ਨਾਲ ਨਹੀਂ ਹੁੰਦਾ (ਦੇਖੋ ਨਾਮ ਦਾ ਪ੍ਰਕਰਣ, ਭਾਗ ੧) ਜੀਵ ਦੀ ਕਲਿਆਣ ਅਸੰਭਵ ਹੈ।

**(੨) ਮਾਲਕ ਦੇ ਮਿਲਣ ਦੀ ਪੂਰਨ ਜੁਗਤੀ ਤੇ ਉਸਦੇ ਸਾਧਨ।**

ਸੁਰਤ ਮਾਲਕ ਦੀ ਅੰਸ ਹੈ—

"ਕਹੁ ਕਬੀਰ ਇਹੁ ਰਾਮ ਕੀ ਅੰਸੁ ॥" (ਗੌਂਡ ਕਬੀਰ ਜੀ, ੮੭੧-੧੦)

ਰੂਹ ਅਮਰੇ ਰੱਬੀ ਹੈ। ਜਿਸਮ ਦੇ ਅੰਦਰ ਇਹ ਇਕ ਬੜਾ ਕੀਮਤੀ ਜੌਹਰ ਹੈ, ਜਿਸਦੀ ਤਾਕਤ ਦੇ ਆਧਾਰ ਪੁਰ ਜਿਸਮ ਕਾਇਮ ਹੈ ਤੇ ਮਨ ਇੰਦਰੇ ਆਪੋ ਆਪਣਾ ਕੰਮ ਕਰਦੇ ਹਨ। ਸੰਤਾਂ ਨੇ ਇਸੀ ਜੌਹਰ ਨੂੰ ਛਾਂਟਕੇ ਉਸਨੂੰ ਆਪਣੀ ਜ਼ਾਤ ਦੇ ਭੰਡਾਰ ਨਾਲ ਮਿਲਾਣ ਦਾ ਉਪਦੇਸ਼ ਦਿਤਾ ਹੈ। ਜਦ ਇਨਸਾਨ ਦੀ ਤਵੱਜੋ ਜਾਂ ਸੁਰਤ ਉਧਰ ਨੂੰ ਲਗੇ ਤਾਂ ਧੀਰੇ ਧੀਰੇ ਉਸਦੀ ਹਾਲਤ ਬਦਲਦੀ ਜਾਂਦੀ ਹੈ ਤੇ ਸਤਿ ਵਸਤੂ ਦੇ ਸਾਹਮਣੇ ਸਭ ਜੜ ਪਦਾਰਥ ਤੁੱਛ ਹੁੰਦੇ ਚਲੇ ਜਾਂਦੇ ਹਨ। ਇਸ ਸਚੇ ਤੇ ਸੁਚੇ ਜੌਹਰ ਦੇ ਟਿਕਾਉ ਦਾ ਮੁਕਾਮ ਜਿਸਮ ਰੂਪੀ ਘਰ ਵਿਚ ਅੱਖਾਂ ਦੇ ਪਿਛੇ ਹੈ,ਜਿਥੋਂ ਸਾਰੀ ਦੇਹ ਵਿਚ ਇਸਦੀਆਂ ਚੇਤਨ ਧਾਰਾਂ ਫੈਲਕੇ ਉਸਨੂੰ ਸੁਰਜੀਤ ਕਰਦੀਆਂ ਹਨ ਤੇ ਸਤਿਆ ਦੇਂਦੀਆਂ ਹਨ। ਇਸ ਸੁਰਤ ਦਾ ਨਿਜ ਭੰਡਾਰ ਆਦਿ ਸ਼ਬਦ ਹੈ, ਜਿਸਦੇ ਆਧਾਰ ਪੁਰ ਸਤਿ ਸ਼ਬਦ, ਸਾਰ ਸ਼ਬਦ ਤੇ ਅਨਹਦ ਸ਼ਬਦ ਹੈ। ਅਨਹਦ ਸ਼ਬਦ ਦਾ ਸੰਬੰਧ ਸਾਡੇ ਇਸ ਅਸਥੂਲ ਜਿਸਮ ਦੇ ਅੰਦਰ ਹੈ। ਅਨਹਦ ਸ਼ਬਦ ਨੂੰ ਪਕੜਕੇ ਸੁਰਤ ਸਹਸਰਾਰ ਨੂੰ ਜੋ ਜੋਗੀਆਂ ਦਾ ਨਿਜ ਮੁਕਾਮ ਹੈ, ਲੰਘਦੀ ਹੋਈ ਤਿੰਨਾਂ ਲੋਕਾਂ ਤੋਂ ਪਰੇ ਸਾਰ ਸ਼ਬਦ ਵਿਚ ਲੀਨ ਹੋਕੇ, ਸਤਿ ਸ਼ਬਦ ਵਿਚ ਸਮਾਕੇ ਆਦਿ ਸ਼ਬਦ ਵਿਚ ਇਕ ਹੋ ਰਹਿੰਦੀ ਹੈ। ਤ੍ਰਿਲੋਕੀ ਤਕ ਦੇ ਮੁਕਾਮ ਪਰਲੈ ਵਿਚ ਗਿਰ ਜਾਂਦੇ ਹਨ, ਸਤਿਲੋਕ ਤੋਂ ਥਲੇ ਮਹਾਂ ਪਰਲੈ ਵਿਚ ਲੈ ਹੋ ਜਾਂਦੇ ਹਨ। ਜੋ ਸੁਰਤ ਅਨਹਦ ਸ਼ਬਦ ਨੂੰ ਪਕੜਕੇ ਸਾਰ ਸ਼ਬਦ ਤੇ ਸਤਿ ਸ਼ਬਦ ਨੂੰ ਪਾਂਦੀ ਹੈ ਉਹ ਆਦਿ ਸ਼ਬਦ ਵਿਚ ਜਾ ਸਮਾਂਦੀ ਹੈ। ਇਸ ਲਈ ਸੁਰਤ ਦਾ ਸ਼ਬਦ ਮਾਰਗ ਪੁਰ ਚਲਣਾ ਕਿਆ ਸੁਰਤ ਸ਼ਬਦ ਯੋਗ ਦੀ ਕਮਾਈ ਕਰਨਾ ਪੂਰਨ ਜੁਗਤੀ ਹੈ, ਜੋ ਸੁਰਤ ਦੇ ਨਿਜ ਮੁਕਾਮ ਧੁਰਧਾਮ ਕੁਲ ਮਾਲਕ ਤੀਕ ਰਸਾਈ ਕਰਨ ਲਈ ਜ਼ਰੂਰੀ ਹੈ। ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ ਕਿ ਭਉ ਸਾਗਰ ਨੂੰ ਤਰਨ ਲਈ ਸਾਡੀ ਸੁਰਤ ਦਾ ਸ਼ਬਦ ਦੀ ਕਮਾਈ ਕਰਨਾ ਜ਼ਰੂਰੀ ਹੈ। ਇਸ ਕਮਾਈ ਦੇ ਨਾਲ ਇਨਸਾਨ ਦੁਨੀਆਂ ਵਿਚ ਰਹਿੰਦੇ ਹੋਏ ਇਸ ਜਿਸਮ ਤੇ ਇਸਦੇ ਤਅੱਲੁਕਾਤ ਦੀਆਂ ਆਲਾਇਸ਼ਾਂ ਮੈਲਾਂ ਤੋਂ ਬੇਲਾਗ ਤੇ ਬੇਅਸਰ ਰਹਿੰਦਾ ਹੈ, ਜਿਸ ਤਰ੍ਹਾਂ ਕਮਲ ਫੁਲ ਉਗਦਾ ਜਲ ਵਿਚ ਹੈ,

ਰਹਿੰਦਾ ਵੀ ਜਲ ਵਿਚ ਹੈ, ਪਰ ਸਦਾ ਉਸਤੋਂ ਉਚਾ ਤੇ ਨਿਰਲੇਪ ਰਹਿੰਦਾ ਹੈ, ਜਾਂ ਜਿਸ ਤਰ੍ਹਾਂ ਮੁਰਗ਼ਾਬੀ ਪਾਣੀ ਵਿਚ ਰਹਿੰਦੀ ਹੋਈ ਪਾਣੀ ਦਾ ਅਸਰ ਨਹੀਂ ਲੈਂਦੀ। ਜਦ ਉਡਦੀ ਹੈ, ਸੁੱਕੇ ਪਰਾਂ ਨਾਲ ਉਡ ਜਾਂਦੀ ਹੈ। ਕਬੀਰ ਜੀ ਆਦਿਕ ਬਹੁਤ ਸਾਰੇ ਸੰਤਾਂ ਤੇ ਸਿਖ ਪੰਥ ਦੇ ਦਸਾਂ ਗੁਰੂ ਸਾਹਿਬਾਂ ਨੇ ਇਸ ਦੀ ਤਾਲੀਮ ਦਾ ਪਰਵਾਹ ਚਲਾਯਾ।

"ਨਾਨਕਿ ਨਾਮੁ ਨਿਰੰਜਨ ਜਾਨ੍ਯ੍ਉ ਕੀਨੀ ਭਗਤਿ ਪ੍ਰੇਮ ਲਿਵ ਲਾਈ ॥
ਤਾਤੇ ਅੰਗਦੁ ਅੰਗਸੰਗਿ ਭਯੋ ਸਾਇਰੁ ਤਿਨਿ ਸਬਦ ਸੁਰਤਿ ਕੀਨੀ ਵਰਖਾਈ॥"
(ਸਵਈਏ ਮ: ੪, ੧੪੦੬–ੳ)

ਇਹ ਮਾਲਕ ਨਾਲ ਮਿਲਣ ਦੀ ਪੂਰਨ ਜੁਗਤੀ ਹੈ। ਗੁਰੂ ਨਾਨਕ ਸਾਹਿਬ ਜੀ ਫ਼ਰਮਾਂਦੇ ਹਨ ਕਿ ਉਹ ਪ੍ਰੀਤਮ ਸੰਸਾਰ ਸਾਗਰ ਤੋਂ ਪਾਰ ਹੈ ਤੇ ਅਸੀਂ ਉਰਾਰ ਬੈਠੇ ਹਾਂ। ਗੁਰੂ ਜੀਵ ਦੀ ਸੁਰਤ ਨੂੰ ਸ਼ਬਦ ਨਾਲ ਜੋੜਕੇ ਉਸਨੂੰ ਇਸ ਭਉ ਸਾਗਰ ਤੋਂ ਪਾਰ ਕਰ ਦੇਂਦਾ ਹੈ।

"ਪਾਰਿ ਸਾਜਨੁ ਅਪਾਰੁ ਪ੍ਰੀਤਮੁ ਗੁਰ ਸਬਦ ਸੁਰਤਿ ਲੰਘਾਵਏ ॥"
(ਤੁਖਾਰੀ ਮ: ੧, ੧੧੧੩–੧੧)

ਇਹ ਪੂਰਨ ਜੁਗਤੀ ਜਿਥੇ ਕੁਲ ਮਾਲਕ ਤੀਕ ਰਸਾਈ ਕਰਾਂਦੀ ਹੈ, ਉਥੇ ਇਹ ਕੁਦਰਤੀ, ਆਸਾਨ ਤੋਂ ਆਸਾਨ ਤੇ ਜਲਦੀ ਫਲ ਦੇਣ ਵਾਲੀ ਵੀ ਹੈ। ਇਸਦੀ ਕਮਾਈ ਦੇ ਕਰਨ ਵਿਚ ਪ੍ਰਾਣਾਯਾਮ ਆਦਿਕ ਦੇ ਸਾਧਨਾਂ ਦੀ ਕਠਨਤਾਈ ਨਹੀਂ ਤੇ ਉਹਨਾਂ ਦੀ ਜ਼ਰੂਰਤ ਨਹੀਂ ਤੇ ਨਾ ਹੀ ਕੰਮ ਕਾਜ ਮਜ਼੍ਹਬ ਕੌਮ ਤੇ ਘਰ ਬਾਰ ਛੋੜਨ ਦੀ ਲੋੜ ਹੈ, ਤੇ ਸਾਰੀ ਦੁਨੀਆਂ ਦੇ ਵਾਸਤੇ ਇਕ ਹੀ ਕੁਦਰਤੀ ਤਰੀਕਾ ਹੈ। ਜ਼ਿਆਦਾ ਵਿਸਥਾਰ ਲਈ ਪਾਠਕ ਜਨ ਇਸੀ ਗ੍ਰੰਥ ਦੇ ਪਹਿਲੇ ਭਾਗ ਵਿਚ 'ਸੁਰਤ ਸ਼ਬਦ ਯੋਗ' ਦੇ ਪ੍ਰਕਰਣ (ਪੰ: ੬੨੯) ਨੂੰ ਪੜ੍ਹ ਸਕਦੇ ਹਨ।

## ਸੁਰਤ ਸ਼ਬਦ ਯੋਗ ਦੇ ਤਿੰਨ ਸਾਧਨ

ਦੁਨੀਆਂ ਵਿਚ ਕਈ ਜੋਗੀ, ਰਿਸ਼ੀ, ਬੁੱਧ, ਤੀਰਥੰਕਰ, ਨਬੀ, ਰਸੂਲ ਤੇ ਸਾਧ ਆਏ। ਉਹਨਾਂ ਦੀ ਜਿਥੋਂ ਤੀਕ ਰੂਹਾਨੀ ਤਰੱਕੀ ਹੋਈ, ਉਥੋਂ ਤੀਕ ਦੀ ਤਾਲੀਮ ਆਪਣੇ ਸ਼ਿਸ਼ਾਂ ਨੂੰ ਦੇ ਗਏ। ਉਹ ਦੁਨੀਆਂ ਦੇ ਮਤ ਮਤਾਂਤਰਾਂ ਦੇ ਬਾਨੀ ਥਾਪੇ ਗਏ। ਉਹ ਤਾਲੀਮ ਉਹਨਾਂ ਦੀਆਂ ਆਪੋ ਆਪਣੀਆਂ ਧਰਮ ਪੁਸਤਕਾਂ ਵਿਚ ਮਿਲਦੀ ਹੈ। ਜਦ ਤੀਕ ਉਹਨਾਂ ਦੇ ਸ਼ਰਧਾਲੂ ਉਸ ਤਾਲੀਮ ਦੀ ਅੰਤਰਮੁਖ ਕਮਾਈ ਕਰਦੇ ਰਹੇ, ਤਦ ਤੀਕ ਉਹਨਾਂ ਨੂੰ ਰੂਹਾਨੀਅਤ ਦੀ ਦੌਲਤ ਤੋਂ ਲਾਭ ਮਿਲਦਾ ਰਿਹਾ। ਜਿਉਂ ਜਿਉਂ ਉਹ ਬਾਹਰਮੁਖੀ ਹੁੰਦੇ ਗਏ,

ਉਹ ਉਸ ਹਕੀਕੀ ਇਲਮ ਨੂੰ ਗਵਾ ਬੈਠੇ । ਉਹ ਬਾਹਰਲੇ ਲਫ਼ਜ਼ਾਂ ਦੇ ਅਡੰ-
ਬਰ ਵਿਚ ਫਸੇ ਰਹਿ ਗਏ । ਰਿਸ਼ੀ ਮੁਨੀਆਂ ਨੂੰ ਸਮਾਧੀ ਅਵਸਥਾ ਵਿਚ ਜੋ
ਗਿਆਨ ਪ੍ਰਾਪਤ ਹੋਇਆ ਉਹ ਵੇਦਾਂ,ਉਪਨਿਸ਼ਦਾਂ ਤੇ ਸ਼ਾਸਤ੍ਰਾਂ ਵਿਚ ਦਰਜ ਹੈ।
ਮਹਾਤਮਾ ਬੁਧ ਦੀ ਨਿਰਬਾਨ ਪਦ ਸਬੰਧੀ 'ਪ੍ਰਕਾਸ਼ ਵਿਚ ਸ਼ਬਦ' ਦੇ ਅਨੁਭਵ
(Sonorous light) ਦੀ ਪ੍ਰਾਪਤੀ ਦਾ ਜ਼ਿਕਰ ਉਹਨਾਂ ਦੀਆਂ ਧਰਮ ਪੁਸਤਕਾਂ
ਵਿਚ ਮੌਜੂਦ ਹੈ। ਹਜ਼ਰਤ ਮੂਸਾ ਨੂੰ ਖ਼ੁਦਾ ਦਾ ਨੂਰ ਅੰਤਰਮੁਖ ਕਮਾਈ ਕਰਕੇ
ਆਪਣੇ ਅੰਦਰ ਦੇ ਕੋਹਤੂਰ ਪੁਰ ਜ਼ਾਹਿਰ ਹੋਇਆ। ਰਸੂਲੇ ਕਰੀਮ ਹਜ਼ਰਤ
ਮੁਹੰਮਦ ਸਾਹਿਬ ਨੇ ਗ਼ਾਰੇ-ਹੁਰਾ ਵਿਚ ਸੱਤ ਸਾਲ ਇਕਾਂਤ ਬੈਠਕੇ ਤੇ ਅੰਤਰਮੁਖ
ਸਾਧਨ ਕਰਕੇ ਨੂਰੀ ਚਮਤਕਾਰ ਤੇ ਬਾਂਗ ਇਲਾਹੀ ਜਾਂ ਕਲਮੇ ਦਾ ਅਨੁਭਵ
ਕੀਤਾ। ਉਹਨਾਂ ਦਾ ਜ਼ਿਕਰ ਮੁਸਲਮਾਨੀ ਕਿਤਾਬਾਂ ਵਿਚ ਮਿਲਦਾ ਹੈ। ਹਜ਼ਰਤ
ਈਸਾ ਜੀ ਦੀ ਸ਼ਬਦ ਦੀ ਤਾਲੀਮ ਉਹਨਾਂ ਦੇ ਉਜਾੜਾਂ ਵਿਚ ਇਕਾਂਤ ਅੰਤਰ-
ਮੁਖ ਅਭਿਆਸ ਦਾ ਨਤੀਜਾ ਸੀ, ਇਸੀ ਤਰ੍ਹਾਂ ਹਜ਼ਰਤ ਜ਼ਰਦੁਸ਼ਤ ਜੀ ਦਾ
'ਸਰੌਸ਼ਾ' ਦਾ ਉਪਦੇਸ਼ ਉਹਨਾਂ ਦੇ ਅੰਤਰਮੁਖ ਅਭਿਆਸ ਦਾ ਫਲ ਸੀ।
ਗਣਪਤੀ ਗਣੇਸ਼ ਦੇ ਉਪਾਸ਼ਕ ਗੁਦਾ ਚੱਕਰ ਦੇ,ਵੈਸ਼ਨੋ ਨਾਭੀ ਚੱਕਰ ਦੇ ਅਗਨੀ
ਦੇਵਤਾ ਦੇ, ਸ਼ਿਵ–ਹਿਰਦੇ ਚੱਕਰ ਦੇ ਕੈਲਾਸ਼ ਨਿਵਾਸੀ ਭਗਵਾਨ ਦੇ,ਸ਼ਾਕਤਕ-
ਸ਼ਕਤੀ ਧਰਮ ਦੇ ਉਪਾਸ਼ਕ ਕੰਠ ਚੱਕਰ ਨਿਵਾਸੀ ਸ਼ਕਤੀ ਦੇ ਉਪਾਸ਼ਕ ਹਨ।
ਜੋਗੀ ਲੋਕ ਤੀਸਰੇ ਤਿਲ ਦੇ ਜੋਤ ਨਿਰੰਜਨ ਦੇ ਪੂਜਕ ਹਨ। ਇਸ ਤੋਂ ਵਧ
ਜੋਗੀਸ਼ਰ ਗਤੀ ਵਾਲੇ ਲੋਕਾਂ ਦੇ ਬ੍ਰਹਮ ਦੇ ਸੂਰਜ ਦੀ ਉਪਾਸ਼ਨਾਂ ਦੇ ਇਸ਼ਾਰੇ
ਗਾਇਤ੍ਰੀ ਮੰਤਰ ਵਿਚ ਮਿਲਦੇ ਹਨ । ਹਜ਼ਰਤ ਈਸਾ ਤੇ ਯੂਹੰਨਾ, ਮਤੀ,
ਪਤਰਸ ਆਦਿ ਦੀ ਤਾਲੀਮ ਅੰਜੀਲ ਵਿਚ ਦਰਜ ਹੈ। ਪਾਰਸੀ ਮਤ ਦੇ ਬਾਨੀ
ਹਜ਼ਰਤ ਜ਼ਰਦੁਸ਼ਤ ਜੀ ਦੇ ਅਮੋਲਕ ਰੂਹਾਨੀ ਤਜਰਬਿਆਂ ਦਾ ਜ਼ਿਕਰ ਜ਼ੰਦ
ਆਦਿ ਗ੍ਰੰਥਾਂ ਵਿਚ ਮਿਲਦਾ ਹੈ । ਇਸੀ ਤਰ੍ਹਾਂ ਮਸ਼ਰਕ ਤੇ ਮਗ਼ਰਬ ਦੇ
ਫ਼ਿਲਾਸਫ਼ਰਾਂ ਦੇ ਆਪੋ ਆਪਣੇ ਤਜਰਬਿਆਂ ਦਾ ਨਚੋੜ ਉਹਨਾਂ ਦੇ ਰਚੇ ਗ੍ਰੰਥਾਂ
ਵਿਚ ਦਿਤਾ ਗਿਆ ਹੈ। ਇਹਨਾਂ ਮਤ ਮਤਾਂਤਰਾਂ ਦੀਆਂ ਪੁਸਤਕਾਂ ਵਿਚ ਉਹਨਾਂ
ਲੋਕਾਂ ਦੇ ਰੂਹਾਨੀ ਰਾਜ਼ਾਂ ਦੇ ਇਸ਼ਾਰੇ ਦਿਤੇ ਗਏ ਹਨ। ਅਜ ਬੀਸਵੀਂ ਸਦੀ
ਵਿਚ ਸਾਡੇ ਸਾਹਮਣੇ ਅਨੇਕਾਂ ਰੂਹਾਨੀਅਤ ਦੀ ਪਰਾਪਤੀ ਦੇ ਨੁਸਖ਼ੇ ਮੌਜੂਦ
ਹਨ। ਪਰ ਪਹਿਲਾਂ ਤਾਂ ਉਹ ਅਜੇਹੀ ਜ਼ਬਾਨ ਵਿਚ ਹਨ ਜੋ ਆਮ ਸਮਝ ਵਿਚ
ਨਹੀਂ ਆਂਵਦੀ ਤੇ ਦੂਸਰੇ ਸਾਡੇ ਪਾਸ ਉਹਨਾਂ ਦੇ ਤਰਜਮੇ, ਜੋ ਆਲਮਾਂ ਨੇ
ਕੇਵਲ ਬੁਧੀ ਦਾ ਆਸਰਾ ਲੈਕੇ ਕੀਤੇ, ਮਿਲਦੇ ਹਨ । ਧਰਮ ਪੁਸਤਕਾਂ
ਵਿਚ ਇਲਮੇ ਸੀਨਾ ਦੇ ਰਾਜ਼ਾਂ ਦੇ ਦਿਤੇ ਹੋਏ ਇਸ਼ਾਰਿਆਂ ਨੂੰ ਕੋਈ
ਆਲਮ ਬਾ ਅਮਲ ਹੀ ਪਕੜ ਸਕੇ ਤਾਂ ਪਕੜ ਸਕੇ, ਨਹੀਂ ਤਾਂ ਉਹ

ਰਾਜ਼ ਗੁਪਤ ਹੀ ਚਲੇ ਜਾਂਦੇ ਹਨ ਤੇ ਬਾਖ਼ਬਰ ਆਮਲਾਂ ਦੀ ਤਫ਼ਸੀਰ ਦੇ ਮੁਹਤਾਜ ਹਨ।

ਉਹਨਾਂ ਧਰਮ ਪੁਸਤਕਾਂ ਦੇ ਗਹੁ ਨਾਲ ਵਿਚਾਰ ਕਰਨ ਤੋਂ ਅਸੀਂ ਉਹਨਾਂ ਵਿਚ ਲਿਖੇ ਸਾਧਨਾਂ ਨੂੰ ਦੋ ਹਿਸਿਆਂ ਵਿਚ ਤਕਸੀਮ ਕਰ ਸਕਦੇ ਹਾਂ। ਇਕ ਬਾਹਰਮੁਖੀ (Objective) ਜੋ ਪਰਮਾਰਥ ਦੇ ਖੋਜੀਆਂ ਲਈ ਊੜੇ ਐੜੇ ਦਾ ਕੰਮ ਦੇਂਦੇ ਹਨ ਤੇ ਦੂਸਰੇ ਅੰਤਰ ਮੁਖੀ (Subjective) ਜਿਨ੍ਹਾਂ ਦਾ ਸੰਬੰਧ ਸਿਧਾ ਸਾਡੀ ਆਤਮਾ ਦੀ ਉੱਨਤੀ ਨਾਲ ਹੈ। ਪਹਿਲੇ ਹਿੱਸੇ ਵਿਚ ਸਭ ਸ਼ਰੀਅਤਾਂ ਦੇ ਰਸਮੋਂ ਰਵਾਜ, ਰੱਬ ਦੀ ਨਮਾਜ਼, ਪੂਜਾ, ਕੁਰਾਨ ਮਜੀਦ ਦੀ ਤਲਾਵਤ ਤੇ ਹੋਰ ਸਭ ਗ੍ਰੰਥ ਪੋਥੀਆਂ ਦਾ ਸੁਆਧਿਆਇ, ਹਜ, ਕਾਬਾ, ਤੀਰਥ ਯਾਤਰਾ, ਵਰਤ, ਜ਼ਕਾਤ ਤੇ ਦਸਵੰਧ, ਮਜਲਸਾਂ ਤੇ ਸਤਿਸੰਗ, ਸਮਾਅ ਤੇ ਸੰਕੀਰਤਨ, ਗੁਣਾਵਾਦ ਦਾ ਗਾਉਣਾ ਤੇ ਅਨੇਕਾਂ ਕਰਮ ਕਾਂਡ ਆ ਜਾਂਦੇ ਹਨ। ਦੂਸਰੇ ਹਿੱਸੇ ਵਿਚ ਅੰਤਰਮੁਖ ਸਾਧਨ ਆ ਜਾਂਦੇ ਹਨ, ਜਿਨ੍ਹਾਂ ਦਾ ਸੰਬੰਧ ਸਿੱਧਾ ਸਾਡੇ ਅੰਦਰ ਉਸ ਜੌਹਰ ਨਾਲ ਹੈ ਜਿਸਨੂੰ ਵੇਦਾਂਤ ਵਾਲੇ ਆਤਮਾ ਜਾਂ ਜੀਵਾਤਮਾ ਆਖਦੇ ਹਨ ਤੇ ਸੂਫ਼ੀ ਲੋਕ ਰੂਹ ਕਹਿੰਦੇ ਹਨ ਜੋ ਅਮਰੇ ਰੱਬੀ ਹੈ।

امر ربی است روح و سر خدا است ذکر بے کام و بے زبان او راست

ਇਹ ਸਾਡੇ ਅੰਦਰ ਸਾਡੀ ਚੇਤਨਤਾ ਹੈ, ਜਿਸਨੂੰ ਅਸੀਂ ਆਪਣੀਆਂ ਅੱਖਾਂ ਦੇ ਪਿਛੇ ਮਹਸੂਸ ਕਰਦੇ ਹਾਂ। ਇਸਦਾ ਖ਼ਾਸਾ ਤਵਜੋ (Attention) ਹੈ। ਸੰਤਾਂ ਨੇ ਇਸਨੂੰ ਸੁਰਤ ਕਰਕੇ ਵਰਨਣ ਕੀਤਾ ਹੈ। ਸੁਰਤ ਤਵੱਜੋ ਨੂੰ ਕਿਹਾ ਜਾਂਦਾ ਹੈ ਜਿਸਦੇ ਨਾਲ ਚੇਤਨਤਾ ਦਾ ਸੰਬੰਧ ਹੈ। ਇਹ ਜਿਸਮ ਅੰਦਰ ਬਿਰਾਜਮਾਨ ਹੈ ਤੇ ਸਾਰੇ ਜਿਸਮ ਨੂੰ ਇਸਤੋਂ ਸੱਤਿਆ ਮਿਲਦੀ ਹੈ। ਇਹ ਜਿਸਮ ਦੇ ਅੰਦਰ ਅਸਲੀ ਜੌਹਰ ਹੈ ਜਿਸਨੂੰ ਅਸਾਂ ਸਮਝਣਾ ਹੈ, ਜਾਨਣਾ ਹੈ ਤੇ ਉਸਨੂੰ ਉਸਦੇ ਤਅਲੁਕਾਤ ਦੇ ਬੰਧਨਾਂ ਤੋਂ ਆਜ਼ਾਦ ਕਰਨਾ ਹੈ। ਇਸੀ ਦਾ ਉਪਦੇਸ਼ ਸਭ ਮਤ ਮਤਾਂਤਰਾਂ ਦੇ ਬਾਨੀਆਂ ਨੇ ਦਿਤਾ। ਉਪਨਿਸ਼ਦ ਪੁਕਾਰਦੀ ਹੈ "ਆਪਣੇ ਆਪ ਨੂੰ ਜਾਣੋ"। ਹਜ਼ਰਤ ਮਸੀਹ ਸਾਹਿਬ ਜੀ ਫ਼ਰਮਾਂਦੇ ਹਨ "Know thyself" ਪੁਰਾਤਨ ਯੂਨਾਨੀ ਮਹਾਤਮਾਂ ਇਸੀ ਦੇ ਗੀਤ ਗਾਂਦੇ ਗਏ। ਗੁਰੂ ਨਾਨਕ ਸਾਹਿਬ ਜੀ ਨੇ ਇਸੀ ਪੁਰ ਜ਼ੋਰ ਦਿਤਾ ਕਿ ਜਦ ਤੀਕ ਅਸੀਂ ਆਪਣੇ ਆਪ ਨੂੰ ਨਹੀਂ ਚੀਨਦੇ ਇਹ ਮਾਇਆ ਦਾ ਭਰਮ ਨਹੀਂ ਮਿਟ ਸਕਦਾ।

"ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥"

(ਧਨਾਸਰੀ ਮ: ੯, ੬੮੪-੧੮)

ਸੰਤਾਂ ਨੇ ਇਸੀ ਇਕ ਜੌਹਰ ਦਾ ਅਨੁਭਵ ਕੀਤਾ ਤੇ ਉਸਨੂੰ ਉਸਦੇ ਆਪਣੇ ਅਸਲੇ ਵਲ ਮੋੜਨ ਦਾ ਉਪਦੇਸ਼ ਦਿਤਾ। ਜਦ ਤੀਕ ਸਾਡੀ ਤਵੱਜੋ ਜਾਂ ਸੁਰਤ ਦਾ ਮੂੰਹ ਦੁਨੀਆਂ ਤੇ ਦੁਨੀਆਂ ਦੇ ਪਦਾਰਥਾਂ ਵਲ ਹੁੰਦਾ ਹੈ, ਤਦ ਤੀਕ ਸੁਖ ਦੁਖ ਤੇ ਬੰਧਨ ਬਣਿਆਂ ਰਹਿੰਦਾ ਹੈ। ਜਦ ਇਸੀ ਦਾ ਮੂੰਹ ਆਪਣੀ ਤਰਫ਼ ਤੇ ਆਪਣੀ ਜ਼ਾਤ ਜਾਂ ਨਿਜ ਭੰਡਾਰ ਜੋ ਮਾਲਕ ਹੈ, ਦੀ ਤਰਫ਼ ਹੁੰਦਾ ਹੈ, ਤਾਂ ਉਹ ਦੁਖ ਸੁਖ ਤੋਂ ਪਰੇ ਹੋ ਜਾਂਦੀ ਹੈ ਤੇ ਉਸਦੇ ਅੰਦਰ ਉਸਦੀ ਜ਼ਾਤ ਦੇ ਵਸਫ ਉਭਰ ਆਂਵਦੇ ਹਨ ਜੋ ਉਸਦੇ ਅੰਦਰ ਅਗੇ ਹੀ ਮੌਜੂਦ ਹਨ।

"ਕਹੁ ਕਬੀਰ ਇਹੁ ਰਾਮ ਕੀ ਅੰਸੁ ॥" (ਗੌਂਡ ਕਬੀਰ ਜੀ, ੮੭੧-੧੦)

ਜਿਸ ਚੀਜ਼ ਦਾ ਜੁਜ਼ਵ ਹੈ,ਉਸਦਾ ਕੁਲ ਵੀ ਹੋਇਆ ਕਰਦਾ ਹੈ। ਜਦ ਇਹ ਸੁਰਤ ਜੋ ਕੁਲ ਮਾਲਕ ਦੀ ਜੁਜ਼ਵ ਹੈ ਆਪਣੇ ਕੁਲ ਵਲ ਮੂੰਹ ਕਰਦੀ ਹੈ, ਤਾਂ ਕੁਲ ਦਾ ਰੂਪ ਬਣ ਜਾਂਦੀ ਹੈ।

تو جزو ی حق کل آنست    اندیشۂ کل کنی کل باشی

ਇਹ ਮਨ ਜਾਂ ਬੁਧੀ ਨਹੀਂ। ਮਨ ਤੇ ਬੁਧੀ ਇਸਦੇ ਵਰਤਣ ਦੇ ਹਥਿਆਰ ਹਨ। ਆਮ ਫ਼ਿਲਾਸਫ਼ਰ ਇਥੇ ਆਕੇ ਧੋਖਾ ਖਾਂਦੇ ਹਨ। ਸੁਰਤ ਦੇ ਮਾਲਕ ਨਾਲ ਮਿਲਾਪ ਦਾ ਨਾਮ ਗਿਆਨ ਹੈ (ਵੇਖੋ ਗਿਆਨ ਦਾ ਪ੍ਰਕਰਣ ਭਾਗ ੧)। ਇਸ ਦੀ ਪਰਾਪਤੀ ਦੇ ਜਤਨ ਨੂੰ ਆਪਣਾ ਕੰਮ ਤੇ ਇਸਦੀ ਅਸਲੀਅਤ ਨਾਲ ਜੁੜਨ ਦਾ ਨਾਮ ਭਗਤੀ ਹੈ। (ਵੇਖੋ ਭਗਤੀ ਦਾ ਪ੍ਰਕਰਣ)। ਅੰਤਰਮੁਖ ਸਾਧਨਾਂ ਦੀ ਗ਼ਰਜ਼ ਸੁਰਤ ਨੂੰ ਜਿਸਮ ਤੇ ਤਅੱਲੁਕਾਤ ਤੋਂ ਸੁਤੰਤਰ ਕਰਨਾ ਹੈ। ਇਹ ਸਾਧਨ ਤਿੰਨਾਂ ਕਿਸਮਾਂ ਵਿਚ ਵੰਡੇ ਜਾ ਸਕਦੇ ਹਨ। ਪਹਿਲਾ ਉਹ ਜੋ ਸੁਰਤ ਦੀ ਜ਼ਬਾਨ ਨਾਲ ਕੀਤਾ ਜਾਂਦਾ ਹੈ, ਜਿਸਨੂੰ 'ਸਿਮਰਨ' ਕਿਹਾ ਜਾਂਦਾ ਹੈ। ਦੂਸਰਾ ਉਹ ਜੋ ਸੁਰਤ ਦੀਆਂ ਅੱਖਾਂ ਨਾਲ ਕੀਤਾ ਜਾਂਦਾ ਹੈ, ਜਿਸਨੂੰ 'ਧਿਆਨ' ਕਿਹਾ ਜਾਂਦਾ ਹੈ ਤੇ ਤੀਸਰਾ ਉਹ ਜੋ ਸੁਰਤ ਦੇ ਕੰਨਾਂ ਨਾਲ ਕੀਤਾ ਜਾਂਦਾ ਹੈ, ਜਿਸਨੂੰ 'ਸ਼ਤੀ', (ਜਿਸਦੇ ਸੰਸਕ੍ਰਿਤ ਵਿਚ ਅਰਥ ਹਨ, ਸੁਣਿਆਂ ਗਿਆ) 'ਧੁਨਿ' ਜਾਂ 'ਜਨ' ਕਿਹਾ ਜਾਂਦਾ ਹੈ।

## ਸਿਮਰਨ

ਸਿਮਰਨ ਵਿਚ ਕਈ ਤਰਾਂ ਦੇ ਜਪ ਤੇ ਵਿਰਦ ਆ ਜਾਂਦੇ ਹਨ। ਕਈ ਹਥਾਂ ਦੀਆਂ ਉਂਗਲੀਆਂ ਦਾ ਆਧਾਰ ਲੈਕੇ, ਕਈ ਜ਼ਬਾਨ ਨਾਲ, ਕਈ ਕੰਠ ਨਾਲ, ਕਈ ਹਿਰਦੇ ਨਾਲ ਤੇ ਯੋਗੀ ਨਾਭੀ ਚੱਕਰ ਪੁਰ ਪ੍ਰਾਣਾਂ ਦੀ ਹਿਲੋਰ ਨਾਲ ਸਿਮਰਨ ਕਰਦੇ ਹਨ। ਜੇਕਰ ਸਿਮਰਨ ਕਰਦੇ ਹੋਏ ਸੁਰਤ ਨਾਲ ਰਹੇ

ਤਾਂ ਓਹ ਸਿਮਰਨ ਕੁਛ ਫਲਦਾਇਕ ਹੁੰਦਾ ਹੈ। ਜੇਕਰ ਮਾਲਾ ਹਥ ਵਿਚ ਹੈ ਤੇ ਜੀਭਾ ਮੂੰਹ ਵਿਚ ਫਿਰਦੀ ਰਹਿੰਦੀ ਹੈ ਤੇ ਮਨ ਬਾਹਰ ਦੌੜਦਾ ਫਿਰਦਾ ਹੈ ਜਾਂ ਸਿਮਰਨ ਕੰਠ ਜਾਂ ਹਿਰਦੇ ਵਿਚ ਹੁੰਦਾ ਰਹਿੰਦਾ ਹੈ ਤੇ ਨਾਲ ਹੀ ਨਾਲ ਮਨ ਵੀ ਦੌੜਦਾ ਰਹਿੰਦਾ ਹੈ, ਤਾਂ ਐਸੇ ਸਾਧਨ ਪੂਰੇ ਫਲਦਾਇਕ ਨਹੀਂ ਹੁੰਦੇ।

ਮਾਲਾ ਤੋ ਕਰ ਮਹਿ ਫਿਰੇ, ਜੀਭ ਫਿਰੇ ਮੁਖ ਮਾਹਿ ॥
ਮਨੂਆ ਤੋ ਦਹ ਦਿਸ ਫਿਰੇ, ਯਹ ਤੋ ਸਿਮਰਨ ਨਾਹਿ ॥
ਕਹਾ ਕਰੈ ਅੰਗੁਰੀ ਗਿਨੇ, ਮਨ ਧਾਵੇ ਚਹੂੰ ਓਰ ॥
ਜਿਹ ਫੇਰੇ ਸਾਈਂ ਮਿਲੇ, ਸੋ ਭਇਆ ਕਾਠ ਕਠੋਰ ॥ (ਕਬੀਰ ਸਾਹਿਬ)

ਮਾਲਾ ਤੇ ਹੋਰ ਬਾਹਰਲੇ ਆਧਾਰ ਲੈਕੇ ਸਿਮਰਨ ਕਰਨਾ ਨਿਚਲੇ ਦਰਜੇ ਦਾ ਸਿਮਰਨ ਹੈ ਤੇ ਜ਼ਬਾਨ ਦਾ, ਕੰਠ ਦਾ ਤੇ ਹਿਰਦੇ ਦਾ ਦਰਜੇ ਬਦਰਜੇ ਹਛਾ ਹੈ।

ਮੁਸਲਮਾਨ ਫ਼ਕੀਰ ਵੀ ਵਿਰਦ ਕਈ ਤਰੀਕਿਆਂ ਨਾਲ ਕਰਦੇ ਹਨ। (੧) ਲੱਸਾਨੀ, ਜੋ ਜ਼ਬਾਨ ਨਾਲ ਕੀਤਾ ਜਾਂਦਾ ਹੈ।(੨) ਕਲਬੀ, ਇਹ ਦਿਲ ਪੁਰ ਜ਼ਰਬ ਲਗਾਕੇ ਕੀਤਾ ਜਾਂਦਾ ਹੈ। (੩) ਰੂਹੀ, ਜੋ ਤਵੱਜੋ ਨੂੰ ਤੀਸਰੇ ਤਿਲ ਪੁਰ ਇਕੱਤਰ ਕਰਕੇ ਕੀਤਾ ਜਾਂਦਾ ਹੈ। ਇਸੀ ਨੂੰ ਕਲਮਾਏ ਮਾਰਫ਼ਤ ਜਾਂ ਜਬਰੂਤ ਵੀ ਕਿਹਾ ਜਾਂਦਾ ਹੈ । (੪) ਸਿੱਰੀ, ਅੰਤਰਮੁਖ ਰਾਜ਼ ਨੂੰ ਪਾਣ ਵਾਲਾ, ਜਿਸਨੂੰ ਕਲਮਾਏ ਹਕੀਕਤ ਜਾਂ ਲਾਹੂਤ ਵੀ ਕਿਹਾ ਜਾਂਦਾ ਹੈ। (੫) ਖ਼ਫ਼ੀ, ਜੋ ਗੁਪਤ ਤਰੀਕਾ ਹੈ, ਇਸਨੂੰ ਕਲਮਾਏ ਹਾਹੂਤ ਕਿਹਾ ਜਾਂਦਾ ਹੈ। ਸਿੱਰੀ ਤੇ ਖ਼ਫ਼ੀ ਇਲਮੇ ਸੀਨਾ ਹਨ ਜੋ ਸੰਤਾਂ ਪਾਸੋਂ ਮਿਲਦੇ ਹਨ।

ਇਹ ਸਿਮਰਨ ਕਿਸੀ ਹਦ ਤਕ ਤਦ ਹੀ ਫਲਦੇ ਹਨ ਜਦ ਸੁਰਤ ਜਾਂ ਤਵੱਜੋ ਨਾਲ ਹੋਵੇ। ਇਕ ਮਹਾਤਮਾ ਫ਼ਰਮਾਂਦੇ ਹਨ ਕਿ—

ਜ਼ਿਕਰੇ ਜ਼ਬਾਨ ਲਕ ਲਕ, ਜ਼ਿਕਰੇ ਕਲਬ ਸਮ ਸਮ,
ਜ਼ਿਕਰੇ ਰੂਹੀ ਰਾਹਿਤੇ ਜਾਂ ॥

ਮਾਲਾ ਆਦਿ ਤੇ ਜ਼ਬਾਨ ਦਾ ਸਿਮਰਨ ਆਰਜ਼ੀ ਹੈ। ਸੁਰਤ ਦੀ ਜ਼ਬਾਨ ਦਾ ਰੂਹ ਦੇ ਅਸਥਾਨ ਪੁਰ ਬੈਠਕੇ ਸਿਮਰਨ ਕਰਨਾ ਜਿਸਨੂੰ ਜ਼ਿਕਰੇ ਰੂਹੀ ਆਦਿਕ ਕਿਹਾ ਜਾਂਦਾ ਹੈ, ਖ਼ਾਸਾਨ ਖ਼ਾਸ ਦਾ ਤਰੀਕਾ ਹੈ ਤੇ ਉਹਨਾਂ ਪਾਸੋਂ ਹੀ ਇਸਦੀ ਸਮਝ ਆਂਵਦੀ ਹੈ।

ਸੰਤਾਂ ਨੇ ਸਿਮਰਨ ਜਾਂ ਵਿਰਦ ਦੇ ਕਈ ਸਾਧਨਾਂ ਵਿਚੋਂ ਉਸਦੇ ਮੂਲ ਅਧਾਰ ਨੂੰ ਮੁਖ ਰਖਿਆ ਹੈ ਅਰਥਾਤ ਸੁਰਤ ਜਾਂ ਤਵਜੋ ਦੀ ਜ਼ਬਾਨ ਨਾਲ ਜਪ

ਕਰਨ ਨੂੰ ਪ੍ਰਵਾਨ ਕੀਤਾ ਹੈ । ਸੁਰਤ, ਜਿਸਮ, ਮਨ ਤੇ ਇੰਦਰਿਆਂ ਸਭ ਨੂੰ ਆਧਾਰ ਦੇਣ ਵਾਲੀ ਚੀਜ਼ ਹੈ । ਇਸ ਲਈ ਇਸਦੇ ਸਿਮਰਨ ਕਰਕੇ ਜਿਸਮ, ਇੰਦਰੇ ਤੇ ਮਨ ਅਡੋਲ ਹੋ ਜਾਂਦੇ ਹਨ । ਇਸਤੋਂ ਛੁਟ ਜੋ ਸਿਮਰਨ ਹਨ, ਉਹਨਾਂ ਨਾਲ ਹਿਰਦੇ ਦੀ ਸਫ਼ਾਈ ਹੁੰਦੀ ਹੈ, ਕੁਛ ਲੱਜ਼ਤ ਵੀ ਆ ਜਾਂਦੀ ਹੈ, ਅੰਤਰਯਾਮਤਾ ਤੇ ਹੋਰ ਹੋਰ ਰਿਧੀਆਂ ਸਿਧੀਆਂ ਵੀ ਜਾਗ ਉਠਦੀਆਂ ਹਨ, ਪਰ ਅੰਤਰਮੁਖ ਅਡੋਲ ਬੈਠਣਾ, ਅੰਤਰ ਦੇ ਪਟ ਦਾ ਖੁਲਣਾ ਤੇ ਅਨਹਦ ਦੀ ਝੁਨਕਾਰ ਦਾ ਸੁਖ ਨਹੀਂ ਮਾਣਿਆਂ ਜਾ ਸਕਦਾ । ਰੂਹ ਦਾ ਰੂਹਾਨੀ ਮੰਜ਼ਲਾਂ ਪੁਰ ਚੜ੍ਹਨਾ ਨਹੀਂ ਹੁੰਦਾ ।

"ਪ੍ਰਭ ਕै ਸਿਮਰਨਿ ਅਨਹਦ ਝੁਨਕਾਰ ॥
ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥" (ਗਉੜੀ ਮ: ੫, ੨੬੩–੧੪)

## ਸਿਮਰਨ ਅੰਤਰਮੁਖ ਹੋਣ ਦਾ ਸਹਜ ਸਾਧਨ ਹੈ

ਸਿਮਰਨ ਜਪਯੋਗ ਦਾ ਬੜਾ ਜ਼ਰੂਰੀ ਹਿੱਸਾ ਹੈ । ਜੇਕਰ ਸਿਮਰਨ ਤਵੱਜੋ ਜਾਂ ਸੁਰਤ ਦੀ ਜ਼ਬਾਨ ਨਾਲ ਹੋਵੇ, ਤਾਂ ਸਿਮਰਨ ਕਰਦੇ ਕਰਦੇ ਦਿਲ ਵਿਚ,ਜਿਸ ਦਾ ਸਿਮਰਨ ਹੋਵੇ ਉਸਦੇ ਦਿਲ ਨਾਲ, ਰਾਹ ਬਣ ਜਾਂਦਾ ਹੈ।ਉਸਦੇ ਅੰਦਰੋਂ ਹੋਰ ਸਭ ਖ਼ਿਆਲ ਨਫ਼ੀ ਹੋ ਜਾਂਦੇ ਹਨ ਤੇ ਉਸ ਜਗ੍ਹਾ ਉਸਦਾ ਪ੍ਰੀਤਮ ਸਮਾ ਜਾਂਦਾ ਹੈ । ਹਰ ਤਰਫ਼ ਉਹੀ ਉਹ ਭਾਸਦਾ ਹੈ ।

"ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥
ਜਬ ਆਪਾ ਪਰਕਾ ਮਿਟਿ ਗਇਆ ਜਤ ਦੇਖਉ ਤਤ ਤੂ ॥"
(ਸਲੋਕ ਕਬੀਰ ਜੀ, ੧੩੭੫–੧੦)

ਜਿਸ ਇਨਸਾਨ ਦੇ ਹਿਰਦੇ ਅੰਦਰ ਪ੍ਰਭੂ ਦੀ ਯਾਦ ਤੋਂ ਬਿਨਾਂ ਹੋਰ ਕੋਈ ਖ਼ਿਆਲ ਨਾ ਰਹੇ ਉਹੀ ਜਗਤ ਵਿਚ ਪੂਰਨ ਪੁਰਸ਼ ਹੈ ।

"ਕਹੈ ਕਬੀਰੁ ਪੂਰਨ ਜਗ ਸੋਈ ॥ ਜਾਕੇ ਹਿਰਦੈ ਅਵਰੁ ਨ ਹੋਈ ॥"
(ਗਉੜੀ ਕਬੀਰ ਜੀ, ੩੩੧–੧)

ਅਸੀਂ ਇੰਦਰਿਆਂ ਦਵਾਰਾ ਬਾਹਰਮੁਖੀ ਭਰਮ ਰਹੇ ਹਾਂ । ਜਦ ਗਹੁ ਨਾਲ ਦੇਖੋ ਤਾਂ ਸਾਡੇ ਬਾਹਰਮੁਖੀ ਹੋਣ ਦੇ ਤਿੰਨ ਵਡੇ ਜ਼ਰੀਏ ਹਨ—(੧) ਜ਼ਬਾਨ ਨਾਲ ਗੱਲਾਂ ਕਰਕੇ । (੨) ਅਖਾਂ ਨਾਲ ਦੇਖ ਦੇਖ ਤੇ ਇਸ਼ਾਰਿਆਂ ਦਵਾਰਾ ਦੂਸਰਿਆਂ ਦੇ ਸੰਸਕਾਰ ਅਸੀਂ ਲੈਂਦੇ ਹਾਂ ਤੇ ਦੂਸਰਿਆਂ ਨੂੰ ਦੇਂਦੇ ਭੀ ਹਾਂ। (੩) ਕੰਨਾਂ ਨਾਲ ਸੁਣ ਸੁਣਕੇ । ਇਸੀ ਤਰ੍ਹਾਂ ਦੁਨੀਆਂ ਦੇ ਸੰਸਕਾਰ ਸਾਡੇ ਅੰਦਰ ਵਸਦੇ ਰਹਿੰਦੇ ਹਨ । ਇਹਨਾਂ ਸੰਸਕਾਰਾਂ ਤੋਂ ਬਚਣ ਲਈ ਜ਼ਬਾਨ ਪੁਰ ਮਾਲਕ

ਦੇ ਸਿਮਰਨ ਦੀ ਬੰਦਸ਼ ਲਗਾਈ ਜਾਂਦੀ ਹੈ, ਤਾਂ ਜੋ ਇਸ ਇੰਦਰੇ ਦੁਆਰਾ ਦੀ ਯਾਦ ਦੇ ਸੰਸਕਾਰ ਸਾਡੇ ਚਿਤ ( Sub-Conscious mind ) ਵਿਚ ਜਮ੍ਹਾਂ ਹੁੰਦੇ ਜਾਣ, ਜ਼ਬਰਦਸਤ ਸਿਮਰਨ ਕਰਕੇ ਅਗਲੇ ਸੰਸਕਾਰ ਮਿਟ ਜਾਣ ਤੇ ਜਦ ਖ਼ਿਆਲ ਉਠੇ ਉਸ ਮਾਲਕ ਦਾ ਹੀ ਉਠੇ। ਇਸ ਤਰ੍ਹਾਂ ਸਹਿਜੇ ਹੀ ਇਕਾਗ੍ਰਤਾ ਨਸੀਬ ਹੋ ਜਾਂਦੀ ਹੈ। ਇਹ ਸਾਧਨ ਕੁਦਰਤੀ ਤੇ ਆਸਾਨ ਹੈ ਜੋ ਸਭ ਕੋਈ ਕਰ ਸਕਦਾ ਹੈ। ਅੰਤਰਮੁਖ ਹੋਣ ਲਈ ਹੋਰ ਸਾਧਨ, ਪ੍ਰਾਣਾਯਾਮ ਅਸ਼ਟਾਂਗ ਯੋਗ ਆਦਿ ਵੀ ਹਨ, ਪਰ ਉਹ ਇਕ ਤਾਂ ਕਠਨ ਸਾਧਨ ਹਨ ਤੇ ਦੂਸਰੇ ਬਨਾਵਟੀ ( Artificial ) ਹਨ ਜੋ ਗ੍ਰਿਹਸਤੀ ਤੇ ਕਮਜ਼ੋਰ ਲੋਕ ਨਹੀਂ ਕਰ ਸਕਦੇ।

## ਸਿਮਰਨ ਕੀ ਹੈ ਤੇ ਕਿਸ ਤਰ੍ਹਾਂ ਕਰਨਾ ਚਾਹੀਏ ?

ਸਿਮਰਨ ਸੁਆਸ ਸੁਆਸ ਯਾਦ ਕਰਨ ਨੂੰ ਆਖਦੇ ਹਨ, ਤਾਂ ਜੋ ਯਾਦ ਕਰਨ ਵਾਲਾ ਮਾਲਕ ਵਿਚ ਜਾਗ ਉਠੇ। ਕਿਸੀ ਮਾਲਕ ਦੀ ਯਾਦ ਵਿਚ ਜਾਗ ਉਠੇ ਪੁਰਸ਼ ਦੀ ਜ਼ਬਾਨ ਤੋਂ ਉਸਦੇ ਦਸੇ ਨਾਮ ਜਾਂ ਨਾਮਾਂ ਦਾ ਸਿਮਰਨ ਕਰਨਾ ਅਤੀ ਫਲਦਾਇਕ ਹੁੰਦਾ ਹੈ, ਕਿਉਂ ਜੋ ਉਸ ਵਿਚ ਸਿੱਧੀ (Thought transference) ਹੋਣ ਕਰਕੇ ਜਲਦੀ ਕਾਮਯਾਬੀ ਹੋ ਜਾਂਦੀ ਹੈ ਤੇ ਰੂਹਾਨੀ ਮੰਡਲਾਂ ਪੁਰ ਕਿਸੀ ਤਰ੍ਹਾਂ ਦੀ ਰੁਕਾਵਟ ਨਹੀਂ ਹੁੰਦੀ। ਰੂਹ ਨੂੰ ਰੂਹਾਨੀ ਮੰਡਲਾਂ ਪੁਰ ਸਿਧਾ ਰਸਤਾ ਮਿਲ ਜਾਂਦਾ ਹੈ।

ਕਿਸੀ ਸਹਜ ਆਸਣ ਪੁਰ ਬੈਠਕੇ (ਵਿਸਥਾਰ ਲਈ ਦੇਖੋ ਆਸਣ ਦਾ ਪ੍ਰਕਰਣ) ਅਖਾਂ ਦੇ ਪਿਛੇ ਦੋਵਾਂ ਭਰਵਟਿਆਂ ਦੇ ਵਿਚਕਾਰ,ਰੂਹ ਦੇ ਮੁਕਾਮ ਪੁਰ ਟਿਕ ਕੇ, ਸੁਰਤ ਦੀ ਜ਼ਬਾਨ ਨਾਲ, ਪੂਰਨ ਸ਼ੌਕ ਤੇ ਖਿਚ ਨਾਲ, ਸਿਮਰਨ ਕਰੋ। ਇਸ ਤਰ੍ਹਾਂ ਸਿਮਰਨ ਕਰਨ ਤੇ ਮਨ ਦੀ ਚੰਚਲਤਾ ਹਟਦੀ ਹੈ ਤੇ ਇਕਾਗ੍ਰਤਾ ਕਮਾਲ ਦੀ ਬਣ ਆਂਵਦੀ ਹੈ।ਸਿਮਰਨ ਤੁਸੀਂ ਚਲਦੇ ਫਿਰਦੇ ਕਿਸੀ ਹਾਲਤ ਵਿਚ ਵੀ ਕਰ ਸਕਦੇ ਹੋ। ਇਸਦੇ ਲਈ ਕੰਮ ਕਾਜ ਛੋੜਨ ਦੀ ਲੋੜ ਨਹੀਂ। ਬਾਕਾਇਦਾ ਸਿਮਰਨ ਤਨ, ਮਨ ਤੇ ਬਚਨ ਨੂੰ ਥਿਰ ਕਰਕੇ ਅਡੋਲ ਕਰਨਾ ਚਾਹੀਏ। ਨਾਲ ਹੀ ਸੁਰਤ ਤੇ ਨਿਰਤ ਨੂੰ ਵੀ ਇਕਤਾਰ ਕਰਕੇ ਕਰੋ। ਐਸੇ ਪੂਰਨ ਤਰੀਕੇ ਦੇ ਇਕ ਪਲਕ ਦੇ ਸਿਮਰਨ ਦੀ ਬਰਾਬਰੀ ਹੋਰ ਹੋਰ ਤਰ੍ਹਾਂ ਦੇ ਕਲਪ ਪ੍ਰਯੰਤ ਕੀਤੇ ਸਿਮਰਨ ਨਹੀਂ ਕਰ ਸਕਦੇ।

ਤਨ ਥਿਰ ਮਨ ਥਿਰ ਬਚਨ ਥਿਰ ਸੁਰਤ ਨਿਰਤ ਥਿਰ ਹੋਇ ॥
ਕਹੇ ਕਬੀਰ ਇਸ ਪਲਕ ਕੋ ਕਲਪ ਨ ਪਾਵੇ ਕੋਇ ॥ (ਕਬੀਰ ਸਾਹਿਬ)

# ਸਿਮਰਨ ਦਾ ਪ੍ਰਯੋਜਨ ਤੇ ਕੰਮ

ਸਿਮਰਨ ਕਰਨ ਦੀ ਗ਼ਰਜ਼ ਹਰੀ ਨੂੰ ਵੇਖਣਾ ਹੈ। ਆਤਮਾ ਜਾਂ ਸੁਰਤ ਹੀ ਨੇ ਉਸ ਨੂੰ ਅਨੁਭਵ ਕਰਨਾ ਹੈ। ਮਨ ਇੰਦਰੇ ਤੇ ਬੁਧੀ ਤੋਂ ਇਹ ਕੰਮ ਅਸੰਭਵ ਹੈ। ਪਰ ਜਦ ਤੀਕ ਸੁਰਤ ਜਾਂ ਰੂਹ ਜਿਸਮ ਦੇ ਲੂੰ ਲੂੰ ਤੇ ਬਾਹਰਲੇ ਪਦਾਰਥਾਂ ਵਿਚ ਰਚੀ ਪਈ ਹੈ, ਇਹ ਉਸਨੂੰ ਦੇਖ ਨਹੀਂ ਸਕਦੀ। ਲਗਾਤਾਰ ਬਾਕਾਇਦਾ ਸਿਮਰਨ ਸਾਡੀ ਤਵੱਜੋ ਜਾਂ ਸੁਰਤ ਨੂੰ ਦੁਨੀਆਂ ਦੇ ਪਦਾਰਥਾਂ ਤੋਂ ਹਟਾਂਦਾ ਹੈ। ਫਿਰ ਸੁਰਤ ਨੂੰ ਜਿਸਮ ਦੇ ਲੂੰ ਲੂੰ ਵਿਚੋਂ ਕੱਢਕੇ ਰੂਹ ਦੇ ਮਰਕਜ਼ ਪੁਰ ਸਿਮਟਾ ਦੇਂਦਾ ਹੈ ਕਿਆ ਜੜ ਤੋਂ ਚੇਤਨ ਵਖ ਕਰ ਦੇਂਦਾ ਹੈ ਤੇ ਸਰੀਰ ਬਿਲਕੁਲ ਸੁੰਨ ਹੋ ਜਾਂਦਾ ਹੈ। ਜਦ ਜਿਸਮ ਤੋਂ ਚੇਤਨ ਵਖ ਹੋ ਜਾਏ ਤਾਂ ਮੌਤ ਦਾ ਕੰਮ ਉਹ ਆਪਣੀ ਹਥੀਂ ਕਰ ਲੈਂਦਾ ਹੈ। ਸੰਤਾਂ ਮਹਾਤਮਾਂ ਨੇ ਇਸ ਨੂੰ ਜੀਵੰਦਿਆਂ ਜੀ ਮਰਨਾ ਕਿਹਾ ਹੈ (ਵਿਸਥਾਰ ਲਈ ਇਸਦਾ ਪ੍ਰਕਰਣ ਦੇਖੋ, ਪੰ: ੧੯੦)। ਪੂਰੇ ਤੌਰ ਪੁਰ ਅੰਤਰਮੁਖ ਹੋਣ ਕਰਕੇ ਅਭਿਆਸੀ ਰੂਹਾਨੀ ਨਜ਼ਾਰੇ ਦੇਖਣ ਲਗ ਜਾਂਦਾ ਹੈ ਜੋ ਸਿਮਰਨ ਵਿਚ ਪ੍ਰਗਟ ਹੋ ਆਂਵਦੇ ਹਨ। ਅਭਿਆਸੀ ਇਕ ਕਿਸਮ ਦੀ ਸਦਾ ਦੀ ਜਾਗ ਵਿਚ ਜਾਗ ਉਠਦਾ ਹੈ।

"ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ ॥" (ਗਉੜੀ ਮ: ੫, ੨੬੨-੧੫)

ਸਿਮਰਨ ਇਕ ਤਰ੍ਹਾਂ ਮਾਲਕ ਦੇ ਮਹਲ ਪੁਰ ਚੜ੍ਹਣ ਦੀਆਂ ਪਉੜੀਆਂ ਹਨ। ਜੋ ਇਸਦੇ ਰਸ ਨੂੰ ਮਾਣਦੇ ਹਨ ਉਹ ਰੱਬ ਨੂੰ ਯਾਦ ਕਰਦੇ ਕਰਦੇ ਇਕ ਦਿਨ ਰਬ ਰੂਪ ਹੋ ਜਾਂਦੇ ਹਨ। ਸਭ ਸੰਤਾਂ ਮਹਾਤਮਾਂ ਨੇ ਇਸ ਕਰਕੇ ਸਿਮਰਨ ਲਈ ਜ਼ਬਰਦਸਤ ਤਾਕੀਦ ਕੀਤੀ ਹੈ।

"ਸਾਸਿ ਸਾਸਿ ਨ ਘੜੀ ਵਿਸਰੈ ਪਲੁ ਮੂਰਤੁ ਦਿਨੁ ਰਾਤੇ ॥"
(ਗਉੜੀ ਮ: ੫, ੨੪੭-੮)

"ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥
ਕਲਿ ਕਲੇਸ ਤਨ ਮਾਹਿ ਮਿਟਾਵਉ ॥" (ਗਉੜੀ ਮ: ੫, ੨੬੨-੧੦)

ਸਿਮਰਨ ਕਿਸ ਵਕਤ ਕਰਨਾ ਚਾਹੀਦਾ ਹੈ ਤੇ ਇਸ ਤੋਂ ਕੀ ਕੀ ਫਲ ਪ੍ਰਾਪਤ ਹੁੰਦੇ ਹਨ, ਤੇ ਹੋਰ ਵਿਸਥਾਰ 'ਸਿਮਰਨ' ਤੇ 'ਜਪ ਤਪ' ਦੇ ਪ੍ਰਕਰਣਾਂ ਵਿਚ ਕੀਤਾ ਗਿਆ ਹੈ।

## ਧਿਆਨ

ਜਿਸਦਾ ਸਿਮਰਨ ਹੋਵੇ ਉਸਦਾ ਧਿਆਨ ਅਵੱਸ਼ ਨਾਲ ਆਂਵਦਾ ਹੈ। ਇਕ ਨੂੰ ਦੂਸਰੇ ਤੋਂ ਵਖ ਨਹੀਂ ਕਰ ਸਕਦੇ। ਅਸੀਂ ਧਿਆਨ ਤੋਂ ਬਿਨਾਂ ਨਹੀਂ

ਰਹਿ ਸਕਦੇ। ਜਦ ਵੀ ਅਸੀਂ ਅਖਾਂ ਬੰਦ ਕਰਕੇ ਬੈਠਦੇ ਹਾਂ, ਦੁਨੀਆਂ ਦੇ ਨਜ਼ਾਰੇ ਸਾਡੇ ਸਾਹਮਣੇ ਆਂਵਦੇ ਹਨ। ਬਾਲਾਂ ਬਚਿਆਂ ਦੇ, ਘਰਾਂ ਬਾਰਾਂ ਦੇ ਕਾਰੋਬਾਰ ਦੇ, ਸ਼ਹਿਰਾਂ, ਮੁਲਕਾਂ, ਸਮੁੰਦਰਾਂ ਦੇ। ਜਾਂ ਤਾਂ ਉਹਨਾਂ ਦਾ ਅਸੀਂ ਸਿਮਰਨ ਕਰਦੇ ਰਹਿੰਦੇ ਹਾਂ, ਜਾਂ ਉਹਨਾਂ ਦਾ ਧਿਆਨ। ਇਹਨਾਂ ਦੋਵਾਂ ਦੇ ਜ਼ਰੀਏ ਦੁਨੀਆਂ ਸਾਡੇ ਅੰਦਰ ਵਸਦੀ ਰਹਿੰਦੀ ਹੈ। ਸੁਰਤ ਦੀ ਸਿਮਰਨ ਸ਼ਕਤੀ ਨੂੰ ਮਾਲਕ ਦੇ ਸਿਮਰਨ ਵਿਚ ਲਗਾਓ ਤੇ ਸੁਰਤ ਦੀਆਂ ਅਖਾਂ ਨਾਲ ਉਸਨੂੰ ਦੇਖਣ ਦਾ ਜਤਨ ਕਰੋ।

ਇਨਸਾਨ ਦੇ ਅੰਦਰ ਦੋ ਤਾਕਤਾਂ ਹਨ। ਇਕ ਸੁਰਤ ਤੇ ਦੂਸਰੀ ਨਿਰਤ।ਇਹ ਦੋਵੇਂ ਹੀ ਆਤਮਾ ਦੀਆਂ ਦੋ ਸੂਰਤਾਂ ਹਨ।ਸੁਰਤ ਨਾਲ ਸਿਮਰਨ ਕਰਨਾ ਤੇ ਸੁਣਨਾ ਹੈ ਤੇ ਨਿਰਤ ਦਾ ਕੰਮ ਵੇਖਣਾ ਜਾਂ ਧਿਆਨ ਕਰਨਾ ਹੈ।

"ਜੇਤਾ ਪੇਖਨੁ ਤੇਤਾ ਧਿਆਨੁ" (ਗਉੜੀ ਮ: ੫, ੨੩੬-੧੬)

ਦ੍ਰਿਸ਼ਟੀ ਦੇ ਸਮੇਟਣ ਕਰਕੇ ਧਿਆਨ ਬਣਦਾ ਹੈ ਤੇ ਤੱਤ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

"ਤਤੁ ਗਿਆਨੁ ਲਾਇ ਧਿਆਨੁ ਦ੍ਰਿਸਟਿ ਸਮੇਟਿਆ ॥"

(ਗੂਜਰੀ ਵਾਰ ਮ: ੫, ੫੨੦-੧੭)

ਨਾਮ ਦੇ ਜਪਣ ਦੀ ਜੁਗਤੀ ਦੀ ਦੂਜੀ ਪਉੜੀ 'ਧਿਆਨ' ਹੈ ਜੋ ਸਿਮਰਨ ਦੀ ਗੂੜ੍ਹ ਅਵਸਥਾ ਦਾ ਨਾਉਂ ਹੈ। ਇਹ ਸਿਮਰਨ ਦੇ ਪਕ ਜਾਣ ਤੋਂ ਉਤਪੰਨ ਹੁੰਦਾ ਹੈ।

"ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ"

(ਗਉੜੀ ਮ: ੫, ੨੬੨-੧੮)

ਸਿਮਰਨ ਦੇ ਸਾਧਨ ਨਾਲ ਰੂਹ ਅੱਖਾਂ ਦੇ ਪਿਛੇ ਦਸਵੀਂ ਗਲੀ ਵਿਚ ਸਿਮਟਦੀ ਹੈ ਤੇ ਧਿਆਨ ਨਾਲ ਅੰਤਰਮੁਖ ਮੰਡਲਾਂ ਪੁਰ ਟਿਕਾਉ ਪਕੜ ਸਕਦੀ ਹੈ। ਧਿਆਨ ਸ਼ਕਤੀ ਨੂੰ ਆਤਮਕ ਮੰਡਲਾਂ ਵਿਚ ਟਿਕਾਨ ਨਾਲ ਕਈ ਸੂਖਮ ਦੇਸ਼ ਨਜ਼ਰ ਆਵਣ ਲਗ ਜਾਂਦੇ ਹਨ।ਨਿਰਤ(Gazing faculty of the soul)ਦੇ ਖੁਲ੍ਹਣ ਤੋਂ ਬਿਨਾਂ ਸੁਰਤ ਅੰਨ੍ਹੀ ਰਹਿੰਦੀ ਹੈ, ਕਿਧਰ ਜਾ ਸਕਦੀ ਹੈ !

"ਨਿਰਤ ਬਿਨਾ ਸੁਰਤ ਆਧਰੀ ਕਹੋ ਕਹਾਂ ਕੋ ਜਾਇ ॥"

(ਕਬੀਰ ਸਾਹਿਬ)

ਰੂਹਾਨੀ ਸਫ਼ਰ ਵਿਚ ਅਗੇ ਅਗੇ ਨਿਰਤ ਜਾਂਦੀ ਹੈ ਤੇ ਪਿਛੇ ਪਿਛੇ ਸੁਰਤ। ਨਿਰਤ ਸਖੀ ਨੂੰ ਆਗੂ ਬਣਾਕੇ ਇਨਸਾਨ ਦੀ ਰੂਹ ਸ਼ਬਦ ਵਿਚ ਸਮਾ ਜਾਂਦੀ ਹੈ–

"ਨਿਰਤ ਸਖੀ ਕੋ ਅਗੂਆ ਕਰਕੇ, ਪਲ ਪਲ ਸ਼ਬਦ ਸਮਾਤੀ ॥"

(ਸਾਰ ਬਚਨ, ੩੦੩)

"ਨਿਰਤ ਸਖੀ ਅਗੂਆ ਹੁਈ, ਜਾ ਸ਼ਬਦ ਸਮਾਇਆ ॥"

(ਸਾਰ ਬਚਨ, ੩੬੮)

ਧਿਆਨ ਕਰਨਾ ਇਕ ਕੁਦਰਤੀ ਖ਼ਾਸਾ ਹੈ। ਕਛੂ ਤੇ ਕੂੰਜਾਂ ਦਾ ਧਿਆਨ ਪ੍ਰਸਿਧ ਹੈ। ਧਿਆਨ ਸ਼ਕਤੀ ਨਾਲ ਉਹ ਦੂਰ ਰਹਿਕੇ ਆਂਡੇ ਪਕਾਂਦੇ ਹਨ।

## ਧਿਆਨ ਟਿਕਾਣ ਦੇ ਸਾਧਨ

ਧਿਆਨ ਟਿਕਾਣ ਦੇ ਅਨੇਕਾਂ ਸਾਧਨ ਪ੍ਰਚੱਲਤ ਹਨ। ਹਿੰਦੂਆਂ ਵਿਚ ਤ੍ਰਾਟਕ ਕਰਮ ਧਿਆਨ ਦਾ ਹੀ ਸਾਧਨ ਹੈ, ਜਿਸ ਵਿਚ ਨਜ਼ਰ ਨੂੰ ਨੱਕ ਦੇ ਅਗਲੇ ਸਿਰੇ ਪੁਰ ਜਾਂ ਸੂਰਜ ਪੁਰ ਟਿਕਾਣਾ ਹੁੰਦਾ ਹੈ। ਕਈ ਲੋਕ ਬੁਤ ਬਣਾਕੇ ਜਾਂ ਮਹਾਤਮਾਂ ਦੀਆਂ ਤਸਵੀਰਾਂ ਪੁਰ ਧਿਆਨ ਟਿਕਾਂਦੇ ਹਨ, ਕਈ ਅੱਖਰਾਂ ਦਾ ਤੇ ਕਈ ਤੱਤਾਂ ਦੇ ਰੰਗਾਂ ਦਾ ਧਿਆਨ ਕਰਦੇ ਹਨ। ਰੋਮਨ ਕੈਥੋਲਿਕ ਤੇ ਪਾਰਸੀ ਲੋਕ ਹਜ਼ਰਤ ਮਸੀਹ ਸਾਹਿਬ ਤੇ ਜ਼ਰਦੁਸਤ ਜੀ ਦੀਆਂ ਤਸਵੀਰਾਂ ਦਾ ਧਿਆਨ ਜਮਾਂਦੇ ਹਨ। ਮੁਸਲਮਾਨ ਫ਼ਕੀਰਾਂ ਵਿਚ ਵੀ ਧਿਆਨ ਦੇ ਪਕਾਣ ਲਈ ਕਈ ਸਾਧਨ ਮੌਜੂਦ ਹਨ, ਜੋ ਨਜ਼ਰੀ ਜਾਂ ਬਸਰੀ ਕਰਕੇ ਕਹੇ ਜਾਂਦੇ ਹਨ, ਕਿਉਂ ਜੋ ਇਹਨਾਂ ਦਾ ਸੰਬੰਧ ਨਜ਼ਰ ਨਾਲ ਹੈ। ਇਹਨਾਂ ਸਾਧਨਾਂ ਨੂੰ ਉਹ ਸ਼ੁਗ਼ਲ ਕਰਕੇ ਆਖਦੇ ਹਨ, ਜਿਨ੍ਹਾਂ ਵਿਚੋਂ ਪ੍ਰਸਿਧ ਇਹ ਹਨ:—

(੧) ਸ਼ੁਗ਼ਲਿ ਆਫ਼ਤਾਬੀ—ਇਸ ਵਿਚ ਨਜ਼ਰ ਨੂੰ ਚੜ੍ਹਦੇ ਸੂਰਜ ਪੁਰ ਟਿਕਾਣਾ ਹੁੰਦਾ ਹੈ ਜੋ ਸਰਦੀ ਦੀ ਰੁਤ ਵਿਚ ਕੀਤਾ ਜਾਂਦਾ ਹੈ। ਹਿੰਦੂਆਂ ਦਾ ਇਹ ਤ੍ਰਾਟਕ ਧਿਆਨ ਹੈ।

(੨) ਸ਼ੁਗ਼ਲਿ ਮਈਅਤ ਜਾਂ ਸ਼ੁਗ਼ਲਿ ਮਨਸੂਰੀ—ਇਸ ਵਿਚ ਜ਼ਮੀਨ ਪੁਰ ਚਿਤ ਲੇਟਕੇ ਅਰਥਾਤ ਪਿਠ ਦੇ ਭਾਰ ਲੰਮੇ ਪੈਕੇ ਮੂੰਹ ਉਤਾਂਹ ਕਰਕੇ ਤੇ ਜਿਸਮ ਨੂੰ ਢਿੱਲਾ ਛਡਕੇ ਅੰਤਰੀਵ ਨਜ਼ਰ ਨੂੰ ਦੋਵਾਂ ਭਰਵਟਿਆਂ ਦੇ ਪਿਛੇ ਜਮਾਣਾ ਪੈਂਦਾ ਹੈ। ਇਸ ਨੂੰ ਹਿੰਦੂਆਂ ਵਿਚ ਸ਼ਵ ਆਸਨ ਕਰਕੇ ਆਖਦੇ ਹਨ।

(੩) ਸ਼ੁਗ਼ਲਿ ਬਰਜ਼ਖ਼ਿ ਅਕਬਰ—ਇਸ ਵਿਚ ਹਬਸੇ ਦਮ (ਪ੍ਰਾਣਾ-ਯਾਮ) ਕਰਕੇ ਤੀਸਰੇ ਤਿਲ ਪੁਰ ਨਿਰਤ ਨੂੰ ਇਕਾਗਰ ਕਰਨਾ ਹੁੰਦਾ ਹੈ। ਇਹ ਤ੍ਰਿ-ਕੁਟੀ ਦੇ ਧਿਆਨ ਦੇ ਬਰਾਬਰ ਹੈ ਤੇ ਪਦਮ ਆਸਨ ਪੁਰ ਬੈਠਕੇ ਕੀਤਾ ਜਾਂਦਾ ਹੈ।

(੪) ਸ਼ੁਗ਼ਲਿ ਬਰਜ਼ਖ਼ਿ ਕਬੀਰ—ਇਸ ਵਿਚ ਨਿਰਤ ਨੂੰ ਅੰਦਰ ਤੇ ਬਾਹਰ ਮੁਰਸ਼ਦ ਦੇ ਸਰੂਪ ਪੁਰ ਟਿਕਾਇਆ ਜਾਂਦਾ ਹੈ। ਇਸ ਨਾਲ ਪ੍ਰਮਾਰਥ ਦੇ ਅਲੌਕਿਕ ਲਾਭ ਪ੍ਰਾਪਤ ਹੁੰਦੇ ਹਨ ਤੇ ਗੁਪਤ ਭੇਦ ਖੁਲ੍ਹਦੇ ਹਨ।

(੫) ਸ਼ੁਗਲਿ ਇਸਮਿ ਜ਼ਾਤ—ਇਸ ਵਿਚ ਕਲਬਿ ਸਨੋਬਰੀ ਪੁਰ ਧਿਆਨ ਨੂੰ ਜਮਾਂਦੇ ਹਨ, ਜਿਸਦੇ ਕਰਕੇ ਸਾਧਕ ਆਪਣੇ ਆਪ ਵਿਚ ਜਜ਼ਬ ਹੁੰਦਾ ਹੈ।

(੬) ਸ਼ੁਗਲਿ ਆਈਨਾ—ਇਸ ਵਿਚ ਨਜ਼ਰ ਨੂੰ ਇਕ ਸ਼ੀਸ਼ੇ ਦੇ ਸਾਹਮਣੇ ਰਖਕੇ ਉਸ ਵਿਚ ਅੱਖ ਦੀ ਪੁਤਲੀ ਨੂੰ ਇਕ ਟਕ ਦੇਖਣਾ ਹੁੰਦਾ ਹੈ। ਇਸਦੇ ਨਾਲ ਅੱਖਾਂ ਦੀਆਂ ਪੁਤਲੀਆਂ ਅੰਤਰਮੁਖ ਉਲਟਦੀਆਂ ਹਨ ਤੇ ਨੁਕਤਾ ਸਵੈਦਾ ਜਾਂ ਤੀਸਰੇ ਤਿਲ ਵਿਚ ਰਸਾਈ ਹੁੰਦੀ ਹੈ।

(੭) ਸ਼ੁਗਲੇ ਨੀਮ ਖ਼ਾਬੀ—ਇਸ ਵਿਚ ਅਖਾਂ ਨੂੰ ਲਗਾਤਾਰ ਖੁਲ੍ਹੇ ਰੱਖਣ ਦਾ ਸਾਧਨ ਕਰਨਾ ਹੁੰਦਾ ਹੈ ਤਾਂ ਜੋ ਨੀਂਦਰ ਦਾ ਜ਼ੋਰ ਨਾ ਪੈ ਸਕੇ। ਇਸਦੇ ਕਰਨ ਨਾਲ ਨੀਂਦਰ ਵਿਚ ਵੀ ਅੱਧੀ ਜਾਗਰਤ ਦੀ ਅਵਸਥਾ ਰਹਿੰਦੀ ਹੈ

(੮) ਸ਼ੁਗਲਿ ਬਸਾਤ—ਇਸ ਵਿਚ ਨੁਕਤਾਇ ਸਵੈਦਾ ਪੁਰ ਅੰਦਰਲੇ ਸਰੂਪ ਅਤੇ ਨਿਰਤ ਨੂੰ ਟਿਕਾਣਾ ਹੁੰਦਾ ਹੈ।

(੯) ਸ਼ੁਗਲਿ ਮੁਕਾਮਨ ਮਹਮੂਦਨ ਸੁਲਤਾਨਨ ਨਸੀਰਾ—ਇਸ ਵਿਚ ਨਜ਼ਰ ਨੂੰ ਨਕ ਦੇ ਅਗਲੇ ਸਿਰੇ ਤੇ ਜਮਾਕੇ ਹੌਲੀ ਹੌਲੀ ਨਜ਼ਰ ਨੂੰ ਨਕ ਦੀ ਜੜ ਤੀਕ ਲੈ ਜਾਣਾ ਹੁੰਦਾ ਹੈ। ਫਿਰ ਤਵਜੋ ਨੂੰ ਅੰਤਰਮੁਖ ਕਰਕੇ ਸੂਖਸ਼ਮ ਦੇਸ ਵਿਚ ਪ੍ਰਵੇਸ਼ ਕਰਨਾ ਹੁੰਦਾ ਹੈ। ਇਸਨੂੰ ਯੋਗੀ ਜਨ ਤ੍ਰਾਟਕ ਕਰਮ ਜਾਂ ਚਾਚਰੀ ਮੁਦਰਾ ਕਰਕੇ ਆਖਦੇ ਹਨ ਤੇ ਗੀਤਾ ਵਿਚ ਵੀ ਇਸ ਦਾ ਜ਼ਿਕਰ ਆਇਆ ਹੈ।

ਇਹਨਾਂ ਸ਼ੁਗਲਾਂ ਦਾ ਤਰੀਕਾ ਕਿਸੀ ਆਮਲ ਮੁਰਸ਼ਦ ਪਾਸੋਂ ਹੀ ਸਿਖਿਆ ਜਾ ਸਕਦਾ ਹੈ। ਮਾਲਕ ਨੂੰ ਅਸਾਂ ਦੇਖਿਆ ਨਹੀਂ। ਉਹ ਮੁਰਸ਼ਦ ਦੇ ਅੰਦਰ ਪਰਗਟ ਹੈ। ਇਸ ਕਰਕੇ ਬਰਜ਼ਖ਼ੇ ਕਬੀਰ ਦਾ ਸ਼ੁਗਲ ਧਿਆਨ ਦੇ ਪਕਾਣ ਲਈ ਸਭ ਤੋਂ ਬਿਹਤਰ ਹੈ। ਇਸ ਧਿਆਨ ਦੇ ਅੰਤਰਮੁਖ ਕਾਇਮ ਹੋ ਜਾਣ ਪੁਰ ਉਹ ਸਾਨੂੰ ਉਪਰਲੇ ਮੰਡਲਾਂ ਵਿਚ ਮਦਦਗਾਰ ਹੁੰਦਾ ਹੈ ਤੇ ਸਿਖ ਦੇ ਸਦਾ ਅੰਗ ਸੰਗ ਰਹਿੰਦਾ ਹੈ (ਦੇਖੋ ਸੁਰਤ ਸ਼ਬਦ ਯੋਗ ਦਾ ਪ੍ਰਕਰਣ)।

چو پیر ت در دلت نشیند    حال ازل وابد بہ بیند

ਬਾਕੀ ਦੇ ਸ਼ੁਗਲ ਸਾਡੀ ਸੂਖਮ ਦੇਸ ਤੀਕ ਹੀ ਰਸਾਈ ਕਰਾ ਸਕਦੇ ਹਨ, ਉਸਤੋਂ ਪਰੇ ਨਹੀਂ।

## ਧਿਆਨ ਕਿਸਦਾ ਕਰਨਾ ਚਾਹੀਏ?

ਸਾਡੇ ਜੀਵਨ ਦਾ ਪ੍ਰਯੋਜਨ ਮਾਲਕ ਦਾ ਦੇਖਣਾ ਹੈ। ਉਸਦਾ ਸਿਮਰਨ

ਤੇ ਉਸੀ ਦਾ ਧਿਆਨ ਕਰਨਾ ਹੈ,ਪਰ ਉਸ ਨੂੰ ਅਸਾਂ ਦੇਖਿਆ ਨਹੀਂ । ਜਿਸ ਨੂੰ ਦੇਖਿਆ ਨਹੀਂ ਉਸਦਾ ਧਿਆਨ ਕਿਵੇਂ ਹੋ ਸਕਦਾ ਹੈ ?

"ਬਿਨੁ ਪੇਖੇ ਕਹੁ ਕੈਸੋ ਧਿਆਨੁ ॥" (ਭੈਰਉ ਮ: ੫, ੧੧੪੦–੧੬)

ਜਿਸਦਾ ਧਿਆਨ ਕਰਨਾ ਹੈ ਉਹ ਖੰਡਾਂ ਬ੍ਰਹਮੰਡਾਂ ਦੇ ਪਾਰ ਹੈ । ਜਦ ਤਕ ਅਸਾਂ ਮਾਲਕ ਨੂੰ ਦੇਖਿਆ ਨਹੀਂ, ਇਨਸਾਨ ਕਿਸ ਦਾ ਧਿਆਨ ਕਰੇ ? ਮਾਲਕ ਦਾ ਰੂਪ ਸ਼ਬਦ ਹੈ, ਜੋ ਬੇਜ਼ਬਾਨੀ ਦੀ ਜ਼ਬਾਨ ਅੰਦਰ ਹੈ । ਜਿਸ ਪਵਿਤ੍ਰ ਹਿਰਦੇ ਅੰਦਰ ਉਸਦਾ ਵਾਸ ਹੈ ਤੇ ਜਿਸਦੀ ਰੂਹ ਦਾ ਕਤਰਾ ਮਾਲਕ ਰੂਪੀ ਸਮੁੰਦਰ ਵਿਚ ਅਭੇਦ ਹੋ ਚੁਕਾ ਹੈ, ਉਹ ਵਾਹਿਗੁਰੂ ਦੇ ਅੰਦਰ ਹੈ ਤੇ ਵਾਹਿਗੁਰੂ ਉਸਦੇ ਅੰਦਰ ਸਮਾਇਆ ਹੋਇਆ ਹੈ।ਉਹ ਸ਼ਬਦ ਦੇਹਧਾਰੀ ਹੋ ਚੁਕਾ ਹੈ ਤੇ ਉਹ ਸਾਡੇ ਦਰਮਿਆਨ ਰਹਿੰਦਾ ਹੈ ।

"The word was made flesh and dwelt amongst us,"
( Bible )

(ਦੇਖੋ ਗੁਰੂ ਤੇ ਮਾਲਕ ਦੀ ਏਕਤਾ ਦਾ ਪ੍ਰਕਰਣ,ਭਾਗ ਪਹਿਲਾ) ਐਸੀ ਸ਼ਖ਼ਸੀਅਤ ਸਤਿਗੁਰ ਸਾਡੇ ਧਿਆਨ ਕਰਨੇ ਦੇ ਯੋਗ ਹੈ, ਕਿਉਂ ਜੋ ਉਸ ਦੇ ਵਿਚ ਪੰਜੇ ਤਤ ਪੂਰਨ ਹਨ । ਮਨੁਸ਼ ਸਭ ਦੀ ਸਰਦਾਰ ਜੂਨ ਹੈ । ਇਹ ਮਨੁਖਾਂ ਦੀ ਜ਼ਾਤ ਵਿਚੋਂ ਵੀ ਸ੍ਰੇਸ਼ਟ ਹੈ । ਇਸ ਤੋਂ ਛੁਟ ਬਾਕੀ ਸ੍ਰਿਸ਼ਟੀ ਦੀ ਪੈਦਾਇਸ਼ ਪਿਪਲ ਤੁਲਸੀ ਆਦਿ, ਜਿਸ ਵਿਚ ਇਕ ਤਤ, ਗੁਗੇ ਆਦਿ ਜਿਸ ਵਿਚ ਦੋ ਤਤ, ਗਰੜ ਆਦਿ ਜਿਸ ਵਿਚ ਤਿੰਨ ਤਤ ਤੇ ਗਊ ਆਦਿ ਜਿਸ ਵਿਚ ਚਾਰ ਤਤ ਪ੍ਰਗਟ ਹਨ,ਮਨੁਖ ਤੋਂ ਹੇਠ ਹਨ।ਇਹਨਾਂ ਵਿਚੋਂ ਕਿਸੀ ਦਾ ਧਿਆਨ ਜਾਂ ਪੂਜਾ ਕਰਨੀ ਹੇਠਾਂ ਨੂੰ ਜਾਣਾ ਹੈ। ਇਸ ਲਈ ਸਾਰੇ ਸੰਤਾਂ ਮਹਾਤਮਾਂ ਨੇ ਗੁਰੂ ਦਾ ਧਿਆਨ ਕਰਨਾ ਸਫਲਤਾ ਦਾ ਕਾਰਨ ਦਸਿਆ ਹੈ ।

"ਸਫਲ ਮੂਰਤਿ ਪਰਸਉ ਸੰਤਨ ਕੀ ਇਹੈ ਧਿਆਨਾ ਧਰਨਾ ॥"
(ਦੇਵਗੰਧਾਰੀ ਮ: ੫, ੫੩੧–੧੦)

ਸਾਧਾਂ ਸੰਤਾਂ ਦੀ ਅਕਾਲ ਮੂਰਤ ਹੈ, ਉਹ ਧਿਆਨ ਕਰਨ ਲਈ ਸਭ ਤੋਂ ਵਧ ਫਲਦਾਇਕ ਹੈ ।

"ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ ॥"
(ਸਾਰੰਗ ਮ: ੫, ੧੨੦੮–੭)

ਸਤਿਗੁਰੂ ਵਿਚ ਸਤਿ ਦਾ ਜ਼ਹੂਰ ਹੈ । ਉਹ ਸਤਿ ਦਾ ਸਰੂਪ ਹੈ । ਇਸ ਲਈ ਉਸ ਨੂੰ ਧਿਆਨ ਦਾ ਮੂਲ ਸਮਝੋ ।

"ਸਤਿਗੁਰ ਸਤਿ ਸਰੂਪ ਹੈ ਧਿਆਨ ਮੂਲ ਗੁਰ ਮੂਰਤ ਜਾਣੈ ॥"
(ਭਾਈ ਗੁਰਦਾਸ)

ਸਾਧਾਂ ਸੰਤਾਂ ਦੀ ਦੇਹ ਉਹ ਸ਼ੀਸ਼ਾ ਹੈ, ਜਿਸ ਵਿਚੋਂ ਮਾਲਕ ਝਲਕਾਂ ਦੇਂਦਾ ਹੈ। ਉਹ ਅਲਖ ਹੈ । ਜੋ ਉਸ ਨੂੰ ਲਖਣਾ ਚਾਹੇ, ਇਹਨਾਂ ਵਿਚ ਹੀ ਲਖ ਸਕਦਾ ਹੈ।

"ਅਕਾਲ ਪੁਰਖ ਕੀ ਆਰਸੀ ਸਾਧੋਂ ਕੀ ਹੈ ਦੇਹ ॥
ਲਖਾ ਜੋ ਚਾਹੇ ਅਲਖ ਕੋ ਇਨਹੀ ਮਹਿ ਲਖ ਲੇਹ ॥"

(ਕਬੀਰ ਸਾਹਿਬ)

ਗੁਰੂ ਰਾਮਦਾਸ ਜੀ ਤਾਂ ਇਥੋਂ ਤੀਕ ਫ਼ਰਮਾਂਦੇ ਹਨ ਕਿ ਜੋ ਲੋਕ ਗੁਰੂ ਨੂੰ ਪੂਜਦੇ ਤੇ ਸੇਂਵਦੇ ਹਨ ਉਹ ਮੇਰੇ ਹਰਿ ਪ੍ਰਭ ਨੂੰ ਭਾਂਵਦੇ ਹਨ। ਹਰਿ ਦੀ ਸੇਵਾ ਸਤਿਗੁਰੂ ਨੂੰ ਪੂਜਣਾ ਹੈ। ਉਹ ਕਿਰਪਾ ਕਰਕੇ ਐਸੇ ਜੀਵਾਂ ਨੂੰ ਭਉ ਸਾਗਰ ਤੋਂ ਤਾਰ ਲੈਂਦਾ ਹੈ। ਧਿਆਨ ਦਾ ਮੂਲ ਤਾਂ ਇਕ ਮਾਲਕ God ਹੈ ਜਾਂ ਮਾਲਕ ਪਰਿ ਪੂਰਨ (God in action) ਕਿਆ ਨਾਮ ਜਾਂ ਸ਼ਬਦ ਦੇ ਨਾਲ ਲਗਣਾ ਤੇ ਸੁਣਨਾ ਹੈ,ਜਾਂ ਉਸ ਹਸਤੀ ਦਾ ਧਿਆਨ ਹੈ ਜਿਸ ਵਿਚ ਉਹ ਪ੍ਰਗਟ ਹੈ।ਪਹਿਲਾ ਧਿਆਨ ਤਾਂ ਅਸੰਭਵ ਹੈ,ਕਿਉਂ ਜੋ ਅਸਾਂ ਹਾਲਾਂ ਉਸਨੂੰ ਦੇਖਿਆ ਨਹੀਂ।ਦੂਸਰਾ ਬਿਨਾਂ ਗੁਰੂ ਤੋਂ ਹਥ ਨਹੀਂ ਆਂਵਦਾ ਇਸ ਲਈ ਸਭ ਤੋਂ ਪਹਿਲਾਂ ਗੁਰੂ ਦਾ ਧਿਆਨ ਜ਼ਰੂਰੀ ਹੈ, ਕਿਉਂ ਜੋ ਅਸੀਂ ਉਸ ਨੂੰ ਦੇਖ ਸਕਦੇ ਹਾਂ। ਜਦ ਤੀਕ ਸਿਮਰਨ ਦਵਾਰਾ ਗੁਰਦੇਵ ਦਾ ਨੂਰੀ ਸਰੂਪ ਅੰਤਰਮੁਖ ਪ੍ਰਗਟ ਨਹੀਂ ਹੋ ਜਾਂਦਾ, ਸਾਨੂੰ ਬਾਹਰਲੇ ਸਰੂਪ ਦੇ ਧਿਆਨ ਦੀ ਲੋੜ ਹੈ। ਗੁਰੂ ਦਾ ਇਹ ਨੂਰੀ ਸਰੂਪ ਸਿਖ ਨੂੰ ਖੰਡਾਂ ਬ੍ਰਹਮੰਡਾਂ ਪੁਰ ਲੈ ਚਲਦਾ ਹੈ । ਉਸਦੀ ਉਪਰਲੇ ਮੰਡਲਾਂ ਪੁਰ ਬੜੀ ਸ਼ਾਨ ਹੈ। ਉਹ Master soul ਹੈ । ਉਸਦਾ ਪ੍ਰਕਾਸ਼ ਸੂਖਮ ਦੇਸਾਂ ਦੇ ਅੰਦਰ ਦੂਰ ਦੂਰ ਤੀਕ ਜਾਂਦਾ ਹੈ। ਗੁਰੂ ਜਦ ਤਕ ਦੇਹ ਵਿਚ ਬੈਠਾ ਹੈ, ਉਹ ਨਹੀਂ ਕਹਿੰਦਾ ਕਿ ਮੈਂ ਗੁਰੂ ਹਾਂ ਤੇ ਨਾ ਹੀ ਉਹ ਕਹਿੰਦਾ ਹੈ ਧਿਆਨ ਕਰੋ।ਸ਼ੀਸ਼ੇ ਦੀ ਸਤਹ ਸਾਫ਼ ਹੁੰਦੀ ਹੈ। ਸਾਡੇ ਹਿਰਦੇ ਦੀਆਂ ਕਿਰਨਾਂ ਸ਼ੀਸ਼ੇ ਨਾਲ ਟਕਰਾ ਕੇ ਸਾਨੂੰ ਸਾਡਾ ਆਪਣਾ ਮੂੰਹ ਦਿਖਾਂਦੀਆਂ ਹਨ, ਜੇ ਹਸ ਕੇ ਵੇਖੋ ਤਾਂ ਹਸਦਾ ਚਿਹਰਾ ਨਜ਼ਰ ਆਂਵਦਾ ਹੈ, ਜੇ ਰੋ ਕੇ ਵੇਖੋ ਤਾਂ ਰੋਂਦਾ। ਸ਼ੀਸ਼ਾ ਨਹੀਂ ਕਹਿੰਦਾ ਕਿ ਮੈਨੂੰ ਦੇਖੋ,ਇਸੀ ਤਰ੍ਹਾਂ ਗੁਰੂ ਨੂੰ ਸਿਖ ਦੇ ਧਿਆਨ ਦੀ ਜ਼ਰੂਰਤ ਨਹੀਂ, ਇਸ ਵਿਚ ਸਿਖ ਦਾ ਆਪਣਾ ਫ਼ਾਇਦਾ ਹੈ।

ਧਿਆਨ ਯੋਗ ਵਿਚ ਤਿੰਨਾਂ ਤਰ੍ਹਾਂ ਦੇ ਧਿਆਨ ਆ ਜਾਂਦੇ ਹਨ (੧)ਗੁਰੂ ਦੇ ਸਰੂਪ ਦਾ ਅਸਥੂਲ ਧਿਆਨ ਹੈ (੨) ਅੰਤਰ ਵਿਚ ਰੂਹ ਦੇ ਅਸਥਾਨ ਪੁਰ ਨਿਰਤ ਨੂੰ ਟਿਕਾਣ ਕਰਕੇ ਅੰਦਰ ਦੀਵੇ ਦੀ ਜੋਤ (Candle of light) ਦੀ ਨਿਆਈਂ ਪ੍ਰਕਾਸ਼ ਪ੍ਰਗਟ ਹੋ ਆਂਵਦਾ ਹੈ,ਇਹ ਸੂਖਮ ਧਿਆਨ ਹੈ(੩)ਸ਼ਸ਼ਮਾਲ

ਚੱਕਰ ਦੇ ਉਪਰ, ਜਿਸ ਨੂੰ ਦੇਵਾਂ ਤੇ ਪਿਤਰਾਂ ਦਾ ਮਾਰਗ ਕਹਿੰਦੇ ਹਨ, ਨੂਰੀ ਸਰੂਪ ਗੁਰੂ ਦਾ ਆ ਜਾਂਦਾ ਹੈ, ਜੋ ਸੂਖਮ, ਕਾਰਨ ਤੇ ਉਸ ਤੋਂ ਪਰੇ ਤੀਕ ਸਿਖ ਦੇ ਨਾਲ ਰਹਿੰਦਾ ਹੈ। ਇਹ ਸਿਖ ਨੂੰ ਮਾਲਕ ਵਿਚ ਜਾ ਅਭੇਦ ਕਰਦਾ ਹੈ।

ਜਿਸ ਤਰ੍ਹਾਂ ਕਿਸੀ ਮਹਲ ਮਾੜੀ ਪੁਰ ਜਾਣ ਲਈ ਪਉੜੀਆਂ ਦੀ ਜ਼ਰੂਰਤ ਹੈ ਤੇ ਉਨ੍ਹਾਂ ਉੱਤੇ ਚੜ੍ਹਨ ਤੋਂ ਬਿਨਾਂ ਉਸਦੇ ਉਪਰ ਨਹੀਂ ਪੁਜ ਸਕਦੇ ਇਸੀ ਤਰ੍ਹਾਂ ਗੁਰੂ ਦੇ ਧਿਆਨ ਦੇ ਬਾਝੋਂ ਅਸੀਂ ਹਰੀ ਤਕ ਨਹੀਂ ਪੁਜ ਸਕਦੇ।

"ਬਿਨੁ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ ॥"

(ਸਿਰੀ ਰਾਗੁ ਮ: ੧, ੧੭-੧੩)

ਜ਼ਿੰਦਾ ਪਰਤੱਖ ਗੁਰੂ ਦੇ ਧਿਆਨ ਤੋਂ ਹੀ ਇਹ ਸਭ ਗੁਣ ਪ੍ਰਾਪਤ ਹੋ ਸਕਦੇ ਹਨ।

ਮਹਾਤਮਾਂ ਦੀਆਂ ਤਸਵੀਰਾਂ ਤੋਂ ਇਹ ਕੰਮ ਨਹੀਂ ਨਿਕਲ ਸਕਦਾ। ਤੁਲਸੀ ਸਾਹਿਬ ਫ਼ਰਮਾਂਦੇ ਹਨ ਕਿ ਕਲਪ ਬ੍ਰਿਛ ਦੀ ਤਸਵੀਰ ਚਿੱਤਰ ਕੇ ਭਾਵੇਂ ਉਸਦੇ ਅਗੇ ਹਜ਼ਾਰਾਂ ਬੇਨਤੀਆਂ ਕਰੋ, ਉਸ ਤੋਂ ਕੁਛ ਪ੍ਰਾਪਤ ਨਹੀਂ ਹੁੰਦਾ। ਤਸਵੀਰ ਦੇ ਧਿਆਨ ਕਰਨ ਨਾਲ ਉਸਦਾ ਕਾਗਜ਼ ਤੇ ਫ਼ਰੇਮ ਅੰਦਰ ਆ ਜਾਂਦਾ ਹੈ ਜੋ ਬੇਜਾਨ ਚੀਜ਼ ਹੈ, ਉਹ ਜਾਨਦਾਰ ਨੂੰ ਕਿਵੇਂ ਖਿਚ ਸਕਦੀ ਹੈ? ਜਾਨਦਾਰ ਨੂੰ ਤਾਂ ਜਾਨਦਾਰ ਚੀਜ਼ ਹੀ ਖਿਚ ਸਕਦੀ ਹੈ।

"ਕਲਪ ਬ੍ਰਿਖਸ਼ ਕੋ ਚਿਤ੍ਰ ਲਖ ਕੀਨੈ ਬਿਨੈ ਹਜ਼ਾਰ ॥
ਬਿਤ ਨ ਪਾਵੇ ਤਾਹਿ ਸਿਉ ਤੁਲਸੀ ਕਰੇ ਬਿਚਾਰ ॥" (ਤੁਲਸੀ ਸਾਹਿਬ)

ਜਦ ਗੁਰੂ ਦਾ ਨੂਰੀ ਸਰੂਪ ਅੰਦਰ ਪ੍ਰਗਟ ਹੋ ਜਾਂਦਾ ਹੈ, ਤਾਂ ਸਿਖ ਨੂੰ ਉਸ ਵਿਚ ਧਿਆਨ ਜਮਾਣਾ ਪੈਂਦਾ ਹੈ ਤੇ ਆਪਣੇ ਆਪ ਨੂੰ ਉਸ ਵਿਚ ਲੀਨ ਕਰ ਦੇਣਾ ਹੁੰਦਾ ਹੈ, ਇਥੋਂ ਤੀਕ ਕਿ ਇਹ ਪਤਾ ਨਾ ਰਹੇ ਕਿ ਉਹ ਮੈਂ ਹਾਂ ਜਾਂ ਮੈਂ ਉਹ ਹੈ। ਸ਼ੰਮਸ ਤਬਰੇਜ਼ ਸਾਹਿਬ ਫ਼ਰਮਾਂਦੇ ਹਨ ਕਿ ਮੈਂ ਤੂੰ ਹੋ ਗਿਆ ਤੇ ਤੂੰ ਵਿਚ ਮੈਂ ਬਣ ਗਿਆ। ਮੈਂ ਤਨ ਬਣ ਗਿਆ ਤੇ ਤੂੰ ਮੇਰੀ ਜਾਨ ਬਣ ਗਿਆ, ਤਾਂ ਜੋ ਹੁਣ ਕੋਈ ਇਹ ਨਾ ਆਖ ਸਕੇ ਜੋ ਮੈਂ ਅਤੇ ਤੂੰ ਦੋ ਹਾਂ।

من تو شدم تو من شدی    من تن شدی تو جان شدی
تا کس نگوید بعد ازیں من دیگرم تو دیگری

ਜਦ ਧਿਆਨ ਪੂਰਨ ਹੋ ਜਾਏ ਤਾਂ ਉਪਾਸ਼ਕ, ਉਪਾਸ਼ਜ ਤੇ ਉਪਾਸ਼ਨਾ ਦੀ ਜੋ ਤ੍ਰਿਪੁਟੀ ਹੈ, ਨਹੀਂ ਰਹਿੰਦੀ। ਪੂਜਜ ਤੇ ਪੁਜਾਰੀ ਮਿਲਕੇ ਇਕ ਹੋ ਰਹਿੰਦੇ ਹਨ। ਗੁਰੂ ਅਮਰ ਦਾਸ ਜੀ ਫ਼ਰਮਾਂਦੇ ਹਨ ਕਿ ਆਪਣੇ ਆਪ ਨੂੰ ਛਡ ਕੇ ਗੁਰੂ ਅੰਦਰ ਸਮਾ ਜਾਵੇ।

"ਨਾਨਕ ਆਪੁ ਛੋਡਿ ਗੁਰ ਮਾਹਿ ਸਮਾਵੈ ॥" (ਗੂਜਰੀ ਮ: ੩, ੫੦੯-੧੩)

ਇਸ ਅਵਸਥਾ ਨੂੰ ਮੁਸਲਮਾਨ ਫ਼ਕੀਰ ਫ਼ਨਾ ਫ਼ਿਸ਼ੈਖ (ਸ਼ੈਖ ਕਿਆ ਮੁਰਸ਼ਦ ਅੰਦਰ ਸਮਾਵਣਾ)ਹੋਣਾ ਕਹਿੰਦੇ ਹਨ। ਗੁਰੂ ਫ਼ਿਨਾਫ਼ਿਲਾ (ਵਾਹਿਗੁਰੂ ਵਿਚ ਸਮਾਇਆ ਹੋਇਆ) ਹੁੰਦਾ ਹੈ। ਜੋ ਤਾਲਬ ਫ਼ਨਾ ਫ਼ਿਸ਼ੈਖ ਹੁੰਦਾ ਹੈ,ਉਸ ਅੰਦਰ ਬੇਇਖ਼ਤਿਆਰ ਅੱਲਾ ਵਸ ਜਾਂਦਾ ਹੈ। ਗੁਰੂ God man, God + man ਹੈ ਜੋ ਸਿਖ Guru man ਗੁਰਮੁਖ (Guru + man) ਬਣ ਜਾਂਦਾ ਹੈ, ਉਸਦੇ ਅੰਦਰ ਬੇਇਖ਼ਤਿਆਰ God ਆ ਨਿਵਾਸ ਕਰਦਾ ਹੈ।

## ਗੁਰੂ ਦਾ ਧਿਆਨ ਕਿਸ ਟਿਕਾਣੇ ਤੇ ਕਿਸ ਤਰ੍ਹਾਂ ਕਰਨਾ ਚਾਹੀਏ ?

ਬਾਹਰ ਗੁਰੂ ਦਾ ਧਿਆਨ ਸਤਸੰਗ ਵਿਚ ਜਾਂ ਜਦ ਦਰਸ਼ਨ ਦਾ ਸਮਾਂ ਮਿਲੇ ਛੋਟੇ ਬਚੇ ਦੀ ਤਰ੍ਹਾਂ ਇਕ ਟਕ ਪਲਕਾਂ ਝਮਕਾਣ ਤੋਂ ਬਿਨਾਂ ਗੁਰੂ ਦੇ ਮਨੋਹਰ ਚਿਹਰੇ ਨੂੰ ਕਿਆ ਉਸਦੇ ਕੰਵਲ ਨੈਨਾਂ ਤੇ ਮਥੇ ਨੂੰ ਦੇਖਦੇ ਰਹੋ ਤੇ ਦਿਲ ਵਿਚ ਹੋਰ ਕੋਈ ਖ਼ਿਆਲ ਨਾ ਆਏ। ਤੁਹਾਡੇ ਅੰਦਰ ਬੇਇਖ਼ਤਿਆਰ ਉਸ ਦੇ ਜੀਵਨ ਦਾ ਅਸਰ ਪਹੁੰਚੇਗਾ। ਇਹ ਪਰਮਾਰਥ ਵਿਚ ਤਰੱਕੀ ਕਰਨ ਦਾ ਸ੍ਰੀ ਗਣੇਸ਼ (ਮੁਢ) ਹੈ।

"ਗੁਰੂ ਕਾ ਨਿਰਖ ਆਂਖ ਔਰ ਮਾਥਾ ॥ ਸਤ ਕਾ ਨੂਰ ਰਹੇ ਜਿਸ ਸਾਥਾ ॥"

ਅੰਤਰਮੁਖ ਗੁਰੂ ਦਾ ਧਿਆਨ ਰੂਹ ਦੇ ਅਸਥਾਨ ਪੁਰ ਹੀ ਬੈਠਕੇ ਨਿਰਤ ਦਵਾਰਾ ਕੀਤਾ ਜਾਂਦਾ ਹੈ।

ਗੁਰੂ ਪਵਿਤ੍ਰਤਾ ਦੇਹਧਾਰੀ ਹੈ ਤੇ ਕਿਸੀ ਅਪਵਿਤ੍ਰ ਹਿਰਦੇ ਅੰਦਰ ਉਸ ਦਾ ਵਾਸ ਨਹੀਂ ਹੋ ਸਕਦਾ।ਧਿਆਨ ਯੋਗ ਲਈ ਸੁਧਤਾ ਤੇ ਪਵਿਤ੍ਰਤਾ ਦੀ ਵਡੀ ਲੋੜ ਹੈ। ਉਸਦਾ ਸੁੰਦਰ ਮੁਖੜਾ ਸ਼ੁਧ ਪਵਿਤਰ ਅਖਾਂ ਨਾਲ ਹੀ ਦੇਖਿਆ ਜਾ ਸਕਦਾ ਹੈ। ਉਸ ਨੂੰ ਸ਼ੁਧ ਹੋਕੇ ਸ਼ੌਕ ਤੇ ਜ਼ੌਕ ਨਾਲ ਦੇਖੋ, ਜਿਸ ਤਰ੍ਹਾਂ ਮੁਸਲਮਾਨ ਈਦ ਦੇ ਚੰਨ ਵੱਲ ਤਕਦੇ ਹਨ। ਸਚੇ ਮਾਲਕ ਰੂਪ ਸਤਿਗੁਰ ਦਾ ਨੂਰੀ ਸਰੂਪ ਦੇਖਣਾ ਹਰ ਅੱਖ ਦਾ ਕੰਮ ਨਹੀਂ। ਕਿਸੀ ਵਿਰਲੇ ਵਡਭਾਗੀ ਨੂੰ ਹੀ ਪ੍ਰਾਪਤ ਹੁੰਦਾ ਹੈ।

روئش بچشم پاک تواں دید چوں ہلال
ہر دیدہ جائے جلوۂ آں ماہ پارہ نیست
(حافظ)

# ਗੁਰੂ ਦੇ ਧਿਆਨ ਦੇ ਫਲ

ਗੁਰੂ ਦੇ ਧਿਆਨ ਤੋਂ ਅਨੇਕਾਂ ਫਲ ਪ੍ਰਾਪਤ ਹੁੰਦੇ ਹਨ। ਉਹਦੇ ਦਿਲੀ ਜਜ਼ਬੇ ਤੇ ਦੈਵੀ ਗੁਣ ਸਿੱਖ ਦੇ ਅੰਦਰ ਪਰਵੇਸ਼ ਕਰਦੇ ਹਨ। ਪਾਤੰਜਲੀ ਜੀ ਯੋਗ ਸੂਤਰਾਂ ਅੰਦਰ ਫ਼ਰਮਾਂਦੇ ਹਨ ਕਿ ਦੁਨੀਆਂ ਦੀ ਮੁਹਬੱਤ ਤੋਂ ਰਹਿਤ ਪੁਰਸ਼ਾਂ ਦਾ ਧਿਆਨ ਕਰਨ ਨਾਲ ਮਨ ਨੂੰ ਥਿਰਤਾ ਪ੍ਰਾਪਤ ਹੁੰਦੀ ਹੈ।

"ਵੀਤ ਰਾਗ ਵਿਸ਼ਯੰ ਵਾਚਿੰਤ ॥ ਯਥਾਭਿਮਤ ਧਿਆਨਾਵਿਧਾ ॥"

ਗੁਰੂ ਦੇ ਅੰਦਰ ਮਾਲਕ ਦੀ ਯਾਦ ਵੱਸ ਰਹੀ ਹੈ ਤੇ ਉਹ ਰੂਹਾਨੀ ਮੰਡਲਾਂ ਪੁਰ ਸਫ਼ਰ ਕਰਨ ਵਾਲਾ ਹੈ। ਉਸ ਦਾ ਧਿਆਨ ਸਿਖ ਦੇ ਅੰਦਰ ਮਾਲਕ ਦੀ ਯਾਦ ਨੂੰ ਪ੍ਰਬਲ ਕਰਦਾ ਹੈ ਤੇ ਰੂਹਾਨੀ ਮੰਡਲਾਂ ਪੁਰ ਸਫ਼ਰ ਕਰਨ ਦੀ ਕਾਬਲੀਅਤ ਦਾ ਖ਼ਮੀਰ ਪੈਦਾ ਕਰਦਾ ਹੈ, ਇਤਿਆਦਿਕ। ਇਹਨਾਂ ਗੁਣਾਂ ਕਰਕੇ ਸਾਰੇ ਮਹਾਤਮਾਂ ਗੁਰੂ ਦਾ ਧਿਆਨ ਕਰਦੇ ਆਏ ਤੇ ਕਰਦੇ ਹਨ।ਜ਼ਿਆਦਾ ਵਿਸਥਾਰ ਲਈ ਧਿਆਨ ਦਾ ਪ੍ਰਕਰਣ ਦੇਖੋ (ਪੰ: ੧੪੧–੧੬੦)

# ਧੁਨਿ

ਪਰਮਾਰਥ ਵਿਚ ਸਿਮਰਨ ਤੇ ਧਿਆਨ ਦੇ ਕਈ ਸਾਧਨ ਪ੍ਰਚਲਤ ਹਨ। ਉਹਨਾਂ ਵਿਚੋਂ ਕਿਸੀ ਮਹਾਤਮਾ ਦੇ ਦਸੇ ਹੋਏ ਸਿੱਧੀ ਭਰੇ ਸਿਮਰਨ ਦੀ ਵਿਸ਼ੇਸ਼ਤਾ ਹੈ। ਅਨੇਕਾਂ ਧਿਆਨਾਂ ਦੇ ਸਾਧਨਾਂ ਵਿਚੋਂ ਗੁਰੂ ਮੁਰਸ਼ਦ ਦੇ ਧਿਆਨ ਕਰਨ ਦੀ ਸਭ ਪੁਰ ਫ਼ਜ਼ੀਲਤ ਹੈ ! ਜਦ ਸਿਮਰਨ ਦੇ ਮੁਕੰਮਲ ਹੋਣ ਪੁਰ ਅੰਤਰਮੁਖ ਧਿਆਨ ਪ੍ਰਗਟ ਹੋ ਜਾਏ ਤਾਂ ਉਸਦੇ ਪ੍ਰਪੱਕ ਹੋਣ ਪੁਰ ਧੁਨਿ ਜਾਗ ਉਠਦੀ ਹੈ। ਇਸਨੂੰ ਸੰਤਾਂ ਦੀ ਬੋਲੀ ਵਿਚ ਭਜਨ ਕਿਹਾ ਜਾਂਦਾ ਹੈ। ਇਸ ਧੁਨਿ ਨੂੰ ਸੁਰਤ ਦਾ ਅੰਤਰੀਵ ਤੌਰ ਪੁਰ ਕੇਵਲ ਸੁਣਨਾ ਹੀ ਹੁੰਦਾ ਹੈ। ਇਸਨੂੰ ਸ਼ਬਦ ਯੋਗ ਜਾਂ ਸੁਰਤ ਸ਼ਬਦ ਯੋਗ ਦਾ ਅਭਿਆਸ ਵੀ ਕਹਿੰਦੇ ਹਨ।

ਜੀਆ ਜੰਤ ਨੂੰ ਖਿਚਣ ਲਈ ਦੋ ਤਾਕਤਾਂ ਹਨ, ਇਕ ਰੂਪ ਤੇ ਦੂਸਰੀ ਆਵਾਜ਼। ਇਹਨਾਂ ਦੋਹਾਂ ਵਿਚੋਂ ਆਵਾਜ਼ ਵਿਚ ਖਿਚਣ ਦੀ ਤਾਕਤ ਜ਼ਿਆਦਾ ਜ਼ਬਰਦਸਤ ਹੈ । ਵਾਜੇ ਦੀ ਆਵਾਜ਼ ਪੁਰ ਮੋਹਿਤ ਹੋਕੇ ਹਰਨ ਆਪਣਾ ਮੂੰਹ ਉਸ ਪੁਰ ਜਾ ਰਖਦਾ ਹੈ ਤੇ ਪਕੜਿਆ ਜਾਂਦਾ ਹੈ। ਆਵਾਜ਼ ਦਾ ਅਸਰ ਸੱਪਾਂ ਆਦਿਕ ਪੁਰ ਵੀ ਹੁੰਦਾ ਹੈ । ਬੀਨ ਦੀ ਆਵਾਜ਼ ਪੁਰ ਮਸਤ ਹੋਕੇ ਸੱਪ ਸਿਰ ਰਖ ਦੇਂਦਾ ਹੈ। ਇਨਸਾਨਾਂ ਪੁਰ ਇਸਦਾ ਅਸਰ ਹੋਰ ਵਧੇਰੇ ਹੈ। ਇਨਸਾਨ ਦਾ ਮਨ ਮਸਤੀ ਵਿਚ ਝੂਮਣ ਲਗ ਜਾਂਦਾ ਹੈ।

ਹਰ ਇਕ ਮਤ ਦੇ ਅੰਦਰ ਆਵਾਜ਼ ਜਾਂ ਕੀਰਤਨ ਦਾ ਸਾਧਨ

ਪ੍ਰਚਲਤ ਹੋ ਰਿਹਾ ਹੈ । ਪੁਰਾਤਨ ਰਿਸ਼ੀਆਂ ਵਿਚ ਆਰਤੀ ਦਾ ਰਵਾਜ ਸੀ, ਹੁਣ ਵੀ ਹਿੰਦੂਆਂ ਦੇ ਮੰਦਰਾਂ ਵਿਚ ਆਰਤੀ ਦੇ ਸਮੇਂ ਘੰਟਾ ਤੇ ਸੰਖ ਵਜਾਏ ਜਾਂਦੇ ਹਨ ਤੇ ਹਰਿ ਕੀਰਤਨ ਤੇ ਨਿਰਤਕਾਰੀ ਦੇ ਨਾਲ ਵੱਜਦੇ ਹਨ । ਸਿਖਾਂ ਵਿਚ ਵਿਸ਼ੇਸ਼ ਕਰਕੇ ਕੀਰਤਨ ਦਾ ਰਵਾਜ ਹੈ । ਇਸੀ ਤਰਾਂ ਈਸਾਈਆਂ ਦੇ ਗਿਰਜਿਆਂ ਅੰਦਰ ਘੰਟਾ ਵੱਜਦਾ ਹੈ ਤੇ ਸੁਰੀਲੀਆਂ ਤਾਨਾਂ ਵਿਚ ਰਾਗ ਗਾਇਆ ਜਾਂਦਾ ਹੈ । ਬੋਧਾਂ ਦੇ ਮੰਦਰਾਂ ਵਿਚ ਘੰਟੇ ਰਖੇ ਹੁੰਦੇ ਹਨ । ਮੁਸਲਮਾਨਾਂ ਵਿਚ ਸੂਫ਼ੀਆਂ ਦੇ ਅੰਦਰ ਕਵਾਲੀ ਤੇ 'ਸਮਾਅ' ਦਾ ਸ਼ੌਕ ਪ੍ਰਬਲ ਹੈ ।

ਭਾਈ ਗੁਰਦਾਸ ਜੀ ਫ਼ਰਮਾਂਦੇ ਹਨ ਕਿ ਜਦ ਤੀਕ 'ਨਾਦ ਬਾਦ' (ਬਾਹਰਲੇ ਰਾਗਾਂ) ਵਿਚ ਸੁਰਤ ਫਸ ਰਹੀ ਹੈ, ਅੰਦਰਲੀ ਸਚੀ ਆਵਾਜ਼ ਜਾਂ ਅਨਾਹਦ ਦੀ ਧੁਨੀ ਨੂੰ ਨਹੀਂ ਸੁਣ ਸਕਦੀ ।

"ਜਉ ਲਉ 'ਨਾਦ ਬਾਦ', ਨ ਅਨਾਹਦ ਬਿਸੇਖੀਐ ॥"

(ਕਬਿੱਤ ਸਵਯੇ ਨੰ: ੪)

ਬਾਹਰਲੀਆਂ ਆਵਾਜ਼ਾਂ ਪੁਰ ਮੋਹਿਤ ਹੋਕੇ ਇਨਸਾਨ ਹਰਨ ਦੀ ਨਿਆਈਂ ਅਗਿਆਨ ਵਿਚ ਪਕੜਿਆ ਰਹਿੰਦਾ ਹੈ ਤੇ ਅੰਤਰਮੁਖ 'ਸ਼ਬਦ ਬੇਦੀ' ਨਹੀਂ ਕਿਹਾ ਜਾ ਸਕਦਾ ।

"ਜਉ ਪੈ 'ਨਾਦ ਬਾਦ' ਸੁਨਿ ਮ੍ਰਿਗ ਆਨ ਗਿਆਨ ਰਾਚੈ,
ਪ੍ਰਾਨ ਸੁਖ ਹੋਇ 'ਸ਼ਬਦ ਬੇਦੀ' ਨ ਕਹਾਵਈ ॥"

(ਕਬਿੱਤ ਸਵਯੇ ਨੰ: ੪੧੨)

'ਨਾਦ ਬਾਦ' ਤੋਂ ਪਰੇ ਹੋਕੇ ਹੀ ਅਭਿਆਸੀ ਅਨਹਤ ਸ਼ਬਦ ਵਿਚ ਲਿਵਲੀਨ ਹੁੰਦਾ ਹੈ ।

"ਨਾਦ ਬਾਦ ਪਰੈ ਅਨਹਤ ਲਿਵ ਲਾਵਈ ॥" (ਕਬਿੱਤ ਸਵਯੇ ਨੰ: ੩)

ਗੁਰਬਾਣੀ ਵਿਚ ਸਪਸ਼ਟ ਕਰਕੇ ਦਸਿਆ ਹੈ ਕਿ ਜਦ ਤੀਕ 'ਰਾਗ ਨਾਦ' ਨੂੰ ਨਹੀਂ ਛਡਦਾ, ਉਸ ਨੂੰ ਦਰਗਹ ਵਿਚ ਮਾਣ ਨਹੀਂ ਮਿਲਦਾ ।

"ਰਾਗ ਨਾਦ ਛੋਡਿ ਹਰਿ ਸੇਵੀਐ ਤਾ ਦਰਗਹ ਪਾਈਐ ਮਾਨੁ ॥"

(ਬਿਲਾਵਲ ਵਾਰ ਮ: ੪, ੮੪੯–੭)

ਅਸਲੀ ਧੁਨਿ ਬਿਨਾਂ ਹਥਾਂ ਤੇ ਪੈਰਾਂ ਦੇ ਵਜਾਈ ਜਾਂਦੀ ਹੈ, ਜੋ ਬਾਹਰਲੇ ਵਾਜਿਆਂ ਤੇ ਸੱਤਾਂ ਸੁਰਾਂ ਤੋਂ ਪਰੇ ਹੈ ।

'ਕਰ ਬਿਨੁ ਵਾਜਾ ਪਗ ਬਿਨੁ ਤਾਲਾ ॥ ਜੇ ਸਬਦੁ ਬੁਝੈ ਤਾ ਸਚੁ ਨਿਹਾਲਾ॥'

(ਆਸਾ ਮ: ੧, ੪੧੨–੧੧)

ਜ਼ਿਆਦਾ ਵਿਸਥਾਰ ਲਈ ਪਾਠਕ ਜਨ 'ਬਾਹਰ ਦੇ ਵਾਜੇ ਤੇ ਨਿਰਤਕਾਰੀ' ਦਾ ਪ੍ਰਕਰਣ (ਭਾਗ ੧, ਪੰ: ੩੩੬) ਪੜ੍ਹਨ ।

ਆਮਲਾਂ ਦੀ ਕਮੀ ਕਰਕੇ ਆਮ ਲੋਕ ਬਾਹਰਲੇ ਸ਼ਬਦ ਵਿਚ ਹੀ ਰਹਿ ਗਏ।ਬਾਹਰਲਾ ਸ਼ਬਦ ਖਿੰਡੀ ਹੋਈ ਸੁਰਤ ਨੂੰ ਇਕੱਠਾ ਕਰਨ ਵਿਚ ਕਿਸੀ ਹੱਦ ਤੀਕ ਮਦਦਗਾਰ ਹੁੰਦਾ ਹੈ। ਬਾਹਰਲੇ ਸ਼ਬਦ ਜਾਂ ਆਵਾਜ਼ ਸਾਨੂੰ ਖਿਚਦੀ ਹੈ। ਸੂਫੀਆਂ ਵਿਚ ਕਵਾਲੀ ਤੇ ਹੋਰ ਧਰਮ ਅਸਥਾਨਾਂ ਵਿਚ ਕੀਰਤਨ ਜਾਂ ਵਾਜਿਆਂ ਗਾਜਿਆਂ ਨਾਲ ਰੂਹ ਰੂਹਾਨੀ ਮੰਜ਼ਲਾਂ ਪੁਰ ਜਾ ਨਹੀਂ ਸਕਦੀ। ਇਸਦੇ ਨਾਲ ਜੀਵ ਤ੍ਰੈ ਗੁਣਾਂ ਵਿਚ ਹੀ ਫਸਿਆ ਰਹਿੰਦਾ ਹੈ ਤੇ ਮਨੁਸ਼ ਜਨਮ ਅਕਾਰਥ ਚਲਿਆ ਜਾਂਦਾ ਹੈ। ਅੰਤਰੀ ਰਮੇ ਹੋਏ ਨਾਮ ਦੇ ਕੀਰਤਨ ਕਰਕੇ ਹੀ ਜੀਵ ਤ੍ਰਿਗੁਣ ਅਤੀਤ ਹੁੰਦਾ ਹੈ ਤੇ ਉਸਦੀ ਸਚੀ ਕਲਿਆਣ ਹੁੰਦੀ ਹੈ। ਗੁਰਬਾਣੀ ਦਸਦੀ ਹੈ ਕਿ ਸ਼ਬਦ ਧੁਨਿ (ਦੇਖੋ ਸ਼ਬਦ ਦਾ ਪ੍ਰਕਰਣ) ਮਨੁੱਖ ਮਾਤਰ ਦੇ ਅੰਦਰ ਲਗਾਤਾਰ ਹੋ ਰਹੀ ਹੈ, ਜਿਸਨੂੰ 'ਅਖੰਡ ਕੀਰਤਨ' ਕਰਕੇ ਕਿਹਾ ਗਿਆ ਹੈ।

'ਅਖੰਡ ਕੀਰਤਨੁ ਤਿਨਿ ਭੋਜਨੁ ਚੂਰਾ ॥ ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥'

(ਗਉੜੀ ਮ: ੫, ੨੩੬–੧੩)

ਇਸੀ ਸਬੱਬ ਕਰਕੇ ਸੰਤਾਂ ਨੇ ਬਾਹਰਲੀਆਂ ਆਵਾਜ਼ਾਂ ਦੇ ਸੇਵਨ ਤੇ ਉਸ ਦੀ ਮਸਤੀ ਵਿਚ ਨਿਰਤਕਾਰੀ ਨੂੰ ਪਰਵਾਨ ਨਹੀਂ ਕੀਤਾ। ਮੁਸਲਮਾਨ ਫ਼ਕੀਰਾਂ ਨੇ ਵੀ ਬਾਹਰਲੇ ਰਾਗਾਂ ਨਾਦਾਂ ਨੂੰ ਛੱਡਕੇ ਅੰਦਰਲੀ ਰੂਹਾਨੀ ਆਵਾਜ਼ ਨੂੰ ਸੁਣਨ ਪਰ ਜ਼ੋਰ ਦਿਤਾ ਹੈ ਤੇ ਕਿਹਾ ਹੈ ਕਿ ਅਫ਼ਸੋਸ ! ਤੂੰ ਜਿਸਮ ਦੀ ਕੈਦ ਵਿਚ ਬੱਧਾ ਪਿਆ ਹੈਂ, ਉਸ ਰਹਿਮਾਨ ਦੀ ਪਾਕ ਆਵਾਜ਼ ਨੂੰ ਨਹੀਂ ਸੁਣਦਾ।

حیف دربند جسم درمانی   نشنوی صوت پاک رحمانی

ਨਾਮ ਜਾਂ ਸ਼ਬਦ ਦੇ ਕੀਰਤਨ ਨੂੰ ਹੀ ਈਸ਼੍ਵਰ ਪ੍ਰਾਪਤੀ ਦਾ ਸਾਧਨ ਮੰਨਿਆਂ ਹੈ। ਇਹ ਅੰਤਰਮੁਖ ਮਥੇ ਪੁਰ ਪ੍ਰਗਟ ਹੁੰਦਾ ਹੈ।

"ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ ॥"

(ਰਾਮਕਲੀ ਕਬੀਰ ਜੀ, ੯੭੦–੧)

ਕਲਿਜੁਗ ਵਿਚ ਹੋਰ ਕੋਈ ਸਾਧਨ ਪ੍ਰਵਾਨ ਨਹੀਂ।

"ਕਲਿ ਕੀਰਤਿ ਸਬਦੁ ਪਛਾਨੁ ॥ ਏਹਾ ਭਗਤਿ ਚੂਕੈ ਅਭਿਮਾਨੁ ॥"

(ਆਸਾ ਮ: ੩, ੪੨੪–੧)

"ਕਲਜੁਗ ਮਹਿ ਕੀਰਤਨੁ ਪਰਧਾਨਾ॥ਗੁਰਮੁਖਿ ਜਪੀਐ ਲਾਇ ਧਿਆਨਾ ॥"

(ਮਾਰੂ ਮ: ੫, ੧੦੭੫–੧੯)

ਜ਼ਿਆਦਾ ਵਿਸਥਾਰ ਲਈ ਕੀਰਤਨ ਦਾ ਪ੍ਰਕਰਣ (ਭਾਗ ੧ ਪੰ: ੫੦੪) ਦੇਖੋ।

ਅਸਲੀ ਗਿਆਨ ਧਿਆਨ ਧੁਨਿ ਦੀ ਕਮਾਈ ਹੈ।

"ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ ॥"
(ਸਿਰੀ ਰਾਗੁ ਮ: ੧, ੫੯-੮)

ਇਹ ਸ਼ਾਂਤੀ ਤੇ ਸੁਖ ਦੇ ਦੇਣ ਵਾਲੀ ਧੁਨਿ ਸਾਧੂ ਸੰਗ ਕਰਕੇ ਪ੍ਰਾਪਤ ਹੁੰਦੀ ਹੈ। ਇਸ ਰਮੇ ਹੋਏ ਨਾਮ ਦੇ ਕੀਰਤਨ ਦੀ ਪੂੰਜੀ ਹਰਿ ਨੇ ਸਾਧੂ ਪਾਸ ਰਖੀ ਹੈ। ਜੋ ਉਸਦੇ ਬਚਨ ਸਤਿ ਸਤਿ ਕਰਕੇ ਮੰਨੇ, ਉਸ ਨੂੰ ਪ੍ਰਗਟ ਹੋ ਆਂਵਦੀ ਹੈ।

"ਸਾਂਤਿ ਸੂਖ ਸਹਜ ਧੁਨਿ ਉਪਜੀ ਸਾਧੂ ਸੰਗਿ ਨਿਵਾਸਾ ਜੀਉ ॥"
(ਮਾਝ ਮ: ੫, ੧੦੫-੧੩)

"ਰਾਮ ਨਾਮ ਕੀਰਤਨ ਰਤਨ ਵਥੁ ਹਰਿ ਸਾਧੂ ਪਾਸਿ ਰਖੀਜੈ ॥
ਜੋ ਬਚਨੁ ਗੁਰ ਸਤਿ ਸਤਿ ਕਰਿ ਮਾਨੈ ਤਿਸੁ ਆਗੈ ਕਾਢਿ ਧਰੀਜੈ ॥"
(ਕਲਿਆਨ ਮ: ੪, ੧੩੨੬-੧੪)

ਸਾਧਕ ਨੂੰ ਇਹ ਧੁਨਿ ਪਿੰਡ ਦੇ ਛੇ ਚੱਕਰਾਂ ਤੋਂ ਉਪਰ ਆਕੇ ਮਿਲਦੀ ਹੈ
"ਖਟੁ ਮਟੁ ਦੇਹੀ ਮਨੁ ਬੈਰਾਗੀ ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ ॥"
(ਰਾਮਕਲੀ ਮ: ੧, ੯੦੩-੧੮)

"ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ ॥"
(ਰਾਮਕਲੀ ਕਬੀਰ, ੯੭੦-੧)

ਇਹ ਧੁਨਿ ਭਾਵੇਂ ਘਟ ਘਟ ਅੰਦਰ ਹੋ ਰਹੀ ਹੈ, ਪਰ ਸੁਣਾਈ ਨਹੀਂ ਦੇਂਦੀ ਇਸ ਲਈ ਦੀਖਸ਼ਤ ਹੋਕੇ ਅੰਤਰਮੁਖ ਅਭਿਆਸ ਕਰਨਾ ਪੈਂਦਾ ਹੈ। ਇਹ ਗੁਰਮੁਖਾਂ ਦੇ ਭਾਗਾਂ ਵਿਚ ਆਂਵਦੀ ਹੈ। ਇਸ ਧੁਨਿ ਦੇ ਸੁਣਨ ਦੇ ਅਨੇਕਾਂ ਫਲ ਪ੍ਰਾਪਤ ਹੁੰਦੇ ਹਨ। ਬਾਹਰਲੇ ਰਾਗ ਨਾਦ ਨਾਲ ਮਨ ਜਾਗ ਉਠਦਾ ਹੈ ਤੇ ਰੂਹ ਸੌਂ ਜਾਂਦੀ ਹੈ। ਪਰ ਇਸ ਅੰਤਰੀ ਧੁਨਿ ਨਾਲ ਰੂਹ ਜਨਮ ਜਨਮ ਦੀ ਸੁਤੀ ਜਾਗ ਉਠਦੀ ਹੈ ਤੇ ਮਨ ਸੌਂ ਜਾਂਦਾ ਹੈ। ਮਨ ਦੇ ਕਾਬੂ ਕਰਨ ਦਾ ਕੋਈ ਇਲਾਜ ਨਹੀਂ ਸਿਵਾਏ ਸ਼ਬਦ ਧੁਨ ਦੇ। ਓਹ ਧੁਨਿ ਦੇ ਰਸ ਨੂੰ ਪੀਕੇ ਖੜਾ ਹੋ ਜਾਂਦਾ ਹੈ। (ਵਿਸਥਾਰ ਲਈ ਧੁਨਿ ਦਾ ਪ੍ਰਕਰਣ (ਪੰ: ੧੭੪) ਦੇਖੋ)।

ਸੁਰਤ ਦੀ ਜ਼ਬਾਨ ਨਾਲ ਸਿਮਰਨ, ਸੁਰਤ ਦੀਆਂ ਅੱਖਾਂ ਨਾਲ ਧਿਆਨ ਕਾਇਮ ਕਰਨਾ ਤੇ ਸੁਰਤ ਦੇ ਕੰਨਾਂ ਨਾਲ ਹੀ ਸ਼ਬਦ ਜਾਂ ਨਾਮ ਦੀ ਧੁਨਿ ਨੂੰ ਸੁਣਨਾ ਹੀ ਸਭ ਸਾਧਨਾਂ ਦਾ ਨਿਚੋੜ ਹੈ, ਜੋ ਸਹਜ ਥੀਂ ਸਹਜ ਤੇ ਜਲਦੀ ਫਲਣ ਵਾਲਾ ਹੈ। ਇਸ ਨੂੰ ਬੱਚਾ, ਬੁੱਢਾ, ਜਵਾਨ ਬਿਨਾਂ ਕਿਸੀ ਮੁਸ਼ਕਤ ਦੇ ਕਰ ਸਕਦਾ ਹੈ। ਇਹ ਤਿੰਨੇ ਸਾਧਨ ਸਰੀਰ ਦੇ ਨਉ ਦਵਾਰਿਆਂ ਨੂੰ ਛਡਕੇ ਦਸਵੀਂ ਗਲੀ ਵਿਚ ਅੱਖਾਂ ਦੇ ਪਿਛੇ ਰੂਹ ਦੇ ਅਸਥਾਨ ਪੁਰ ਕਿਆ ਆਗਿਆ ਚੱਕਰ ਪੁਰ ਕੀਤੇ ਜਾਂਦੇ ਹਨ।

ਯੋਗੀ ਜਨ ਸਭ ਤੋਂ ਪਹਿਲਾਂ ਅਸ਼ਟਾਂਗ ਯੋਗ ਦੀ ਕ੍ਰਿਯਾ ਸਾਧਦੇ ਹੋਏ 'ਸੁੱਚ' ਦਾ ਸਾਧਨ ਜਿਸਮ ਦੀ ਪਵਿਤ੍ਰਤਾ ਲਈ ਕਰਦੇ ਹਨ। ਨੇਤੀ, ਧੋਤੀ, ਬਸਤੀ, ਨਿਉਲੀ, ਗਜ ਤੇ ਬਜਰੋਲੀ ਕਰਮ ਕਰਦੇ ਹਨ,(ਵਿਸਥਾਰ ਲਈ ਦੇਖੋ 'ਸੁਚ' ਦਾ ਪ੍ਰਕਰਣ, ਪੰ: ੬੨੧) ਫਿਰ ਪੂਰਕ, ਕੁੰਭਕ ਤੇ ਰੇਚਕ, (ਸੁਆਸਾਂ ਦਾ ਅੰਦਰ ਭਰਨਾ, ਰੋਕ ਕੇ ਰਖਣਾ ਤੇ ਬਾਹਰ ਖ਼ਾਰਜ ਕਰਨਾ) ਕਿਆ ਪ੍ਰਾਣਾਯਾਮ ਦਵਾਰਾ ਸੁਆਸਾਂ ਦਾ ਸੰਜਮ ਕਰਦੇ ਹਨ।ਫਿਰ ਗੁਦਾ ਚਕਰ ਕਿਆ ਗਣੇਸ਼ ਦੇ ਅਸਥਾਨ ਪੁਰ ਜਾਪ ਕਰਕੇ ਸਭ ਰਿਧੀਆਂ ਸਿਧੀਆਂ ਨੂੰ ਪਾ ਕੇ,ਇੰਦ੍ਰੀ (ਬ੍ਰਹਮਾ ਤੇ ਸਾਵਿਤ੍ਰੀ ਜਾਂ ਮੈਕਾਈਲ ਦਾ ਅਸਥਾਨ)ਨਾਭੀ ਚੱਕਰ ਪਰ (ਵਿਸ਼ਨੂੰ ਜਾਂ ਜਬਰਾਈਲ ਦਾ ਅਸਥਾਨ) ਹਿਰਦੇ ਚੱਕਰ (ਸ਼ਿਵ ਜੀ ਦਾ ਅਸਥਾਨ) ਤੇ ਕੰਠ ਚੱਕਰ (ਸ਼ਕਤੀ ਜਾਂ ਕੁਦਰਤ ਦਾ ਅਸਥਾਨ) ਨੂੰ ਸਾਧ ਕੇ ਕੰਜ ਕਮਲ (ਅੱਖਾਂ ਦੇ ਪਿਛੇ ਆਗਿਆ ਚੱਕਰ) ਪੁਰ ਪਹੁੰਚਦੇ ਹਨ। ਉਥੇ ਅਨਹਦ ਸ਼ਬਦ ਨੂੰ ਪਕੜ ਕੇ ਸਹਸਰਾਰ ਵਿਚ ਲੀਨ ਹੁੰਦੇ ਹਨ। ਪਿੰਡ ਦੇ ਨਿਚਲੇ ਪੰਜ ਚੱਕਰ ਆਗਿਆ ਚੱਕਰ ਤੋਂ ਸਤਿਆ ਲੈਂਦੇ ਹਨ। ਇਨਸਾਨ ਜਾਗ੍ਰਤ ਅਵਸਥਾ ਵਿਚ ਅੱਖਾਂ ਦੇ ਪਿਛੇ ਰਹਿੰਦਾ ਹੈ। ਸੋ ਸੰਤਾਂ ਨੇ ਧੋਤੀ, ਨੇਤੀ, ਬਸਤੀ ਆਦਿਕ ਦੀ ਕ੍ਰਿਯਾ ਨੂੰ ਪ੍ਰਵਾਨ ਨਹੀਂ ਕੀਤਾ ਤੇ ਨਾ ਹੀ ਸੁਆਸਾਂ ਦੇ ਸੰਜਮ ਨੂੰ, ਕਿਉਂ ਜੋ ਇਹ ਕਠਨ ਤੇ ਖ਼ਤਰਨਾਕ ਸਾਧਨ ਹਨ। ਨਿਚਲੇ ਪੰਜ ਚੱਕਰਾਂ (ਗੁਦਾ ਚੱਕਰ,ਇੰਦ੍ਰੀ ਚੱਕਰ, ਨਾਭੀ ਚੱਕਰ, ਹਿਰਦੇ ਚੱਕਰ ਤੇ ਕੰਠ ਚੱਕਰ) ਦੇ ਸਿਧ ਕਰਨ ਦੀ ਅਵਸ਼ਕਤਾ ਵੀ ਨਹੀਂ ਮੰਨੀ, ਸ਼ੰਮਸ ਤਬਰੇਜ਼ ਸਾਹਿਬ ਜੀ ਨੇ ਇਹਨਾਂ ਚੱਕਰਾਂ ਨੂੰ 'ਗਰਿ ਤਨ' ( ਕਬਰ ) ਕਰਕੇ ਬਿਆਨ ਕੀਤਾ ਹੈ—

آخر چہ باشد یک شبے   از جاں برآری یا ربے
بیروں جہی از گورِ تن   اندر روی در ساختے (شمس تبریز)

ਅਰਥ:—ਕਿਆ ਹਛਾ ਹੋਵੇ ਇਕ ਰਾਤ ਆਪਣੀ ਜਾਨ ਨੂੰ ਜਿਸਮ ਦੀ ਕਬਰ ਤੋਂ ਬਾਹਰ ਕਢ ਲਵੇਂ ਤੇ ਉਪਰਲੇ ਮੰਡਲ ਪੁਰ ਆਵੇਂ। ਉਹਨਾਂ ਨੇ ਇਹਨਾਂ ਨੂੰ ਜਾਣ ਬੁਝਕੇ ਛਡ ਦਿਤਾ ਹੈ, ਕਿਉਂ ਜੇਕਰ ਕੋਈ ਕਿਸੀ ਮਕਾਨ ਦੀ ਦਰਮਿਆਨੀ ਛਤ ਪੁਰ ਬੈਠਾ ਹੋਵੇ ਤੇ ਉਸਨੇ ਉਪਰ ਜਾਣਾ ਹੋਵੇ ਤਾਂ ਉਸਨੇ ਹੇਠਾਂ ਉਤਰ ਕੇ ਫਿਰ ਉਸੀ ਅਸਥਾਨ ਪੁਰ ਆਵਣ ਵਿਚ ਵਕਤ ਕਿਉਂ ਗਵਾਣਾ ਹੈ! ਸੋ ਸੰਤਾਂ ਦਾ ਮਾਰਗ ਅੱਖਾਂ ਦੇ ਪਿਛੇ ਤੀਸਰੇ ਤਿਲ ਤੋਂ ਸ਼ੁਰੂ ਹੁੰਦਾ ਹੈ। ਓਹਨਾਂ ਨੇ ਇਸਲਈ ਬਾਹਰ ਜਾਂਦੇ ਤਿੰਨ ਜ਼ਬਰਦਸਤ ਇੰਦ੍ਰਿਆਂ ਨੂੰ ਰੋਕਣ ਦਾ ਉਪਦੇਸ਼ ਦਿਤਾ ਹੈ (ਅਰਥਾਤ ਜ਼ਬਾਨ ਪੁਰ ਸਿਮਰਨ ਦੀ, ਅੱਖਾਂ ਪੁਰ ਧਿਆਨ ਦੀ ਤੇ

ਕੰਨਾਂ ਪੁਰ ਅੰਤਰ ਸ਼ਬਦ ਸੁਣਨ ਦੀ ਬੰਦਸ਼ ਲਗਾ ਦਿਤੀ ਹੈ)।

"ਕਾਨ ਆਂਖ ਮੂੰਹ ਬੰਦ ਕਰਾਓ ॥ ਅਨਹਦ ਝੀਂਗਾ ਸਬਦ ਸੁਣਾਓ ॥"
(ਕਬੀਰ ਸਾਹਿਬ)

چشم بند و گوش بند و لب بربند گر نہ بینی سر حق بر من بخند

ਤਾਂ ਜੋ ਸੁਰਤ ਅੰਤਰਮੁਖ ਆਪਣੇ ਮਰਕਜ਼ ਪੁਰ, ਜੋ ਅੱਖਾਂ ਦੇ ਪਿਛੇ ਹੈ, ਸਿਮਟਕੇ ਆ ਜਾਏ ਤੇ ਅਨਹਦ ਨੂੰ ਪਕੜ ਲਵੇ ਤੇ ਅੱਖਾਂ ਦੇ ਦੋਹਾਂ ਤਿਲਾਂ ਦੀ ਸਤਿਆ ਨੂੰ ਸਮੇਟ ਕੇ ਇਕ ਤਾਰ ਕਰਕੇ ਅੰਤਰੀ ਮੰਡਲ ਦੇ ਨਜ਼ਾਰੇ ਪਚਰੰਗ ਫੁਲਵਾੜੀ, ਤਾਰਾ ਮੰਡਲ, ਚੰਦ ਸੂਰਜ ਨੂੰ ਸੁਰਤ ਦੇਖਦੀ ਹੋਈ ਤੇ ਓਥੋਂ ਦੇ ਸ਼ਬਦ ਘੰਟੇ ਤੇ ਸੰਖ ਦੀ ਧੁਨਿ ਆਸਰੇ ਸਹੰਸਦਲ ਕੰਵਲ, ਜਿਸਨੂੰ ਯੋਗੀ ਜਨ ਸਹਸਰਾਰ ਕਹਿੰਦੇ ਹਨ, ਪਹੁੰਚ ਜਾਏ । ਉਸਤੋਂ ਅਗੇ *ਤ੍ਰਿਕੁਟੀ, ਦਸਮ ਦੁਆਰ, ਭੰਵਰ ਗੁਫ਼ਾ ਦੇ ਅਸਥਾਨਾਂ ਦੇ ਸ਼ਬਦ ਸੁਣਦੀ ਹੋਈ ਤੇ ਓਹਨਾਂ ਅਸਥਾਨਾਂ ਦੇ ਅਲੌਕਿਕ ਪ੍ਰਕਾਸ਼ਵਾਨ ਨਜ਼ਾਰੇ ਦੇਖਦੀ ਹੋਈ ਤ੍ਰਿਲੋਕੀ ਤੋਂ ਪਾਰ ਸਤਿ ਲੋਕ ਜਾਂ ਮੁਕਾਮੇ ਹਕ ਤੀਕ ਰਸਾਈ ਹਾਸਲ ਕਰ ਸਕੇ। ਫਿਰ ਅਲਖ, ਅਗਮ ਤੇ ਸੁਆਮੀ ਕੁਲ ਮਾਲਕ ਦੀ ਰਸਾਈ ਕਰ ਲਵੇ (ਵਿਸਥਾਰ ਲਈ 'ਸੁਆਮੀ' ਆਦਿ ਦੇ ਪ੍ਰਕਰਣ ਭਾਗ ੧ ਦੇਖੋ)।

## ਇਹਨਾਂ ਸਾਧਨਾਂ ਦੇ ਕਰਨ ਦਾ ਸਮਾਂ ਤੇ ਬੈਠਕ (ਅਸਥਾਨ)

ਮਾਲਕ ਦੀ ਭਗਤੀ ਦੇ ਸਾਰੇ ਹੀ ਵਕਤ ਹਨ, ਜਿਸ ਵਕਤ ਵੀ ਕੋਈ ਕਰੇ; ਪਰ ਸਵੇਰ ਦਾ ਸਮਾਂ ਜਿਸ ਨੂੰ ਅੰਮ੍ਰਿਤ ਵੇਲਾ ਕਰਕੇ ਗੁਰਬਾਣੀ ਵਿਚ ਆਖਿਆ ਹੈ,ਖ਼ਾਸ ਕਰਕੇ ਲਾਭਦਾਇਕ ਹੈ। ਇਨਸਾਨ ਦਿਨ ਨੂੰ ਕਾਰ ਵਿਹਾਰ ਕਰਕੇ ਸ਼ਾਮ ਨੂੰ ਥਕ ਜਾਂਦਾ ਹੈ ਤੇ ਰਾਤ ਨੀਂਦਰ ਲੈਕੇ ਜਿਸਮ ਦਾ ਥਕੇਵਾਂ ਦੂਰ ਕਰਕੇ ਸਵੇਰ ਦੇ ਵੇਲੇ ਤਾਜ਼ਾ ਦਮ ਹੋ ਜਾਂਦਾ ਹੈ। ਅੰਮ੍ਰਿਤ ਵੇਲਾ ਇਕ ਪਹਿਰ ਰਾਤ ਰਹੇ ਜਾਂ ਰਾਤ ਦੇ ਤਿੰਨ ਵਜੇ ਤੋਂ ਸ਼ੁਰੂ ਹੁੰਦਾ ਹੈ। ਸੋ ਪਹਿਲੀ ਰਾਤ ਨਾਲੋਂ ਸਵੇਰ ਦੇ ਵੇਲੇ ਦਾ ਸਾਧਨ ਕੀਤਾ ਜ਼ਿਆਦਾ ਫਲਦਾਇਕ ਹੈ। ਗੁਰੂ ਨਾਨਕ ਸਾਹਿਬ ਜੀ ਫ਼ਰਮਾਂਦੇ ਹਨ ਕਿ ਸਚੇ ਨਾਮ ਨਾਲ ਲੱਗਣ ਤੇ ਮਾਲਕ ਦੀਆਂ ਵਡਿਆਈਆਂ ਦਾ ਵਿਚਾਰ ਕਰਨ ਲਈ ਸ਼ੁਭ ਸਮਾਂ ਅੰਮ੍ਰਿਤ ਵੇਲਾ ਹੈ।

"ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥" (ਜਪੁਜੀ, ੨-੭)

ਇਸ ਵੇਲੇ ਦੇ ਅਤੀ ਗੁਣਦਾਇਕ ਹੋਣ ਦਾ ਕਾਰਨ ਇਹ ਵੀ ਹੈ ਕਿ

---

*ਇਹਨਾਂ ਰੂਹਾਨੀ ਮੰਡਲਾਂ ਦੇ ਸ਼ਬਦਾਂ ਤੇ ਪ੍ਰਕਾਸ਼ਾਂ ਦਾ ਹਾਲ ਸੰਤ ਜਨ ਉਪਦੇਸ਼ ਦੇਣ ਵੇਲੇ ਸਿਖ ਨੂੰ ਖੋਲ੍ਹਕੇ ਸਮਝਾ ਦੇਂਦੇ ਹਨ।

ਨੀਂਦ੍ ਵਿਚ ਰੂਹ ਜਿਸਮ ਤੋਂ ਸਿਮਟ ਕੇ ਕੰਠ ਜਾਂ ਨਾਭੀ ਵਿਚ ਇਕਤ੍ਰ ਹੋ ਜਾਂਦੀ ਹੈ ਤੇ ਸਵੇਰੇ ਜਾਗਣ ਪੁਰ ਇਸ ਜਿਸਮ ਦੇ ਕਪੜੇ ਨੂੰ ਫਿਰ ਧਾਰਨ ਕਰਦੀ ਹੈ। ਜੇਕਰ ਉਸ ਵੇਲੇ ਫਿਰ ਪਿੰਡ ਦੇ ਛੱਡਣ ਦਾ ਸਾਧਨ ਕੀਤਾ ਜਾਏ ਤਾਂ ਰੂਹ ਜਿਸਮ ਨੂੰ ਆਸਾਨੀ ਨਾਲ ਛੋੜ ਸਕਦੀ ਹੈ। ਵੈਸੇ ਵੀ ਅੰਮ੍ਰਿਤ ਵੇਲੇ ਵਿਚ ਖ਼ਾਸ ਸਿਫ਼ਤ ਹੈ ਕਿ ਸੂਰਜ ਚੜ੍ਹਨ ਤੋਂ ਪਹਿਲੋਂ ਮਨ ਦੀਆਂ ਬਿਰਤੀਆਂ ਇਕਾਗਰ ਹੁੰਦੀਆਂ ਹਨ। ਇਸ ਵਕਤ ਨਾਮ ਦਾ ਬੀਜਿਆ ਫਲਦਾ ਤੇ ਫੁਲਦਾ ਹੈ,ਕਦੀ ਨਿਖੁਟਦਾ ਨਹੀਂ ਤੇ ਲੋਕ ਪਰਲੋਕ ਵਿਚ ਇਹ ਕਮਾਈ ਫਲਦੀ ਹੈ।

"ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ
ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥
ਹਲਤਿ ਪਲਤਿ ਹਰਿ ਧਨੈ ਕੀ ਭਗਤਾ ਕਉ ਮਿਲੀ ਵਡਿਆਈ ॥"

(ਸੂਹੀ ਮ: ੪, ੭੩੪-੪)

ਭਗਵਤ ਗੀਤਾ ਵਿਚ ਭੀ ਸ੍ਰੀ ਕ੍ਰਿਸ਼ਨ ਜੀ ਇਹੋ ਫ਼ਰਮਾਂਦੇ ਹਨ ਕਿ "ਯਾ ਨਿਸ਼ਾ ਸਰਵ ਭੂਤਾਨਾਂ ਤਸਜਾਂ ਜਾਗਰਤਿ ਸੰਯਮੀ ॥ ਯਸਜਾਂ ਜਾਗ੍ਰਤਿ ਭੂਤਾਨਿ ਸਾ ਨਿਸ਼ਾ ਪਸ਼ਜਤੋ ਮੁਨੇ: ॥" "ਜਿਸ ਅੰਮ੍ਰਿਤ ਵੇਲੇ ਸਾਧਾਰਨ ਮਨੁਖ ਰਾਤ ਜਾਣਕੇ ਗਾੜ੍ਹੀ ਨੀਂਦਰ ਦੇ ਝੂਟੇ ਲੈਂਦੇ ਹਨ,ਉਸ ਵਕਤ ਸੰਜਮੀ (ਪਰਮੇਸ਼ਰ ਦਾ ਭਗਤ) ਜਾਗਦਾ ਹੈ। ਜਿਸ ਨੂੰ ਦਿਨ ਸਮਝ ਕੇ ਆਮ ਲੋਕ ਜਾਗਦੇ ਹਨ,ਉਹਨੂੰ ਸੰਜਮੀ ਮੁਨਿ ਜਨ ਰਾਤ ਜਾਣਦੇ ਹਨ।" ਅੰਮ੍ਰਿਤ ਵੇਲੇ ਮਾਲਕ ਵਲੋਂ ਖ਼ਾਸ ਕਰਕੇ ਬਰਕਤਾਂ ਉਤਰਦੀਆਂ ਹਨ। ਜੋ ਆਦਮੀ ਇਸ ਵੇਲੇ ਨਹੀਂ ਉਠਦੇ, ਉਹ ਜੀਂਵਦੇ ਮੋਏ ਹੋਏ ਹਨ ਤੇ ਉਸ ਵਕਤ ਜੋ ਸਿਰ ਮਾਲਕ ਦੀ ਭਗਤੀ ਵਿਚ ਨਹੀਂ ਝੁਕਦਾ ਉਹ ਕਟ ਦੇਣ ਦੇ ਕਾਬਲ ਹੈ।

"ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥"

(ਸਲੋਕ ਫਰੀਦ ਜੀ, ੧੩੮੩-੧੫)

"ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥"

(ਸਲੋਕ ਫਰੀਦ ਜੀ, ੧੩੮੧-੧੩)

ਗੁਰਮੁਖਾਂ ਦੇ ਜੀਵਨ ਦਾ ਇਹੋ ਪ੍ਰੋਗਰਾਮ ਹੁੰਦਾ ਹੈ ਕਿ ਉਹ ਰਾਤ ਦੇ ਪਿਛਲੇ ਪਹਿਰ ਦੇ ਵੇਲੇ ਉਠ ਖੜੇ ਹੁੰਦੇ ਹਨ ਤੇ ਮਾਲਕ ਦੇ ਭਜਨ ਦੇ ਰੰਗ ਦੇ ਲਹਿਰੇ ਲੈਂਦੇ ਹਨ। ਇਨਸਾਨ ਲਈ ਰਾਤ ਦੇ ਪਿਛਲੇ ਪਹਿਰ ਦੀ ਨੀਂਦਰ ਹਰਾਮ ਹੈ। ਮੁਸਲਮਾਨ ਫ਼ਕੀਰ ਵੀ ਫ਼ਰਮਾਂਦੇ ਹਨ ਕਿ ਹੇ ਇਨਸਾਨ! ਤੂੰ ਪ੍ਰਭਾਤ ਦੇ ਸਮੇਂ ਜਾਗ ਉਠ ਤੇ ਨਾਜ਼ਾਂ ਭਰੇ ਬਿਸਤਰੇ ਨੂੰ ਛਡਕੇ ਕਿਸੀ ਇਕਾਂਤ ਅਸਥਾਨ ਵਿਚ ਸੁਚੇਤ ਹੋਕੇ ਮਾਲਕ ਦੀ ਯਾਦ ਵਿਚ ਬੈਠ। ਹਜ਼ਾਰਾਂ ਰਾਤਾਂ

ਇਨਸਾਨ ਦੁਨੀਆਂ ਦੀਆਂ ਹਿਰਸਾਂ ਤੇ ਹਵਸਾਂ ਦੇ ਪੂਰਨ ਕਰਨ ਵਿਚ ਗੁਜ਼ਾਰ ਦੇਂਦਾ ਹੈ। ਕਿਆ ਕਦੀ ਕਿਸੀ ਨੇ ਰਾਤ ਰੱਬ ਦੀ ਯਾਦ ਵਿਚ ਵੀ ਗੁਜ਼ਾਰੀ ਹੈ? ਰਾਤਾਂ ਦਾ ਜਾਗਣਾ ਜਾਂ ਘਟ ਸੌਣਾ ਆਮ ਮਹਾਤਮਾਂ ਦੇ ਜੀਵਨ ਦੀ ਕ੍ਰਿਆ ਰਹੀ ਹੈ। ਜੋ ਕੁਛ ਉਹਨਾਂ ਨੇ ਪਾਇਆ ਉਹ ਰਾਤ ਨੂੰ ਹੀ ਪਾਇਆ। ਇਸ ਕਰਕੇ ਹੇ ਇਨਸਾਨ! ਤੂੰ ਵੀ ਉਸ ਮਾਲਕ ਦੀ ਯਾਦ ਵਿਚ ਜਾਗ ਤੇ ਸਿਮਰਨ ਧਿਆਨ ਤੇ ਧੁਨਿ ਦੇ ਸਾਧਨ ਵਿਚ ਲੱਗ। ਉਸ ਦੀ ਕਮਾਈ ਤੋਂ ਰੂਹ ਨੂੰ ਤਰੋ ਤਾਜ਼ਗੀ ਮਿਲਦੀ ਹੈ ਤੇ ਦਿਲ ਤੇ ਦਿਮਾਗ਼ ਨੂੰ ਵੀ ਪ੍ਰਫੁਲਤਾ ਹੁੰਦੀ ਹੈ। ਕੋਈ ਥਕੇਵਾਂ ਨਹੀਂ ਹੁੰਦਾ। ਫ਼ਰੀਦ ਸਾਹਿਬ ਫ਼ਰਮਾਂਦੇ ਹਨ ਕਿ ਰਾਤ ਨੂੰ ਨਾਮ ਰੂਪੀ ਕਸਤੂਰੀ ਵੰਡੀ ਜਾਂਦੀ ਹੈ। ਜਿਹੜੇ ਲੋਕ ਅਜੇਹੇ ਸਮੇਂ ਨੀਂਦਰ ਦੇ ਪਿਆਰੇ ਹੋਣ ਕਰਕੇ ਖੁਰਾਟੇ ਮਾਰਦੇ ਰਹਿੰਦੇ ਹਨ, ਉਹ ਇਸ ਲਾਭ ਤੋਂ ਵਾਂਜੇ ਰਹਿ ਜਾਂਦੇ ਹਨ।

"ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ॥
ਜਿੰਨ੍ਾ ਨੈਣ ਨੀਂਦ੍ਰਾਵਲੇ ਤਿੰਨ੍ਾ ਮਿਲਣੁ ਕੁਆਉ ॥"
(ਸਲੋਕ ਫਰੀਦ ਜੀ, ੧੩੮੨-੨)

ਰਾਤ ਦੇ ਸਮੇਂ ਅਜਬ ਰਸ ਭਰੀ ਗੰਭੀਰ ਇਕਾਂਤ ਹੁੰਦੀ ਹੈ, ਜੋ ਇਕ ਦਰਿਆ ਦੀ ਤਰ੍ਹਾਂ ਹੈ, ਜਿਸਦੇ ਅੰਦਰ ਬੇ-ਸ਼ੁਮਾਰ ਰੂਹਾਨੀਅਤ ਦੇ ਜਵਾਹਿਰਾਤ ਭਰੇ ਪਏ ਹਨ। ਜੋ ਰਾਤਾਂ ਨੂੰ ਜਾਗਦਾ ਹੈ ਉਹਨਾਂ ਨਾਲ ਮਾਲਾ ਮਾਲ ਹੋ ਜਾਂਦਾ ਹੈ। ਉਸ ਵੇਲੇ ਨਾਮ ਦੇ ਕੀਰਤਨ ਦੀਆਂ ਅਰਸ਼ੀ ਧੁਨਾਂ ਬਿਨਾਂ ਦਾਮਾਂ ਤੋਂ ਸਾਧਕਾਂ ਨੂੰ ਸੁਣਾਈ ਦੇਂਦੀਆਂ ਹਨ। ਹਾਫ਼ਜ਼ ਸਾਹਿਬ ਜੀ ਵੀ ਇਹੋ ਫ਼ਰਮਾਂਦੇ ਹਨ ਕਿ ਸਵੇਰ ਵੇਲੇ ਦੀ ਇਬਾਦਤ ਤੇ ਰਾਤ ਭਰ ਉਸ ਮਾਲਕ ਦੇ ਵਿਛੋੜੇ ਭਰੀਆਂ ਆਹਵਾਂ ਪ੍ਰਮਾਰਥ ਦਾ ਖ਼ਜ਼ਾਨਾ ਪਾਵਣ ਦੀ ਕੁੰਜੀ ਹੈ (ਜ਼ਿਆਦਾ ਵਿਸਥਾਰ ਲਈ ਪਾਠਕ ਜਨ ਅੰਮ੍ਰਿਤ ਵੇਲੇ ਦਾ ਪ੍ਰਕਰਣ ਪੜ੍ਹਣ (ਪੰ: ੧੯)।

## ਆਸਨ

ਇਹ ਸਾਧਨ ਕਿਸ ਬੈਠਕ ਜਾਂ ਆਸਨ ਪੁਰ ਬੈਠਕੇ ਕੀਤੇ ਜਾਣ? ਬੈਠਣ ਲਈ ਅਨੇਕਾਂ ਆਸਨਾਂ ਦਾ ਹਠ ਯੋਗ ਵਿਚ ਜ਼ਿਕਰ ਆਇਆ ਹੈ, ਜਿਨ੍ਹਾਂ ਵਿਚੋਂ ਚਉਰਾਸੀ ਮਸ਼ਹੂਰ ਹਨ। ਇਹ ਕਈ ਤਰ੍ਹਾਂ ਕੀਤੇ ਜਾਂਦੇ ਹਨ। ਖੜੇ ਹੋਕੇ ਜ਼ਮੀਨ ਪੁਰ ਲੇਟਕੇ, ਉਲਟਾ ਹੋਕੇ ਅਰਥਾਤ ਸਿਰ ਤਲੇ ਤੇ ਪੈਰ ਉਪਰ ਕਰਕੇ। ਇਹ ਆਸਨ ਕਾਫ਼ੀ ਕਠਿਨ ਹਨ। ਇਹਨਾਂ ਦੇ ਆਪੋ ਆਪਣੇ ਫਲ ਹਨ। ਸੰਤ ਜਨ ਹਠ ਯੋਗ ਦੇ ਕਠਿਨ ਆਸਨ ਅਭਿਆਸ ਲਈ ਜ਼ਰੂਰੀ ਨਹੀਂ ਸਮਝਦੇ। ਅਸਾਂ ਦੇਖਣਾ ਇਹ ਹੈ ਕਿ ਸੌਖੇ ਤੋਂ ਸੌਖਾ ਆਸਨ ਕਿਹੜਾ ਹੈ, ਜੋ ਹਰ ਇਕ

ਗ੍ਰਿਹਸਤੀ ਬੱਚਾ ਬੁਢਾ ਜਵਾਨ ਸਭ ਕੋਈ ਬਿਨਾਂ ਮੁਸ਼ੱਕਤ ਦੇ ਕਰ ਸਕੇ।

ਰੂਹਾਨੀ ਸਾਧਨ ਲਈ ਪਹਿਲਾਂ ਸਾਨੂੰ ਸੁਚੇਤ ਹੋਣ ਦੀ ਲੋੜ ਹੈ। ਉਸ ਲਈ ਸਾਧਕ ਇਸ਼ਨਾਨ ਜਾਂ ਪੰਜ ਇਸ਼ਨਾਨਾ (ਦੋਨੋਂ ਹਥ, ਦੋਨੋਂ ਪੈਰ ਤੇ ਮੂੰਹ ਧੋ ਲਵੇ)(ਵਿਸਥਾਰ ਲਈ ਸੁਚ ਤੇ ਸੌਚ ਦੇ ਪ੍ਰਕਰਣ ਦੇਖੋ)ਫਿਰ ਫ਼ਰਸ਼ ਜਾਂ ਕਿਸੀ ਲਕੜੀ ਦੇ ਤਖ਼ਤਪੋਸ਼ ਪਰ ਚੌਂਕੜੀ ਮਾਰਕੇ ਸਿਧਾ ਬੈਠ ਜਾਵੇ ਤਾਂ ਜੋ ਮੇਰ ਦੰਡ (ਕਮਰ ਦੀ ਰੀੜ੍ਹ ਦੀ ਹਡੀ) ਸਿਧਾ ਰਹੇ, ਆਕੜ ਕੇ ਨਾ ਬੈਠੇ ਤੇ ਨਾ ਹੀ ਕਿਸੀ ਚੀਜ਼ ਦਾ ਸਹਾਰਾ ਲੈਕੇ ਬੈਠੇ। ਮਤਲਬ ਇਹ ਹੈ ਕਿ ਸਾਧਕ ਨੂੰ ਇਸ ਤਰ੍ਹਾਂ ਦੇਰ ਤੀਕ ਬੈਠੇ ਰਹਿਣ ਵਿਚ ਤਕਲੀਫ ਨਾ ਹੋਵੇ ਤੇ ਸਾਧਨ ਕਰਦੇ ਹੋਏ ਨੀਂਦ ਵੀ ਨਾ ਆ ਜਾਵੇ। ਇਹ ਸਹਜ ਆਸਨ ਹੈ,ਜਿਸ ਪੁਰ ਬੈਠਕੇ ਰੂਹਾਨੀ ਸਾਧਨਾਂ ਦਾ ਅਭਿਆਸ ਕੀਤਾ ਜਾਂਦਾ ਹੈ। ਪਹਿਲਾਂ ਜਿਸਮ ਦਾ ਆਸਨ ਅਡੋਲ ਲਗਾਕੇ ਫਿਰ ਰੂਹ ਦਾ ਆਸਨ ਉਸਦੀ ਬੈਠਕ (ਤੀਸਰੇ ਤਿਲ ਜਾਂ ਨੁਕਤਾ ਸਵੈਦਾ) ਪੁਰ ਜੋ ਦੋ ਅੱਖਾਂ ਦੇ ਪਿਛੇ ਦੋਹਾਂ ਭਰਵਟਿਆਂ ਦੇ ਦਰਮਿਆਨ ਹੈ, ਕਾਇਮ ਕੀਤਾ ਜਾਂਦਾ ਹੈ ਐਸੇ ਆਸਨ ਪੁਰ ਦ੍ਰਿੜ੍ਹ ਹੋਕੇ ਬੈਠਕੇ ਸਾਧਨ ਕਰਨ ਨਾਲ ਮਨ ਦੀਆਂ ਸਭ ਕਲਪਣਾਂ ਮਿਟ ਜਾਂਦੀਆਂ ਹਨ।

"ਮਨੁ ਦ੍ਰਿੜੁ ਕਰਿ ਆਸਣਿ ਬੈਸੁ ਜੋਗੀ ਤਾ ਤੇਰੀ ਕਲਪਣਾ ਜਾਈ ॥"
(ਰਾਮਕਲੀ ਮ: ੩, ੯੦੮-੧੪)

ਇਸ ਆਸਨ ਪੁਰ ਬੈਠਕੇ ਸਿਮਰਨ ਦਾ ਸਾਧਨ ਕਰਨ ਨਾਲ ਰੂਹ, ਜੋ ਜਿਸਮ ਦੇ ਲੂੰ ਲੂੰ ਵਿਚ ਰਚੀ ਹੋਈ ਹੈ, ਸਿਮਟ ਕੇ ਅੱਖਾਂ ਦੇ ਪਿਛੇ ਆ ਜਾਂਦੀ ਹੈ ਤੇ ਜੜ ਤੋਂ ਚੇਤਨ ਵਖ ਹੋ ਜਾਂਦਾ ਹੈ। ਫਿਰ ਅੰਤਰਮੁਖ ਧਿਆਨ ਦਾ ਆਸਨ ਕਰੇ। ਧਿਆਨ ਦੇ ਪ੍ਰਗਟ ਹੋ ਜਾਣ ਪੁਰ ਉਸ ਵਿਚ ਆਪਣੀ ਤਵੱਜੋ ਲਗਾ ਦੇਵੇ ਉਥੇ ਨਾਮ ਧੁਨਿ ਦਾ ਜਾਗਣਾ ਅਵਸ਼ ਕਰਕੇ ਹੋ ਜਾਂਦਾ ਹੈ। ਗੁਰੂ ਨਾਨਕ ਸਾਹਿਬ ਜੀ ਫ਼ਰਮਾਂਦੇ ਹਨ ਕਿ ਜਦ ਧਿਆਨ ਰੂਪ ਹੋਕੇ ਆਸਨ ਨੂੰ ਦ੍ਰਿੜ ਕਰ ਲਵੇ ਤਾਂ ਸਚੇ ਨਾਮ ਵਿਚ ਤਾੜੀ ਲਗ ਜਾਂਦੀ ਹੈ।

"ਧਿਆਨ ਰੂਪਿ ਹੋਇ ਆਸਣੁ ਪਾਵੈ ॥
ਸਚਿ ਨਾਮਿ ਤਾੜੀ ਚਿਤੁ ਲਾਵੈ ॥" (ਰਾਮਕਲੀ ਮ: ੧, ੯੭੭-੧੭)

(ਜ਼ਿਆਦਾ ਵਿਸਥਾਰ ਲਈ ਪਾਠਕ ਜਨ ਆਸਨ ਦਾ ਪ੍ਰਕਰਣ ਪੰ: ੮੯ ਪੁਰ ਪੜ੍ਹ ਲੈਣ)।

## ਜੀਉਂਦੇ ਜੀ ਮਰਨਾ

ਸੁਰਤ ਸ਼ਬਦ ਯੋਗ ਦੀ ਕਮਾਈ ਦਵਾਰਾ ਜਿਸਮ ਦੀ ਸਭ ਸਤਿਆ ਰੂਹ ਦੇ ਅਸਥਾਨ ਪੁਰ ਜੋ ਅੱਖਾਂ ਦੇ ਪਿਛੇ ਹੈ, ਸਿਮਟ ਕੇ ਸ਼ਬਦ ਧੁਨਿ ਦੇ ਆਸਰੇ

ਉਪਰਲੇ ਮੰਡਲਾਂ ਪੁਰ ਆ ਜਾਂਦੀ ਹੈ। ਜਦ ਸਥੂਲ ਜਿਸਮ ਤੋਂ ਚੇਤਨ ਸਤਿਆ ਵਖ ਹੋ ਜਾਏ ਤਾਂ ਉਸਨੂੰ 'ਜੀਂਵਦੇ ਜੀ ਮਰਨਾ' ਕਿਹਾ ਜਾਂਦਾ ਹੈ। ਜੋ ਸੰਤਾਂ ਦੀ ਹਦਾਇਤ ਪਾਕੇ ਅਭਿਆਸ ਕਰਦੇ ਹਨ ਉਹ ਹਰ ਰੋਜ਼ ਜੀਂਵਦੇ ਜੀ ਮਰਕੇ ਆਪਣੀ ਮਰਜ਼ੀ ਅਨੁਸਾਰ ਇਸ ਦੇਸ਼ ਤੋਂ ਪਾਰ ਸੂਖਮ ਮੰਡਲਾਂ ਵਿਚ ਜਾਣ ਤੇ ਮੁੜ ਉਨ੍ਹਾਂ ਤੋਂ ਵਾਪਸ ਆਵਣ ਦਾ ਤਜਰਬਾ ਕਰਦੇ ਹਨ। ਸੁਰਤ ਸ਼ਬਦ ਯੋਗ ਦਾ ਅਭਿਆਸੀ ਜਿਸਮ ਨੂੰ ਉਸੀ ਤਰ੍ਹਾਂ ਛੱਡ ਜਾਂਦਾ ਹੈ, ਜਿਸ ਤਰ੍ਹਾਂ ਮਰਨ ਦੇ ਸਮੇਂ ਰੂਹ ਜਿਸਮ ਨੂੰ ਛਡਦੀ ਹੈ। ਫ਼ਰਕ ਕੇਵਲ ਇਹ ਹੁੰਦਾ ਹੈ ਕਿ ਮੌਤ ਸਮੇਂ ਪ੍ਰਾਣ ਵੀ ਨਾਲ ਸਿਮਟ ਜਾਂਦੇ ਹਨ ਪਰ ਇਸ ਵਿਚ ਪ੍ਰਾਣਾਂ ਨੂੰ ਛੇੜਿਆ ਨਹੀਂ ਜਾਂਦਾ ਤੇ ਅਭਿਆਸੀ ਜਿਸਮ ਦੇ ਸੰਬੰਧ ਨੂੰ,ਜਿਸਨੂੰ ਅੰਜੀਲ ਵਿਚ Silver cord ਕਰਕੇ ਵਰਨਣ ਕੀਤਾ ਹੈ ਤੇ ਜੋ ਮੌਤ ਦੇ ਸਮੇਂ ਟੁਟ ਜਾਂਦਾ ਹੈ, ਤੋੜ ਨਹੀਂ ਜਾਂਦਾ ਇਸ ਕਰਕੇ ਅਭਿਆਸੀ ਆਪਣੀ ਮਰਜ਼ੀ ਨਾਲ ਸੂਖਮ,ਕਾਰਨ ਤੇ ਉਸਤੋਂ ਪਾਰ ਆ ਜਾ ਸਕਦਾ ਹੈ ਤੇ ਉਹਨਾਂ ਮੰਡਲਾਂ ਦੇ ਹਾਲਾਤ ਤੋਂ ਜਿਥੋਂ ਤੀਕ ਉਸਦੀ ਰੂਹ ਸਫ਼ਰ ਕਰਦੀ ਹੈ,ਪੂਰੀ ਤਰ੍ਹਾਂ ਵਾਕਫ਼ ਹੋ ਜਾਂਦਾ ਹੈ। ਇਸ ਯੋਗ ਦੀ ਕਮਾਈ ਦਾ ਇਹ ਫ਼ਾਇਦਾ ਹੈ ਕਿ ਅਭਿਆਸੀ ਮੌਤ ਦੇ ਦਰਵਾਜ਼ਿਓਂ ਖ਼ੁਸ਼ੀ-ਖ਼ੁਸ਼ੀ ਲੰਘਕੇ ਜਾਂਦਾ ਹੈ ਤੇ ਮੌਤ ਪੁਰ ਇਕ ਤਰ੍ਹਾਂ ਫ਼ਤੇ ਪਾ ਲੈਂਦਾ ਹੈ। ਇਹ ਕੋਈ ਜ਼ਬਾਨੀ ਜਮਾਂ ਖ਼ਰਚ ਜਾਂ ਧਰਮ ਪੁਸਤਕਾਂ ਵਿਚ ਕੇਵਲ ਲਿਖੇ ਲਿਖਾਏ ਅਫ਼ਸਾਨੇ ਨਹੀਂ। ਇਸ ਗਤੀ ਦਾ ਸੰਤਾਂ ਨੇ ਤਜਰਬਾ ਕੀਤਾ ਹੈ ਤੇ ਜੋ ਉਨ੍ਹਾਂ ਪਾਸ ਜਾਕੇ ਇਸਦਾ ਤਜਰਬਾ ਕਰਨਾ ਚਾਹੇ ਕਰ ਸਕਦਾ ਹੈ।

ਜੇਕਰ ਆਦਮੀ ਮੌਤ ਤੋਂ ਪਹਿਲਾਂ ਇਸ ਜੁਗਤੀ ਦੀ ਕਮਾਈ ਨਾਲ ਆਪਣੀ ਮਰਜ਼ੀ ਨਾਲ ਰੂਹ ਨੂੰ ਸਮੇਟਣਾ ਸਿਖ ਜਾਏ ਤਾਂ ਮੌਤ ਦਾ ਡਰ ਜਾਂਦਾ ਰਹਿੰਦਾ ਹੈ। ਸੰਤ ਮਹਾਤਮਾਂ ਇਸ ਤਾਲੀਮ ਦੀ ਮਹਿਮਾਂ ਗਾਂਦੇ ਰਹੇ। ਦਾਦੂ ਸਾਹਿਬ ਉਪਦੇਸ਼ ਦੇਂਦੇ ਹਨ:–

"ਦਾਦੂ ਪਹਿਲੇ ਮਰ ਰਹੋ ਪਾਛੇ ਮਰੇ ਸਭ ਕੋਇ ॥"

ਕੁਰਾਨ ਸ਼ਰੀਫ਼ ਵਿਚ ਵੀ ਇਸਦਾ ਜ਼ਿਕਰ ਆਇਆ ਹੈ"ਮੌਤੂ ਕਬਲੰਤਾ ਮੌਤੂ" ਅਰਥਾਤ ਮੌਤ ਥੀਂ ਪਹਿਲਾਂ ਮਰੋ। ਇਸਦੇ ਅਰਥ ਆਤਮਘਾਤ ਕਰਨ ਦੇ ਨਹੀਂ ਹਨ। ਸਾਧਾਰਨ ਮੌਤ ਦੇ ਵਕਤ ਸਭ ਕੋਈ ਬੇਵਸੀ ਦੀ ਹਾਲਤ ਵਿਚ ਇਸ ਦੇਹ ਨੂੰ ਛਡਕੇ ਉਪਰਲੇ ਮੰਡਲਾਂ ਪੁਰ ਜਾਂਦੇ ਹਨ, ਪਰ ਗੁਰੂ ਨਾਨਕ ਸਾਹਿਬ ਇਸ ਪੁਰ ਜ਼ੋਰ ਦੇਂਦੇ ਹਨ ਕਿ ਜਿਥੇ ਮਰ ਕੇ ਜਾਣਾ ਹੈ ਉਥੇ ਜੀਉਂਦੇ ਜੀ ਮਰ ਕੇ ਜਾਓ ਤੇ ਐਸੇ ਯੋਗ ਦੀ ਕਮਾਈ ਕਰੋ ਜਿਸ ਕਰਕੇ ਤੁਸੀਂ ਮੌਤ ਦੀ ਘਾਟੀ ਨੂੰ ਜੀਉਂਦੇ ਜੀ ਲੰਘ ਜਾਓ।

"ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ ॥"

(ਸਿਰੀ ਰਾਗੁ ਮ: ੧, ੨੧-੧)

"ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥"

(ਸੂਹੀ ਮ: ੧, ੭੩੦-੧੯)

ਇਹ ਜੀਵੰਦਿਆਂ ਜੀ ਮਰਣ ਦੀ ਜੁਗਤੀ ਐਸੀ ਨਹੀਂ, ਜਿਸ ਕਰਕੇ ਆਦਮੀ ਕਬਰ ਜਾਂ ਸ਼ਮਸ਼ਾਨ ਵਿਚ ਪਹੁੰਚੇ। ਜਿਸ ਮਰਨੇ ਤੋਂ ਦੁਨੀਆਂ ਡਰਦੀ ਹੈ ਤੇ ਜੀਵਣਾ ਲੋਚਦੀ ਹੈ ਅਭਿਆਸੀ ਗੁਰੂ ਕਿਰਪਾ ਦੁਵਾਰਾ ਇਸ ਜੁਗਤੀ ਦੀ ਕਮਾਈ ਦੇ ਪ੍ਰਤਾਪ ਕਰਕੇ ਜੀਵਣ ਮਰਣ ਨੂੰ ਸਮ ਕਰਕੇ ਵੇਖਦਾ ਹੈ ਤੇ ਐਸੇ ਮਰਨੇ ਕਰਕੇ ਅਮਰ ਜੀਵਨ ਨੂੰ ਪ੍ਰਾਪਤ ਹੁੰਦਾ ਹੈ।

"ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ ॥
ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ ॥
ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ ॥"

(ਬਿਹਾਗੜਾ ਵਾਰ ਮ: ੩, ੫੫੫-੫)

ਬ੍ਰਹਮੰਡ ਦੇ ਨਮੂਨੇ ਪੁਰ ਮਾਲਕ ਨੇ ਇਨਸਾਨ ਨੂੰ ਤਿੰਨ ਜਿਸਮ ਬਖ਼ਸ਼ੇ ਹਨ, ਅਸਥੂਲ, ਸੂਖ਼ਮ ਤੇ ਕਾਰਨ, ਤਾਂ ਜੋ ਉਹ ਜਦ ਚਾਹੇ ਇਸ ਅਸਥੂਲ ਜਿਸਮ ਵਿਚ ਅਸਥੂਲ ਇੰਦਰਿਆਂ ਦਵਾਰਾ ਇਸ ਅਸਥੂਲ ਦੁਨੀਆਂ ਵਿਚ ਵਿਚਰੇ ਤੇ ਜਦ ਚਾਹੇ ਇਸ ਦੇਹ ਤੋਂ ਚੇਤਨ ਸਤਿਆ ਨੂੰ ਸਮੇਟਕੇ ਇਸ ਅਸਥੂਲ ਕੋਟ ਨੂੰ ਉਤਾਰ ਦੇਵੇ ਤੇ ਸੂਖਮ ਦੇਹ ਤੇ ਸੂਖਮ ਇੰਦਰਿਆਂ ਦੁਵਾਰਾ ਸੂਖਮ ਦੇਸ (Astral plane) ਵਿਚ ਸਫ਼ਰ ਕਰ ਸਕੇ। ਇਸੀ ਤਰ੍ਹਾਂ ਸੂਖਮ ਦੇਹ ਦਾ ਕੋਟ ਛਡਕੇ ਕਾਰਨ ਦੇਹ ਤੇ ਕਾਰਨ ਇੰਦਰਿਆਂ ਦੁਵਾਰਾ ਕਾਰਨ ਦੇਸ ਦਾ ਤਜਰਬਾ ਕਰ ਸਕੇ। ਇਸੀ ਤਰ੍ਹਾਂ ਉਨ੍ਹਾਂ ਤਿੰਨਾਂ ਤੋਂ ਪਾਰ ਵੀ ਜਾ ਸਕੇ। ਸਾਧਕ ਇਸ ਜੁਗਤੀ ਦੁਵਾਰਾ ਰੂਹ ਨੂੰ ਸਮੇਟ ਕੇ ਉਪਰਲੇ ਦੇਸਾਂ ਦਾ ਹੋਸ਼ ਨਾਲ ਤਜਰਬਾ ਕਰ ਸਕਦਾ ਹੈ।

ਸਾਨੂੰ ਅਸਥੂਲ ਦੇਹ ਨੂੰ ਛਡਣ ਤੋਂ ਡਰਨਾ ਨਹੀਂ ਚਾਹੀਦਾ, ਕਿਉਂ ਜੋ ਸਾਡੇ ਪਾਸ ਇਸਤੋਂ ਬਿਨਾਂ ਹੋਰ ਜਿਸਮ ਵੀ ਹਨ। ਮੌਲਾਨਾ ਰੂਮ ਸਾਹਿਬ ਫ਼ਰਮਾਂਦੇ ਹਨ।

ہاں تو ئی کہ بے بدن داری بدن    پس مترس از جسم و جاں بیروں شدن

ਇਸ ਮੌਤ ਦੇ ਦਰਵਾਜ਼ਿਆਂ (Gates of death) ਤੋਂ ਪਾਰ ਜਾਣ ਤੇ ਇਸ ਤਰ੍ਹਾਂ ਮੌਤ ਪੁਰ ਫ਼ਤ੍ਹੇ ਪਾਣ ਦਾ ਵੱਲ ਸਤਿਗੁਰ ਦਸਦਾ ਹੈ ਜਿਸ ਕਰਕੇ ਸਾਧਕ ਸਚ ਮੁਚ ਮੌਤ ਦੇ ਦਰਵਾਜ਼ੇ ਤੋਂ ਲੰਘਕੇ ਉਸਤੋਂ ਪਾਰ ਦੇਸਾਂ ਦੀ ਯਾਤਰਾ ਕਰਦਾ ਹੈ ਤੇ ਵਾਪਸ ਇਸ ਦੇਹ ਵਿਚ ਪਰਵੇਸ਼ ਕਰਦਾਹੈ। ਇਸਤਰ੍ਹਾਂ ਕਰਦਾ ਹੋਇਆ ਸੁਰ-ਜੀਤ ਰਹਿੰਦਾ ਹੈ ਤੇ ਜੋ ਜੋ ਨਜ਼ਾਰੇ ਉਨ੍ਹਾਂ ਦੇਸਾਂ ਵਿਚ ਦੇਖਦਾ ਹੈ ਉਹ ਯਾਦ ਰਖਦਾ

ਹੈ। ਐਸੀ ਮੌਤ ਦੇ ਸਮੇਂ ਦੀ ਬਾਬਤ ਸੇਂਟ ਪਲੂਟਾਰਕ (Saint Plutarch) ਜੀ ਦਸਦੇ ਹਨ ਕਿ ਮੌਤ ਦੇ ਵਕਤ ਰੂਹ ਉਹ ਨਜ਼ਾਰੇ ਵੇਖਦੀ ਹੈ ਜੋ ਇਕ ਅਭਿਆਸੀ ਰੂਹ ਸਤਿਗੁਰ ਤੋਂ ਦੀਖਸ਼ਤ ਹੋਕੇ ਉਪਰਲੇ ਮੰਡਲਾਂ ਵਿਚ ਪ੍ਰਵੇਸ਼ ਕਰਕੇ ਵੇਖਦੀ ਹੈ।

"At the moment of death the Soul experiences the same impressions, passes through the same process as experienced by those who are initiated into the Great mysteries."

ਰੂਹ ਚੇਤਨ ਹੈ, ਉਸਦਾ ਧਾਮ ਅਧਰ ਵਿਚ ਹੈ, ਜਿਥੇ ਇਹ ਧਰ (ਦੁਨੀਆਂ) ਨਹੀਂ। ਜਦ ਤੀਕ ਜੀਂਵਦੇ ਜੀ ਇਹ ਸਚਾ ਮਰਨਾ ਨਸੀਬ ਨਹੀਂ ਹੁੰਦਾ, ਜਨਮ ਮਰਨ ਮੁਕ ਨਹੀਂ ਸਕਦਾ।

ਜੀਵਤ ਮਿਰਤਕ ਦੀ ਗਤੀ ਸਤਿਗੁਰ ਦਵਾਰਾ ਗੁਰਮੁਖ ਹੋਕੇ ਪ੍ਰਾਪਤ ਹੁੰਦੀ ਹੈ। ਇਸ ਦਵਾਰਾ ਉਹ ਆਪਣੇ ਆਪਨੂੰ ਪਛਾਣਦਾ ਹੈ ਤੇ ਉਸਦਾ ਮਨ ਮੰਨ ਜਾਂਦਾ ਹੈ।

"ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪੁ ਪਛਾਣੈ ॥
ਗੁਰਪਰਸਾਦੀ ਜੀਵਤੁ ਮਰੈ ਤਾ ਮਨ ਹੀ ਤੇ ਮਨੁ ਮਾਨੈ ॥

(ਸੋਰਠਿ ਵਾਰ ਮ: ੩, ੬੪੭-੨)

ਜੀਵਤ ਜੀ ਮਰਨੇ ਕਰਕੇ ਅਭਿਆਸੀ ਪ੍ਰਭੂ ਨੂੰ ਬੁੱਝ ਲੈਂਦਾ ਹੈ ਤੇ ਉਹ ਉਸਦੀ ਦਰਗਹ ਵਿਚ ਪਰਵਾਨ ਹੋ ਜਾਂਦਾ ਹੈ।

"ਜੀਵਤ ਮਰੈ ਬੁਝੈ ਪ੍ਰਭੁ ਸੋਇ ॥ ਤਿਸੁ ਜਨ ਕਰਮਿ ਪਰਾਪਤਿ ਹੋਇ ॥"

(ਸੂਹੀ ਮ: ੫, ੭੪੧-੮)

(ਇਸ ਵਿਸ਼ੇ ਦਾ ਵਿਸਥਾਰ ਪੂਰਵਕ ਵਰਨਣ ਪਾਠਕ ਜਨਾਂ ਲਈ 'ਜੀਉਂਦੇ ਮਰਨ' ਦੇ ਪ੍ਰਕਰਣ ਵਿਚ ਦਿਤਾ ਗਿਆ ਹੈ)

## ਸੇਵਾ

ਉਪਰ ਲਿਖੀ ਗਤੀ ਦੀ ਪ੍ਰਾਪਤੀ ਕੇਵਲ ਪੂਰੇ ਗੁਰੂ ਦੀ ਬਖ਼ਸ਼ਸ਼ ਹੈ ਤੇ ਉਸਦੇ ਸੇਵਣ ਤੋਂ ਹੀ ਹਾਸਲ ਹੋ ਸ਼ਕਦੀ ਹੈ। ਕਿਸੀ ਦੇ ਹੁਕਮ ਦੀ ਪਾਲਨਾ ਕਰਨਾ, ਉਸਦਾ ਕਦੇ ਉਲੰਘਨ ਨਾ ਕਰਨਾ ਤੇ ਉਸਦੀ ਮਾਨ ਪ੍ਰਤਿਸ਼ਟਾ ਤੇ ਪੂਜਾ ਕਰਨੀ, ਲੋੜਵੰਦਾਂ ਅਨਾਥਾਂ ਪੁਰ ਦਇਆ ਦੇ ਭਾਵ ਕਰਕੇ ਉਨ੍ਹਾਂ ਦੀ ਸਹਾਇਤਾ ਕਰਨੀ, ਸਭ ਸੇਵਣ ਵਿਚ ਆ ਜਾਂਦੇ ਹਨ। ਸੇਵਣ ਵਾਲਾ ਸੇਵਕ ਤੋਂ ਸੁਆਮੀ ਬਣ ਜਾਂਦਾ ਹੈ। ਜੋ ਸੇਵਾ ਕਰਦਾ ਹੈ ਉਹ ਅਜੇਹੀ ਪਦਵੀ ਨੂੰ ਪਾ ਜਾਂਦਾ ਹੈ ਕਿ ਇਕ ਦਿਨ ਦੁਨੀਆਂ ਉਸਦੀ ਸੇਵਾ ਵਿਚ ਹਾਜ਼ਰ ਰਹਿੰਦੀ ਹੈ। ਸੇਵਾ ਕਰਨ ਵਾਲੇ

ਨੂੰ ਹਮੇਸ਼ਾਂ ਮਾਣ ਮਿਲਦਾ ਹੈ।

"ਜਿਨਿ ਸੇਵਿਆ ਤਿਨਿ ਪਾਇਆ ਮਾਨੁ" (ਜਪੁਜੀ, ੨-੭)

هر که خدمت کرد او مخدوم شد

ਸੇਵਾ ਕਰਨਾ ਸਭ ਕਰਨੀਆਂ ਦਾ ਸਾਰ ਹੈ। ਜੋ ਸੇਵਾ ਤੋਂ ਖ਼ਾਲੀ ਹਨ ਉਹ ਕਦਾਚਿਤ ਫਲ ਦੀ ਪਰਾਪਤੀ ਨਹੀਂ ਕਰ ਸਕਦੇ। ਸਭ ਭੇਖ ਇਸ ਤੋਂ ਬਿਨਾਂ ਕਿਸੀ ਕੰਮ ਦੇ ਨਹੀਂ।

"ਜੰਗਮ ਜੋਧ ਜਤੀ ਸੰਨਿਆਸੀ ਗੁਰਿ ਪੂਰੈ ਵੀਚਾਰੀ ॥
ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ ॥"
(ਮਾਰੂ ਮ: ੧, ੯੯੨-੬)

ਸੇਵਾ ਚਾਰ ਪ੍ਰਕਾਰ ਦੀ ਹੈ। ਤਨ ਦੀ, ਧਨ ਦੀ, ਮਨ ਦੀ ਤੇ ਸੁਰਤ ਦੀ। ਮਾਲਕ ਜਾਂ ਮਾਲਕ ਰੂਪ ਗੁਰੂ ਦੀ ਸੇਵਾ ਮੁਖ ਕਰਕੇ ਹੈ ਤੇ ਫਿਰ ਮਾਲਕ ਦੀ ਪੈਦਾ ਕੀਤੀ ਸ੍ਰਿਸ਼ਟੀ ਦੀ ਸੇਵਾ ਆ ਜਾਂਦੀ ਹੈ। ਹਰੀ ਦੇ ਦਾਸਾਂ ਦੇ ਦਰ ਤੇ ਹਰ ਪ੍ਰਕਾਰ ਦੀ ਸੇਵਾ (ਪਾਣੀ ਢੋਣਾ, ਪਖਾ ਫੇਰਨਾ, ਚੱਕੀ ਪੀਸਣਾ ਤੇ ਝਾੜੂ ਆਦਿ ਕਰਨਾ) ਕਰਨੀ, ਨਿਹਾਲ ਹੋਣ ਦਾ ਕਾਰਨ ਹੈ। ਦੁਨੀਆਂ ਦੇ ਰਾਜ ਮਿਲਖ ਤੇ ਸਿਕਦਾਰੀਆਂ ਉਸਦੀ ਬਰਾਬਰੀ ਨਹੀਂ ਕਰ ਸਕਦੀਆਂ। ਗੁਰੂ ਅਰਜਨ ਸਾਹਿਬ ਇਸ ਵਿਸ਼ੇ ਪੁਰ ਬੜਾ ਜ਼ੋਰ ਦੇਕੇ ਫ਼ਰਮਾਂਦੇ ਹਨ।

"ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ ॥
ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ ॥" (ਬਿ: ਮ:੫,੮੧੧-੧੫)

"ਤਿਸੁ ਗੁਰ ਕਉ ਝੂਲਾਵਉ ਪਾਖਾ ॥ ਮਹਾ ਅਗਨਿ ਤੇ ਹਾਥੁ ਦੇ ਰਾਖਾ ॥
ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਣੀ ॥ ਜਿਸੁ ਗੁਰ ਤੇ ਅਕਲ ਗਤਿ ਜਾਣੀ ॥
ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ ॥ ਜਿਸੁ ਪਰਸਾਦਿ ਵੈਰੀ ਸਭ ਮੀਤ ॥"
(ਗਉੜੀ ਮ: ੫, ੨੩੯-੧੮)

ਸੇਵਾ ਕੀਤੀ ਤਦ ਹੀ ਸਫਲ ਹੁੰਦੀ ਹੈ, ਜੇਕਰ ਉਹ ਅੰਦਰੋਂ ਮਨ ਕਰਕੇ ਕੀਤੀ ਜਾਏ। ਗੁਰੂ ਦੀ ਸੇਵਾ ਤਨ ਤੇ ਮਨ ਕਰਕੇ ਕਰਨ ਨਾਲ ਉਸਦੇ ਦਿਲ ਦੇ ਨਾਲ ਦਿਲ ਨੂੰ ਰਾਹ ਬਣ ਜਾਵੇਗਾ। ਗੁਰੂ ਹਰਿ ਨਾਮ ਦਾ ਪੁੰਜ ਹੈ, ਉਹ ਅਚਿੰਤ ਸਾਡੇ ਅੰਦਰ ਆ ਵਸੇਗਾ।

"ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ ॥
ਨਾਮੁ ਪਦਾਰਥੁ ਪਾਈਐ ਅਚਿੰਤੁ ਵਸੈ ਮਨਿ ਆਇ ॥"
(ਬਿਹਾਗੜੇ ਕੀ ਵਾਰ ਮ: ੩, ੫੫੨-੬)

ਕਿਸੀ ਐਸੀ ਪੂਰਨ ਹਸਤੀ ਦੀ ਸੇਵਾ ਕਰੋ, ਜੋ ਤੁਹਾਡੀ ਘਾਲ ਨੂੰ ਬਿਰਥਾ ਨਾ ਗਵਾਵੇ ਤੇ ਅੰਤਰਗਤੀ ਨੂੰ ਜਾਣੇ। ਜਦ ਐਸੀ ਹਸਤੀ ਦਾ ਮੇਲ ਹੋਵੇ

ਤਾਂ ਉਸ ਗੁਰਦੇਵ ਦੀ, ਜੋ ਅਕਾਲ ਦੀ ਮੂਰਤ ਹੈ, ਪੂਜਾ ਕਰੋ ।

"ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾਕੀ ਕਰਿ ਮਨ ਸੇਵਾ ॥
ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ ॥"
(ਸੋਰਠਿ ਮ: ੫, ੬੧੪-੧੨)

ਜੇਕਰ ਕਿਸੀ ਨੂੰ ਗੁਰੂ ਦੇ ਦਰ ਪੁਰ ਪੁਜਣ ਦਾ ਸੁਭਾਗ ਪ੍ਰਾਪਤ ਹੋ ਜਾਏ ਤਾਂ ਉਸਦੀ ਆਗਿਆ ਨੂੰ ਉਹ ਮਨੋਂ ਹੋਕੇ ਕਬੂਲ ਕਰੇ, ਕਿਉਂ ਜੋ ਜਿਧਰ ਮਨ ਜਾਵੇਗਾ ਉਧਰ ਹੀ ਤਨ ਵੀ ਘਸੀਟਿਆ ਜਾਵੇਗਾ, ਸਦਾ ਨਿਰਮਾਨ ਹੋਕੇ ਹਰਿਨਾਮ ਨੂੰ ਚਿਤਾਰੇ, ਮਨ ਨੂੰ ਗੁਰੂ ਦੇ ਪਾਸ ਵੇਚ ਹੀ ਦੇਵੇ, ਜੋ ਕੁਛ ਸੋਚੇ ਗੁਰੂ ਦੁਵਾਰੇ ਹੀ ਸੋਚੇ, ਆਪਣੀਆਂ ਯੁਕਤੀਆਂ ਤੇ ਦਲੀਲਾਂ ਨੂੰ ਉਕਾ ਛੱਡ ਹੀ ਦੇਵੇ । ਐਸੇ ਸੇਵਕ ਦੇ ਸਭ ਕਾਰਜ ਰਾਸ ਹੋ ਜਾਂਦੇ ਹਨ । ਤਨ, ਮਨ ਤੇ ਧਨ ਦੀ ਸੇਵਾ ਤੋਂ ਵਧੀਕ ਇਕ ਹੋਰ ਸੇਵਾ ਵੀ ਹੈ, ਜਿਸ ਨੂੰ ਸੁਰਤ ਦੀ ਸੇਵਾ ਆਖਦੇ ਹਨ । ਸੁਰਤ ਦੀ ਸੇਵਾ, ਸੁਰਤ ਦਾ ਤਨ ਦੇ ਲੂੰ ਲੂੰ ਵਿਚੋਂ ਨਿਕਲਕੇ ਅੰਤਰਮੁਖ ਸ਼ਬਦ (ਦੇਖੋ ਸ਼ਬਦ ਦਾ ਪ੍ਰਕਰਣ, ਭਾਗ ੧) ਨਾਲ ਜੁੜਣ ਦਾ ਨਾਮ ਹੈ । ਸੁਰਤ ਦੀ ਸੇਵਾ ਭਗਤੀ ਹੈ, ਜਿਸ ਕਰਕੇ ਅੰਦਰੋਂ ਆਪਾ ਭਾਉ ਮਿਟ ਜਾਂਦਾ ਹੈ ।

ਘਰਾਂ ਬਾਰਾਂ, ਕੌਮਾਂ ਮੁਲਕਾਂ ਦੀ ਸੇਵਾ ਹਛੀ ਚੀਜ਼ ਹੈ, ਪਰ ਇਹ ਸਾਡੇ ਬੰਧਨ ਵਿਚ ਫਸਣ ਦਾ ਕਾਰਨ ਬਣਦੀਆਂ ਹਨ (ਦੇਖੋ ਭਗਤੀ ਦਾ ਪ੍ਰਕਰਣ) ਗੁਰੂ ਦੀ ਸੇਵਾ ਸਭ ਤੋਂ ਉਚੀ ਤੇ ਸੁਚੀ ਹੈ, ਕਿਉਂ ਜੋ ਉਹ ਸਭ ਬੰਧਨਾਂ ਤੋਂ ਰਹਿਤ ਹੈ ਤੇ ਮਾਲਕ ਦਾ ਦੇਹਧਾਰੀ ਪ੍ਰੇਮ ਹੈ । ਉਸਦੀ ਸੇਵਾ ਕਰਕੇ ਅਸੀਂ ਵੀ ਬੰਧਨਾਂ ਤੋਂ ਮੁਕਤ ਹੋ ਜਾਂਦੇ ਹਾਂ ।

"ਮੁਕਤੇ ਸੇਵੇ ਮੁਕਤਾ ਹੋਵੈ ॥"
(ਮਾਝ ਮ: ੩, ੧੧੬-੧੨)

ਤੇ ਮਾਲਕ ਦੀ ਸਚੀ ਮੁਹੱਬਤ ਸਾਡੇ ਅੰਦਰ ਜਾਗ ਉਠਦੀ ਹੈ । ਮਾਲਕ ਦੀ ਮੁਹੱਬਤ ਹੋਣ ਕਰਕੇ ਉਸਦੇ ਪੈਦਾ ਕੀਤੇ ਸਭ ਜੀਆ ਜੰਤ ਲਈ ਦਿਲੋਂ ਪਿਆਰ ਜਾਗ ਉਠਦਾ ਹੈ ਤੇ ਮਾਲਕ ਦੇ ਪਿਤਾ ਹੋਣ ਦਾ ਭਾਵ (Fatherhood of God) ਤੇ ਮਨੁਸ਼ ਮਾਤ੍ਰ ਦਾ ਭ੍ਰਾਤਰੀ ਭਾਵ (Brotherhood of man) ਬਣ ਜਾਂਦਾ ਹੈ । ਸਤਿਗੁਰੂ ਦੀ ਸੇਵਾ ਕਰਨ ਕਰਕੇ ਮਾਲਕ ਨਾਲ ਤੇ ਉਸਦੀ ਸਭ ਪੈਦਾਇਸ਼ ਨਾਲ ਪ੍ਰੇਮ ਹੋ ਜਾਂਦਾ ਹੈ । ਸਤਿਗੁਰ ਦੀ ਸੇਵਾ ਤੋਂ ਚਾਰ ਪਦਾਰਥ (ਧਰਮ, ਅਰਥ, ਕਾਮ ਤੇ ਮੋਖਸ਼) ਸਹਿਜ ਹੀ ਮਿਲ ਜਾਂਦੇ ਹਨ । ਸਭ ਸੰਸਾਰਕ ਤੇ ਪ੍ਰਮਾਰਥਕ ਕਾਮਨਾਵਾਂ ਪੂਰਨ ਹੁੰਦੀਆਂ ਹਨ । ਧਨ ਦੌਲਤ (ਅਰਥ), ਖਿਮਾ, ਅਹਿੰਸਾ, ਦਯਾ, ਮ੍ਰਿਦੁ, ਸਤ ਬਚਨ, ਤਪ, ਦਾਨ, ਸ਼ੀਲ, ਸੌਚ ਆਦਿ (ਧਰਮ ਦੇ ਲਖਸ਼ਨ) ਤੇ ਮੋਖਸ਼ (ਇਨ੍ਹਾਂ ਦੇ ਵਿਸਥਾਰ ਲਈ ਧਰਮ

ਦਾ ਪ੍ਰਕਰਣ ਦੇਖੋ) ਪ੍ਰਾਪਤ ਹੋ ਜਾਂਦੇ ਹਨ।

"ਚਾਰਿ ਪਦਾਰਥ ਜੇ ਕੋ ਮਾਗੈ ॥ ਸਾਧ ਜਨਾ ਕੀ ਸੇਵਾ ਲਾਗੈ ॥"

(ਗਉੜੀ ਮ: ੫, ੨੬੬–੪)

ਗੁਰੂ ਰੂਹ ਜਾਂ ਸੁਰਤ ਦੇ ਇਲਮ ਦੀ ਦੌਲਤ ਬਖ਼ਸ਼ਦਾ ਹੈ, ਜੋ ਤਨ ਮਨ ਧਨ ਸਭ ਤੋਂ ਕੀਮਤੀ ਹੈ। ਇਸ ਲਈ ਤਿੰਨੋ ਗੁਰੂ ਪੁਰ ਕੁਰਬਾਨ ਹਨ।

"ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥"

(ਰਾਮਕਲੀ ਮ: ੩, ੯੧੮–੪)

ਗੁਰੂ ਦੀ ਸੇਵਾ ਉਸਦੀ ਚਰਨੀ ਲਗ ਜਾਣਾ ਹੈ,ਉਸਦੀ ਭਗਤੀ ਕਰਨੀ ਤੇ ਹਰਿ ਨਾਮ ਵਿਚ ਰਤ ਜਾਣਾ ਹੈ—

"ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਏ ਕੋਇ ॥"

(ਸਿਰੀ ਰਾਗੁ ਮ: ੩, ੬੬–੧੬)

ਗੁਰੂ ਸ਼ਬਦ ਦੇਹਧਾਰੀ ਹੁੰਦਾ ਹੈ। ਇਸ ਲਈ ਉਸਦੀ ਸਚੀ ਸੇਵਾ ਸੁਰਤ ਦਾ ਸ਼ਬਦ ਵਿਚ ਲੀਣ ਹੋਣਾ ਹੀ ਹੈ, ਜੋ ਕਰਣੀ ਦਾ ਸਾਰ ਹੈ।

"ਗੁਰ ਕੀ ਸੇਵਾ ਸਬਦੁ ਵੀਚਾਰੁ ॥ ਹਉਮੈ ਮਾਰੇ ਕਰਣੀ ਸਾਰ ॥"

(ਗਉੜੀ ਮ: ੧, ੨੨੩–੧੪)

ਗੁਰੂ ਦੀ ਸੇਵਾ ਤਪਾਂ ਸਿਰ ਤਪ ਸਾਰ ਹੈ। ਇਸ ਕਰਕੇ ਹਰਿ ਜੀਉ ਮਨ ਵਿਚ ਵਸ ਜਾਂਦਾ ਹੈ ਤੇ ਸਭ ਦੁਖਾਂ ਦਾ ਨਾਸ ਹੋ ਜਾਂਦਾ ਹੈ।

"ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥
ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ ॥"

(ਆਸਾ ਮ: ੩, ੪੨੩–੧੩)

ਗੁਰ ਸੇਵਾ ਉਸਨੂੰ ਮਿਲਦੀ ਹੈ, ਜਿਸਦੇ ਧੁਰੋਂ ਭਾਗ ਤੇ ਧੁਰ ਮਸਤਕ ਲੇਖ ਹੋਣ।

"ਗੁਰ ਕੀ ਸੇਵਾ ਸੋ ਜਨੁ ਪਾਏ ॥ ਜਾਕਉ ਕਰਮਿ ਲਿਖਿਆ ਧੁਰਿ ਆਏ ॥"

(ਮਲਾਰ ਮ: ੫, ੧੨੭੦–੧੩)

ਗੁਰੂ ਦੀ ਸੇਵਾ ਚਾਰੇ ਜੁਗਾਂ ਵਿਚ ਪਰਵਾਨ ਰਹੀ ਹੈ ਤੇ ਮਾਲਕ ਨੂੰ ਭਾਂਵਦੀ ਹੈ। ਸੇਵਾ ਲਈ ਕੇਵਲ ਦੋ ਹੀ ਹਨ, ਇਕ ਸੰਤ ਤੇ ਦੂਸਰੇ ਰਾਮ– ਰਾਮ ਮੁਕਤਿ ਦਾ ਦਾਤਾ ਤੇ ਸੰਤ ਜਨ ਰਾਮ ਨਾਮ (ਪਰਿ ਪੂਰਨ ਨਾਮ) ਨੂੰ ਜਪਾਂਦਾ ਹੈ।

"ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ ॥
ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥"

(ਸਲੋਕ ਕਬੀਰ, ੧੩੭੩–੬)

ਸੇਵਾ ਕੌਣ ਕਰ ਸਕਦਾ ਹੈ, ਇਹ ਸੇਵਾ ਕਿਥੇ ਹੁੰਦੀ ਹੈ ਤੇ ਗੁਰੂ ਸੇਵਾ

ਦੇ ਅਨੇਕਾਂ ਫਲਾਂ ਦਾ ਵਿਸਥਾਰ ਪੂਰਵਕ ਵਰਨਣ 'ਸੇਵਾ' ਦੇ ਪ੍ਰਕਰਣ ਵਿਚ ਕੀਤਾ ਗਿਆ ਹੈ, ਪਾਠਕ ਜਨ ਉਥੇ ਪੜ੍ਹ ਸਕਦੇ ਹਨ।

## ਪੂਜਾ

ਆਪਣੇ ਤੋਂ ਉਚੀ ਤੇ ਉਤਮ ਹਸਤੀ ਦੀ ਪ੍ਰਮਾਰਥ ਦੀ ਪ੍ਰਾਪਤੀ ਲਈ ਸੇਵਾ ਜਾਂ ਆਰਾਧਨਾ ਕਰਨ ਦਾ ਨਾਮ ਪੂਜਾ ਹੈ। ਸਭ ਮਤਾਂ ਵਿਚ ਜਿਧਰ ਵੀ ਨਜ਼ਰ ਮਾਰੋ ਬਾਹਰਲੀਆਂ ਪੂਜਾ ਦਾ ਹੀ ਰਵਾਜ ਪ੍ਰਚੱਲਤ ਹੋ ਰਿਹਾ ਹੈ। ਸਭ ਧਰਮ ਅਸਥਾਨ ਤੇ ਧਰਮ ਪੁਸਤਕਾਂ ਇਜ਼ਤ ਦੇ ਕਾਬਿਲ ਹਨ। ਜਿਤਨਾ ਵੀ ਉਨ੍ਹਾਂ ਦਾ ਮਾਣ ਕੀਤਾ ਜਾਏ ਚੰਗਾ ਹੈ। ਉਨ੍ਹਾਂ ਅਸਥਾਨਾਂ ਵਿਚ ਇਕੱਤਰ ਹੋਕੇ ਆਪੋ ਆਪਣੀਆਂ ਧਰਮ ਪੁਸਤਕਾਂ ਦਾ ਪ੍ਰਚਾਰ ਤੇ ਉਨ੍ਹਾਂ ਦੇ ਅਮੋਲਕ ਉਪਦੇਸ਼ਾਂ ਨੂੰ ਸਮਝਣਾ ਤੇ ਗ੍ਰਹਿਣ ਕਰਨਾ ਸੀ, ਪਰ ਇਨ੍ਹਾਂ ਗੱਲਾਂ ਵਲੋਂ ਅਨਗਹਿਲੀ ਕਰਕੇ ਕੇਵਲ ਉਨ੍ਹਾਂ ਨੂੰ ਮਥੇ ਟੇਕਣ ਤੇ ਉਨ੍ਹਾਂ ਪੁਰ ਫੁਲ ਚੜ੍ਹਾਵਣ ਨੂੰ ਹੀ ਲੋਕੀ ਪੂਜਾ ਸਮਝ ਰਹੇ ਹਨ। ਗੁਰਬਾਣੀ ਇਸਦਾ ਜ਼ਬਰਦਸਤ ਨਿਰਨਾ ਕਰਦੀ ਹੈ। ਗੁਰੂ ਰਾਮਦਾਸ ਜੀ ਫ਼ਰਮਾਂਦੇ ਹਨ ਕਿ ਅਗਿਆਨੀ ਲੋਕ ਜਿਨ੍ਹਾਂ ਦੀ ਅੰਦਰਲੀ ਅੱਖ ਨਹੀਂ ਖੁਲ੍ਹੀ, ਭਰਮ ਵਿਚ ਭੁਲ ਰਹੇ ਹਨ। ਉਹ ਫੁਲਾਂ ਨੂੰ ਤੋੜਕੇ ਨਿਰ-ਜੀਉ ਨੂੰ ਪੂਜਦੇ ਜਾਂ ਮੜੀਆਂ ਨੂੰ ਸੇਂਵਦੇ ਹਨ। ਉਨ੍ਹਾਂ ਦੀ ਸਭ ਘਾਲ ਬਿਰਥੀ ਚਲੀ ਜਾਂਦੀ ਹੈ।

"ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ ॥
ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ ॥"
(ਮਲਾਰ ਮ: ੪, ੧੨੬੪–੩)

ਅਸਚਰਜ ਗੱਲ ਹੈ ਕਿ ਕੁਦਰਤ ਦੇ ਹਥਾਂ ਦੀ ਬਣੀ ਦਸ ਦਰਵਾਜ਼ਿਆਂ ਵਾਲੀ ਮਸਜਿਦ (ਜਿਸਮ) "ਏਕ ਮਸੀਤਿ ਦਸੈ ਦਰਵਾਜ ॥" (ਭੈਰਉ ਕਬੀਰ, ੧੧੫੮–੯) ਵਿਚ ਰਹਿਣ ਵਾਲਾ, ਇਨਸਾਨ ਦੇ ਹਥਾਂ ਦੇ ਬਣਾਏ ਹੋਏ ਨਕਲੀ ਮਸਜਦਾਂ ਤੇ ਮੰਦਰਾਂ ਆਦਿਕਾਂ ਵਿਚ, ਦੁਖ ਉਠਾਂਦਾ ਫਿਰੇ!

"ਨਕਲੀ ਮਸਜਿਦ ਮੰਦਰੋਂ ਮੇ ਜਾਇ ਸਦ ਅਫਸੋਸ ਹੈ ॥
ਕੁਦਰਤੀ ਮਸਜਿਦ ਕਾ ਸਾਕਿਨ ਦੁਖ ਉਠਾਨੇ ਕੇ ਲੀਏ ॥" (ਤੁਲਸੀ ਸਾਹਿਬ)

ਬਾਹਰਲੀਆਂ ਮਸਜਦਾਂ ਤੇ ਮੰਦਰਾਂ ਦੀ ਇੱਜ਼ਤ ਕਰਨਾ ਮਜਾਜ਼ੀ (ਬਾਹਰ ਮੁਖੀ) ਕਾਰਵਾਈ ਹੈ। ਅਸਲ ਹਕੀਕਤ ਇਹ ਹੈ ਕਿ ਸੰਤਾਂ ਮਹਾਤਮਾਂ ਤੋਂ ਛੁਟ ਹੋਰ ਕੋਈ ਸਚੀ ਮਸਜਿਦ ਨਹੀਂ। ਸੰਤਾਂ ਦੇ ਅੰਦਰ ਰਬ ਪ੍ਰਗਟ ਹੋ ਚੁੱਕਾ ਹੈ। ਉਹੀ ਸਜਦਾ ਕਰਨ ਤੇ ਪੂਜਣ ਦੇ ਕਾਬਿਲ ਹਨ। ਕੇਵਲ ਖਟ ਕਰਮ, ਸੁਚ ਸੰਜਮ ਤੇ ਇਸ਼ਨਾਨ ਆਦਿਕ ਕਰਕੇ ਪੂਜਾ ਕਰਨ ਨਾਲ ਪਾਰਬ੍ਰਹਮ ਦਾ ਰੰਗ ਨਹੀਂ

ਚੜ੍ਹਦਾ। ਮਾਲਕ ਦਾ ਰੰਗ ਮਾਲਕ ਦੇ ਇਸ਼ਕ ਵਿਚ ਰੰਗੇ ਹੋਏ ਪੁਰਸ਼ਾਂ ਤੋਂ ਹੀ ਚੜ੍ਹ ਸਕਦਾ ਹੈ। ਸਚੀ ਪੂਜਾ ਅੰਤਰ ਦੀ ਹੈ, ਜੋ ਮਨ ਕਰਕੇ ਹੋਵੇ ਤੇ ਜੋ ਦਿਲੀ ਪ੍ਰੇਮ ਤੇ ਤਨ ਮਨ ਦੇ ਫੁਲ ਚੜ੍ਹਾਉਣ ਕਰਕੇ ਹੁੰਦੀ ਹੈ।

"ਅੰਤਰਿ ਪੂਜਾ ਮਨ ਤੇ ਹੋਇ ॥ ਏਕੋ ਵੇਖੈ ਅਉਰੁ ਨ ਕੋਇ ॥"

(ਬਸੰਤ ਮ: ੩, ੧੧੭੩-੬)

"ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥"

(ਗੂਜਰੀ ਰਵਿਦਾਸ ਜੀ, ੫੨੫-੧੪)

ਪੂਜਾ ਦੇ ਜੋਗ ਕੇਵਲ ਮਾਲਕ ਹੀ ਹੈ। ਉਸ ਨੂੰ ਛੋੜਕੇ ਹੋਰ ਹੋਰ ਦੀ ਪੂਜਾ ਕਰਨ ਵਾਲੇ ਆਤਮ ਘਾਤੀ ਹਨ।

"ਕ੍ਰਿਪਾ ਨਿਧਿ ਛੋਡਿ ਆਨ ਕਉ ਪੂਜਹਿ ਆਤਮ ਘਾਤੀ ਹਰਤੇ ॥"

(ਮਲਾਰ ਮ: ੫, ੧੨੬੭-੫)

ਮਾਲਕ 'ਨਾਮ' ਜਾਂ 'ਸ਼ਬਦ' ਹੈ, ਜੋ ਸਭ ਪੈਦਾਇਸ਼ ਵਿਚ ਪਰਿਪੂਰਨ ਹੈ। ਸੋ ਅਸਲੀ ਪੂਜਾ ਨਾਮ ਤੇ ਸ਼ਬਦ (ਦੇਖੋ ਇਹਨਾਂ ਦੇ ਪ੍ਰਕਰਣ ਭਾਗ ੧) ਦੀ ਕਮਾਈ ਹੈ। ਬਹੁਤ ਦੁਨੀਆਂ ਇਸ ਪੂਜਾ ਨੂੰ ਛੱਡਕੇ ਕੁਰਾਹੇ ਜਾ ਰਹੀ ਹੈ।

"ਪੂਜਾ ਕੀਚੈ ਨਾਮ ਧਿਆਈਐ ਬਿਨੁ ਨਾਵੈ ਪੂਜ ਨ ਹੋਇ ॥"

(ਗੂਜਰੀ ਮ: ੧, ੪੮੯-੫)

"ਪਵਿਤ ਪਾਵਨ ਸੇ ਜਨ ਸਾਚੇ ਏਕ ਸਬਦਿ ਲਿਵ ਲਾਈ ॥
ਬਿਨੁ ਨਾਵੈ ਹੋਰ ਪੂਜ ਨ ਹੋਵੀ ਭਰਮਿ ਭੁਲੀ ਲੋਕਾਈ ॥"

(ਰਾਮਕਲੀ ਮ: ੩, ੯੧੦-੮)

ਮਾਲਕ ਦਯਾ ਕਰੇ ਤਾਂ ਸੰਤਾਂ ਦੀ ਸੇਵਾ ਮਿਲਦੀ ਹੈ ਤੇ ਉਨ੍ਹਾਂ ਦੀ ਕ੍ਰਿਪਾ ਕਰਕੇ ਗੁਰਮੁਖ ਸਚੇ ਨਾਮ ਦਾ ਪੁਜਾਰੀ ਬਣਦਾ ਹੈ। ਮਨਮੁਖ ਇਸ ਤੋਂ ਖ਼ਾਲੀ ਰਹਿ ਜਾਂਦੇ ਹਨ।

ਜਦ ਤਕ ਜੀਵ ਉਸ ਉਚੀ ਤੇ ਸੂਖਮ ਗਤੀ ਨੂੰ ਪ੍ਰਾਪਤ ਨਹੀਂ ਹੁੰਦਾ, ਜਿਸ ਕਰਕੇ ਨਾਮ ਰੂਪ ਮਾਲਕ ਦੀ ਸੇਵਾ ਕਰ ਸਕੇ, ਤਦ ਤੀਕ ਮਾਲਕ ਦੇ ਅਉਤਾਰ ਸਤਿਗੁਰ ਦੀ ਪੂਜਾ ਬਣਦੀ ਹੈ। ਜੀਵ ਉਸਦਾ ਧਿਆਨ ਕਰੇ ਤੇ ਅੰਤਰ ਸੁਰਤ ਸ਼ਬਦ ਦੀ ਕਮਾਈ ਕਰਕੇ ਉਸਨੂੰ ਪ੍ਰਗਟ ਕਰੇ ਤੇ ਉਸਦੇ ਨੂਰੀ ਸਰੂਪ ਦੇ ਦਰਸ਼ਨ ਕਰੇ। ਦਿਲ ਦਾ ਉਸਦੇ ਦਿਲ ਨਾਲ ਰਾਹ ਬਣਨ ਕਰਕੇ ਸ਼ਬਦ ਦੀ ਧੁਨਿ ਖੁਲ੍ਹੇਗੀ। ਗੁਰੂ ਤੇ ਹਰਿ ਇਕ ਹਨ (ਦੇਖੋ ਗੁਰੂ ਪ੍ਰਕਰਣ,ਭਾਗ ੧), ਇਸ ਲਈ ਗੁਰੂ ਦੀ ਪੂਜਾ ਹਰਿ ਦੀ ਪੂਜਾ ਹੈ। ਗੁਰ ਪਰਮੇਸ਼ਰ ਦੀ ਪੂਜਾ ਮਨ ਤਨ ਕਰਕੇ ਪਿਆਰ ਸਹਿਤ ਕਰੋ। ਇਹ ਪੂਜਾ ਕਰਨ ਕਰਕੇ ਜੀਵ ਭਉ ਸਾਗਰ ਤੋਂ ਤਰ ਜਾਂਦਾ ਹੈ।

"ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥
ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥"
(ਸਿਰੀ ਰਾਗੁ ਮ: ੫, ੫੨-੧੦)

"ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਕੋ ਜਾਪੈ ਹਰਿ ਮੰਤ੍ਰੁ ਜਪੈਨੀ ॥
ਗੁਰੁ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ ਨਿਤ ਸੇਵਹੁ ਦਿਨਸੁ ਸਭ ਰੈਨੀ ॥"
(ਬਿਲਾਵਲੁ ਮ: ੪, ੮੦੦-੫)

ਗੁਰੂ ਰਾਮਦਾਸ ਜੀ ਨੇ ਤਾਂ ਖੁਲਮ-ਖੁਲ੍ਹਾ ਕਹਿ ਦਿਤਾ ਕਿ ਜੋ ਗੁਰੂ ਨੂੰ ਪੂਜਦਾ ਹੈ, ਉਹੀ ਮੇਰੇ ਪ੍ਰਭੂ ਨੂੰ ਭਾਂਵਦਾ ਹੈ। ਜੋ ਗੁਰੂ ਦੀ ਪੂਜਾ ਹੈ, ਉਹੀ ਹਰਿ ਦੀ ਪੂਜਾ ਹੈ।

"ਜੋ ਗੁਰ ਕਉ ਜਨੁ ਪੂਜੇ ਸੇਵੇ ਸੋ ਜਨੁ ਮੇਰੇ ਹਰਿ ਪ੍ਰਭ ਭਾਵੈ ॥
ਹਰਿ ਕੀ ਸੇਵਾ ਸਤਿਗੁਰੁ ਪੂਜਹੁ ਕਰਿ ਕਿਰਪਾ ਆਪਿ ਤਰਾਵੈ ॥"
(ਮਲਾਰ ਮ: ੪, ੧੨੬੪-੨)

ਵਡੇ ਭਾਗ ਹੋਣ ਤਦ ਹੀ ਐਸੀ ਦੁਰਲਭ ਪੂਜਾ ਨਸੀਬ ਹੁੰਦੀ ਹੈ।

"ਵਡੈ ਭਾਗਿ ਪੂਜ ਗੁਰ ਚਰਨਾ ॥ ਸਗਲ ਤਿਆਗਿ ਪਾਈ ਪ੍ਰਭ ਸਰਨਾ ॥"
(ਆਸਾ ਮ: ੫, ੩੯੫-੧੯)

(ਵਿਸਥਾਰ ਲਈ ਦੇਖੋ ਪੂਜਾ ਦਾ ਪ੍ਰਕਰਣ, ਪੰ: ੬੩੨)

## ਭਉ

ਸਤਿਗੁਰ ਦੀ ਪੂਜਾ ਕਰਨ ਕਰਕੇ ਉਸਦਾ ਮਾਣ ਤੇ ਪ੍ਰਤਿਸ਼ਟਾ ਗੁਰੂ ਭਗਤ ਦੇ ਅੰਦਰ ਬਣਦੀ ਰਹਿੰਦੀ ਹੈ। ਉਹ ਜੀਂਵਦੇ ਜਾਗਦੇ ਸਤਿਗੁਰ ਨੂੰ ਅਖੀਂ ਵੇਖਦਾ ਹੈ ਤੇ ਉਸਦੀਆਂ ਅਲੌਕਿਕ ਸ਼ਕਤੀਆਂ ਦਾ ਜਾਣੂੰ ਹੁੰਦਾ ਜਾਂਦਾ ਹੈ ਪਹਿਲਾਂ ਤਾਂ ਸਿਖ ਉਸ ਤੋਂ ਕਈ ਗੱਲਾਂ ਲੁਕਾਕੇ ਵੀ ਰਖਦਾ ਹੈ ਪਰ ਉਸਦੇ ਜਾਣੀ ਜਾਣ ਹੋਣ ਦਾ ਯਕੀਨ ਦਿਨੋਂ ਦਿਨ ਹੋਣ ਪੁਰ ਹੁਣ ਉਸ ਤੋਂ ਭੈ ਖਾਣ ਲਗ ਜਾਂਦਾ ਹੈ। ਉਸਦੇ ਘਟ ਘਟ ਦੇ ਜਾਨਣਹਾਰ ਹੋਣ ਕਰਕੇ ਉਹ ਆਪਣੀ ਹਾਲਤ ਨੂੰ ਉਸਤੋਂ ਲੁਕਾ ਨਹੀਂ ਸਕਦਾ। ਉਹ ਆਪਣੀਆਂ ਨਿਊਣਤਾਈਆਂ ਤੋਂ ਵਾਕਿਫ਼ ਹੈ। ਉਹ ਆਪਣੀ ਅਸਮਰਥਾ ਤੋਂ ਵੀ ਚੰਗੀ ਤਰ੍ਹਾਂ ਜਾਣੂੰ ਹੈ। ਕੋਈ ਦਮ ਨਹੀਂ ਮਾਰ ਸਕਦਾ। ਉਸ ਦੀਆਂ ਅੱਖਾਂ ਵਿਚ ਭੈ ਵਸਦਾ ਹੈ। ਮਾਲਕ ਸਤਿਗੁਰ ਦੇ ਅੰਦਰ ਪ੍ਰਗਟ ਹੈ। ਉਹ ਹਰ ਜਾਈ ਹੈ। ਇਸੀ ਤਰ੍ਹਾਂ ਗੁਰੂ ਵੀ ਹਰ ਜਾਈ ਭਾਸਦਾ ਹੈ। ਜਿਸ ਹਸਤੀ ਦੇ ਹੋਣ ਦਾ ਪੱਕਾ ਵਿਸ਼ਵਾਸ ਹੋਵੇ, ਉਸਦਾ ਭਉ ਬਣਿਆਂ ਰਹਿ ਸਕਦਾ ਹੈ। ਸਿਖ ਜਾਣਦਾ ਹੈ ਕਿ ਘਰ ਬਾਰ ਇਕਾਂਤ ਵਿਚ ਉਹ ਸਤਿਗੁਰ ਹਰ ਜਗ੍ਹਾ ਪਰਿ ਪੂਰਨ ਹੈ। ਉਹ ਜਾਗਦਾ ਹੈ ਤਾਂ ਵੀ ਸਤਿਗੁਰ ਉਸ ਨੂੰ ਵੇਖਦਾ ਹੈ, ਰਾਤ ਸੁਤਿਆਂ ਵੀ ਉਸਦੀ ਨਿਗਰਾਨੀ ਕਰਦਾ ਹੈ। ਉਸਦੇ

ਮਨ ਦੇ ਫੁਰਨਿਆਂ ਨੂੰ ਵੀ ਜਾਣਦਾ ਹੈ। ਉਹ ਆਪਣੀਆਂ ਕਮਜ਼ੋਰੀਆਂ ਕਰਕੇ ਪਾਪ ਵਿਚ ਗਿਰਦਾ ਹੈ। ਗੁਰੂ ਨੂੰ ਦੇਖਦੇ ਹੋਏ ਬੇ ਇਖ਼ਤਿਆਰ ਢਹਿ ਢਹਿ ਪੈਂਦਾ ਹੈ ਤੇ ਅਤੀ ਲੱਜਾਵਾਨ ਹੁੰਦਾ ਹੈ, ਉਹ ਗੁਰੂ ਨੂੰ ਵੇਖਕੇ ਆਪਣੀਆਂ ਕਮਜ਼ੋਰੀਆਂ ਕਰਕੇ ਭੈ ਖਾਂਦਾ ਹੈ,ਉਸ ਅਗੇ ਅੱਖੀਆਂ ਉੱਚੀਆਂ ਨਹੀਂ ਕਰ ਸਕਦਾ। ਦਿਲੋਂ ਸਿਖ ਚਾਹੁੰਦਾ ਹੈ ਕਿ ਗੁਰੂ ਉਸਨੂੰ ਪਿਆਰ ਕਰੇ, ਪਰ ਆਪਣੀ ਮੈਲੀ ਕੁਚੈਲੀ ਹਾਲਤ ਤੋਂ ਲਾਚਾਰ ਹੈ। ਪ੍ਰਾਰਥਨਾ ਕਰਦਾ ਹੈ, ਹੇ ਸਤਿਗੁਰ 'ਤੁਮ ਦੇਖਤ ਅਉਗੁਣ ਕਰੂੰ, ਕੈਸੇ ਭਾਵੋਂ ਤੋਹਿ ?' (ਕਬੀਰ) ਸਤਿਗੁਰ ਦੀਆਂ ਅੱਖਾਂ ਵਿਚ ਉਸਨੂੰ ਕੁਛ ਹੋਰ ਭਾਸਦਾ ਹੈ। ਜਿਸਨੂੰ ਸਤਿਗੁਰ ਮਿਲ ਜਾਏ,ਉਸਨੂੰ ਮਾਲਕ ਤੇ ਆਪਣੇ ਕੀਤੇ ਕਰਮਾਂ ਦਾ ਭੈ ਆਵਣ ਲਗ ਜਾਂਦਾ ਹੈ। ਐਸੀ ਰੂਹ ਸੋਭਾ ਪਾਵਣ ਦੇ ਲਾਇਕ ਹੋ ਜਾਂਦੀ ਹੈ। ਉਹ ਆਪਣੇ ਸੁਆਮੀ ਦੇ ਹੁਕਮ ਨੂੰ ਪਛਾਣਦੀ ਹੈ ਤੇ ਉਸ ਪੁਰ ਫੁਲ ਚੜ੍ਹਾਉਂਦੀ ਹੈ। ਇਹ ਗਤੀ ਕਰਤਾਰ ਦੀ ਖ਼ਾਸ ਬਖ਼ਸ਼ਸ਼ ਦਾ ਨਤੀਜਾ ਹੁੰਦੀ ਹੈ।

ਪ੍ਰਮਾਰਥ ਵਿਚ ਭਉ ਦੀ ਬੜੀ ਜ਼ਰੂਰਤ ਦੱਸੀ ਹੈ। ਭਉ ਹਰਦਮ ਸਾਧਕ ਨੂੰ ਪ੍ਰਮਾਰਥ ਦੇ ਆਦਰਸ਼ ਦੀ ਪ੍ਰਾਪਤੀ ਲਈ ਚਾਬਕ ਦਾ ਕੰਮ ਦੇਂਦਾ ਹੈ, ਜਿਸ ਕਰਕੇ ਉਹ ਛੇਤੀ ਆਪਣੇ ਆਪ ਨੂੰ ਕਾਬਲ ਬਨਾਣ ਦਾ ਜਤਨ ਕਰਦਾ ਹੈ। ਮਨੁਖ ਜਨਮ ਦੇ ਪਾਣ ਦਾ ਮੰਤਵ ਮਾਲਕ ਦੀ ਪ੍ਰਾਪਤੀ ਹੈ। ਮੌਤ ਦੇ ਆਵਣ ਦੇ ਸਮੇਂ ਦਾ ਕੁਛ ਪਤਾ ਨਹੀਂ, ਕਦ ਤੇ ਕਿਸ ਵੇਲੇ ਆ ਜਾਏ। ਉਸਦੇ ਅੰਦਰ ਇਹ ਡਰ ਕਿ ਇਸ ਦੇਹ ਦੇ ਅੰਤ ਹੋਣ ਤੋਂ ਪਹਿਲਾਂ ਜੇਕਰ ਆਪਣੇ ਆਦਰਸ਼ ਦੀ ਪ੍ਰਾਪਤੀ ਨਾ ਹੋਈ ਤਾਂ ਮਨੁਸ਼ ਜਨਮ ਅੱਫਲ ਚਲਿਆ ਜਾਵੇਗਾ ਉਸ ਨੂੰ ਪ੍ਰਮਾਰਥ ਵਲ ਛੇਤੀ ਛੇਤੀ ਚਲਾਉਂਦਾ ਹੈ। ਆਪਣੇ ਆਪ ਨੂੰ ਨਾ ਜਾਨਣਾ ਤੇ ਸ਼ੁਤਰ ਬੇਮੁਹਾਰ ਹੋਕੇ ਪਾਪਾਂ ਵਿਚ ਪ੍ਰਵਿਰਤ ਰਹਿਣਾ ਤੇ ਗੁਰੂ ਦਾ ਭੈ ਨਾ ਰਖਣਾ ਆਪਣੇ ਆਪ ਦਾ ਘਾਤ ਕਰਨਾ ਹੈ। ਜਿਸ ਨੂੰ ਇਹ ਭੈ ਬਣਿਆਂ ਰਹਿੰਦਾ ਹੈ, ਉਹ ਜਤਨ ਕਰਕੇ 'ਜੀਊਂਦੇ ਜੀ ਮਰਨ' ਤੇ ਨਾਮ ਦੀ ਕਮਾਈ ਕਰਕੇ ਮਾਲਕ ਨਾਲ ਅਭੇਦ ਹੋਣ ਦਾ ਸਾਮਾਨ ਕਰਦਾ ਹੈ, ਤੇ ਜਮ ਆਦਿਕਾਂ ਦੇ ਭਉ ਤੋਂ ਬਚ ਜਾਂਦਾ ਹੈ। ਜਿਨ੍ਹਾਂ ਨੂੰ ਇਹ ਭਉ ਨਹੀਂ,ਉਨ੍ਹਾਂ ਦਾ ਜਨਮ ਮਰਨ ਦਾ ਭਉ ਬਣਿਆਂ ਰਹਿੰਦਾ ਹੈ। ਭੈ ਤੋਂ ਬਿਨਾਂ ਕੋਈ ਭਵ ਸਾਗਰ ਤੋਂ ਪਾਰ ਨਹੀਂ ਹੋ ਸਕਦਾ।

"ਜਿਨਾ ਭਉ ਤਿਨ ਨਾਹਿ ਭਉ ਮੁਚੁ ਭਉ ਨਿਭਵਿਆਹ ॥
ਨਾਨਕ ਏਹੁ ਪਟੰਤਰਾ ਤਿਤੁ ਦੀਬਾਣਿ ਗਇਆਹ ॥"

(ਸੂਹੀ ਵਾਰ ਮ: ੨, ੭੮੮-੪)

"ਭੈ ਬਿਨੁ ਕੋਇ ਨ ਲੰਘਸਿ ਪਾਰਿ ॥ ਭੈ ਭਉ ਰਾਖਿਆ ਭਾਇ ਸਵਾਰਿ ॥"
(ਗਉੜੀ ਮ: ੧, ੧੫੧-੫)

ਜਿਸ ਪੁਰ ਮਾਲਕ ਦਇਆ ਕਰੇ, ਉਸ ਨੂੰ ਦਿਨ ਰਾਤ ਲਗਾਤਾਰ ਇਹ ਭੈ ਬਣਿਆਂ ਰਹਿੰਦਾ ਹੈ ਤੇ ਉਹ ਸ਼ਬਦ ਨੂੰ ਮਨ ਅੰਦਰ ਵਸਾ ਕੇ ਸਾਰਿਆਂ ਭਰਮਾਂ ਨੂੰ ਚੁਕਾ ਦੇਂਦਾ ਹੈ।

"ਅਪਨੀ ਕਿਰਪਾ ਕਰੇ ਸੋਈ ਜਨੁ ਪਾਏ ॥ ਗੁਰ ਕਾ ਸਬਦੁ ਮੰਨਿ ਵਸਾਏ ॥
ਅਨਦਿਨੁ ਸਦਾ ਰਹੈ ਭੈ ਅੰਦਰਿ ਭੈ ਮਾਰਿ ਭਰਮੁ ਚੁਕਾਵਣਿਆ ॥"
(ਮਾਝ ਮ: ੩, ੧੧੩-੧੯)

ਗੁਰੂ ਕਿਰਪਾ ਕਰਕੇ ਹੀ ਭਉ ਸਾਡੇ ਅੰਦਰ ਵਸਦਾ ਹੈ। ਭਉ ਦੇ ਵਸਣ ਕਰਕੇ ਮਨ ਆਪਣੀਆਂ ਕੁਢੰਗੀਆਂ ਚਾਲਾਂ ਨੂੰ ਛਡਕੇ ਤੇ ਸ਼ਬਦ ਦੀ ਕਮਾਈ ਕਰਕੇ ਵਸ ਵਿਚ ਆ ਜਾਂਦਾ ਹੈ।

"ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ ॥
ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ ॥"
(ਸੋਰਠਿ ਵਾਰ ਮਹਲਾ ੩, ੬੪੫-੧)

ਜਦ ਸਤਿਗੁਰ ਮਾਲਕ ਦਾ ਭਉ ਅੰਦਰ ਹੋਵੇ ਤਾਂ ਨਾਲ ਹੀ ਨਾਲ ਉਸ ਦੀ ਯਾਦ ਵੀ ਪ੍ਰਬਲ ਅੰਤਰ ਵਿਚ ਪਕਦੀ ਰਹਿੰਦੀ ਹੈ। ਫਿਰ ਉਸ ਪਾਸੋਂ ਕੋਈ ਪਾਪ ਨਹੀਂ ਹੋ ਸਕਦਾ। ਇਸ ਤਰ੍ਹਾਂ ਭਉ ਤੋਂ ਭਾਉ ਉਪਜਣ ਲਗ ਜਾਂਦਾ ਹੈ। ਭਾਉ ਤੇ ਨਾਮ ਦੀ ਕਮਾਈ ਦੇ ਪ੍ਰਤਾਪ ਕਰਕੇ ਸਾਧਕ ਦਾ ਭਉ ਦੂਰ ਹੋ ਜਾਂਦਾ ਹੈ ਤੇ ਉਸ ਦਾ ਅੰਤਰੋਂ ਅਨੁਭਵ ਜਾਗ ਉਠਦਾ ਹੈ। ਅਨੁਭਵ ਤੇ ਭਉ ਦੋਨੋਂ ਇਕਠੇ ਨਹੀਂ ਰਹਿੰਦੇ। ਨਿਰਭਉ ਦੀ ਯਾਦ ਵਿਚ ਭਉ ਨਹੀਂ ਰਹਿੰਦਾ।

"ਜਹ ਅਨਭਉ ਤਹ ਭੈ ਨਹੀ ਜਹ ਭਉ ਤਹ ਹਰਿ ਨਾਹਿ ॥
ਕਹਿਓ ਕਬੀਰ ਬਿਚਾਰਿ ਕੈ ਸੰਤ ਸੁਨਹੁ ਮਨ ਮਾਹਿ ॥
(ਸਲੋਕ ਕਬੀਰ ਜੀ, ੧੩੭੪-੪)

## ਭਾਉ

ਭੈ ਦੇ ਅੰਦਰ ਸਤਿਗੁਰ ਦਾ ਵਿਸ਼ਵਾਸ, ਸ਼ਰਧਾ, ਪਿਆਰ, ਸਤਿਕਾਰ, ਆਦਰ ਤੇ ਮਾਣ ਵਧਦਾ ਜਾਂਦਾ ਹੈ ਤੇ ਓਸ ਨਾਲ ਆਦਰ ਜਾਂ ਅਦਬ ਨਾਲ ਰਸਿਆ ਪਿਆਰ ਜਾਂ ਭਾਉ ਬਣ ਜਾਂਦਾ ਹੈ। ਉਹ ਕਿਸੀ ਵੇਲੇ ਵੀ ਅਦਬ ਦੀ ਮਰਯਾਦਾ ਨੂੰ ਉਲੰਘਨ ਨਹੀਂ ਕਰਦਾ। ਗੁਰਬਾਣੀ ਵਿਚ ਅਜੇਹੇ ਪਿਆਰ ਪੁਰ ਜ਼ੋਰ ਦਿਤਾ ਹੈ, ਜਿਸ ਕਰਕੇ ਪ੍ਰੀਤਮ ਦਾ ਸਨਮਾਨ ਤੇ ਮਹਾਨਤਾ ਲੂੰ ਲੂੰ ਵਿਚ ਵਸੀ ਰਹੇ। ਸਭ ਜਪ ਤਪ, ਸੰਜਮ, ਬਰਤ ਤੇ ਦਿਸ਼ਨਾਨ ਐਸੀ ਭਾਉ ਭਗਤੀ ਤੋਂ ਬਿਨਾਂ ਕਿਸੀ ਕੰਮ ਦੇ ਨਹੀਂ।

"ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ ॥
ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ ॥"

(ਗਉੜੀ ਕਬੀਰ ਜੀ, ੩੩੭-੧੩)

ਸਤਿਗੁਰ ਦੇ ਨਾਲ ਬਣ ਆਵਣ ਪੁਰ ਉਸਦੇ ਤਰੁਠਣ ਨਾਲ ਐਸੇ ਭਾਉ ਦੀ ਦਾਤ ਮਿਲਦੀ ਹੈ। ਭਾਉ ਵਿਚ ਭੈ ਦੀ ਚਾਸ਼ਨੀ ਹੁੰਦੀ ਹੈ। ਜਿਥੇ ਸਤਿਗੁਰ ਦਾ ਭੈ ਹੈ, ਓਥੇ ਹੀ ਭਾਉ ਦੀ ਉਤਪਤੀ ਹੁੰਦੀ ਹੈ। ਇਸ ਲਈ ਗੁਰੂ ਅੰਗਦ ਸਾਹਿਬ ਜੀ ਫ਼ਰਮਾਂਦੇ ਹਨ ਕਿ ਹੇ ਸਾਧਕ ਤੂੰ ਭੈ ਦੇ ਚਰਣ ਬਣਾਕੇ ਭਾਉ ਦੀਆਂ ਅਖਾਂ ਨਾਲ ਸੁਰਤ ਨੂੰ ਪ੍ਰੀਤਮ ਵਲ ਲਗਾ ਦੇ। ਇਸ ਤਰ੍ਹਾਂ ਤੇਰਾ ਕੰਤ ਨਾਲ ਮਿਲਾਪ ਹੋ ਜਾਵੇਗਾ।

ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ ॥
ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥

(ਮਾਝ ਵਾਰ ਮ: ੨, ੧੩੯-੫)

ਜੋ ਰੂਹ ਭੈ ਤੇ ਭਾਉ ਦਾ ਸ਼ਿੰਗਾਰ ਕਰਦੀ ਹੈ, ਉਹ ਸਦੀਵ ਹੀ ਭਤਾਰ ਦੇ ਸੁਖ ਨੂੰ ਮਾਣਦੀ ਹੈ। ਇਹ ਸ਼ਿੰਗਾਰ ਕਿਵੇਂ ਬਣਦਾ ਹੈ? ਭੈ ਦੀਆਂ ਸਲਾਈਆਂ ਬਣਾਕੇ ਭਾਉ ਦੀਆਂ ਅੱਖਾਂ ਵਿਚ ਫੇਰਦਿਆਂ ਹੋਇਆਂ ਆਪਣੇ ਸ਼ਹੁ ਨਾਲ ਪਿਆਰ ਕਰਕੇ ਉਸਦੀ ਪਿਆਰੀ ਸੁਹਾਗਣ ਬਣੀਦਾ ਹੈ।

"ਕਹਤੁ ਨਾਨਕ ਭੈ ਭਾਵ ਕਾ ਕਰੇ ਸੀਗਾਰੁ ॥ ਸਦ ਹੀ ਸੇਜੈ ਰਵੈ ਭਤਾਰੁ ॥"

(ਆਸਾ ਮ: ੧, ੩੫੭-੮)

ਹਾਂ ਜੀ ਭਉ ਦਾ ਸ਼ਿੰਗਾਰ ਕਰਕੇ ਤੇ ਪ੍ਰੇਮ ਰਸ ਦਾ ਤੰਬੋਲ ਚੂਸਕੇ ਭਾਉ ਦਾ ਭੋਜਨ ਕਰੇ ਤੇ ਤਨ ਮਨ ਕੰਤ ਨੂੰ ਸੌਂਪ ਦੇਵੇ ਤਾਂ ਰੂਹ ਉਸਦੇ ਰਸ ਨੂੰ ਮਾਣ ਸਕਦੀ ਹੈ।

"ਭਉ ਸੀਗਾਰੁ ਤਬੋਲ ਰਸੁ ਭੋਜਨੁ ਭਾਉ ਕਰੇਇ ॥
ਤਨੁ ਮਨੁ ਸਉਪੇ ਕੰਤ ਕਉ ਤਉ ਨਾਨਕ ਭੋਗੁ ਕਰੇਇ ॥"

(ਸੂਹੀ ਵਾਰ ਮ: ੩, ੭੮੮-੧੦)

ਜਦ ਮਨ ਦੇ ਅੰਦਰ ਕਿਸੀ ਅਲੌਕਿਕ ਹੁਸਨ ਤੇ ਕਸ਼ਸ਼ ਵਾਲੀ ਹਸਤੀ ਦਾ ਭਉ ਆ ਜਾਏ ਤਾਂ ਉਸਦੀ ਲਗਾਤਾਰ ਦਿਲ-ਖਿਚਵੀਂ ਯਾਦ ਅੰਤਰ ਵਿਚ ਬਣ ਜਾਂਦੀ ਹੈ, ਜਿਸਨੂੰ ਭਾਉ ਆਖਦੇ ਹਨ। ਸੋ ਜਦ ਸਾਧਕ ਦੇ ਮਨ ਵਿਚ ਭਉ ਆ ਜਾਏ ਉਥੇ ਅਵਸ਼ ਭਾਉ ਉਪਜ ਆਂਵਦਾ ਹੈ। ਐਸੇ ਭੈ ਬਿਨਾਂ ਸਚੀ ਭਗਤੀ ਨਹੀਂ ਬਣਦੀ।

"ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥"
(ਆਸਾ ਵਾਰ ਮ: ੧, ੪੬੫-੧੪)

"ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥"
(ਸੂਹੀ ਵਾਰ ਮ: ੩, ੭੮੮-੧੩)

ਗੁਰੂ ਰਾਮਦਾਸ ਜੀ ਤਾਂ ਫ਼ੈਸਲਾ ਕਰਦੇ ਹਨ ਕਿ ਭੈ ਦੇ ਬਿਨਾਂ ਕਿਸੀ ਨੇ ਪ੍ਰੇਮ ਨੂੰ ਨਹੀਂ ਪਾਇਆ ਤੇ ਭੈ ਤੋਂ ਬਿਨਾਂ ਕੋਈ ਭਵ ਸਾਗਰ ਤੋਂ ਪਾਰ ਨਹੀਂ ਉਤਰਿਆ—

"ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ ਬਿਨੁ ਭੈ ਪਾਰਿ ਨ ਉਤਰਿਆ ਕੋਈ ॥"
(ਤੁਖਾਰੀ ਮ: ੪, ੧੧੧੬-੧)

ਭਉ ਭਾਉ ਦਾ ਵਿਸਥਾਰ ਪੂਰਵਕ ਵਰਨਣ ਇਸਦੇ ਪ੍ਰਕਰਣ (ਪੰ: ੬੫੧) ਵਿਚ ਪਾਠਕ ਜਨਾਂ ਦੇ ਵਿਚਾਰ ਲਈ ਦਿਤਾ ਗਿਆ ਹੈ।

## ਪ੍ਰਮਾਰਥ ਦੇ ਸਾਧਨਾਂ ਵਿਚ ਮਦਦਗਾਰ ਅੰਗ

( Helping factors )

ਪ੍ਰਮਾਰਥ ਵਿਚ ਪਹਿਲੀ ਜ਼ਰੂਰੀ ਸ਼ਰਤ ਭਗਤੀ, ਪ੍ਰੇਮ ਜਾਂ ਇਸ਼ਕ ਦਾ ਹੋਣਾ ਹੈ, ਇਹ ਕਹਿਣ ਨੂੰ ਤਾਂ ਤਿੰਨ ਅਡੋ ਅਡ ਨਾਮ ਹਨ, ਪਰ ਇਨ੍ਹਾਂ ਦਾ ਰੂਪ ਇਕੋ ਹੀ ਹੈ। ਭਗਤੀ ਤੇ ਪ੍ਰੇਮ ਇਕ ਹੁੰਦੇ ਹੋਏ ਵੀ ਇਨ੍ਹਾਂ ਦੀ ਹਾਲਤ ਵਿਚ ਕੁਛ ਭੇਦ ਹੈ। ਇਕ ਬੇਇਖ਼ਤਿਆਰ (Spontaneous) ਰੋੜ੍ਹ ਜਾਂ ਕਸ਼ਸ਼ ਹੈ, ਜੋ ਆਪਣੇ ਪ੍ਰੀਤਮ ਵਲ ਖਿਚਕੇ ਲੈ ਜਾਂਦੀ ਹੈ ਤੇ ਪ੍ਰੇਮ ਪ੍ਰੀਤਮ ਵਿਚ ਰਸਾਈ ਤੇ ਉਸ ਵਿਚ ਇਕ ਹੋ ਰਹਿਣ ਦੀ ਮਸਤੀ ਦਾ ਨਾਮ ਹੈ। ਪ੍ਰੇਮ ਪ੍ਰੀਤਮ ਦੇ ਅੰਦਰ ਘਣੇ ਤੇ ਇਕਾਗਰਤਾ ਭਰੇ ਰਸ ਵਿਚ ਜਾਗ ਉਠਣ ਤੇ ਭਗਤੀ ਦੇ ਆਦਰਸ਼ ਦੀ ਪੂਰਨਤਾ ਦਾ ਨਾਮ ਹੈ। ਪ੍ਰੇਮ ਮਾਲਕ ਦੀ ਸਚੀ ਨਮਾਜ਼ ਹੈ। ਮਸਤੀ ਦੇ ਆਲਮ ਵਿਚ ਇਕ ਵਾਰੀ ਮਨ ਦੀ ਮਾਲਾ ਫੇਰਨ ਨਾਲ ਦਿਲ ਵਿਚ ਉਸਦਾ ਸਿਮਰਨ ਤੇ ਅੱਖਾਂ ਵਿਚ ਉਸਦਾ ਧਿਆਨ ਵਸ ਜਾਂਦਾ ਹੈ। ਰੋਮ ਰੋਮ ਦੀ ਜ਼ਬਾਨ ਨਾਲੇ ਹੀ ਬੋਲ ਉਠਦੀ ਹੈ ਤੇ ਨੈਣ ਛਹਿਬਰ ਲਾਈ ਜਾਂਦੇ ਹਨ। ਐਸੇ ਸਿਮਰਨ ਤੇ ਧਿਆਨ ਕਰਕੇ ਇਨਸਾਨ ਇਸ ਤਰੀ ਦੇ ਰਸਤੇ ਆਪਣੇ ਦਿਲ ਦੇ ਕਾਬੇ ਤੀਕ ਜਲਦੀ ਰਸਾਈ ਹਾਸਲ ਕਰ ਲੈਂਦਾ ਹੈ । ਸਾਦੇ ਖ਼ੁਸ਼ਕ ਰੋਜ਼ੇ, ਨਮਾਜ਼ਾਂ ਤੇ ਇਬਾਦਤਾਂ ਬਿਨਾਂ ਹੰਝੂਆਂ ਦੇ ਕੋਈ ਫਲ ਨਹੀਂ ਲਿਆ ਸਕਦੀਆਂ। ਸਾਧਕ ਹੰਝੂਆਂ ਦੀ ਤਰੀ ਦੇ ਰਾਹੀਂ ਜਲਦੀ ਮਾਲਕ ਦੇ ਵਸਲ ਨੂੰ ਪਾ ਲੈਂਦੇ ਹਨ। ਸਭ ਜਪ ਤਪ, ਗਿਆਨ ਤੇ ਧਿਆਨ, ਪ੍ਰੇਮ ਤੋਂ ਬਿਨਾਂ ਥੋਥੇ ਹਨ। ਪ੍ਰੇਮ ਤੋਂ ਵਾਂਜੇ ਸਾਧਨ ਮਾਲਕ ਦੇ ਭੇਦ ਪਾਣ ਤੋਂ ਖ਼ਾਲੀ ਦੇ ਖ਼ਾਲੀ ਰਹਿ ਜਾਂਦੇ ਹਨ ਤੇ ਮਾਲਕ ਦੀ ਸਚੀ ਭਗਤੀ ਨੂੰ ਨਹੀਂ ਪਾ ਸਕਦੇ। ਹਜ਼ਾਰਾਂ ਇਬਾਦਤਾਂ ਕਰਦੇ ਰਹੋ, ਤੁਸੀਂ ਸਚੇ ਨਮਾਜ਼ੀ

ਨਹੀਂ ਬਣ ਸਕਦੇ। ਜਿਸ ਨੂੰ ਪ੍ਰੇਮ ਦੀ ਚਾਟ ਨਹੀਂ ਮਿਲੀ ਉਹ ਮਾਲਕ ਦੇ ਰਾਜ਼ਾਂ ਦੇ ਜਾਨਣ ਵਾਲਾ ਨਹੀਂ ਹੋ ਸਕਦਾ।

ہزار سال عبادت کنی نمازی نیست　　کسے کہ عشق دارد خدا راضی نیست

ਮਾਲਕ ਦੇ ਮਿਲਣ ਲਈ ਕਈ ਰਸਤੇ ਥਾਪੇ ਗਏ, ਜਪ ਤਪ, ਭਗਤੀ, ਬੈਰਾਗ, ਗਿਆਨ ਯੋਗ (ਦੇਖੋ ਇਨ੍ਹਾਂ ਦੇ ਪ੍ਰਕਰਣ) ਇਤਿਆਦਿ। ਪਰ ਪ੍ਰੇਮ ਇਨ੍ਹਾਂ ਸਭ ਸਾਧਨਾਂ ਤੋਂ ਉਚਾ ਮਾਰਗ ਹੈ ਤੇ ਇਨ੍ਹਾਂ ਸਭ ਸਾਧਨਾਂ ਦੀ ਜਾਨ ਹੈ। ਇਨ੍ਹਾਂ ਸਭ ਸਾਧਨਾਂ ਵਿਚ ਇਕ ਪ੍ਰੇਮ ਦੀ ਲਾਗ ਹੈ, ਜੋ ਇਨਸਾਨ ਨੂੰ ਮਾਲਕ ਤੀਕ ਪਹੁੰਚਾਣ ਦਾ ਮੁੱਖ ਕਾਰਨ ਹੈ। ਜੋ ਸਾਧਨ ਪ੍ਰੇਮ ਦੇ ਰੰਗ ਤੋਂ ਖ਼ਾਲੀ ਹੁੰਦੇ ਹਨ, ਉਨ੍ਹਾਂ ਤੋਂ ਕੁਛ ਪ੍ਰਾਪਤ ਨਹੀਂ ਹੋ ਸਕਦਾ, ਉਲਟੇ ਉਹ ਸਾਧਨ ਰੋਗ ਹੀ ਬਣ ਜਾਂਦੇ ਹਨ। ਗੁਰੂ ਅਰਜਨ ਸਾਹਿਬ ਜੀ ਫ਼ਰਮਾਂਦੇ ਹਨ ਕਿ ਜਪ ਤਪ, ਸੰਜਮ, ਖ਼ੁਸ਼ੀਆਂ, ਸੁਖ, ਮਾਨ, ਵਡਿਆਈਆਂ ਤੇ ਗਰਬ ਇਕ ਨਿਮਖ ਮਾਤਰ ਪ੍ਰੇਮ ਪੁਰ ਸਭ ਕੁਰਬਾਨ ਹਨ:-

"ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ ॥
ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ ॥"

(ਚਉਬੋਲੇ ਮ: ੫, ੧੩੬੪-੪)

ਉਹ ਅੱਖ ਮੁਬਾਰਕ ਹੈ ਜੋ ਆਪਣੇ ਪ੍ਰੀਤਮ ਦੀ ਯਾਦ ਵਿਚ ਹੰਝੂਆਂ ਦੇ ਮੋਤੀ ਖਲੇਰ ਰਹੀ ਹੈ। ਉਹ ਦਿਲ ਮੁਬਾਰਕ ਹੈ ਜੋ ਪ੍ਰੀਤਮ ਦੀ ਬਿਰਹਾ ਦੀ ਅਗਨੀ ਵਿਚ ਕਬਾਬ ਹੋ ਰਿਹਾ ਹੈ, ਕਿਉਂ ਜੋ ਅੱਖਾਂ ਤੋਂ ਕਿਰੇ ਹੋਏ ਹੰਝੂ ਦਿਲ ਦੀ ਜ਼ਮੀਨ ਪੁਰ ਵਰਸਕੇ ਮਾਲਕ ਦੇ ਰਾਜ਼ਾਂ ਦੇ ਖੁਲ੍ਹਣ ਦਾ ਮੌਸਮ ਪੈਦਾ ਕਰ ਦੇਂਦੇ ਹਨ। ਜਿਸ ਤਰ੍ਹਾਂ ਰਹਿਮਤ ਭਰੀ ਬਾਰਸ਼ ਜ਼ਮੀਨ ਪੁਰ ਰੰਗਾ ਰੰਗ ਦੇ ਫੁਲ ਪੈਦਾ ਕਰ ਦੇਂਦੀ ਹੈ, ਇਸੀ ਤਰ੍ਹਾਂ ਪ੍ਰੀਤਮ ਦੇ ਸਿਕ ਭਰੇ ਨੈਣਾਂ ਦੇ ਛਹਿਬਰ ਰੂਹਾਨੀਅਤ ਦੇ ਫੁਲ ਖਿੜਾ ਦੇਂਦੇ ਹਨ। ਇਸ ਲਈ ਪ੍ਰੇਮ ਦਾ ਦਰਜਾ ਸਭ ਤੋਂ ਉੱਚਾ ਹੈ। ਮਾਲਕ ਖ਼ੁਦ ਆਪ ਪ੍ਰੇਮ ਹੈ (God is love)। ਇਸ ਲਈ ਉਸਦੇ ਜਲਦੀ ਤੋਂ ਜਲਦੀ ਮਿਲਣ ਦਾ ਜ਼ਬਰਦਸਤ ਜ਼ਰੀਆ ਵੀ ਪ੍ਰੇਮ ਹੀ ਹੈ। ਪ੍ਰੇਮ ਦੀ ਤਾਰੀਫ਼ ਸਭ ਗ੍ਰੰਥ ਪੋਥੀਆਂ ਵਿਚ ਆਈ ਹੈ। ਸਭ ਰਿਖੀ ਮੁਨੀ, ਪੀਰ ਪੈਗ਼ੰਬਰ ਤੇ ਹੋਰ ਸਭ ਪੂਰਨ ਪੁਰਸ਼ ਪ੍ਰੇਮ ਦੇ ਪੁਜਾਰੀ ਸਨ। ਦਸਮ ਗੁਰੂ ਸਾਹਿਬ ਇਹੋ ਫ਼ਰਮਾਂਦੇ ਹਨ "ਲੋਕੋ! ਮੈਂ ਤੁਸਾਨੂੰ ਸਚ ਸਚ ਕਹਿੰਦਾ ਹਾਂ, ਸੁਣ ਲਵੋ ਕਿ ਜਿਨ੍ਹਾਂ ਨੇ ਪ੍ਰੇਮ ਕੀਤਾ ਉਨ੍ਹਾਂ ਨੇ ਹੀ ਪ੍ਰਭੂ ਨੂੰ ਪਾਇਆ ਹੈ।"

"ਸਾਚ ਕਹੋਂ ਸੁਨਿ ਲੇਹੁ ਸਭੈ, ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ ॥"

ਤੁਲਸੀ ਸਾਹਿਬ ਵੀ ਇਹੋ ਫ਼ਰਮਾਂਦੇ ਹਨ ਕਿ ਜਿਨ੍ਹਾਂ ਨੇ ਪ੍ਰੇਮ ਕੀਤਾ

ਉਨ੍ਹਾਂ ਹੀ ਨੇ ਪ੍ਰਭੂ ਨੂੰ ਪਾਇਆ। ਪ੍ਰੇਮ ਤੋਂ ਬਿਨਾਂ ਇਸ ਰਸਤੇ ਕਿਸੀ ਨੂੰ ਕੁਛ ਹਥ ਨਹੀਂ ਆਇਆ।

"ਪ੍ਰੇਮ ਕੀਆ ਤਿਨ ਹੀ ਪ੍ਰਭੁ ਪਾਇਓ ॥ਬਿਨਾ ਪ੍ਰੇਮ ਕਿਛ ਹਾਥ ਨ ਆਇਓ ॥"

(ਤੁਲਸੀ ਸਾਹਿਬ ਜੀ)

ਕਬੀਰ ਸਾਹਿਬ ਜੀ ਫ਼ਰਮਾਂਦੇ ਹਨ ਕਿ ਜੋਗੀ, ਜਤੀ, ਤਪੀ, ਸਨਿ-ਆਸੀ ਤੇ ਸੂਫੀ ਕੋਈ ਵੀ ਪ੍ਰੇਮ ਤੋਂ ਬਿਨਾਂ ਨਿਜ ਧਾਮ ਸਤਿਗੁਰ ਦੇ ਦੇਸ਼ ਨੂੰ ਨਹੀਂ ਪਹੁੰਚ ਸਕਦਾ:—

"ਜੋਗੀ ਜੰਗਮ ਜੀਉੜਾ ਸੰਨਿਆਸੀ ਦਰਵੇਸ਼ ॥
ਬਿਨਾਂ ਪ੍ਰੇਮ ਪਹੁੰਚੇ ਨਹੀਂ ਦੁਰਲਭ ਸਤਿਗੁਰ ਦੇਸ਼ ॥"

ਸਭ ਸਾਧਨ ਪ੍ਰੇਮ ਦੇ ਉਪਜਾਣ ਲਈ ਹੀ ਕੀਤੇ ਜਾਂਦੇ ਹਨ। ਜੇਕਰ ਇਹ ਨਾ ਹੋਵੇ ਤਾਂ ਸਭ ਇਬਾਦਤਾਂ ਖ਼ੁਸ਼ਕ ਹਨ। ਪ੍ਰੇਮ ਦੇ ਆਇਆਂ ਸਭ ਬਰਕਤਾਂ ਇਕਠੀਆਂ ਹੋ ਜਾਂਦੀਆਂ ਹਨ । ਇਸ ਦੇ ਜਾਣ ਪੁਰ ਸਭ ਬਰਕਤਾਂ ਉਡ ਜਾਂਦੀਆਂ ਹਨ "Love and all things shall be added unto you" (Bible) ਘਰਾਂ ਬਾਰਾਂ, ਕਾਰਾਂ ਵਿਹਾਰਾਂ, ਕਿਸੀ ਤਬਕੇ ਅੰਦਰ ਇਕ ਜ਼ਰਾ ਪ੍ਰੇਮ ਪਾ ਦਿਓ ਸਭ ਸੁਖ ਚੈਨ ਵਰਤ ਜਾਂਦਾ ਹੈ। ਮਾਲਕ ਤੇ ਉਸਦੀ ਪੈਦਾ ਕੀਤੀ ਸ੍ਰਿਸ਼ਟੀ ਸਭ ਨਾਲ ਪ੍ਰੇਮ ਕਰੋ; ਕਿਉਂ ਜੋ ਸਭ ਹੀ ਸਾਂਝੀਵਾਲ ਹਨ ਤੇ ਕੋਈ ਦੂਸਰਾ ਨਹੀਂ ਦਿਸਦਾ।

"ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥"

(ਮਾਝ ਮ: ੫, ੯੭-੮)

ਸਭ ਜੀਆ ਜੰਤ ਨਾਲ ਸਾਡਾ ਜ਼ਾਤੀ ਸੰਬੰਧ ਭਾਸਦਾ ਹੈ। ਇਕੋ ਮਾਲਕ ਪਿਤਾ ਹੈ ਤੇ ਸਭ ਉਸਦੇ ਬੱਚੇ ਹਨ, ਸਭ ਨਾਲ ਵੈਸਾ ਹੀ ਵਰਤਾਉ ਹੈ। ਪ੍ਰੇਮ ਦੇ ਆਇਆਂ ਸਭ ਈਰਖਾ ਦੁਵੈਖ ਤੇ ਨਫ਼ਰਤ ਦਿਲੋਂ ਉਡ ਜਾਂਦੀ ਹੈ। ਪ੍ਰੇਮ ਸਭ ਕੁਛ ਅਰਪਣ ਕਰ ਦੇਣ ਦਾ ਮਾਰਗ ਹੈ। ਇਹ ਤਾਂ ਦਿਲ ਦੇ ਦੇਣ ਦਾ ਨਾਮ ਹੈ। ਪ੍ਰੇਮ ਲਗਾਤਾਰ ਰਹਿਣ ਵਾਲੀ ਖਿਚ ਹੈ।ਪ੍ਰੇਮ ਪ੍ਰਗਟ ਹੋ ਜਾਣ ਪੁਰ ਫਿਰ ਜੀਵ ਨਾ ਕਦੇ ਆਉਂਦਾ ਹੈ ਤੇ ਨਾ ਜਾਂਦਾ ਹੈ। ਇਹ ਲਗਾਤਾਰ ਇਕ ਰਸ ਅੰਦਰ ਸਿੰਜਿਆ ਰਹਿੰਦਾ ਹੈ। ਇਸ ਵਿਚ ਉਤਾਰ ਚੜ੍ਹਾਉ ਨਹੀਂ । ਰੂਹ ਉਸਦੇ ਰੰਗ ਵਿਚ ਅਠੇ ਪਹਿਰ ਭਿਜੀ ਰਹਿੰਦੀ ਹੈ।

"ਪ੍ਰੇਮ ਪ੍ਰੇਮ ਸਭ ਕੋ ਕਹੇ, ਪ੍ਰੇਮ ਨ ਚੀਨੇ ਕੋਇ ॥
ਆਠ ਪਹਿਰ ਭੀਨਾ ਰਹੇ, ਪ੍ਰੇਮ ਕਹਾਵ੍ਹੇ ਸੋਇ ॥"

ਇਹ ਇਕ ਜ਼ਬਰਦਸਤ ਖਿਚ ਹੈ ਜੋ ਤੋੜਿਆਂ ਟੁਟਦੀ ਨਹੀਂ ਤੇ ਛੋੜਿਆਂ

ਛੁਟਦੀ ਨਹੀਂ ।

"ਮੂ ਲਾਲਨ ਸਿਉ ਪ੍ਰੀਤਿ ਬਨੀ ॥
ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ ॥"

(ਬਿਲਾਵਲੁ ਮ: ੫, ੮੨੭-੩)

ਪ੍ਰੇਮ ਦੁਨੀਆਂ ਦੀ ਜਾਨ ਤੇ ਸਾਡਾ ਜੀਵਨ ਰਸ ਹੈ । ਇਹ ਪਵਿਤ੍ਰਤਾ ਤੇ ਸਾਦਗੀ ਦੀ ਜਾਨ ਹੈ। ਇਸ ਤੋਂ ਬਿਨਾਂ ਦੁਨੀਆਂ ਸੁੰਨੀ ਹੈ।ਇਹ ਸਾਡੀ ਜ਼ਿੰਦਗੀ ਨੂੰ ਹਰਾ ਭਰਾ ਰਖਣ ਵਾਲਾ ਰਸ ਹੈ । ਪ੍ਰੇਮ ਬਣੀਏ ਦੀ ਦੁਕਾਨ ਨਹੀਂ, ਇਥੇ ਤਾਂ ਜਿਸਮ, ਜਾਨ ਤੇ ਈਮਾਨ ਸਭ ਪ੍ਰੀਤਮ ਪੁਰ ਕੁਰਬਾਨ ਕਰਨੇ ਪੈਂਦੇ ਹਨ । ਇਸ ਰਸਤੇ ਸਾਧਕ ਨੂੰ ਸਿਰ ਦੇਣਾ ਪੈਂਦਾ ਹੈ ;

"ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥"

(ਸਲੋਕ ਮ: ੧, ੧੪੧੨-੨)

ਪ੍ਰੇਮ ਵਿਚ ਸਭ ਹਿਰਸ ਹਵਾ ਤੋਂ ਖ਼ਾਲੀ ਹੋਕੇ ਜਾਣਾ ਪੈਂਦਾ ਹੈ । ਜੋ ਸੀਸ ਦੀ ਦਕਸ਼ਣਾ ਦੇ, ਉਹ ਪ੍ਰੇਮ ਦਾ ਪਿਆਲਾ ਪੀ ਸਕਦਾ ਹੈ ।

"ਪ੍ਰੇਮ ਪਿਆਲਾ ਜੋ ਪੀਏ, ਸੀਸ ਦਕਸ਼ਣਾ ਦੇਇ ॥
ਲੋਭੀ ਸੀਸ ਨ ਦੇ ਸਕੇ, ਨਾਮ ਪ੍ਰੇਮ ਕਾ ਲੇਇ ॥" (ਕਬੀਰ ਸਾਹਿਬ)

ਪ੍ਰੇਮ ਦਲੀਲਾਂ ਹੁਜਤਾਂ ਦਾ ਮਾਰਗ ਨਹੀਂ । ਇਸ ਰਾਹ ਤਾਂ ਮਜਨੂੰ ਬਣਕੇ ਜਾਣਾ ਪੈਂਦਾ ਹੈ । ਜਦ ਤੀਕ ਸਾਡੀ ਬੁਧੀ ਇਲਮਾਂ ਤੇ ਹੁਨਰਾਂ ਵਿਚ ਫੈਲੀ ਰਹੇਗੀ,ਅਸੀਂ ਹਕੀਕਤ ਦੇ ਜਾਣੂ ਨਹੀਂ ਹੋ ਸਕਦੇ। ਤੂੰ ਪ੍ਰੀਤਮ ਦੀਆਂ ਜ਼ੁਲਫ਼ਾਂ ਅੰਦਰ ਆਪਣੇ ਦਿਲ ਨੂੰਕੈਦ ਕਰ ਲੈ ਤੇ ਆਪਣੇ ਪ੍ਰੀਤਮ ਦੇ ਧਿਆਨ ਵਿਚ ਮਗਨ ਹੋ ਜਾ, ਕਿਉਂ ਜੋ ਦਲੀਲ ਬਾਜ਼ੀ ਪ੍ਰੇਮੀ ਦੇ ਨੁਕਸਾਨ ਦਾ ਕਾਰਨ ਬਣਦੀ ਹੈ ।

دل اندر زلف لیلیٰ بند و کار عشق مجنوں کن
کہ عاشق را زیاں دارد مقالات خردمندی

ਪ੍ਰੇਮ ਦੋ ਦਿਲਾਂ ਨੂੰ ਇਕ ਮਿਕ ਕਰ ਦੇਂਦਾ ਹੈ ਤੇ ਸੱਚਾ ਅਦਵੈਤਵਾਦੀ ਬਣਾ ਦੇਂਦਾ ਹੈ । ਫਿਰ ਉਨ੍ਹਾਂ ਦਾ ਵਖ ਹੋਣਾ ਮੁਸ਼ਕਲ ਹੋ ਜਾਂਦਾ ਹੈ,ਜਿਸ ਤਰ੍ਹਾਂ ਦੁਧ ਤੇ ਪਾਣੀ ਮਿਲਕੇ ਇਕ ਰੂਪ ਹੋ ਰਹਿੰਦੇ ਹਨ । ਦਾਦੂ ਸਾਹਿਬ ਫ਼ਰਮਾਂਦੇ ਹਨ ਕਿ ਸੱਚੇ ਇਸ਼ਕ ਦੀ ਕੀ ਨਿਸ਼ਾਨੀ ਹੈ । ਉਹ ਇਹ ਕਿ ਆਸ਼ਕ ਮਾਸ਼ੂਕ ਦੇ ਧਿਆਨ ਵਿਚ ਉਸੀ ਦਾ ਰੂਪ ਬਣ ਜਾਏ । ਅਜੇਹੇ ਪ੍ਰੇਮੀਆਂ ਪੁਰ ਮਾਲਕ ਵੀ ਆਸ਼ਕ ਹੋ ਜਾਂਦਾ ਹੈ ।

"ਆਸ਼ਕ ਮਾਸ਼ੂਕ ਹੋ ਗਿਆ, ਇਸ਼ਕ ਕਹਾਵੇ ਸੋਇ ॥
ਦਾਦੂ ਉਸ ਮਾਸ਼ੂਕ ਕਾ, ਅੱਲਾ ਆਸ਼ਕ ਹੋਇ ॥"

ਜਦ ਐਸੀ ਸੂਰਤ ਬਣ ਜਾਏ ਤਾਂ ਇਹ ਸਭ ਜਪਾਂ ਤਪਾਂ, ਰਿਆਜ਼ਤਾਂ ਤੇ ਇਬਾਦਤਾਂ ਦਾ ਫਲ ਹੈ ਅਰਥਾਤ ਓਹਨਾਂ ਦੀ ਲੋੜ ਨਹੀਂ ਰਹਿੰਦੀ। ਪ੍ਰੇਮੀ ਸਚਾ ਜੌਹਰ-ਪਰਸਤ ਹੀ ਨਹੀਂ,ਜੌਹਰ ਰੂਪ ਹੀ ਹੋ ਜਾਂਦਾ ਹੈ। ਸਚੀ ਇਕ ਰੁਖੀ, ਸਚੀ ਇਕਾਗ੍ਰਤਾ ਕੇਵਲ ਮੁਹਬਤ ਤੋਂ ਆਂਵਦੀ ਹੈ। ਜੋ ਰਸਾਈ ਸਾਲਾਂ ਬਧੀ ਅਭਿਆਸ ਕਰਨ ਨਾਲ ਪ੍ਰਾਪਤ ਨਹੀਂ ਹੋ ਸਕਦੀ, ਉਹ ਪ੍ਰੇਮੀ ਦੀਆਂ ਅਖਾਂ ਦੇ ਨਾਲ ਅੱਖਾਂ ਮਿਲਾਣ ਕਰਕੇ ਸਹਜੇ ਹੀ ਨਸੀਬ ਹੋ ਜਾਂਦੀ ਹੈ। ਇਹ ਸਚਾ ਵਿਸਾਲ ਤੇ ਯੋਗ ਹੈ। ਇਹੀ ਸਭ ਕੁਛ ਹੈ। ਪ੍ਰੇਮ ਅਜੇਹਾ ਸਰੂਰ ਹੈ ਜੋ ਸਾਨੂੰ ਜਿਸਮ ਤੇ ਜਿਸਮਾਨੀਅਤ ਤੇ ਉਹਨਾਂ ਦੇ ਪੁੰਨਾਂ ਪਾਪਾਂ ਦੋਹਾਂ ਤੋਂ ਉਪਰ ਕਰਕੇ ਪ੍ਰੀਤਮ ਨਾਲ ਅਭੇਦ ਕਰ ਦੇਂਦਾ ਹੈ। ਜੋ ਮਾਲਕ ਦੇ ਪਵਿਤਰ ਦਰਸ਼ਨ ਦੀਦਾਰ ਕਰਨਾ ਲੋਚਦਾ ਹੈ, ਉਸ ਨੂੰ ਚਾਹੀਦਾ ਹੈ ਕਿ ਉਹ ਪਹਿਲਾਂ ਪ੍ਰੇਮ ਰੂਪੀ ਜਲ ਨਾਲ ਆਪਣੇ ਅੰਦਰ ਦੀਆਂ ਗੰਦਗੀਆਂ ਤੇ ਆਲਾਇਸ਼ਾਂ ਨੂੰ ਧੋ ਕੇ ਪਾਕ ਸਾਫ਼ ਕਰ ਦੇਵੇ।

## ਪ੍ਰੇਮ ਦੇ ਪੈਦਾ ਹੋਣ ਦੇ ਤਰੀਕੇ

ਸ਼ਰੀਅਤਾਂ ਦੇ ਰਸਮ ਰਵਾਜ ਸਾਨੂੰ ਦਾਈ ਦਾ ਕੰਮ ਦੇਂਦੇ ਹਨ, ਜਿਸਦੀ ਗ਼ਰਜ਼ ਮਾਲਕ ਨਾਲ ਮੁਹਬਤ ਪੈਦਾ ਕਰਨ ਦੀ ਹੈ। ਉਹ ਰਸਮਾਂ ਤੇ ਸਾਧਨ ਸੋਹਣੇ ਹਨ, ਜਿਨ੍ਹਾਂ ਕਰਕੇ ਪ੍ਰੇਮ ਦੀ ਅਗ ਭੜਕ ਉਠੇ ਤੇ ਉਸ ਵਿਚ ਆਪਣਾ ਸਭ ਹਸਬ ਨਸਬ ਭੁਲ ਜਾਏ। ਗੁਰੂ ਰਾਮਦਾਸ ਜੀ ਫ਼ਰਮਾਂਦੇ ਹਨ ਕਿ ਉਹੀ ਜਪ, ਤਪ, ਬ੍ਰਤ ਤੇ ਪੂਜਾ ਹੈ, ਜਿਸ ਕਰਕੇ ਹਰਿ ਨਾਲ ਪ੍ਰੀਤੀ ਲਗ ਜਾਏ।

"ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ, ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥"

(ਬੈਰਾੜੀ ਮ: ੪, ੭੨੦-੧੩)

ਨਵਧਾ ਭਗਤੀ (ਨੌਂ ਪ੍ਰਕਾਰ ਦੀ ਭਗਤੀ) ਦੇ ਤਰੀਕੇ ਪ੍ਰੇਮ ਪੈਦਾ ਕਰਨ ਦੇ ਹੀ ਮੁਖ ਸਾਧਨ ਹਨ (ਵਿਸਥਾਰ ਲਈ ਭਗਤੀ ਦਾ ਪ੍ਰਕਰਣ ਦੇਖੋ)ਮਾਲਕ ਪ੍ਰੇਮ ਹੈ ਤੇ ਰੂਹ ਉਸਦੀ ਅੰਸ਼ ਹੈ। ਇਸ ਲਈ ਪ੍ਰੇਮ ਹਰ ਇਕ ਇਨਸਾਨ ਦੇ ਅੰਦਰ ਜ਼ਾਤੀ ਤੌਰ ਤੇ ਮੌਜੂਦ ਹੈ,ਪਰ ਰੂਹ ਦਾ ਪੜਦਿਆਂ ਅੰਦਰ ਢਕਿਆ ਹੋਇਆ ਹੋਣ ਕਰਕੇ ਉਹ ਗੁਪਤ ਹੈ। ਇਹ ਇਕ ਕਿਸਮ ਦੀ ਇਨਸਾਨੀ ਬਿਜਲੀ ਹੈ,ਜੋ ਪ੍ਰਗਟ ਹੋਣ ਪੁਰ ਮਨ ਦੇ ਸਭ ਗੰਦੇ ਮੰਦੇ ਖ਼ਿਆਲਾਂ ਦੇ ਕੂੜੇ ਕਰਕਟ ਨੂੰ ਫੂਕ ਸੁਟਦੀ ਹੈ। ਰੂਹ ਨੂੰ ਸਾਫ਼ ਕਰਕੇ ਉਸ ਨੂੰ ਮਿੰਟਾਂ ਸਕਿੰਟਾਂ ਵਿਚ ਪਰਮਾਰਥ ਦੇ ਸੈਂਕੜਿਆਂ ਵਰ੍ਹਿਆਂ ਦੇ ਪੰਧ ਨੂੰ ਅੱਖ ਦੇ ਪਲਕਾਰੇ ਵਿਚ ਲੰਘਾ ਦੇਂਦੀ ਹੈ। ਇਸ ਦੇ ਪੈਦਾ ਹੋਣ ਦੇ ਦੋ ਹੀ ਤਰੀਕੇ ਹਨ। ਇਕ ਤਾਂ ਮਾਲਕ ਰੂਪ ਸਤਿਗੁਰ ਦੀ ਬਖ਼ਸ਼ਸ਼ ਤੇ ਦੂਸਰੇ ਤਰੀਕਤ ਦੀ ਕਮਾਈ। ਜਿਸ ਤਰ੍ਹਾਂ ਬਿਜਲੀ ਕਿਣਕੇ ਕਿਣਕੇ ਅੰਦਰ

ਵਿਆਪਕ ਹੈ ਤੇ ਉਸਦਾ ਜ਼ਹੂਰ ਬਦਲਾਂ ਵਿਚ ਕੁਦਰਤੀ ਤੌਰ ਪੁਰ ਵਿਸਥਾਰ ਨਾਲ ਹੁੰਦਾ ਹੈ, ਤੇ ਦੂਸਰਾ ਬਨਾਉਟੀ ਤਰੀਕੇ ਨਾਲ ਬੈਟਰੀ ਦਵਾਰਾ ਪ੍ਰਗਟ ਹੁੰਦੀ ਹੈ, ਇਸੀ ਤਰ੍ਹਾਂ ਇਕ ਤਾਂ ਪ੍ਰੇਮ ਦੀ ਦੌਲਤ ਮਾਲਕ ਰੂਪ ਸਤਿਗੁਰ ਦੀ ਬਖ਼ਸ਼ਸ਼ ਕਰਕੇ ਕਿਸੀ ਤਾਲਬ ਦੇ ਅੰਦਰ ਜਾਗ ਉਠੇ ਤੇ ਦੂਸਰੇ ਤਰੀਕਤ ਪੁਰ ਚੱਲਣ ਅਰਥਾਤ ਸਿਮਰਨ ਜਾਂ ਧਿਆਨ ਦੇ ਕਰਨ ਤੇ ਨਾਮ ਦੇ ਜਪਣ ਕਰਕੇ ਇਹ ਪ੍ਰਗਟ ਹੋ ਆਂਵਦੀ ਹੈ। ਸਿਮਰਨ ਤੇ ਧਿਆਨ ਦੇ ਵਧਣ ਪੁਰ ਅੰਤਰ ਵਿਚ ਸ਼ਰਧਾ ਤੇ ਪ੍ਰੀਤ ਵਧਦੀ ਜਾਂਦੀ ਹੈ ਤੇ ਉਸ ਮਸਤੀ ਵਿਚ ਲੀਨਤਾ ਪ੍ਰਾਪਤ ਹੁੰਦੀ ਜਾਂਦੀ ਹੈ ਜੋ ਮਾਲਕ ਦੀ ਪ੍ਰਸੰਨਤਾ ਦਾ ਕਾਰਣ ਬਣਦੀ ਹੈ ਤੇ ਉਸਦਾ ਸਰੂਰ ਤੇ ਰੰਗ ਚੜ੍ਹਦਾ ਹੈ। ਮਾਲਕ ਨਾਮ ਤੇ ਸ਼ਬਦ ਹੈ। ਮਾਲਕ ਪ੍ਰੇਮ ਹੈ। ਇਸ ਕਰਕੇ ਨਾਮ ਤੇ ਸ਼ਬਦ ਵੀ ਪ੍ਰੇਮ ਹੈ।

"ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ ॥"

(ਸੋਰਠਿ ਮ: ੫, ੬੪੦-੩)

ਜਿਉਂ ਜਿਉਂ ਰੂਹ ਨਾਮ ਨਾਲ ਲਗਦੀ ਹੈ,ਪ੍ਰੇਮ ਅੰਤਰ ਵਿਚ ਫੁਟ ਫੁਟ ਕੇ ਨਿਕਲਦਾ ਆਉਂਦਾ ਹੈ। ਪ੍ਰੇਮ ਕਿਸੀ ਦੁਕਾਨ ਪੁਰ ਨਹੀਂ ਵਿਕਦਾ ਤੇ ਨਾ ਕਿਧਰੇ ਖੇਤਾਂ ਵਿਚ ਉਗਦਾ ਹੈ। ਇਸਦਾ ਸੋਮਾ ਹਰ ਇਕ ਇਨਸਾਨ ਦੇ ਅੰਦਰ ਨਾਮ ਜਾਂ ਸ਼ਬਦ ਦੀ ਸ਼ਕਲ ਵਿਚ ਮੌਜੂਦ ਹੈ। ਗੁਰੂ ਨਾਨਕ ਸਾਹਿਬ ਜੀ ਫ਼ਰਮਾਂਦੇ ਹਨ ਕਿ ਨਾਮ ਤੋਂ ਬਿਨਾਂ ਪ੍ਰੀਤ ਪਿਆਰ ਨਹੀਂ,ਜਿਸ ਕਰਕੇ ਸਚ ਵਿਚ ਵਸਣਾ ਹੋ ਸਕਦਾ ਹੈ।

"ਬਿਨੁ ਨਾਮ ਪ੍ਰੀਤਿ ਪਿਆਰੁ ਨਾਹੀ ਵਸਹਿ ਸਾਚਿ ਸੁਹੇਲੀਆ ॥"

(ਗਉੜੀ ਮ: ੧, ੨੪੨-੧੨)

ਨਾਮ ਸਤਿਗੁਰ ਤੋਂ ਮਿਲਦਾ ਹੈ, ਉਹ ਨਾਮ ਦਾ ਰੂਪ ਹੁੰਦਾ ਹੈ, ਇਸ ਲਈ ਪ੍ਰੇਮ ਦੀ ਪ੍ਰਾਪਤੀ ਦਾ ਮੁਖ ਸਾਧਨ ਸਾਧ ਸੰਤ, ਸਤਿਗੁਰ, ਉਹਨਾਂ ਦਾ ਸਤਿਸੰਗ ਤੇ ਉਹਨਾਂ ਦੀ ਬਖ਼ਸ਼ਿਸ਼ ਹੈ।

"ਜਾਕਉ ਭਏ ਕ੍ਰਿਪਾਲ ਪ੍ਰਭ ਹਰਿ ਹਰਿ ਸੇਈ ਜਪਾਤ ॥
ਨਾਨਕ ਪ੍ਰੀਤਿ ਲਗੀ ਤਿਨ੍ਹ ਰਾਮ ਸਿਉ ਭੇਟਤ ਸਾਧ ਸੰਗਾਤ ॥"

(ਆਸਾ ਮ: ੫, ੪੫੪-੧੫)

ਗੁਰੂ ਤੋਂ ਬਿਨਾਂ ਪ੍ਰੀਤ ਨਹੀਂ ਉਪਜ ਸਕਦੀ ਤੇ ਨਾ ਹੀ ਪ੍ਰੇਮ ਦੀ ਦੌਲਤ ਲਭ ਸਕਦੀ ਹੈ। ਤੁਸੀਂ ਵਿਚਾਰ ਕੇ ਦੇਖ ਲਵੋ,ਕਿਉਂ ਜੋ ਹਰਿ ਪ੍ਰੇਮ ਹੈ ਤੇ ਹਰਿ ਆਪ ਗੁਰੂ ਵਿਚ ਹੈ, ਤੇ ਗੁਰੂ ਹੀ ਹਰਿ ਨੂੰ ਮਿਲਾਂਦਾ ਹੈ।

"ਬਿਨੁ ਗੁਰ ਪ੍ਰੀਤਿ ਨ ਊਪਜੈ ਭਾਈ ਮਨਮੁਖਿ ਦੂਜੈ ਭਾਇ ॥"

(ਸੋਰਠਿ ਮ: ੩, ੬੦੩-੧)

"ਬਿਨੁ ਗੁਰ ਪ੍ਰੇਮੁ ਨ ਲਭਈ ਜਨ ਵੇਖਹੁ ਮਨਿ ਨਿਰਜਾਸਿ ॥
ਹਰਿ ਗੁਰ ਵਿਚਿ ਆਪੁ ਰਖਿਆ ਹਰਿ ਮੇਲੇ ਗੁਰ ਸਾਬਾਸਿ ॥"
(ਮਾਰੂ ਵਾਰ ਮ: ੪, ੬੬੬-੧੩)

"ਸਚਾ ਪ੍ਰੇਮ ਪਿਆਰੁ ਗੁਰ ਪੂਰੇ ਤੇ ਪਾਈਐ ॥
ਕਬਹੂੰ ਨ ਹੋਵੈ ਭੰਗੁ ਨਾਨਕ ਹਰਿ ਗੁਣ ਗਾਈਐ ॥"
(ਸਲੋਕ ਮ: ੪, ੧੪੨੨-੮)

ਭਗਤੀ ਵੀ ਗੁਰੂ ਤੋਂ ਬਿਨਾਂ ਨਹੀਂ ਬਣ ਸਕਦੀ ਤੇ ਨਾ ਨਾਮ ਨਾਲ ਪਿਆਰ ਲਗ ਸਕਦਾ ਹੈ। ਅਸੀਂ ਨਾਮ ਨੂੰ ਵੀ ਗੁਰੂ ਦੇ ਅਪਾਰ ਪ੍ਰੇਮ ਕਰਕੇ ਹੀ ਪਾ ਸਕਦੇ ਹਾਂ।

"ਬਿਨੁ ਸਤਿਗੁਰ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥
ਜਨ ਨਾਨਕ ਨਾਮੁ ਅਰਾਧਿਆ ਗੁਰ ਕੈ ਹੇਤਿ ਪਿਆਰਿ ॥"
(ਸਲੋਕ ਮ: ੩, ੧੪੧੭-੧੧)

ਪ੍ਰੇਮਾ ਭਗਤੀ ਦੇ ਪੈਦਾ ਕਰਨ ਦਾ ਮੁਖ ਸਾਧਨ ਗੁਰ ਭਗਤੀ ਹੈ, ਜਿਸ ਕਰਕੇ ਦਿਲ ਨੂੰ ਦਿਲ ਦੇ ਨਾਲ ਰਾਹ ਬਣਦਾ ਹੈ। ਗੁਰੂ ਦਾ ਇਸ਼ਕ ਵੀ ਦਿਲ ਵਿਚ ਕਈ ਤਰ੍ਹਾਂ ਨਾਲ ਪੈਦਾ ਹੁੰਦਾ ਹੈ। ਇਕ ਤਾਂ ਦੀਦਾਰ ਨਾਲ, ਦੂਸਰੇ ਗੁਫ਼ਤਾਰ ਕਰਕੇ ਤੇ ਤੀਸਰੇ ਉਸਦੀ ਯਾਦ ਤੇ ਧਿਆਨ ਕਰਕੇ। ਇਸ ਤਰ੍ਹਾਂ ਉਸ ਦੀ ਖ਼ੂਬੀ ਤੇ ਹੁਸਨ ਦਿਲ ਅੰਦਰ ਖੁਭ ਜਾਂਦੇ ਹਨ ਤੇ ਸਿਖ ਗੁਰੂ ਦੇ ਰੂਪ ਅੰਦਰ ਜਾਗਣ ਲਗ ਜਾਂਦਾ ਹੈ (ਵਿਸਥਾਰ ਲਈ ਦੇਖੋ ਭਗਤੀ ਦੇ ਪ੍ਰਕਰਣ ਵਿਚ 'ਗੁਰ ਭਗਤੀ' ਪੰ: ੨੭੪ ਤੇ ਪ੍ਰੇਮ ਦੇ ਪ੍ਰਕਰਣ ਵਿਚ 'ਗੁਰੂ ਦਾ ਪ੍ਰੇਮ' ਪੰ: ੪੧੫) ਆਤਮਾ ਮਾਲਕ ਦੀ ਅੰਸ਼ ਹੋਣ ਕਰਕੇ ਪ੍ਰੇਮ ਹਰ ਇਕ ਆਤਮਾ ਅੰਦਰ ਗੁਪਤ ਮੌਜੂਦ ਹੈ।ਇਸਦੇ ਜਗਾਣ ਦਾ ਤਰੀਕਾ ਇਕ ਤਾਂ ਸਤਿਗੁਰ ਵਲੋਂ ਪ੍ਰੇਮ ਦੀ ਧਾਰਾ ਪ੍ਰੇਮੀ ਰੂਹ ਨੂੰ ਪ੍ਰੇਮ ਵਿਚ ਮਗਨ ਕਰ ਦੇਂਦੀ ਹੈ ਤੇ ਦੂਸਰੀ ਤਰੀਕਤ ਪੁਰ ਚਲਣ ਕਰਕੇ ਕੁਝ ਕੁਝ ਪ੍ਰੇਮ ਦਾ ਰੰਗ ਚੜ੍ਹਦਾ ਹੈ।

ਗੁਰੂ ਅਰਜਨ ਸਾਹਿਬ ਜੀ ਫ਼ਰਮਾਂਦੇ ਹਨ ਕਿ ਦੁਨੀਆਂ ਪ੍ਰੇਮ ਦਾ ਮਾਰਗ ਨਹੀਂ ਜਾਣਦੀ ਤੇ ਗਵਾਰਾਂ ਦੀ ਤਰ੍ਹਾਂ ਭੁਲੀ ਫਿਰਦੀ ਹੈ ਤੇ ਮਾਲਕ ਨੂੰ ਭੁਲਕੇ ਅੰਤ ਨਰਕਾਂ ਦੀ ਭਾਗੀ ਬਣਦੀ ਹੈ।

"ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ ॥
ਨਾਨਕ ਹਰਿ ਬਿਸਰਾਇਕੈ ਪਉਦੇ ਨਰਕਿ ਅੰਧ੍ਯਾਰ ॥"
(ਸਲੋਕ ਮ: ੫, ੧੪੨੫-੧੯)

ਪ੍ਰੇਮ ਤੇ ਅਕਲ, ਪ੍ਰੇਮ ਤੇ ਹੁਸਨ, ਪ੍ਰੇਮ ਤੇ ਗਿਆਨ, ਪ੍ਰੇਮ ਤੇ ਬੈਰਾਗ, ਪ੍ਰੇਮ ਤੇ ਮੋਹ, ਪ੍ਰੇਮ ਤੇ ਕਾਮ, ਇਸ਼ਕ ਮਜਾਜ਼ੀ ਤੇ ਇਸ਼ਕ ਹਕੀਕੀ ਵਿਚ ਕਿਆ

ਫ਼ਰਕ ਹੈ ਤੇ ਕੀ ਸੰਬੰਧ ਹੈ, ਮੁਹਬਤ ਦੀਆਂ ਕਿਤਨੀਆਂ ਕਿਸਮਾਂ ਹਨ,ਪ੍ਰੇਮ ਦਾ ਨਸ਼ਾ, ਪ੍ਰੇਮੀ ਦਾ ਸਰੂਪ ਤੇ ਉਸਦੇ ਜਜ਼ਬਾਤ ਕੀ ਹੁੰਦੇ ਹਨ, ਤੇ ਪ੍ਰੇਮ ਦੇ ਅਨੇਕਾਂ ਫਲ। ਭਗਤੀ ਕਿਤਨੇ ਪ੍ਰਕਾਰ ਦੀ ਹੈ,ਭਗਤੀ ਕਿਉਂ ਕਰਨੀ ਚਾਹੀਦੀ ਹੈ,ਕਿਸ ਤਰ੍ਹਾਂ ਕਰਨੀ ਚਾਹੀਦੀ ਹੈ ਤੇ ਕਿਸਦੀ ਕਰਨੀ ਚਾਹੀਦੀ ਹੈ, ਭਗਤੀ ਕਿਥੋਂ ਪ੍ਰਾਪਤ ਹੁੰਦੀ ਹੈ, ਉਹ ਕੇਹੜੇ ਸਾਧਨ ਹਨ ਜਿਨ੍ਹਾਂ ਕਰਕੇ ਭਗਤੀ ਪ੍ਰਫੁਲਤ ਹੁੰਦੀ ਹੈ, ਗੁਰ ਭਗਤੀ ਤੇ ਨਾਮ ਭਗਤੀ ਕਿਸ ਤਰ੍ਹਾਂ ਹੁੰਦੀ ਹੈ, ਭਗਤੀ ਤੋਂ ਉਪਜੀ ਬਿਰਹਾ ਦਾ ਸਰੂਪ ਕਿਆ ਹੈ, ਬਿਰਹੁ ਕੁਠੇ ਪ੍ਰੇਮੀ ਹਿਰਦਿਆਂ ਦੇ ਕੀਰਨੇ ਤੇ ਬਿਰਹਾ ਕੀ ਕੰਮ ਕਰਦੀ ਹੈ। ਇਹਨਾਂ ਸਭਨਾਂ ਵਿਸ਼ਿਆਂ ਪੁਰ ਪ੍ਰੇਮ, ਭਗਤੀ ਤੇ ਬਿਰਹਾ ਦੇ ਪ੍ਰਕਰਣਾਂ ਵਿਚ ਕਾਫ਼ੀ ਰੌਸ਼ਨੀ ਪਾਈ ਗਈ ਹੈ, ਪਾਠਕ ਜਨ ਉਥੇ ਪੜ੍ਹ ਸਕਦੇ ਹਨ।

## ਬੈਰਾਗ

ਪ੍ਰਬਲ ਪ੍ਰੇਮ ਜਾਗ ਉਠਦਾ ਹੈ ਤਾਂ ਸੰਸਾਰਿਕ ਇਛਿਆਂ ਸਭ ਮਿਟ ਜਾਂਦੀਆਂ ਹਨ ਤੇ ਵਿਸ਼ਿਆਂ ਦਾ ਅਭਾਵ ਹੋ ਜਾਂਦਾ ਹੈ। ਲੋਕ ਪਰਲੋਕ ਦੇ ਕਿਸੇ ਪਦਾਰਥ ਵਿਚ ਰੁਚੀ ਨਹੀਂ ਰਹਿੰਦੀ। ਇਨ੍ਹਾਂ ਵਲੋਂ ਚਿਤ ਉਪਰਾਮ ਹੋ ਜਾਣਾ ਤੇ ਦੁਨੀਆਂ ਤੇ ਦੁਨੀਆਂ ਦੇ ਪਦਾਰਥਾਂ ਵਲੋਂ ਹਟ ਕੇ ਆਪਣੇ ਸਿਰਜਨਹਾਰ ਕਰਤਾਰ ਦੇ ਵਿਯੋਗ ਵਿਚ ਵਿਰਲਾਪ ਕਰਨ ਤੇ ਉਸ ਦੇ ਪ੍ਰੇਮ ਵਿਚ ਜਾਗ ਉਠਣ ਦਾ ਨਾਉਂ ਬੈਰਾਗ ਹੈ।

"ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ ॥"

(ਸਿਰੀ ਰਾਗੁ ਮ: ੫, ੫੦-੧੬)

ਐਸੀ ਅਵਸਥਾ ਵਿਚ ਦੁਨੀਆਂ ਦਾ ਮੋਹ ਉਡ ਜਾਂਦਾ ਹੈ ਤੇ ਸੰਸਾਰ ਤੋਂ ਉਪਰਾਮ ਹੋ ਕੇ ਮਾਲਕ ਦੇ ਪਿਆਰਿਆਂ ਦੇ ਪਿਛੇ ਪਿਛੇ ਲਗੇ ਫਿਰਨ ਲਈ ਹੀਯਾ ਲੋਚਦਾ ਹੈ। ਬੈਰਾਗੀ ਪ੍ਰੀਤਮ ਤੋਂ ਛੁਟ ਸਭ ਗ਼ੈਰ ਜ਼ਰੂਰੀ ਚੀਜ਼ਾਂ ਦਾ ਤਿਆਗ ਕਰਕੇ ਸਾਰ ਤਤ੍ਵ ਕਿਆ ਮਾਲਕ ਨੂੰ ਗ੍ਰਹਿਣ ਕਰਦਾ ਹੈ। ਜਿਸਮਾਨੀ ਚੀਜ਼ਾਂ ਨੂੰ ਗੁਜ਼ਾਰੇ ਮਾਤਰ ਵਰਤਣਾ ਤੇ ਰੂਹ ਤੇ ਉਸਦੇ ਆਧਾਰ ਦੇਣ ਵਾਲੀਆਂ ਚੀਜ਼ਾਂ ਨੂੰ ਭੋਗਣਾ ਸਚਾ ਬੈਰਾਗ ਹੈ। ਉਹ ਦੁਨੀਆਂ ਵਿਚ ਰਹਿੰਦਾ ਹੋਇਆ ਇਸ ਤੋਂ ਉਪਰਾਮ ਰਹਿੰਦਾ ਹੈ। ਉਸ ਨੂੰ ਇਸਦੇ ਛੱਡਣ ਦੀ ਲੋੜ ਨਹੀਂ। ਉਹ ਦੁਨੀਆਂ ਵਿਚ ਰਹਿੰਦਾ ਹੋਇਆ ਉਹਨਾਂ ਸਭਨਾਂ ਵਿਚ ਮਾਲਕ ਦਾ ਜਲਵਾ ਦੇਖਦਾ ਹੈ। ਬੈਰਾਗ ਦਾ ਧਾਰਨ ਕਰਨਾ ਤਾਂ ਆਪਣੀ ਆਤਮਾ ਤੇ ਅੰਤਸ਼ਕਰਣ ਨੂੰ ਦੁਨੀਆਂ ਦੇ ਪਦਾਰਥਾਂ ਦੀ ਮੁਹੱਬਤ ਵਲੋਂ ਵਿਰਕਤ ਕਰਨ ਦਾ ਨਾਮ ਹੈ। ਜੋ ਲੋਕ ਬੇ ਸੋਚੇ ਸਮਝੇ ਦੁਨੀਆਂ ਤੋਂ ਬੈਰਾਗ ਕਰਦੇ ਹਨ, ਉਹ ਸ਼ਾਂਤੀ ਨਹੀਂ

ਪਾਂਦੇ। ਅਜੇਹੇ ਲੋਕ ਫਿਰ ਆਸਕਤ ਵੇਖਣ ਵਿਚ ਆਂਵਦੇ ਹਨ। ਇਨਸਾਨ ਨੂੰ ਚਾਹੀਦਾ ਹੈ ਕਿ ਦੁਨੀਆਂ ਵਿਚ ਗੁਜ਼ਾਰੇ ਮਾਤਰ ਵਰਤੇ ਤੇ ਆਤਮਾਂ ਨੂੰ ਨਾਮ, ਗੁਰੂ ਤੇ ਮਾਲਕ ਨਾਲ ਜੋੜ ਕੇ ਉਨ੍ਹਾਂ ਦਾ ਪਿਆਰ ਦਿਨੋਂ ਦਿਨ ਅੰਦਰ ਵਧਾਂਦਾ ਜਾਏ। ਜਿਉਂ ਜਿਉਂ ਪਿਆਰ ਵਧਦਾ ਜਾਵੇਗਾ, ਤਿਉਂ ਤਿਉਂ ਅੰਦਰੋਂ ਦੁਨੀਆਂ ਦਾ ਪਿਆਰ ਘਟ ਹੁੰਦਾ ਜਾਵੇਗਾ।

ਬੈਰਾਗ ਤੇ ਤਿਆਗ ਵਿਚ ਫ਼ਰਕ ਹੈ। ਬੈਰਾਗੀ ਤਿਆਗ ਦਾ ਮੁਹਤਾਜ ਨਹੀਂ। ਉਹ ਦੁਨੀਆਂ ਵਿਚ ਰਹਿੰਦੇ ਹੋਏ ਵੀ ਬੈਰਾਗੀ ਹੋ ਸਕਦਾ ਹੈ। ਤਿਆਗੀ ਪੁਰਸ਼ ਬੈਰਾਗ ਦੀ ਦੌਲਤ ਤੋਂ ਵਾਂਜਾ ਰਹਿ ਸਕਦਾ ਹੈ। ਪ੍ਰਮਾਰਥ ਦੀ ਪ੍ਰਾਪਤੀ ਲਈ ਬੈਰਾਗ ਦੀ ਅਤੀ ਜ਼ਰੂਰਤ ਹੈ। ਸਤਿਗੁਰ ਦੇ ਮਿਲਾਪ ਤੇ ਗੁਰ ਭਗਤੀ ਦੇ ਪ੍ਰਤਾਪ ਨਾਲ ਸਿਖ ਸਹਜੇ ਹੀ ਸਚੇ ਬੈਰਾਗ ਦੇ ਧਾਰਨ ਕਰਨ ਵਾਲਾ ਬਣ ਜਾਂਦਾ ਹੈ। ਉਸ ਨੂੰ ਘਰ ਬਾਰ ਤਿਆਗਣ ਦੀ ਲੋੜ ਨਹੀਂ ਰਹਿੰਦੀ। ਉਹ ਆਤਮ ਰਸ ਨੂੰ ਮਾਣਦਾ ਹੈ ਤੇ ਹੋਰ ਸਭ ਰਸ ਫਿਕੇ ਪੈ ਜਾਂਦੇ ਹਨ। ਭਾਵੇਂ ਉਹ ਦੁਨੀਆਂ ਵਿਚ ਰਹਿੰਦਾ ਹੈ ਪਰ ਅੰਦਰੋਂ ਦੁਨੀਆਂ ਨਾਲ ਬੱਧਾ ਨਹੀਂ ਹੁੰਦਾ। ਸਤਿਗੁਰ ਸਿਖ ਨੂੰ ਸੁਰਤ ਸ਼ਬਦ ਯੋਗ ਦੀ ਪੂਰਨ ਜੁਗਤੀ ਬਖ਼ਸ਼ ਕੇ ਗ੍ਰਿਹਸਤ ਵਿਚ ਹੀ ਉਦਾਸ ਰਹਿਣ ਦਾ ਵੱਲ ਸਿਖਾ ਦੇਂਦਾ ਹੈ। ਉਹ ਦੁਨੀਆਂ ਵਿਚ ਕਾਰ ਵਿਹਾਰ ਕਰਦੇ ਹੋਏ ਮੁਕਤਿ ਪਦਾਰਥ ਨੂੰ ਪਾ ਲੈਂਦਾ ਹੈ।

"ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥"
**(ਗੂਜਰੀ ਵਾਰ ਮ: ੫, ੫੨੨-੧੦)**

ਸੰਤਾਂ ਮਹਾਤਮਾਂ ਨੇ ਘਰ ਬਾਰ ਦਾ ਤਿਆਗ ਨਹੀਂ ਕੀਤਾ, ਕਾਰ ਵਿਹਾਰ ਕਰਦੇ ਹੋਏ ਅੰਦਰੋਂ ਨਾਮ ਦੇ ਪ੍ਰਤਾਪ ਕਰਕੇ ਸਚੇ ਬੈਰਾਗੀ ਬਣੇ ਰਹੇ।

ਸਿਖ ਗੁਰੂ-ਪ੍ਰੇਮ ਕਰਕੇ ਹਰਿ ਰੰਗ ਵਿਚ ਰਤਿਆ ਹੋਇਆ ਦੁਨੀਆਂ ਤੋਂ ਅਤੀਤ ਸਚੇ ਬੈਰਾਗ ਦਾ ਭਾਗੀ ਬਣ ਜਾਂਦਾ ਹੈ। ਜਿਸ ਨੂੰ ਮਾਲਕ ਦੇ ਮਿਲਣ ਦੀ ਚਾਹ ਪ੍ਰਬਲ ਹੈ ਤੇ ਉਸਦੀ ਜ਼ਬਰਦਸਤ ਲਗਨ ਲਗੀ ਹੋਈ ਹੈ, ਇਥੋਂ ਤੀਕ ਕਿ ਉਹ ਉਸ ਤੋਂ ਬਿਨਾਂ ਰਹਿ ਨਹੀਂ ਸਕਦਾ ਤੇ ਹੋਰ ਸਭ ਬੰਧਨ ਢਿਲੇ ਪੈ ਗਏ ਹਨ, ਐਸੇ ਇਨਸਾਨ ਨੂੰ ਬੈਰਾਗੀ ਕਿਹਾ ਜਾਂਦਾ ਹੈ। ਵਿਸਥਾਰ ਸਹਿਤ ਇਸਦਾ ਵਰਨਣ ਬੈਰਾਗ ਦੇ ਪ੍ਰਕਰਣ (ਪੰ: ੫੬੬) ਵਿਚ ਦਿਤਾ ਗਿਆ ਹੈ।

## ਮੁਕਤੀ

ਸੰਤ ਆਪ ਮੁਕਤ ਹੁੰਦੇ ਹਨ। ਉਨ੍ਹਾਂ ਦੀ ਸਿਖਿਆ ਧਾਰਨ ਕਰਕੇ ਜੀਵ ਮੁਕਤੀ ਨੂੰ ਸਹਜੇ ਹੀ ਪਾ ਜਾਂਦਾ ਹੈ। ਮੁਕਤ ਪੁਰਸ਼ਾਂ ਦੇ ਸੇਵਣ ਕਰਕੇ ਮੁਕਤ

ਹੋ ਜਾਈਦਾ ਹੈ।

"ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥
ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥" (ਗਉੜੀ ਮ: ੫, ੨੯੫-੨)

"ਮੁਕਤੇ ਸੇਵੇ ਮੁਕਤਾ ਹੋਵੈ ॥" (ਮਾਝ ਮ: ੩, ੧੧੬-੧੨)

ਮੁਕਤੀ ਦੇ ਅਰਥ ਹਨ ਆਜ਼ਾਦੀ ਤੇ ਬੇਤਅੱਲਕੀ। ਦਿਲ ਦੇ ਗੁਰੂ ਤੇ ਮਾਲਕ ਨਾਲ ਜੁੜਣ ਕਰਕੇ ਹੋਰ ਸਭ ਰਸ ਫਿਕੇ ਪੈ ਜਾਂਦੇ ਹਨ ਤੇ ਦਿਲ ਦੀ ਉਨ੍ਹਾਂ ਨਾਲੋਂ ਬੇਤਅੱਲਕੀ ਹੋ ਜਾਂਦੀ ਹੈ । ਤਅੱਲਕ ਵਿਚ ਬੇਤਅੱਲਕ ਹੋਣਾ ਸੰਤਾਂ ਦੀ ਸਚੀ ਬੇਤਅੱਲਕੀ ਤੇ ਤਿਆਗ ਹੈ। ਮੁਕਤੀ ਕੋਈ ਆਦਰਸ਼ ਨਹੀਂ। ਇਹ ਅਵਸਥਾ ਪ੍ਰੇਮ ਦੀ ਦੌਲਤ ਪਾਣ ਤੇ ਨਾਮ (ਸ਼ਬਦ) ਦੀ ਕਮਾਈ ਕਰਕੇ ਆਪਣੇ ਆਪ ਨਸੀਬ ਹੋ ਜਾਂਦੀ ਹੈ। ਮਾਲਕ ਦੇ ਰੰਗ ਵਿਚ ਲਿਵ ਲੀਣ ਹੋਣ ਕਰਕੇ ਤੇ ਉਸਦੇ ਦਰਸ਼ਨਾਂ ਨੂੰ ਪਾ ਕੇ ਤ੍ਰਿਪਤੀ ਆ ਜਾਂਦੀ ਹੈ ਤੇ ਜੀਵ ਨੂੰ ਮੁਕਤਿ ਦੀ ਚਾਹ ਹੀ ਨਹੀਂ ਰਹਿੰਦੀ।

"ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ
ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ ॥" (ਕਲਿਆਨ ਮ: ੪, ੧੩੨੪-੫)

## ਸਤਸੰਗ

ਸਾਧਨਾਂ ਦੇ ਪ੍ਰਫੁੱਲਤ ਹੋਣ ਲਈ ਸਤਸੰਗ ਦੀ ਜ਼ਬਰਦਸਤ ਲੋੜ ਹੈ। ਦਿਲ ਦਾ ਖ਼ਾਸਾ ਹੈ ਕਿ ਜੈਸੀ ਸੰਗਤ ਵਿਚ ਰਹੇ, ਵੈਸਾ ਰੰਗ ਪਕੜਦਾ ਹੈ ਤੇ ਉਸੀ ਦੀ ਸੂਰਤ ਬਣ ਜਾਂਦਾ ਹੈ। ਦੁਨੀਆਂਦਾਰਾਂ ਦੀ ਸੁਹਬਤ ਵਿਚ ਦੁਨੀਆਂ ਦਾ ਰੰਗ ਲੈਂਦਾ ਹੈ ਤੇ ਰੂਹਾਨੀ ਪੁਰਸ਼ਾਂ ਦੀ ਸੁਹਬਤ ਵਿਚ ਰੂਹਾਨੀਅਤ ਦਾ, ਇਸ ਲਈ ਰੂਹਾਨੀਅਤ ਦੇ ਚਾਹਵਾਨ ਲਈ ਇਹ ਅਤੀ ਜ਼ਰੂਰੀ ਹੈ ਕਿ ਰੂਹਾਨੀ ਪੁਰਸ਼ਾਂ ਦੀ ਸੰਗਤ ਵਿਚ ਰਹੇ, ਤਾਂ ਜੋ ਉਨ੍ਹਾਂ ਦਾ ਰੰਗ ਉਸ ਪੁਰ ਚੜ੍ਹੇ। ਜਿਸ ਹਸਤੀ ਵਿਚ ਸਤਿ ਪ੍ਰਗਟ ਹੈ, ਉਹ ਸਤਿ ਦਾ ਰੂਪ ਹੈ। ਉਸਦੀ ਸੰਗਤ ਵਿਚ ਉਸਦੇ ਜੀਵਨ ਦੀਆਂ ਰੌਵਾਂ ਕੰਮ ਕਰਦੀਆਂ ਹਨ, ਜਿਸਤੋਂ ਆਸ ਪਾਸ ਦੇ ਬੈਠੇ ਲੋਕਾਂ ਪਰ ਸਤਿ ਦਾ ਜ਼ਬਰਦਸਤ ਅਸਰ ਪੈਂਦਾ ਹੈ। ਉਹ ਰੂਹਾਨੀਅਤ ਦਾ ਮਾਹਿਰ ਹੋਣ ਕਰਕੇ ਸਾਡੇ ਲਈ ਸਚੇ ਪਾਂਧੇ ਦਾ ਕੰਮ ਕਰਦਾ ਹੈ। ਉਹ ਸਾਨੂੰ ਹਰੀ ਦਾ ਉਪਦੇਸ਼ ਦੇਕੇ ਰੂਹਾਨੀਅਤ ਦੇ ਇਲਮ ਨਾਲ ਮਾਲਾਮਾਲ ਕਰਦਾ ਹੈ। ਆਪਣੀ ਰੂਹਾਨੀਅਤ ਦੀਆਂ ਰੌਵਾਂ ਨਾਲ ਸੰਗਤ ਦੀਆਂ ਰੂਹਾਂ ਨੂੰ ਉਭਾਰ ਦੇਂਦਾ ਤੇ ਸੁਰ-ਜੀਤ ਕਰਦਾ ਹੈ। ਆਪਣੀ ਜੀਵਨ ਰੌ ਬਖ਼ਸ਼ ਕੇ ਟੁਟੇ ਦਿਲਾਂ ਨੂੰ ਮਾਲਕ ਨਾਲ ਜੁੜਨ ਦਾ ਖ਼ਮੀਰ ਦੇਂਦਾ ਹੈ। ਜਿਸ ਤਰ੍ਹਾਂ ਫੁਲਾਂ ਦੀ ਖ਼ੁਸ਼ਬੂ ਨਾਲ ਦੀਆਂ ਸਭ ਚੀਜ਼ਾਂ ਨੂੰ ਪਾਣੀ ਹੋਵੇ ਜਾਂ ਮਿਟੀ, ਕਪੜੇ ਹੋਣ ਜਾਂ ਮਕਾਨ, ਖ਼ੁਸ਼ਬੂਦਾਰ ਕਰ ਦੇਂਦੀ

ਹੈ,ਇਸੀ ਤਰ੍ਹਾਂ ਨੇਕ ਦੀ ਸੁਹਬਤ ਉਨ੍ਹਾਂ ਨਾਲ ਸੰਗ ਕਰਨ ਵਾਲਿਆਂ ਨੂੰ ਆਪਣਾ ਨੇਕ ਅਸਰ ਬਖ਼ਸ਼ਦੀ ਹੈ ਤੇ ਮੂੜ੍ਹ ਲੋਕਾਂ ਦੀ ਸੁਹਬਤ ਜੋ ਦੁਨੀਆਂ ਵਿਚ ਰੱਤੇ ਪਏ ਹਨ, ਓਹਨਾਂ ਪੁਰ ਆਪਣਾ ਰੰਗ ਚਾੜ੍ਹਦੀ ਹੈ।

ਸੰਤਾਂ ਤੇ ਮਹਾਤਮਾਂ ਦੀ ਰੋਜ਼ ਰੋਜ਼ ਸੰਗਤ ਕਰਨ ਨਾਲ ਸਾਡੀ ਆਤਮਾ ਨੂੰ ਸਤਿ ਤੇ ਧਰਮ ਦਾ ਰੰਗ ਮਿਲਦਾ ਹੈ। ਪਰਮਾਰਥੀ ਜਗਿਆਸੂ ਨੂੰ ਚਾਹੀਦਾ ਹੈ ਕਿ ਉਨ੍ਹਾਂ ਦੇ ਮੰਡਲ ਦੇ ਸ਼ਾਂਤੀਦਾਇਕ ਅਸਰ ਨੂੰ ਗ੍ਰਹਿਣ ਕਰੇ, ਕਿਉਂ ਜੋ ਨੇਕਾਂ ਦੀ ਸੁਹਬਤ ਤੁਸਾਨੂੰ ਨੇਕ ਕਰ ਦੇਵੇਗੀ ਤੇ ਬਦਾਂ ਦੀ ਸੁਹਬਤ ਬਦ ਕਰ ਦੇਵੇਗੀ।

صحبتِ صالح ترا صالح کند صحبتِ طالح ترا طالح کند

ਕਿਸੀ ਉਚ ਹਸਤੀ ਦੀ ਸੁਹਬਤ ਤੋਂ ਪੂਰਨ ਲਾਭ ਉਠਾਣ ਲਈ ਇਹ ਚਾਹੀਦਾ ਹੈ ਕਿ ਅਸੀਂ ਸਿਦਕ ਤੇ ਦਿਲ ਦੀ ਸਫ਼ਾਈ ਨਾਲ ਉਸਦੇ ਪਾਸ ਬੈਠੀਏ ਤਾਂ ਜੋ ਉਸਦੀਆਂ ਰੂਹਾਨੀ ਰੌਵਾਂ ਤੋਂ ਅਸਰ ਲੈ ਸਕੀਏ। ਜੇਕਰ ਐਸੀ ਸੁਹਬਤ ਨਾ ਮਿਲ ਸਕੇ ਤਾਂ ਇਕੱਲਾ ਹੀ ਮਾਲਕ ਦੀ ਯਾਦ ਵਿਚ ਰਹੇ ਤੇ ਪਹੁੰਚੇ ਹੋਏ ਮਹਾਤਮਾਂ ਦੀਆਂ ਤਸਨੀਫ਼ਾਤ ਪੜ੍ਹੇ।

ਸਤਸੰਗ ਦੀ ਬੜੀ ਮਹਿਮਾਂ ਹੈ। ਜੋ ਵੀ ਸਤਸੰਗ ਵਿਚ ਜਾਂਦਾ ਹੈ, ਉਹ ਉਸ ਮੰਡਲ ਦੇ ਅਸਰ ਨੂੰ ਲੈਂਦਾ ਹੈ। ਖ਼ਰਬੂਜ਼ੇ ਨੂੰ ਦੇਖਕੇ ਖ਼ਰਬੂਜ਼ਾ ਰੰਗ ਪਕੜਦਾ ਹੈ। ਰੂਹਾਨੀਅਤ ਦੀਆਂ ਪ੍ਰੇਮ ਭਰੀਆਂ ਰੌਵਾਂ ਤੋਂ ਸਭ ਕਿਸੇ ਨੂੰ ਆਪੋ ਆਪਣੇ ਭਾਂਡੇ ਦੇ ਅਨੁਸਾਰ ਹਿਸਾ ਮਿਲਦਾ ਹੈ। ਸਤਸੰਗ ਮਾਲਕ ਨੂੰ ਜਲਦੀ ਮਿਲਣ ਦਾ ਜ਼ਬਰਦਸਤ ਤਰੀਕਾ ਹੈ।ਭਾਗਵਤ (੧੧, ੧੨, ਸਕੰਧ, ਅਧਿਆਯ ੧—੨) ਵਿਚ ਭਗਵਾਨ ਕ੍ਰਿਸ਼ਨ ਜੀ ਸਤਸੰਗ ਦੀ ਬਾਬਤ ਫ਼ਰਮਾਂਦੇ ਹਨ "ਹੇ ਊਧੋ ! ਨਾ ਯੋਗ, ਨਾ ਗਿਆਨ, ਨਾ ਧਰਮ ਪੁਸਤਕਾਂ ਦੇ ਪੜ੍ਹਨ, ਨਾ ਤਪ, ਨਾ ਤਿਆਗ, ਨਾ ਦੂਸਰਿਆਂ ਦੀ ਸੇਵਾ, ਨਾ ਦਾਨ, ਨਾ ਪੂਜਾ ਪਾਠ, ਨਾ ਵੇਦਾਂ ਦੇ ਪਾਠ, ਨਾ ਤੀਰਥ, ਨਾ ਮਨ ਇੰਦਰੀਆਂ ਦੇ ਦਮਨ ਕਰਨ ਨਾਲ ਮੈਨੂੰ ਜੀਵ ਇਤਨੀ ਆਸਾਨੀ ਨਾਲ ਪਾ ਸਕਦੇ ਹਨ, ਜਿਤਨੀ ਜਲਦੀ ਕਿ ਸਤਸੰਗ ਜਾਂ ਸਾਧੂ ਸੰਗ ਕਰਕੇ, ਜਿਸਦੇ ਨਾਲ ਸਾਡੇ ਦੂਸਰੇ ਦੁਨਿਆਵੀ ਅਸਰ ਤੇ ਸੰਸਕਾਰ ਦੂਰ ਹੋ ਜਾਂਦੇ ਹਨ।"

ਸੰਤਾਂ ਦੀ ਸੁਹਬਤ ਵਿਚ ਅਮਰ ਜੀਵਨ ਦੀ ਪ੍ਰਾਪਤੀ ਦਾ ਬੀਮਾ ਹੋ ਜਾਂਦਾ ਹੈ। ਇਲਮ ਸਕੂਲਾਂ ਕਾਲਜਾਂ ਵਿਚ ਮਿਲਦਾ ਹੈ,ਦਵਾਈਆਂ ਹਸਪਤਾਲਾਂ ਵਿਚ, ਗਰਮੀ ਚੁਲ੍ਹਿਆਂ ਦੇ ਅੰਦਰ ਤੇ ਤਰਾਵਤ ਉਥੇ ਜਿਥੇ ਪਾਣੀ ਦੇ ਕਤਰਿਆਂ ਦਾ ਭੰਡਾਰ ਹੋਵੇ। ਇਸੀ ਤਰ੍ਹਾਂ ਜਿਥੇ ਮਾਲਕ ਦੇ ਭਗਤ ਜਨ ਨਿਵਾਸ ਕਰਦੇ ਹਨ,

ਉਥੇ ਮਾਲਕ ਵੀ ਰਹਿੰਦਾ ਹੈ। ਗੁਰੂ ਰਾਮਦਾਸ ਜੀ ਫ਼ਰਮਾਂਦੇ ਹਨ ਕਿ ਸਤ-ਸੰਗਤਿ ਵਿਚ ਹਰਿ ਵਸਦਾ ਹੈ। ਉਥੇ ਹਰਿ ਦੇ ਗੁਣ ਨੂੰ ਜਾਣ ਸਕਦੇ ਹੋ। ਵਡੇ ਭਾਗ ਹੋਣ ਤਾਂ ਸਤਸੰਗਤਿ ਨੂੰ ਪਾ ਕੇ ਗੁਰ ਸਤਿਗੁਰ ਦੇ ਅੰਦਰ ਭਗਵਾਨ ਨੂੰ ਪਰਸ ਸਕਦੇ ਹੋ।

"ਸਤ ਸੰਗਤਿ ਮਹਿ ਹਰਿ ਹਰਿ ਵਸਿਆ ਮਿਲਿ ਸੰਗਤਿ ਹਰਿ ਗੁਨ ਜਾਨ ॥
ਵਡੈ ਭਾਗਿ ਸਤ ਸੰਗਤਿ ਪਾਈ ਗੁਰੁ ਸਤਿਗੁਰੁ ਪਰਸਿ ਭਗਵਾਨ ॥"
(ਪ੍ਰਭਾਤੀ ਮ: ੪, ੧੩੩੫-੧੦)

ਸਤਸੰਗਤਿ ਵਿਚ ਭਗਤੀ ਭਾਵ ਦੀਆਂ ਲਹਿਰਾਂ ਠਾਠਾਂ ਮਾਰਦੀਆਂ ਹਨ। ਉਨ੍ਹਾਂ ਤੋਂ ਸਭ ਕਿਸੇ ਨੂੰ ਠੰਢਕ ਤੇ ਭਗਤੀ ਦੀ ਜਾਗ ਮਿਲਦੀ ਹੈ। ਦੁਨੀਆਂ ਵਿਚ ਗੁਝੀ ਅੱਗ ਲਗੀ ਪਈ ਹੈ। ਸਭ ਜੀਵ ਇਸ ਵਿਚ ਸੜ ਰਹੇ ਹਨ, ਓਹਨਾਂ ਨੂੰ ਹੋਰ ਕੁਛ ਸੁਝਦਾ ਬੁਝਦਾ ਨਹੀਂ।

"ਕਿਛੁ ਨ ਬੁਝੈ ਕਿਛੁ ਨ ਸੁਝੈ ਦੁਨੀਆ ਗੁਝੀ ਭਾਹਿ ॥"(ਸ: ਫ: ੧੩੭੮-੧)

ਸੰਤਾਂ ਦਾ ਸਤਸੰਗ ਦੁਨੀਆਂ ਦੇ ਸੜਦੇ ਜੀਵਾਂ ਲਈ ਬੜੀ ਨਿਆਮਤ ਹੈ। ਉਸ ਦਾ ਸਹਾਰਾ ਲੈਣ ਵਾਲੇ ਉਸਦਾ ਰੰਗ ਲੈਕੇ ਭਵ ਸਾਗਰ ਤੋਂ ਪਾਰ ਹੋ ਜਾਂਦੇ ਹਨ। ਨਦੀ ਨਾਲਿਆਂ ਦਾ ਜਲ ਗੰਗਾ ਵਿਚ ਮਿਲਕੇ ਗੰਗਾ ਜਲ ਹੋ ਜਾਂਦਾ ਹੈ। ਕਸਾਈ ਦੇ ਘਰ ਦਾ ਲੋਹਾ ਵੀ ਪਾਰਸ ਨਾਲ ਲਗਕੇ ਸੋਨਾ ਬਣ ਜਾਂਦਾ ਹੈ। ਨਿੰਮ ਦਾ ਦਰਖ਼ਤ ਚੰਦਨ ਦੇ ਨੇੜੇ ਰਹਿਣ ਕਰਕੇ ਉਸਦੀ ਖ਼ੁਸ਼ਬੂ ਪਾ ਲੈਂਦਾ ਹੈ ਤੇ ਜੋ ਕੁਝ ਲੂਣ ਦੀ ਖਾਣ ਵਿਚ ਗਿਆ ਲੂਣ ਹੋ ਜਾਂਦਾ ਹੈ। ਇਸੀ ਤਰ੍ਹਾਂ ਜੋ ਕੋਈ ਸਤਸੰਗ ਵਿਚ ਜਾਂਦਾ ਹੈ, ਉਸ ਪੁਰ ਸਤਸੰਗ ਦਾ ਰੰਗ ਅਵਸ਼ ਕਰਕੇ ਚੜ੍ਹ ਜਾਂਦਾ ਹੈ। ਨੇਕ ਜਾਂ ਬਦ ਸਭ ਨੂੰ ਰੂਹਾਨੀ ਤੰਦਰੁਸਤੀ ਦੀਆਂ ਰੌਂਵਾਂ ਦੀ ਤਰੋਤਾਜ਼ਗੀ ਮਿਲਦੀ ਹੈ ਤੇ ਉਹਨਾਂ ਦੇ ਅੰਦਰ ਦੈਵੀ ਗੁਣ ਪ੍ਰਵੇਸ਼ ਕਰਦੇ ਜਾਂਦੇ ਹਨ ਤੇ ਆਸਾਨੀ ਨਾਲ ਮਨ ਇੰਦਰੀਆਂ ਪੁਰ ਕਾਬੂ ਪਾਣ ਦੀ ਤਾਕਤ ਆਉਂਦੀ ਜਾਂਦੀ ਹੈ। ਮੌਲਾਨਾ ਰੂਮ ਸਾਹਿਬ ਫ਼ਰਮਾਂਦੇ ਹਨ ਕਿ ਇਹ ਨਫ਼ਸ ਬਿਨਾਂ ਮੁਰਸ਼ਦ ਦੀ ਛਤਰ ਛਾਇਆ ਦੇ ਕਦਾਚਿਤ ਨਹੀਂ ਮਰਦਾ।

ہیچ نکشد نفس را جز ظل پیر

ਸਤਸੰਗ ਵਿਚ ਨੇਕ ਖ਼ਿਆਲ ਦੀ ਅੰਮ੍ਰਿਤ ਭਰੀ ਧਾਰ ਨੂੰ ਪਾਨ ਕਰਕੇ ਨੇਕ ਬਦ ਸਭ ਜੀਵ ਰੰਗੇ ਜਾਂਦੇ ਹਨ ਤੇ ਉਸਦਾ ਰੂਪ ਲੈ ਲੈਂਦੇ ਹਨ। ਬਦਬੂ-ਦਾਰ ਸ਼ਰਾਬ ਗੰਗਾ ਵਿਚ ਪੈ ਕੇ ਗੰਗਾ ਰੂਪ ਹੋ ਜਾਂਦੀ ਹੈ ਤੇ ਉਸਦੇ ਪ੍ਰਬਲ ਪ੍ਰਵਾਹ ਕਰਕੇ ਉਸਦਾ ਰੂਪ ਬਣ ਜਾਂਦੀ ਹੈ। ਇਹ ਫਲ ਸਤਸੰਗ ਤੋਂ ਪ੍ਰਾਪਤ ਹੁੰਦੇ ਹਨ।

ਸਤਸੰਗ ਕਿਸੀ ਭਜਨ ਮੰਡਲੀ ਜਾਂ ਬਾਜੇ ਗਾਜੇ ਨਾਲ ਗਾਉਣ ਵਾਲਿਆਂ ਜਾਂ ਕੇਵਲ ਆਲਮਾਂ ਦੀ ਸੁਹਬਤ ਦਾ ਨਾਮ ਨਹੀਂ। ਇਹ ਤਾਂ ਕਿਸੀ ਜ਼ਿੰਦਾ ਪੁਰਸ਼ ਦੀ, ਜੋ ਮਾਲਕ ਵਿਚ ਜੀ ਉਠਿਆ ਹੈ, ਸੁਹਬਤ ਦਾ ਨਾਮ ਹੈ। ਐਸੀ ਹਸਤੀ ਦੀ ਸੰਗਤ ਦਾ ਨਾਮ ਹੀ ਸਤਸੰਗਤਿ ਹੈ। ਸਤਸੰਗਤਿ ਦਾ ਬਣਨਾ ਸਤਿਗੁਰ ਦੇ ਆਸਰੇ ਹੈ, ਇਹ ਕੇਵਲ ਉਸ ਤੋਂ ਹੀ ਉਪਜਦੀ ਹੈ।

"ਸਤਿਗੁਰ ਬਾਝਹੁ ਸੰਗਤਿ ਨ ਹੋਈ ॥
ਬਿਨੁ ਸਬਦੇ ਪਾਰੁ ਨ ਪਾਇ ਕੋਈ ॥" (ਮਾਰੂ ਮ: ੩, ੧੦੬੮-੧੫)
"ਪੂਰੇ ਗੁਰ ਤੇ ਸਤ ਸੰਗਤਿ ਊਪਜੈ ॥" (ਆਸਾ ਮ: ੩, ੪੨੭-੬)

ਜ਼ਿੰਦਾ ਪੁਰਸ਼ਾਂ ਦੀ ਸੁਹਬਤ ਵਿਚ ਮਾਲਕ ਦੀ ਯਾਦ ਅਵੱਸ਼ ਕਰਕੇ ਆਂਵਦੀ ਹੈ। ਜੀਵ ਦੀ ਹੈਵਾਨੀ ਜ਼ਿੰਦਗੀ ਦਾ ਖ਼ਾਤਮਾ ਹੋ ਜਾਂਦਾ ਹੈ ਤੇ ਰੂਹਾਨੀ ਰਿਸ਼ਤਾ, ਜੋ ਉਸਦਾ ਮਾਲਕ ਨਾਲ ਹੈ, ਭਾਸਣ ਲਗ ਜਾਂਦਾ ਹੈ।

ਫਿਰ ਗੁਰਬਾਣੀ ਵਿਚ ਸਤ ਸੰਗਤ ਦੀ ਇਹ ਤਾਰੀਫ਼ ਦਿਤੀ ਹੈ ਕਿ ਜਿਥੇ ਨਾਮ ਦਾ ਉਪਦੇਸ਼ ਹੋਵੇ, ਤੇ ਇਕੋ ਨਾਮ ਦਾ ਹੀ ਨਿਰਨਾ ਹੋਵੇ, ਉਸਦਾ ਨਾਮ ਸਤਸੰਗਤਿ ਹੈ।

"ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥"
(ਸਿਰੀ ਰਾਗੁ ਮ: ੧, ੭੨-੧)

ਸੋ ਐਸੀ ਸੰਗਤਿ ਸਤਿਗੁਰ ਦੀ ਹੀ ਹੋ ਸਕਦੀ ਹੈ, ਜਿਸ ਨੂੰ ਤਨ ਮਨ ਅਰਪਨ ਕਰਨ ਕਰਕੇ ਤੇ ਜਿਸਦੀ ਰਜ਼ਾ ਵਿਚ ਚੱਲਣ ਕਰਕੇ ਸਹਜੇ ਹਰਿ ਨਾਮ ਉਪਜ ਆਂਵਦਾ ਹੈ।

"ਸਤ ਸੰਗਤਿ ਮਹਿ ਨਾਮੁ ਹਰਿ ਉਪਜੈ ਜਾ ਸਤਿਗੁਰੁ ਮਿਲੈ ਸੁਭਾਏ ॥
ਮਨੁ ਤਨੁ ਅਰਪੀ ਆਪੁ ਗਵਾਈ ਚਲਾ ਸਤਿਗੁਰ ਭਾਏ ॥"
(ਸਿਰੀ ਰਾਗੁ ਮ: ੩, ੬੭-੧੯)

ਸਤਸੰਗ ਦੋ ਕਿਸਮਾਂ ਦਾ ਹੈ, (੧) ਸੰਤਾਂ ਦਾ ਬਾਹਰਲਾ ਸਤ ਸੰਗ, ਜਿਸ ਦਵਾਰੇ ਮਨ ਦੀ ਸਫ਼ਾਈ ਹੁੰਦੀ ਹੈ ਤੇ ਰੂਹਾਨੀਅਤ ਦੀ ਜਾਗ ਲੈਕੇ ਜੀਵ ਪ੍ਰਮਾਰਥ ਵਿਚ ਤਰੱਕੀ ਕਰਨ ਦੇ ਕਾਬਲ ਹੁੰਦਾ ਹੈ। (੨) ਅੰਦਰਲਾ ਸਤਸੰਗ, ਜਿਸ ਵਿਚ ਸੁਰਤ ਨਾਮ ਨਾਲ ਲਗਕੇ ਰੂਹਾਨੀ ਚੜ੍ਹਾਈ ਹੁੰਦੀ ਹੈ, ਜੋ ਸਤਿਗੁਰ ਤੋਂ ਦੀਖਸ਼ਤ ਹੋਕੇ ਹੀ ਨਸੀਬ ਹੋ ਸਕਦਾ ਹੈ।

ਸਤਸੰਗ ਇਕ ਜ਼ਬਰਦਸਤ ਰੂਹਾਨੀ ਕਾਲਜ ਹੈ, ਜਿਥੇ ਪ੍ਰੇਮ ਤੇ ਨਾਮ ਨਾਲ ਜੁੜਨ ਦਾ ਅਮਲੀ ਸਬਕ ਪੜ੍ਹਾਇਆ ਜਾਂਦਾ ਹੈ। ਸਤਸੰਗ ਇਕ ਅਜੀਬ ਕਾਰਖ਼ਾਨਾ ਹੈ, ਜਿਥੇ ਇਨਸਾਨ ਘੜਿਆ ਜਾਂਦਾ ਹੈ, ਤੇ ਸਭ ਆਲਾਇਸ਼ਾਂ ਤੋਂ ਪਾਕ ਕਰਕੇ ਉਸ ਨੂੰ ਮਾਲਕ ਨਾਲ ਜੁੜਨ ਦੇ ਕਾਬਲ ਬਣਾਇਆ ਜਾਂਦਾ ਹੈ।

ਸਤਸੰਗ ਇਕ ਉੱਤਮ ਤੀਰਥ ਹੈ, ਜਿਥੇ ਜਨਮਾਂ ਜਨਮਾਂ ਦੇ ਕਰੋੜਾਂ ਪਾਪ ਦੂਰ ਹੋ ਜਾਂਦੇ ਹਨ ਤੇ ਮਨ ਨਿਰਮਲ ਹੋ ਜਾਂਦਾ ਹੈ।

"ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ॥
ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ ॥"

(ਬਿਲਾਵਲ ਮ: ੫, ੮੦੯-੧੮)

ਜੇਕਰ ਕੋਈ ਰੱਬ ਨਾਲ ਵਸਲ ਕਰਨਾ ਚਾਹੁੰਦਾ ਹੈ, ਤਾਂ ਉਹ ਰੱਬ ਦੇ ਬੰਦਿਆਂ ਪਾਸ ਬੈਠੇ। ਉਨ੍ਹਾਂ ਦੀ ਥੋੜੀ ਸੁਹਬਤ ਸਾਲਾਂ ਦੀ ਬਿਨਾਂ ਦਿਖਾਵੇ ਦੀ ਭਗਤੀ ਤੋਂ ਵੀ ਵਧੀਕ ਫਲ ਦੇਵੇਗੀ।

همنشینی ساعتے با اولیا بہتر از صد سالہ طاعت بے ریا

ਕਿਉਂ ਜੋ ਉਹਨਾਂ ਪਾਸੋਂ ਰੂਹਾਨੀ ਜ਼ਿੰਦਗੀ ਦੀ ਜਾਗ ਮਿਲਦੀ ਹੈ। ਸਤਸੰਗ ਤੋਂ ਅਨੇਕਾਂ ਫਲ ਪ੍ਰਾਪਤ ਹੁੰਦੇ ਹਨ, ਜਿਨ੍ਹਾਂ ਦਾ ਵਿਸਥਾਰ ਪੂਰਵਕ ਵਰਨਣ 'ਸਤਸੰਗ' ਦੇ ਪ੍ਰਕਰਣ (ਪੰ: ੨੨੫) ਪਰ ਪਾਠਕ ਜਨਾਂ ਦੇ ਵਿਚਾਰ ਲਈ ਦਿੱਤਾ ਗਿਆ ਹੈ।

## ਪ੍ਰਾਰਥਨਾ

ਰੂਹਾਨੀਅਤ ਦੇ ਸਾਧਨਾਂ ਤੇ ਹੋਰ ਹੋਰ ਉਸਦੇ ਮਦਦਗਾਰ ਜ਼ਰੂਰੀ ਅੰਗਾਂ ਦੀ ਪ੍ਰਾਪਤੀ ਲਈ, ਜਿਸ ਕਰਕੇ ਉਨ੍ਹਾਂ ਦੀ ਪੂਰਨਤਾ ਵਿਚ ਸਫਲਤਾ ਹੋਵੇ, ਮਾਲਕ ਅਗੇ ਜਾਂ ਕਿਸੀ ਸਮਰਥ ਪੁਰਸ਼ ਪੀਰ ਮੁਰਸ਼ਦ ਅਗੇ ਮਦਦ ਲਈ ਪੁਕਾਰ ਜਾਂ ਪ੍ਰਾਰਥਨਾ ਕਰਨੀ ਅਤੀ ਜ਼ਰੂਰੀ ਹੈ। ਕਿਸੀ ਚੀਜ਼ ਦੀ ਪ੍ਰਾਪਤੀ ਲਈ ਇਨਸਾਨ ਪੁਰਸ਼ਾਰਥ ਕਰਦਾ ਹੈ। ਜਦ ਉਹ ਦੇਖਦਾ ਹੈ ਕਿ ਉਸਦੀਆਂ ਸਭ ਉਕਤੀਆਂ ਯੁਕਤੀਆਂ ਰਹਿ ਗਈਆਂ ਹਨ ਤੇ ਉਸਦਾ ਕੋਈ ਪੁਰਸ਼ਾਰਥ ਕਾਮਯਾਬੀ ਦੀ ਪ੍ਰਾਪਤੀ ਨਹੀਂ ਕਰ ਸਕਿਆ, ਤਾਂ ਉਹ ਨਿਰਾਸ ਹੋਕੇ ਹਾਰ ਬੈਠਦਾ ਹੈ। ਹਕੀਕਤ ਤੋਂ ਜਾਣੂ ਪੁਰਸ਼ ਕਿਸੀ ਚੀਜ਼ ਦੀ ਪ੍ਰਾਪਤੀ ਲਈ ਪੁਰਸ਼ਾਰਥ ਕਰਦਾ ਹੈ, ਪਰ ਮਾਲਕ ਨੂੰ ਸਭ ਕਾਰਨਾਂ ਦਾ ਕਾਰਨ ਸਮਝਦਾ ਹੋਇਆ, ਸਭ ਫਲਾਂ ਨੂੰ ਉਸਦੇ ਅਰਪਨ ਕਰਕੇ ਸਭ ਕੁਛ ਉਸ ਪੁਰ ਛੋੜ ਦੇਂਦਾ ਹੈ ਕਿ ਜੋ ਕੁਛ ਮਾਲਕ ਉਸ ਲਈ ਚੰਗਾ ਸਮਝੇ ਕਰੇ, ਕਿਉਂ ਜੋ ਸਾਡੇ ਲਈ ਕੀ ਠੀਕ ਹੈ ਇਹ ਮਾਲਕ ਹੀ ਜਾਣਦਾ ਹੈ (ਦੇਖੋ ਹੁਕਮ ਤੇ ਭਾਣੇ ਦਾ ਪ੍ਰਕਰਣ, ਭਾਗ ੧) ਜੇ ਨਤੀਜਾ ਉਸਦੀ ਮਰਜ਼ੀ ਦੇ ਮੁਤਾਬਕ ਹੋ ਜਾਵੇ ਤਾਂ ਸ਼ੁਕਰ ਗੁਜ਼ਾਰਦਾ ਹੈ। ਜੇਕਰ ਉਸਤੋਂ ਉਲਟ ਵੀ ਹੋ ਜਾਏ ਤਾਂ ਖਿੜੇ ਮੱਥੇ ਉਸ ਨੂੰ ਸ੍ਵੀਕਾਰ ਕਰਦਾ ਹੈ। ਕਦਮ ਕਦਮ ਪੁਰ ਉਹ ਮਾਲਕ ਤੋਂ ਮਦਦ ਦਾ ਜਾਚਕ ਬਣਿਆਂ ਰਹਿੰਦਾ ਹੈ, ਕਿਉਂ ਜੋ ਕਈ ਐਸੇ ਸਾਮਾਨ ਹਨ ਜੋ ਸਾਡੀਆਂ ਕੋਸ਼ਸ਼ਾਂ ਤੇ ਪੁਰਸ਼ਾਰਥਾਂ ਤੋਂ ਪਰੇ ਹੁੰਦੇ ਹਨ। ਇਸ

ਮਦਦ ਦੇ ਮੰਗਣ ਨੂੰ ਪ੍ਰਾਰਥਨਾ ਜਾਂ ਅਰਦਾਸ ਕਹਿੰਦੇ ਹਨ।

ਮਾਲਕ ਸਾਰੀਆਂ ਤਾਕਤਾਂ ਦਾ ਭੰਡਾਰ ਹੈ ਤੇ ਦਿਲ ਉਸਦੇ ਰਹਿਣ ਦੀ ਜਗ੍ਹਾ ਹੈ, ਉਸ ਵਲ ਤਵੱਜੋ ਕਰਨ ਨਾਲ ਇਨਸਾਨ ਦੇ ਅੰਦਰ ਤਾਕਤ ਆਂਵਦੀ ਹੈ। ਉਸ ਤਾਕਤ ਨੂੰ ਪਾਕੇ ਉਸਦੇ ਅੰਦਰ ਮੁਸੀਬਤ ਤੋਂ ਛੁਟਣ ਦੀ ਤਦਬੀਰ ਸੁਝ ਆਂਵਦੀ ਹੈ ਤੇ ਨਾਲ ਹੀ ਸਬਰ, ਸੰਤੋਖ, ਧੀਰਜ, ਮੁਸੀਬਤ ਦੇ ਸਹਿਣ ਦਾ ਬਲ ਤੇ ਹਿੰਮਤ ਆ ਜਾਂਦੀ ਹੈ। ਆਤਮਾ ਮਾਲਕ ਦੀ ਅੰਸ਼ ਹੈ, ਇਸਦੇ ਅੰਦਰ ਬੜਾ ਭਾਰੀ ਬਲ ਹੈ। ਦੁਆ ਦੇ ਸਮੇਂ ਚਿਤ ਦੀਆਂ ਬਿਰਤੀਆਂ ਇਕਾਗਰ ਹੋ ਜਾਣ ਪੁਰ ਇਨਸਾਨ ਉਸ ਬਲ ਤੋਂ ਲਾਭ ਉਠਾਂਦਾ ਹੈ ਜੋ ਸਿਆਣੇ ਪੁਰਸ਼ ਆਤਮਕ ਮਦਦ ਤੋਂ ਵਾਕਫ਼ ਹਨ, ਉਹ ਆਪਣੇ ਅੰਦਰ ਵੜਕੇ ਅਰਦਾਸ ਕਰਦੇ ਹਨ ਤੇ ਮਾਲਕ ਦੀ ਦਯਾ ਭਰੀ ਧਾਰਾ ਤੋਂ ਲਾਭ ਉਠਾਂਦੇ ਹਨ। ਦੂਸਰੇ ਬਾਹਰ ਮੰਦਰਾਂ ਮਸਜਿਦਾਂ ਵਿਚ ਜਾਕੇ ਪ੍ਰਾਰਥਨਾ ਦਾ ਹਥ ਪਸਾਰਦੇ ਹਨ। ਇਹਨਾਂ ਨੂੰ ਦਿਲੀ ਇਕਾਗ੍ਰਤਾ ਤੇ ਭਰੋਸੇ ਅਨੁਸਾਰ ਫਲ ਮਿਲਦਾ ਰਹਿੰਦਾ ਹੈ।

ਪ੍ਰਾਰਥਨਾ ਇਕ ਆਲਮਗੀਰ ਜਜ਼ਬਾ ਹੈ। ਜਦ ਇਨਸਾਨ ਆਪਣੇ ਅੰਦਰ ਆਪਣੀ ਲੋੜ ਪੂਰਾ ਕਰਨ ਦੀ ਕਾਫ਼ੀ ਤਾਕਤ ਨਹੀਂ ਦੇਖਦਾ, ਤੇ ਕਿਸੀ ਜ਼ਬਰਦਸਤ ਹਸਤੀ ਦੀ, ਜਿਸ ਵਿਚ ਉਹ ਤਾਕਤ ਸਮਝਦਾ ਹੈ, ਉਹ ਮਦਦ ਚਾਹੁੰਦਾ ਹੈ। ਜਦ ਕੋਈ ਮੁਸ਼ਕਲ ਆ ਬਣੇ, ਦੁਸ਼ਮਣ ਲਾਗੂ ਹੋ ਜਾਣ ਤੇ ਕੋਈ ਢੋਈ ਮਿਲਣ ਦਾ ਸਾਮਾਨ ਨਜ਼ਰ ਨਾ ਆਏ, ਜਾਂ ਕੋਈ ਮੁਸ਼ਕਲ ਬਣ ਜਾਏ, ਜਿਸ ਦੇ ਹਲ ਕਰਨ ਦਾ ਕੋਈ ਸਾਮਾਨ ਨਾ ਨਜ਼ਰ ਆਏ, ਉਹ ਮਾਲਕ ਤੋਂ ਜਾਂ ਉਹ ਹਸਤੀਆਂ ਤੋਂ ਜੋ ਉਸ ਨਾਲ ਜੁੜੀਆਂ ਪਈਆਂ ਹਨ, ਇਨ੍ਹਾਂ ਕਲੇਸ਼ਾਂ ਤੋਂ ਬਚਣ ਲਈ ਸਹਾਇਤਾ ਮੰਗਦਾ ਹੈ। ਇਸ ਨੂੰ ਪ੍ਰਾਰਥਨਾ ਕਿਹਾ ਜਾਂਦਾ ਹੈ। ਸਭ ਮਜ਼ਹਬਾਂ ਦੇ ਅੰਦਰ ਇਹ ਦਸਿਆ ਗਿਆ ਹੈ ਕਿ ਮੁਰਸ਼ਦ ਜਾਂ ਮਾਲਕ ਅਗੇ ਪ੍ਰਾਰਥਨਾ ਜਾਂ ਅਰਦਾਸ ਕਰਕੇ ਹੀ ਸਭ ਰੂਹਾਨੀ ਕਮਾਲ ਹਾਸਲ ਕੀਤੇ ਜਾ ਸਕਦੇ ਹਨ। ਪ੍ਰਾਰਥਨਾ ਹੀ ਬੰਦੇ ਨੂੰ ਮਾਲਕ ਨਾਲ ਮਿਲਾਣ ਦਾ ਸਭ ਤੋਂ ਚੰਗਾ, ਸਿਧਾ ਤੇ ਕੁਦਰਤੀ ਰਸਤਾ ਹੈ।

## ਪ੍ਰਾਰਥਨਾ ਦੀ ਹਰ ਇਕ ਸਾਧਕ ਨੂੰ ਲੋੜ ਹੈ

ਜਦ ਤੀਕ ਉਹ ਮਾਲਕ ਨੂੰ ਨਹੀਂ ਪਾ ਲੈਂਦਾ। ਇਸ ਨਾਲ ਜਿਸਮਾਨੀ, ਮਜ਼ਬੀ, ਕੌਮੀ, ਮੁਲਕੀ ਸਭ ਜ਼ਰੂਰਤਾਂ ਪੂਰੀਆਂ ਹੁੰਦੀਆਂ ਹਨ। ਇਸ ਲਈ ਮਨ ਇੰਦ੍ਰੀਆਂ ਦੇ ਵਿਕਾਰਾਂ ਤੋਂ ਬਚਣ ਲਈ ਮਦਦ ਮਿਲਦੀ ਹੈ ਤੇ ਆਤਮਾ ਤੇ ਪਰਮਾਤਮਾ ਦੇ ਮਿਲਾਪ ਦਾ ਜ਼ਰੀਆ ਬਣਦੀ ਹੈ। ਮਾਲਕ ਸਭ ਕਾਰਨਾਂ ਦਾ

ਕਾਰਨ ਹੈ। ਉਹ ਸਭ ਤਾਕਤਾਂ ਦੀ ਪਰਧਾਨ ਤਾਕਤ ਹੈ। ਹੋਰ ਸਭ ਤਾਕਤਾਂ ਉਸਦੇ ਆਸਰੇ ਚਲ ਰਹੀਆਂ ਹਨ। ਜੋ ਮੰਗਣਾ ਹੈ, ਉਸਤੋਂ ਮੰਗੋ। ਮਾਲਕ ਦੇ ਦਰਬਾਰ ਵਿਚ ਕਿਸੀ ਚੀਜ਼ ਦੀ ਕਮੀ ਨਹੀਂ। ਸਭ ਦੇਵੀ ਦੇਵਤੇ, ਫ਼ਰਿਸ਼ਤੇ ਆਦਿ ਬਲਵੀਆਂ ਤਾਕਤਾਂ ਹਨ (ਦੇਖੋ ਸੁਆਮੀ ਜਾਂ ਕੁਲ ਮਾਲਕ ਦਾ ਪ੍ਰਕਰਣ ਭਾਗ ੧) ਉਹ ਸਭ ਮਾਲਕ ਕੁਲ ਤੋਂ ਹੀ ਤਾਕਤ ਲੈਂਦੀਆਂ ਹਨ। ਸਭ ਉਸਦੇ ਅਧੀਨ ਹਨ। ਫਿਰ ਮੰਗਣਾ ਹੋਵੇ ਤਾਂ ਮਾਲਕ ਕੁਲ ਤੋਂ ਹੀ ਮੰਗੋ। ਉਹ ਸਭ ਕਾਰਜ ਸਵਾਰ ਦੇਵੇਗਾ।

"ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥
ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥"
(ਵਾਰ ਸਿਰੀ ਰਾਗ ਮ: ੧, ੯੧-੫)

ਸੰਤਾਂ ਦਾ ਤਾਣ ਦੀਬਾਣ ਮਾਲਕ ਹੀ ਹੁੰਦਾ ਹੈ। ਉਹ ਉਸ ਅਗੇ ਅਰਦਾਸ ਕਰਦੇ ਹਨ। ਉਨ੍ਹਾਂ ਦਾ ਦੁਖ ਸੁਖ ਸਭ ਉਸੀ ਪਾਸ ਹੈ। ਗੁਰੂ ਰਾਮਦਾਸ ਜੀ ਫ਼ਰਮਾਂਦੇ ਹਨ।

"ਮੈ ਤਾਣੁ ਦੀਬਾਣੁ ਤੂ ਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ ॥
ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ
ਮੇਰਾ ਦੁਖੁ ਸੁਖੁ ਤੁਝ ਹੀ ਪਾਸੇ ॥" (ਸੂਹੀ ਮ: ੪, ੭੩੫-੨)

ਛੋਟੀਆਂ ਤਾਕਤਾਂ ਦੇਵੀ ਦੇਵਤਿਆਂ ਆਦਿ ਤੋਂ ਮੰਗਣਾ ਪੂਰਨ ਸਫਲਤਾ ਦਾ ਕਾਰਨ ਨਹੀਂ ਹੁੰਦਾ,ਕਿਉਂ ਜੋ ਉਹ ਤੁਸਾਨੂੰ ਆਪਣੇ ਦਾਇਰੇ ਦੀਆਂ ਚੀਜ਼ਾਂ ਦੇ ਸਕਦੇ ਹਨ, ਪਰ ਮੁਕਤੀ ਆਦਿ ਨਹੀਂ ਦੇ ਸਕਦੇ। ਕੁਰਾਨ ਕਰੀਮ ਵੀ ਸਾਫ਼ ਦਸਦਾ ਹੈ ਕਿ ਮਦਦ ਲਈ ਕੇਵਲ ਆਪਣੇ ਰਬ ਨੂੰ ਪੁਕਾਰੋ।

ਮਾਲਕ ਨੂੰ ਤਾਂ ਅਸਾਂ ਹਾਲਾਂ ਦੇਖਿਆ ਨਹੀਂ। ਜਿਸ ਨੂੰ ਅਸਾਂ ਦੇਖਿਆ ਨਹੀਂ, ਉਸਦਾ ਪੱਕਾ ਭਰੋਸਾ ਤੇ ਵਿਸ਼ਵਾਸ ਨਹੀਂ ਹੁੰਦਾ। ਜਿਥੇ ਪੱਕਾ ਭਰੋਸਾ ਹੀ ਨਾ ਹੋਵੇ, ਉਥੇ ਪ੍ਰਾਰਥਨਾ ਦੀ ਪ੍ਰਵਾਨਗੀ ਕਿਥੇ ? ਗੁਰੂ ਜਾਂ ਮੁਰਸ਼ਦ ਦੇ ਅੰਦਰ ਰੱਬ ਦਾ ਜ਼ਹੂਰ ਹੁੰਦਾ ਹੈ ਤੇ ਉਸਦੇ ਅੰਦਰ ਰੱਬ ਬੋਲਦਾ ਹੈ।

"ਸਾਧ ਰੂਪ ਅਪਨਾ ਤਨੁ ਧਾਰਿਆ ॥" (ਮਾਰੂ ਮ: ੫, ੧੦੦੫-੮)
"ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥" (ਗਉੜੀ ਮ: ੫, ੨੬੩-੪)

ਸੋ ਗੁਰੂ ਤੋਂ ਮੰਗਣਾ ਵੀ ਮਾਲਕ ਤੋਂ ਹੀ ਮੰਗਣਾ ਹੈ। ਉਸ ਵਿਚ ਮਾਲਕ ਆਪ ਕੰਮ ਕਰਦਾ ਹੈ। ਉਹ ਹਰ ਤਰ੍ਹਾਂ ਸਮਰੱਥ ਹੈ। ਜੇ ਮੰਗਣਾ ਹੋਵੇ ਤਾਂ ਮਾਲਕ ਤੋਂ ਮੰਗੋ, ਜਾਂ ਉਸਦੇ ਅਵਤਾਰ ਸਤਿਗੁਰ ਪਾਸੋਂ ਮੰਗੋ। ਉਸ ਤੋਂ ਛੁਟ ਹੋਰ ਕਿਸੀ ਅਗੇ ਪ੍ਰਾਰਥਨਾ ਦਾ ਹੱਥ ਨਾ ਪਸਾਰੋ।

ਪ੍ਰਾਰਥਨਾ ਤਿੰਨ ਤਰ੍ਹਾਂ ਕੀਤੀ ਜਾਂਦੀ ਹੈ (੧) ਜ਼ਬਾਨ ਨਾਲ ਉਚੀ ਉਚੀ ਧਰਮ ਪੁਸਤਕਾਂ ਵਿਚ ਲਿਖੀਆਂ ਜਾਂ ਹੋਰ ਹੋਰ ਨਿਯਤ ਕੀਤੀਆਂ ਪ੍ਰਾਰਥਨਾਂ ਨੂੰ ਉਚਾਰਨ ਕੀਤਾ ਜਾਂਦਾ ਹੈ। ਪ੍ਰਾਰਥਨਾ ਹਰ ਇਕ ਦਿਲ ਦੀ ਆਪੋ ਆਪਣੀ ਆਵਾਜ਼ ਹੈ। ਜਦ ਤੀਕ ਸਾਡੀ ਪ੍ਰਾਰਥਨਾ ਦਾ ਹਰ ਇਕ ਲਫ਼ਜ਼ ਸਾਡੇ ਦਿਲੋਂ ਨਹੀਂ ਨਿਕਲਦਾ, ਉਸਦਾ ਸਾਨੂੰ ਬਹੁਤ ਘਟ ਲਾਭ ਹੋ ਸਕਦਾ ਹੈ। ਸੰਤਾਂ ਮਹਾਤਮਾਂ ਦੀਆਂ ਆਦਰਸ਼ਕ ਪ੍ਰਾਰਥਨਾਵਾਂ ਸਾਡੇ ਲਈ ਨਮੂਨੇ ਦਾ ਕੰਮ ਦੇਂਦੀਆਂ ਹਨ। ਜਦ ਤੀਕ ਉਨ੍ਹਾਂ ਦੇ ਲਫ਼ਜ਼ ਸਾਡੇ ਦਿਲੋਂ ਆਪਣਾ ਜਜ਼ਬਾ ਬਣਕੇ ਨਹੀਂ ਨਿਕਲਦੇ, ਕੇਵਲ ਉਪਰਲੀ ਜ਼ਬਾਨ ਨਾਲ ਉਚਾਰਨ ਕਰ ਦੇਣ ਨਾਲ ਸਾਡੇ ਲਈ ਲਾਭਦਾਇਕ ਨਹੀਂ ਹੋ ਸਕਦੇ। (੨) ਉਹ ਪ੍ਰਾਰਥਨਾ ਹੈ, ਜੋ ਦਿਮਾਗ਼ੀ ਤੌਰ (Mentally) ਕੀਤੀ ਜਾਂਦੀ ਹੈ। ਇਸ ਵਿਚ ਜ਼ਬਾਨ ਦੁਵਾਰਾ ਬੋਲਣ ਦੀ ਲੋੜ ਨਹੀਂ ਹੁੰਦੀ ਤੇ (੩) ਰੂਹ ਜਾਂ ਸੁਰਤ ਕਰਕੇ ਕੀਤੀ ਜਾਂਦੀ ਹੈ। ਪਹਿਲੀ ਕਿਸਮ ਦੀ ਪ੍ਰਾਰਥਨਾ ਤੋਂ ਦੂਸਰੀ ਕਿਸਮ ਦੀ ਬਿਹਤਰ ਹੈ, ਤੇ ਤੀਸਰੀ ਕਿਸੀ ਵਿਰਲੇ ਨੂੰ ਨਸੀਬ ਹੁੰਦੀ ਹੈ (ਇਨ੍ਹਾਂ ਦੇ ਵਿਸਥਾਰ ਲਈ ਪ੍ਰਾਰਥਨਾ ਦਾ ਪ੍ਰਕਰਣ ਦੇਖੋ)

## ਪ੍ਰਾਰਥਨਾ ਕਰਨ ਲਈ ਅਸਥਾਨ

ਪ੍ਰਾਰਥਨਾ ਕਰਨ ਲਈ ਕਿਸੀ ਧਰਮ ਅਸਥਾਨ ਦੀ ਲੋੜ ਨਹੀਂ, ਇਸ ਲਈ ਦਿਲੀ ਉਭਾਰ ਦੀ ਲੋੜ ਹੈ। ਸਾਰੀ ਜ਼ਮੀਨ ਹੀ ਧਰਮ ਅਸਥਾਨ ਹੈ। ਸਭ ਜਗ੍ਹਾ ਮਾਲਕ ਪਰਿਪੂਰਨ ਹੈ। ਮਾਲਕ ਨੇ ਦੁਨੀਆਂ ਬਣਾਈ ਹੈ। ਉਹ ਕੇਵਲ ਸਾਡੇ ਹਥਾਂ ਦੇ ਬਣੇ ਮੰਦਰਾਂ ਮਸਜਦਾਂ ਵਿਚ ਹੀ ਨਹੀਂ ਵੱਸਦਾ। ਜਿਸ ਜਗ੍ਹਾ ਮਾਲਕ ਨੂੰ ਯਾਦ ਕਰੋ ਉਹੀ ਜਗ੍ਹਾ ਪਵਿਤ੍ਰ ਹੈ। ਘਰਾਂ ਬਾਰਾਂ, ਜੰਗਲਾਂ, ਪਹਾੜਾਂ, ਉਜਾੜਾਂ, ਨਦੀਆਂ ਨਾਲਿਆਂ,ਜਿਥੇ ਵੀ ਤੁਸੀਂ ਮਾਲਕ ਅਗੇ ਝੁਕ ਗਏ ਉਹੀ ਪਵਿਤ੍ਰ ਜਗ੍ਹਾ ਹੈ।

"All is holy where devotion kneels." (O. W. Holmes)

ਸੱਚਾ ਟਿਕਾਣਾ ਮਾਲਕ ਅਗੇ ਪ੍ਰਾਰਥਨਾ ਕਰਨ ਲਈ ਇਹ ਸਰੀਰ ਹੈ, ਜਿਸ ਵਿਚ ਮਾਲਕ ਵਸ ਰਿਹਾ ਹੈ।

"ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ ॥"

(ਪ੍ਰਭਾਤੀ ਮ: ੩, ੧੩੪੬-੪)

" Body is the temple of God." (Bible)

ਪ੍ਰਾਰਥਨਾ ਕਰਨ ਲਈ ਕਿਧਰੇ ਜਾਣ ਦੀ ਲੋੜ ਨਹੀਂ। ਇਸ ਸਰੀਰ ਅੰਦਰ ਵੜਕੇ ਉਸ ਮਾਲਕ ਅਗੇ ਪ੍ਰਾਰਥਨਾ ਕਰੋ। ਹੋਰ ਕੋਈ ਐਸੀ ਇਕਾਂਤ

ਜਗ੍ਹਾ ਨਹੀਂ। ਜਿਸ ਪ੍ਰੀਤਮ ਅਗੇ ਅਸਾਂ ਪ੍ਰਾਰਥਨਾ ਕਰਨੀ ਹੈ, ਉਹ ਸਾਡੇ ਅੰਦਰ ਹੈ। ਫਿਰ ਬਾਹਰ ਦੌੜਨ ਦੀ ਕੀ ਲੋੜ ਹੈ!

ਪ੍ਰਾਰਥਨਾ ਦੀਆਂ ਡੂੰਘਾਈਆਂ ਵਿਚ ਪਹੁੰਚਣ ਲਈ ਫੈਲਾਉ ਵਿਚ ਲੈ ਜਾਣ ਵਾਲੀਆਂ ਇੰਦਰੀਆਂ ਨੂੰ ਰੋਕ ਕੇ ਅੰਤਰ ਮੁਖ ਰੂਹ ਦੇ ਅਸਥਾਨ ਪੁਰ ਆਵਣ ਦੀ ਅਤੀ ਲੋੜ ਹੈ। ਪ੍ਰਾਰਥਨਾ ਲਈ ਭਗਵਾਨ ਦੇ ਨਿਸਚਿਤ ਹੋਣ, ਤੇ ਬਾਹਰੋਂ ਜਿਸਮ ਤੇ ਉਸਦੇ ਤਅੱਲੁਕਾਤ ਤੋਂ ਹਟਕੇ ਉਸ ਦੀ ਹਜ਼ੂਰੀ ਵਿਚ ਹਾਜ਼ਰ ਹੋਣ ਤੇ ਉਸ ਪ੍ਰਾਰਥਨਾ ਦਾ ਸਾਡੇ ਦਿਲ ਤੋਂ ਨਿਕਲਣ ਦੀ ਲੋੜ ਹੈ। ਉਸਦੀ ਪ੍ਰਵਾਨਗੀ ਲਈ ਜਤ ਸਤ ਤੇ ਸੰਤੋਖ ਦੇ ਧਾਰਨ ਕਰਨ ਦੀ ਵੀ ਲੋੜ ਹੈ।

"ਸਤੁ ਸੰਤੋਖੁ ਹੋਵੈ ਅਰਦਾਸਿ ॥ ਤਾ ਸੁਣਿ ਸਦਿ ਬਹਾਲੇ ਪਾਸਿ ॥"

(ਰਾਮਕਲੀ ਮ: ੧, ੮੭੮-੧੪)

ਪ੍ਰਾਰਥਨਾ ਲਈ ਕਿਸੀ ਖ਼ਾਸ ਜ਼ਬਾਨ ਜਾਂ ਲਫ਼ਜ਼ਾਂ ਦੀ ਲੋੜ ਨਹੀਂ। ਇਸਨੂੰ ਦਿਲੀ ਭਾਵ ਨਾਲ ਪਰੋਤਾ ਹੋਇਆ ਹੋਣਾ ਚਾਹੀਦਾ ਹੈ। ਜੇਕਰ ਸਾਡੀਆਂ ਪ੍ਰਾਰਥਨਾਵਾਂ ਬਾਹਰੋਂ ਬੜੀਆਂ ਸੁੰਦਰ ਹੋਣ, ਪਰ ਅੰਦਰੋਂ ਸਾਡਾ ਜੀਵਨ ਗੰਦਾ ਹੋਵੇ, ਤਾਂ ਉਹ ਸਭ ਪ੍ਰਾਰਥਨਾਵਾਂ ਝੂਠੀਆਂ ਹੋਣਗੀਆਂ। ਜੋ ਪ੍ਰਾਰਥਨਾ ਸਾਡੇ ਦਿਲੀ ਉਭਾਰ ਕਰਕੇ ਹੋਵੇ ਤੇ ਗ਼ਰੀਬੀ ਨਿਮ੍ਰਤਾ ਤੇ ਪ੍ਰੇਮ ਨਾਲ ਰੰਗੀ ਹੋਈ ਹੋਵੇ ਉਹ ਮਾਲਕ ਸੁਣਦਾ ਹੈ।

ਇਹ ਦੇਖਣ ਵਿਚ ਆਇਆ ਹੈ ਕਿ ਸਾਡੀਆਂ ਸਾਰੀਆਂ ਪ੍ਰਾਰਥਨਾਵਾਂ ਕਬੂਲ ਨਹੀਂ ਹੁੰਦੀਆਂ। ਕਿਹੜੀ ਪ੍ਰਾਰਥਨਾ ਕਬੂਲ ਹੁੰਦੀ ਹੈ ਤੇ ਕਿਹੜੀ ਨਹੀਂ, ਪ੍ਰਾਰਥਨਾ ਕਰਨ ਵਿਚ ਦਿਮਾਗ਼ੀ ਜਾਂ ਫ਼ਿਲਸਫ਼ੇ ਦੀਆਂ ਤੇ ਅੰਤਰਮੁਖ ਕੀ ਕੀ ਮੁਸ਼ਕਲਾਂ ਹਨ। ਪ੍ਰਾਰਥਨਾ ਕਿਹੜੇ ਸਮੇਂ ਪੁਰ ਕਰਨੀ ਚਾਹੀਏ, ਪ੍ਰਾਰਥਨਾ ਕੀ ਕੰਮ ਕਰਦੀ ਹੈ ਤੇ ਇਸ ਦਾ ਦੂਸਰਿਆਂ ਪੁਰ ਕੀ ਅਸਰ ਹੁੰਦਾ ਹੈ, ਗੁਰੂ ਪਾਸੋਂ ਕੀ ਮੰਗਣਾ ਚਾਹੀਦਾ ਹੈ, ਤੇ ਪ੍ਰਾਰਥਨਾ ਤੋਂ ਕੀ ਕੀ ਫਲ ਪ੍ਰਾਪਤ ਹੁੰਦੇ ਹਨ, ਇਨ੍ਹਾਂ ਦਾ ਵਿਸ-ਥਾਰ ਪੂਰਵਕ ਵਰਨਣ ਤੇ ਨਾਲ ਹੀ ਪ੍ਰਾਰਥਨਾ ਦੇ ਅਨੇਕਾਂ ਨਮੂਨੇ ਅੱਡੋ ਅੱਡ ਧਰਮ ਪੁਸਤਕਾਂ ਵਿਚੋਂ ਪਾਠਕ ਜਨਾਂ ਲਈ ਪ੍ਰਾਰਥਨਾ ਦੇ ਪ੍ਰਕਰਣ (ਪੰ: ੧੦੬) ਵਿਚ ਦਿਤੇ ਗਏ ਹਨ, ਉਹ ਪੜ੍ਹ ਕੇ ਲਾਭ ਉਠਾ ਸਕਦੇ ਹਨ।

## ਵਿਵੇਕ ਵਿਚਾਰ ਦੀ ਲੋੜ

ਰੂਹਾਨੀਅਤ ਦੇ ਸਾਧਨਾਂ ਦੇ ਫਲਣ ਲਈ ਵਿਵੇਕ ਵੀਚਾਰ (Discrimination) ਦੀ ਲੋੜ ਹੈ। ਸਤਿ ਨੂੰ ਸਤਿ, ਅਸਤਿ ਨੂੰ ਅਸਤਿ ਜਾਨਣ, ਅਚਲ ਨੂੰ ਅਚਲ ਤੇ ਚਲ ਨੂੰ ਚਲ ਮੰਨਣ ਨੂੰ ਵਿਵੇਕ ਕਹਿੰਦੇ ਹਨ। ਇਸ ਲਈ ਉਚੀ ਨਜ਼ਰ ਚਾਹੀਦੀ ਹੈ। ਤੰਗ ਦਿਲੀ ਤੇ ਹਠ ਧਰਮੀ ਨੂੰ ਛੋੜ ਕੇ ਸਤਿ ਨੂੰ ਸਤਿ

ਦੀ ਨਜ਼ਰ ਨਾਲ ਦੇਖੇ, ਤਾਂ ਵਿਵੇਕ ਜਾਗ ਸਕਦਾ ਹੈ। ਜੋ ਆਦਮੀ ਲਕੀਰ ਦੀ ਫ਼ਕੀਰੀ ਵਿਚ ਅਟਕ ਗਿਆ, ਉਹ ਦੁਨੀਆਂ ਵਿਚ ਲਟਕ ਜਾਂਦਾ ਹੈ ਅਰਥਾਤ ਸਾਰੀ ਉਮਰ ਬਾਹਰ ਮੁਖੀ ਵਿਚ ਅਟਕਿਆ ਹੀ ਰਹਿੰਦਾ ਹੈ। ਉਹ ਵਿਚਾਰ ਤੋਂ ਕੰਮ ਨਹੀਂ ਲੈਂਦਾ। ਉਸਨੂੰ ਸਾਰ ਵਸਤੂ ਦੀ ਸਮਝ ਨਹੀਂ ਆਂਵਦੀ। ਹੰਸ ਦੀ ਤਰ੍ਹਾਂ ਦੁਧ ਤੇ ਪਾਣੀ ਨੂੰ ਅੱਡੋ ਅੱਡ ਕਰਕੇ ਦੁਧ ਸਾਰ ਵਸਤੂ ਨੂੰ ਗ੍ਰਹਿਣ ਕਰੋ ਤੇ ਪਾਣੀ ਨੂੰ ਛਡ ਦਿਓ । ਮੌਲਵੀ ਰੂਮ ਸਾਹਿਬ ਇਸ ਪ੍ਰਥਾਇ ਫ਼ਰਮਾਂਦੇ ਹਨ ਕਿ ਅਸਾਂ ਨੇ ਕੁਰਾਨ ਦੇ ਮਗ਼ਜ਼ ਨੂੰ ਕਢ ਲਿਆ ਹੈ ਤੇ ਉਸਦੀਆਂ ਹਡੀਆਂ ਕੁਤਿਆਂ (ਲੜ ਲੜ ਕੇ ਮਰਨ ਵਾਲੇ ਲਕੀਰ ਦੇ ਫ਼ਕੀਰਾਂ ਤੇ ਰਸਮੀ ਗੱਲਾਂ ਦੇ ਗ਼ੁਲਾਮਾਂ ਤੇ ਟੇਕੀ ਪੁਰਸ਼ਾਂ ਤੇ ਵਤੰਡਾ ਵਾਦੀਆਂ) ਦੇ ਅਗੇ ਸੁਟ ਪਾਈਆਂ ਹਨ।

من ز قرآں مغز را بر داشتم استخواں پیش سگاں انداختم

ਸਾਧਕ ਨੂੰ ਚਾਹੀਦਾ ਹੈ ਕਿ ਓਹ ਅਸਲੀ ਤੇ ਜ਼ਰੂਰੀ ਬਾਤ ਨੂੰ ਤੋਲੇ ਤੇ ਨਕਲੀ ਜਾਂ ਗ਼ੈਰ ਜ਼ਰੂਰੀ ਬਾਤ ਨੂੰ ਛਡ ਦੇਵੇ। ਦਰਖ਼ਤ ਦੇ ਪੱਤਰਾਂ ਨੂੰ ਪਾਣੀ ਦੇਣ ਦੀ ਮੇਹਨਤ ਫ਼ਜ਼ੂਲ ਹੈ। ਉਸ ਨਾਲ ਦਰਖ਼ਤ ਦੇ ਸੁਕ ਜਾਣ ਦਾ ਡਰ ਹੈ। ਉਸ ਦੀ ਜੜ੍ਹ ਵਿਚ ਪਾਣੀ ਦਿਓ, ਤਾਂ ਜੋ ਉਹ ਹਰਿਆ ਭਰਿਆ ਰਹੇ। ਸਭ ਦੇ ਮੂਲ ਸਚੇ ਨਾਮ ਤੇ ਗੁਰੂ ਨੂੰ ਪਕੜ ਲਵੇ। ਸਭ ਜਪ ਤਪ,ਤੀਰਥ,ਬਰਤ, ਦਾਨ, ਮੌਨ ਆਦਿ ਕਰਮ ਧਰਮ ਵਿਚੇ ਆ ਜਾਂਦੇ ਹਨ। ਵਿਵੇਕ ਤੋਂ ਰਹਿਤ ਹੋਣ ਪੁਰ ਸਾਡੇ ਅੰਦਰ ਮੁਰਦਾ-ਪਰਸਤੀ ਦਾ ਰਵਾਜ ਆ ਜਾਂਦਾ ਹੈ।

ਸਾਧਕ ਨੂੰ ਸਤਿ ਤੇ ਅਸਤਿ ਪਦਾਰਥਾਂ ਦਾ ਨਿਰਨਾ ਕਰਕੇ ਸਤਿ ਨੂੰ ਗ੍ਰਹਿਣ ਕਰਨਾ ਚਾਹੀਦਾ ਹੈ ਤੇ ਅਸਤਿ ਨੂੰ ਗੁਜ਼ਾਰੇ ਲਈ ਅਕਲ ਤੋਂ ਕੰਮ ਲੈਕੇ ਵਰਤਣਾ ਚਾਹੀਦਾ ਹੈ। ਹਰ ਇਕ ਕੰਮ ਸੋਚ ਵਿਚਾਰ ਨਾਲ ਕਰੋ। ਕੋਈ ਐਸਾ ਕੰਮ ਨਾ ਕਰੋ ਜਿਸ ਕਰਕੇ ਪਿਛੋਂ ਪਛਤਾਣਾ ਪਵੇ। ਮਾਲਕ ਜਾਂ ਸਤਿਗੁਰ ਵੀ ਬੁਧੀ ਵਿਚਾਰ ਨਾਲ ਕੀਤੀ ਹੋਈ ਸੇਵਾ ਪੁਰ ਖ਼ੁਸ਼ ਹੁੰਦਾ ਹੈ। ਇਸਦੇ ਨਾਲ ਇਨ-ਸਾਨ ਨੂੰ ਮਾਣ ਮਿਲਦਾ ਹੈ ਤੇ ਉਹ ਅਸ਼ਰਫ਼ੁਲਮਖ਼ਲੂਕਾਤ ਅਖਵਾਂਦਾ ਹੈ। ਵਿਵੇਕ *ਵਿਚਾਰ ਮਾਲਕ ਦੇ ਬੁੱਝਣ ਵਿਚ ਮਦਦਗਾਰ ਹੁੰਦੇ ਹਨ। ਕਿਸੀ ਨੂੰ ਦਾਨ ਦੇਂਦੇ ਹੋਏ ਵੀ ਇਸ ਤੋਂ ਕੰਮ ਲੈਣਾ ਚਾਹੀਦਾ ਹੈ। ਗੁਰੂ ਨਾਨਕ ਸਾਹਿਬ

---

*ਹਾਂ ਚਤੁਰਾਈ ਇਸ ਰਸਤੇ ਵਿਚ ਰੁਕਾਵਟ ਦਾ ਕਾਰਣ ਬਣਦੀ ਹੈ । ਇਸ ਨੂੰ ਸਿਆਣਪ ਵੀ ਆਖਦੇ ਹਨ । ਇਹ ਉਹ ਅਕਲ ਹੈ, ਜਿਸ ਦਾ ਮੂੰਹ ਦੁਨੀਆਂ ਪਰਸਤੀ ਵਿਚ ਲਗਾ ਪਿਆ ਹੈ ਤੇ ਜ਼ਾਤੀ ਲਾਭ ਦੀ ਖ਼ਾਤਰ ਦੂਸਰਿਆਂ ਦੇ ਹੱਕਾਂ ਨੂੰ ਕੁਰਬਾਨ ਕਰ ਦੇਣ ਨੂੰ ਜਾਇਜ਼ ਸਮਝਦੀ ਹੈ । ਚਾਤਰ ਦੀ ਜ਼ਬਾਨ ਪੁਰ ਕੁਛ ਹੋਰ ਹੁੰਦਾ ਹੈ ਤੇ ਦਿਲ ਵਿਚ ਕੁਛ ਹੋਰ, ਪਰ ਚਤੁਰਾਈ ਨਾਲ ਲੋਕਾਂ ਨੂੰ ਆਪਣੇ ਅੰਦਰ ਦਾ ਪਤਾ ਨਹੀਂ ਲਗਣ ਦੇਂਦਾ। ਉਸਦਾ ਦੀਨ ਈਮਾਨ ਦੁਨੀਆਂ ਹੀ ਬਣੀ ਰਹਿੰਦੀ ਹੈ।

ਜੀ ਫ਼ਰਮਾਂਦੇ ਹਨ ਕਿ ਵਿਵੇਕ ਵਿਚਾਰ ਤੋਂ ਰਹਿਤ ਜੋ ਕੰਮ ਵੀ ਕੀਤੇ ਜਾਣ ਉਹ ਸਭ ਸ਼ੈਤਾਨੀ ਕੰਮ ਬਣ ਜਾਂਦੇ ਹਨ।

"ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥
ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥
ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥"

(ਸਾਰੰਗ ਵਾਰ ਮ: ੧, ੧੨੪੫–ਬ)

ਗੁਰੂ ਅਰਜਨ ਸਾਹਿਬ ਜੀ ਨੇ ਮਾਲਕ ਅਗੇ ਇਹੋ ਪ੍ਰਾਰਥਨਾ ਕੀਤੀ ਹੈ ਕਿ ਹੇ ਮਾਲਕ! ਸਾਨੂੰ 'ਬੁਧਿ ਬਿਬੇਕ' ਦੇਹੁ। ਪਾਠਾਂ ਦੇ ਪੜ੍ਹਣ ਜਾਂ ਗ੍ਰੰਥ ਪੋਥੀਆਂ ਦੇ ਵੀਚਾਰ ਕਰਨ ਨਾਲ, ਜਾਂ ਹੋਰ ਹਠ ਯੋਗ ਦੀਆਂ ਕਿਰਿਆਂ (ਨਿਵਲੀ ਆਦਿਕ) ਸਾਧਨ ਨਾਲ ਕਾਮ, ਕਰੋਧ, ਲੋਭ, ਮੋਹ ਤੇ ਅਹੰਕਾਰ ਤੋਂ ਛੁਟਕਾਰਾ ਨਹੀਂ ਹੋ ਸਕਿਆ। ਮੈਂ ਅਨੇਕਾਂ ਹੀ ਸਾਧਨ ਕਰ ਕਰਕੇ ਹਾਰ ਕੇ ਤੇਰੇ ਦੁਆਰੇ ਆ ਢੱਠਾ ਹਾਂ। ਤੁਸੀਂ 'ਬਿਬੇਕ ਵੀਚਾਰ' ਦਾ ਦਾਨ ਦਿਓ, ਕਿਉਂ ਜੋ ਇਸ ਤੋਂ ਬਿਨਾਂ ਉਹ ਸਭ ਸਾਧਨ ਛੁਟਣ ਦੀ ਜਗ੍ਹਾ ਉਲਟੇ ਬੰਧਨ ਦਾ ਕਾਰਨ ਬਣ ਜਾਂਦੇ ਹਨ।

"ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥"

(ਸੋਰਠਿ ਮ: ੫, ੬੪੧–੧੭)

ਕੋਈ ਕੋਈ ਗੁਰਮੁਖ ਵਿਵੇਕ ਵਿਚਾਰ ਕਰਕੇ ਮਾਲਕ ਨੂੰ ਸਤਿ ਜਾਣਦਾ ਹੈ, ਤੇ ਉਸਦੇ ਨਾਲ ਪ੍ਰੇਮ ਕਰਦਾ ਹੈ, ਜਿਸ ਨਾਲ ਮਨ ਦਾ ਅਭਿਮਾਨ ਚੁਕ ਜਾਂਦਾ ਹੈ ਸਾਨੂੰ ਇਸ ਗੱਲ ਦਾ ਵਿਚਾਰ ਕਰਨਾ ਚਾਹੀਦਾ ਹੈ ਕਿ ਕੂੜ (Materialism) ਦੀ ਮੈਲ ਸਾਡੇ ਉਪਰੋਂ ਕਿਵੇਂ ਉਤਰੇ। ਬਿਨਾਂ ਵਿਵੇਕ ਵਿਚਾਰ ਦੇ ਮਾਲਕ ਦੀ ਪ੍ਰਾਪਤੀ ਨਹੀਂ ਹੋ ਸਕਦੀ। ਮੂਰਖ ਲੋਕ ਇਸ ਤੋਂ ਬਿਨਾਂ ਜਨਮ ਬਿਰਥਾ ਗੁਵਾ ਜਾਂਦੇ ਹਨ।

ਇਸ ਸਚੀ ਵਿਚਾਰ ਦਾ ਪਤਾ ਸਾਨੂੰ ਸੰਤਾਂ ਦੀ ਸੁਹਬਤ ਤੋਂ ਹੀ ਮਿਲ ਸਕਦਾ ਹੈ। ਸੁਆਮੀ ਸ਼ਿਵਦਿਆਲ ਸਿੰਘ ਜੀ ਮਹਾਰਾਜ ਫ਼ਰਮਾਂਦੇ ਹਨ ਕਿ ਜੇਕਰ ਤੁਸੀਂ ਇਸ ਜਗਤ ਤੋਂ ਤਰਨਾ ਚਾਹੁੰਦੇ ਹੋ, ਤਾਂ ਤੁਸੀਂ ਸੰਤਾਂ ਪਾਸ ਬੈਠ ਕੇ ਵਿਚਾਰ ਕਰੋ।

"ਜੋ ਜਗ ਸੇ ਤੁਮ ਉਬਰਾ ਚਾਹੋ, ਸੰਤਨ ਕਰੋ ਵਿਚਾਰ ॥"

ਗੁਰੂ ਨਾਨਕ ਸਾਹਿਬ ਜੀ ਫ਼ਰਮਾਂਦੇ ਹਨ ਕਿ ਉਹ ਸੰਤਾਂ ਦੀ ਵਿਚਾਰ

ਕੀ ਹੈ। ਇਹੋ ਕਿ ਇਸ ਸੰਸਾਰ ਵਿਚ ਸੱਚਾ ਵੱਖਰ, ਸੱਚਾ ਵਾਪਾਰ ਤੇ ਸੱਚਾ ਲਾਹਾ ਨਾਮ ਦੀ ਕਮਾਈ ਹੈ।

"ਸਚਾ ਵਖਰੁ ਨਾਮੁ ਹੈ ਸਚਾ ਵਾਪਾਰਾ ॥
ਲਾਹਾ ਨਾਮੁ ਸੰਸਾਰਿ ਹੈ ਗੁਰਮਤੀ ਵੀਚਾਰਾ ॥" (ਮਾਰੂ ਮ: ੧, ੧੦੦੯-੬)

ਵਿਵੇਕ ਵਿਚਾਰ ਵਾਲਾ ਦੇਖਦਾ ਹੈ ਕਿ ਨਾਮ ਸਤਿ ਹੈ। ਗੁਰੂ ਸਤਿ ਹੈ ਤੇ ਮਾਲਕ ਸਤਿ ਹੈ ਜਾਂ ਆਤਮਾ ਜੋ ਮਾਲਕ ਦੀ ਅੰਸ਼ ਹੈ, ਸਤਿ ਹੈ। ਸੰਤ ਮਹਾਤਮਾਂ ਸਭ ਦੀ ਸਾਂਝੀ ਜਾਇਦਾਦ ਹਨ। ਬਾਕੀ ਸਭ ਰਸਮ ਰਵਾਜ ਉਨ੍ਹਾਂ ਦੇ ਜਾਨਣ ਤੇ ਉਨ੍ਹਾਂ ਨਾਲ ਸੰਬੰਧ ਬਨਾਣ ਲਈ ਹਨ। ਇਕੋ ਮਾਲਕ ਸਭ ਦਾ ਪਿਤਾ ਹੈ ਤੇ ਸਭ ਮਨੁਸ਼ ਜਾਤੀ ਉਸਦੇ ਬੱਚੇ ਹਨ। ਉਨ੍ਹਾਂ ਦਾ ਆਪਸ ਵਿਚ ਭਰਾਤਰੀ ਭਾਵ ਹੋਣਾ ਚਾਹੀਦਾ ਹੈ। ਨਾਮ ਕੀ ਹੈ, ਕਿਥੇ ਹੈ ਤੇ ਕਿਥੋਂ ਪ੍ਰਾਪਤ ਹੋ ਸਕਦਾ ਹੈ। ਗੁਰੂ ਤੇ ਮਾਲਕ ਦੇ ਕੀ ਗੁਣ ਹੁੰਦੇ ਹਨ। ਇਨ੍ਹਾਂ ਦਾ ਇਸ ਗ੍ਰੰਥ ਦੇ ਪਹਿਲੇ ਭਾਗ ਵਿਚ ਵਿਸਥਾਰ ਪੂਰਵਕ ਵਰਨਣ ਕੀਤਾ ਗਿਆ ਹੈ, ਪਾਠਕ ਜਨ ਉਥੇ ਪੜ੍ਹ ਸਕਦੇ ਹਨ।

ਸੰਤਾਂ ਦਾ ਮਾਰਗ 'ਸੁਰਤ ਸ਼ਬਦ ਯੋਗ' ਦੀ ਕਮਾਈ ਦਾ ਹੈ। ਇਸ ਤੋਂ 'ਜੀਂਵਦੇ ਜੀ ਮਰਨ' ਦੀ ਗਤੀ ਪ੍ਰਾਪਤ ਹੁੰਦੀ ਹੈ,ਜਿਸ ਕਰਕੇ ਹਰੀ ਨਾਲ ਮਿਲ ਸਕੀਦਾ ਹੈ। ਇਹ ਗਤੀ ਗੁਰੂ ਤੋਂ ਮਿਲਦੀ ਹੈ। ਇਸ ਲਈ ਗੁਰੂ ਦੀ ਸੇਵਾ ਤੇ ਪੂਜਾ, ਉਸਦੇ ਭਉ ਤੇ ਭਾਉ, ਭਗਤੀ,ਬਿਰਹਾ ਤੇ ਪ੍ਰੇਮ ਦੀ ਲੋੜ ਹੈ। ਇਨ੍ਹਾਂ ਗੁਣਾਂ ਦੀ ਸਮਝ ਤੇ ਪ੍ਰਾਪਤੀ ਗੁਰੂ ਦੀ ਸੋਹਬਤ ਜਾਂ ਸਤਸੰਗ ਤੋਂ ਹੁੰਦੀ ਹੈ। ਇਹ ਪ੍ਰਮਾਰਥ ਦੀ ਦੌਲਤ ਨਿੰਮ੍ਰਤਾ (ਦੇਖੋ ਨਿੰਮ੍ਰਤਾ ਦਾ ਪ੍ਰਕਰਣ) ਦੇ ਭਾਵ ਨਾਲ ਮਿਲਦੀ ਹੈ ਤੇ ਲਗਾਤਾਰ ਬਣੀ ਰਹਿੰਦੀ ਹੈ। ਇਨ੍ਹਾਂ ਗੁਣਾਂ ਦੀ ਪ੍ਰਾਪਤੀ ਲਈ ਗੁਰੂ ਅਗੇ ਪ੍ਰਾਰਥਨਾ ਕਰਨੀ ਜ਼ਰੂਰੀ ਹੈ। ਸਭ ਸਾਧਨ ਤਦ ਤੀਕ ਹੀ ਫਲਦੇ ਹਨ ਜਦ ਸਾਧਨਾਂ ਵਿਚ ਵਿਵੇਕ ਵਿਚਾਰ ਤੋਂ ਕੰਮ ਲਿਆ ਜਾਏ।

## ਸੁਰਤ ਸ਼ਬਦ ਯੋਗ ਵਿਚ ਕਾਮਯਾਬ ਹੋਣ ਦੇ ਗੁਣ

ਸੁਰਤ ਸ਼ਬਦ ਯੋਗ ਮਾਲਕ ਦੇ ਮਿਲਣ ਦਾ ਸਭ ਤੋਂ ਸੁਖੈਨ ਤੇ ਜ਼ਬਰ-ਦਸਤ ਸਾਧਨ ਹੈ। ਸਾਧਕ ਲਈ ਉਸ ਵਿਚ ਕਾਮਯਾਬ ਹੋਣ ਲਈ ਜ਼ਰੂਰੀ ਹੈ ਕਿ ਸਭ ਤੋਂ ਪਹਿਲਾਂ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰੇ। ਸਭ ਤਨ ਮਨ ਧਨ ਸੌਂਪਕੇ ਜੋ ਹੁਕਮ ਗੁਰੂ ਦੇਵੇ ਉਸਦੀ ਪਾਲਨਾ ਵਿਚ ਲਗਾ ਰਹੇ ਤੇ ਆਪਣੇ ਅੰਦਰ ਹੇਠ ਦਿਤੇ ਦੈਵੀ ਗੁਣ ਧਾਰਨ ਕਰੇ।

(੧) ਮਾਲਕ ਦਯਾਲ ਹੈ ਤੇ ਉਹ ਗੁਰੂ ਦੇ ਅੰਦਰ ਪ੍ਰਗਟ ਹੈ। ਇਸ ਲਈ

ਉਹ ਦਯਾ ਦਾ ਰੂਪ ਹੈ। ਜਗਿਆਸੂ ਦੇ ਦਿਲ ਵਿਚ ਦਯਾ ਦਾ ਭਾਵ ਹੋਣਾ ਜ਼ਰੂਰੀ ਹੈ। ਦਯਾ ਦੇ ਹੁੰਦੇ ਹੋਏ ਉਹ ਸਭ ਪੁਰ ਰਹਿਮ ਕਰੇਗਾ। ਕਿਸੀ ਦੇ ਦੁਖ ਨੂੰ ਵੇਖਕੇ ਉਸਦਾ ਦਿਲ ਦ੍ਰਵ ਕੇ ਪਾਣੀ ੨ ਹੋ ਜਾਵੇਗਾ ਤੇ ਦੂਸਰਿਆਂ ਦੇ ਦਰਦ ਨੂੰ ਵੰਡੇਗਾ ਕਿਸੀ ਦਾ ਦਿਲ ਨਹੀਂ ਦੁਖਾਵੇਗਾ। ਉਹ ਮਨ ਬਚਨ ਤੇ ਕਰਮ ਕਰਕੇ ਅਹਿੰਸਾ ਨੂੰ ਧਾਰਨ ਕਰੇਗਾ। ਸਭ ਦਾ ਭਲਾ ਸੋਚੇਗਾ। ਕਿਸੀ ਨੂੰ ਗਾਲੀ ਗਲੋਚ ਕਢਕੇ ਜ਼ਬਾਨ ਨੂੰ ਗੰਦਾ ਨਹੀਂ ਕਰੇਗਾ ਤੇ ਕਰਮ ਕਰਕੇ ਕਿਸੀ ਦੇ ਦੁਖ ਦਾ ਕਾਰਨ ਨਹੀਂ ਬਣੇਗਾ। ਉਸਦੀ ਜ਼ਬਾਨ ਵਿਚ ਮਿਠਾਸ ਭਰੀ ਰਹੇਗੀ। ਅਜੇਹੇ ਦਯਾ-ਵਾਨ ਹਿਰਦੇ ਤੋਂ ਧਰਮ ਦੀ ਉਤਪਤੀ ਹੁੰਦੀ ਹੈ।

"ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥"
(ਜਪੁਜੀ ਸਾਹਿਬ, ੩–੧੩)

ਐਸਾ ਪੁਰਸ਼ ਸਦਾ ਖਿੜੇ ਮਥੇ ਤੇ ਪ੍ਰਸੰਨ ਚਿਤ ਰਹਿੰਦਾ ਹੈ। ਉਸਦੇ ਅੰਦਰੋਂ ਸਭ ਦੁਨੀਆਂ ਲਈ ਭਲਾਈ ਦਾ ਖ਼ਿਆਲ ਨਿਕਲਦਾ ਹੈ।

"ਨਾਨਕ ਨਾਮ ਚੜ੍ਹਦੀ ਕਲਾ ॥ ਤੇਰੇ ਭਾਣੇ ਸਰਬੱਤ ਦਾ ਭਲਾ ॥"

"Peace be unto all the world."

(੨) ਜਿਸਦੇ ਅੰਦਰ ਦਇਆ ਦਾ ਭਾਵ ਹੈ ਉਸਦੇ ਅੰਦਰ ਖਿਮਾ ਦਾ ਗੁਣ ਆ ਜਾਂਦਾ ਹੈ। ਕਿਸੀ ਦੀ ਭੁਲ ਤੇ ਅਪਰਾਧ ਨੂੰ ਖਿਮਾ ਕਰ ਦੇਣ ਨਾਲ ਕਲੇਸ਼ ਵਧਣਾ ਰੁਕ ਜਾਂਦਾ ਹੈ। ਖਿਮਾ ਦੇ ਹੋਣ ਕਰਕੇ ਸ਼ਾਂਤੀ ਤੇ ਖ਼ੁਸ਼ੀ ਦਾ ਭਾਗੀ ਬਣ ਸਕੀਦਾ ਹੈ।

(੩) ਉਸ ਨੂੰ ਸਤਿ ਸੰਤੋਖ ਤੇ ਦਇਆ ਨੂੰ ਧਾਰਨ ਕਰਨਾ ਚਾਹੀਏ, ਜੋ ਸਭ ਕਰਣੀ ਦਾ ਸਾਰ ਹੈ। ਸੰਤੋਖ ਦੇ ਹੋਣ ਕਰਕੇ ਦੂਜਿਆਂ ਦੀ ਤਰੱਕੀ ਹੁੰਦੀ ਵੇਖ ਕੇ ਵੀ ਇਨਸਾਨ ਆਪਣੀ ਗ਼ਰੀਬੀ ਵਿਚ ਸੰਤੁਸ਼ਟ ਰਹਿੰਦਾ ਹੈ। ਉਸ ਦੀ ਨਜ਼ਰ ਕਿਸੀ ਪਰਾਏ ਦੀ ਦੌਲਤ ਵਲ ਨਹੀਂ ਹੁੰਦੀ। ਉਹ ਦਸਾਂ ਨਵ੍ਹਾਂ ਦੀ ਕਿਰਤ ਕਰਕੇ ਆਪਣੀ ਗ਼ਰੀਬੀ ਵਿਚ ਸਦਾ ਖ਼ੁਸ਼ ਰਹਿੰਦਾ ਹੈ। ਸੰਤੋਸ਼ ਦੇ ਆਵਣ ਨਾਲ ਚਾਹ ਮਿਟ ਜਾਂਦੀ ਹੈ ਤੇ ਚਾਹ ਦੇ ਨਾਲ ਚਿੰਤਾ ਜਾਂਦੀ ਰਹਿੰਦੀ ਹੈ। ਜਿਥੇ ਸੰਤੋਖ ਵਾਸ ਕਰਦਾ ਹੈ, ਉਥੇ ਸਭ ਬਰਕਤਾਂ ਆ ਨਿਵਾਸ ਕਰਦੀਆਂ ਹਨ।

(੪) ਸਤਿ ਨੂੰ ਆਪਣੇ ਅੰਦਰ ਧਾਰਨ ਕਰੋ। ਜਿਸਦੇ ਅੰਦਰ ਸਤਿ ਦਾ ਨਿਵਾਸ ਹੋਵੇ ਉਹ ਸਤਿ ਸਰੂਪ ਹੋ ਜਾਂਦਾ ਹੈ (ਦੇਖੋ ਸਤਿ ਦਾ ਪ੍ਰਕਰਣ, ਭਾਗ ੧) ਮਾਲਕ ਸਤਿ ਹੈ। ਇਸ ਕਰਕੇ ਉਸ ਨੂੰ ਸਤਿ ਹੀ ਚੰਗਾ ਲਗਦਾ ਹੈ। ਸਤਿ ਬੋਲਣ ਦੇ ਨਾਲ ਨਾਲ ਆਪਣੇ ਕਾਰਾਂ ਵਿਹਾਰਾਂ ਵਿਚ ਵੀ ਸਤਿ ਹੀ ਵਰਤੇ। ਆਪਣੀਆਂ ਵਿਚਾਰਾਂ ਵਿਚ ਸਤਿ ਦਾ ਹੀ ਆਦਰਸ਼ ਰਖੇ ਤੇ ਆਪਣਾ ਆਚਰਨ

ਵੀ ਸਤਿ ਦਾ ਹੀ ਰਖੇ। ਜਿਸਦੀ ਸੁਰਤ ਸਚੀ ਹੈ, ਉਸਦਾ ਸਭ ਕਾਰ ਵਿਹਾਰ ਸਚਾ ਹੁੰਦਾ ਹੈ। ਐਸਾ ਇਨਸਾਨ ਮਾਲਕ ਨਾਲ ਅਠੇ ਪਹਿਰ ਜੁੜਿਆ ਰਹਿੰਦਾ ਹੈ। ਉਸਦਾ ਇਕ ਤਰ੍ਹਾਂ ਸਤਿ ਨਾਲ ਸੰਬੰਧ ਹੋ ਜਾਂਦਾ ਹੈ। ਉਹ ਸਦਾ ਬੇ ਖ਼ੌਫ਼ ਰਹਿੰਦਾ ਹੈ। ਉਹ ਆਪ ਸਚ ਪੁਰ ਚਲਦਾ ਹੈ ਤੇ ਹੋਰਨਾਂ ਨੂੰ ਉਸ ਮਾਰਗ ਪੁਰ ਚਲਾਂਦਾ ਹੈ। ਪਰ ਖ਼ਿਆਲ ਰਹੇ ਕਿ ਸਚ ਬੋਲਣ ਵਿਚ ਦਇਆ ਦਾ ਭਾਵ ਬਣਿਆਂ ਰਹੇ ਤੇ ਕਿਸੇ ਦੀ ਦਿਲ ਆਜ਼ਾਰੀ ਨਾ ਕੀਤੀ ਜਾਏ।

(੫) ਸਾਧਕ ਲਈ ਖ਼ੁਸ਼ ਖ਼ੁਲਕੀ ਤੇ ਸ਼ੀਰੀਂ ਕਲਾਮੀ (ਮਿਠੀ ਬੋਲੀ) ਤੇ ਖਿੜੇ ਮਥੇ ਹੋਣਾ ਜ਼ਰੂਰੀ ਹੈ। ਇਸ ਵਿਚ ਇਨਸਾਨੀ ਸ਼ਾਨ ਹੈ। ਜੇਕਰ ਕੋਈ ਦੌਲਤਮੰਦ ਹੈ ਤਾਂ ਉਹ ਆਪਣੇ ਲਈ ਹੈ। ਪਰ ਇਸ ਗੁਣ ਦੇ ਹੁੰਦੇ ਦੂਸਰਿਆਂ ਪੁਰ ਅਸਰ ਹੁੰਦਾ ਹੈ। ਸਭ ਨਾਲ ਮੁਹੱਬਤ ਦਾ ਵਰਤਾਉ ਰਖੇ। ਇਸ ਵਿਚ ਦੋਹਾਂ ਜਹਾਨਾਂ ਵਿਚ ਸੁਖੀ ਰਹਿਣ ਦਾ ਗੁਰ ਹੈ।

(੬) ਮਾਲਕ ਤੇ ਸਤਿਗੁਰੂ ਦਾਤਾ ਹੈ । ਸਭ ਕੋਈ ਉਸ ਤੋਂ ਦਾਨ ਨੂੰ ਪਾਂਦਾ ਹੈ। ਅਸੀਂ ਇਕੋ ਮਾਲਕ ਪਿਤਾ ਦੇ ਬਚੇ ਹਾਂ। ਉਹ ਜੋ ਕੁਛ ਦੇ ਰਿਹਾ ਹੈ ਉਸ ਪੁਰ ਸਭਨਾਂ ਦਾ ਹੱਕ ਹੈ। ਦੁਖੀਆਂ, ਦੀਨਾਂ, ਅਨਾਥਾਂ ਤੇ ਲੋੜਵੰਦਾਂ ਨਾਲ ਵੰਡ ਖਾਓ। ਅਸੀਂ ਸਭ ਸਾਂਝੀਵਾਲ ਹਾਂ। ਦਾਨ ਦੇਣਾ ਦਇਆ ਦੇ ਭਾਵ ਕਰਕੇ ਹੋ ਸਕਦਾ ਹੈ। ਦਾਨੀ ਦੇ ਅੰਦਰ ਦਇਆ ਵਸਦੀ ਹੈ। ਉਹ ਸਦਾ ਉਦਾਰ ਚਿਤ ਰਹਿੰਦਾ ਹੈ। ਸਭ ਮਜ਼੍ਹਬਾਂ ਵਿਚ ਦਸਵੰਧ ਤੇ ਜ਼ਕਾਤ (ਆਮਦਨ ਦਾ ਚਾਲੀਸਵਾਂ ਹਿਸਾ) ਦਾਨ ਵਿਚ ਦੇਣਾ ਪੁਰਾਤਨ ਸਮਿਆਂ ਤੋਂ ਚਲਿਆ ਆਇਆ ਹੈ। ਦਾਨ ਦੇਣ ਨਾਲ ਕੁਝ ਘਾਟਾ ਨਹੀਂ ਪੈਂਦਾ । ਦਾਨ ਦੇ ਦੇਣ ਵਿਚ ਹੀ ਇਸ ਦੇਹ ਦੀ ਸ਼ਾਨ ਹੈ। ਜਦ ਤੀਕ ਇਹ ਦੇਹ ਹੈ,ਇਨਸਾਨ ਦੇਂਦਾ ਹੀ ਰਹੇ ਤੇ ਦੂਸਰਿਆਂ ਦਾ ਦੁਖ ਹਰਦਾ ਰਹੇ । ਪਰ ਖੇਤ ਨੂੰ ਪਛਾਣਕੇ ਦਾਨ ਦਾ ਬੀਜ ਪਾਉਣਾ ਚਾਹੀਏ, ਦਾਨ ਲੋੜਵੰਦਾਂ, ਮੁਹਤਾਜਾਂ ਤੇ ਅਨਾਥਾਂ ਨੂੰ ਦੇਣਾ ਬਣਦਾ ਹੈ ਜੋ ਕੁਕਰਮਾਂ ਵਿਚ ਪ੍ਰਵਿਰਤ ਨਾ ਹੋਣ। ਜੋ ਦਸਾਂ ਨਵ੍ਹਾਂ ਦੀ ਕਿਰਤ ਕਰਕੇ ਅਜੇਹੇ ਲੋੜਵੰਦਾਂ ਨਾਲ ਵੰਡ ਖਾਂਦਾ ਹੈ, ਉਹ ਮਾਲਕ ਦੇ ਦਰ ਪੁਰ ਕਬੂਲੀਅਤ ਪਾਂਦਾ ਹੈ। ਪਰ ਐਸਾ ਦਾਨ ਲੈਣ ਵਾਲੇ ਲਈ ਵੀ ਜ਼ਰੂਰੀ ਹੈ ਕਿ ਉਹ ਕੇਵਲ ਗੁਜ਼ਾਰੇ ਲਈ ਹੀ ਲਵੇ।

(੭) ਸਾਧਕ ਲਈ ਸੌਚ ਜਾਂ ਸੁਚ, ਪਵਿਤ੍ਰਤਾ ਦੀ ਲੋੜ ਹੈ। ਜਿਸਮ, ਬਸਤਰ, ਗ੍ਰਿਹ ਆਦਿ ਦੀ ਸਫ਼ਾਈ ਵੀ ਰਖੀ ਜਾਏ। ਨਾਲ ਹੀ ਮਨ ਇੰਦਰੀਆਂ ਦਾ ਦਮਨ ਕਰਨਾ, ਨਾਮ ਨਾਲ ਲਗਣ ਕਰਕੇ ਅੰਤਰੀ ਸਫ਼ਾਈ ਨੂੰ ਵੀ ਧਾਰਨ ਕੀਤਾ ਜਾਵੇ। ਮਾਲਕ ਦੇ ਭਜਨ ਲਈ ਹਲਾਲ ਦੀ ਰੋਜ਼ੀ ਦੀ ਲੋੜ ਹੈ,ਜਿਸ ਵਿਚ

ਕਿਸੀ ਦਾ ਖ਼ੂਨ ਨਿਚੋੜਿਆ ਹੋਇਆ ਨਾ ਹੋਵੇ। ਸਾਤ੍ਵਿਕ ਖ਼ੁਰਾਕ ਸੰਜਮ ਨਾਲ ਵਰਤੀ ਜਾਏ ਤੇ ਸ਼ੁਧ ਆਚਾਰ ਦਾ ਖ਼ਾਸ ਕਰਕੇ ਖ਼ਿਆਲ ਰਖਿਆ ਜਾਏ ਸ਼ੀਲ ਦੇ ਧਾਰਨ ਕੀਤੇ ਬਿਨਾਂ ਕੋਈ ਕਾਰਜ,ਕੀ ਸੰਸਾਰਕ ਤੇ ਕੀ ਪਰਮਾਰਥਕ, ਨਹੀਂ ਫਲਦਾ।

ਸੋ ਪੂਰਨ ਪਵਿਤ੍ਰਤਾ ਲਈ ਸ਼ੁਧ ਬਿਉਹਾਰ, ਸ਼ੁਧ ਅਹਾਰ ਤੇ ਸ਼ੁਧ ਆਚਾਰ ਜਾਂ ਸ਼ੀਲ ਧਾਰਨ ਕਰਨ ਦੀ ਅਤੀ ਲੋੜ ਹੈ, ਜਿਨ੍ਹਾਂ ਦਾ ਵਿਸਥਾਰ ਪੂਰ-ਵਕ ਵਰਨਣ ਪਾਠਕ ਜਨਾਂ ਲਈ ਇਨ੍ਹਾਂ ਦੇ ਪ੍ਰਕਰਣਾਂ ਵਿਚ ਕੀਤਾ ਗਿਆ ਹੈ।

ਜਦ ਸਾਧਕ ਆਪਣੇ ਆਪ ਨੂੰ ਬਾਂਸਰੀ ਦੀ ਤਰ੍ਹਾਂ ਸਭ ਵਾਸ਼ਨਾਂ ਤੋਂ ਖ਼ਾਲੀ ਕਰ ਦੇਵੇ ਤੇ ਉਪਰਲੇ ਗੁਣਾਂ ਨਾਲ ਸ਼ਸ਼ੋਭਤ ਹੋ ਕੇ ਸੁਰਤ ਸ਼ਬਦ ਯੋਗ ਦੇ ਇਹਨਾਂ ਸਾਧਨਾਂ ਨੂੰ ਕਮਾਏ ਤਾਂ ਸਤਿਗੁਰ (ਮਾਲਕ) ਉਸਦੀ ਜਿਸਮ ਰੂਪੀ ਬਾਂਸਰੀ ਵਿਚ ਪ੍ਰੇਮ ਪੂਰਵਕ ਆਪਣਾ ਜੀਅ ਦਾਨ ਫੂਕਦਾ ਹੈ, ਤਾਂ ਉਸ ਤੋਂ ਮਾਲਕ ਦੀਆਂ ਸੁਰੀਲੀਆਂ ਤਾਨਾਂ ਤੇ ਸੁਰਾਂ ਸੁਣਾਕੇ ਦੁਨੀਆਂ ਨੂੰ ਵੈਹਦਾਨੀਅਤ ਦੀ ਮਸਤੀ ਦੇ ਪਿਆਲੇ ਪਿਲਾਂਦਾ ਹੈ।

ਇਸ ਗ੍ਰੰਥ ਵਿਚ ਉਪਰ ਲਿਖੇ ਪਰਮਾਰਥ ਤੇ ਕੁਦਰਤੀ ਤੇ ਅਟੱਲ ਸਾਧਨਾਂ ਦਾ ਵਰਨਣ ਕੀਤਾ ਗਿਆ ਹੈ, ਜਿਨ੍ਹਾਂ ਦੀ ਗੁਰਮੁਖ ਹੋ ਕੇ ਕਮਾਈ ਕਰਨ ਨਾਲ ਅਸੀਂ ਵੀ ਉਨ੍ਹਾਂ ਰੂਹਾਨੀ ਉਚਾਈਆਂ ਨੂੰ ਪਾ ਸਕਦੇ ਹਾਂ, ਜਿਥੇ ਕਿ ਰਿਸ਼ੀ ਮੁਨੀ, ਨਬੀ ਰਸੂਲ ਤੇ ਸੰਤ ਮਹਾਤਮਾਂ ਪੁਜੇ ਹਨ।

## ਅੰਤਮ ਬੇਨਤੀ

ਸੰਸਾਰ ਦੇ ਸਭ ਪਦਾਰਥ ਇਥੇ ਹੀ ਰਹਿ ਜਾਂਦੇ ਹਨ ਤੇ ਅਨਿਤ ਹਨ। ਇਨ੍ਹਾਂ ਵਿਚ ਹੀ ਅਸੀਂ ਸਾਰੀ ਉਮਰ ਗਲਤਾਨ ਰਹਿੰਦੇ ਹਾਂ। ਮਾਲਕ ਨਿਤ ਹੈ ਤੇ ਅਬਿਨਾਸ਼ੀ ਹੈ। ਇਨਸਾਨ, ਜਿਸਮ ਜੋ ਅਨਿਤ ਹੈ ਤੇ ਆਤਮਾ, ਜੋ ਮਾਲਕ ਦੀ ਅੰਸ਼ ਹੋਣ ਕਰਕੇ ਨਿਤ ਹੈ, ਦੀ ਮਿਲਾਵਨੀ ਦਾ ਨਾਮ ਹੈ। ਜਿਸਮ ਰੂਹ ਦੇ ਵਰਤਣ ਲਈ ਹੈ ਤੇ ਜਗਤ ਦਾ ਸੰਬੰਧ ਇਸ ਜਿਸਮ ਕਰਕੇ ਹੀ ਹੈ। ਇਸ ਦੇ ਪਾਲਣ ਪੋਸਣ ਲਈ ਕੰਮ ਕਰੋ। ਇਸ ਜਿਸਮ ਦੀ ਸ਼ਾਨ ਰੂਹ ਕਰਕੇ ਹੈ। ਜਿਸਮ ਦੀ ਕਦਰ ਕੇਵਲ ਉਸੀ ਵਕਤ ਤੀਕ ਹੈ, ਜਦ ਤੀਕ ਕਿ ਰੂਹ ਦਾ ਇਸ ਵਿਚ ਵਾਸਾ ਹੈ। ਜਿਥੇ ਅਸੀਂ ਦਿਨ ਰਾਤ ਜਿਸਮ ਦੇ ਕਾਰ ਵਿਹਾਰ ਵਿਚ ਲਗੇ ਰਹਿੰਦੇ ਹਾਂ, ਉਥੇ ਸਾਨੂੰ ਰੂਹ ਦੇ ਅਨੁਭਵ ਤੇ ਉਸਦੀ ਉਨਤੀ ਲਈ ਵੀ ਵਕਤ ਦੇਣਾ ਉਚਿਤ ਹੈ। ਅਸੀਂ ਜਿਸਮ ਤੇ ਹੋਰ ਹੋਰ ਇਲਮਾਂ ਦੀ ਬਾਬਤ ਬਹੁਤ ਕੁਛ ਜਾਣਦੇ ਹਾਂ ਪਰ ਆਪਣੇ ਆਪ ਦੀ ਬਾਬਤ ਉੱਕਾ ਹੀ ਕੁਛ ਨਹੀਂ ਜਾਣਦੇ।

ਸੰਤਾਂ ਮਹਾਤਮਾਂ ਦੇ ਪਾਸ ਬੈਠਕੇ ਸਾਨੂੰ ਇਹ ਸਮਝ ਆਂਵਦੀ ਹੈ ਕਿ ਮਰਨਾ ਸੱਚ ਹੈ ਤੇ ਜੀਵਨਾ ਕੂੜ ਹੈ। ਉਮਰ ਦਿਨੋਂ ਦਿਨ ਘਟ ਰਹੀ ਹੈ। ਹਰ ਇਕ ਦਿਨ, ਹਰ ਇਕ ਘੰਟਾ, ਹਰ ਇਕ ਮਿੰਟ, ਹਰ ਇਕ ਸਕਿੰਟ ਸਾਨੂੰ ਮੌਤ ਦੇ ਨੇੜੇ ਲਿਆ ਰਿਹਾ ਹੈ।

ਇਹ ਜਗ ਰਹਿਣ ਦੀ ਜਗ੍ਹਾ ਨਹੀਂ। ਹਰ ਕਿਸੀ ਨੂੰ ਆਪੋ ਆਪਣੀ ਅਉਧ ਪੁੱਗਣ ਤੇ ਜਾਣਾ ਪੈਂਦਾ ਹੈ।ਇਸਦੇ ਕਸੁੰਭੇ ਵਰਗੇ ਰੰਗ ਨੂੰ ਵੇਖਕੇ ਨਹੀਂ ਭੁਲਣਾ ਚਾਹੀਦਾ। ਜਦ ਰੂਹ ਸਰੀਰ ਤੋਂ ਮੌਤ ਸਮੇਂ ਨਿਕਲਦੀ ਹੈ, ਤਨ ਧਨ ਆਦਿ ਕਿਸੀ ਚੀਜ਼ ਦਾ ਕੱਖ ਮੁਲ ਨਹੀਂ ਰਹਿੰਦਾ, ਜ਼ਿੰਦਗੀ ਦੀ ਕੀਮਤ ਦਾ ਸਵਾਲ ਹੈ, ਜਿਸ ਨੂੰ ਅਸਾਂ ਪੱਕਾ ਕਰਕੇ ਮਾਲਕ ਨਾਲ ਮਿਲਣਾ ਹੈ। ਨਾਮ ਨਾਲ ਲਗਣ ਕਰਕੇ ਰੂਹ ਤੇ ਜਿਸਮ ਦੀ ਕਦਰ ਵਧ ਜਾਂਦੀ ਹੈ। ਇਸ ਦੇਹ ਦੇ ਅੰਦਰ ਕੇਵਲ ਰੂਹ ਹੀ ਇਕਸਾਰ ਅਤੇ ਅਮਰ ਪਦਾਰਥ ਹੈ, ਉਸਦੇ ਪਛਾਨਣ ਦਾ ਫ਼ਿਕਰ ਕਰੋ।ਨਾਮ ਅਮੋਲਕ ਵਸਤੂ ਹੈ। ਸਤਿਗੁਰ ਪਾਸੋਂ ਨਾਮ ਦਾ ਉਪਦੇਸ਼ ਲੈਕੇ ਮਨੁਸ਼ ਜੀਵਨ ਨੂੰ ਸਫਲ ਕਰੋ, ਜੋ ਲੋਕ ਪਰਲੋਕ ਦੋਹਾਂ ਵਿਚ ਸਹਾਈ ਹੁੰਦਾ ਹੈ। ਮਨੁਖ ਜਨਮ ਦੁਰਲਭ ਹੈ ਤੇ ਮਾਲਕ ਦੇ ਮਿਲਣ ਦਾ ਸਮਾਂ ਹੈ। ਜੋ ਕੰਮ ਅਸੀਂ ਕਰਦੇ ਹਾਂ ਉਹ ਸਭ ਜਿਸਮ ਤੇ ਉਸਦੇ ਤਅੱਲਕਾਤ ਨਾਲ ਸੰਬੰਧ ਰਖਦੇ ਹਨ। ਇਹਨਾਂ ਵਿਚੋਂ ਸਾਡੀ ਆਤਮਾ ਦੇ ਕੰਮ ਆਵਣ ਵਾਲਾ ਕੋਈ ਵੀ ਨਹੀਂ, ਇਸ ਦੇ ਕੰਮ ਆਵਣ ਵਾਲੀ ਚੀਜ਼ ਕੇਵਲ ਸਾਧ ਸੰਗਤ ਹੈ; ਜਿਸ ਤੋਂ ਨਾਮ ਦੀ ਪ੍ਰਾਪਤੀ ਹੁੰਦੀ ਹੈ। ਇਸ ਲਈ ਮਨੁਖ ਜਨਮ ਨੂੰ ਮਾਲਕ ਦੀ ਭਗਤੀ ਵਿਚ ਲਗਾਕੇ ਇਸ ਤੋਂ ਲਾਭ ਉਠਾਓ।

ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥
ਅਵਰਿ ਕਾਜ ਤੇਰੈ ਕਿਤੈ ਨ ਕਾਮ ॥
ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ ॥

(ਆਸਾ ਮ: ੫, ੩੭੮-੧)

ਦਾਸਨ ਦਾਸ–ਕਰਤਾ

**ਸਾਵਣ ਸਿੰਘ**

# ਪਰਮਾਰਥ ਦੇ ਸਾਧਨ

## ਸੇਵਾ

ਆਪਣੇ ਤੋਂ ਵਡਿਆਂ ਦੀ ਆਗਿਆ ਪਾਲਨ ਕਰਨੀ, ਹੱਥਾਂ ਪੈਰਾਂ ਕਰਕੇ ਉਹਨਾਂ ਨੂੰ ਇਸ਼ਨਾਨ ਕਰਾਣਾ, ਚਰਨ ਧੋਣੇ, ਪੱਖਾ ਝੱਲਣਾ, ਝਾੜੂ ਬੁਹਾਰੀ ਕਰਨਾ ਇਤਿਆਦਿਕ, ਜਾਂ ਲੋੜਵੰਦ ਅਨਾਥਾਂ ਪੁਰ ਦਇਆ ਦੇ ਭਾਵ ਕਰਕੇ ਉਹਨਾਂ ਦੀ ਸਹਾਇਤਾ ਕਰਨੀ, ਸਭ ਸੇਵਾ ਵਿਚ ਸ਼ਾਮਲ ਹਨ।

ਸੇਵਾ ਦਾ ਫਲ ਬੜਾ ਵੱਡਾ ਹੈ। ਜੋ ਸੇਵਾ ਕਰਦਾ ਹੈ ਸੋ ਫਲ ਪਾਂਦਾ ਹੈ। ਅਖਾਵਤ ਹੈ 'ਕਰ ਸੇਵਾ ਤੇ ਖਾ ਮੇਵਾ'। ਜੀਵ ਸੇਵਾ ਕਰਨ ਕਰਕੇ ਸੇਵਕ ਤੋਂ ਸੁਆਮੀ ਬਣ ਜਾਂਦਾ ਹੈ।

هر که خدمت کرد او مخدوم شد    هر که خود را دید او محروم شد

ਜੋ ਹਉਮੈ ਕਰਕੇ ਸੇਵਾ ਕਰਦਾ ਹੈ, ਉਹ ਖ਼ਾਲੀ ਰਹਿ ਜਾਂਦਾ ਹੈ। ਜਿਸਨੇ ਸੇਵਾ ਕੀਤੀ ਉਹ ਕਿਸੀ ਦਿਨ ਅਜੇਹੀ ਪਦਵੀ ਪਾਵੇਗਾ ਕਿ ਦੁਨੀਆਂ ਉਸ ਦੀ ਸੇਵਾ ਵਿਚ ਹਾਜ਼ਰ ਰਹੇਗੀ। ਗੁਰੂ ਸਾਹਿਬ ਜੀ ਤਾਂ ਦੁਨੀਆਂ ਵਿਚ ਆਕੇ ਸੇਵਾ ਕਰਨਾ ਮਾਲਕ ਦੇ ਦਰ ਤੇ ਸੋਭਾ ਪਾਵਣ ਦਾ ਜ਼ਰੀਆ ਦਸਦੇ ਹਨ:—

"ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥
ਕਹੁ ਨਾਨਕ ਬਾਹ ਲੁਡਾਈਐ ॥" (ਸਿਰੀਰਾਗੁ ਮ: ੧, ੨੬—੧)

ਭਾਈ ਗੁਰਦਾਸ ਜੀ ਤਾਂ ਇਥੋਂ ਤੀਕ ਦਸਦੇ ਹਨ ਕਿ ਬਿਨਾਂ ਸੇਵਾ ਦੇ ਹੱਥ ਪੈਰ ਧ੍ਰਿਗ ਹਨ ਤੇ ਸਭ ਕਰਨੀਆਂ ਨਿਹਫਲ ਹਨ।

"ਵਿਣੁ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਕਰਣੀ ॥" (ਵਾਰ ੨੭ ਪਉੜੀ ੯)

ਗੁਰੂ ਨਾਨਕ ਸਾਹਿਬ ਜੀ ਫ਼ਰਮਾਂਦੇ ਹਨ ਕਿ ਸੇਵਾ ਕਰਨ ਵਾਲੇ ਨੂੰ ਹਮੇਸ਼ਾਂ ਮਾਨ ਮਿਲਦਾ ਹੈ, "ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥" (ਜਪੁ, ੨-੭)

ਸੇਵਾ ਕਰਨਾ ਸਭ ਕਰਨੀਆਂ ਦਾ ਸਾਰ ਹੈ, ਜੋ ਸੇਵਾ ਨਹੀਂ ਕਰਦੇ ਉਹਨਾਂ ਨੂੰ ਕਦਾਚਿਤ ਫਲ ਦੀ ਪ੍ਰਾਪਤੀ ਨਹੀਂ ਹੁੰਦੀ, ਸਭ ਭੇਖ ਸੇਵਾ ਤੋਂ ਰਹਿਤ ਕਿਸੇ ਕੰਮ ਦੇ ਨਹੀਂ।

"ਜੰਗਮ ਜੋਧ ਜਤੀ ਸੰਨਿਆਸੀ ਗੁਰਿ ਪੂਰੈ ਵੀਚਾਰੀ ॥
ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ ॥"
(ਮਾਰੂ ਮ: ੧, ੯੯੨—੬)

ਗੁਰਬਾਣੀ ਵਿਚ ਚਾਰ ਪ੍ਰਕਾਰ ਦੀ ਸੇਵਾ ਲਿਖੀ ਹੈ, ਤਨ, ਧਨ, ਮਨ ਤੇ ਸੁਰਤ ਦੀ ਸੇਵਾ।

# ਤਨ ਦੀ ਸੇਵਾ

ਤਨ ਦੀ ਸੇਵਾ ਕਿਸ ਤਰ੍ਹਾਂ ਕਰਨੀ ਚਾਹੀਦੀ ਹੈ। ਗੁਰੂ ਅਮਰਦਾਸ ਜੀ ਫ਼ਰਮਾਂਦੇ ਹਨ ਕਿ ਹਾਥੀ ਦੀ ਤਰ੍ਹਾਂ ਸਿਰ ਪੁਰ ਗੁਰੂ ਦੇ ਹੁਕਮ ਦੇ ਅੰਕਸ ਨੂੰ ਧਾਰਨ ਕਰੇ, ਜਿਧਰ ਉਹ ਚਲਾਏ ਚਲੇ, ਅਹਿਰਣ ਦੀ ਤਰ੍ਹਾਂ ਸਿਰ ਉਸ ਦੇ ਅਗੇ ਰਖ ਦੇਵੇ,ਜੋ ਸਖ਼ਤੀ ਨਰਮੀ ਆਵੇ ਉਸ ਨੂੰ ਤਨ ਤੇ ਮਨ ਕਰਕੇ ਪ੍ਰੇਮ ਸਹਿਤ ਉਸ ਦੀ ਘਣੀ ਸੇਵਾ ਕਰੇ।

"ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ॥
ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥"

(ਸੋਰਠਿ ਵਾਰ ਮ: ੩, ੬੪੭-੧੯)

ਤਨ ਦੀ ਸੇਵਾ ਦੀ ਬਾਬਤ ਗੁਰੂ ਅਰਜਨ ਸਾਹਿਬ ਸੇਵਾ ਦੇ ਪੁੰਜ ਜੀ ਪ੍ਰਾਰਥਨਾ ਕਰਦੇ ਹਨ,ਕਿ ਹੇ ਮਾਲਕ!ਹਥਾਂ ਨਾਲ ਕੀ ਅੱਖਾਂ ਦੇ ਨਾਲ ਸੰਤਾਂ ਦੀ ਸੇਵਾ ਕਰਾਂ ਤੇ ਕੇਸਾਂ ਦੇ ਨਾਲ ਉਹਨਾਂ ਦੇ ਚਰਨਾਂ ਨੂੰ ਝਾੜਾਂ,ਅੱਠੇ ਪਹਿਰ ਸੰਤਾਂ ਦੇ ਦਰਸ਼ਨ ਨਸੀਬ ਹੋਣ, ਮੈਨੂੰ ਇਹ ਸੁਖ ਬਖ਼ਸ਼ੋ । ਕੇਸਾਂ ਦਾ ਬੀਜਨਾਂ ਬਣਾ ਕੇ ਸੰਤਾਂ ਦਾ ਚਵਰ ਕਰਾਂ ਤੇ ਸਿਰ ਨੂੰ ਉਹਨਾਂ ਦੇ ਚਰਨਾਂ ਹੇਠ ਰੱਖਕੇ ਉਹਨਾਂ ਦੀ ਧੂੜ ਮੁਖ ਨੂੰ ਲਾਵਾਂ!

"ਨੈਨਹੁ ਸੰਗਿ ਸੰਤਨ ਕੀ ਸੇਵਾ ਚਰਨ ਝਾਰੀ ਕੇਸਾਇਓ ॥
ਆਠ ਪਹਰ ਦਰਸਨੁ ਸੰਤਨ ਕਾ ਸੁਖੁ ਨਾਨਕ ਇਹੁ ਪਾਇਓ ॥"

(ਸਾਰਗ ਮ: ੫, ੧੨੧੭-੯)

"ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ ॥
ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ ॥"

(ਸੂਹੀ ਮ: ੫, ੭੪੫-੧੨)

"ਮੇਰੇ ਰਾਮ ਹਰਿਜਨ ਕੈ ਹਉ ਬਲਿ ਜਾਈ ॥
ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥"

(ਸੂਹੀ ਮ: ੫, ੭੪੯-੧)

ਮੇਰੀ ਪ੍ਰਭੂ ਜੀ ਪਾਸ ਇਹੁ ਬੇਨੰਤੀ ਹੈ ਕਿ ਤੇਰੇ ਦਾਸਾਂ ਨੂੰ ਦੇਖਣਾ ਮਿਲੇ ਤੇ ਉਹਨਾਂ ਦੇ ਦਰ ਪੁਰ ਪਹੁੰਚ ਕੇ ਪਖਾ ਫੇਰਾਂ, ਪਾਣੀ ਢੋਵਾਂ ਤੇ ਉਹਨਾਂ ਦੇ ਚੱਕੀ ਪੀਹਣ ਦੀ ਸੇਵਾ ਕਰਾਂ:-

"ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ ॥
ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ ॥"

(ਸੂਹੀ ਮ: ੫, ੭੪੯-੪)

ਤਨ ਤੇ ਮਨ ਨੂੰ ਟੁਕੜੇ ਕਰਕੇ ਉਸ ਦੇ ਅਰਪਨ ਕਰਾਂ ਤੇ ਆਪਾ ਭਾਵ ਨੂੰ ਸਾੜ ਕੇ ਪਖਾ ਫੇਰਾਂ, ਪਾਣੀ ਢੋਵਾਂ ਤੇ ਜੋ ਉਹ ਦੇਵੇ ਉਸ ਨੂੰ ਅੰਮ੍ਰਿਤ ਕਰਕੇ

ਖਾਵਾਂ। ਹੇ ਹਰਿ ਜੀਉ ! ਮੈਂ ਤਾਂ ਗੁਰੂ ਪੁਰ ਬਾਰ ਬਾਰ ਕੁਰਬਾਨ ਹਾਂ, ਉਹਨਾਂ ਦੇ ਚਰਨਾਂ ਪੁਰ ਢਹਿ ਕੇ ਉਹਨਾਂ ਨੂੰ ਮਨਾਵਾਂਗਾ, ਕਿਉਂ ਜੋ ਮੈਂ ਵਿਚਾਰਾ ਤੇਰੇ ਦਰਸ਼ਨਾਂ ਲਈ ਦੀਵਾਨਾ ਹੋ ਰਿਹਾ ਹਾਂ, ਜੋ ਉਹਨਾਂ ਦੀ ਕਿਰਪਾ ਕਰਕੇ ਹੀ ਪ੍ਰਾਪਤ ਹੋ ਸਕਦੇ ਹਨ। ਇਹ ਗੁਰੂ ਰਾਮਦਾਸ ਜੀ ਦੇ ਬਚਨ ਹਨ।

"ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥
ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ ॥
ਵਾਰਿ ਵਾਰਿ ਜਾਈ ਗੁਰ ਊਪਰਿ ਪੈ ਪੈਰੀ ਸੰਤ ਮਨਾਈ ॥
ਨਾਨਕੁ ਵਿਚਾਰਾ ਭਇਆ ਦਿਵਾਨਾ ਹਰਿ ਤਉ ਦਰਸਨ ਕੈ ਤਾਈ ॥"

(ਸੂਹੀ ਮ: ੪. ੭੫੭–੧੨)

ਸਿਖ ਦੇ ਅੰਦਰ ਗੁਰੂ ਦੀ ਅਲੌਕਿਕ ਕਸ਼ਿਸ਼ ਹੁੰਦੀ ਹੈ। ਉਹ ਹਰ ਹੀਲੇ ਗੁਰੂ ਦੇ ਦਰਸ਼ਨਾਂ ਨੂੰ ਪਹੁੰਚਦਾ ਹੈ, ਸਰਦੀ ਪੈਂਦੀ ਹੋਵੇ, ਕੱਕਰ ਜੰਮਦਾ ਹੋਵੇ, ਬਰਫ਼ ਵਸਦੀ ਹੋਵੇ, ਫਿਰ ਸਿਖ ਗੁਰੂ ਦੇ ਦਰਸ਼ਨਾਂ ਦਾ ਖਿਚਿਆ ਹੋਇਆ ਉਸ ਦੇ ਦੀਦਾਰ ਦੀ ਝਲਕ ਪਾਣ ਲਈ ਟੁਰ ਵਗਦਾ ਹੈ, ਦਿਨ ਰਾਤ ਗੁਰੂ ਨੂੰ ਦੇਖ ਦੇਖ ਕੇ ਆਪਣੀਆਂ ਅਖੀਆਂ ਵਿਚ ਗੁਰੂ ਚਰਨਾਂ ਨੂੰ ਵਸਾਂਦਾ ਹੈ:–

"ਪਾਲਾ ਕਕਰੁ ਵਰਫ ਵਰਸੈ ਗੁਰ ਸਿਖੁ ਗੁਰ ਦੇਖਣ ਜਾਈ ॥
"ਸਭੁ ਦਿਨਸੁ ਰੈਣਿ ਦੇਖਉ ਗੁਰੁ ਆਪੁਨਾ ਵਿਚਿ ਅਖੀ ਗੁਰ ਪੈਰ ਧਰਾਈ ॥"

(ਸੂਹੀ ਮ: ੪, ੭੫੭–੭)

ਸਾਰੀਆਂ ਸੇਵਾ ਤੋਂ ਗੁਰੂ ਦੀ ਸੇਵਾ ਮੁਖ ਕਰਕੇ ਹੈ (ਦੇਖੋ ਧਿਆਨ ਦਾ ਪ੍ਰਕਰਣ)। ਗੁਰੂ ਅਰਜਨ ਸਾਹਿਬ ਉਪਦੇਸ਼ ਦੇਂਦੇ ਹਨ ਕਿ ਗੁਰੂ ਨੂੰ ਪੱਖਾ ਝੱਲੋ ਜੋ ਹਥ ਦੇ ਕੇ ਮਹਾਂ ਅਗਨਿ ਤੋਂ ਬਚਾ ਲੈਂਦਾ ਹੈ। ਉਸ ਦੇ ਗ੍ਰਿਹਿ ਵਿਖੇ ਪਾਣੀ ਢੋਵਉ, ਜਿਸ ਤੋਂ ਅਕਲ ਗਤਿ ਨੂੰ ਜਾਣ ਸਕਦਾ ਹੈ। ਉਸ ਦੇ ਗ੍ਰਿਹਿ ਵਿਚ ਨਿਤ ਚੱਕੀ ਪੀਸਉ, ਜਿਸਦੀ ਕ੍ਰਿਪਾ ਦੁਆਰਾ ਵੈਰੀ ਸਭ ਮਿਤ੍ਰ ਹੋ ਜਾਂਦੇ ਹਨ:–

"ਤਿਸੁ ਗੁਰ ਕਉ ਝੂਲਾਵਉ ਪਾਖਾ ॥ ਮਹਾ ਅਗਨਿ ਤੇ ਹਾਥੁ ਦੇ ਰਾਖਾ ॥
ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਣੀ ॥ ਜਿਸੁ ਗੁਰ ਤੇ ਅਕਲ ਗਤਿ ਜਾਣੀ ॥
ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ ॥ ਜਿਸੁ ਪਰਸਾਦਿ ਵੈਰੀ ਸਭ ਮੀਤ ॥"

(ਗਉੜੀ ਮ: ੫, ੨੮੯–੧੯)

ਹਰੀ ਦੇ ਦਾਸਾਂ ਦੇ ਦਰ ਉਤੇ ਪਾਣੀ ਢੋ ਢੋ ਕੇ, ਪਖਾ ਫੇਰ ਫੇਰ ਕੇ ਤੇ ਚਕੀ ਪੀਸ ਪੀਸ ਕੇ ਨਿਹਾਲ ਹੋਈਦਾ ਹੈ। ਦੁਨੀਆਂ ਦੇ ਰਾਜ ਮਲਕੀਅਤਾਂ ਤੇ ਸਰਦਾਰੀਆਂ ਨਾਲ ਇਹ ਗਤੀ ਨਹੀਂ ਮਿਲ ਸਕਦੀ, ਇਸ ਲਈ ਇਹਨਾਂ ਦੀ ਹਵਸ ਨੂੰ ਅਗ ਵਿਚ ਸਾੜ ਦਿਓ:–

"ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ ॥
ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ ॥" (ਬਿਲਾ: ਮ: ੫, ੮੧੧–੧੫)

# ਧਨ ਤੇ ਮਨ ਦੀ ਸੇਵਾ

ਗੁਰੂ ਦੀ ਸੇਵਾ ਤਦ ਹੀ ਸਫਲ ਹੁੰਦੀ ਹੈ, ਜੇਕਰ ਉਹ ਚਿੱਤ ਲਾਕੇ ਕੀਤੀ ਜਾਏ। ਮਨ ਕਰਕੇ ਸੇਵਾ ਹੋਣ ਕਰਕੇ ਇਕਾਗਰਤਾ ਹੋਵੇਗੀ। ਗੁਰੂ, (ਜੋ ਨਾਮ ਦਾ ਪੁੰਜ ਤੇ ਮਾਲਕ ਦਾ ਸਵਾਂਗੀ ਹੈ) ਦੀ ਸੇਵਾ ਕਰਕੇ ਦਿਲ ਦਾ ਉਸਦੇ ਦਿਲ ਨੂੰ ਰਾਹ ਬਣੇਗਾ ਤੇ 'ਨਾਮ' (ਦੇਖੋ ਨਾਮ ਦਾ ਪ੍ਰਕਰਣ ਭਾਗ ੧) ਸਾਡੇ ਅੰਦਰ ਪ੍ਰਗਟ ਹੋ ਆਵੇਗਾ ਤੇ ਮਾਲਕ ਅਚਿੰਤ ਹੀ ਸਾਡੇ ਅੰਦਰ ਵਸ ਜਾਵੇਗਾ, ਮਨ ਭਾਂਵਦੇ ਫਲਾਂ ਦੀ ਪ੍ਰਾਪਤੀ ਹੋਵੇਗੀ ਤੇ ਹਉਮੈ ਵਿਚੋਂ ਜਾਂਦੀ ਰਹੇਗੀ:—

"ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ ॥
ਨਾਮੁ ਪਦਾਰਥੁ ਪਾਈਐ ਅਚਿੰਤੁ ਵਸੈ ਮਨਿ ਆਇ ॥" (ਬਿਹਾ:ਵਾਰਮ:੩,੫੫੨-੭)
"ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ ॥
ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ॥"(ਸੋਰ: ਵਾਰ ਮ:੩,੬੪੪-੧੫)

ਸਤਿਗੁਰ ਦੀ ਸੇਵਾ ਵਿਚ ਕੌਣ ਲਗ ਸਕਦਾ ਹੈ ਤੇ ਰਾਮ ਨਾਮ ਨੂੰ ਕੌਣ ਪਾ ਸਕਦਾ ਹੈ? ਕੇਵਲ ਉਹੀ ਜੋ ਮਨ ਤਨ ਨੂੰ ਅਰਪਨ ਕਰਕੇ ਸੇਵਾ ਵਿਚ ਚੜ੍ਹਾ ਦੇਂਦਾ ਹੈ।

"ਰਾਮੋ ਰਾਮ ਨਾਮੁ ਸਤੇ ਸਤਿ ਗੁਰਮੁਖਿ ਜਾਣਿਆ ਰਾਮ ॥
ਸੇਵਕੋ ਗੁਰ ਸੇਵਾ ਲਾਗਾ ਜਿਨਿ ਮਨੁ ਤਨੁ ਅਰਪਿ ਚੜਾਇਆ ਰਾਮ ॥"
(ਆਸਾ ਮ: ੪, ੪੪੪-੬)

ਇਸ ਲਈ ਗੁਰੂ ਅਰਜਨ ਸਾਹਿਬ ਉਪਦੇਸ਼ ਦੇਂਦੇ ਹਨ ਕਿ ਤੂੰ ਅਜੇਹੇ ਦੀ ਸੇਵਾ ਕਰ ਜੋ ਤੇਰੀ ਘਾਲ ਤੇ ਤੇਰੀ ਅੰਦਰ ਗਤੀ ਨੂੰ ਜਾਣੇ। ਤੂੰ ਮਨ ਨੂੰ ਹੋਮ ਕਰਕੇ ਗੁਰਦੇਵ ਦੀ ਪੂਜਾ ਕਰ,ਜੋ ਅਕਾਲ ਦੀ ਮੂਰਤਿ ਹੈ (ਦੇਖੋ ਗੁਰੂ ਤੇ ਮਾਲਕ ਦੀ ਏਕਤਾ ਦਾ ਪ੍ਰਕਰਣ, ਭਾਗ ੧)

"ਘਾਲ ਨ ਭਾਨੈ ਅੰਤਰਿ ਬਿਧਿ ਜਾਨੈ ਤਾਕੀ ਕਰਿ ਮਨ ਸੇਵਾ ॥
ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰ ਦੇਵਾ ॥"
(ਸੋਰਠਿ ਮ: ੫, ੬੧੪-੧੨)

ਗੁਰੂ ਦੇ ਗ੍ਰਿਹਿ ਵਿਚ ਰਹਿ ਕੇ ਉਸਦੀ ਆਗਿਆ ਨੂੰ ਨਿਰਮਾਨ ਹੋਕੇ ਮੰਨਦਾ ਹੈ ਤੇ ਮਨ ਨੂੰ ਸਤਿਗੁਰ ਪਾਸ ਵੇਚ ਦੇਂਦਾ ਹੈ, ਅਰਥਾਤ ਗੁਰੂ ਦੀ ਮਤਿ ਨੂੰ ਪ੍ਰਵਾਨ ਕਰਦਾ ਹੈ ਤੇ ਮਨ ਦੀਆਂ ਯੁਕਤੀਆਂ ਦਲੀਲਾਂ ਨੂੰ ਛਡ ਦੇਂਦਾ ਹੈ, ਐਸੇ ਸੇਵਕ ਦੇ ਸਭ ਕਾਰਜ ਰਾਸ ਹੋ ਜਾਂਦੇ ਹਨ:—

"ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥ ਗੁਰ ਕੀ ਆਗਿਆ ਮਨ ਮਹਿ ਸਹੈ ॥
ਆਪਸ ਕਉ ਕਰਿ ਕਛੁ ਨ ਜਨਾਵੈ ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥

ਮਨੁ ਬੇਚੈ ਸਤਿਗੁਰ ਕੈ ਪਾਸਿ ॥ ਤਿਸੁ ਸੇਵਕ ਕੇ ਕਾਰਜ ਰਾਸਿ ॥"

(ਗਉੜੀ ਸੁਖ: ਮ: ੫, ੨੮੬-੧੭)

## ਸੁਰਤ ਦੀ ਸੇਵਾ

ਸੁਰਤ ਦੀ ਸੇਵਾ, ਸੁਰਤ ਦਾ ਤਨ ਦੇ ਲੂੰ ਲੂੰ ਵਿਚੋਂ ਨਿਕਲ ਕੇ ਅੰਤਰ ਮੁਖ ਸ਼ਬਦ (ਦੇਖੋ ਸ਼ਬਦ ਦਾ ਪ੍ਰਕਰਣ, ਭਾਗ ੧) ਨੂੰ ਪਕੜਨਾ ਹੈ। ਇਸਦੇ ਕਰਨ ਕਰਕੇ ਸਭ ਜਪ ਤਪ ਸੰਜਮ ਹੋ ਜਾਂਦੇ ਹਨ ਤੇ ਹਉਮੈ ਮਰ ਜਾਂਦੀ ਹੈ। ਸਭ ਜਪ ਤਪ (ਦੇਖੋ ਜਪ ਤਪ ਦਾ ਪ੍ਰਕਰਣ) ਹਰਿ ਗੁਰੂ ਦੇ ਭਾਣੇ ਵਿਚ ਹਨ, ਜੋ ਉਸਦੇ ਕਰਮ ਕਰਕੇ ਹੀ ਪ੍ਰਾਪਤ ਹੋ ਸਕਦੇ ਹਨ। ਇਸਦਾ ਮੁਖ ਰਾਜ਼ ਸੁਰਤਿ ਦੀ ਸੇਵਾ ਦਾ ਕਮਾਣਾ ਹੈ:-

"ਸੇਵਾ ਸੁਰਤਿ ਸਬਦਿ ਵੀਚਾਰਿ ॥ ਜਪੁ ਤਪੁ ਸੰਜਮੁ ਹਉਮੈ ਮਾਰਿ ॥"

(ਪ੍ਰਭਾਤੀ ਮ: ੧, ੧੩੪੩-੩)

"ਜਪੁ ਤਪੁ ਸੰਜਮੁ ਭਾਣਾ ਸਤਿਗੁਰੂ ਕਾ ਕਰਮੀ ਪਲੈ ਪਾਇ ॥
ਨਾਨਕ ਸੇਵਾ ਸੁਰਤਿ ਕਮਾਵਣੀ ਜੋ ਹਰਿ ਭਾਵੈ ਸੋ ਥਾਇ ਪਾਇ ॥"

(ਸਿਰੀ ਰਾਗੁ ਵਾਰ ਮ: ੪, ੮੮-੪)

ਅਸੀਂ ਹੋਰ ਹੋਰ ਸੇਵਾ ਕਰਨੀਆਂ ਜਾਣਦੇ ਹਾਂ, ਪਰ ਸੁਰਤ ਦੀ ਸੇਵਾ ਨਹੀਂ ਜਾਣਦੇ। ਇਹ ਸੇਵਾ ਮਾਲਕ ਦੀ ਦਇਆ ਬਿਨਾਂ ਨਹੀਂ ਮਿਲ ਸਕਦੀ, ਇਸ ਲਈ ਮਾਲਕ ਜਾਂ ਸੰਤ ਜਨਾਂ ਦੇ ਅਗੇ, ਜੋ ਉਸਦਾ ਰੂਪ ਹਨ, ਪ੍ਰਾਰਥਨਾ ਕਰਨੀ ਚਾਹੀਦੀ ਹੈ:-

"ਸੇਵਾ ਸੁਰਤਿ ਨ ਜਾਣੀਆ ਨਾ ਜਾਪੈ ਆਰਾਧਿ ॥
ਓਟ ਤੇਰੀ ਜਗ ਜੀਵਨਾ ਮੇਰੇ ਠਾਕੁਰ ਅਗਮ ਅਗਾਧਿ ॥"

(ਗਉੜੀ ਮ: ੫, ੨੧੮-੬)

"ਸੰਤਨ ਕੀ ਸਰਣਾਈ ਪੜਿਆ ॥ ਜੀਉ ਪ੍ਰਾਣ ਧਨੁ ਆਗੈ ਧਰਿਆ ॥
ਸੇਵਾ ਸੁਰਤਿ ਨ ਜਾਣਾ ਕਾਈ ਤੁਮ ਕਰਹੁ ਦਇਆ ਕਿਰਮਾਇਣਾ ॥"

(ਮਾਰੂ ਮ: ੫, ੧੦੭੮-੧੨)

ਸੁਰਤਿ ਦੀ ਸੇਵਾ ਦਾ ਰੰਗ ਸਤਿਗੁਰ ਤੋਂ ਕਿਸੀ ਗੁਰਮੁਖ ਨੂੰ ਚੜ੍ਹਦਾ ਹੈ, ਇਹ ਸੇਵਾ ਨਿਰੋਲ ਸਤਿਗੁਰ ਦੀ ਬਖ਼ਸ਼ਿਸ਼ ਹੈ:-

"ਗੁਰ ਹਿਵ ਸੀਤਲੁ ਅਗਨਿ ਬੁਝਾਵੈ ॥ ਸੇਵਾ ਸੁਰਤਿ ਬਿਭੂਤ ਚੜਾਵੈ ॥
ਦਰਸਨੁ ਆਪਿ ਸਹਜ ਘਰਿ ਆਵੈ ॥" (ਆਸਾ ਮ: ੧, ੪੧੧-੧੪)

"ਗੁਰਮੁਖਿ ਦੀਸੈ ਸਹਜਿ ਸੁਭਾਇ ॥ ਸੇਵਾ ਸੁਰਤਿ ਏਕ ਲਿਵ ਲਾਇ ॥"

(ਗਉੜੀ ਮ: ੧, ੨੨੨-੧੪)

ਰਾਮ ਨਾਮ (ਰਮੇ ਹੋਏ ਨਾਮ) ਨਾਲ ਜੁੜਨ ਦੀ ਸੁਰਤ ਦੀ ਜੋ ਸੇਵਾ ਹੈ, ਉਹ ਅਗਮ ਤੇ ਅਪਾਰ ਹੈ, ਜੋ ਗੁਰਮਤਿ ਦੀ ਮੁਹਤਾਜ ਹੈ। ਇਹ ਸਚੀ ਭਗਤੀ

ਹੈ, ਜਿਸ ਨਾਲ ਸਿਖ ਆਪਣੇ ਅੰਦਰੋਂ ਆਪਾ ਭਾਵ ਗੁਵਾ ਦੇਂਦਾ ਹੈ।
"ਰਾਮ ਨਾਮੁ ਵਾਪਾਰਾ ਅਗਮ ਅਪਾਰਾ ਗੁਰਮਤੀ ਧਨੁ ਪਾਈਐ ॥
ਸੇਵਾ ਸੁਰਤਿ ਭਗਤਿ ਇਹ ਸਾਚੀ ਵਿਚਹੁ ਆਪੁ ਗਵਾਈਐ ॥"
(ਗਉੜੀ ਮ: ੩, ੨੪੬-੫)

ਇਹ ਸੇਵਾ ਕਦ ਬਣਦੀ ਹੈ ? ਜਦ ਸਿਮਰਨ ਦੁਆਰਾ ਰੂਹ ਨੌਂ ਦੁਵਾਰਿਆਂ ਨੂੰ ਛੋੜ ਦੇਵੇ ਤੇ ਅੰਤਰ ਮੁਖ ਤਾਰਾ ਮੰਡਲ, ਸੂਰਜ ਤੇ ਚੰਦ੍ਰਮਾ ਨੂੰ ਲੰਘ ਜਾਏ, ਤੇ ਉਥੇ ਗੁਰੂ ਦੇ ਨੂਰੀ ਸਰੂਪ (ਦੇਖੋ ਗੁਰਦੇਵ ਦਾ ਪ੍ਰਕਰਣ) ਨੂੰ ਪਾ ਲਵੇ, ਤੇ ਸੁਰਤ ਸ਼ਬਦ ਦੀ ਧੁਨਿ ਨੂੰ ਪਕੜ ਕੇ ਦਰਜੇ ਬਦਰਜੇ ਰੂਹਾਨੀ ਮੰਜ਼ਲਾਂ ਪੁਰ ਚੜ੍ਹਾਈ ਕਰਦੀ ਹੋਈ ਨਿਜ ਧਾਮ ਨੂੰ ਸਫ਼ਰ ਕਰੇ, ਤਾਂ ਸੁਰਤ ਦੀ ਸੇਵਾ ਹੁੰਦੀ ਹੈ।

ਤਨ ਤੇ ਧਨ ਦੀਆਂ ਸੇਵਾ ਸੌਖੀਆਂ ਹਨ। ਐਸੇ ਲੋਕ ਮਿਲ ਜਾਂਦੇ ਹਨ ਜੋ ਇਹ ਸੇਵਾ ਕਰ ਰਹੇ ਹਨ। ਮਨ ਦੀ ਸੇਵਾ ਕਰਨ ਵਾਲੇ ਤਾਂ ਬਹੁਤ ਘੱਟ ਹਨ ਤੇ ਸੁਰਤ ਦੀ ਸੇਵਾ ਕਰਨ ਵਾਲੇ ਵਿਰਲੇ ਵਿਰਲੇ ਹੀ ਹਨ। ਇਹਨਾਂ ਸਾਰੀਆਂ ਸੇਵਾ ਦਾ ਠੀਕ ਵੱਲ ਸਤਿਗੁਰ ਪਾਸੋਂ ਆਉਂਦਾ ਹੈ। ਸੇਵਾ ਨਾਲ ਮਨ ਨੀਵਾਂ ਤੇ ਨਿਰਮਲ ਹੁੰਦਾ ਹੈ ਤੇ ਮਾਲਕ ਦੀ ਭਗਤੀ ਦੇ ਯੋਗ ਬਣਦਾ ਹੈ।

ਸਾਰੇ ਲੋਕ ਦੁਨੀਆਂ ਦੀ ਸੇਵਾ ਵਿਚ ਲੱਗੇ ਹੋਏ ਹਨ। ਅਸੀਂ ਦੁਨੀਆਂ ਘਰਾਂ ਬਾਰਾਂ,ਕੌਮਾਂ ਮੁਲਕਾਂ ਦੀ ਸੇਵਾ ਕਰਦੇ ਹਾਂ। ਇਹ ਸਭ ਸੇਵਾ ਅੱਛੀਆਂ ਹਨ, ਪਰ ਇਹ ਸਾਡੇ ਮੁੜਕੇ ਫਿਰ ਬੰਧਨ ਵਿਚ ਆਵਣ ਦਾ ਕਾਰਨ ਬਣਦੀਆਂ ਹਨ, (ਦੇਖੋ ਭਗਤੀ ਪ੍ਰਕਰਣ) ਗੁਰੂ ਦੀ ਸੇਵਾ ਸਭ ਤੋਂ ਉਚੀ ਤੇ ਸੁਚੀ ਹੈ, ਕਿਉਂ ਜੋ ਗੁਰੂ ਸਭ ਬੰਧਨਾਂ ਤੋਂ ਰਹਿਤ ਹੈ ਤੇ ਮਾਲਕ ਦੇ ਪ੍ਰੇਮ ਦਾ ਠਾਠਾਂ ਮਾਰਦਾ ਸਮੁੰਦਰ ਹੈ। ਅਸੀਂ ਉਸਦੀ ਸੇਵਾ ਕਰਕੇ ਬੰਧਨਾਂ ਤੋਂ ਛੁਟ ਜਾਂਦੇ ਹਾਂ ਤੇ ਮਾਲਕ ਦੀ ਮੁਹੱਬਤ ਸਾਡੇ ਅੰਦਰ ਜਾਗਦੀ ਹੈ। ਮਾਲਕ ਦੀ ਮੁਹੱਬਤ ਹੋਣ ਕਰਕੇ ਉਸਦੇ ਪੈਦਾ ਕੀਤੇ ਸਭ ਮਨੁਖਾਂ ਜੀਅ ਜੰਤ ਲਈ ਸੱਚਾ ਪਿਆਰ ਜਾਗ ਉਠਦਾ ਹੈ। ਮਾਲਕ ਦੇ ਪਿਤਾ ਹੋਣ ਦਾ ਭਾਵ (Fatherhood of God) ਤੇ ਮਨੁਸ਼ਮਾਤਰ ਦਾ ਭਰਾਤਰੀ ਭਾਵ (Brotherhood of Man) ਬਣ ਜਾਂਦਾ ਹੈ ਇਸ ਤਰ੍ਹਾਂ ਮਾਲਕ ਲਈ ਪ੍ਰੇਮ ਤੇ ਉਸ ਕਰਕੇ ਉਸਦੀ ਪੈਦਾਇਸ਼ ਲਈ ਪ੍ਰੇਮ ਹੋ ਜਾਂਦਾ ਹੈ।

ਸਤਿਗੁਰ ਦੀ ਸੇਵਾ ਨਾਲ ਸਰੀਰ ਦੇ ਸਾਰੇ ਅੰਗ ਪਵਿਤ੍ਰ ਹੁੰਦੇ ਹਨ। ਭਾਈ ਗੁਰਦਾਸ ਜੀ ਫ਼ਰਮਾਂਦੇ ਹਨ:-

"ਚਿਰੰਕਾਲ ਮਾਨਸ ਜਨਮ ਨਿਰਮੋਲ ਪਾਏ ਸਫਲ ਜਨਮ ਗੁਰ ਚਰਨ ਸਰਨ ਕੈ ॥
ਲੋਚਨ ਅਮੋਲ ਗੁਰ ਦਰਸ ਅਮੋਲ ਦੇਖੈ ਸ੍ਰਵਨ ਅਮੋਲ ਗੁਰ ਬਚਨ ਸ੍ਰਵਨ ਕੈ ॥
ਨਾਸਕਾ ਅਮੋਲ ਚਰਨਾਰਬਿੰਦ ਬਾਸਨਾ ਕੈ ਰਸਨਾ ਅਮੋਲ ਗੁਰ ਮੰਤ੍ਰ ਸਿਮਰਨ ਕੈ॥

ਹਸਤ ਅਮੋਲ ਗੁਰਦੇਵ ਸੇਵ ਕੋ ਸਫਲ ਚਰਨ ਅਮੋਲ ਪ੍ਰਦਛਨਾ ਕਰਨ ਕੈ ॥"
(ਕਬਿਤ ਨੰ: ੧੭)

ਗੁਰਬਾਣੀ ਵਿਚ ਆਇਆ ਹੈ ਕਿ ਸਤਿਗੁਰ ਦੀ ਸੇਵਾ ਤੋਂ ਚਾਰੇ ਪਦਾਰਥ (ਧਰਮ, ਅਰਥ, ਕਾਮ, ਮੋਖ) ਮਿਲਦੇ ਹਨ, ਇਹਨਾਂ ਦੀ ਪ੍ਰਾਪਤੀ ਲਈ ਉਹਨਾਂ ਦੀ ਸ਼ਰਣ ਲੈਣੀ ਚਾਹੀਦੀ ਹੈ:–

"ਚਾਰਿ ਪਦਾਰਥ ਜੇ ਕੋ ਮਾਗੈ ॥ ਸਾਧ ਜਨਾ ਕੀ ਸੇਵਾ ਲਾਗੈ ॥"
(ਗਉੜੀ ਸੁਖ: ਮ: ੫, ੨੬੬–੪)

"ਅਰਥ ਧਰਮ ਕਾਮ ਮੋਖ ਕਾ ਦਾਤਾ ॥ ਪੂਰੀ ਭਈ ਸਿਮਰਿ ਸਿਮਰਿ ਬਿਧਾਤਾ ॥
ਸਾਧ ਸੰਗਿ ਨਾਨਕਿ ਰੰਗੁ ਮਾਣਿਆ ॥ ਘਰਿ ਆਇਆ ਪੂਰੈ ਗੁਰਿ ਆਣਿਆ ॥"
(ਬਿਲਾਵਲੁ ਮ: ੫, ੮੦੬–੧)

"ਧਰਮ ਅਰਥ ਅਰੁ ਕਾਮ ਮੋਖ ਦੇਤੇ ਨਹੀ ਬਾਰ ॥" (ਬਿਲਾ: ਮ: ੫, ੮੧੬–੧੬)

ਚਾਰ ਪਦਾਰਥ ਇਹ ਹਨ:–ਕਾਮ, ਅਰਥ, ਧਰਮ ਤੇ ਮੋਖਸ਼ ।

ਕਾਮ–ਕਹਿੰਦੇ ਹਨ ਕਾਮਨਾ ਨੂੰ ਜਾਂ ਇਛਿਆ ਨੂੰ । ਉਹਨਾਂ ਨੂੰ ਕ੍ਰਿਪਾ ਦ੍ਰਿਸ਼ਟੀ ਦੁਵਾਰਾ ਸਰਬ ਇਛਿਆ, ਕਿਆ ਸੰਸਾਰਕ ਤੇ ਕਿਆ ਪ੍ਰਮਾਰਥਕ ਪੂਰਨ ਹੁੰਦੀਆਂ ਹਨ:--

"ਇਛਾ ਪੂਰਕੁ ਸਰਬ ਸੁਖ ਦਾਤਾ ਹਰਿ ਜਾਕੈ ਵਸਿ ਹੈ ਕਾਮ ਧੇਨਾ ॥"
(ਧਨਾਸਰੀ ਮ: ੪, ੬੬੯–੧੯)

ਉਹਨਾਂ ਦੀ ਸੁਹਬਤ ਵਿਚ ਨਾਸ਼ਮਾਨ ਸੰਸਾਰਕ ਇਛਿਆ ਮਿਟ ਜਾਂਦੀਆਂ ਹਨ ਤੇ ਪ੍ਰਮਾਰਥ ਦੀ ਚਾਹ ਪ੍ਰਬਲ ਹੋ ਜਾਂਦੀ ਹੈ, ਜਿਸਦੀ ਪੂਰਤੀ ਲਈ ਸੰਤ ਮਹਾਤਮਾਂ ਸਾਮਾਨ ਕਰਦੇ ਹਨ ।

ਅਰਥ--ਦਾ ਮਤਲਬ ਹੈ ਧਨ ਦੌਲਤ ।

ਧਰਮ--ਸ੍ਰਿਸ਼ਟੀ ਧਰਮ ਦੇ ਆਸਰੇ ਖੜੀ ਹੈ, ਜੋ ਦਯਾ ਤੋਂ ਉਤਪੰਨ ਹੋਇਆ ਹੋਏ ਤੇ ਸੰਤੋਖ ਨੇ ਜਿਨ੍ਹਾਂ ਦਾ ਸੂਤ (Harmony) ਬੰਨ੍ਹ ਕੇ ਰਖਿਆ ਹੋਵੇ:–

"ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥"
(ਜਪੁਜੀ, ੩–੧੪)

ਧਰਮ ਦੇ ਦਸ ਅੰਗ ਸ਼ਾਸਤ੍ਰਾਂ ਨੇ ਦਸੇ ਹਨ:–

ਖਿਮਾ ਅਹਿੰਸਾ ਦਯਾ ਮ੍ਰਿਦੁ ਸਤ ਬਚਨ ਤਪ ਦਾਨ ॥
ਸੀਲ ਸ਼ੌਚ ਤ੍ਰਿਸ਼ਨਾ ਬਿਨਾ ਧਰਮ ਲਿੰਗ ਦਸ ਜਾਨ ॥ (ਸਾਰੁਕਤਾਵਲੀ)

ਇਹ ਸਭ ਸੰਤਾਂ ਦੀ ਸੰਗਤ ਤੋਂ ਸਹਜੇ ਹੀ ਪ੍ਰਾਪਤ ਹੋ ਜਾਂਦੇ ਹਨ। ਸਭਨਾਂ ਸ਼ਰੀਅਤਾਂ ਦੇ ਆਪੋ ਆਪਣੇ ਧਰਮ ਹਨ, ਪਰ ਇਹ ਅੰਗ ਸਭ ਲਈ ਸਾਂਝੇ ਹਨ ਤੇ ਸਭਨਾਂ ਵਿਚ ਮਾਲਕ ਦੀ ਬੰਦਗੀ ਦਾ ਮੁਖ ਕਰਕੇ ਆਦਰਸ਼

ਬਨਾਇਆ ਗਿਆ ਹੈ। ਅਫਸੋਸ ਹੈ ਕਿ ਅੱਜ ਕੱਲ ਧਰਮ ਅਸਥਾਨ, ਲੜਾਈ ਝਗੜਿਆਂ ਦਾ ਕਾਰਨ ਬਣ ਗਏ ਹਨ ਤੇ ਉਨ੍ਹਾਂ ਵਿਚ ਧਰਮ ਦੀ ਜਗ੍ਹਾ ਤੰਗ ਦਿਲੀ, ਤਅੱਸਬ ਤੇ ਪਕਸ਼ਪਾਤ ਦੀ ਤਾਲੀਮ ਦਿਤੀ ਜਾਂਦੀ ਹੈ,ਜੋ ਘੋਰ ਦੁਖ ਦਾ ਕਾਰਨ ਬਣ ਰਹੀ ਹੈ। ਇਸ ਧਰਮ ਦੇ ਇਹ ਸਤ ਫਲ ਪ੍ਰਾਪਤ ਹੁੰਦੇ ਹਨ:–

"ਸ਼ੁਭ ਕੁਲ ਜਨਮ ਸਰੂਪ ਤਨ ਭੂਪ ਭੋਗ ਅਰ ਪੱਤ ॥
ਪੰਡਤ ਦੇਹ ਅਰੋਗ ਪੁਨ ਧਰਮ ਜਾਨ ਫਲ ਸੱਤ ॥"

**ਮੋਖਸ਼ ਜਾਂ ਮੁਕਤੀ:**–ਸੰਤ ਆਪ ਮੁਕਤ ਹੁੰਦੇ ਹਨ ਤੇ ਉਹਨਾਂ ਦੀ ਸਿਖਿਆ ਪੁਰ ਚਲਣ ਵਾਲੇ ਨੂੰ ਵੀ ਮੁਕਤ ਕਰ ਦੇਂਦੇ ਹਨ।

"ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥ ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥"
(ਗਉੜੀ ਮ: ੫, ੨੯੫–੨)

ਮੁਕਤੀ ਦੇ ਅਰਥ ਹਨ, ਆਜ਼ਾਦੀ, ਬੇ ਤਅੱਲਕੀ। ਸਚੇ ਅਰਥਾਂ ਵਿਚ ਦਿਲ ਦਾ ਕਿਸੀ ਨਾਲ ਸੰਬੰਧ ਕਰਨ ਦਾ ਨਾਮ ਬੰਧਨ ਹੈ ਤੇ ਦਿਲ ਦੀ ਬੇਤਅੱਲਕੀ ਦਾ ਨਾਮ ਮੁਕਤੀ ਹੈ। ਤਅੱਲਕ ਵਿਚ ਬੇਤਅੱਲਕੀ ਰੱਖਣ ਵਾਲੀ ਅਵਸਥਾ ਦਾ ਆਵਣਾ ਸੰਤਾਂ ਦੀ ਮੁਕਤੀ ਹੈ। ਮੁਕਤੀ ਕੋਈ ਆਦਰਸ਼ ਨਹੀਂ, ਇਹ ਅਵਸਥਾ ਤਾਂ ਉਪਾਸ਼ਨਾ ਕਰਕੇ ਆਪਣੇ ਆਪ ਨਸੀਬ ਹੋ ਜਾਂਦੀ ਹੈ। ਸੰਤ ਮਹਾਤਮਾਂ ਦੁਨੀਆਂ ਵਿਚ ਰਹਿਕੇ ਪ੍ਰਮਾਰਥ ਦੇ ਕਮਾਣ ਦਾ ਉਪਦੇਸ਼ ਦੇਂਦੇ ਹਨ, ਜੋ ਸੁਰਤ ਸ਼ਬਦ ਯੋਗ (ਦੇਖੋ ਇਸਦਾ ਪ੍ਰਕਰਣ, ਭਾਗ ੧) ਦੀ ਕਮਾਈ ਨਾਲ ਇਸੀ ਜ਼ਿੰਦਗੀ ਵਿਚ, ਜੀਉਂਦੇ ਜੀ (ਜੀਵਨ ਮੁਕਤਿ) ਪ੍ਰਾਪਤ ਹੋ ਸਕਦੀ ਹੈ:–

"ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥"
(ਰਾਮਕਲੀ ਮ: ੧, ੯੩੮–੧੫)

ਅਰਥ:–ਜਿਸ ਤਰ੍ਹਾਂ ਪਾਣੀ ਵਿਚ ਕੰਵਲ ਰਹਿੰਦਾ ਹੋਇਆ ਹਮੇਸ਼ ਪਾਣੀ ਤੋਂ ਉਪਰ ਰਹਿੰਦਾ ਹੈ ਤੇ ਮੁਰਗਾਬੀ ਪਾਣੀ ਵਿਚ ਰਹਿੰਦੀ ਹੋਈ ਸੁਕਿਆਂ ਪਰਾਂ ਨਾਲ ਉਡ ਜਾਂਦੀ ਹੈ, ਉਸੀ ਤਰ੍ਹਾਂ ਸੁਰਤ ਸ਼ਬਦ ਦੀ ਕਮਾਈ ਕਰਕੇ ਜੀਵ ਦੁਨੀਆਂ ਦੇ ਕਾਰ ਵਿਹਾਰ ਕਰਦੇ ਹੋਏ ਉਸਦੇ ਅਸਰ ਤੋਂ ਖ਼ਾਲੀ ਰਹਿੰਦੇ ਹਨ।

ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਜਿਸਨੂੰ ਗੁਰੂ ਨੇ ਰੰਗ ਦਿਤਾ ਉਹ ਕਦੇ ਕੁਰੰਗ ਨਹੀਂ ਹੁੰਦਾ, ਕਾਲ ਕਰੋੜਾਂ ਹੀ ਝਕੋਲੇ ਦੇਵੇ, ਉਸਦਾ ਚਿਤ ਕਦੇ ਭੰਗ ਨਹੀਂ ਹੁੰਦਾ:–

"ਜਾਕੋ ਗੁਰੁ ਨੇ ਰੰਗ ਦੀਆ ਕਭੀ ਨ ਹੋਇ ਕੁਰੰਗ ॥
ਕੋਟਿ ਕਾਲ ਝਜਕੋਲਈ ਕਭੀ ਨ ਹੋ ਚਿਤ ਭੰਗ ॥"

ਗੁਰੂ ਤੇ ਨਾਮ ਦੇ ਰੰਗ ਵਿਚ ਇਕ ਰਸ ਵਾਲਾ ਅਤੇ ਕਦੇ ਨਾ ਟੁੱਟਣ

ਵਾਲਾ ਨਸ਼ਾ ਬਣਿਆਂ ਰਹਿੰਦਾ ਹੈ, ਜਿਸ ਕਰਕੇ ਇਨਸਾਨ ਦੁਨੀਆਂ ਵਿਚ ਰਹਿੰਦਾ ਹੋਇਆ ਦੁਨੀਆਂ ਤੋਂ ਲਾਤਅੱਲੁਕ ਤੇ ਬੇਪਰਵਾਹ ਜਿਹਾ ਰਹਿੰਦਾ ਹੈ–

"ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ ॥" (ਜਨਮ ਸਾਖੀ)

ਮਾਲਕ ਵਿਚ ਲਿਵਲੀਨ ਹੋਣ ਕਰਕੇ ਮੁਕਤਿ ਤਾਂ ਸਹਜੇ ਹੀ ਉਹਨਾਂ ਦੇ ਹਿੱਸੇ ਆ ਜਾਂਦੀ ਹੈ ਅਤੇ ਉਹਨਾਂ ਦਾ ਮਨ ਮਾਲਕ ਦੇ ਦਰਸ਼ਨ ਪਾ ਕੇ ਤ੍ਰਿਪਤ ਹੋ ਜਾਂਦਾ ਹੈ। ਮੁਕਤਿ ਦੀ ਉਹਨਾਂ ਨੂੰ ਚਾਹ ਹੀ ਨਹੀਂ ਰਹਿੰਦੀ:–

"ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ
ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ ॥" (ਕਲਿਆਨ ਮ: ੪, ੧੩੨੪-੫)

"ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥" (ਮਾਰੂ ਮ: ੫, ੧੦੭੮-੭)

ਇਨਸਾਨ ਤਨ ਰਖਦਾ ਹੈ, ਮਨ (ਅੰਤਸ਼ਕਰਨ) ਰਖਦਾ ਹੈ ਤੇ ਰੂਹ ਜਾਂ ਸੁਰਤ ਰਖਦਾ ਹੈ। ਤਨ ਦੇ ਨਾਲ ਤਨ ਦੇ ਸਾਮਾਨ ਧਨ ਆਦਿ ਸਭ ਆ ਜਾਂਦੇ ਹਨ। ਤਨ ਕਰਕੇ ਤਨ ਧਨ ਦੀ ਸੇਵਾ, ਮਨ ਕਰਕੇ ਮਨ ਦੀ ਸੇਵਾ ਇਸਨੂੰ ਕਰਨੀ ਪੈਂਦੀ ਹੈ। ਰੂਹ ਜਾਂ ਸੁਰਤ ਕੀਮਤੀ ਚੀਜ਼ ਹੈ। ਤਨ, ਧਨ ਤੇ ਮਨ ਤਿੰਨੇ ਉਸ ਪੁਰ ਕੁਰਬਾਨ ਹਨ। ਗੁਰੂ ਰੂਹ ਜਾਂ ਸੁਰਤ ਦਾ ਇਲਮ ਬਖ਼ਸ਼ਦਾ ਹੈ। ਇਸ ਲਈ ਇਹ ਤਨ ਧਨ ਤੇ ਮਨ ਤਿੰਨੇ ਉਸ ਪੁਰ ਕੁਰਬਾਨ ਕਰੇ, ਤਾਂ ਰੂਹ ਦਾ ਇਲਮ ਹਾਸਲ ਕਰ ਸਕਦਾ ਹੈ।

"ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥"
(ਰਾਮਕਲੀ ਅਨੰਦ ਮ: ੩, ੯੧੮-੪)

ਸਤਿਗੁਰ ਦੀ ਸੇਵਾ ਤੋਂ ਵਾਹਿਗੁਰੂ ਦੀ ਸੇਵਾ ਦਾ ਵੱਲ ਆਉਂਦਾ ਹੈ। ਗੁਰਬਾਣੀ ਤਾਂ ਇਥੋਂ ਤੀਕ ਦਸਦੀ ਹੈ ਕਿ ਜੋ ਵਾਹਿਗੁਰੂ ਦੀ ਸੇਵਾ ਕਰਨੀ ਚਾਹੇ, ਉਹ ਸਤਿਗੁਰ ਦੀ ਹੀ ਪੂਜਾ ਕਰੇ, ਕਿਉਂ ਜੋ ਸਤਿਗੁਰ ਦੀ ਪੂਜਾ ਹੀ ਵਾਹਿਗੁਰੂ ਦੀ ਸੇਵਾ ਹੈ:–

"ਹਰਿ ਕੀ ਸੇਵਾ ਸਤਿਗੁਰੁ ਪੂਜਹੁ ਕਰਿ ਕਿਰਪਾ ਆਪਿ ਤਰਾਵੈ ॥"
(ਮਲਾਰ ਮ: ੪, ੧੨੬੪-੨)

ਸਤਿਗੁਰ ਦੀ ਪੂਜਾ ਕੀ ਹੁੰਦੀ ਹੈ?ਗੁਰਬਾਣੀ ਵਿਚ ਜੀਉਂਦੇ ਜਾਗਦੇ ਸਤਿ-ਗੁਰ ਦੀ ਤਨ,ਧਨ,ਮਨ ਤੇ ਸੁਰਤ ਕਰਕੇ ਸੇਵਾ ਕਰਨੀ ਤੇ ਸਤਿਗੁਰ ਨੂੰ ਅੰਤਰਮੁਖ ਪ੍ਰਤੱਖ ਕਰਕੇ ਉਸਦੀ ਨਿਰਤ ਕਰਕੇ ਪੂਜਾ ਕਰਨੀ ਦਸੀ ਹੈ। ਉਸਤੋਂ ਛੁਟ ਕਿਸੀ ਨਿਰਜੀਵ ਦੀ ਸੇਵਾ ਕਰਨ ਦਾ ਨਿਖੇਧ ਕੀਤਾ ਹੈ:–

"ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ ॥"
(ਮਲਾਰ ਮ: ੪, ੧੨੬੪-੩)

ਗੁਰੂ ਦੀ ਸੇਵਾ ਉਸਦੇ ਚਰਨਾਂ ਵਿਚ ਪਹੁੰਚਣਾ, ਉਸਦਾ ਪ੍ਰੇਮ ਹਿਰਦੇ ਵਿਚ ਧਾਰਨ ਕਰਕੇ ਨਾਮ ਵਿਚ ਰਤ ਜਾਣਾ ਹੈ:–

"ਗੁਰ ਸੇਵੀ ਗੁਰ ਲਾਗਉ ਪਾਇ ॥ ਭਗਤਿ ਕਰੀ ਰਾਚਉ ਹਰਿ ਨਾਇ ॥"
(ਗਉੜੀ ਮ: ੧, ੨੨੧-੭)

ਫਿਰ ਦਸਿਆ ਹੈ ਕਿ ਗੁਰੂ ਦੀ ਸੇਵਾ ਗੁਰੂ ਦੀ ਭਗਤੀ ਹੈ (ਦੇਖੋ ਭਗਤੀ ਪ੍ਰਕਰਣ) ਜੋ ਕਿਸੀ ਵਿਰਲੇ ਨੂੰ ਪ੍ਰਾਪਤ ਹੁੰਦੀ ਹੈ।

"ਭਾਈ ਰੇ ਦਾਸਨਿ ਦਾਸਾ ਹੋਇ ॥
ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਏ ਕੋਇ ॥" (ਸਿਰੀਰਾਗੁ ਮ:੩,੬੬-੧੫)

ਗੁਰੂ, ਸ਼ਬਦ ਦੇਹ ਧਾਰੀ ਹੁੰਦਾ ਹੈ, ਇਸ ਲਈ ਉਸਦੀ ਅਸਲੀ ਸੇਵਾ ਸੁਰਤ ਕਰਕੇ ਸ਼ਬਦ ਜਾਂ ਨਾਮ ਵਿਚ ਲੀਨ ਹੋਣਾ ਹੈ।

"ਗੁਰ ਕੀ ਸੇਵਾ ਸਬਦੁ ਵੀਚਾਰੁ ॥
ਹਉਮੈ ਮਾਰੇ ਕਰਣੀ ਸਾਰ ॥" (ਗਉੜੀ ਮ: ੧, ੨੨੩-੧੪)

"ਨਾਮੁ ਹਮਾਰੈ ਪੂਜਾ ਦੇਵ ॥
ਨਾਮੁ ਹਮਾਰੈ ਗੁਰ ਕੀ ਸੇਵ ॥" (ਭੈਰਉ ਮ: ੫, ੧੧੪੫-੧੫)

ਅਸਲੀ ਹਰਿ ਗੁਰੁ ਦੀ ਸੇਵਾ ਚਾਕਰੀ ਏਹੀ ਹੈ ਕਿ ਨਾਮ ਮਨ ਵਿਚ ਵਸ ਜਾਏ ਤੇ ਸਚੇ ਸ਼ਬਦ ਨਾਲ ਸੁਭਾਇਮਾਨ ਹੋਕੇ ਉਸਦੇ ਸੁਖ ਨੂੰ ਮਾਣੇ:-

"ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ ॥
ਨਾਮੈ ਹੀ ਤੇ ਸੁਖੁ ਪਾਈਐ ਸਚੈ ਸਬਦਿ ਸੁਹਾਇ ॥ (ਸਿਰੀ ਰਾਗੁ ਮ: ੧, ੩੪-੧੫)

"ਹਰਿ ਸੇਵਾ ਮਹਿ ਪਰਮ ਨਿਧਾਨੁ ॥ ਹਰਿ ਸੇਵਾ ਮੁਖਿ ਅੰਮ੍ਰਿਤ ਨਾਮੁ ॥"
(ਆਸਾ ਮ: ੫, ੩੭੫-੪)

ਇਹ ਸੇਵਾ ਹਿਰਦੇ ਦੇ ਅੰਦਰ ਹੁੰਦੀ ਹੈ ਤੇ ਇਹ ਸਚ ਕਰਣੀ ਹੈ।

"ਸਚੁ ਕਰਣੀ ਅਭਅੰਤਰਿ ਸੇਵਾ ॥ ਮਨੁ ਤ੍ਰਿਪਤਾਸਿਆ ਅਲਖ ਅਭੇਵਾ ॥"
(ਗਉੜੀ ਮ: ੧, ੨੨੪-੬)

ਸਤਿਗੁਰ ਦੀ ਸੇਵਾ ਦੇ ਅਨੇਕਾਂ ਫਲ ਗੁਰਬਾਣੀ ਵਰਨਣ ਕਰਦੀ ਹੈ। ਨਾਮ, ਸੁਖ ਤੇ ਅਨੰਦ ਦੀ ਪ੍ਰਾਪਤੀ ਹੁੰਦੀ ਹੈ, ਮਨ ਹਰਿ ਰੰਗ ਨਾਲ ਰਤ ਜਾਂਦਾ ਹੈ ਤੇ ਪਤੀਜਦਾ ਹੈ, ਜਮਕਾਲ ਤੇ ਨਰਕਾਂ ਤੋਂ ਛੁਟਕਾਰਾ ਹੁੰਦਾ ਹੈ, ਦੁਰਮਤ ਜੰਜਾਲ ਤੇ ਕਰੋੜਾਂ ਪਾਪ ਮਿਟਦੇ ਹਨ, ਮਨ ਬਾਂਛਤ ਫਲ ਮਿਲਦੇ ਹਨ ਤੇ ਅੰਤ ਵਿਚ ਪਰਮ ਪਦ ਨਸੀਬ ਹੁੰਦਾ ਹੈ। ਗੁਰੂ ਦੀ ਸੇਵਾ ਬਿਨਾਂ ਭਗਤੀ ਨਹੀਂ ਹੋ ਸਕਦੀ ਤੇ ਨਾਮਨ ਹੀ ਠਹਿਰਦਾ ਹੈ। ਗੁਰ ਸੇਵਾ ਤੇ ਭਗਤੀ ਤੋਂ ਮਨੁਸ਼ ਦੇਹ ਮਿਲਦੀ ਹੈ। ਜੋ ਸੇਵਾ ਨਹੀਂ ਕਰਦੇ, ਉਹ ਚੋਰ ਹਨ। ਗੁਰ ਸੇਵਾ ਕਰਨ ਵਾਲੇ ਨੂੰ ਅੰਤ ਸਮੇਂ ਸਤਿਗੁਰ ਲੈਣ ਆਂਵਦਾ ਹੈ। ਜੋ ਸਤਿਗੁਰ ਦੀ ਸੇਵਾ ਨਹੀਂ ਕਰਦੇ ਉਹਨਾਂ ਦਾ ਜੀਵਨ ਨਿਸਫਲ ਚਲਿਆ ਜਾਂਦਾ ਹੈ।

ਹਰਿ ਦੀ ਸੇਵਾ ਦੇ ਵੀ ਅਨੇਕਾਂ ਫਲ ਗੁਰਬਾਣੀ ਬਿਆਨ ਕਰਦੀ ਹੈ, ਜੋ ਨਾਲ ਦੀ ਬਾਣੀ ਵਿਚ ਦਿਤੇ ਗਏ ਹਨ।

## ਸਤਿਗੁਰ ਦੀ ਸੇਵਾ ਦਾ ਵੱਲ

ਸਤਿਗੁਰ ਦੀ ਸੇਵਾ ਆਪਾ ਭਾਵ ਗੁਵਾ ਕੇ ਤੇ ਨਿਰਮਾਣ ਹੋਕੇ ਕਰਨੀ ਚਾਹੀਦੀ ਹੈ। ਉਸ ਦੀ ਸੇਵਾ ਨਿਰਮਲੀ ਹੈ। ਉਸ ਦੀ ਸੇਵਾ ਉਹੀ ਕਰ ਸਕਦਾ ਹੈ, ਜਿਸ ਦਾ ਜੀਵਨ ਨਿਰਮਲ ਅਰਥਾਤ ਸਚਾ ਤੇ ਸੁਚਾ ਹੈ ਤੇ ਹਿਰਦਾ ਸੁਧ ਹੈ। ਜਿਸ ਦੇ ਅੰਦਰ ਕਪਟ ਵਿਕਾਰ ਝੂਠ ਹੈ ਉਹ ਇਸਤੋਂ ਖ਼ਾਲੀ ਰਹਿ ਜਾਂਦੇ ਹਨ–

"ਗੁਰ ਬਿਨੁ ਸਹਜੁ ਨ ਊਪਜੈ ਭਾਈ ਪੂਛਹੁ ਗਿਆਨੀਆ ਜਾਇ ॥
ਸਤਿਗੁਰ ਕੀ ਸੇਵਾ ਸਦਾ ਕਰਿ ਭਾਈ ਵਿਚਹੁ ਆਪੁ ਗਵਾਇ ॥"

(ਸੋਰਠਿ ਮ: ੩, ੬੩੯–੧੬)

"ਸਤਿਗੁਰ ਕੀ ਸੇਵਾ ਨਿਰਮਲੀ ਨਿਰਮਲ ਜਨੁ ਹੋਇ ਸੁ ਸੇਵਾ ਘਾਲੇ ॥
ਜਿਨ੍ ਅੰਦਰਿ ਕਪਟੁ ਵਿਕਾਰੁ ਝੂਠੁ ਓਇ ਆਪੇ ਸਚੈ ਵਖਿ ਕਢੇ ਜਜਮਾਲੇ ॥"

(ਗਉੜੀ ਵਾਰ ਮ: ੪, ੩੦੪–੧੮)

"ਦੇਖਾ ਦੇਖੀ ਸਭ ਕਰੇ ਮਨਮੁਖਿ ਬੂਝ ਨ ਪਾਇ ॥
ਜਿਨ ਗੁਰਮੁਖਿ ਹਿਰਦਾ ਸੁਧੁ ਹੈ ਸੇਵ ਪਈ ਤਿਨ ਥਾਇ ॥" (ਸਿਰੀਰਾਗੁ ਮ: ੩, ੨੮–੩)

ਗੁਰੂ ਅਰਜਨ ਸਾਹਿਬ ਉਪਦੇਸ਼ ਦੇਂਦੇ ਹਨ ਕਿ ਤੁਸੀਂ ਦਿਨ ਰਾਤ ਮਾਲਕ ਨੂੰ ਆਰਾਧਦੇ ਰਹੋ, ਇਸ ਵਿਚ ਜ਼ਰਾ ਸੁਸਤੀ ਤੇ ਅਨਗਹਿਲੀ ਨਾ ਕਰੋ। ਮਾਨ ਤੇ ਹਠ ਨੂੰ ਛਡ ਕੇ ਭਾਵਨਾ ਸਹਿਤ ਸਤਿਗੁਰ ਦੀ ਸੇਵਾ ਕਰੋ। ਅਤੁਟ ਸੇਵਾ ਕਰੋ, ਕਿਉਂ ਜੋ ਗਿਣਤੀ ਵਿਚ ਸੇਵਾ ਨਹੀਂ ਹੋ ਸਕਦੀ ਤੇ ਨਾ ਅਜੇਹੀ ਸੇਵਾ ਥਾਂਇ ਪੈਂਦੀ ਹੈ:--

"ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ॥
ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ ॥"

(ਗੂਜਰੀ ਮ: ੫, ੪੯੮–੧੫)

"ਗਣਤੈ ਸੇਵ ਨ ਹੋਵਈ ਕੀਤਾ ਥਾਇ ਨ ਪਾਇ ॥
ਸਬਦੈ ਸਾਦੁ ਨ ਆਇਓ ਸਚਿ ਨ ਲਗੋ ਭਾਉ ॥" (ਸਾਰੰਗ ਵਾਰ ਮ: ੪, ੧੨੪੬–੭)

## ਕਿਹੜੀ ਸੇਵਾ ਸਫਲ ਹੈ ?

ਸਤਿਗੁਰ ਦੀ ਸੇਵਾ ਤਾਂ ਆਪੋ ਆਪਣੀ ਥਾਂਈਂ ਸਭ ਕੋਈ ਕਰਦਾ ਹੈ, ਪਰ ਉਹ ਸੇਵਾ ਕਿਹੜੀ ਹੈ, ਜਿਹੜੀ ਫਲਦਾਇਕ ਹੋ ਸਕਦੀ ਹੈ? ਗੁਰੂ ਰਾਮਦਾਸ ਜੀ ਫ਼ਰਮਾਂਦੇ ਹਨ ਕਿ ਕੇਵਲ ਉਹੀ ਸੇਵਾ ਕੀਤੀ ਸਫਲ ਹੈ, ਜਿਸ ਕਰਕੇ ਸਤਿਗੁਰ ਦਾ ਮਨ ਮੰਨੇ, ਕਿਉਂ ਜੋ ਜਦ ਸਤਿਗੁਰ ਦਾ ਮਨ ਮੰਨ ਗਿਆ ਤਾਂ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਸਤਿਗੁਰ ਦੀ ਸੇਵਾ ਕਰਨ ਦੀ ਗ਼ਰਜ਼ ਮਾਲਕ ਦਾ ਅੰਤਰ ਵਿਚ ਵਸਣਾ ਹੈ ਤੇ ਉਸ ਪਰਮ ਨਿਧਾਨ ਦਾ ਪਾਣਾ ਹੈ। ਜੇਕਰ ਦੂਜੇ ਭਾਉ ਵਿਚ (ਦੇਖੋ ਭਉ ਤੇ ਭਾਉ ਦਾ ਪ੍ਰਕਰਣ) ਜੀਵ ਕਾਮਨਾ ਦੇ ਅਧੀਨ ਹੋ ਕੇ

ਸੇਵਾ ਕਰਦਾ ਹੈ ਤਾਂ ਉਹ ਮਨਮੁਖਤਾ ਦੀ ਸੇਵਾ ਹੈ ਤੇ ਐਸੀ ਸੇਵਾ ਨਿਹਫਲ ਚਲੀ ਜਾਂਦੀ ਹੈ:–

"ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ ॥
ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ ॥"
(ਗਉੜੀ ਵਾਰ ਮ: ੩, ੩੧੪–੮)

"ਕਹਿ ਕਬੀਰ ਅਬ ਜਾਨਿਆ ਸੰਤਨ ਰਿਦੈ ਮਝਾਰਿ ॥
ਸੇਵਕ ਸੋ ਸੇਵਾ ਭਲੇ ਜਿਹ ਘਟ ਬਸੈ ਮੁਰਾਰਿ ॥" (ਗਉੜੀ ਕਬੀਰ, ੩੩੭–੧੪)

"ਸੋ ਸਤਿਗੁਰੂ ਸਾ ਸੇਵਾ ਸਤਿਗੁਰ ਕੀ ਸਫਲ ਹੈ ਜਿਸਤੇ ਪਾਈਐ ਪਰਮ ਨਿਧਾਨੁ॥
ਜੋ ਦੂਜੈ ਭਾਇ ਸਾਕਤ ਕਾਮਨਾ ਅਰਥਿ ਦੁਰਗੰਧ ਸਰੇਵਦੇ
ਸੋ ਨਿਹਫਲ ਸਭੁ ਅਗਿਆਨੁ ॥" (ਸੂਹੀ ਮ: ੪, ੭੩੪–੧੩)

ਪਰ ਸੇਵਾ ਬਣ ਵੀ ਤਦ ਹੀ ਸਕਦੀ ਹੈ ਜਦ ਗੁਰਮੁਖ ਹੋ ਕੇ ਤੇ ਸੰਤਾਂ ਦੀ ਛਾਰ ਬਣਕੇ ਕੀਤੀ ਜਾਏ ਤੇ ਮਾਲਕ ਨੂੰ ਭਾ ਜਾਏ:–

"ਊਚਾ ਅਗਮ ਅਗਾਧਿ ਬੋਧ ਕਿਛੁ ਅੰਤੁ ਨ ਪਾਰਾਵਾਰੁ ॥
ਸੇਵਾ ਸਾ ਤਿਸੁ ਭਾਵਸੀ ਸੰਤਾ ਕੀ ਹੋਇ ਛਾਰੁ ॥" (ਮਾਝ ਮ: ੫, ੧੩੭–੨)

ਗੁਰਮੁਖ ਦੀ ਸੇਵਾ ਮਾਲਕ ਦੇ ਦਰ ਪੁਰ ਪਰਵਾਨ ਹੈ। ਗੁਰਮੁਖ ਦੀ ਸੇਵਾ ਦੀ ਨਿਸ਼ਾਨੀ ਕੀ ਹੈ,ਇਹਾ ਕਿ ਸ਼ਬਦ ਘੜਿਆ ਅਰਥਾਤ ਖੁਲ੍ਹ ਜਾਂਦਾ ਹੈ–

"ਗੁਰਮੁਖਿ ਸੇਵਾ ਘਾਲ ਜਿਨਿ ਘਾਲੀ ॥
ਤਿਸੁ ਘੜੀਐ ਸਬਦੁ ਸਚੀ ਟਕਸਾਲੀ ॥" (ਭੈਰਉ ਮ: ੩, ੧੧੩੪–੧੩)

## ਸਭ ਤਰ੍ਹਾਂ ਦੀ ਸੇਵਾ ਵਿੱਚੋਂ ਗੁਰੂ ਦੀ ਸੇਵਾ ਚਾਰੇ ਜੁਗਾਂ ਵਿਚ ਪਰਵਾਨ ਹੈ

ਸਭ ਤਰ੍ਹਾਂ ਦੀ ਸੇਵਾ ਵਿਚੋਂ ਗੁਰੂ ਦੀ ਸੇਵਾ ਹਰਿ ਨੂੰ ਭਾਂਵਦੀ ਹੈ ਤੇ ਐਸੀ ਸੇਵਾ ਕਰਕੇ ਦਰਗਹ ਦਾ ਸੁਖ ਮਿਲ ਸਕਦਾ ਹੈ। ਗੁਰੂ ਰਾਮਦਾਸ ਜੀ ਫ਼ਰਮਾਂਦੇ ਹਨ ਕਿ ਜੋ ਲੋਕ ਗੁਰੂ ਨੂੰ ਪੂਜਦੇ ਤੇ ਸੇਂਵਦੇ ਹਨ, ਉਹ ਮੇਰੇ ਹਰਿ ਪ੍ਰਭ ਜੀ ਨੂੰ ਭਾਂਵਦੇ ਹਨ। ਜੇਕਰ ਤੁਸੀਂ ਹਰਿ ਸੇਵਾ ਕਰਨੀ ਚਾਹੋ ਤਾਂ ਤੁਸੀਂ ਸਤਿਗੁਰ ਨੂੰ ਪੂਜਹੁ। ਉਹ ਕ੍ਰਿਪਾ ਕਰਕੇ ਆਪ ਜੀਵਾਂ ਨੂੰ ਤਾਰ ਦੇਂਦਾ ਹੈ। ਸਚ ਪੁਛੋ ਤਾਂ ਹਰਿ ਹੀ ਗੁਰੂ ਵਿਚ ਵਸਦਾ ਤੇ ਬੋਲਦਾ ਹੈ। ਸਤਿਗੁਰ ਦੀ ਸੇਵਾ ਤੇ ਪੂਜਾ ਹੀ ਹਰਿ ਦੀ ਸੇਵਾ ਤੇ ਪੂਜਾ ਹੈ (ਦੇਖੋ ਗੁਰੂ ਤੇ ਮਾਲਕ ਦੀ ਏਕਤਾ ਦਾ ਪ੍ਰਕਰਣ,ਭਾਗ ੧)

"ਗੁਰ ਸੇਵਾ ਆਪਿ ਹਰਿ ਭਾਵੈ ॥
ਕ੍ਰਿਸਨੁ ਬਲਭਦ੍ਰੁ ਗੁਰ ਪਗ ਲਗਿ ਧਿਆਵੈ ॥" (ਗਉੜੀ ਮ: ੪, ੧੬੫–੬)

"ਜੋ ਗੁਰ ਕਉ ਜਨੁ ਪੂਜੇ ਸੇਵੇ ਸੋ ਜਨੁ ਮੇਰੇ ਹਰਿ ਪ੍ਰਭ ਭਾਵੈ ॥

ਹਰਿ ਕੀ ਸੇਵਾ ਸਤਿਗੁਰੁ ਪੂਜਹੁ ਕਰਿ ਕਿਰਪਾ ਆਪਿ ਤਰਾਵੈ ॥"

(ਮਲਾਰ ਮ: ੪, ੧੨੬੪-੨)

"ਸਤਿਗੁਰੁ ਪੂਜਉ ਸਦਾ ਸਦਾ ਮਨਾਵਉ ॥
ਐਸੀ ਸੇਵ ਦਰਗਹ ਸੁਖੁ ਪਾਵਉ ॥" (ਭੈਰਉ ਕਬੀਰ, ੧੧੫੮-੧੭)

"ਜਿਨ੍ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ ॥"

(ਆਸਾ ਮ: ੪, ੪੫੦-੧੯)

ਗੁਰੂ ਦੀ ਸੇਵਾ ਚਾਰੇ ਜੁਗਾਂ ਵਿਚ ਹੁੰਦੀ ਚਲੀ ਆਈ ਹੈ। ਕੋਈ ਪੂਰਾ ਜਨ ਹੀ ਗੁਰੂ ਦੀ ਸੇਵਾ ਦੀ ਕਾਰ ਕਰ ਸਕਦਾ ਹੈ।

"ਗੁਰ ਸੇਵਾ ਜੁਗ ਚਾਰੇ ਹੋਈ ॥
ਪੂਰਾ ਜਨੁ ਕਾਰ ਕਮਾਵੈ ਕੋਈ ॥ (ਗਉੜੀ ਮ: ੩, ੧੬੧-੧੪)

## ਹਰਿ ਤੇ ਗੁਰੂ ਦੀ ਸੇਵਾ ਕੌਣ ਕਰ ਸਕਦਾ ਹੈ ?

ਹਰਿ ਤੇ ਗੁਰੂ ਦੀ ਸੇਵਾ ਕੇਵਲ ਉਹੀ ਕਰ ਸਕਦਾ ਹੈ, ਜਿਸ ਤੇ ਮਾਲਕ ਦੀ ਅਪਾਰ ਦਇਆ ਹੋਵੇ।

"ਤੇਰੀ ਸੇਵਾ ਸੋ ਕਰੇ ਜਿਸਨੋ ਲੈਹਿ ਤੂ ਲਾਈ ॥
ਬਿਨੁ ਸੇਵਾ ਕਿਨੈ ਨ ਪਾਇਆ ਦੂਜੈ ਭਰਮਿ ਖੁਆਈ ॥"(ਮਾਰੂ ਮ: ੧, ੧੦੧੧-੧੪)

"ਸਤਿਗੁਰ ਕੀ ਸੇਵਾ ਸੋ ਕਰੇ ਜਿਸਨੋ ਆਪਿ ਕਰਾਏ ਸੋਇ ॥
ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਕਰਮਿ ਪਰਾਪਤਿ ਹੋਇ ॥"

(ਸਿਰੀ ਰਾਗ ਵਾਰ ਮ: ੩, ੮੮-੧੧)

"ਗੁਰ ਕੀ ਸੇਵਾ ਸੋ ਕਰੇ ਜਿਸੁ ਆਪਿ ਕਰਾਏ ॥
ਨਾਨਕ ਸਿਰੁ ਦੇ ਛੂਟੀਐ ਦਰਗਹ ਪਤਿ ਪਾਏ ॥" (ਆਸਾ ਮ: ੧, ੪੨੧-੧)

"ਸਤਿਗੁਰੁ ਪੂਰਾ ਜੇ ਮਿਲੈ ਪਿਆਰੇ ਸੋ ਜਨੁ ਹੋਤ ਨਿਹਾਲਾ ॥
ਗੁਰ ਕੀ ਸੇਵਾ ਸੋ ਕਰੇ ਪਿਆਰੇ ਜਿਸ ਨੋ ਹੋਇ ਦਇਆਲਾ ॥"

(ਬਿਲਾਵਲੁ ਮ: ੫, ੮੦੨-੧੦)

ਗੁਰੂ ਦੀ ਸੇਵਾ ਉਸ ਨੂੰ ਮਿਲਦੀ ਹੈ ਜਿਸ ਦੇ ਧੁਰੋਂ ਭਾਗ ਤੇ ਧੁਰ ਮਸਤਕ ਲੇਖ ਹੋਣ:-

"ਗੁਰ ਕੀ ਸੇਵਾ ਸੋ ਜਨੁ ਪਾਏ ॥ ਜਾਕਉ ਕਰਮਿ ਲਿਖਿਆ ਧੁਰਿ ਆਏ ॥"

(ਮਲਾਰ ਮ: ੫, ੧੨੭੦-੧੩)

"ਗੁਰ ਜੈਸਾ ਨਾਹੀ ਕੋ ਦੇਵ ॥ ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ ॥"

(ਭੈਰਉ ਮ: ੫, ੧੧੪੨-੪)

"ਮਸਤਕਿ ਭਾਗੁ ਹੋਵੈ ਧੁਰਿ ਲਿਖਿਆ ਤਾ ਸਤਗੁਰੁ ਸੇਵਾ ਲਾਏ ॥
ਨਾਨਕ ਰਤਨ ਜਵੇਹਰ ਪਾਵੈ ਧਨੁ ਧਨੁ ਗੁਰਮਤਿ ਹਰਿ ਪਾਏ ॥"

(ਰਾਮਕਲੀ ਮ: ੪, ੮੮੦-੧੯)

ਉਹ ਵਡੇ ਭਾਗਾਂ ਵਾਲਾ ਹੈ ਜੋ ਸਤਿਗੁਰ ਦੀ ਸੇਵਾ ਵਿਚ ਲਗਦਾ ਹੈ। ਸਤਿਗੁਰ ਵਿਚ ਮਾਲਕ ਆਪ ਸਮਾ ਰਿਹਾ ਹੈ। ਜਿਸ ਨੂੰ ਮਾਲਕ ਅਪਨੀ ਨਿਜ ਦੀ ਸੇਵਾ ਵਿਚ ਲਗਾਣਾ ਚਾਹੇ, ਉਸ ਨੂੰ ਗੁਰੂ ਦੀ ਸੇਵਾ ਵਿਚ ਲਗਾਂਦਾ ਹੈ–
'ਸੇ ਵਡਭਾਗੀ ਜਿ ਗੁਰਿ ਸੇਵਾ ਲਾਏ ॥ ਅਨਦਿਨੁ ਭਗਤਿ ਸਚੁ ਨਾਮੁ ਦ੍ਰਿੜਾਏ॥'
(ਆਸਾ ਮ: ੩, ੪੨੩–੧੬)

"ਜੋ ਗੁਰ ਕੀ ਜਨੁ ਸੇਵਾ ਕਰੇ ਸੋ ਘਰ ਕੈ ਕੰਮ ਹਰਿ ਲਾਇਆ ॥"
(ਗਉੜੀ ਮ: ੪, ੧੬੬–੧੫)

ਇਨਸਾਨ ਕੋਈ ਨਾ ਕੋਈ ਸੇਵਾ ਕਰਦਾ ਹੈ, ਪਰ ਜਿਸ ਦੀ ਸੇਵਾ ਕਰਕੇ ਵੀ ਫੇਰ ਲੇਖਾ ਮੰਗਿਆ ਜਾਏ ਉਹ ਸੇਵਾ ਕੀਤੀ ਫਿਰ ਅਉਖੀ ਹੁੰਦੀ ਹੈ। ਕਿਸੀ ਹਰਿ ਗੁਰ ਦੀ ਸੇਵਾ ਕਰੋ ਜਿਸ ਦੀ ਸੇਵਾ ਕੀਤਿਆਂ ਫਿਰ ਕੋਈ ਲੇਖਾ ਨਾ ਮੰਗੇ।

ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ ਹੋਈ ॥
ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ ਫਿਰਿ ਲੇਖਾ ਮੰਗੈ ਨ ਕੋਈ॥
(ਗਉੜੀ ਵਾਰ ਮ: ੪, ੩੦੬–੧੪)

ਸੇਵਾ ਦੇ ਅਨੇਕਾਂ ਫਲ ਹਨ, ਪਰ ਮੁਖ ਫਲ ਇਕੋ ਹੀ ਹੈ ਕਿ ਇਨਸਾਨ ਜਿਸਦੀ ਸੇਵਾ ਕਰੇ ਉਸਦਾ ਰੂਪ ਬਣ ਜਾਂਦਾ ਹੈ। ਸੇਵਾ ਭੈ ਤੇ ਭਾਉ ਕਰਕੇ ਹੋਵੇ ਜਦ ਦਿਲੋਂ ਪਿਆਰ ਹੋਵੇ ਅਤੇ ਅਖਾਂ ਵਿਚ ਭੈ (ਦੇਖੋ ਭਉ ਤੇ ਭਾਉ ਦਾ ਪ੍ਰਕਰਣ) ਦੀ ਰੰਗਣ ਹੋਵੇ ਤਾਂ ਮਾਲਕ ਦੀ ਪ੍ਰਾਪਤੀ ਦਾ ਸਾਮਾਨ ਬਣ ਜਾਂਦਾ ਹੈ। ਸਿਖ ਨੂੰ ਚਾਹੀਦਾ ਹੈ ਕਿ ਗੁਰੂ ਦੀ ਸੇਵਾ ਗ਼ੁਲਾਮ (ਬੈਖ਼ਰੀਦ ਲਾਲਾ ਗੋਲਾ) ਹੋ ਕੇ ਕਰੇ, ਨਿਰਅਹੰਕਾਰ ਤੇ ਨਿਸ਼ਕਾਮ ਹੋ ਕੇ ਕਰੇ ਤੇ ਗੁਰੂ ਦੀ ਰਜ਼ਾ ਵਿਚ ਚਲੇ। ਇਸ ਤਰ੍ਹਾਂ ਗੁਰੂ ਦਾ ਖ਼ਿਆਲ ਹਰ ਵੇਲੇ ਸਿਖ ਦੇ ਹਿਰਦੇ ਅੰਦਰ ਵਸੇਗਾ ਤੇ ਜਿਸਦਾ ਖ਼ਿਆਲ ਰਹੇਗਾ ਉਸ ਦਾ ਰੂਪ ਬਣਦਾ ਜਾਏਗਾ।

"ਗੁਰ ਕੀ ਸੇਵਾ ਚਾਕਰੀ ਭੈ ਰਚਿ ਕਾਰ ਕਮਾਇ ॥
ਜੇਹਾ ਸੇਵੈ ਤੇਹੋ ਹੋਵੈ ਜੇ ਚਲੈ ਤਿਸੈ ਰਜਾਇ ॥" (ਬਿਹਾ: ਵਾਰ ਮ: ੩, ੫੪੯–੧੧)

ਜੋ ਆਪਾ ਮਾਰ ਕੇ ਮਾਲਕ ਦੀ ਯਾਦ ਵਿਚ ਲਗਾ ਰਹਿੰਦਾ ਹੈ ਤੇ ਗੁਰੂ ਦੀ ਕਾਰ ਕਮਾਂਦਾ ਹੈ; ਐਸਾ ਜਨ ਗੁਰੂ ਨੂੰ ਭਾਂਵਦਾ ਹੈ। ਸੇਵਕ ਅਸਲ ਵਿਚ ਉਹਾ ਹੀ ਹੈ, ਜੋ ਸਤਿਗੁਰੂ ਨੂੰ ਸੇਂਵਦਾ ਹੈ, ਉਸ ਦੀ ਰਜ਼ਾ ਵਿਚ ਚਲਦਾ ਹੈ ਤੇ ਸਚੇ ਸ਼ਬਦ ਨੂੰ ਮਨ ਵਿਚ ਵਸਾਂਦਾ ਹੈ–

"ਸੋ ਜਨੁ ਐਸਾ ਮੈ ਮਨਿ ਭਾਵੈ ॥
ਆਪੁ ਮਾਰਿ ਅਪਰੰਪਰਿ ਰਾਤਾ ਗੁਰ ਕੀ ਕਾਰ ਕਮਾਵੈ ॥" (ਭੈਰਉ ਮ:੧, ੧੧੨੬–੧੯)

"ਸੋਈ ਸੇਵਕੁ ਜੋ ਸਤਿਗੁਰ ਸੇਵੇ ਚਾਲੈ ਸਤਿਗੁਰ ਭਾਏ ॥
ਸਾਚਾ ਸਬਦੁ ਸਿਫਤਿ ਹੈ ਸਾਚੀ ਸਾਚਾ ਮੰਨਿ ਵਸਾਏ ॥" (ਸੂਹੀ ਮ: ੩, ੭੫੩–੧੧)

ਗੁਰੂ ਦੇ ਗ੍ਰਹਿ (ਘਰ) ਵਿਚ ਜੋ ਸੇਵਕ ਰਹੇ ਉਸ ਨੂੰ ਗੁਰੂ ਦੀ ਆਗਿਆ ਮਨ ਕਰਕੇ ਮੰਨਣੀ ਚਾਹੀਦੀ ਹੈ। ਆਪਣੇ ਆਪ ਨੂੰ ਸਭ ਤੋਂ ਨੀਵਾਂ ਸਮਝੇ, ਕਿਸੀ ਗਿਣਤੀ ਕਤਾਰ ਵਿਚ ਨਾ ਜਾਣੇ ਤੇ ਸਦਾ ਰਿਦੇ ਅੰਦਰ ਹਰਿ ਹਰਿ ਨਾਮ ਨੂੰ ਧਿਆਵੇ, ਮਾਨੋ ਆਪਣੇ ਮਨ ਨੂੰ ਸਤਿਗੁਰ ਦੇ ਪਾਸ ਵੇਚ ਦੇਵੇ। ਤਦ ਉਸ ਸੇਵਕ ਦੇ ਸਾਰੇ ਕਾਰਜ ਰਾਸ ਹੋ ਜਾਂਦੇ ਹਨ। ਸੇਵਾ ਕਰਦੇ ਹੋਏ ਨਿਸ਼ਕਾਮ ਰਹੇ, ਤਦ ਉਸ ਨੂੰ ਸੁਆਮੀ ਦੀ ਪ੍ਰਾਪਤੀ ਹੁੰਦੀ ਹੈ। ਪਰ ਇਹ ਸਾਮਾਨ ਕਦ ਬਣਦਾ ਹੈ, ਜਦ ਮਾਲਕ ਆਪ ਕਿਸੀ ਪੁਰ ਆਪਣੀ ਕਿਰਪਾ ਕਰੇ ਤਾਂ ਉਹ ਸੇਵਕ ਗੁਰੂ ਦੀ ਮਤਿ ਨੂੰ ਲੈਂਦਾ ਹੈ:—

"ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥ ਗੁਰ ਕੀ ਆਗਿਆ ਮਨ ਮਹਿ ਸਹੈ ॥
ਆਪਸ ਕਉ ਕਰਿ ਕਛੁ ਨ ਜਨਾਵੈ ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥
ਮਨੁ ਬੇਚੈ ਸਤਿਗੁਰ ਕੈ ਪਾਸਿ ॥ ਤਿਸੁ ਸੇਵਕ ਕੇ ਕਾਰਜ ਰਾਸਿ ॥
ਸੇਵਾ ਕਰਤ ਹੋਇ ਨਿਹਕਾਮੀ ॥ ਤਿਸੁ ਕਉ ਹੋਤ ਪਰਾਪਤਿ ਸੁਆਮੀ ॥
ਅਪਨੀ ਕ੍ਰਿਪਾ ਜਿਸੁ ਆਪਿ ਕਰੇਇ ॥ ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ ॥"

(ਗਉੜੀ ਸੁਖ: ਮ: ੫, ੨੮੬-੧੭)

ਗੁਰੂ ਦੀ ਸੇਵਾ ਤਪਾਂ ਸਿਰ ਤਪ ਸਾਰ ਹੈ ਤੇ ਸਚਾ ਨ੍ਹਾਵਣ ਹੈ (ਦੇਖੋ ਜਪ ਤਪ ਤੇ ਤੀਰਥ ਦੇ ਪ੍ਰਕਰਣ) ਜਿਸ ਕਰਕੇ ਜੀਵ ਦੀ ਕਲਿਆਨ ਹੈ।

"ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥
ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ ॥" (ਆਸਾ ਮ: ੩, ੪੨੩-੧੩)

"ਪੂਜਹੁ ਰਾਮੁ ਏਕੁ ਹੀ ਦੇਵਾ ॥ ਸਾਚਾ ਨਾਵਣੁ ਗੁਰ ਕੀ ਸੇਵਾ ॥"

(ਆਸਾ ਕਬੀਰ, ੪੮੪-੧੬)

## ਸੇਵਾ ਕਿਸਦੀ ਕਰਨੀ ਚਾਹੀਦੀ ਹੈ ?

(੧) ਗੁਰਬਾਣੀ ਦਸਦੀ ਹੈ ਕਿ ਸੇਵਾ ਉਸਦੀ ਕਰੋ ਤੇ ਉਸ ਨੂੰ ਅਰਾਧਹੁ ਜਿਸ ਨੇ ਸਭ ਜਗਤੁ ਉਪਾਇਆ ਹੈ, ਜਿਸ ਨੇ ਤੈਨੂੰ ਪੈਦਾ ਕੀਤਾ ਹੈ ਤੇ ਤੈਨੂੰ ਜ਼ਿੰਦਗੀ ਬਖ਼ਸ਼ੀ ਹੈ, ਕਿਉਂ ਜੋ ਉਸ ਦੀ ਸੇਵਾ ਨਾਲ ਜੀਵਨ ਦਾ ਲਾਹਾ ਤੇ ਦਰਗਹ ਮਾਣ ਮਿਲਦਾ ਹੈ।

"ਜਿਨਿ ਜਗਤੁ ਉਪਾਇਆ ਧੰਧੈ ਲਾਇਆ ਤਿਸੈ ਵਿਟਹੁ ਕੁਰਬਾਣੁ ਜੀਉ ॥
ਤਾ ਕੀ ਸੇਵ ਕਰੀਜੈ ਲਾਹਾ ਲੀਜੈ ਹਰਿ ਦਰਗਹ ਪਾਈਐ ਮਾਣੁ ਜੀਉ ॥"

(ਆਸਾ ਮ: ੧, ੪੩੯-੯)

"ਤਿਸੁ ਤੂ ਸੇਵਿ ਜਿਨਿ ਤੂ ਕੀਆ ॥
ਤਿਸੁ ਅਰਾਧਿ ਜਿਨਿ ਜੀਉ ਦੀਆ ॥" (ਬਸੰਤ ਮ: ੫, ੧੧੮੨-੫)

ਕੇਵਲ ਇਕ ਹਰੀ ਨੂੰ ਸੇਵੋ, ਜਿਸ ਦਾ ਕੋਈ ਮਾਈ ਬਾਪ ਨਹੀਂ, ਜੋ

ਸਾਨੂੰ ਪਹਿਨਣ ਤੇ ਖਾਣ ਦੇ ਭੋਗਾਂ ਦੇ ਰਸ ਤੇ ਮਾਤਾ ਪਿਤਾ ਤੇ ਕੁਟੰਬ ਦੇ ਜੋੜ ਜੋੜਦਾ ਹੈ, ਜੋ ਜਲਾਂ ਥਲਾਂ ਵਿਚ ਸਾਰੇ ਪਰਿਪੂਰਣ ਹੈ ਤੇ ਸਭ ਨੂੰ ਰਿਜ਼ਕ ਦੇਂਦਾ ਹੈ। ਸਾਨੂੰ ਹੋਰ ਸਭ ਨੂੰ ਤਿਆਗ ਕੇ ਉਸ ਅਚੁਤ ਪੁਰਖ ਹਰਿ ਠਾਕੁਰ ਦੀ ਸੇਵਾ ਕਰਨੀ ਚਾਹੀਦੀ ਹੈ, ਕਿਉਂ ਜੋ ਉਸਦੀ ਸੇਵਾ ਕਰਕੇ ਕਾਲ ਨਹੀਂ ਤਾੜ ਸਕਦਾ, ਉਹ ਉਲਟਾ ਚਰਨੀ ਆਣ ਲਗਦਾ ਹੈ:–

"ਏਹੁ ਸਰੀਰੁ ਹੈ ਤ੍ਰੈ-ਗੁਣ ਧਾਤੁ ॥ ਇਸਨੋ ਵਿਆਪੈ ਸੋਗ ਸੰਤਾਪੁ ॥
ਸੋ ਸੇਵਹੁ ਜਿਸੁ ਮਾਈ ਨ ਬਾਪੁ ॥ ਵਿਚਹੁ ਚੂਕੈ ਤਿਸਨਾ ਅਰੁ ਆਪੁ ॥"

(ਪ੍ਰਭਾਤੀ ਮ: ੧, ੧੩੪੩–੧੩)

"ਕਾਪੜ ਭੋਗ ਰਸ ਅਨਿਕ ਭੁੰਚਾਏ ॥ ਮਾਤ ਪਿਤਾ ਕੁਟੰਬ ਸਗਲ ਬਨਾਏ ॥
ਰਿਜਕੁ ਸਮਾਹੇ ਜਲਿ ਥਲਿ ਮੀਤ ॥ ਸੋ ਹਰਿ ਸੇਵਹੁ ਨੀਤਾ ਨੀਤ ॥"

(ਪ੍ਰਭਾਤੀ ਮ: ੫, ੧੩੩੭–੧੬)

"ਅਉਰ ਸਭ ਤਿਆਗਿ ਸੇਵਾ ਕਰਿ ਅਚੁਤ ਜੋ ਸਭ ਤੇ ਊਚ ਠਾਕੁਰੁ ਭਗਵਾਨੈ ॥
ਹਰਿ ਸੇਵਾ ਤੇ ਕਾਲੁ ਜੋਹਿ ਨ ਸਾਕੈ ਚਰਨੀ ਆਇ ਪਵੈ ਹਰਿ ਜਾਨੈ ॥"

(ਕਲਿਆਨ ਮ: ੪, ੧੩੨੦–੧੬)

ਇਕ ਦੀ ਸੇਵਾ ਬਿਨਾਂ ਹੋਰ ਕੋਈ ਹਜ, ਕਾਬਾ, ਤੀਰਥ ਤੇ ਪੂਜਾ ਨਾ ਕਰੋ, ਕਿਉਂ ਜੋ ਕੇਵਲ ਇਕ ਦੀ ਸੇਵਾ ਵਿਚ ਸੁਖ ਹੈ।

"ਹਜ ਕਾਬੈ ਜਾਉ ਨ ਤੀਰਥ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥"

(ਕਲਿਆਨ ਮ: ੫, ੧੧੩੬–੧੨)

ਫਿਰ ਗੁਰਬਾਣੀ ਵਿਚ ਹਰਿਨਾਮ, ਸਚ ਤੇ ਸਚੀ ਬਾਣੀ ਨੂੰ ਸੇਵਣੇ (ਦੇਖੋ ਨਾਮ, ਸਚ ਤੇ ਬਾਣੀ ਦੇ ਪ੍ਰਕਰਣ, ਭਾਗ ੧) ਦਾ ਉਪਦੇਸ਼ ਮਿਲਦਾ ਹੈ:–

'ਗੁਰਮੁਖਿ ਕਾਰ ਕਰਹੁ ਲਿਵ ਲਾਇ॥ਹਰਿ ਨਾਮੁ ਸੇਵਹੁ ਵਿਚਹੁ ਆਪੁ ਗਵਾਇ॥'

(ਬਸੰਤੁ ਮ: ੩, ੧੧੭੪–੭)

"ਸਾਚਾ ਸੇਵਹੁ ਸਾਚੀ ਬਾਣੀ ॥ ਨਾਨਕ ਨਾਮੇ ਸਾਚਿ ਸਮਾਣੀ ॥"

(ਬਸੰਤੁ ਮ: ੫, ੧੧੭੫–੪)

ਮਾਨੁਸ਼ ਦੀ ਸੇਵਾ ਸਭ ਦੁਹੇਲੀ ਹੈ, ਕੇਵਲ ਹਰਿ, ਸਤਿਗੁਰ ਤੇ ਨਾਮ ਦੀ ਸੇਵਾ ਹੀ ਸੁਹੇਲੀ ਹੈ। ਉਹਨਾਂ ਨੂੰ ਛੱਡਕੇ ਕਿਸੀ ਮਾਨੁਖ ਨੂੰ ਸੇਵਣਾ ਸ਼ਰਮ ਦੀ ਗੱਲ ਹੈ। ਉਸ ਤੋਂ ਛੁਟ ਹੋਰਨਾਂ ਦੀ ਚਾਕਰੀ ਕਰਨ ਵਾਲੇ ਦਾ ਜੀਵਨ ਧ੍ਰਿਗ ਹੈ। ਇਹ ਤਾਂ ਮਾਨੋ ਅੰਮ੍ਰਿਤ ਨੂੰ ਛੱਡ ਕੇ ਬਿਖ ਨਾਲ ਲੱਗਣਾ ਤੇ ਉਸਦੀ ਰਾਸ ਦਾ ਖਟਣਾ ਹੈ ਤੇ ਅਨਦਿਨ ਦੁਖਾਂ ਵਿਚ ਜੀਵਨ ਬਤੀਤ ਕਰਨਾ ਹੈ। ਦੂਜੀ ਸੇਵਾ ਕਰਨ ਕਰਕੇ ਜੀਵਨ ਬ੍ਰਿਥਾ ਚਲਾ ਜਾਂਦਾ ਹੈ ਤੇ ਕਿਸੀ ਅਰਥ ਦੀ ਪ੍ਰਾਪਤੀ ਨਹੀਂ ਹੁੰਦੀ:–

"ਮਾਨਸ ਸੇਵਾ ਖਰੀ ਦੁਹੇਲੀ ॥ ਸਾਧ ਕੀ ਸੇਵਾ ਸਦਾ ਸੁਹੇਲੀ ॥"

(ਬਸੰਤੁ ਮ: ੫, ੧੧੯੨–੮)

"ਸੁਖ ਮੰਗਲ ਕਲਿਆਣ ਜਿਸਹਿ ਘਰਿ ਤਿਸਹੀ ਸਰਣੀ ਪਾਈਐ ॥
ਤਿਸਹਿ ਤਿਆਗਿ ਮਾਨੁਖੁ ਜੇ ਸੇਵਹੁ ਤਉ ਲਾਜ ਲੋਨੁ ਹੋਇ ਜਾਈਐ ॥"
(ਸਾਰੰਗ ਮ: ੫, ੧੨੧੪-੫)

"ਹੋਰ ਵਿਡਾਣੀ ਚਾਕਰੀ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ॥
ਅੰਮ੍ਰਿਤੁ ਛੋਡਿ ਬਿਖੁ ਲਗੇ ਬਿਖੁ ਖਟਣਾ ਬਿਖੁ ਰਾਸਿ ॥"
(ਵਡਹੰਸ ਵਾਰ ਮ: ੩, ੫੯੬-੧੧)

"ਦੂਜੀ ਸੇਵਾ ਜੀਵਨੁ ਬਿਰਥਾ ॥ ਕਛੂ ਨ ਹੋਈ ਹੈ ਪੂਰਨ ਅਰਥਾ ॥"
(ਬਸੰਤੁ ਮ: ੫, ੧੧੯੨-੭)

ਇਨਸਾਨ ਨੂੰ ਉਚਿਤ ਹੈ ਕਿ ਉਹ ਕਿਸੀ ਪੂਰੇ ਸਤਿਗੁਰ ਦੀ ਖੋਜ ਵਿਚ ਲਗੇ, ਜੋ ਸਚਾ ਪਾਤਸ਼ਾਹ ਹੋਵੇ ਤੇ ਸਚੀ (ਫ਼ਨਾਹ ਨਾ ਹੋਣ ਵਾਲੀ) ਦਾਤ ਬਖ਼ਸ਼ਦਾ ਹੋਵੇ, ਜਿਸ ਕਰਕੇ ਜੀਵ ਜਨਮ ਮਰਨ ਦੇ ਦੁਖ ਤੋਂ ਬਚ ਜਾਏ। ਗੁਰਬਾਣੀ ਤੋਂ ਇਹ ਸਾਫ਼ ਸਾਫ਼ ਪਤਾ ਲੱਗਦਾ ਹੈ ਕਿ ਸੇਵਾ ਲਈ ਰਾਮ ਅਤੇ ਸੰਤ ਦੋ ਹੀ ਮੁਖ ਹਨ। ਜਿਸ ਘਰ ਵਿਚ ਸਾਧ ਦੀ ਸੇਵਾ ਨਹੀਂ ਹੁੰਦੀ, ਉਹ ਘਰ ਮਸਾਣਾਂ ਦੀ ਨਿਆਈਂ ਹਨ, ਜਿਥੇ ਭੂਤ ਵਸਦੇ ਹਨ:-

"ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ ॥
ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥ (ਸਲੋਕ ਕਬੀਰ, ੧੩੭੩-੬)
ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥
ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥" (ਸਲੋਕ ਕਬੀਰ, ੧੩੭੪-੧੬)

ਸਤਿਗੁਰ ਦੀ ਸੇਵਾ ਦਾ ਸੁਭਾਗ ਸਮਾਂ ਮਾਲਕ ਦੀ ਅਪਾਰ ਦਇਆ ਕਰਕੇ ਹੀ ਮਿਲ ਸਕਦਾ ਹੈ। ਜੋ ਆਪਾ ਭਾਵ ਮਾਰਕੇ ਸਤਿਗੁਰ ਦੀ ਸੇਵਾ ਕਰਦੇ ਹਨ, ਉਹਨਾਂ ਪੁਰ ਗੁਰੂ ਸਾਹਿਬ ਕੁਰਬਾਨ ਹਨ:-

"ਸਤਿਗੁਰੁ ਸੇਵਹਿ ਆਪੁ ਗਵਾਇ ॥
ਹਉ ਤਿਨ ਜਨ ਕੇ ਸਦ ਲਾਗਉ ਪਾਇ ॥" (ਮਲਾਰ ਮ: ੩, ੧੨੬੨-੨)

ਪ੍ਰਾਚੀਨ ਇਤਿਹਾਸਾਂ ਥੀਂ ਪਤਾ ਲੱਗਦਾ ਹੈ ਕਿ ਸਤਿਜੁਗ ਅਰ ਤ੍ਰੇਤਾ ਵਿਚ ਜਦ 'ਗੁਰੂ ਕੁਲ' ਪ੍ਰਣਾਲੀ ਦਾ ਰਵਾਜ ਸੀ, ਸਿਖ ਗੁਰੂ ਦੀ ਸੇਵਾ ਵਿਚ ਤਨ, ਧਨ, ਮਨ ਥੀਂ ਲਗੇ ਰਹਿੰਦੇ ਸਨ। ਦੁਵਾਪਰ ਦੇ ਅਰੰਭ ਥੀਂ ਅਧਿਆਤਮ ਵਿਦਿਆ ਦਾ ਲੋਪ ਹੋਣਾ ਅਰੰਭ ਹੋਇਆ ਤੇ ਮੂਰਤ ਪੂਜਾ (ਦੇਖੋ ਮੂਰਤ ਪੂਜਾ ਦਾ ਪ੍ਰਕਰਣ) ਨੇ ਆ ਜ਼ੋਰ ਪਕੜਿਆ, ਇਥੋਂ ਤੀਕ ਕਿ ਘੋਰ ਕਲਜੁਗ ਵਿਚ ਗੁਰੂ ਸੇਵਾ ਦਾ ਨਾਮ ਨਿਸ਼ਾਨ ਹੀ ਲੋਪ ਹੋ ਗਇਆ। ਮਹਾਂ ਭਾਰਤ ਦੇ ਯੁੱਧ ਸਮੇਂ ਕ੍ਰਿਸ਼ਨ ਭਗਵਾਨ ਨੇ ਅਰਜਨ ਨੂੰ ਜੋ ਪ੍ਰਵਿਰਤੀ ਤੇ ਨਿਵਿਰਤੀ ਮਾਰਗ ਦੀ ਸਿਖਿਆ ਦਿਤੀ ਹੈ, ਉਸ ਦਾ ਤਾਤਪਰਜ ਬਸ ਇਤਨਾ ਹੀ ਹੈ ਕਿ ਜੇਕਰ ਜੀਵ

ਆਪਣੇ ਸਭ ਕਰਮ ਗੁਰੂ ਅਰਪਣ ਕਰੇ ਤਾਂ ਉਸਨੂੰ ਪਾਪ ਨਹੀਂ ਲਗੇਗਾ ਅਤੇ ਉਹ ਮਾਲਕ ਨੂੰ ਜਾ ਮਿਲੇਗਾ। ਇਹ ਮਾਨੋ ਇਕ ਪ੍ਰਕਾਰ ਦੀ ਮਾਨਸਿਕ ਸੇਵਾ ਹੀ ਹੈ। ਹੁਣ ਜਦ ਘੋਰ ਕਲਜੁਗ ਦਾ ਗੇੜ ਸ਼ੁਰੂ ਹੋਇਆ ਤਾਂ ਅਕਾਲ ਪੁਰਖ ਨੇ ਆਪਣੀ ਅਪਾਰ ਦਇਆ ਕਰਕੇ ਪੰਜ ਸੌ ਸਾਲ ਹੋਏ ਕਬੀਰ ਸਾਹਿਬ ਅਰ ਗੁਰੂ ਨਾਨਕ ਦੇਵ ਆਦਿਕ ਪਰਮ ਸੰਤਾਂ ਨੂੰ ਭੇਜਿਆ, ਜਿਨ੍ਹਾਂ ਨੇ ਫੇਰ ਗੁਰੂ ਸੇਵਾ ਦੇ ਮਾਰਗ ਦਾ ਪ੍ਰਚਾਰ ਕੀਤਾ। ਮਗਰੋਂ ਸਤਿਗੁਰੂ ਦੀ ਚਾਰੇ ਪ੍ਰਕਾਰ ਦੀ ਸੇਵਾ ਦੀਆਂ ਜ਼ਿੰਦਾ ਮਸਾਲਾਂ ਸਿਖਾਂ ਤੇ ਉਹਨਾਂ ਦੀਆਂ ਦਸਾਂ ਪਾਤਸ਼ਾਹੀਆਂ ਤੇ ਹੋਰ ਹੋਰ ਫ਼ਕੀਰਾਂ ਦੇ ਇਤਿਹਾਸਾਂ ਵਿਚ ਮਿਲਦੀਆਂ ਹਨ ਅਤੇ ਹੁਣ ਵੀ ਗੁਰੂ ਸਿਖਾਂ ਦੀ ਪਰਣਾਲੀ ਵਿਚ ਕਿਤੇ ਕਿਤੇ ਦੇਖਣ ਸੁਨਣ ਵਿਚ ਆਉਂਦੀਆਂ ਹਨ।

# ਸੇਵਾ

## ੧. ਸੇਵਾ ਮੁੱਖ ਹੈ, ਬਿਨਾਂ ਸੇਵਾ ਕਦੀ ਕਿਸੀ ਨੂੰ ਫਲ ਪ੍ਰਾਪਤ ਨਹੀਂ ਹੋਂਦਾ

ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥ (ਜਪੁ, ੨-੭)
ਜੰਗਮ ਜੋਧ ਜਤੀ ਸੰਨਿਆਸੀ ਗੁਰਿ ਪੂਰੈ ਵੀਚਾਰੀ ॥
ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ ॥ (ਮਾਰੂ ਮ: ੧,੯੯੨-੬)

## ੨. ਸੇਵਾ ਚਾਰ ਪ੍ਰਕਾਰ ਦੀ ਹੈ

### (੧) ਤਨ ਦੀ ਸੇਵਾ।

ਚਰਣ ਪਖਾਰਿ ਕਰਉ ਗੁਰ ਸੇਵਾ ਬਾਰਿ ਜਾਉ ਲਖ ਬਰੀਆ ॥
ਜਿਹ ਪ੍ਰਸਾਦਿ ਇਹੁ ਭਉਜਲੁ ਤਰਿਆ ਜਨ ਨਾਨਕ ਪ੍ਰਿਅ ਸੰਗਿ ਮਿਰੀਆ ॥
(ਗਉੜੀ ਮ: ੫, ੨੦੭-੪)

ਗੁਰ ਸੇਵੀ ਗੁਰ ਲਾਗਉ ਪਾਇ ॥ ਭਗਤਿ ਕਰੀ ਰਾਚਉ ਹਰਿ ਨਾਇ ॥
(ਗਉੜੀ ਮ: ੧, ੨੨੧-੭)

ਚਰਣ ਪਖਾਰਿ ਕਰਉ ਗੁਰ ਸੇਵਾ ਆਤਮ ਸੁਧੁ ਬਿਖੁ ਤਿਆਸ ਨਿਵਾਰੀ ॥
ਦਾਸਨ ਕੀ ਹੋਇ ਦਾਸਿ ਦਾਸਰੀ ਤਾ ਪਾਵਹਿ ਸੋਭਾ ਹਰਿ ਦੁਆਰੀ ॥
(ਆਸਾ ਮ: ੫, ੩੭੭-੧੭)

ਚਰਨ ਪਖਾਰਿ ਕਰਉ ਗੁਰ ਸੇਵਾ ਮਨਹਿ ਚਰਾਵਉ ਭੋਗ ॥
ਛੋਡਿ ਆਪਤੁ ਬਾਦੁ ਅਹੰਕਾਰਾ ਮਾਨੁ ਸੋਈ ਜੋ ਹੋਗੁ ॥ (ਟੋਡੀ ਮ: ੫, ੭੧੩-੧੪)
ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ॥
ਮਨੁ ਤਨੁ ਆਗੈ ਰਾਖਿਕੈ ਊਭੀ ਸੇਵ ਕਰੇਇ ॥ (ਸੋਰਠਿ ਵਾਰ ਮ: ੩, ੬੪੭-੧੯)

ਰਾਮੋ ਰਾਮ ਨਾਮੁ ਸਤੇ ਸਤਿ ਗੁਰਮੁਖਿ ਜਾਣਿਆ ਰਾਮ ॥
ਸੇਵਕੋ ਗੁਰ ਸੇਵਾ ਲਾਗਾ ਜਿਨਿ ਮਨੁ ਤਨੁ ਅਰਪਿ ਚੜਾਇਆ ਰਾਮ ॥
(ਆਸਾ ਮ: ੪, ੪੪੪-੬)

ਨੈਨਹੁ ਸੰਗਿ ਸੰਤਨ ਕੀ ਸੇਵਾ ਚਰਨ ਝਾਰੀ ਕੇਸਾਇਓ ॥
ਆਠ ਪਹਰ ਦਰਸਨੁ ਸੰਤਨ ਕਾ ਸੁਖੁ ਨਾਨਕ ਇਹੁ ਪਾਇਓ ॥
(ਸਾਰਗ ਮ: ੫, ੧੨੧੭-੯)

ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ ॥
ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ ॥ (ਸੂਹੀ ਮ: ੫, ੭੪੫-੧੨)
ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ ॥
ਦਿਵਸ ਰੈਨਿ ਤੇਰੇ ਪਾਉ ਪਲੋਸਉ ਕੇਸ ਚਵਰ ਕਰਿ ਫੇਰੀ ॥(ਰਾਮ:ਕਬੀਰ,੯੬੯-੧੭)
ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ ॥
ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥ (ਸੂਹੀਮ:੫,੭੪੯-੧)
ਕਰਿ ਕਿਰਪਾ ਅਪਨਾ ਦਰਸੁ ਦੀਜੈ ਜਸੁ ਗਾਵਉ ਨਿਸਿ ਅਰੁ ਭੋਰ ॥
ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ ॥ (ਗੂਜਰੀ ਮ: ੫, ੫੦੦-੧)
ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ ॥
ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ ॥ (ਸੂਹੀ ਮ: ੫, ੭੪੯-੪)
ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ ॥
ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ ॥ (ਮਾਰੂ ਮ: ੧, ੯੯੧-੪)
ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥
ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ ॥ (ਸੂਹੀ ਮ: ੪, ੭੫੭-੧੨)
ਵਾਰਿ ਵਾਰਿ ਜਾਈ ਗੁਰ ਊਪਰਿ ਪੈ ਪੈਰੀ ਸੰਤ ਮਨਾਈ ॥
ਨਾਨਕੁ ਵਿਚਾਰਾ ਭਇਆ ਦਿਵਾਨਾ ਹਰਿ ਤਉ ਦਰਸਨ ਕੈ ਤਾਈ ॥
(ਸੂਹੀ ਮ: ੪, ੭੫੭-੧੬)

ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍ ॥
ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍ ॥ (ਸਲੋਕ ਫਰੀਦ, ੧੩੮੪-੭)
ਪਾਲਾ ਕਕਰੁ ਵਰਫ ਵਰਸੈ ਗੁਰ ਸਿਖੁ ਗੁਰ ਦੇਖਣ ਜਾਈ ॥
ਸਭੁ ਦਿਨਸੁ ਰੈਣਿ ਦੇਖਉ ਗੁਰੁ ਅਪੁਨਾ ਵਿਚਿ ਅਖੀ ਗੁਰ ਪੈਰ ਧਰਾਈ ॥
(ਸੂਹੀ ਮ: ੪, ੭੫੮-੭)

ਪਵਹੁ ਚਰਣਾ ਤਲਿ ਊਪਰਿ ਆਵਹੁ ਐਸੀ ਸੇਵ ਕਮਾਵਹੁ ॥
ਆਪਸ ਤੇ ਊਪਰਿ ਸਭ ਜਾਣਹੁ ਤਉ ਦਰਗਹ ਸੁਖੁ ਪਾਵਹੁ ॥(ਰਾ: ਮ:੫,੯੮੩-੪)
ਤਿਸੁ ਚਰਣ ਪਖਾਲੀ ਜੋ ਤੇਰੈ ਮਾਰਗਿ ਚਾਲੈ ॥
ਨੈਨ ਨਿਹਾਲੀ ਤਿਸੁ ਪੁਰਖ ਦਇਆਲੈ ॥

ਮਨੁ ਦੇਵਾ ਤਿਸੁ ਅਪੁਨੇ ਸਾਜਨ ਜਿਨਿ ਗੁਰ ਮਿਲਿ ਸੋ ਪ੍ਰਭੁ ਲਾਧੇ ਜੀਉ ॥
(ਮਾਝ ਮ: ੫, ੧੦੨-੧੦)

ਹਮਰਾ ਠਾਕੁਰੁ ਸਤਿਗੁਰੁ ਪੂਰਾ ਮਨੁ ਗੁਰ ਕੀ ਕਾਰ ਕਮਾਵੈ ॥
ਹਮ ਮਲਿ ਮਲਿ ਧੋਵਹ ਪਾਵ ਗੁਰੂ ਕੇ ਜੋ ਹਰਿ ਹਰਿ ਕਥਾ ਸੁਨਾਵੈ ॥
(ਗਉੜੀ ਮ: ੪, ੧੭੨-੧੫)

ਤਿਸੁ ਗੁਰ ਕਉ ਝੁਲਾਵਉ ਪਾਖਾ ॥ ਮਹਾ ਅਗਨਿ ਤੇ ਹਾਥੁ ਦੇ ਰਾਖਾ ॥
ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਣੀ ॥ ਜਿਸੁ ਗੁਰ ਤੇ ਅਕਲ ਗਤਿ ਜਾਣੀ ॥
ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ ॥ ਜਿਸੁ ਪਰਸਾਦਿ ਵੈਰੀ ਸਭ ਮੀਤ ॥
(ਗਉੜੀ ਮ: ੫, ੨੩੯-੧੯)

ਕਮਾਵਾ ਤਿਨ ਕੀ ਕਾਰ ਸਰੀਰੁ ਪਵਿਤੁ ਹੋਇ ॥
ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ ॥ (ਗੂਜਰੀ ਵਾਰ ਮ: ੫, ੫੧੮-੧੪)
ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ ॥
ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮਸਾਲੀਐ ॥ (ਗੂਜਰੀ ਮ: ੫, ੫੧੮-੧੫)
ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ ॥
ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ ॥ (ਬਿਲਾਵਲੁ ਮ: ੫,੮੧੧-੧੫)

## ੨. ਧਨ ਦੀ ਸੇਵਾ

ਧਾਇ ਧਾਇ ਕ੍ਰਿਪਨ ਸ੍ਰਮੁ ਕੀਨੋ ਇਕਤ੍ਰ ਕਰੀ ਹੈ ਮਾਇਆ ॥
ਦਾਨੁ ਪੁੰਨੁ ਨਹੀ ਸੰਤਨ ਸੇਵਾ ਕਿਤਹੀ ਕਾਜਿ ਨ ਆਇਆ ॥(ਟੋਡੀ ਮ:੫,੭੧੨-੧੪)
ਤਿਸੁ ਜਨ ਕਉ ਮਨੁ ਤਨੁ ਸਭੁ ਦੇਵਉ ਜਿਨਿ ਹਰਿ ਹਰਿ ਨਾਮੁ ਸੁਨਾਇਓ ॥
ਧਨੁ ਮਾਇਆ ਸੰਪੈ ਤਿਸੁ ਦੇਵਉ ਜਿਨਿ ਹਰਿ ਮੀਤੁ ਮਿਲਾਇਓ ॥
(ਬੈਰਾੜੀ ਮ: ੪, ੭੧੯-੧੦)

## ੩. ਮਨ ਦੀ ਸੇਵਾ

ਜਿਨ੍ਹਾ ਸਤਿਗੁਰੁ ਇਕ ਮਨਿ ਸੇਵਿਆ ਤਿਨ ਜਨ ਲਾਗਉ ਪਾਇ ॥
ਗੁਰਸਬਦੀ ਹਰਿ ਮਨਿ ਵਸੈ ਮਾਇਆ ਕੀ ਭੁਖ ਜਾਇ ॥ (ਸਲੋਕ ਮ: ੩,੧੪੧੪-੧੫)
ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ ॥
ਨਾਮੁ ਪਦਾਰਥੁ ਪਾਈਐ ਅਚਿੰਤੁ ਵਸੈ ਮਨਿ ਆਇ ॥ (ਬਿਹਾ: ਮ: ੩, ੫੫੨-੬)
ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ ॥
ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ ॥ (ਸੋਰਠਿ ਮ: ੩,੬੪੪-੧੫)
ਰਾਮੋ ਰਾਮ ਨਾਮੁ ਸਤੇ ਸਤਿ ਗੁਰਮੁਖਿ ਜਾਣਿਆ ਰਾਮ ॥
ਸੇਵਕੋ ਗੁਰ ਸੇਵਾ ਲਾਗਾ ਜਿਨਿ ਮਨੁ ਤਨੁ ਅਰਪਿ ਚੜਾਇਆ ਰਾਮ ॥
(ਆਸਾ ਮ: ੪, ੪੪੪-੬)

ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ॥
ਮਨੁ ਤਨੁ ਆਗੈ ਰਾਖਿਕੈ ਊਭੀ ਸੇਵ ਕਰੇਇ ॥ (ਸੋਰਠਿ ਵਾਰ ਮ: ੩, ੬੪੭-੧੯)
ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾਕੀ ਕਰਿ ਮਨ ਸੇਵਾ ॥
ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰ ਦੇਵਾ ॥
(ਸੋਰਠਿ ਮ: ੫, ੬੧੪-੧੨)
ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ ॥
ਕਰਹਾ ਕਹਾਣੀ ਅਕਥ ਕੇਰੀ ਕਿਤੁ ਦੁਆਰੈ ਪਾਈਐ ॥
ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥
(ਰਾਮਕਲੀ ਮ: ੩, ੯੧੮-੩)

## ੪. ਸੁਰਤ ਦੀ ਸੇਵਾ

ਗੁਰ ਹਿਵ ਸੀਤਲ ਅਗਨਿ ਬੁਝਾਵੈ ॥ ਸੇਵਾ ਸੁਰਤਿ ਬਿਭੂਤ ਚੜਾਵੈ ॥
ਦਰਸਨੁ ਆਪਿ ਸਹਜ ਘਰਿ ਆਵੈ ॥ (ਆਸਾ ਮ: ੧, ੪੧੧-੧੪)
ਸੰਤਨ ਕੀ ਸਰਣਾਈ ਪੜਿਆ ॥ ਜੀਉ ਪ੍ਰਾਣ ਧਨੁ ਆਗੈ ਧਰਿਆ ॥
ਸੇਵਾ ਸੁਰਤਿ ਨ ਜਾਣਾ ਕਾਈ ਤੁਮ ਕਰਹੁ ਦਇਆ ਕਿਰਮਾਇਣਾ ॥
(ਮਾਰੂ ਮ: ੫, ੧੦੭੮-੧੩)
ਸੇਵਾ ਸੁਰਤਿ ਰਹਸਿ ਗੁਣ ਗਾਵਾ ਗੁਰਮੁਖਿ ਗਿਆਨੁ ਬੀਚਾਰਾ ॥
ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ ॥
(ਮਲਾਰ ਮ: ੧, ੧੨੫੫-੭)
ਸੇਵਾ ਸੁਰਤਿ ਸਬਦਿ ਵੀਚਾਰਿ ॥ ਜਪੁ ਤਪੁ ਸੰਜਮੁ ਹਉਮੈ ਮਾਰਿ ॥
(ਪ੍ਰਭਾਤੀ ਮ: ੧, ੧੩੪੩-੩)
ਜਪੁ ਤਪੁ ਸੰਜਮੁ ਭਾਣਾ ਸਤਿਗੁਰੂ ਕਾ ਕਰਮੀ ਪਲੈ ਪਾਇ ॥
ਨਾਨਕ ਸੇਵਾ ਸੁਰਤਿ ਕਮਾਵਣੀ ਜੋ ਹਰਿ ਭਾਵੈ ਸੋ ਥਾਇ ਪਾਇ ॥
(ਸਿਰੀ ਰਾਗ ਵਾਰ ਮ: ੩, ੮੮-੪)
ਸੇਵਾ ਸੁਰਤਿ ਨ ਜਾਣੀਆ ਨਾ ਜਾਪੈ ਆਰਾਧਿ ॥
ਓਟ ਤੇਰੀ ਜਗ ਜੀਵਨਾ ਮੇਰੇ ਠਾਕੁਰ ਅਗਮ ਅਗਾਧਿ ॥ (ਗ: ਮ: ੫, ੨੧੮-੬)
ਗੁਰਮੁਖਿ ਦੀਸੈ ਸਹਜਿ ਸੁਭਾਇ ॥ ਸੇਵਾ ਸੁਰਤਿ ਏਕ ਲਿਵ ਲਾਇ ॥
(ਗਉੜੀ ਮ: ੧. ੨੨੨-੧੨)
ਆਪੇ ਕਰੇ ਕਰਾਏ ਪ੍ਰਭੁ ਆਪੇ ਆਪੇ ਨਦਰਿ ਕਰੇਇ ॥
ਮਨੁ ਤਨੁ ਰਾਤਾ ਗੁਰ ਕੀ ਬਾਣੀ ਸੇਵਾ ਸੁਰਤਿ ਸਮੇਇ ॥ (ਮ: ਮ: ੩, ੧੨੫੯-੧੫)
ਰਾਮ ਨਾਮੁ ਵਾਪਾਰਾ ਅਗਮ ਅਪਾਰਾ ਗੁਰਮਤੀ ਧਨੁ ਪਾਈਐ ॥
ਸੇਵਾ ਸੁਰਤਿ ਭਗਤਿ ਇਹ ਸਾਚੀ ਵਿਚਹੁ ਆਪੁ ਗਵਾਈਐ ॥ (ਗ:ਮ:੩,੨੪੬-੫)
ਹਿਰਦੈ ਪ੍ਰਤੀਤਿ ਬਨੀ ਪ੍ਰਭ ਕੇਰੀ ਸੇਵਾ ਸੁਰਤਿ ਬੀਚਾਰੀ ॥
ਅਨਦਿਨੁ ਰਾਮ ਨਾਮੁ ਜਪਿ ਹਿਰਦੈ ਸਰਬ ਕਲਾ ਗੁਣਕਾਰੀ॥(ਸ:ਮ:੪,੧੧੯੮-੧੬)

# ੩. ਸਤਿਗੁਰ ਦੀ ਸੇਵਾ ਤੋਂ ਕੀ ਕੀ ਮਿਲਦਾ ਹੈ ?

## (੧) ਨਾਮ ਅਤੇ ਹਰਿ ਦੀ ਪ੍ਰਾਪਤੀ।

ਸਤਿਗੁਰੁ ਸੇਵੇ ਸੋ ਸੁਖੁ ਪਾਏ ਨਾਉ ਵਸੈ ਮਨਿ ਆਈ ॥
ਨਾਨਕ ਸੇ ਵਡੇ ਵਡਭਾਗੀ ਜਿ ਗੁਰਮੁਖਿ ਨਾਮਿ ਸਮਾਈ ॥(ਸਲੋਕਮ:੩,੧੪੧੪-੧੭)

ਤੇਰੀਆ ਖਾਣੀ ਤੇਰੀਆ ਬਾਣੀ ॥ ਬਿਨੁ ਨਾਵੈ ਸਭ ਭਰਮਿ ਭੁਲਾਣੀ ॥
ਗੁਰ ਸੇਵਾ ਤੇ ਹਰਿ ਨਾਮੁ ਪਾਇਆ ਬਿਨੁ ਸਤਿਗੁਰ ਕੋਇ ਨ ਪਾਵਣਿਆ ॥
(ਮਾਝ ਮ: ੩, ੧੧੯–੪)

ਸੁਣਿ ਸੁਣਿ ਵੇਖੈ ਸਬਦਿ ਮਿਲਾਏ ॥ ਵਡੀ ਵਡਿਆਈ ਗੁਰ ਸੇਵਾ ਤੇ ਪਾਏ ॥
(ਗਉੜੀ ਮ: ੩, ੧੬੦–੧੪)

ਸਤਿਗੁਰ ਸੇਵਾ ਸਫਲਹੈ ਬਣੀ॥ਜਿਤੁ ਮਿਲਿ ਹਰਿਨਾਮੁ ਧਿਆਇਆ ਹਰਿ ਧਣੀ॥
(ਗਉੜੀ ਮ: ੪, ੧੬੫–੨)

ਵਿਚਿ ਸੰਗਤਿ ਨਾਮੁ ਸਦਾ ਲੈ ਲਾਹਾ ਜੀਉ ॥
ਕਰਿ ਸੇਵਾ ਸੰਤਾ ਅੰਮ੍ਰਿਤੁ ਮੁਖਿ ਪਾਹਾ ਜੀਉ ॥ (ਗਉੜੀ ਮ: ੪, ੧੭੩–੩)

ਗੁਰ ਸੇਵੀ ਗੁਰ ਲਾਗਉ ਪਾਇ ॥ ਭਗਤਿ ਕਰੀ ਰਾਚਉ ਹਰਿ ਨਾਇ ॥
(ਗਉੜੀ ਮ: ੧, ੨੨੧–੭)

ਸਤਿਗੁਰੁ ਸੇਵਨਿ ਆਪਣਾ ਹਉ ਸਦ ਬਲਿਹਾਰੀ ਤਾਸੁ ॥
ਨਾਨਕ ਤਿਨ ਮੁਖ ਉਜਲੇ ਜਿਨ ਅੰਤਰਿ ਨਾਮੁ ਪ੍ਰਗਾਸੁ ॥ (ਸਲੋਕਮ:੩,੧੪੧੬-੧੩)

ਗੁਰ ਸੇਵਾ ਤੇ ਨਾਮੇ ਲਾਗਾ ॥ ਤਿਸ ਕਉ ਮਿਲਿਆ ਜਿਸੁ ਮਸਤਕਿ ਭਾਗਾ ॥
(ਗਉੜੀ ਮ: ੫, ੨੩੬–੨)

ਦੁਤੀਆ ਦੁਰਮਤਿ ਦੂਰਿ ਕਰਿ ਗੁਰ ਸੇਵਾ ਕਰਿ ਨੀਤ ॥
ਰਾਮ ਰਤਨੁ ਮਨਿ ਤਨਿ ਬਸੈ ਤਜਿ ਕਾਮੁ ਕ੍ਰੋਧੁ ਲੋਭੁ ਮੀਤ॥(ਗਉੜੀਮ:੫,੨੯੬-੧੮)

ਗੁਰ ਸੇਵਾ ਤੇ ਆਪੁ ਪਛਾਤਾ ॥ ਅੰਮ੍ਰਿਤ ਨਾਮੁ ਵਸਿਆ ਸੁਖ ਦਾਤਾ ॥
(ਆਸਾ ਮ: ੧, ੪੧੫–੧)

ਗੁਰ ਸੇਵਾ ਤੇ ਸਭ ਕੁਲ ਉਧਾਰੇ ॥ ਨਿਰਮਲ ਨਾਮੁ ਰਖੈ ਉਰਿ ਧਾਰੇ ॥
(ਆਸਾ ਮ: ੩, ੪੨੩–੧੫)

ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ ॥
ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ ॥
(ਸੋਰਠਿ ਮ: ੩, ੬੩੮–੧੦)

ਗੁਰ ਸੇਵਾ ਤੇ ਹਰਿ ਨਾਮੁ ਧਨੁ ਪਾਵੈ ॥ ਅੰਤਰਿ ਪਰਗਾਸੁ ਹਰਿ ਨਾਮੁ ਧਿਆਵੈ ॥
(ਧਨਾਸਰੀ ਮ: ੩, ੬੬੪–੧੪)

ਗੁਰ ਸੇਵਾ ਤੇ ਜਨੁ ਨਿਰਮਲੁ ਹੋਇ ॥ ਅੰਤਰਿ ਨਾਮੁ ਵਸੈ ਪਤਿ ਊਤਮ ਹੋਇ ॥
(ਧਨਾਸਰੀ ਮ: ੩, ੬੬੪–੧੬)

ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ॥ਹਰਿਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ॥
(ਆਸਾ ਮ: ੩, ੪੨੩–੧੩)

ਹਰਿ ਹਰਿ ਤੇਰਾ ਨਾਮੁ ਹੈ ਦੁਖ ਮੇਟਣਹਾਰਾ ॥
ਗੁਰ ਸੇਵਾ ਤੇ ਪਾਈਐ ਗੁਰਮੁਖਿ ਨਿਸਤਾਰਾ ॥ (ਤਿਲੰਗ ਮ: ੪, ੭੨੫–੧੪)
ਸੇ ਭਗਤ ਸੇ ਸੇਵਕਾ ਜਿਨਾ ਹਰਿ ਨਾਮੁ ਪਿਆਰਾ ॥
ਤਿਨ ਕੀ ਸੇਵਾ ਤੇ ਹਰਿ ਪਾਈਐ ਸਿਰਿ ਨਿੰਦਕ ਕੈ ਪਵੈ ਛਾਰਾ ॥
(ਸੂਹੀ ਮ: ੪, ੭੩੩–੧੬)
ਗੁਣੀ ਗੁਣੀ ਮਿਲਿ ਲਾਹਾ ਪਾਵਸਿ ਗੁਰਮੁਖਿ ਨਾਮਿ ਵਡਾਈ ॥
ਸਗਲੇ ਦੂਖ ਮਿਟਹਿ ਗੁਰ ਸੇਵਾ ਨਾਨਕ ਨਾਮੁ ਸਖਾਈ ॥ (ਭੈਰਉ ਮ:੧,੧੧੨੭–੩)
ਸਤਿਗੁਰੁ ਸੇਵਹਿ ਪਰਮ ਗਤਿ ਪਾਵਹਿ ਨਾਮਿ ਮਿਲੈ ਵਡਿਆਈ ॥
ਨਾਨਕ ਨਾਮੁ ਜਿਨਾ ਮਨਿ ਵਸਿਆ ਦਰਿ ਸਾਚੈ ਪਤਿ ਪਾਈ ॥(ਭੈ:ਮ:੩,੧੧੩੧–੧੧)
ਸੁਖੁ ਸੀਗਾਰੁ ਸਤਿਗੁਰੂ ਦਿਖਾਇਆ ਨਾਮਿ ਵਡੀ ਵਡਿਆਈ ॥
ਅਖੁਟ ਭੰਡਾਰ ਭਰੇ ਕਦੇ ਤੋਟਿ ਨ ਆਵੈ ਸਦਾ ਹਰਿ ਸੇਵਹੁ ਭਾਈ ॥
(ਪ੍ਰਭਾਤੀ ਮ: ੪, ੧੩੩੩–੩)
ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ ॥
ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ ॥ (ਸਿਰੀਰਾਗੁ ਮ: ੪,੪੦–੬)
ਗੁਰ ਸੇਵਾ ਤੇ ਅੰਮ੍ਰਿਤ ਫਲੁ ਪਾਇਆ ਹਉਮੈ ਤ੍ਰਿਸਨ ਬੁਝਾਈ ॥
ਹਰਿ ਕਾ ਨਾਮੁ ਹ੍ਰਿਦੈ ਮਨਿ ਵਸਿਆ ਮਨਸਾ ਮਨਹਿ ਸਮਾਈ ॥
(ਭੈਰਉ ਮ: ੩, ੧੧੫੫–੪)
ਰਸਨਾ ਨਾਮੁ ਸਭ ਕੋਈ ਕਹੈ ॥ ਸਤਿਗੁਰੁ ਸੇਵੇ ਤਾ ਨਾਮੁ ਲਹੈ ॥
(ਮਲਾਰ ਮ: ੩, ੧੨੬੨–੮)
ਮਨ ਰੇ ਸਤਿਗੁਰੁ ਸੇਵਿ ਸਮਾਇ ॥
ਵਡੈ ਭਾਗਿ ਗੁਰ ਪੂਰਾ ਪਾਇਆ ਹਰਿ ਹਰਿ ਨਾਮੁ ਧਿਆਇ ॥
(ਮਲਾਰ ਮ: ੩, ੧੨੭੬–੧੭)
ਪੂਰਾ ਸਤਿਗੁਰੁ ਸੇਵਿ ਪੂਰਾ ਪਾਇਆ ॥
ਪੂਰੈ ਕਰਮਿ ਧਿਆਇ ਪੂਰਾ ਸਬਦੁ ਮੰਨਿ ਵਸਾਇਆ ॥ (ਮ: ਵਾਰ ਮ: ੩, ੧੨੮੬–੨)
ਕਾਇਆ ਨਗਰੁ ਨਗਰੁ ਹੈ ਨੀਕੋ ਵਿਚਿ ਸਉਦਾ ਹਰਿ ਰਸੁ ਕੀਜੈ ॥
ਰਤਨ ਲਾਲ ਅਮੋਲ ਅਮੋਲਕ ਸਤਿਗੁਰ ਸੇਵਾ ਲੀਜੈ ॥ (ਕਲਿ: ਮ: ੪,੧੩੨੩–੧੪)
ਸਤਿਗੁਰੁ ਸੇਵੇ ਭਰਮੁ ਚੁਕਾਏ ॥ ਅਨਦਿਨੁ ਜਾਗੈ ਸਚਿ ਲਿਵਲਾਏ ॥
ਏਕੋ ਜਾਣੈ ਅਵਰੁ ਨ ਕੋਇ ॥ ਸੁਖ ਦਾਤਾ ਸੇਵੇ ਨਿਰਮਲ ਹੋਇ ॥
(ਪ੍ਰਭਾਤੀ ਮ: ੧, ੧੩੪੩–੧)
ਸਚੁ ਵਣਜਹਿ ਸਚੁ ਸੇਵਦੇ ਜਿ ਗੁਰਮੁਖਿ ਪੈਰੀ ਪਾਹਿ ॥
ਨਾਨਕ ਗੁਰ ਕੈ ਭਾਣੈ ਜੇ ਚਲਹਿ ਸਹਜੇ ਸਚਿ ਸਮਾਹਿ ॥(ਸਾ: ਵਾ:ਮ:੩,੧੨੪੯–੪)
ਗੁਰ ਸੇਵਾ ਤੇ ਹਰਿ ਪਾਈਐ ਜਾ ਕਉ ਨਦਰਿ ਕਰੇਇ ॥
ਮਾਣਸ ਤੇ ਦੇਵਤੇ ਭਏ ਧਿਆਇਆ ਨਾਮੁ ਹਰੇ ॥ (ਸਿਰੀ ਰਾਗੁ ਮ: ੩, ੬੦–੧੪)

ਸੇ ਭਗਤ ਸੇ ਸੇਵਕਾ ਜਿਨਾ ਹਰਿ ਨਾਮੁ ਪਿਆਰਾ ॥
ਤਿਨ ਕੀ ਸੇਵਾ ਤੇ ਹਰਿ ਪਾਈਐ ਸਿਰਿ ਨਿੰਦਕ ਕੈ ਪਵੈ ਛਾਰਾ ॥
(ਤਿਲੰਗ ਮ: ੪, ੭੩੩–੧੬)

ਜਿ ਸਤਿਗੁਰੁ ਸੇਵੇ ਆਪਣਾ ਤਿਸਨੋ ਪੂਜੇ ਸਭੁ ਕੋਇ ॥
ਸਭਨਾ ਉਪਾਵਾ ਸਿਰਿ ਉਪਾਉ ਹੈ ਹਰਿ ਨਾਮੁ ਪਰਾਪਤਿ ਹੋਇ ॥
(ਗੂਜਰੀ ਵਾਰ ਮ: ੩, ੫੧੧–੧੭)

## ੨. ਸੁਖ ਤੇ ਅਨੰਦ ਦੀ ਪ੍ਰਾਪਤੀ

ਮਨਮੁਖ ਦਹਦਿਸਿ ਫਿਰਿ ਰਹੇ ਅਤਿ ਤਿਸਨਾ ਲੋਭ ਵਿਕਾਰ ॥
ਮਾਇਆ ਮੋਹੁ ਨ ਚੁਕਈ ਮਰਿ ਜਮਹਿ ਵਾਰੋ ਵਾਰ ॥
ਸਤਿਗੁਰ ਸੇਵਿ ਸੁਖੁ ਪਾਇਆ ਅਤਿ ਤਿਸਨਾ ਤਜਿ ਵਿਕਾਰ ॥
ਜਨਮ ਮਰਨ ਕਾ ਦੁਖੁ ਗਇਆ ਜਨ ਨਾਨਕ ਸਬਦੁ ਬੀਚਾਰਿ ॥
(ਸਲੋਕ ਮ: ੩, ੧੪੧੯–੧੭)

ਸੇ ਦਾੜੀਆ ਸਚੀਆ ਜਿ ਗੁਰ ਚਰਨੀ ਲਗੰਨਿ੍ ॥
ਅਨਦਿਨੁ ਸੇਵਨਿ ਗੁਰੁ ਆਪਣਾ ਅਨਦਿਨੁ ਅਨਦਿ ਰਹੰਨਿ੍ ॥
(ਸਲੋਕ ਮ: ੩, ੧੪੧੯–੧੦)

ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ ॥
ਸਤਗੁਰੁ ਸੇਵਿ ਸੁਖੁ ਪਾਇਆ ਵਿਚਹੁ ਗਇਆ ਗੁਮਾਨੁ ॥(ਸਿਰੀਰਾਗੁਮ:੩,੩੨–੧੨)
ਮਨ ਰੇ ਦੂਜਾ ਭਾਉ ਚੁਕਾਇ ॥ ਅੰਤਰਿ ਤੇਰੈ ਹਰਿ ਵਸੈ ਗੁਰ ਸੇਵਾ ਸੁਖੁ ਪਾਇ ॥
(ਸਿਰੀ ਰਾਗੁ ਮ: ੩, ੩੩–੧੬)

ਗੁਰ ਸੇਵਾ ਸੁਖੁ ਪਾਈਐ ਹਰਿ ਵਰੁ ਸਹਜਿ ਸੀਗਾਰੁ ॥
ਸਚਿ ਮਾਣੇ ਪਿਰ ਸੇਜੜੀ ਗੂੜਾ ਹੇਤੁ ਪਿਆਰੁ ॥ (ਸਿਰੀ ਰਾਗੁ ਮ: ੧, ੫੯–੧੪)
ਗੁਰ ਸੇਵਾ ਤੇ ਸੁਖੁ ਪਾਈਐ ਹੋਰਥੈ ਸੁਖੁ ਨ ਭਾਲਿ ॥
ਗੁਰ ਕੈ ਸਬਦਿ ਮਨੁ ਭੇਦੀਐ ਸਦਾ ਵਸੈ ਹਰਿ ਨਾਲਿ ॥
(ਬਿਹਾਗੜਾ ਵਾਰ ਮ: ੪, ੫੪੯–੧੧)

ਗੁਰ ਕੀ ਸੇਵਾ ਕਰਹੁ ਦਿਨੁ ਰਾਤਿ ॥ ਸੂਖ ਸਹਜ ਮਨਿ ਆਵੈ ਸਾਂਤਿ ॥
(ਸੂਹੀ ਮ: ੫, ੭੪੧–੧੪)

ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਫਿਰਿ ਦੁਖੁ ਨ ਲਾਗੈ ਧਾਇ ॥
ਨਾਨਕ ਹਰਿ ਭਗਤਿ ਪਰਾਪਤਿ ਹੋਈ ਜੋਤੀ ਜੋਤਿ ਸਮਾਇ ॥(ਛੰ:ਮ:੩,੧੧੩੨-੧੦)
ਜਾਕੈ ਗ੍ਰਿਹ ਮਹਿ ਸਗਲ ਨਿਧਾਨ ॥ ਜਾਕੀ ਸੇਵਾ ਪਾਈਐ ਮਾਨੁ ॥
ਜਾਕੀ ਸੇਵ ਨ ਬਿਰਥੀ ਜਾਇ ॥ ਮਨ ਤਨ ਅੰਤਰਿ ਏਕੁ ਧਿਆਇ ॥
ਸਭ ਤੇ ਵਡ ਸਮਰਥ ਗੁਰਦੇਵ ॥ ਸਭਿ ਸੁਖ ਪਾਈ ਤਿਸਕੀ ਸੇਵ ॥
(ਭੈਰਉ ਮ: ੫, ੧੧੫੨–੮, ੧੦, ੧੪)

ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਨ ਹਉਮੈ ਵਿਚਹੁ ਮਾਰੀ ॥

ਨਾਨਕ ਪੜਣਾ ਗੁਨਣਾ ਇਕੁ ਨਾਉ ਹੈ ਬੂਝੈ ਕੋ ਬੀਚਾਰੀ ॥
(ਸਾਰੰਗ ਵਾਰ ਮ: ੩, ੧੨੪੬–੧੬)

ਦੂਜੈ ਸਭੁ ਕੋ ਲਗਿ ਵਿਗੁਤਾ ਬਿਨੁ ਸਤਿਗੁਰ ਬੂਝ ਨ ਪਾਈ ॥
ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਸਨੋ ਕਿਰਪਾ ਕਰੇ ਰਜਾਈ ॥
(ਵਾਰ ਮਲਾਰ ਮ: ੧, ੧੨੮੭–੯)

ਏ ਭ੍ਰਮਿ ਭੂਲੇ ਮਰਹੁ ਨ ਕੋਈ ॥ ਸਤਿਗੁਰੁ ਸੇਵਿ ਸਦਾ ਸੁਖੁ ਹੋਈ ॥
ਬਿਨੁ ਸਤਿਗੁਰ ਮੁਕਤਿ ਕਿਨੈ ਨ ਪਾਈ ॥ ਆਵਹਿ ਜਾਂਹਿ ਮਰਹਿ ਮਰਿ ਜਾਈ ॥
(ਪ੍ਰਭਾਤੀ ਮ: ੧, ੧੩੪੩–੧੨)

ਪਰਸਹਿ ਸੰਤ ਪਿਆਰੁ ਜਿਹ ਕਰਤਾਰਹ ਸੰਜੋਗੁ ॥
ਸਤਿਗੁਰੂ ਸੇਵਿ ਸੁਖੁ ਪਾਇਓ ਅਮਰਿ ਗੁਰਿ ਕੀਤਉ ਜੋਗੁ ॥(ਸਵਯੇਮ:੩,੧੩੯੩–੧੬)
ਗੁਰ ਕੀ ਸੇਵਾ ਚਾਕਰੀ ਮਨੁ ਨਿਰਮਲੁ ਸੁਖੁ ਹੋਇ ॥
ਗੁਰ ਕਾ ਸਬਦੁ ਮਨਿ ਵਸਿਆ ਹਉਮੈ ਵਿਚਹੁ ਖੋਇ ॥
ਨਾਮੁ ਪਦਾਰਥੁ ਪਾਇਆ ਲਾਭੁ ਸਦਾ ਮਨਿ ਹੋਇ ॥ (ਸਿਰੀ ਰਾਗੁ ਮ: ੧, ੬੧–੪)
ਗੁਰ ਸੇਵਾ ਤੇ ਸਦਾ ਸੁਖੁ ਪਾਇਆ ॥ ਹਉਮੈ ਮੇਰਾ ਠਾਕਿ ਰਹਾਇਆ ॥
(ਮਾਝ ਮ: ੩, ੧੧੦–੮)

ਜਿਨਿ ਗੁਰੁ ਸੇਵਿਆ ਤਿਸੁ ਭਉ ਨ ਬਿਆਪੈ ॥
ਜਿਨਿ ਗੁਰੁ ਸੇਵਿਆ ਤਿਸੁ ਦੁਖੁ ਨ ਸੰਤਾਪੈ ॥ (ਭੈਰਉ ਮ: ੫, ੧੧੪੨–੮)
ਨਾਨਕ ਤਿਸੈ ਬਸੰਤੁ ਹੈ ਜਿ ਸਤਿਗੁਰੁ ਸੇਵਿ ਸਮਾਇ ॥
ਹਰਿ ਵੁਠਾ ਮਨੁ ਤਨੁ ਸਭੁ ਪਰਫੜੈ ਸਭੁ ਜਗੁ ਹਰੀਆਵਲੁ ਹੋਇ ॥
(ਸਲੋਕ ਮ: ੩, ੧੪੨੦–੧੦)

## (੩) ਮਨ ਹਰਿ ਰੰਗ ਨਾਲ ਰੱਤਾ ਜਾਂਦਾ ਹੈ ਅਤੇ ਪਤੀਜਦਾ ਹੈ।

ਰੰਗਿ ਰਤੜੇ ਮਨ ਕਰ ਹਲੇ ਹਰਿ ਰੰਗੁ ਸਦਾ ਸਮਾਲਿ ॥
ਹਰਿ ਰੰਗੁ ਕਦੇ ਨ ਉਤਰੈ ਗੁਰ ਸੇਵਾ ਸਬਦੁ ਸਮਾਲਿ ॥ (ਗਉੜੀ ਮ: ੪, ੨੩੫–੬)
ਹੋਲੀ ਕੀਨੀ ਸੰਤ ਸੇਵ ॥ ਰੰਗੁ ਲਾਗਾ ਅਤਿ ਲਾਲ ਦੇਵ ॥ (ਬ: ਮ: ੫,੧੧੮੦–੪)
ਜੋ ਰੰਗਿ ਰਾਤੇ ਕਰਮ ਬਿਧਾਤੇ ॥ ਗੁਰ ਸੇਵਾ ਤੇ ਜੁਗ ਚਾਰੇ ਜਾਤੇ ॥
(ਮਾਝ ਮ: ੩, ੧੧੧–੯)

ਜਿਨਾ ਗੁਰਮੁਖਿ ਧਿਆਇਆ ਤਿਨ ਪੂਛਉ ਜਾਇ ॥
ਗੁਰ ਸੇਵਾ ਤੇ ਮਨੁ ਪਤੀਆਇ ॥ (ਗਉੜੀ ਮ: ੩, ੧੬੧–੮)

## (੪) ਜਮਕਾਲ ਤੋਂ ਛੁਟਕਾਰਾ।

ਸਤਿਗੁਰ ਸੇਵਾ ਜਮ ਕੀ ਕਾਣਿ ਚੁਕਾਈ ॥
ਹਰਿ ਪ੍ਰਭੁ ਮਿਲਿਆ ਮਹਲੁ ਘਰੁ ਪਾਈ ॥ (ਮਲਾਰ ਮ: ੩, ੧੨੬੧–੧੩)
ਸਤਿਗੁਰੁ ਸੇਵਿ ਤੂਟੈ ਜਮਕਾਲੁ ॥ ਹਿਰਦੈ ਸਾਚਾ ਸਬਦੁ ਸਮ੍ਾਲੁ ॥
(ਮਲਾਰ ਮ: ੧, ੧੨੭੬–੧)

ਸੇਵਤ ਸੇਵਤ ਸਦਾ ਸੇਵਿ ਤੇਰੈ ਸੰਗਿ ਬਸਤੁ ਹੈ ਕਾਲੁ ॥
ਕਰਿ ਸੇਵਾ ਤੂੰ ਸਾਧ ਕੀ ਹੋ ਕਾਟੀਐ ਜਮ ਜਾਲੁ ॥ (ਗਉੜੀ ਮ: ੫, ੨੧੪-੭)
ਮਾਇਆ ਮੋਹੇ ਦੇਵੀ ਸਭਿ ਦੇਵਾ ॥ ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ॥
(ਗਉੜੀ ਮ: ੧, ੨੨੭-੪)
ਗੁਰ ਸੇਵਾ ਕਰਉ ਫਿਰਿ ਕਾਲੁ ਨ ਖਾਇ ॥ ਮਨਮੁਖ ਖਾਧੇ ਦੂਜੈ ਭਾਇ ॥
(ਗਉੜੀ ਮ: ੩, ੨੩੧-੯)

## (੫) ਗੁਰ ਸੇਵਕ ਨਰਕ ਵਿਚ ਨਹੀਂ ਜਾਂਦਾ ।

ਗੁਰ ਕਾ ਸੇਵਕੁ ਨਰਕਿ ਨ ਜਾਏ ॥ ਗੁਰ ਕਾ ਸੇਵਕੁ ਪਾਰਬ੍ਰਹਮੁ ਧਿਆਏ ॥
ਗੁਰ ਕਾ ਸੇਵਕੁ ਸਾਧ ਸੰਗੁ ਪਾਏ ਗੁਰੁ ਕਰਦਾ ਨਿਤ ਜੀਅ ਦਾਨਾ ਹੇ ॥
(ਮਾਰੂ ਮ: ੫, ੧੦੭੫-੧)

## (੬) ਪਰਮ ਪਦ ਦੀ ਪ੍ਰਾਪਤੀ ।

ਹੁਕਮੁ ਬੂਝਿ ਰੰਗ ਰਸ ਮਾਣੇ ॥ ਸਤਿਗੁਰ ਸੇਵਾ ਮਹਾ ਨਿਰਬਾਣੇ ॥
(ਆਸਾ ਮ: ੫, ੩੯੫-੧੧)
ਰਹੈ ਨਿਰਾਲਮੁ ਏਕਾ ਸਚੁ ਕਰਣੀ ॥
ਪਰਮ ਪਦੁ ਪਾਇਆ ਸੇਵਾ ਗੁਰ ਚਰਣੀ ॥ (ਗਉੜੀ ਮ: ੧, ੨੨੭-੧੮)
ਸੇਵਕ ਕਉ ਸੇਵਾ ਬਨਿ ਆਈ ॥ ਹੁਕਮੁ ਬੂਝਿ ਪਰਮ ਪਦੁ ਪਾਈ ॥
(ਗਉੜੀ ਮ: ੫, ੨੯੨-੧੮)
ਸੋ ਗਿਆਨੀ ਸੋ ਬੈਸਨੌ ਪੜ੍ਹਿਆ ਜਿਸੁ ਕਰੀ ਕ੍ਰਿਪਾ ਭਗਵਾਨ ॥
ਓਨਿ ਸਤਿਗੁਰੁ ਸੇਵਿ ਪਰਮ ਪਦੁ ਪਾਇਆ ਉਧਰਿਆ ਸਗਲ ਬਿਸ੍ਵਾਨ ॥
(ਸਾਰੰਗ ਮ: ੫, ੧੨੦੩-੩)
ਸਤਿਗੁਰੁ ਸੇਵਿ ਪਰਮ ਪਦੁ ਪਾਯਉ ॥ ਅਬਿਨਾਸੀ ਅਬਿਗਤੁ ਧਿਆਯਉ ॥
ਜੰਪਉ ਗੁਣ ਬਿਮਲ ਸੁਜਨ ਜਨ ਕੇਰੇ ਅਮਿਅ ਨਾਮੁ ਜਾਕਉ ਫੁਰਿਆ ॥
ਇਨਿ ਸਤਗੁਰੁ ਸੇਵਿ ਸਬਦ ਰਸੁ ਪਾਯਾ ਨਾਮੁ ਨਿਰੰਜਨ ਉਰਿ ਧਰਿਆ ॥
(ਸਵਈਏ ਮ: ੪, ੧੩੯੬-੧੧)
ਕਰਿ ਸੇਵਾ ਪਾਰਬ੍ਰਹਮ ਗੁਰ ਭੁਖ ਰਹੈ ਨ ਕਾਈ ॥
ਸਗਲ ਮਨੋਰਥ ਪੁੰਨਿਆ ਅਮਰਾ ਪਦੁ ਪਾਈ ॥ (ਗਉੜੀ ਮ: ੫, ੩੧੮-੧੭)
ਦੂਜਾ ਨਾਹੀ ਅਉਰੁ ਕੋ ਤਾਕਾ ਭਉ ਕਰੀਐ ॥
ਗੁਰੁ ਸੇਵਾ ਮਹਲੁ ਪਾਈਐ ਜਗੁ ਦੁਤਰੁ ਤਰੀਐ ॥ (ਆਸਾ ਮ: ੫, ੩੯੯-੧੯)
ਚਰਣ ਪਖਾਰਿ ਕਰਉ ਗੁਰ ਸੇਵਾ ਆਤਮ ਸੁਧੁ ਬਿਖੁ ਤਿਆਸ ਨਿਵਾਰੀ ॥
ਦਾਸਨ ਕੀ ਹੋਇ ਦਾਸਿ ਦਾਸਰੀ ਤਾ ਪਾਵਹਿ ਸੋਭਾ ਹਰਿ ਦੁਆਰੀ ॥
(ਆਸਾ ਮ: ੫, ੩੭੭-੧੮)
ਸਤਿਗੁਰ ਕੀ ਸੇਵਾ ਚਾਕਰੀ ਸੁਖੀ ਹੂੰ ਸੁਖ ਸਾਰੁ ॥
ਐਥੈ ਮਿਲਨਿ ਵਡਿਆਈਆ ਦਰਗਹ ਮੋਖ ਦੁਆਰੁ ॥ (ਵਡ: ਵਾਰ ਮ: ੩, ੫੮੬-੮)

ਜਗੁ ਬਿਨਸਤ ਹਮ ਦੇਖਿਆ ਲੋਭੇ ਅਹੰਕਾਰਾ ॥
ਗੁਰ ਸੇਵਾ ਪ੍ਰਭੁ ਪਾਇਆ ਸਚੁ ਮੁਕਤਿ ਦੁਆਰਾ ॥ (ਗਉੜੀ ਮ: ੧, ੨੨੮-੧੫)

(੭) ਕਰੋੜਾਂ ਪਾਪ ਮਿਟਦੇ ਹਨ।

ਕੋਟਿ ਪਰਾਧ ਮਿਟਹਿ ਜਨ ਸੇਵਾ ਹਰਿ ਕੀਰਤਨੁ ਰਸਿ ਗਾਈਐ ॥
ਈਹਾ ਸੁਖੁ ਆਗੈ ਮੁਖ ਊਜਲ ਜਨ ਕਾ ਸੰਗੁ ਵਡਭਾਗੀ ਪਾਈਐ ॥
(ਸੋਰਠਿ ਮ: ੫, ੬੧੦-੧੦)

(੮) ਦੁਰਮਤ ਅਤੇ ਜੰਜਾਲ ਮਿਟ ਜਾਂਦੇ ਹਨ ਤੇ ਹਰੀ ਦਾ ਮਾਰਗ ਮਿਲ ਜਾਂਦਾ ਹੈ

ਦੁਰਮਤਿ ਹਰੀ ਸੇਵਾ ਕਰੀ ਭੇਟੇ ਸਾਧ ਕ੍ਰਿਪਾਲ ॥
ਨਾਨਕ ਪ੍ਰਭ ਸਿਉ ਮਿਲਿ ਰਹੇ ਬਿਨਸੇ ਸਗਲ ਜੰਜਾਲ ॥ (ਗਉੜੀ ਮ:੫,੨੯੯-੬)
ਜਿਸੁ ਆਪਿ ਬੁਝਾਏ ਆਪਿ ਸੁ ਹਰਿ ਮਾਰਗਿ ਪਾਈਐ ॥
ਗੁਰਿ ਪੂਰੈ ਵੇਖਾਲਿਆ ਗੁਰ ਸੇਵਾ ਪਾਈਐ ॥ (ਸੋਰਠਿ ਵਾਰ ਮ: ੩, ੬੪੪-੮)

(੯) ਸਭ ਫਲ ਮਿਲਦੇ ਹਨ।

ਸਤਿਗੁਰੁ ਸੇਵਿ ਸਰਬ ਫਲ ਪਾਏ ॥ ਜਨਮ ਜਨਮ ਕੀ ਮੈਲੁ ਮਿਟਾਏ ॥
(ਭੈਰਉ ਮ: ੫, ੧੧੩੮-੮)
ਪੂਰਨ ਕਾਮ ਮਿਲੇ ਗੁਰਦੇਵ ॥ ਸਭਿ ਫਲ ਦਾਤਾ ਨਿਰਮਲ ਸੇਵ ॥
(ਭੈਰਉ ਮ: ੫, ੧੧੪੯-੧੬)
ਗੁਰ ਪੂਰੇ ਕੀ ਕਰਉ ਨਿਤ ਸੇਵਾ ਗੁਰੁ ਅਪਨਾ ਨਮਸਕਾਰਿਆ ॥
ਸਰਬ ਫਲਾ ਦੀਨੑੇ ਗੁਰਿ ਪੂਰੈ ਨਾਨਕ ਗੁਰਿ ਨਿਸਤਾਰਿਆ ॥
(ਸਾਰਗ ਮ: ੫, ੧੨੧੮-੫)
ਸਤਗੁਰ ਕੀ ਸੇਵਾ ਅਤਿ ਸੁਖਾਲੀ ਜੋ ਇਛੇ ਸੋ ਫਲੁ ਪਾਏ ॥
ਜਤੁ ਸਤੁ ਤਪੁ ਪਵਿਤੁ ਸਰੀਰਾ ਹਰਿ ਹਰਿ ਮੰਨਿ ਵਸਾਏ ॥(ਸਿਰੀਰਾਗੁਮ:੩,੩੧-੫)
ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ ॥
ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ ॥ (ਸੋ: ਵਾਰ ਮ:੩,੬੪੪-੧੫)

(੧੦) ਭਗਤੀ ਗੁਰ ਸੇਵਾ ਬਿਨਾਂ ਨਹੀਂ ਹੋ ਸਕਦੀ ਤੇ ਮਨ ਨਹੀਂ ਠਹਿਰਦਾ।

ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ ਤਾਪੈ ॥
ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉਕਰਿ ਚੀਨਸਿ ਆਪੈ ॥
(ਮਾਰੂ ਮ: ੧, ੧੦੧੩-੧)
ਭਗਤੁ ਭਗਤੁ ਕਹੈ ਸਭੁ ਕੋਈ ॥
ਬਿਨੁ ਸਤਿਗੁਰ ਸੇਵੇ ਭਗਤਿ ਨ ਪਾਈਐ ਪੂਰੈ ਭਾਗਿ ਮਿਲੈ ਪ੍ਰਭੁ ਸੋਈ ॥
(ਭੈਰਉ ਮ: ੩, ੧੧੩੧-੮)
ਗੁਰ ਸੇਵਾ ਬਿਨੁ ਭਗਤਿ ਨ ਹੋਈ ॥ ਅਨੇਕ ਜਤਨ ਕਰੈ ਜੇ ਕੋਈ ॥
(ਪ੍ਰਭਾਤੀ ਮ: ੧, ੧੩੪੨-੯)

ਤੁਮ ਤੇ ਸੇਵ ਤੁਮ ਤੇ ਜਪ ਤਾਪਾ ਤੁਮ ਤੇ ਤਤੁ ਪਛਾਨਿਓ ॥
ਕਰੁ ਮਸਤਕਿ ਧਰਿ ਕਟੀ ਜੇਵਰੀ ਨਾਨਕ ਦਾਸ ਦਸਾਨਿਓ ॥
(ਸਾਰੰਗ ਮ: ੫, ੧੨੧੬–੧੫)

ਅਪਣਾ ਆਪੁ ਨ ਪਛਾਣਈ ਹਰਿ ਪ੍ਰਭੁ ਜਾਤਾ ਦੂਰਿ ॥
ਗੁਰ ਕੀ ਸੇਵਾ ਵਿਸਰੀ ਕਿਉ ਮਨੁ ਰਹੈ ਹਜੂਰਿ ॥ (ਬਿਲਾ: ਵਾਰ ਮ: ੩, ੮੫੪–੧੪)

### (੧੧) ਗੁਰ ਸੇਵਾ ਤੇ ਭਗਤੀ ਤੋਂ ਮਨੁਸ਼ ਦੇਹ ਮਿਲਦੀ ਹੈ, ਜੋ ਸੇਵਾ ਨਹੀਂ ਕਰਦੇ ਉਹ ਚੋਰ ਹਨ ।

ਗੁਰ ਸੇਵਾ ਤੇ ਭਗਤਿ ਕਮਾਈ ॥ ਤਬ ਇਹ ਮਾਨਸ ਦੇਹੀ ਪਾਈ ॥
ਇਸ ਦੇਹੀ ਕਉ ਸਿਮਰਹਿ ਦੇਵ ॥ ਸੋ ਦੇਹੀ ਭਜੁ ਹਰਿ ਕੀ ਸੇਵ ॥
ਸੋ ਸੇਵਕੁ ਜੋ ਲਾਇਆ ਸੇਵ ॥ ਤਿਨਹੀ ਪਾਏ ਨਿਰੰਜਨ ਦੇਵ ॥
(ਭੈਰਉ ਕਬੀਰ, ੧੧੫੯–੬ ਤੇ ੧੧)

ਗੁਰ ਚਰਨ ਸਰੇਵਹਿ ਗੁਰ ਸਿਖ ਤੋਰ ॥ ਗੁਰ ਸੇਵ ਤਰੇ ਤਜਿ ਮੇਰ ਤੋਰ ॥
ਨਰ ਨਿੰਦਕ ਲੋਭੀ ਮਨਿ ਕਠੋਰ ॥ ਗੁਰ ਸੇਵ ਨ ਭਾਈ ਸਿ ਚੋਰ ਚੋਰ ॥
(ਬਸੰਤੁ ਮ: ੧, ੧੧੭੦–੧੦)

### (੧੨) ਗੁਰ ਸੇਵਾ ਕਰਨ ਵਾਲੇ ਨੂੰ ਅੰਤ ਸਮੇਂ ਸਤਿਗੁਰ ਸਮ੍ਹਾਲਦਾ ਹੈ ।

ਸਦਾ ਸਦਾ ਮਨ ਨਾਮੁ ਸਮ੍ਾਲਿ ॥
ਗੁਰ ਪੂਰੇ ਕੀ ਸੇਵਾ ਪਾਇਆ ਐਥੈ ਓਥੈ ਨਿਬਹੈ ਨਾਲਿ ॥(ਮਲਾਰ ਮ:੫,੧੨੭੧–੬)
ਸਚਾ ਸਤਿਗੁਰੁ ਸੇਵਿ ਸਚੁ ਸਮ੍ਾਲਿਆ ॥
ਅੰਤਿ ਖਲੋਆ ਆਇ ਜਿ ਸਤਿਗੁਰ ਅਗੈ ਘਾਲਿਆ ॥
ਪੋਹਿ ਨ ਸਕੈ ਜਮਕਾਲੁ ਸਚਾ ਰਖਵਾਲਿਆ ॥ (ਮਲਾਰ ਵਾਰ ਮ: ੧, ੧੨੮੪–੧੨)

### (੧੩) ਸਤਿਗੁਰ ਸੇਵਾ ਦੇ ਬਿਨਾਂ ਜੀਵਨ ਨਿਸਫਲ ਹੈ ।

ਸਤਿਗੁਰੂ ਨ ਸੇਵਿਓ ਸਬਦੁ ਨ ਰਖਿਓ ਉਰ ਧਾਰਿ ॥
ਧਿਗੁ ਤਿਨਾ ਕਾ ਜੀਵਿਆ ਕਿਤੁ ਆਏ ਸੰਸਾਰਿ ॥ (ਸਲੋਕ ਮ: ੩, ੧੪੧੪–੨)
ਜਿਨ੍ਾ ਸਤਿਗੁਰੁ ਪੁਰਖੁ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ ॥
ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰ ॥ (ਸਲੋਕ ਮ:੩,੧੪੧੮–੧੧)
ਬਿਨੁ ਬੂਝੇ ਵਡਾ ਫੇਰੁ ਪਇਆ ਫਿਰਿ ਆਵੈ ਜਾਈ ॥
ਸਤਿਗੁਰ ਕੀ ਸੇਵਾ ਨ ਕੀਤੀਆ ਅੰਤਿ ਗਇਆ ਪਛੁਤਾਈ ॥
(ਗੂਜਰੀ ਵਾਰ ਮ: ੩, ੫੧੧–੧੪)

ਸੁਖ ਦਾਤਾ ਹਰਿ ਏਕੁ ਹੈ ਹੋਰਥੈ ਸੁਖੁ ਨ ਪਾਹਿ ॥
ਸਤਿਗੁਰੁ ਜਿਨੀ ਨ ਸੇਵਿਆ ਦਾਤਾ ਸੇ ਅੰਤਿ ਗਏ ਪਛੁਤਾਹਿ ॥
(ਭੈਰਉ ਮ: ੩, ੧੧੩੨–੯)

ਜੰਗਮ ਜੋਧ ਜਤੀ ਸੰਨਿਆਸੀ ਗੁਰਿ ਪੂਰੈ ਵੀਚਾਰੀ ॥

ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ ॥ (ਮਾਰੂ ਮ: ੧,੯੯੨-੬)
ਅੰਧੁਲੇ ਕਿਆ ਪਾਇਆ ਜਗਿ ਆਇ ॥
ਰਾਮੁ ਰਿਦੈ ਨਹੀ ਗੁਰ ਕੀ ਸੇਵਾ ਚਾਲੇ ਮੂਲੁ ਗਵਾਇ ॥ (ਭੈਰਉ ਮ:੧,੧੧੨੬-੭)
ਜਿਨ ਹਰਿ ਕਾ ਨਾਮੁ ਨ ਗੁਰਮੁਖਿ ਜਾਤਾ ਸੇ ਜਗ ਮਹਿ ਕਾਹੇ ਆਇਆ ॥
ਗੁਰ ਕੀ ਸੇਵਾ ਕਦੇ ਨ ਕੀਨੀ ਬਿਰਥਾ ਜਨਮੁ ਗਵਾਇਆ ॥
(ਭੈਰਉ ਮ: ੩, ੧੧੩੦-੧੭)
ਮਾਨਸ ਜਨਮਿ ਸਤਿਗੁਰੂ ਨ ਸੇਵਿਆ ਬਿਰਥਾ ਜਨਮੁ ਗਵਾਇਆ ॥
ਨਦਰਿ ਕਰੇ ਤਾਂ ਸਤਿਗੁਰੁ ਮੇਲੇ ਸਹਜੇ ਸਹਜਿ ਸਮਾਇਆ ॥
(ਪ੍ਰਭਾਤੀ ਮ: ੩, ੧੩੩੪-੧੦)
ਧ੍ਰਿਗੁ ਧ੍ਰਿਗੁ ਮਨਮੁਖਿ ਜਨਮੁ ਗਵਾਇਆ ॥
ਪੂਰੇ ਗੁਰ ਕੀ ਸੇਵ ਨ ਕੀਨੀ ਹਰਿ ਕਾ ਨਾਮੁ ਨ ਭਾਇਆ ॥(ਭੈ: ਮ:੩, ੧੧੩੧-੧)

## ੪. ਹਰਿ ਦੀ ਸੇਵਾ

### (੧) ਹਰਿ ਦੀ ਸੇਵਾ ਬਿਨਾਂ ਜੀਵ ਜੰਮਦਾ ਮਰਦਾ ਹੈ।

ਹਰਿ ਸੇਵਾ ਬਿਨੁ ਏਹ ਫਲੁ ਲਾਗੇ ॥ ਨਾਨਕ ਪ੍ਰਭ ਬਿਸਰਤ ਮਰਿ ਜਮਹਿ ਅਭਾਗੇ ॥
(ਗਉੜੀ ਮ: ੫, ੨੯੮-੧੬)
ਹਰਿ ਨ ਸੇਵਹਿ ਤੇ ਹਰਿ ਤੇ ਦੂਰਿ ॥ ਦਿਸੰਤਰੁ ਭਾਵਹਿ ਸਿਰਿ ਪਾਵਹਿ ਧੂਰਿ ॥
(ਬਸੰਤੁ ਮ: ੩, ੧੧੭੩-੨)

### (੨) ਹਰਿ ਦੀ ਸੇਵਾ ਕਰਕੇ ਜਮ ਕਾਲ ਤੋਂ ਛੁਟਕਾਰਾ ਹੁੰਦਾ ਹੈ।

ਹਰਿ ਬਿਸਰਿਐ ਦੁਖ ਰੋਗ ਘਨੇਰੇ ॥ ਪ੍ਰਭ ਸੇਵਾ ਜਮੁ ਲਗੈ ਨ ਨੇਰੇ ॥
(ਗਉੜੀ ਮ: ੫, ੧੯੭-੧੬)
ਜਿਸੁ ਬੋਲਤ ਮੁਖੁ ਪਵਿਤੁ ਹੋਇ ॥ ਜਿਸੁ ਸਿਮਰਤ ਨਿਰਮਲ ਹੈ ਸੋਇ ॥
ਜਿਸੁ ਅਰਾਧੇ ਜਮੁ ਕਿਛੁ ਨ ਕਹੈ ॥ ਜਿਸ ਕੀ ਸੇਵਾ ਸਭੁ ਕਿਛੁ ਲਹੈ ॥
(ਬਸੰਤੁ ਮ: ੫, ੧੧੯੨-੧੧)
ਬਿਨੁ ਪ੍ਰਭ ਸੇਵ ਕਰਤ ਅਨ ਸੇਵਾ ਬਿਰਥਾ ਕਾਟੈ ਕਾਲ ॥
ਜਬ ਜਮੁ ਆਇ ਸੰਘਾਰੈ ਪ੍ਰਾਨੀ ਤਬ ਤੁਮਰੋ ਕਉਨੁ ਹਵਾਲ ॥
(ਸਾਰਗ ਮ: ੫, ੧੨੨੨-੬)

### (੩) ਪਰਮਗਤਿ ਦੀ ਪ੍ਰਾਪਤੀ।

ਹਰਿ ਹਰਿ ਕਰਤਾ ਦੂਖ ਬਿਨਾਸਨੁ ਪਤਿਤ ਪਾਵਨੁ ਹਰਿ ਨਾਮੁ ਜੀਉ ॥
ਹਰਿ ਸੇਵਾ ਭਾਈ ਪਰਮਗਤਿ ਪਾਈ ਹਰਿ ਊਤਮੁ ਹਰਿ ਹਰਿ ਕਾਮੁ ਜੀਉ ॥
(ਆਸਾ ਮ: ੪, ੪੪੪-੧੦)

### (੪) ਮਨ ਬਾਂਛਤ ਫਲ ਮਿਲਦੇ ਹਨ।

ਹਰਿ ਕੀ ਤੁਮ ਸੇਵਾ ਕਰਹੁ ਦੂਜੀ ਸੇਵਾ ਕਰਹੁ ਨ ਕੋਇ ਜੀ ॥

ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ
ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ ॥ (ਗੂਜਰੀ ਮ: ੩, ੪੯੦-੯)
ਸਫਲ ਸੇਵਾ ਸੁਆਮੀ ਮੇਰੇ ਕੀ ਮਨ ਬਾਂਛਤ ਫਲ ਪਾਵਹੁ ॥
ਕਹੁ ਨਾਨਕ ਲਾਭੁ ਲਾਹਾ ਲੈ ਚਾਲਹੁ ਸੁਖ ਸੇਤੀ ਘਰਿ ਜਾਵਹੁ ॥
(ਸਾਰਗ ਮ: ੫, ੧੨੧੮-੧੬)
ਹਰਿ ਸੇਵਉ ਹਰਿ ਰਿਦੈ ਬਸਾਵਉ ਹਰਿ ਪਾਇਆ ਸਤ ਸੰਗਾ ॥
ਐਸੋ ਮਿਲਿਓ ਮਨੋਹਰੁ ਪ੍ਰੀਤਮੁ ਸੁਖ ਪਾਏ ਮੁਖ ਮੰਗਾ ॥ (ਸਾਰਗ ਮ: ੫, ੧੨੧੦-੯)

## (੫) ਨਾਮ ਦੀ ਪ੍ਰਾਪਤੀ ।

ਅਪਣਾ ਪ੍ਰਭੁ ਸੇਵੇ ਸਹਜਿ ਸੁਭਾਇ ॥ ਨਾਨਕ ਨਾਮੁ ਵਸੈ ਮਨਿ ਆਇ ॥
(ਬਸੰਤੁ ਮ: ੩, ੧੧੭੩-੧੭)
ਸਭਨਾ ਦਾਤਾ ਆਪਿ ਹੈ ਆਪੇ ਮੇਲਣ ਹਾਰੁ ॥
ਨਾਨਕ ਸਬਦਿ ਮਿਲੇ ਨ ਵਿਛੁੜਹਿ ਜਿਨਾ ਸੇਵਿਆ ਹਰਿ ਦਾਤਾਰੁ ॥
(ਸਾਰੰਗ ਵਾਰ ਮ: ੪, ੧੨੪੪-੧੧)

## (੬) ਹੋਰ ਕੀ ਕੀ ਪ੍ਰਾਪਤ ਹੁੰਦਾ ਹੈ ?

ਹਰਿ ਸੇਵੇ ਸੋ ਹਰਿ ਕਾ ਲੋਗੁ ॥ ਸਾਚੁ ਸਹਜੁ ਕਦੇ ਨ ਹੋਵੈ ਸੋਗੁ ॥
(ਬਸੰਤੁ ਮ: ੩, ੧੧੭੨-੧੯)
ਹਰਿ ਕੀ ਸੇਵਾ ਨਿਰਮਲ ਹੇਤ ॥ ਪ੍ਰਭ ਕੀ ਦਰਗਹ ਸੋਭਾ ਸੇਤ ॥
(ਗਉੜੀ ਮ: ੫, ੧੭੮-੧੯)
ਸਰਬ ਕਲਿਆਣ ਚਰਣ ਪ੍ਰਭ ਸੇਵਾ ॥ ਧੂਰਿ ਬਾਛਹਿ ਸਭਿ ਸੁਰਿ ਨਰ ਦੇਵਾ ॥
(ਭੈਰਉ ਮ: ੫, ੧੧੩੮-੧੦)
ਸਫਲ ਸੇਵਾ ਗੋਪਾਲ ਰਾਇ ॥
ਕਰਨ ਕਰਾਵਨ ਹਾਰ ਸੁਆਮੀ ਤਾਤੇ ਬਿਰਥਾ ਕੋਇ ਨ ਜਾਇ ॥
(ਭੈਰਉ ਮ: ੫, ੧੧੪੬-੩)
ਹਰਿ ਹਰਿ ਹਰਿ ਹਰਿ ਹਰਿ ਸਰੁ ਸੇਵਹਿ ਤਿਨ ਦਰਗਹ ਮਾਨੁ ਦਿਵਾਵੈਗੋ ॥
ਗੁਰਮਤਿ ਗੁਰਮਤਿ ਗੁਰਮਤਿ ਧਿਆਵਹਿ ਹਰਿ ਗਲਿ ਮਿਲਿ ਮੇਲਿ ਮਿਲਾਵੈਗੋ ॥
(ਕਾਨੜਾ ਮ: ੪. ੧੩੧੧-੧੬)
ਸਤਗੁਰ ਕੀ ਸੇਵਾ ਅਤਿ ਸੁਖਾਲੀ ਜੋ ਇਛੇ ਸੋ ਫਲੁ ਪਾਏ ॥
ਜਤੁ ਸਤੁ ਤਪੁ ਪਵਿਤੁ ਸਰੀਰਾ ਹਰਿ ਹਰਿ ਮੰਨਿ ਵਸਾਏ ॥ (ਸਿ:ਰਾ:ਮ:੩,੩੧-੫)
ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ ॥
ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ ॥ (ਮਾਝ ਮ: ੫,੧੩੫-੧੪)
ਜੋ ਜਨ ਸੇਵਹਿ ਸਦ ਸਦਾ ਮੇਰਾ ਹਰਿ ਹਰੇ ਤਿਨ ਕਾ ਸਭੁ ਦੂਖੁ ਭਰਮੁ ਭਉ ਜਾਸੀ॥
ਜਨੁ ਨਾਨਕੁ ਨਾਮੁ ਲਏ ਤਾਂ ਜੀਵੈ ਜਿਉ ਚਾਤ੍ਰਿਕੁ ਜਲਿ ਪੀਐ ਤ੍ਰਿਪਤਾਸੀ ॥
(ਸਾਰਗ ਮ: ੪, ੧੨੦੨-੪)

## ੫. ਸਤਿਗੁਰੂ ਅਤੇ ਹਰੀ ਦੀ ਸੇਵਾ ਕੀ ਹੈ ?

ਸਤਿਗੁਰੁ ਸੇਵਨਿ ਆਪਣਾ ਗੁਰ ਸਬਦੀ ਵੀਚਾਰਿ ॥
ਸਤਿਗੁਰ ਕਾ ਭਾਣਾ ਮੰਨਿ ਲੈਨਿ ਹਰਿ ਨਾਮੁ ਰਖਹਿ ਉਰ ਧਾਰਿ ॥
(ਸਲੋਕ ਮ: ੩, ੧੪੧੫–੧੬)

ਭਾਈ ਰੇ ਦਾਸਨਿ ਦਾਸਾ ਹੋਇ ॥
ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਏ ਕੋਇ ॥(ਸਿਰੀ ਰਾਗੁ ਮ: ੩, ੬੬–੧੫)
ਗੁਰ ਕੈ ਸਬਦਿ ਸਲਾਹੀਐ ਹਰਿ ਨਾਮਿ ਸਮਾਵੈ ॥
ਸਤਿਗੁਰ ਸੇਵਾ ਸਫਲ ਹੈ ਸੇਵਿਐ ਫਲ ਪਾਵੈ ॥ (ਸੂਹੀ ਵਾਰ ਮ: ੨, ੭੯੧–੧੮)
ਗੁਰ ਕੀ ਸੇਵਾ ਸਬਦੁ ਵੀਚਾਰੁ ॥
ਹਉਮੈ ਮਾਰੇ ਕਰਣੀ ਸਾਰ ॥ (ਗਉੜੀ ਮ: ੧, ੨੨੩–੧੪)
ਨਾਮੁ ਹਮਾਰੈ ਪੂਜਾ ਦੇਵ ॥ ਨਾਮੁ ਹਮਾਰੈ ਗੁਰ ਕੀ ਸੇਵ ॥ (ਭੈਰਉ ਮ: ੫,੧੧੪੫–੧੫)
ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥
ਸਬਦਿ ਮਰਹਿ ਫਿਰਿ ਨਾ ਮਰਹਿ ਤਾ ਸੇਵਾ ਪਵੈ ਸਭ ਥਾਇ ॥
(ਸੋਰਠਿ ਵਾਰ ਮ: ੩, ੬੪੯–੭)
ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥
ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ ॥ (ਸਿਰੀਰਾਗ ਮ:੩,੨੭–੯)
ਸੇਵਾ ਥਾਇ ਨ ਪਵਈ ਤਿਸ ਕੀ ਖਪਿ ਖਪਿ ਹੋਇ ਖੁਆਰੁ ॥
ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ ॥ (ਸਾ: ਵਾਰਮ:੪,੧੨੪੭–੫)
ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ ॥
ਨਾਮੈ ਹੀ ਤੇ ਸੁਖੁ ਪਾਈਐ ਸਚੈ ਸਬਦਿ ਸੁਹਾਇ ॥ (ਸਿਰੀ ਰਾਗ ਮ: ੩, ੩੪–੧੫)
ਹਰਿ ਸੇਵਾ ਮਹਿ ਪਰਮ ਨਿਧਾਨੁ ॥ ਹਰਿ ਸੇਵਾ ਮੁਖਿ ਅੰਮ੍ਰਿਤ ਨਾਮੁ ॥
(ਆਸਾ ਮ: ੫, ੩੭੫–੪)

## ੬. ਸਤਿਗੁਰ ਦੀ ਸੇਵਾ ਕਿਸ ਤਰ੍ਹਾਂ ਕਰਨੀ ਚਾਹੀਦੀ ਹੈ

ਗੁਰ ਬਿਨੁ ਸਹਜੁ ਨ ਊਪਜੈ ਭਾਈ ਪੂਛਹੁ ਗਿਆਨੀਆ ਜਾਇ ॥
ਸਤਿਗੁਰ ਕੀ ਸੇਵਾ ਸਦਾ ਕਰਿ ਭਾਈ ਵਿਚਹੁ ਆਪੁ ਗਵਾਇ ॥
(ਸੋਰਠਿ ਮ: ੩, ੬੩੮–੧੬)

ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣਿ ॥
ਆਪੁ ਤਿਆਗਿ ਸਰਣੀ ਪਵਾਂ ਮੁਖਿ ਬੋਲੀ ਮਿਠੜੇ ਵੈਣ ॥(ਮਾਝ ਮ: ੫,੧੩੬–੧੫)
ਸਤਿਗੁਰ ਕੀ ਸੇਵਾ ਨਿਰਮਲੀ ਨਿਰਮਲ ਜਨੁ ਹੋਇ ਸੁ ਸੇਵਾ ਘਾਲੇ ॥
ਜਿਨ ਅੰਦਰਿ ਕਪਟੁ ਵਿਕਾਰੁ ਝੂਠੁ ਓਇ ਆਪੇ ਸਚੈ ਵਖਿ ਕਢੇ ਜਜਮਾਲੇ ॥
(ਗਉੜੀ ਵਾਰ ਮ: ੪, ੩੦੪–੧੯)

ਦੇਖਾ ਦੇਖੀ ਸਭ ਕਰੇ ਮਨਮੁਖਿ ਬੂਝ ਨ ਪਾਇ ॥
ਜਿਨ ਗੁਰਮੁਖਿ ਹਿਰਦਾ ਸੁਧੁ ਹੈ ਸੇਵ ਪਈ ਤਿਨ ਥਾਇ ॥(ਸਿਰੀਰਾਗ ਮ: ੩,੨੮-੪)
ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ॥
ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ ॥
(ਗੂਜਰੀ ਮ: ੫, ੪੯੮-੧੫)

ਗਣਤੈ ਸੇਵ ਨ ਹੋਵਈ ਕੀਤਾ ਥਾਇ ਨ ਪਾਇ ॥
ਸਬਦੈ ਸਾਦੁ ਨ ਆਇਓ ਸਚਿ ਨ ਲਗੋ ਭਾਉ ॥ (ਸਾਰੰਗ ਵਾਰ ਮ:੪,੧੨੪੬-੭)
ਸਚੁ ਕਰਣੀ ਅਭਅੰਤਰਿ ਸੇਵਾ ॥ ਮਨੁ ਤ੍ਰਿਪਤਾਸਿਆ ਅਲਖ ਅਭੇਵਾ ॥
(ਗਉੜੀ ਮ: ੧, ੨੨੪-੭)

## ੭. ਕਿਹੜੀ ਸੇਵਾ ਸਫਲ ਹੈ

ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ ॥
ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ ॥
(ਗਉੜੀ ਵਾਰ ਮ: ੩, ੩੧੪-੯)

ਕਹਿ ਕਬੀਰ ਅਬ ਜਾਨਿਆ ਸੰਤਨ ਰਿਦੈ ਮਝਾਰਿ ॥
ਸੇਵਕ ਸੋ ਸੇਵਾ ਭਲੇ ਜਿਹ ਘਟ ਬਸੈ ਮੁਰਾਰਿ ॥ (ਗਉੜੀ ਕਬੀਰ, ੩੩੭-੧੪)
ਸੋ ਸਤਿਗੁਰੂ ਸਾ ਸੇਵਾ ਸਤਿਗੁਰ ਕੀ ਸਫਲ ਹੈ ਜਿਸਤੇ ਪਾਈਐ ਪਰਮ ਨਿਧਾਨੁ ॥
ਜੋ ਦੂਜੈ ਭਾਇ ਸਾਕਤ ਕਾਮਨਾ ਅਰਥਿ ਦੁਰਗੰਧ ਸਰੇਵਦੇ
ਸੋ ਨਿਹਫਲ ਸਭੁ ਅਗਿਆਨੁ ॥ (ਸੂਹੀ ਮ: ੪, ੭੩੪-੧੩)
ਹਰਿ ਦਰਸਨ ਕਉ ਹਰਿ ਦਰਸਨ ਕਉ ਕੋਟਿ ਕੋਟਿ ਤੇਤੀਸ ਸਿਧ ਜਤੀ ਜੋਗੀ
ਤਟ ਤੀਰਥ ਪਰਭਵਨ ਕਰਤ ਰਹਤ ਨਿਰਾਹਾਰੀ ॥
ਤਿਨ ਜਨ ਕੀ ਸੇਵਾ ਥਾਇ ਪਈ ਜਿਨ੍ ਕਉ ਕਿਰਪਾਲ ਹੋਵਤੁ ਬਨਵਾਰੀ ॥
(ਸਾਰਗ ਮ: ੪, ੧੨੦੧-੧੭)
ਊਚਾ ਅਗਮ ਅਗਾਧਿ ਬੋਧ ਕਿਛੁ ਅੰਤੁ ਨ ਪਾਰਾਵਾਰੁ ॥
ਸੇਵਾ ਸਾ ਤਿਸੁ ਭਾਵਸੀ ਸੰਤਾ ਕੀ ਹੋਇ ਛਾਰੁ ॥ (ਮਾਝ ਮ: ੫, ੧੩੭-੨)

## ੮. ਮਨਮੁਖ ਦੀ ਸੇਵਾ ਦਾ ਫਲ

ਮਨਮੁਖ ਸੇਵਾ ਜੋ ਕਰੇ ਦੂਜੈ ਭਾਇ ਚਿਤੁ ਲਾਇ ॥
ਪੁਤੁ ਕਲਤੁ ਕੁਟੰਬੁ ਹੈ ਮਾਇਆ ਮੋਹੁ ਵਧਾਇ ॥
ਦਰਗਹਿ ਲੇਖਾ ਮੰਗੀਐ ਕੋਈ ਅੰਤਿ ਨ ਸਕੀ ਛਡਾਇ ॥
ਬਿਨੁ ਨਾਵੈ ਸਭੁ ਦੁਖੁ ਹੈ ਦੁਖਦਾਈ ਮੋਹ ਮਾਇ ॥
ਨਾਨਕ ਗੁਰਮੁਖਿ ਨਦਰੀ ਆਇਆ ਮੋਹ ਮਾਇਆ ਵਿਛੁੜਿ ਸਭ ਜਾਇ ॥
(ਸਲੋਕ ਮ: ੪, ੧੪੨੨-੧੭)

## ੯. ਗੁਰਮੁਖ ਦੀ ਸੇਵਾ ਦਾ ਫਲ

ਗੁਰਮੁਖਿ ਹੁਕਮੁ ਮੰਨੇ ਸਹ ਕੇਰਾ ਹੁਕਮੇ ਹੀ ਸੁਖੁ ਪਾਏ ॥
ਹੁਕਮੋ ਸੇਵੇ ਹੁਕਮੁ ਅਰਾਧੇ ਹੁਕਮੇ ਸਮੈ ਸਮਾਏ ॥
ਹੁਕਮੁ ਵਰਤੁ ਨੇਮੁ ਸੁਚ ਸਜਮੁ ਮਨ ਚਿੰਦਿਆ ਫਲੁ ਪਾਏ ॥
ਸਦਾ ਸੁਹਾਗਣਿ ਜਿ ਹੁਕਮੈ ਬੁਝੈ ਸਤਿਗੁਰੁ ਸੇਵੈ ਲਿਵ ਲਾਏ ॥
ਨਾਨਕ ਕ੍ਰਿਪਾ ਕਰੇ ਜਿਨ ਊਪਰਿ ਤਿਨਾ ਹੁਕਮੇ ਲਏ ਮਿਲਾਏ ॥

(ਸਲੋਕ ਮ: ੪, ੧੪੨੨-੧੯)

ਏ ਮਨ ਮੇਰੇ ਭਰਮੁ ਨ ਕੀਜੈ ॥ ਗੁਰਮੁਖਿ ਸੇਵਾ ਅੰਮ੍ਰਿਤ ਰਸੁ ਪੀਜੈ ॥

(ਗਉੜੀ ਮ: ੩, ੧੬੧-੧੫)

ਗੁਰਮੁਖਿ ਸੇਵਾ ਘਾਲ ਜਿਨਿ ਘਾਲੀ ॥ ਤਿਸੁ ਘੜੀਐ ਸਬਦੁ ਸਚੀ ਟਕਸਾਲੀ ॥

(ਭੈਰਉ ਮ: ੪, ੧੧੩੪-੧੩)

ਮਟਕਿ ਮਟਕਿ ਚਲੁ ਸਖੀ ਸਹੇਲੀ ਮੇਰੇ ਠਾਕੁਰ ਕੇ ਗੁਣ ਸਾਰੇ ॥
ਗੁਰਮੁਖਿ ਸੇਵਾ ਮੇਰੇ ਪ੍ਰਭ ਭਾਈ ਮੈ ਸਤਿਗੁਰ ਅਲਖੁ ਲਖਾਰੇ ॥

(ਨਟ ਮ: ੪, ੯੮੩-੨)

## ੧੦. ਗੁਰਮੁਖ ਦੀ ਸੇਵਾ ਪਰਵਾਨ ਹੈ

ਹਰਿ ਹਰਿ ਨਾਮੁ ਜਪਹੁ ਮੇਰੇ ਭਾਈ ॥ ਗੁਰਮੁਖਿ ਸੇਵਾ ਹਰਿ ਘਾਲ ਥਾਇ ਪਾਈ ॥

(ਗਉੜੀ ਮ: ੩, ੧੬੧-੯)

ਦੇਖਾ ਦੇਖੀ ਸਭ ਕਰੇ ਮਨਮੁਖਿ ਬੂਝ ਨ ਪਾਇ ॥
ਜਿਨ ਗੁਰਮੁਖਿ ਹਿਰਦਾ ਸੁਧੁ ਹੈ ਸੇਵ ਪਈ ਤਿਨ ਥਾਇ ॥

(ਸਿਰੀ ਰਾਗੁ ਮ: ੩, ੨੮-੪)

ਹਰਿ ਕੀ ਸੇਵਾ ਸਫਲ ਹੈ ਗੁਰਮੁਖਿ ਪਾਵੈ ਥਾਇ ॥
ਜਿਸੁ ਹਰਿ ਭਾਵੈ ਤਿਸੁ ਗੁਰੁ ਮਿਲੈ ਸੋ ਹਰਿ ਨਾਮੁ ਧਿਆਇ ॥
ਗੁਰ ਸਬਦੀ ਹਰਿ ਪਾਈਐ ਹਰਿ ਪਾਰਿ ਲਘਾਇ ॥
ਮਨ ਹਠਿ ਕਿਨੈ ਨ ਪਾਇਓ ਪੁਛਹੁ ਵੇਦਾ ਜਾਇ ॥
ਨਾਨਕ ਹਰਿ ਕੀ ਸੇਵਾ ਸੋ ਕਰੇ ਜਿਸੁ ਲਏ ਹਰਿ ਲਾਇ ॥

(ਸਿਰੀ ਰਾਗ ਵਾਰ ਮ: ੩, ੮੬-੧੩)

## ੧੧. ਗੁਰੂ ਦੀ ਸੇਵਾ ਹਰੀ ਨੂੰ ਭਾਂਵਦੀ ਹੈ ਅਤੇ ਦਰਗਾਹ ਵਿਚ ਪਹੁੰਚਾਂਦੀ ਹੈ

ਗੁਰ ਸੇਵਾ ਆਪਿ ਹਰਿ ਭਾਵੈ ॥
ਕ੍ਰਿਸਨੁ ਬਲਭਦ੍ਰੁ ਗੁਰ ਪਗ ਲਗਿ ਧਿਆਵੈ ॥ (ਗਉੜੀ ਮ: ੪, ੧੬੫-੬)

ਸਤਿਗੁਰੁ ਪੂਜਉ ਸਦਾ ਸਦਾ ਮਨਾਵਉ ॥ ਐਸੀ ਸੇਵ ਦਰਗਹ ਸੁਖੁ ਪਾਵਉ ॥
(ਭੈਰਉ ਕਬੀਰ, ੧੧੫੮-੧੭)

ਜੋ ਗੁਰ ਕਉ ਜਨੁ ਪੂਜੇ ਸੇਵੇ ਸੋ ਜਨੁ ਮੇਰੇ ਹਰਿ ਪ੍ਰਭ ਭਾਵੈ ॥
ਹਰਿ ਕੀ ਸੇਵਾ ਸਤਿਗੁਰੁ ਪੂਜਹੁ ਕਰਿ ਕਿਰਪਾ ਆਪਿ ਤਰਾਵੈ ॥
(ਮਲਾਰ ਮ: ੪, ੧੨੬੪-੨)

ਸੇਵਾ ਸਾ ਤਿਸੁ ਭਾਵਸੀ ਸੰਤਾ ਕੀ ਹੋਇ ਛਾਰੁ ॥
ਦੀਨਾ ਨਾਥ ਦੈਆਲ ਦੇਵ ਪਤਿਤ ਉਧਾਰਣਹਾਰੁ ॥ (ਮਾਝ ਮ: ੫, ੧੩੭-੨)

## ੧੨. ਗੁਰੂ ਦੀ ਸੇਵਾ ਚਾਰੇ ਜੁਗਾਂ ਵਿਚ ਹੁੰਦੀ ਹੈ

ਗੁਰ ਸੇਵਾ ਜੁਗ ਚਾਰੇ ਹੋਈ ॥ ਪੂਰਾ ਜਨੁ ਕਾਰ ਕਮਾਵੈ ਕੋਈ ॥
(ਗਉੜੀ ਮ: ੩, ੧੬੧-੧੪)

## ੧੩. ਹਰੀ ਤੇ ਗੁਰੂ ਦੀ ਸੇਵਾ ਓਹ ਕਰਦਾ ਹੈ ਜਿਸਨੂੰ ਓਹ ਆਪ ਕਰਾਏ

ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ ਜਿਸੁ ਤੂੰ ਆਪਿ ਕਰਾਇਹਿ ॥
ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ ॥
(ਸੂਹੀ ਮ: ੫, ੭੪੯-੮)

ਤੇਰੀ ਸੇਵਾ ਸੋ ਕਰੇ ਜਿਸਨੋ ਲੈਹਿ ਤੂ ਲਾਈ ॥
ਬਿਨੁ ਸੇਵਾ ਕਿਨੈ ਨ ਪਾਇਆ ਦੂਜੈ ਭਰਮਿ ਖੁਆਈ ॥ (ਮਾਰੂ ਮ:੧, ੧੦੧੧-੧੪)
ਤੇਰੀ ਸੇਵਾ ਤੁਝਤੇ ਹੋਵੈ ਅਉਰੁ ਨ ਦੂਜਾ ਕਰਤਾ ॥
ਭਗਤੁ ਤੇਰਾ ਸੋਈ ਤੁਧੁ ਭਾਵੈ ਜਿਸ ਨੋ ਤੂ ਰੰਗੁ ਧਰਤਾ ॥ (ਬਸੰਤੁਮ:੫,੧੧੮੫-੧੯)
ਸਾਹਿਬ ਭਾਵੈ ਸੇਵਕੁ ਸੇਵਾ ਕਰੈ ॥ ਜੀਵਤੁ ਮਰੈ ਸਭਿ ਕੁਲ ਉਧਰੈ ॥
(ਬਸੰਤੁ ਮ: ੩, ੧੧੭੦-੧੫)

ਕਰਿ ਕਿਰਪਾ ਅਪਨੀ ਸੇਵਾ ਲਾਏ ॥ ਸਾਧੂ ਸੰਗਿ ਸਰਬ ਸੁਖ ਪਾਏ ॥
(ਭੈਰਉ ਮ: ੫, ੧੧੪੮-੩)

ਕਰਨ ਕਰਾਵਨ ਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥
ਕਰਿ ਕਿਰਪਾ ਅਪਨੀ ਸੇਵਾ ਲਾਇ ॥ ਨਾਨਕ ਦਾਸ ਤੇਰੀ ਸਰਣਾਇ ॥
(ਭੈਰਉ ਮ: ੫, ੧੧੪੮-੧੮)

ਤਿਨ ਮਤਿ ਊਤਮ ਤਿਨ ਪਤਿ ਊਤਮ ਜਿਨ ਹਿਰਦੈ ਵਸਿਆ ਬਨਵਾਰੀ ॥
ਤਿਨ ਕੀ ਸੇਵਾ ਲਾਇ ਹਰਿ ਸੁਆਮੀ ਤਿਨ ਸਿਮਰਤ ਗਤਿ ਹੋਇ ਹਮਾਰੀ ॥
(ਭੈਰਉ ਮ: ੪, ੧੧੩੫-੧੧)

ਸਤਿਗੁਰ ਕੀ ਸੇਵਾ ਸੋ ਕਰੇ ਜਿਸਨੋ ਆਪਿ ਕਰਾਏ ਸੋਇ ॥
ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਕਰਮਿ ਪਰਾਪਤਿ ਹੋਇ ॥
(ਸਿਰੀ ਰਾਗੁ ਵਾਰ ਮ: ੩, ੮੮-੧੧)

ਗੁਰ ਕੀ ਸੇਵਾ ਸੋ ਕਰੇ ਜਿਸੁ ਆਪਿ ਕਰਾਏ ॥
ਨਾਨਕ ਸਿਰੁ ਦੇ ਛੂਟੀਐ ਦਰਗਹ ਪਤਿ ਪਾਏ ॥ (ਆਸਾ ਮ: ੧, ੪੨੧-੧)

ਸਤਿਗੁਰੁ ਪੂਰਾ ਜੇ ਮਿਲੈ ਪਿਆਰੇ ਸੋ ਜਨੁ ਹੋਤ ਨਿਹਾਲਾ ॥
ਗੁਰ ਕੀ ਸੇਵਾ ਸੋ ਕਰੇ ਪਿਆਰੇ ਜਿਸਨੋ ਹੋਇ ਦਇਆਲਾ ॥
(ਬਿਲਾਵਲੁ ਮ: ੫, ੮੦੨-੧੧)

ਕਰਿ ਕਿਰਪਾ ਸੰਤ ਟਹਲੈ ਲਾਇ ॥ ਨਾਨਕ ਸਾਧੂ ਸੰਗਿ ਸਮਾਇ ॥
(ਭੈਰਉ ਮ: ੫, ੧੧੪੬-੭)

ਸੋ ਬੂਝੈ ਜਿਸੁ ਆਪਿ ਬੁਝਾਏ ॥ ਸਤਿਗੁਰ ਸੇਵਾ ਨਾਮੁ ਦ੍ਰਿੜ੍ਹਾਏ ॥
(ਬਸੰਤੁ ਮ: ੩, ੧੧੭੫-੧੦)

ਇਕਿ ਆਪੇ ਕਾਢਿ ਲਏ ਪ੍ਰਭਿ ਆਪੇ ਗੁਰ ਸੇਵਾ ਪ੍ਰਭਿ ਲਾਇ ॥
ਹਰਿ ਕਾ ਨਾਮੁ ਨਿਧਾਨੋ ਪਾਇਆ ਸੁਖੁ ਵਸਿਆ ਮਨਿ ਆਇ ॥
(ਭੈਰਉ ਮ: ੩, ੧੧੩੦-੯)

ਤਿਸਹਿ ਪਰਾਪਤਿ ਜਿਸੁ ਪ੍ਰਭੁ ਦੇਇ ॥ ਪੂਰੇ ਗੁਰ ਕੀ ਪਾਏ ਸੇਵ ॥
(ਭੈਰਉ ਮ: ੫, ੧੧੪੮-੧੪)

## ੧੪. ਧੁਰੋਂ ਭਾਗ ਹੋਣ ਤਾਂ ਗੁਰੂ ਦੀ ਸੇਵਾ ਵਿਚ ਜੀਵ ਲਗਦਾ ਹੈ

ਗੁਰ ਸੇਵਾ ਤੇ ਨਾਮੇ ਲਾਗਾ ॥ ਤਿਸ ਕਉ ਮਿਲਿਆ ਜਿਸੁ ਮਸਤਕਿ ਭਾਗਾ ॥
(ਗਉੜੀ ਮ: ੫, ੨੩੬-੨)

ਗੁਰ ਜੈਸਾ ਨਾਹੀ ਕੋ ਦੇਵ ॥ ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ ॥
(ਭੈਰਉ ਮ: ੫, ੧੧੪੨-੪)

ਮਸਤਕਿ ਭਾਗੁ ਹੋਵੈ ਧੁਰਿ ਲਿਖਿਆ ਤਾ ਸਤਗੁਰੁ ਸੇਵਾ ਲਾਏ ॥
ਨਾਨਕ ਰਤਨ ਜਵੇਹਰ ਪਾਵੈ ਧਨੁ ਧਨੁ ਗੁਰਮਤਿ ਹਰਿ ਪਾਏ ॥
(ਰਾਮਕਲੀ ਮ: ੪, ੮੮੦-੧੮)

ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ॥
ਤਾਕੀ ਪੂਰਨ ਆਸ ਜਿਨ੍ਹ ਸਾਧ ਸੰਗੁ ਪਾਇਆ ॥
(ਆਸਾ ਮ: ੫, ੪੫੭-੧੩)

ਗੁਰੁ ਸਾਇਰੁ ਸਤਿਗੁਰੁ ਸਚੁ ਸੋਇ ॥ ਪੂਰੈ ਭਾਗਿ ਗੁਰ ਸੇਵਾ ਹੋਇ ॥
(ਆਸਾ ਮ: ੩, ੩੬੩-੧੯)

ਜਿਸਕੈ ਮਸਤਕਿ ਕਰਮੁ ਹੋਇ ਸੋ ਸੇਵਾ ਲਾਗਾ ॥
ਜਿਸੁ ਗੁਰ ਮਿਲਿ ਕਮਲੁ ਪ੍ਰਗਾਸਿਆ ਸੋ ਅਨਦਿਨੁ ਜਾਗਾ ॥
(ਰਾਮਕਲੀ ਵਾਰ ਮ: ੫, ੯੬੪-੧੮)

ਮਾਇਆ ਮੋਹਿ ਵਿਸਾਰਿਆ ਸਚੁ ਮਰਣਾ ਹਰਿ ਨਾਮੁ ॥
ਧੰਧਾ ਕਰਤਿਆ ਜਨਮੁ ਗਇਆ ਅੰਦਰਿ ਦੁਖੁ ਸਹਾਮੁ ॥

ਨਾਨਕ ਸਤਿਗੁਰੁ ਸੇਵਿ ਸੁਖੁ ਪਾਇਆ ਜਿਨ੍ ਪੂਰਬਿ ਲਿਖਿਆ ਕਰਾਮੁ ॥

(ਸਾਰੰਗ ਵਾਰ ਮ: ੩, ੧੨੪੮–੪)

ਗੁਰ ਕੀ ਸੇਵਾ ਸੋ ਜਨੁ ਪਾਏ ॥ ਜਾਕਉ ਕਰਮਿ ਲਿਖਿਆ ਧੁਰਿ ਆਏ ॥

(ਮਲਾਰ ਮ: ੫, ੧੨੭੦–੧੩)

ਜਿਸੁ ਮਸਤਕਿ ਕਰਮੁ ਲਿਖਿਆ ਲਿਲਾਟ ॥ ਸਤਿਗੁਰੁ ਸੇਵੇ ਖੁਲ੍ਹੇ ਕਪਾਟ ॥

(ਭੈਰਉ ਮ: ੫, ੧੧੩੯–੧੪)

(੨) ਉਹ ਵਡਭਾਗੀ ਹੈ, ਜੋ ਗੁਰੂ ਦੀ ਸੇਵਾ ਕਰਦਾ ਹੈ।

ਸਤਿਗੁਰੁ ਸੇਵਨਿ ਸੇ ਵਡਭਾਗੀ ॥ ਸਚੈ ਸਬਦਿ ਜਿਨ੍ਾ ਏਕ ਲਿਵ ਲਾਗੀ ॥

(ਸਾਰੰਗ ਵਾਰ ਮ: ੪, ੧੨੪੬–੬)

ਸੇ ਵਡਭਾਗੀ ਜਿ ਗੁਰਿ ਸੇਵਾ ਲਾਏ ॥ ਅਨਦਿਨੁ ਭਗਤਿ ਸਚੁ ਨਾਮੁ ਦ੍ਰਿੜਾਏ ॥

(ਆਸਾ ਮ: ੩, ੪੨੩–੧੬)

ਮਹਾ ਮੁਗਧ ਤੇ ਕੀਆ ਗਿਆਨੀ ॥ ਗੁਰ ਪੂਰੇ ਕੀ ਅਕਥ ਕਹਾਨੀ ॥
ਪਾਰਬ੍ਰਹਮ ਨਾਨਕ ਗੁਰ ਦੇਵ ॥ ਵਡੈ ਭਾਗਿ ਪਾਈਐ ਹਰਿ ਸੇਵ ॥

(ਪ੍ਰਭਾਤੀ ਮ: ੫, ੧੩੩੮–੧੩)

## ੧੫. ਜੋ ਗੁਰੂ ਦੀ ਸੇਵਾ ਕਰਦਾ ਹੈ, ਹਰਿ ਉਸੇ ਨੂੰ ਆਪਣੇ ਘਰ ਦੇ ਕੰਮ ਤੇ ਲਾਂਦਾ ਹੈ

ਨਿਤ ਦਿਨਸੁ ਰਾਤਿ ਲਾਲਚੁ ਕਰੇ ਭਰਮੈ ਭਰਮਾਇਆ ॥
ਵੇਗਾਰਿ ਫਿਰੈ ਵੇਗਾਰੀਆ ਸਿਰਿ ਭਾਰੁ ਉਠਾਇਆ ॥
ਜੋ ਗੁਰ ਕੀ ਜਨੁ ਸੇਵਾ ਕਰੇ ਸੋ ਘਰ ਕੈ ਕੰਮਿ ਹਰਿ ਲਾਇਆ ॥

(ਗਉੜੀ ਮ: ੪, ੧੬੬–੧੪)

## ੧੬. ਗੁਰੂ ਤੋਂ ਪੁਛ ਕੇ ਸੇਵਾ ਕਰੇ, ਤਾਂ ਸੱਚ ਅੰਦਰ ਵਸਦਾ ਹੈ

ਸਚਾ ਸਾਹਿਬੁ ਏਕੁ ਹੈ ਮਤੁ ਮਨ ਭਰਮਿ ਭੁਲਾਹਿ ॥
ਗੁਰ ਪੂਛਿ ਸੇਵਾ ਕਰਹਿ ਸਚੁ ਨਿਰਮਲੁ ਮੰਨਿ ਵਸਾਹਿ ॥ (ਆਸਾ ਮ:੩,੪੨੮-੫)

ਕਿਸੁ ਹਉ ਸੇਵੀ ਕਿਆ ਜਪੁ ਕਰੀ ਸਤਗੁਰ ਪੂਛਉ ਜਾਇ ॥
ਸਤਗੁਰ ਕਾ ਭਾਣਾ ਮੰਨਿ ਲਈ ਵਿਚਹੁ ਆਪੁ ਗਵਾਇ ॥

(ਸਿਰੀ ਰਾਗੁ ਮ: ੩, ੩੪–੧੪)

ਮੇਰੈ ਮਨਿ ਮਿਸਟ ਲਗੇ ਪ੍ਰਿਅ ਬੋਲਾ ॥
ਗੁਰਿ ਬਾਹ ਪਕਰਿ ਪ੍ਰਭ ਸੇਵਾ ਲਾਏ ਸਦ ਦਇਆਲੁ ਹਰਿ ਢੋਲਾ ॥

(ਸਾਰੰਗ ਮ: ੫, ੧੨੧੧–੧੨)

## ੧੭. ਹਰਿ ਗੁਰ ਦੀ ਸੇਵਾ ਕਰੋ ਤਾਂ ਜੋ ਫਿਰ ਤੁਸਾਡੇ ਤੋਂ ਕੋਈ ਲੇਖਾ ਨਾ ਮੰਗੇ

ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ ਹੋਈ ॥
ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ ਫਿਰਿ ਲੇਖਾ ਮੰਗੈ ਨ ਕੋਈ ॥
(ਗਉੜੀ ਵਾਰ ਮ: ੪, ੩੦੬-੧੪)

## ੧੮. ਗੁਰੂ ਦੀ ਸੇਵਾ ਕਰੋ, ਕਿਉਂ ਜੋ ਜਿਸਦੀ ਸੇਵਾ ਕਰੋਗੇ ਉਸਦਾ ਰੂਪ ਬਣੋਗੇ

ਗੁਰ ਕੀ ਸੇਵਾ ਚਾਕਰੀ ਭੈ ਰਚਿ ਕਾਰ ਕਮਾਇ ॥
ਜੇਹਾ ਸੇਵੈ ਤੇਹੋ ਹੋਵੈ ਜੇ ਚਲੈ ਤਿਸੈ ਰਜਾਇ ॥ (ਬਿਹਾਗੜਾ ਵਾਰ ਮ: ੩,੫੪੯-੧੧)
ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥
ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ ॥ (ਆਸਾ ਵਾਰ ਮ: ੨, ੪੭੫-੧)

## ੧੯. ਜੋ ਆਪਾ ਮਾਰ ਕੇ ਗੁਰੂ ਦੀ ਸੇਵਾ ਕਰਦਾ ਹੈ ਤੇ ਓਸਦੀ ਰਜ਼ਾ ਵਿਚ ਰਹਿੰਦਾ ਹੈ, ਅਸਲੀ ਸੇਵਕ ਓਹੀ ਹੈ

ਸੋ ਜਨੁ ਐਸਾ ਮੈ ਮਨਿ ਭਾਵੈ ॥
ਆਪੁ ਮਾਰਿ ਅਪਰੰਪਰਿ ਰਾਤਾ ਗੁਰ ਕੀ ਕਾਰ ਕਮਾਵੈ ॥ (ਭੈਰਉਮ: ੧, ੧੧੨੯-੧੯)
ਸੋ ਸੇਵਕੁ ਹਰਿ ਆਖੀਐ ਜੋ ਹਰਿ ਰਾਖੈ ਉਰਿ ਧਾਰਿ ॥
ਮਨੁ ਤਨੁ ਸਉਪੇ ਆਗੈ ਧਰੇ ਹਉਮੈ ਵਿਚਹੁ ਮਾਰਿ ॥ (ਸਿਰੀਰਾਗੁ ਮ: ੩, ੨੮-੧੮)
ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥
ਨਾਨਕ ਜਿਸਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ ॥
(ਆਸਾ ਵਾਰ ਮ: ੨, ੪੭੪-੯)

ਸੋਈ ਸੇਵਕੁ ਜੋ ਸਤਿਗੁਰ ਸੇਵੇ ਚਾਲੈ ਸਤਿਗੁਰ ਭਾਇ ॥
ਸਾਚਾ ਸਬਦੁ ਸਿਫਤਿ ਹੈ ਸਾਚੀ ਸਾਚਾ ਮੰਨਿ ਵਸਾਏ ॥ (ਸੂਹੀ ਮ: ੩, ੭੫੩-੧੨)
ਸਤਿਗੁਰੁ ਪਿਆਰਾ ਨ ਲਗਈ ਮਨ ਹਠਿ ਆਵੈ ਜਾਇ ॥
ਜੇ ਇਕ ਵਿਖ ਅਗਾਹਾ ਭਰੇ ਤਾਂ ਦਸ ਵਿਖਾਂ ਪਿਛਾਹਾ ਜਾਇ ॥
ਸਤਿਗੁਰ ਕੀ ਸੇਵਾ ਚਾਕਰੀ ਜੇ ਚਲਹਿ ਸਤਿਗੁਰ ਭਾਇ ॥
ਆਪੁ ਗਵਾਇ ਸਤਿਗੁਰੂ ਨੋ ਮਿਲੈ ਸਹਜੇ ਰਹੈ ਸਮਾਇ ॥
ਨਾਨਕ ਤਿਨਾ ਨਾਮੁ ਨ ਵੀਸਰੈ ਸਚੇ ਮੇਲਿ ਮਿਲਾਇ ॥
(ਸਾਰੰਗ ਵਾਰ ਮ: ੪, ੧੨੪੬-੯)

ਨੀਚ ਤੇ ਨੀਚੁ ਅਤਿ ਨੀਚੁ ਹੋਇ ਕਰਿ ਬਿਨਉ ਬੁਲਾਵਉ ॥
ਪਾਵ ਮਲੋਵਾ ਆਪੁ ਤਿਆਗਿ ਸੰਤ ਸੰਗਿ ਸਮਾਵਉ ॥ (ਬਿਲਾਵਲੁ ਮ: ੫,੮੧੨-੪)
ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥ ਗੁਰ ਕੀ ਆਗਿਆ ਮਨ ਮਹਿ ਸਹੈ ॥
ਆਪਸ ਕਉ ਕਰਿ ਕਛੁ ਨ ਜਨਾਵੈ ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥
ਮਨੁ ਬੇਚੈ ਸਤਿਗੁਰ ਕੈ ਪਾਸਿ ॥ ਤਿਸੁ ਸੇਵਕ ਕੇ ਕਾਰਜ ਰਾਸਿ ॥
ਸੇਵਾ ਕਰਤ ਹੋਇ ਨਿਹਕਾਮੀ ॥ ਤਿਸੁ ਕਉ ਹੋਤ ਪਰਾਪਤਿ ਸੁਆਮੀ ॥
ਅਪਨੀ ਕ੍ਰਿਪਾ ਜਿਸੁ ਆਪਿ ਕਰੇਇ ॥ ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ॥
(ਗਉੜੀ ਸੁਖ: ਮ: ੫, ੨੮੬-੧੭)

ਸਤਿਗੁਰ ਕੀ ਸੇਵਾ ਸੋ ਕਰੇ ਜਿਸੁ ਬਿਨਸੈ ਹਉਮੈ ਤਾਪੁ ॥
ਨਾਨਕ ਕਉ ਗੁਰੁ ਭੇਟਿਆ ਬਿਨਸੇ ਸਗਲ ਸੰਤਾਪ ॥ (ਸਿਰੀ ਰਾਗੁ ਮ: ੫,੪੫-੫)
ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥
ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ ॥(ਸਿਰੀ ਰਾਗੁ ਮ:੩,੨੭-੯)

## ੨੦. ਗੁਰੂ ਦੀ ਸੇਵਾ ਸੱਚਾ ਤਪ ਤੇ ਸੱਚਾ ਨ੍ਹਾਵਣ ਹੈ

ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥
ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ ॥ (ਆਸਾ ਮ: ੩, ੪੨੩-੧੩)
ਪੂਜਹੁ ਰਾਮੁ ਏਕੁ ਹੀ ਦੇਵਾ ॥ ਸਾਚਾ ਨਾਵਣੁ ਗੁਰ ਕੀ ਸੇਵਾ ॥
(ਆਸਾ ਕਬੀਰ, ੪੮੪-੧੬)

## ੨੧. ਉਸਦੀ ਸੇਵਾ ਕਰੋ ਜਿਸਨੇ ਜਗਤ ਬਣਾਯਾ ਹੈ

ਜਿਨਿ ਜਗਤੁ ਉਪਾਇਆ ਧੰਧੈ ਲਾਇਆ ਤਿਸੈ ਵਿਟਹੁ ਕੁਰਬਾਣੁ ਜੀਉ ॥
ਤਾਕੀ ਸੇਵ ਕਰੀਜੈ ਲਾਹਾ ਲੀਜੈ ਹਰਿ ਦਰਗਹ ਪਾਈਐ ਮਾਣੁ ਜੀਉ ॥
(ਆਸਾ ਮ: ੧, ੪੩੮-੯)
ਸੋ ਸੇਵਹੁ ਜੋ ਕਲ ਰਹਿਆ ਧਾਰਿ ॥ ਨਾਨਕ ਗੁਰਮੁਖਿ ਨਾਮੁ ਪਿਆਰਿ ॥
(ਭੈਰਉ ਮ: ੩, ੧੧੨੯-੧੯)
ਤਿਸੁ ਤੂ ਸੇਵਿ ਜਿਨਿ ਤੂ ਕੀਆ ॥ ਤਿਸੁ ਅਰਾਧਿ ਜਿਨਿ ਜੀਉ ਦੀਆ ॥
(ਬਸੰਤੁ ਮ: ੫, ੧੧੮੨-੫)

## ੨੨. ਕੇਵਲ ਇਕ ਹਰੀ ਨੂੰ ਸੇਵੋ ਜਿਸਦਾ ਕੋਈ ਮਾਈ ਬਾਪ ਨਹੀਂ ਤੇ ਜੋ ਸਾਰੇ ਪਰਿਪੂਰਣ ਹੈ। ਇੱਕ ਦੀ ਸੇਵਾ ਬਿਨਾਂ ਹੋਰ ਕੋਈ ਹੱਜ ਕਾਬਾ ਤੀਰਥ ਤੇ ਪੂਜਾ ਨਾ ਕਰੋ, ਇੱਕ ਦੀ ਸੇਵਾ ਵਿੱਚ ਸੁਖ ਹੈ

ਹਜ ਕਾਬੈ ਜਾਉ ਨ ਤੀਰਥ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥
(ਭੈਰਉ ਮ: ੫, ੧੧੩੬-੧੨)

ਏਹੁ ਸਰੀਰੁ ਹੈ ਤ੍ਰੈ ਗੁਣ ਧਾਤੁ ॥ ਇਸ ਨੋ ਵਿਆਪੈ ਸੋਗ ਸੰਤਾਪੁ ॥
ਸੋ ਸੇਵਹੁ ਜਿਸੁ ਮਾਈ ਨ ਬਾਪੁ ॥ ਵਿਚਹੁ ਚੂਕੈ ਤਿਸਨਾ ਅਰੁ ਆਪੁ ॥
(ਪ੍ਰਭਾਤੀ ਮ: ੧, ੧੩੪੪–੧੩)

ਕਾਪੜ ਭੋਗ ਰਸ ਅਨਿਕ ਭੁੰਚਾਏ ॥ ਮਾਤ ਪਿਤਾ ਕੁਟੰਬ ਸਗਲ ਬਨਾਏ ॥
ਰਿਜਕੁ ਸਮਾਹੇ ਜਲਿ ਥਲਿ ਮੀਤ ॥ ਸੋ ਹਰਿ ਸੇਵਹੁ ਨੀਤਾ ਨੀਤ ॥
(ਪ੍ਰਭਾਤੀ ਮ: ੫, ੧੩੩੭–੧੬)

ਅਉਰ ਸਭ ਤਿਆਗਿ ਸੇਵਾ ਕਰਿ ਅਚੁਤ ਜੋ ਸਭ ਤੇ ਊਚ ਠਾਕੁਰੁ ਭਗਵਾਨੈ ॥
ਹਰਿ ਸੇਵਾ ਤੇ ਕਾਲੁ ਜੋਹਿ ਨ ਸਾਕੈ ਚਰਨੀ ਆਇ ਪਵੈ ਹਰਿ ਜਾਨੈ ॥
(ਕਲਿਆਨ ਮ: ੪, ੧੩੨੦–੧੬)

ਏਕੋ ਸੇਵਹੁ ਅਵਰੁ ਨ ਕੋਇ ॥ ਜਿਤੁ ਸੇਵਿਐ ਸਦਾ ਸੁਖੁ ਹੋਇ ॥
(ਬਸੰਤੁ ਮ: ੩, ੧੧੭੪–੧੩)

ਜਿਨਿ ਤੂ ਸੇਵਿਆ ਸੁਖੀ ਸੇ ॥ ਸੰਤ ਸਰਣਿ ਨਾਨਕ ਪਰੇ ॥
(ਬਸੰਤੁ ਮ: ੫, ੧੧੯੨–੪)

ਲੋਕ ਕੁਟੰਬ ਤੇ ਟੂਟੀਐ ਪ੍ਰਭ ਕਿਰਤਿ ਕਿਰਤਿ ਕਰੀ ॥
ਗੁਰਿ ਮੋਕਉ ਉਪਦੇਸਿਆ ਨਾਨਕ ਸੇਵਿ ਏਕ ਹਰੀ ॥ (ਸਾਰਗ ਮ: ੫,੧੨੩੦–੧੯)
ਸ੍ਰੀ ਧਰ ਮੋਹਨ ਸਗਲ ਉਪਾਵਨ ਨਿਰੰਕਾਰ ਸੁਖਦਾਤਾ ॥
ਐਸਾ ਪ੍ਰਭੁ ਛੋਡਿ ਕਰਹਿ ਅਨ ਸੇਵਾ ਕਵਨ ਬਿਖਿਆ ਰਸ ਮਾਤਾ ॥
(ਭੈਰਉ ਮ: ੫, ੧੧੩੯–੧੭)

ਮਨ ਮੇਰੇ ਹਰਿ ਹਰਿ ਸੇਵਿ ਨਿਧਾਨੁ ॥
ਗੁਰ ਕਿਰਪਾ ਤੇ ਹਰਿ ਧਨੁ ਪਾਈਐ ਅਨਦਿਨੁ ਲਾਗੈ ਸਹਜਿ ਧਿਆਨੁ ॥
(ਮਲਾਰ ਮ: ੩, ੧੨੭੭–੧੩)

ਜਿਨ ਕੈ ਹਿਰਦੈ ਤੂ ਸੁਆਮੀ ਤੇ ਸੁਖ ਫਲ ਪਾਵਹਿ
ਤੇ ਤਰੇ ਭਵਸਿੰਧੁ ਤੇ ਭਗਤ ਹਰਿ ਜਾਨ ॥
ਤਿਨ ਸੇਵਾ ਹਮ ਲਾਇ ਹਰੇ ਹਮ ਲਾਇ ਹਰੇ
ਜਨ ਨਾਨਕ ਕੇ ਹਰਿ ਤੂ ਤੂ ਤੂ ਤੂ ਤੂ ਭਗਵਾਨ ॥ (ਕਾਨੜਾ ਮ: ੪, ੧੨੯੯–੪)

## ੨੩. ਨਾਮ, ਸੱਚ ਤੇ ਸੱਚੀ ਬਾਣੀ ਨੂੰ ਸੇਵੋ

ਗੁਰਮੁਖਿ ਕਾਰ ਕਰਹੁ ਲਿਵ ਲਾਇ ॥ ਹਰਿ ਨਾਮੁ ਸੇਵਹੁ ਵਿਚਹੁ ਆਪੁ ਗਵਾਇ ॥
(ਬਸੰਤੁ ਮ: ੩, ੧੧੭੪–੭)

ਜਿਨਿ ਸਚੁ ਸੇਵਿਆ ਤਿਨਿ ਰਸੁ ਪਾਇਆ ॥ ਨਾਨਕ ਸਹਜੇ ਨਾਮਿ ਸਮਾਇਆ ॥
(ਬਸੰਤੁ ਮ: ੩, ੧੧੭੪–੧੧)

ਸਾਚਾ ਸੇਵਹੁ ਸਾਚੁ ਪਛਾਣੈ ॥ ਗੁਰ ਕੈ ਸਬਦਿ ਹਰਿ ਦਰਿ ਨੀਸਾਣੈ ॥
(ਬਸੰਤੁ ਮ: ੩, ੧੧੭੫–੨)

ਸਾਚਾ ਸੇਵਹੁ ਸਾਚੀ ਬਾਣੀ ॥ ਨਾਨਕ ਨਾਮੇ ਸਾਚਿ ਸਮਾਣੀ ॥
(ਬਸੰਤੁ ਮ: ੩, ੧੧੭੫–੪)

## ੨੪. ਹਰਿ, ਸਤਿਗੁਰੂ ਤੇ ਨਾਮ ਤੋਂ ਛੁੱਟ ਹੋਰ ਸੇਵਾ ਦੁਹੇਲੀ ਹੈ; ਕੇਵਲ ਸਾਧੂ ਦੀ ਸੇਵਾ ਸੁਹੇਲੀ ਹੈ

ਮਾਨਸ ਸੇਵਾ ਖਰੀ ਦੁਹੇਲੀ ॥ ਸਾਧ ਕੀ ਸੇਵਾ ਸਦਾ ਸੁਹੇਲੀ ॥
(ਬਸੰਤੁ ਮ: ੫, ੧੧੯੨-੮)

ਦੂਜੀ ਸੇਵਾ ਜੀਵਨੁ ਬਿਰਥਾ ॥ ਕਛੂ ਨ ਹੋਈ ਹੈ ਪੂਰਨ ਅਰਥਾ ॥
(ਬਸੰਤ ਮ: ੫, ੧੧੯੨-੭)

ਸੂਖ ਮੰਗਲ ਕਲਿਆਨ ਜਿਸਹਿ ਘਰਿ ਤਿਸਹੀ ਸਰਣੀ ਪਾਈਐ ॥
ਤਿਸਹਿ ਤਿਆਗਿ ਮਾਨੁਖੁ ਜੇ ਸੇਵਹੁ ਤਉ ਲਾਜ ਲੋਨੁ ਹੋਇ ਜਾਈਐ ॥
(ਸਾਰਗ ਮ: ੫, ੧੨੧੪-੫)

ਹੋਰ ਵਿਡਾਣੀ ਚਾਕਰੀ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ॥
ਅੰਮ੍ਰਿਤੁ ਛੋਡਿ ਬਿਖੁ ਲਗੇ ਬਿਖੁ ਖਟਣਾ ਬਿਖੁ ਰਾਸਿ ॥
(ਵਡਹੰਸ ਵਾਰ ਮ: ੩, ੫੮੬-੧੧)

ਅੰਮ੍ਰਿਤੁ ਛੋਡਿ ਬਿਖਿਆ ਲੋਭਾਣੇ ਸੇਵਾ ਕਰਹਿ ਵਿਡਾਣੀ ॥
ਆਪਣਾ ਧਰਮੁ ਗਵਾਵਹਿ ਬੂਝਹਿ ਨਾਹੀ ਅਨਦਿਨੁ ਦੁਖਿ ਵਿਹਾਣੀ ॥
(ਸਿਰੀ ਰਾਗੁ ਮ: ੩, ੩੧-੧)

## ੨੫. ਸੇਵਾ ਲਈ ਕੇਵਲ ਰਾਮ ਤੇ ਸੰਤ ਦੋ ਹੀ ਹਨ

ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ ॥
ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥ (ਸਲੋਕ ਕਬੀਰ, ੧੩੭੩-੬)
ਸੋ ਹਰਿ ਸਦਾ ਸਰੇਵੀਐ ਜਿਸੁ ਕਰਤ ਨ ਲਾਗੈ ਵਾਰ ॥
ਆਡਾਣੇ ਆਕਾਸ ਕਰਿ ਖਿਨ ਮਹਿ ਢਾਹਿ ਉਸਾਰਣਹਾਰ ॥
ਆਪੇ ਜਗਤੁ ਉਪਾਇਕੈ ਕੁਦਰਤਿ ਕਰੇ ਵੀਚਾਰ ॥
ਮਨਮੁਖ ਅਗੈ ਲੇਖਾ ਮੰਗੀਐ ਬਹੁਤੀ ਹੋਵੈ ਮਾਰ ॥
ਗੁਰਮੁਖਿ ਪਤਿ ਸਿਉ ਲੇਖਾ ਨਿਬੜੈ ਬਖਸੇ ਸਿਫਤਿ ਭੰਡਾਰ ॥
ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ ॥
ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ ॥
ਏਨਾ ਜੰਤਾ ਨੋ ਹੋਰ ਸੇਵਾ ਨਹੀ ਸਤਿਗੁਰੁ ਸਿਰਿ ਕਰਤਾਰ ॥
(ਮਲਾਰ ਵਾਰ ਮ: ੩, ੧੨੮੦-੧੯)

ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥
ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥ (ਸਲੋਕ ਕਬੀਰ,੧੩੭੪-੧੬)
ਸੇਵਾ ਕਰਉ ਦਾਸ ਦਾਸਨ ਕੀ ਅਨਿਕ ਭਾਂਤਿ ਤਿਸੁ ਕਰਉ ਨਿਹੋਰਾ ॥
ਤੁਲਾਧਾਰ ਤੋਲੇ ਸੁਖ ਸਗਲੇ ਬਿਨੁ ਹਰਿ ਦਰਸ ਸਭੋ ਹੀ ਥੋਰਾ ॥
(ਗਉੜੀ ਮ: ੫, ੨੦੪-੧੫)

## ੨੬. ਪੱਥਰਾਂ ਦੀਆਂ ਮੂਰਤਾਂ ਦੀ ਸੇਵਾ ਬਿਰਥਾ ਹੈ

ਜੋ ਪਾਥਰ ਕਉ ਕਹਤੇ ਦੇਵ ॥ ਤਾਕੀ ਬਿਰਥਾ ਹੋਵੈ ਸੇਵ ॥
ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥
ਨ ਪਾਥਰੁ ਬੋਲੈ ਨਾ ਕਿਛੁ ਦੇਇ ॥ ਫੋਕਟ ਕਰਮ ਨਿਹਫਲ ਹੈ ਸੇਵ ॥
(ਭੈਰਉ ਕਬੀਰ, ੧੧੬੦–੫)

## ੨੭. ਜੋ ਸਾਧਾਂ ਦੀ ਸੇਵਾ ਕਰਦਾ ਹੈ ਪੁੱਤਰ ਯਾ ਸਿਖ ਉਸਦੇ ਸਭ ਕਾਰਜ ਸੌਰ ਜਾਂਦੇ ਹਨ.

ਗੁਰੁ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ ॥
ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ ਤਿਸੁ ਕਾਰਜ ਸਭਿ ਸਵਾਰੇ ॥
(ਗਉੜੀ ਮ: ੪, ੩੦੭–੧੬)

ਦਰਸਨੁ ਮਾਗਉ ਦੇਹਿ ਪਿਆਰੇ ॥ ਤੁਮਰੀ ਸੇਵਾ ਕਉਨ ਕਉਨ ਨ ਤਾਰੇ ॥
(ਆਸਾ ਮ: ੫, ੩੮੬–੧੬)

## ੨੮. ਜੋ ਸਤਿਗੁਰ ਦੀ ਸੇਵਾ ਕਰੇ ਉਸ ਪੁਰ ਸੰਤ ਜਨ ਕੁਰਬਾਨ ਹਨ

ਸਤਿਗੁਰੁ ਸੇਵਹਿ ਆਪੁ ਗਵਾਇ ॥ ਹਉ ਤਿਨ ਜਨ ਕੇ ਸਦ ਲਾਗਉ ਪਾਇ ॥
(ਮਲਾਰ ਮ: ੩, ੧੨੬੨–੨)

ਸੇ ਭਗਤ ਤੁਧੁ ਭਾਵਦੇ ਸਾਚੈ ਨਾਇ ਪਿਆਰਿਆ ॥
ਸਤਿਗੁਰੁ ਸੇਵਨਿ ਆਪਣਾ ਤਿਨ੍ਾ ਵਿਟਹੁ ਹਉ ਵਾਰਿਆ ॥(ਮਲਾਰਮ:੩,੧੨੮੦–੧੪)

## ੨੯. ਪ੍ਰਾਰਥਨਾ

ਹਮ ਦੀਨ ਮੂਰਖ ਅਵੀਚਾਰੀ ਤੁਮ ਚਿੰਤਾ ਕਰਹੁ ਹਮਾਰੀ ॥
ਹੋਹੁ ਦਇਆਲ ਕਰਿ ਦਾਸੁ ਦਾਸਾ ਕਾ ਸੇਵਾ ਕਰੀ ਤੁਮਾਰੀ ॥
ਏਕੁ ਨਿਧਾਨੁ ਦੇਹਿ ਤੂ ਅਪਣਾ ਅਹਿਨਿਸਿ ਨਾਮੁ ਵਖਾਣੀ ॥(ਮਲਾਰਮ:੩,੧੨੫੭–੧੮)
ਸੇਵਉ ਸਾਧ ਸੰਤ ਚਰਨੇਰੈ ॥ ਬਾਂਛਉ ਧੂਰਿ ਪਵਿਤ੍ਰ ਕਰੇਰੈ ॥
ਅਠਸਠਿ ਮਜਨੁ ਮੈਲੁ ਕਟੇਰੈ ॥ ਸਾਸਿ ਸਾਸਿ ਧਿਆਵਹੁ ਮੁਖੁ ਨਹੀ ਮੋਰੈ ॥
(ਕਾਨੜਾ ਮ: ੫, ੧੩੦੪-੧੭)

ਹਰਿ ਕਰਹੁ ਕ੍ਰਿਪਾ ਜਗਜੀਵਨਾ ਗੁਰੁ ਸਤਿ ਗੁਰੁ ਮੇਲਿ ਦਇਆਲੁ ॥
ਗੁਰ ਸੇਵਾ ਹਰਿ ਹਮ ਭਾਈਆ ਹਰਿ ਹੋਆ ਹਰਿ ਕਿਰਪਾਲੁ ॥
ਸਭ ਆਸਾ ਮਨਸਾ ਵਿਸਰੀ ਮਨਿ ਚੂਕਾ ਆਲ ਜੰਜਾਲੁ ॥
ਗੁਰਿ ਤੁਠੈ ਨਾਮੁ ਦ੍ਰਿੜਾਇਆ ਹਮ ਕੀਏ ਸਬਦਿ ਨਿਹਾਲੁ ॥
ਜਨ ਨਾਨਕਿ ਅਤੁਟੁ ਧਨੁ ਪਾਇਆ ਹਰਿ ਨਾਮਾ ਹਰਿ ਧਨੁ ਮਾਲੁ ॥
(ਕਾਨੜਾ ਵਾਰ ਮ: ੪, ੧੩੧੪–੧੯)

# ਨਿਹਕਰਮਤਾ

## ਕਰਮ ਕੀ ਹੈ

ਨਿਹਕਰਮਤਾ ਦੀ ਹਾਲਤ ਨੂੰ ਸਮਝਣ ਲਈ ਪਹਿਲਾਂ ਇਹ ਜ਼ਰੂਰੀ ਹੈ ਕਿ ਅਸੀਂ ਜਾਣੀਏ, ਪਈ ਕਰਮ ਕਿਸ ਨੂੰ ਆਖਦੇ ਹਨ। ਕਰਮ 'ਕ੍ਰਿ' ਸੰਸਕ੍ਰਿਤ ਧਾਤੂ ਤੋਂ ਬਣਿਆਂ ਹੈ ਜਿਸਦਾ ਅਰਥ ਹੈ ਕਰਨਾ। 'ਕਰਨ' ਦੀ ਕਿਰਿਆ ਪਹਿਲਾਂ ਅੰਦਰ ਹੁੰਦੀ ਹੈ, ਫੇਰ ਬਾਹਰ ਜ਼ਾਹਰ ਹੁੰਦੀ ਹੈ। ਅਸੀਂ ਇਹ ਇਕ ਉਦਾਹਰਣ ਨਾਲ ਸਮਝ ਸਕਦੇ ਹਾਂ। ਇਕ ਇਨਸਾਨ ਦੇ ਅੰਦਰ (ਮਨ ਵਿਚ) ਕਿਸੇ ਨੂੰ ਮਾਰਨ ਦਾ ਖ਼ਿਆਲ ਆਇਆ, ਇਹ ਅੰਦਰਲਾ ਕਰਮ ਹੋ ਗਿਆ। ਉਸਦੇ ਪੂਰਨ ਕਰਨ ਦੇ ਨਮਿਤ ਉਹ ਹੱਥਾਂ ਵਿਚ ਸੋਟਾ ਚੁਕਦਾ ਹੈ ਤੇ ਮਾਰਦਾ ਹੈ, ਇਹ ਬਾਹਰਲੀ ਕਿਰਿਆ ਹੈ। ਪਹਿਲਾਂ ਅੰਤਰ ਵਿਚ ਕਰਮ ਹੁੰਦਾ ਹੈ, ਉਹ ਵਾਯੂ ਮੰਡਲ ਵਿਚ ਵੈਸੀਆਂ ਰੌਂਵਾਂ ਭੇਜਦਾ ਹੈ, ਇਹ ਇਕ ਕਰਮ ਬਣਦਾ ਹੈ ਜਿਸਦਾ ਅਸਰ ਅਵੱਸ਼ ਆਪਣੇ ਜਿਸਮ ਅੰਦਰ ਤੇ ਫੇਰ ਵਾਯੂ ਮੰਡਲ ਅੰਦਰ ਹੁੰਦਾ ਹੈ, ਇਸਦਾ ਅਸਰ ਬੇ ਅਖ਼ਤਿਆਰ ਬਾਹਰ ਜ਼ਾਹਰ ਹੁੰਦਾ ਹੈ । ਅਸੀਂ ਇਹ ਵੇਖਣਾ ਹੈ ਕਿ ਅਸਲੀ ਨਿਹਕਰਮ ਅਥਵਾ ਕਰਮ ਤੋਂ ਰਹਿਤ ਕਿਵੇਂ ਹੋ ਸਕੀਦਾ ਹੈ ਤੇ ਇਸਦਾ ਉਪਾਉ ਮਜ਼ਹਬਾਂ ਨੇ ਕੀ ਦਸਿਆ ਹੈ ਤੇ ਸੰਤਾਂ ਨੇ ਕੀਹ ਪੇਸ਼ ਕੀਤਾ ਹੈ।

ਪ੍ਰਮਾਰਥਕ ਸਿਲਸਿਲੇ ਵਿਚ ਕਰਮ ਦਾ ਖ਼ਿਆਲ ਮੁਢ ਤੋਂ ਹੀ ਹੈ, ਆਦਮੀ ਜਿਸਮ ਰਖਦਾ ਹੈ ਤੇ ਮਨ ਕਰਕੇ ਕਰਮ ਕਰਦਾ ਹੈ। ਜੈਸਾ ਕਿਸੇ ਦਾ ਖ਼ਿਆਲ ਹੋਵੇ ਉਹ ਵੈਸਾ ਕਰਮ ਕਰਦਾ ਹੈ। ਮਹਾਤਮਾ ਐਮਰਸਨ ਲਿਖਦੇ ਹਨ ਕਿ "Thought is the keynote ot all success" ਖ਼ਿਆਲ ਹੀ ਕਾਮਯਾਬੀ ਦੀ ਕੁੰਜੀ ਹੈ। ਇਕ ਆਦਮੀ ਦੇ ਕਰਮ ਕੈਸੇ ਹਨ, ਜੈਸਾ ਉਸਦਾ ਖ਼ਿਆਲ ਹੈ ਜਾਂ ਜੈਸੇ ਸ਼ੁਭ ਅਸ਼ੁਭ ਕਰਮ ਹੋਣ ਵੈਸੇ ਹੀ ਉਸਦੇ ਅੰਦਰ ਸ਼ੁਭ ਅਸ਼ੁਭ ਭਾਵਨਾਂ ਜਾਂ ਖ਼ਿਆਲਾਂ ਦਾ ਹੋਣਾ ਜ਼ਰੂਰੀ ਹੈ। ਇਸੇ ਤਰ੍ਹਾਂ ਇਨਸਾਨ ਚੰਗੇ ਕਰਮਾਂ ਕਰਕੇ ਚੰਗਾ ਤੇ ਬੁਰਿਆਂ ਕਰਕੇ ਬੁਰਾ ਬਣ ਜਾਂਦਾ ਹੈ। ਇਹ ਸਭ ਕੁਛ ਇਛਿਆ ਦੇ ਅਨੁਸਾਰ ਹੁੰਦਾ ਹੈ। ਜੈਸੀ ਇਛਾ ਅੰਦਰ ਉਤਪੰਨ ਹੋਵੇ ਵੈਸਾ ਹੀ ਬਾਹਰ ਕਰਮ ਜ਼ਾਹਰ ਹੁੰਦਾ ਹੈ ਤੇ ਕਰਮ ਸਾਡੀ ਜ਼ਿੰਦਗੀ ਨੂੰ ਢਾਲਦੇ ਰਹਿੰਦੇ ਹਨ ਉਸ ਵੇਲੇ ਤਕ, ਜਦ ਤੀਕ ਕਿ ਜੀਵ ਨਿਹਕਰਮਤਾ ਤੇ ਮੁਕਤੀ ਦੀ ਅਵਸਥਾ ਨੂੰ ਨਹੀਂ ਪ੍ਰਾਪਤ ਹੁੰਦਾ।

ਸਾਰਿਆਂ ਮਜ਼ਹਬਾਂ ਨੇ ਨਿਹਕਰਮ ਹੋਣ ਪੁਰ ਜ਼ੋਰ ਦਿਤਾ ਹੈ। ਭਗਵਤ ਗੀਤਾ ਅੰਦਰ ਨਿਹਕਰਮ ਹੋਣ ਦਾ ਖ਼ਾਸ ਉਪਦੇਸ਼ ਮਿਲਦਾ ਹੈ ਕਿ ਇਨਸਾਨ ਦੁਨੀਆਂ ਦੀਆਂ ਖ਼ਾਹਿਸ਼ਾਂ ਤੇ ਕਰਮਾਂ ਦਾ ਤਿਆਗ ਕਰਕੇ ਪ੍ਰਮਾਤਮਾ ਦੀ ਸ਼ਰਨ ਲਵੇ।ਸਾਂਖ ਤੇ ਬੁਧ ਮਤ ਦੇ ਸੰਪ੍ਰਦਾਇ ਇਸ ਅਸੂਲ ਵਿਚ ਯਕੀਨ ਰਖਦੇਹਨ ਕਿ ਪੂਰਨਹੋਣ ਲਈ ਸਾਰਿਆਂਕਰਮਾਂਦਾ ਤੇ ਦੁਨਿਆਵੀ ਕਿਰਿਆ ਦਾਤਿਆਗ ਜ਼ਰੂਰੀ ਹੈ ਤੇ ਸਭ ਨੂੰ ਕਰਮਾਂ ਦੇ ਤਿਆਗ ਦਾ ਉਪਦੇਸ਼ ਹੈ। ਗੀਤਾ ਦੇ ਛੇਵੇਂ ਅਧਿਆਇ ਦੇ ੨੯ ਸਲੋਕ ਵਿਚ ਜ਼ਿੰਦਗੀ ਦਾ ਆਦਰਸ਼ ਇਹ ਦਸਿਆ ਹੈ ਕਿ ਸਿਖ ਮਨ ਨੂੰ ਯੋਗ ਵਿਚ ਜੋੜ ਕੇ ਤੇ ਸਾਰਿਆਂ ਵੱਲ ਸਮਤਾ ਦਾ ਭਾਵ ਰਖਦਾ ਹੋਇਆ ਆਪਣੇ ਆਪ ਨੂੰ ਸਭਨਾਂ ਦੇ ਅੰਦਰ ਤੇ ਸਾਰਿਆਂ ਨੂੰ ਆਪਣੇ ਅੰਦਰ ਦੇਖੇ। ਪਰ ਫੇਰ ਵੀ ਅਰਜਨ ਨੂੰ ਕਰਮ ਕਰਨ ਦਾ ਬਾਰੰਬਾਰ ਉਪਦੇਸ਼ ਦਿਤਾ ਹੈ ਤੇ ੧੪ ਅਧਿਆਇ ਦੇ ਪ੯ ਸਲੋਕ ਵਿਚ ਦਸਿਆ ਹੈ "ਤੂੰ ਹਉਮੈ ਕਰਕੇ ਇਹ ਸਮਝਦਾ ਹੈਂ ਕਿ ਤੂੰ ਨਹੀਂ ਲੜਦਾ,ਇਹ ਖ਼ਿਆਲ ਫ਼ਜ਼ੂਲ ਹੈ,ਤੇਰਾ ਸੁਭਾਵ ਹੀ ਤੈਨੂੰ ਮਜ਼ਬੂਰ ਕਰੇਗਾ ਹੇ ਕੁੰਤੀ ਪੁਤਰ! ਤੂੰ ਆਪਣੇ ਸੁਭਾਵਕ ਕਰਮ ਤੋਂ ਬੱਧਾ ਹੋਇਆ,ਜੋ ਹੁਣ ਤੂੰ ਧੋਖੇ ਕਰਕੇ ਨਹੀਂ ਕਰਨਾ ਚਾਹੁੰਦਾ, ਬੇ ਅਖ਼ਤਿਆਰ ਕਰਮ ਕਰੇਂਗਾ॥"

ਕਰਮ ਯੋਗ ਦੇ ਅਸੂਲ ਨੂੰ ਸਮਝਣਾ ਕਠਨ ਹੈ। ਦੁਨੀਆਂ ਵਿਚ ਦੋਹਾਂ ਪੱਖਾਂ ਦੇ ਲੋਕ ਮਿਲਦੇ ਹਨ। ਇਕ ਤਾਂ ਇਹ ਸਮਝਦੇ ਹਨ ਕਿ ਕਰਮ ਸਕਾਮ ਹੀ ਹੋ ਸਕਦੇ ਹਨ ਜਾਂ ਬਿਲਕੁਲ ਕੋਈ ਕਰਮ ਨਾ ਕੀਤਾ ਜਾਵੇ,ਕਿਉਂਕਿ ਉਹਨਾਂ ਦਾ ਖ਼ਿਆਲ ਹੈ ਕਿ ਜਦ ਕੋਈ ਕਰਮ ਕੀਤਾ ਜਾਏ ਤਾਂ ਉਸਦੇ ਫਲ ਦਾ ਅੰਦਰੋਂ ਤਿਆਗ ਹੋਣਾ ਅਸੰਭਵ ਹੈ। ਇਸ ਲਈ ਪੂਰਨ ਅਵਸਥਾ ਦੀ ਪ੍ਰਾਪਤੀ ਲਈ ਇਹ ਜ਼ਰੂਰੀ ਹੈ ਕਿ ਬਿਲਕੁਲ ਕਰਮਾਂ ਦਾ ਤਿਆਗ ਕਰਕੇ ਸੰਨਿਆਸੀ ਬਣ ਜਾਏ। ਪਰ ਗੀਤਾ ਵਿਚ ਦਸਿਆ ਹੈ ਕਿ ਬਾਹਰਲੇ ਕਰਮਾਂ ਦਾ ਤਿਆਗ ਫ਼ਜ਼ੂਲ ਹੈ ਜਦ ਤੀਕ ਅੰਦਰੋਂ ਖ਼ਾਹਸ਼ਾਂ ਦਾ ਤਿਆਗ ਨਾ ਹੋਵੇ। ਸਚਾ ਸੰਨਿਆਸੀ ਉਹ ਹੈ ਜਿਸ ਦੀਆਂ ਆਸਾ ਤੇ ਮਨਸਾ ਸਭ ਸੁੰਨ ਹੋ ਗਈਆਂ ਹੋਣ।ਜਦ ਤੀਕ ਇਹ ਅਵਸਥਾ ਨਹੀਂ ਆਂਵਦੀ ਇਨਸਾਨ ਲਈ ਜ਼ਰੂਰੀ ਹੈ ਕਿ ਕਰਮ ਕਰੇ, ਪਰ ਈਸ਼੍ਵਰ ਪਰਾਇਣ ਹੋਕੇ,ਉਹਨਾਂ ਦਾ ਫਲ ਉਸਦੇ ਅਰਪਣ ਕਰਦਾ ਰਹੇ,ਤਾਂ ਜੋ ਕਰਮਾਂ ਦੇ ਬੰਧਨ ਦਾ ਭਾਗੀ ਨਾ ਬਣੇ,ਪਰ ਨਾਲ ਹੀ ਨਾਲ ਯੋਗ ਦੀਆਂ ਕ੍ਰਿਆ ਦਾ ਸਾਧਨ ਕਰਦਾ ਰਹੇ ਤੇ ਜਦ ਉਹ ਅਵਸਥਾ ਪ੍ਰਾਪਤ ਹੋ ਗਈ ਉਸਦੇ ਸਭ ਕਰਮ ਆਪਣੇ ਆਪ ਹੀ ਨਾਸ ਹੋ ਜਾਂਦੇ ਹਨ।

ਜੇਕਰ ਬਿਲਕੁਲ ਹੀ ਤਿਆਗ ਕਰਨਾ ਠੀਕ ਸਮਝਿਆ ਜਾਏ ਤਾਂ ਬਹੁਤ ਘਟ ਲੋਕ ਐਸੇ ਮਿਲਣਗੇ ਜੋ ਸਾਰਿਆਂ ਕਰਮਾਂ ਨੂੰ ਤਿਆਗ ਕੇ ਕੇਵਲ ਗਿਆਨ ਧਿਆਨ ਵਿਚ ਲਗੇ ਰਹਿਣ,ਅਜੇਹੀਆਂ ਹਸਤੀਆਂ ਬਹੁਤ ਵਿਰਲੀਆਂ ਹੋਣਗੀਆਂ

ਜੋ ਇਸ ਤਰ੍ਹਾਂ ਕਰ ਸਕਦੀਆਂ ਹਨ,ਉਹ ਮੁਬਾਰਕ ਹਨ ਪਰ ਇਸ ਵੇਲੇ ਵਿਚਾਰ ਇਸ ਗਲ ਦੀ ਹੈ ਕਿ ਉਹ ਬਹੁਤ ਸਾਰੀ ਮਨੁਖ ਮੰਡਲੀ ਜੋ ਇਸ ਤਰ੍ਹਾਂ ਕਰਨ ਜੋਗੀ ਨਹੀਂ,ਜਾਂ ਜੋ ਅਜੇਹਾ ਹੋਣਾ ਅਸੰਭਵ ਸਮਝਦੀ ਹੈ ਉਹਨੂੰ ਉਪਰ ਦਸੇ ਕਰਮ ਦਾ ਉਪਦੇਸ਼ ਹੈ,ਪਰ ਕਰਮਾਂ ਦੇ ਬੰਧਨ ਤੋਂ ਅਜ਼ਾਦ ਹੋਣ ਲਈ ਯੋਗ ਤੇ ਭਗਤੀ ਦਾ ਸਾਧਨ ਜ਼ਰੂਰੀ ਹੈ।

ਵਾਸਤਵ ਵਿਚ ਹਉਮੈ ਸਹਿਤ ਅਛੇ ਜਾਂ ਬੁਰੇ ਦੋਹਾਂ ਤਰ੍ਹਾਂ ਦੇ ਕਰਮ ਹੀ ਜੀਵ ਨੂੰ ਬੰਨ੍ਹਣ ਲਈ ਇਕੋ ਜੇਹੇ ਹਨ । ਗੀਤਾ ਅੰਦਰ ਸ੍ਰੀ ਕ੍ਰਿਸ਼ਨ ਜੀ ਵੀ ਫ਼ਰਮਾਂਦੇ ਹਨ ਕਿ ਨੇਕ ਤੇ ਬਦ ਕਰਮ ਜੀਵ ਦੇ ਬੰਧਨ ਲਈ ਇਕੋ ਜੇਹੇ ਹਨ, ਜੈਸੇ ਲੋਹੇ ਦੀ ਬੇੜੀ ਹੋਵੇ ਜਾਂ ਸੋਨੇ ਦੀ, ਬੰਨ੍ਹਣ ਲਈ ਇਕੋ ਜੇਹੀਆਂ ਹਨ। ਉਹਨਾਂ ਦਾ ਫਲ ਨਰਕ ਜਾਂ ਸੁਰਗ ਦੇ ਹੇਰ ਫੇਰ ਤੇ ਜਨਮ ਮਰਨ ਦੇ ਗੇੜ ਵਿਚ ਫਿਰਨਾ ਹੈ। ਜੀਵ ਜਦ ਤੀਕ ਆਪਣੇ ਆਪ ਨੂੰ ਕਰਤਾ ਸਮਝਦਾ ਹੈ,ਤਦ ਤੀਕ ਕਰਮਾਂ ਦਾ ਬੰਧਨ ਉਸਦੇ ਸਿਰ ਪੁਰ ਹੈ।

"ਜਬ ਇਹ ਜਾਨੈ ਮੈ ਕਿਛੁ ਕਰਤਾ ॥ ਤਬ ਲਗੁ ਗਰਭ ਜੋਨਿ ਮਹਿ ਫਿਰਤਾ ॥"

(ਗਉੜੀ ਮ: ੫, ੨੭੮–੧੭)

ਜਿਸਦੇ ਅੰਦਰ ਕਰਤਾ ਹੋਣ ਦਾ ਖ਼ਿਆਲ ਨਾ ਰਹੇ, ਉਹ ਕਰਮ ਦੇ ਬੰਧਨ ਤੋਂ ਆਜ਼ਾਦ ਹੈ। ਗੀਤਾ ਦੇ ਅਠਾਰਵੇਂ ਧਿਆਇ ਦੇ ੧੭ ਸਲੋਕ ਵਿਚ ਆਇਆ ਹੈ 'ਹੇ ਅਰਜਨ ! ਜਿਸ ਮਨੁਖ ਦੇ ਮਨ ਵਿਚ ਇਹ ਭਾਵ ਨਹੀਂ ਕਿ ਮੈਂ ਕਰਤਾ ਹਾਂ ਤੇ ਜਿਸਦੀ ਬੁਧੀ ਸੰਸਾਰਿਕ ਪਦਾਰਥਾਂ ਤੇ ਕਰਮਾਂ ਵਿਚ ਲਿਪਤ ਨਹੀਂ ਹੁੰਦੀ, ਅਜੇਹਾ ਪੁਰਖ ਸਭ ਲੋਕਾਂ ਨੂੰ ਮਾਰ ਕੇ ਵੀ ਵਾਸਤਵ ਵਿਚ ਨਾ ਤੇ ਮਾਰਦਾ ਹੈ ਤੇ ਨਾਹੀ ਉਸ ਕਰਮ ਦਾ ਉਸਨੂੰ ਬੰਧਨ ਹੈ। 'ਮੈਂ ਅਕਰਤਾ ਹਾਂ' ਇਹ ਮੂੰਹੋਂ ਕਹਿ ਲੈਣਾ ਸੁਖੱਲਾ ਹੈ, ਪਰ ਅਜੇਹੀ ਗਤੀ ਨੂੰ ਪਾਣਾ ਡਾਢਾ ਔਖਾ ਹੈ।

ਗੀਤਾ ਦੇ ਦੂਸਰੇ ਤੇ ਤੀਸਰੇ ਧਿਆਇ ਵਿਚ ਕਰਮ ਯੋਗ ਕੀ ਹੈ ਤੇ ਇਨਸਾਨ ਨੂੰ ਕਰਮ ਕਰਨਾ ਕਿਉਂ ਜ਼ਰੂਰੀ ਹੈ, ਖੋਲ੍ਹ ਕੇ ਇਉਂ ਵਰਨਣ ਕੀਤਾ ਹੈ।

**(ਧਿਆਇ ਦੂਜਾ ਸਲੋਕ ੪੮ ਤੋਂ ੫੧)** "ਹੇ ਅਰਜਨ ! ਆਸਕਤੀ (Self interest) **ਛਡਕੇ ਸਫਲਤਾ** ਨਿਹਫਲਤਾ ਨੂੰ ਇਕ ਸਮਾਨ ਜਾਣਦੇ ਹੋਏ ਯੋਗ ਵਿਚ ਥਿਤ (ਕਰਮ ਯੋਗ ਦੁਵਾਰਾ) ਹੋ ਕੇ ਕਰਮ ਕਰ, ਇਹਨੂੰ ਸਮਬੁਧੀ ਜੋਗ ਆਖੀਦਾ ਹੈ" (੪੮)

'ਕਿਉਂ ਜੋ ਸਮਬੁਧੀ ਤੋਂ ਕਰਮ (ਬਾਹਰਲੇ ਕਰਮ) ਦਾ ਨਿਖੇਧ ਹੈ। ਤਾਂਤੇ ਤੂੰ ਸਮਬੁਧੀ ਦਾ ਆਸਰਾ ਲੈ ਅਤੇ ਫਲ ਦੀ ਇਛਾ ਨੂੰ ਤਜ ਦੇ' (੪੯)

'ਜਿਹੜਾ ਪੁਰਖ ਇਸ ਪ੍ਰਕਾਰ ਸਮਬੁਧੀ ਹੋਂਦਾ ਹੈ,ਉਹ ਪਾਪ ਪੁੰਨ ਤੋਂ

ਅਲਿਪਤ ਰਹਿੰਦਾ ਹੈ, ਅਜੇਹਾ ਅਲਿਪਤ ਹੋ ਕੇ ਕਰਮ ਕਰ, ਅਜੇਹੇ ਕਰਮ ਦੀ ਚਤੁਰਾਈ ਨੂੰ ਹੀ ਕਰਮ ਯੋਗ ਕਹਿੰਦੇ ਹਨ" (੫੦)

"ਜੋ ਸਮ ਬੁਧੀ ਜਨ ਕਰਮ ਫਲ ਦਾ ਤਿਆਗ ਕਰਦੇ ਹਨ, ਉਹ ਜਨਮ ਬੰਧਨ ਤੋਂ ਮੁਕਤ ਹੋ ਕੇ ਪਰਮ ਗਤੀ ਨੂੰ ਪਾਂਦੇ ਹਨ" (੫੧)

(ਧਿਆਇ ਤੀਸਰਾ ਸਲੋਕ ੩ ਤੋਂ ੮ ਤੱਕ) ਸਵਾਲ ਅਰਜਨ--"ਹੇ ਭਗਵਨ! ਜੇ ਤੁਹਾਡੀ ਮਤਿ ਏਹੁ ਹੈ, ਜੋ ਕਰਮ ਤੋਂ ਸਮ ਬੁਧੀ ਉਤਮ ਹੈ, ਤਾਂ ਫੇਰ ਮੈਨੂੰ ਕਿਉਂ ਕਰਮਾਂ ਦੇ ਗੇੜ ਵਿਚ ਫਸਾਂਦੇ ਹੋ?" (੩)

ਭਗਵਾਨ ਉੱਤਰ ਦੇਂਦੇ ਹਨ:--"ਕਰਮਾਂ ਦੇ ਆਰੰਭ ਨਾ ਕਰਨ ਥੀਂ ਹੀ ਮਨੁਖ ਨਿਹਕਰਮੀ ਨਹੀਂ ਬਣਦਾ ਅਤੇ ਨਾਹੀ ਕਰਮਾਂ ਦੇ ਸੰਨਿਆਸ (ਤਿਆਗ) ਥੀਂ ਸਿੱਧੀ ਪ੍ਰਾਪਤ ਹੁੰਦੀ ਹੈ" (੪)

'ਕਿਉਂ ਜੋ ਮਨੁਖ ਕੁਝ ਨਾ ਕੁਝ ਕਰਮ ਕੀਤੇ ਬਿਨਾਂ ਖਿਨ ਭਰ ਵੀ ਨਿਚੱਲਾ ਨਹੀਂ ਰਹਿ ਸਕਦਾ, ਪ੍ਰਕ੍ਰਿਤੀ ਦੇ ਗੁਣ ਪਰਤੰਤ੍ਰ ਮਨੁਖ ਨੂੰ ਕਰਮ ਵਿਚ ਲਾਈ ਹੀ ਰਖਦੇ ਹਨ' (੫)

'ਜੋ ਮੂੜ੍ਹ ਪੁਰਖ ਕਰਮ ਇੰਦ੍ਰਿਆਂ ਨੂੰ ਰੋਕ ਕੇ ਤੇ ਮਨ ਥੀਂ ਇੰਦ੍ਰਿਆਂ ਦੇ ਵਿਸ਼ਿਆਂ ਦਾ ਚਿੰਤਨ ਕਰਦਾ ਰਹਿੰਦਾ ਹੈ ਓਹ ਦੰਭੀ ਹੈ' (੬)

'ਪਰੰਤੂ ਇਹਨਾਂ ਸਭਨਾਂ ਤੋਂ ਸ੍ਰੇਸ਼ਟ ਉਹ ਹੈ ਜੋ ਮਨ ਨੂੰ ਇੰਦ੍ਰਿਆਂ ਦੇ ਵਿਸ਼ਿਆਂ ਵਿਚ ਨਾ ਫਸਾਏ ਤੇ ਕੇਵਲ ਕਰਮ ਇੰਦ੍ਰਿਆਂ ਦੁਆਰਾ ਅਨਾਸਕਤ (Dis-interested & dis-engaged) ਬੁੱਧੀ ਨਾਲ ਕਰਮ ਯੋਗ ਦਾ ਪ੍ਰਾਰੰਭ ਕਰਦਾ ਹੈ' (੭)

'(ਆਪਣੇ ਧਰਮ ਅਨੁਸਾਰ) ਨਿਯਤ ਕਰਮਾਂ (Prescribed duties) ਨੂੰ ਬਰਾਬਰ ਨਿਭਾਏ, ਕਿਉਂ ਜੋ ਕਰਮ ਨਾ ਕਰਨ ਥੀਂ ਕਰਮ ਕਰਨਾ ਅਤਿ ਉੱਤਮ ਹੈ ਅਤੇ ਨਾਲੇ ਏਹ ਵੀ ਜਾਣ ਰਖ ਕਿ ਕਰਮ ਬਾਝੋਂ ਸਰੀਰ ਦਾ ਨਿਰਬਾਹ ਵੀ ਕਿਵੇਂ ਹੋ ਸਕਦਾ ਹੈ' (੮)

ਕਰਮ ਮਨ ਇੰਦ੍ਰਿਆਂ ਦਾ ਸੁਭਾਵ ਹੈ, ਜਦ ਤੀਕ ਮਨ ਉਨਮਨ ਨਾ ਹੋਵੇ, ਕਰਮ ਤੋਂ ਰਹਿਤ ਹੋਣਾ ਅਸੰਭਵ ਹੈ। ਮਨ ਚੰਚਲ ਹੈ ਉਸਦਾ ਇਕ ਖਿਨ ਭਰ ਨਿਹਚਲ ਕਰਨਾ ਮੁਸ਼ਕਲ ਹੈ। ਇਸ ਕਰਕੇ ਸਰੀਰਕ ਜਾਂ ਮਾਨਸਕ ਕਰਮ ਤੋਂ ਕੋਈ ਨਹੀਂ ਬਚ ਸਕਦਾ। ਆਪਣੇ ਤੇ ਸਰਬੰਧੀਆਂ ਦੇ ਸਰੀਰ ਦੇ ਨਿਰਬਾਹ ਤੇ ਦੂਜਿਆਂ ਦੀ ਭਲਾਈ ਲਈ ਕਰਮ ਕਰਨਾ ਜ਼ਰੂਰੀ ਹੈ, ਨਹੀਂ ਤਾਂ ਦੂਜਿਆਂ ਪੁਰ ਆਪਣਾ ਭਾਰ ਰਖੇਗਾ। ਇਸ ਕਰਕੇ ਕਰਮ ਕਰਨਾ ਹਰ ਇਕ ਇਨਸਾਨ ਦਾ ਧਰਮ ਹੈ। ਸੰਤਾਂ ਨੇ ਵੀ ਇਸੀ ਕਰਕੇ ਦਸਾਂ ਨੌਹਾਂ ਦੀ ਕਿਰਤ ਨੂੰ ਪਰਵਾਨ

ਕੀਤਾ ਹੈ। ਤਾਂ ਤੇ ਕਰਮ ਕਰਦੇ ਹੋਏ ਨਿਹਕਰਮ ਹੋਣ ਦਾ ਵੱਲ ਜਾਨਣਾ ਜ਼ਰੂਰੀ ਹੈ। ਜਿਸ ਇਨਸਾਨ ਦਾ ਮਨ ਕਾਬੂ ਹੈ ਤੇ ਦੁਨੀਆਂ ਵਿਚ ਵਿਚਰਦੇ ਹੋਏ ਉਸ ਦੇ ਇੰਦਰੇ ਉਸਦੇ ਵਸ ਵਿਚ ਕੰਮ ਕਰਦੇ ਹਨ, ਨਾ ਮੋਹ ਤੇ ਨਾ ਨਫ਼ਰਤ ਦੋਹਾਂ ਤੋਂ ਰਹਿਤ ਹੈ, ਅਜੇਹੇ ਇਨਸਾਨ ਨੂੰ ਨਿਹਕਰਮ ਕਹਿ ਸਕਦੇ ਹਾਂ। ਨਿਹਕਰਮ ਹੋਣ ਲਈ ਗੀਤਾ ਦੇ ਨਾਵੇਂ ਧਿਆਇ ਦੇ ੨੭ ਤੇ ੨੮ ਸਲੋਕਾਂ ਵਿਚ ਆਪਣੇ ਆਪ ਨੂੰ ਪ੍ਰਭੂ ਦੇ ਅਰਪਣ ਕਰਨਾ ਦਸਿਆ ਹੈ, "ਜੋ ਕੁਝ ਤੂੰ ਕਰਦਾ ਹੈਂ, ਜੋ ਕੁਝ ਤੂੰ ਖਾਂਦਾ ਹੈਂ, ਜੋ ਕੁਝ ਤੂੰ ਭੇਟ ਚੜ੍ਹਾਂਦਾ ਹੈਂ, ਜੋ ਕੁਝ ਤੂੰ ਦੇਂਦਾ ਹੈਂ, ਜੋ ਤਪ ਤੂੰ ਕਰਦਾ ਹੈਂ, ਹੇ ਕੁੰਤੀ-ਪੁੱਤਰ! ਤੂੰ ਸਭ ਮੇਰੇ ਅਰਪਣ ਕਰ। ਇਸਤਰ੍ਹਾਂ ਤੂੰ ਕਰਮਾਂ ਦੇ ਬੰਧਨ ਤੇ ਉਹਨਾਂ ਦੇ ਨੇਕ ਜਾਂ ਬਦ ਫਲਾਂ ਤੋਂ ਆਜ਼ਾਦ ਹੋ ਜਾਵੇਂਗਾ ਤਿਆਗ ਦੇ ਮਾਰਗ ਉੱਤੇ ਚਲਦੇ ਹੋਏ ਤੂੰ ਆਜ਼ਾਦ ਹੋ ਜਾਏਂਗਾ ਤੇ ਮੇਰੇ ਪਾਸ ਆਵੇਂਗਾ।"

ਸਭ ਕੁਝ ਈਸ਼੍ਵਰ ਅਰਪਣ ਕਰਨਾ ਭਗਤੀ ਦੇ ਮਾਰਗ ਵਿਚ ਪਹਿਲੀ ਪਉੜੀ ਹੈ। ਸਾਰੇ ਕਰਮਾਂ ਨੂੰ ਪ੍ਰਭੂ ਦੇ ਅਰਪਣ ਕਰਨ ਨਾਲ ਆਪਣੇ ਆਪ ਨੂੰ ਕਰਮਾਂ ਦੇ ਭਾਰ ਤੋਂ ਛੁਡਾਣਾ ਹੈ ਤੇ ਪ੍ਰਭੂ ਦੀ ਲਗਾਤਾਰ ਯਾਦ ਕਰਨ ਦੇ ਲਾਇਕ ਬਨਾਣਾ ਹੈ। ਪਰ ਜਦ ਤੀਕ ਅੰਦਰੋਂ ਕਰਮਾਂ ਦੀ ਜੜ੍ਹ, ਜੋ ਹਉਮੈ ਕਰਕੇ ਹੈ, ਕਟੀਂਦੀ ਨਹੀਂ ਇਹ ਤਿੰਨਾਂ ਗੁਣਾਂ ਦੇ ਅੰਦਰ ਹੀ ਰਹਿੰਦਾ ਹੈ ਤੇ ਨਿਹਕਰਮ ਨਹੀਂ ਹੋ ਸਕਦਾ। ਜੋ ਕਰਮ ਕਰਦੇ ਹੋਏ ਨਿਹਕਰਮ ਰਹੇ ਤੇ ਕਿਸੇ ਕਰਮ ਦੇ ਫਲ ਦੀ ਇਛਿਆ ਨਾ ਕਰੇ, ਉਸ ਇਨਸਾਨ ਦਾ ਧਰਮ ਨਿਰਮਲ ਹੈ—

"ਕਰਮ ਕਰਤ ਹੋਵੈ ਨਿਹਕਰਮ ॥ ਤਿਸੁ ਬੈਸਨੋ ਕਾ ਨਿਰਮਲ ਧਰਮ ॥
ਕਾਹੂ ਫਲ ਕੀ ਇਛਾ ਨਹੀ ਬਾਛੈ ॥ ਕੇਵਲ ਭਗਤਿ ਕੀਰਤਨ ਸੰਗਿ ਰਾਚੈ ॥"

(ਗਉੜੀ ਮ: ੫, ੨੭੪–੭)

ਤੇ ਅਜੇਹੀ ਨਿਹਕਾਮ ਸੇਵਾ ਕਰਨ ਵਾਲੇ ਨੂੰ ਹੀ ਮਾਲਕ ਦੀ ਪ੍ਰਾਪਤੀ ਹੁੰਦੀ ਹੈ:—

"ਸੇਵਾ ਕਰਤ ਹੋਇ ਨਿਹਕਾਮੀ ॥ ਤਿਸੁ ਕਉ ਹੋਤ ਪਰਾਪਤਿ ਸੁਆਮੀ ॥"

(ਗਉੜੀ ਮ: ੫, ੨੮੬–੧੯)

ਇਹ ਨਿਹਕਾਮਤਾ ਕਿਵੇਂ ਪ੍ਰਾਪਤ ਹੁੰਦੀ ਹੈ, ਕਿਵੇਂ ਇਨਸਾਨ ਬੰਧਨ ਤੋਂ ਛੁਟਦਾ ਹੈ, ਕਿਸ ਤਰ੍ਹਾਂ ਆਵਣ ਜਾਣਾ ਜੋ ਕਰਮਾਂ ਦੇ ਅਧੀਨ ਹੈ ਮੁਕ ਸਕਦਾ ਹੈ, ਕਰਮ ਵਿਚ ਨਿਹਕਰਮ ਦੀ ਗਤੀ ਨੂੰ ਕੌਣ ਸਮਝ ਸਕਦਾ ਹੈ? ਇਹਨਾਂ ਸਾਰਿਆਂ ਸਵਾਲਾਂ ਦਾ ਉੱਤਰ ਗੁਰਬਾਣੀ ਇਉਂ ਦੇਂਦੀ ਹੈ ਕਿ ਗੁਰਮੁਖ ਹੋਕੇ (ਵੇਖੋ ਗੁਰਮੁਖ ਪ੍ਰਕਰਣ)

"ਹਉਮੈ ਬਾਧਾ ਗੁਰਮੁਖਿ ਛੂਟਾ ॥ ਗੁਰਮੁਖਿ ਆਵਣੁ ਜਾਵਣੁ ਤੂਟਾ ॥

ਗੁਰਮੁਖਿ ਕਰਮ ਗੁਰਮੁਖਿ ਨਿਹਕਰਮਾ ਗੁਰਮੁਖਿ ਕਰੇ ਸੁ ਸੁਭਾਏ ਜੀਉ ॥"
(ਮਾਝ ਮ: ੫, ੧੩੧-੯)

ਗੁਰੂ ਦੇ ਜੋ ਭਾਣੇ ਵਿਚ ਰਹੇ ਉਹ ਗੁਰਮੁਖ ਹੈ। (ਦੇਖੋ ਗੁਰਮੁਖ ਪ੍ਰਕਰਣ) ਗੁਰੂ ਪਾਸੋਂ ਸ਼ਬਦ ਜਾਂ ਨਾਮ ਦੀ ਦਾਤ ਮਿਲਦੀ ਹੈ ਜਿਸਦੀ ਕਮਾਈ ਕਰਕੇ ਇਨਸਾਨ ਤ੍ਰਿਗੁਣ ਅਤੀਤ ਹੋ ਜਾਂਦਾ ਹੈ, ਹਉਮੈ ਮਰਦੀ ਹੈ ਤੇ ਸੱਚਾ ਨਿਹਕਰਮੀ ਬਣਦਾ ਹੈ।

"ਸੋ ਨਿਹਕਰਮੀ ਜੋ ਸਬਦੁ ਬੀਚਾਰੇ ॥ ਅੰਤਰਿ ਤਤੁ ਗਿਆਨਿ ਹਉਮੈ ਮਾਰੇ ॥
ਨਾਮੁ ਪਦਾਰਥੁ ਨਉ ਨਿਧਿ ਪਾਏ ਤ੍ਰੈ ਗੁਣ ਮੇਟਿ ਸਮਾਵਣਿਆ ॥"
(ਮਾਝ ਮ: ੩, ੧੨੮-੧੪)

"ਪੂਜਾ ਜਾਪ ਤਾਪ ਇਸਨਾਨ ॥ ਸਿਮਰਤ ਨਾਮ ਭਏ ਨਿਹਕਾਮ ॥"
(ਭੈਰਉ ਮ: ੫, ੧੧੩੭-੧੪)

"ਬਰਨ ਸਹਿਤ ਜੋ ਜਾਪੈ ਨਾਮੁ ॥ ਸੋ ਜੋਗੀ ਕੇਵਲ ਨਿਹਕਾਮੁ ॥"
(ਭੈਰਉ ਰਵਿਦਾਸ ਜੀ, ੧੧੬੭-੧੦)

ਗੁਰੂ ਦੀ ਕ੍ਰਿਪਾ ਦੁਵਾਰਾ ਕਰਮਾਂ ਦਾ ਭਾਰ ਲਹਿ ਜਾਂਦਾ ਹੈ। ਕਰਮ ਤਿੰਨ ਪ੍ਰਕਾਰ ਦੇ ਹਨ:-(੧) ਸੰਚਿਤ, (੨) ਪ੍ਰਾਰਬਧ ਤੇ (੩) ਕ੍ਰਿਯਮਾਨ। ਸੰਚਿਤ ਉਹ ਕਰਮ ਹਨ ਜੋ ਅਜੇ ਫਲੀਭੂਤ ਨਹੀਂ ਹੋਏ (੨) ਪ੍ਰਾਰਬਧ ਉਹ ਕਰਮ ਹਨ, ਜੋ ਹੁਣ ਫਲੀਭੂਤ ਹੋ ਰਹੇ ਹਨ ਤੇ ਜਿਨ੍ਹਾਂ ਦੁਵਾਰਾ ਇਹ ਸਰੀਰ ਬਣਿਆਂ ਹੈ ਤੇ ਜੀਵ ਸਭ ਦੁਖ ਸੁਖ ਭੋਗਦਾ ਹੈ ਤੇ (੩) ਕ੍ਰਿਯਮਾਨ ਜੋ ਅੱਜ ਕੱਲ੍ਹ ਅਸੀਂ ਕਰ ਰਹੇ ਹਾਂ। ਕ੍ਰਿਯਮਾਨ ਕਰਮ ਅਸੀਂ ਹਰ ਰੋਜ਼ ਕਰੀ ਜਾਂਦੇ ਹਾਂ, ਆਪਣੇ ਕੀਤੇ ਕਰਮ ਸਾਡੇ ਸੁਖ ਦੁਖ ਦਾ ਤੇ ਊਚ ਨੀਚ ਜੂਨਾਂ ਵਿਚ ਜਾਣ ਦਾ ਕਾਰਨ ਬਣਦੇ ਹਨ, ਜੈਸਾ ਬੀਜ ਅਸੀਂ ਬੀਜਦੇ ਹਾਂ, ਵੈਸਾ ਹੀ ਅਵਸ਼ ਉਗਦਾ ਹੈ,
"ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ" (ਸਲੋਕ ਮ: ੩,੧੪੧੭-੧੭)

ਚੰਗੇ ਕਰਮਾਂ ਕਰਕੇ ਦੇਵਤਾ ਤੇ ਮੰਦੇ ਕਰਕੇ ਅਸੀਂ ਮੰਦੇ ਬਣਦੇ ਹਾਂ ਤੇ ਸਾਨੂੰ ਉਸਦਾ ਫਲ ਅਵਸ਼ ਭੁਗਤਣਾ ਪੈਂਦਾ ਹੈ:-

"ਆਪੇ ਬੀਜਿ ਆਪੇ ਹੀ ਖਾਹੁ ॥" (ਜਪੁਜੀ ਸਾਹਿਬ, ੪-੧੩)

"ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ" (ਸਿਰੀ ਰਾਗੁ ਮ:੫,੭੮-੫)

ਫੇਰ ਲਿਖਿਆ ਹੈ:-

"ਜੇਹਾ ਬੀਜੇ ਸੋ ਲੁਣੈ ਕਰਮਾ ਸੰਦੜਾ ਖੇਤੁ ॥" (ਮਾਝ ਮ: ੫, ੧੩੪-੧੮)

"ਜੇਹਾ ਕੀਤੋਨੁ ਤੇਹਾ ਹੋਆ ਜੇਹੇ ਕਰਮ ਕਮਾਇ ॥" (ਸਿਰੀ ਰਾਗੁ ਮ: ੩, ੩੩-੫)

ਕਰਮ ਛੁਪ ਲੁਕ ਕੇ ਕਰਨ ਕਰਕੇ ਉਹਨਾਂ ਦੇ ਫਲ ਤੋਂ ਛੁਟਕਾਰਾ ਨਹੀਂ ਹੋ ਸਕਦਾ, ਉਨ੍ਹਾਂ ਦਾ ਫਲ ਪ੍ਰਾਰਬਧ ਕਰਕੇ ਅਵਸ਼ ਭੋਗਣਾ ਪੈਂਦਾ ਹੈ:-

"ਅੰਤਰਿ ਬਹਿਕੈ ਕਰਮ ਕਮਾਵੈ ਸੋ ਚਹੁੰ ਕੁੰਡੀ ਜਾਣੀਐ ॥
ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ ॥"
(ਵਾਰ ਮਾਝ ਮ: ੨, ੧੩੯–੧੪)

"ਜੈਸਾ ਬੀਜੇ ਸੋ ਲੁਣੈ ਜੇਹਾ ਪੁਰਬਿ ਕਿਨੈ ਬੋਇਆ ॥" (ਵਾਰ ਗ: ਮ:੪,੩੦੯–੧੩)

ਇਸ ਕਰਕੇ ਚੰਗਾ ਜਾਂ ਮੰਦਾ ਜੋ ਅਸੀਂ ਭੋਗਦੇ ਹਾਂ, ਸਾਡੇ ਆਪਣੇ ਕੀਤੇ ਕਰਮਾਂ ਦਾ ਹੀ ਫਲ ਹੈ, ਉਸ ਵਿਚ ਕਿਸੀ ਦਾ ਦੋਸ਼ ਨਹੀਂ:–

"ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥"
(ਆਸਾ ਮ: ੧, ੪੩੩–੧੪)

"ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ ॥" (ਵਾਰ ਆ: ਮ: ੧,੪੬੮–੧੫)

"ਬੀਜੁ ਬੋਵਸਿ ਭੋਗ ਭੋਗਹਿ ਕੀਆ ਅਪਣਾ ਪਾਵਏ ॥" (ਜੈਤ: ਮ: ੫, ੭੦੫–੮)

ਇਸ ਕਰਕੇ ਸਾਨੂੰ ਕਿਸੇ ਨੂੰ ਦੋਸ਼ ਨਹੀਂ ਦੇਣਾ ਚਾਹੀਦਾ:–

"ਦੋਸੁ ਨ ਦੀਜੈ ਕਾਹੂ ਲੋਗ ॥ ਜੋ ਕਮਾਵਨੁ ਸੋਈ ਭੋਗ ॥
ਆਪਨ ਕਰਮ ਆਪੇ ਹੀ ਬੰਧ ॥ ਆਵਨੁ ਜਾਵਨੁ ਮਾਇਆ ਧੰਧ ॥"
(ਰਾਮਕਲੀ ਮ: ੫. ੮੮੮–੧੧)

ਜੋ ਲੋਗ ਬੁਰੇ ਕਰਮ ਕਰਦੇ ਹਨ, ਉਹ ਚੰਗੇ ਫਲ ਦੀ ਆਸ਼ਾ ਕਿਵੇਂ ਰਖ ਸਕਦੇ ਹਨ। ਇਸ ਤਰ੍ਹਾਂ ਦੀ ਆਸ ਕਰਨੀ ਗ਼ਲਤੀ ਹੈ:–

"ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥
ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ ॥" (ਸਲੋਕ ਫਰੀਦ ਜੀ,੧੩੭੯–੨)

ਇਸ ਕਰਕੇ ਉਹ ਕਰਮ ਕਰਨੇ ਚਾਹੀਦੇ ਹਨ ਜਿਨ੍ਹਾਂ ਕਰਕੇ ਮਾਲਕ ਦੇ ਦਰ ਤੇ ਮੁਖ ਉਜਲਾ ਹੋਵੇ:–

"ਸੋਈ ਕੰਮੁ ਕਮਾਇ ਜਿਤੁ ਮੁਖੁ ਉਜਲਾ ॥" (ਆਸਾ ਮ: ੫, ੩੯੭–੧੪)

ਕ੍ਰਿਯਮਾਨ ਤੇ ਸੰਚਿਤ ਤੇ ਪ੍ਰਾਰਬਧ ਕਰਮ ਬਣਦੇ ਰਹਿੰਦੇ ਹਨ। ਸੰਚਿਤ ਕਰਮ ਸੈਂਕੜੇ ਜਨਮਾਂ ਤੀਕ ਗੁਪਤ ਟਿਕੇ ਰਹਿੰਦੇ ਹਨ।

ਧ੍ਰਿਤਰਾਸ਼ਟਰ ਨੂੰ ਪੁਛਿਆ ਗਿਆ ਕਿ ਉਹ ਕਿਹੜਾ ਕਰਮ ਹੈ, ਜਿਸ ਕਰਕੇ ਉਹ ਅੰਨ੍ਹਾ ਹੋਇਆ ਹੈ? ਉਸ ਨੇ ਦਸਿਆ ਕਿ ਸੌ ਜਨਮ ਤੀਕ ਤਾਂ ਉਸਨੂੰ ਖ਼ਬਰ ਹੈ, ਕੋਈ ਐਸਾ ਕਰਮ ਨਹੀਂ ਕੀਤਾ ਜਿਸ ਕਰਕੇ ਉਸਨੂੰ ਅੰਨ੍ਹਾ ਹੋਣਾ ਚਾਹੀਦਾ ਹੈ–ਭਗਵਾਨ ਕ੍ਰਿਸ਼ਨ ਜੀ ਦੇ ਆਪਣੇ ਯੋਗ, ਬਲ ਦੇ ਬਖ਼ਸ਼ਣਪਰ ਉਹ ਕਹਿਣ ਲਗਾ ਕਿ ਇਕ ਸੌ ਕਿਤਨੇ ਜਨਮ ਵਿਚ ਉਸਦਾ ਇਕ ਖੋਟਾ ਕਰਮ ਸੀ ਜਿਸ ਕਰਕੇ ਉਸਨੂੰ ਹੁਣ ਅੰਨ੍ਹਾ ਹੋਣਾ ਪਿਆ ਹੈ, ਇਹਨਾਂ ਸੈਂਕੜੇ ਅਣਗਿਣਤ ਜਨਮਾਂ ਦੇ ਸੰਚਿਤ ਕਰਮਾਂ ਦਾ ਕੋਈ ਕੀ ਕਰੇ! ਇਹ ਚੱਕਰ ਚਲਦਾ ਰਹਿੰਦਾ ਹੈ ਤੇ ਕਦੀ ਮੁਕਣ ਵਿਚ ਨਹੀਂ ਆਂਵਦਾ।

ਕਰਮਾਂ ਦਾ ਅਥਾਹ ਸਮੁੰਦਰ ਹੈ, ਅਨੇਕਾਂ ਜਨਮਾਂ ਦੇ ਕਰਮਾਂ ਦਾ ਮੇਟਣਾ ਅਸੰਭਵ ਹੈ। ਜਦ ਗੁਰੂ ਮਿਲਦਾ ਹੈ, ਉਹ ਸਾਡੇ ਸਾਰੇ ਕਰਮਾਂ ਦੇ ਹਿਸਾਬ ਨੂੰ ਮੁਕਾਂਦਾ ਹੈ, ਉਹ ਇਸ ਤਰਾਂ ਕਿ ਸਾਡੇ ਕ੍ਰਿਯਮਾਨ ਕਰਮਾਂ ਨੂੰ ਪਵਿਤ੍ਰ ਕਰ ਦੇਂਦਾ ਹੈ ਤੇ ਗੁਰੂ ਪਰਾਇਣ ਹੋਣ ਕਰਕੇ ਤੇ ਨਾਮ ਦੀ ਕਮਾਈ ਕਰਕੇ ਜੀਵ ਨਿਹਕਰਮ ਕਰਮ ਕਰਦਾ ਹੈ ਜੋ ਫਲੀਭੂਤ ਨਹੀਂ ਹੁੰਦੇ ਅਤੇ ਸੰਚਿਤ ਕਰਮ ਗਿਆਨ ਦੀ ਪ੍ਰਾਪਤੀ ਕਰਕੇ ਦਗਧ ਹੋ ਜਾਂਦੇ ਹਨ:--

ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥
(ਭੈਰਉ ਰਵਿਦਾਸ, ੧੧੬੭-੧੩)

ਤੇ ਪ੍ਰਾਰਬਧ ਕਰਮ ਹਥ ਦੇਕੇ ਖ਼ੁਸ਼ੀ ਖ਼ੁਸ਼ੀ ਸੂਲੀ ਦਾ ਕੰਡਾ ਕਰਕੇ ਭੁਗਤਾ ਦਿਤੇ ਜਾਂਦੇ ਹਨ। ਇਸ ਤਰ੍ਹਾਂ ਗੁਰੂ ਸਾਡੇ ਸਾਰੇ ਕਰਮਾਂ ਨੂੰ ਮੇਟ ਦੇਂਦਾ ਹੈ ਤੇ ਉਸਦੀ ਕਿਰਪਾ ਦੁਵਾਰਾ ਸਾਡੇ ਕਰਮਾਂ ਦਾ ਭਾਰ ਲਹਿ ਜਾਂਦਾ ਹੈ ਤੇ ਇਨਸਾਨ ਭਉ ਸਾਗਰ ਤੋਂ ਪਾਰ ਹੋ ਜਾਂਦਾ ਹੈ:--

"ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ ॥
ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ ॥" (ਮਾਰੂ ਮ: ੫,੧੦੦੨-੧੯)

ਅਜੇਹਾ ਇਨਸਾਨ ਦੁਨੀਆਂ ਵਿਚ ਰਹਿੰਦੇ ਹੋਏ ਨਿਰਾਸ ਰਹਿੰਦਾ ਹੈ ਤੇ ਕਰਮ ਕਰਦੇ ਹੋਏ ਨਿਹਕਰਮ ਹੁੰਦਾ ਹੈ।

# ਨਿਹਕਰਮਤਾ

## ੧. ਜੀਵ ਦੇ ਬੰਧਨ ਦਾ ਕਾਰਨ ਹਉਮੈ ਹੈ, ਕੋਈ ਗੁਰਮੁਖਿ ਨਿਹਕਰਮ ਹੋਕੇ ਇਸ ਤੋਂ ਛੁਟਦਾ ਹੈ ਤੇ ਆਵਾਗੌਣ ਮਿਟਾ ਲੈਂਦਾ ਹੈ

ਕਿਨਿ ਬਿਧਿ ਬਾਧਾ ਕਿਨਿ ਬਿਧਿ ਛੂਟਾ ॥ ਕਿਨਿ ਬਿਧਿ ਆਵਣੁ ਜਾਵਣੁ ਤੂਟਾ ॥
ਕਉਣ ਕਰਮ ਕਉਣ ਨਿਹਕਰਮਾ ਕਉਣੁ ਸੁ ਕਹੈ ਕਹਾਏ ਜੀਉ ॥
(ਮਾਝ ਮ: ੫, ੧੩੧-੨)

ਹਉਮੈ ਬਾਧਾ ਗੁਰਮੁਖਿ ਛੂਟਾ ॥ ਗੁਰਮੁਖਿ ਆਵਣੁ ਜਾਵਣੁ ਤੂਟਾ ॥
ਗੁਰਮੁਖਿ ਕਰਮ ਗੁਰਮੁਖਿ ਨਿਹਕਰਮਾ ਗੁਰਮੁਖਿ ਕਰੇ ਸੁ ਸੁਭਾਏ ਜੀਉ ॥
(ਮਾਝ ਮ: ੫, ੧੩੧-੯)

# ੨. ਨਿਹਕਰਮੀ ਕੌਣ ਹੈ?

**(੧) ਜਿਸ ਨੂੰ ਸ਼ਬਦ ਪ੍ਰਾਪਤ ਹੈ, ਤਤ ਦਾ ਗਿਆਨ ਹੈ ਤੇ ਆਪਣੇ ਆਪ ਦਾ ਬੀਚਾਰ ਹੈ, ਤਿੰਨਾਂ ਗੁਣਾਂ ਦੀ ਹਦ ਤੋਂ ਪਾਰ ਪਹੁੰਚ ਚੁਕਾ ਹੈ ਤੇ ਹਉਮੈ ਆਸ਼ਾ ਤ੍ਰਿਸ਼ਨਾ ਭੈ ਭਰਮ ਨੂੰ ਮਾਰ ਚੁਕਾ ਹੈ।**

ਸੋ ਨਿਹਕਰਮੀ ਜੋ ਸਬਦੁ ਬੀਚਾਰੇ ॥ ਅੰਤਰਿ ਤਤੁ ਗਿਆਨਿ ਹਉਮੈ ਮਾਰੇ ॥
ਨਾਮੁ ਪਦਾਰਥੁ ਨਉ ਨਿਧਿ ਪਾਏ ਤ੍ਰੈ ਗੁਣ ਮੇਟਿ ਸਮਾਵਣਿਆ ॥
(ਮਾਝ ਮ: ੩, ੧੨੮-੧੪)

ਹਉਮੈ ਕਰੈ ਨਿਹਕਰਮੀ ਨ ਹੋਵੈ ॥ ਗੁਰ ਪਰਸਾਦੀ ਹਉਮੈ ਖੋਵੈ ॥
ਅੰਤਰਿ ਬਿਬੇਕੁ ਸਦਾ ਆਪੁ ਵੀਚਾਰੇ ਗੁਰ ਸਬਦੀ ਗੁਣ ਗਾਵਣਿਆ ॥
(ਮਾਝ ਮ: ੩, ੧੨੮-੧੬)

ਜਿਨਿ ਪਾਇਆ ਗੁਰਿ ਦੇਖਿ ਦੇਖਾਇਆ ॥ ਆਸਾ ਮਾਹਿ ਨਿਰਾਸੁ ਬੁਝਾਇਆ ॥
(ਗਉੜੀ ਮ: ੧, ੧੫੪-੧੬)

ਅਨਦਿਨੁ ਜਪਹਿ ਹਰਿ ਸਾਰਿੰਗ ਪਾਣੀ ॥
ਨਾਨਕ ਨਾਮਿ ਰਤੇ ਨਿਹਕੇਵਲ ਨਿਰਬਾਣੀ ॥ (ਗਉੜੀ ਮ: ੩, ੧੬੨-੧)

ਪੂਜਾ ਜਾਪ ਤਾਪ ਇਸਨਾਨ ॥ ਸਿਮਰਤ ਨਾਮ ਭਏ ਨਿਹਕਾਮ ॥
(ਭੈਰਉ ਮ: ੫, ੧੧੩੭-੧੪)

ਬਰਨ ਸਹਿਤ ਜੋ ਜਾਪੈ ਨਾਮੁ ॥ ਸੋ ਜੋਗੀ ਕੇਵਲ ਨਿਹਕਾਮੁ ॥
(ਭੈਰਉ ਰਵਿਦਾਸ ਜੀ, ੧੧੬੭-੧੦)

ਲਾਲੁ ਰਤਨੁ ਹਰਿ ਨਾਮੁ ਗੁਰਿ ਸੁਰਤਿ ਬੁਝਾਈਐ ॥
ਸਦਾ ਰਹੈ ਨਿਹਕਾਮੁ ਜੇ ਗੁਰਮਤਿ ਪਾਈਐ ॥ (ਸੂਹੀ ਮ: ੧, ੭੫੨-੧੨)

**(੨) ਜਿਸਨੂੰ ਸਾਧਾਂ ਸੰਤਾਂ ਦੀ ਸੰਗਤ ਹੈ ਜਿਸ ਕਰਕੇ ਕਰਮਾਂ ਦਾ ਭਾਰ ਚੁਕ ਜਾਂਦਾ ਹੈ, ਤੇ ਜੀਵ ਨਿਹਕਰਮ ਤੇ ਨਿਹਕੇਵਲ ਹੋ ਜਾਂਦਾ ਹੈ।**

ਭ੍ਰਮੁ ਭਉ ਕਾਟਿ ਕੀਏ ਨਿਹਕੇਵਲ ਜਬ ਤੇ ਹਉਮੈ ਮਾਰੀ ॥
ਜਨਮ ਮਰਣ ਕੋ ਚੂਕੋ ਸਹਸਾ ਸਾਧ ਸੰਗਤਿ ਦਰਸਾਰੀ ॥ (ਗਉੜੀ ਮ: ੫, ੨੦੭-੩)

ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ ॥
ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ ॥
(ਮਾਲੀ ਗਉੜਾ ਨਾਮਦੇਵ ਜੀ, ੯੮੮-੧੮)

ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ ॥
ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ ॥ (ਮਾਰੂ ਮ: ੫, ੧੦੦੨-੧੮)

**(੩) ਜੋ ਸੱਚ ਸ਼ਬਦ ਦੀ ਪ੍ਰਾਪਤੀ ਕਰਕੇ ਆਸਾ ਵਿਚ ਨਿਰਾਸ ਹੈ, ਜਿਸ ਕਰਕੇ ਜੀਵ ਇਕ ਮਾਲਕ ਨੂੰ ਮਿਲ ਸਕਦਾ ਹੈ।**

ਸਚਾ ਸਬਦੁ ਸਚੁ ਮਨਿ ਘਰ ਹੀ ਮਾਹਿ ਉਦਾਸਾ ॥

ਨਾਨਕ ਸਤਿਗੁਰੁ ਸੇਵਨਿ ਆਪਣਾ ਸੇ ਆਸਾ ਤੇ ਨਿਰਾਸਾ ॥

(ਮਾਝ ਵਾਰ ਮ: ੧, ੧੪੦-੯)

ਜਬ ਆਸਾ ਅੰਦੇਸਾ ਤਬ ਹੀ ਕਿਉ ਕਰਿ ਏਕੁ ਕਹੈ ॥
ਆਸਾ ਭੀਤਰਿ ਰਹੈ ਨਿਰਾਸਾ ਤਉ ਨਾਨਕ ਏਕੁ ਮਿਲੈ ॥ (ਰਾਮ: ਮ: ੧, ੯੭੭-੭)

(੪) ਜੋ ਕਰਮ ਕਰਦਾ ਹੋਇਆ ਨਿਸ਼ਕਰਮ ਹੈ, ਉਸਦਾ ਨਿਰਮਲ ਧਰਮ ਹੈ, ਉਹ ਭਉ ਸਾਗਰ ਤੋਂ ਪਾਰ ਚੜ੍ਹਦਾ ਹੈ ਤੇ ਮਾਲਕ ਦਾ ਮੇਲ ਹੋਂਦਾ ਹੈ।

ਕਰਮ ਕਰਤ ਹੋਵੈ ਨਿਹਕਰਮ ॥ ਤਿਸੁ ਬੈਸਨੋ ਕਾ ਨਿਰਮਲ ਧਰਮ ॥
ਕਾਹੂ ਫਲ ਕੀ ਇਛਾ ਨਹੀ ਬਾਛੈ ॥ ਕੇਵਲ ਭਗਤਿ ਕੀਰਤਨ ਸੰਗਿ ਰਾਚੈ ॥

(ਗਉੜੀ ਸੁਖ: ਮ: ੫, ੨੭੪-੭)

ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥

(ਗਉੜੀ ਮ: ੫, ੨੮੬-੧੯)

ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ ॥
ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ ॥ (ਮਾਰੂ ਮ:੫,੧੦੦੨-੧੮)

# ਧੁਰ ਕਰਮ

ਭਾਰਤ ਵਰਸ਼ ਦੇ ਜਿਤਨੇ ਹਿੰਦੂ, ਜੈਨੀ, ਬੁੱਧ, ਸਿੱਖ ਆਦਿਕ ਮਤ ਮਤਾਂਤਰ ਹਨ ਉਹਨਾਂ ਸਭਨਾਂ ਦਾ ਏਹੋ ਸਿਧਾਂਤ ਹੈ ਕਿ ਜੀਵ ਸਭ ਦੁਖ, ਸੁਖ ਆਪਣੇ ਹੀ ਪ੍ਰਾਰਬਧ ਕਰਮਾਂ ਅਨੁਸਾਰ ਪਾਉਂਦਾ ਹੈ। ਮਨੁਖ ਜੇਹੇ ਚੰਗੇ ਮੰਦੇ ਕਰਮ ਕਰਦਾ ਹੈ, ਉਹਨਾਂ ਦੇ ਮੁਤਾਬਕ ਊਚ ਨੀਚ ਜੂਨਾਂ ਭੋਗਦਾ ਹੈ।

ਯਹੂਦੀ,ਈਸਾਈ ਤੇ ਮੁਸਲਮਾਨ ਆਦਿਕ ਸ਼ਰੀਅਤ ਵਾਲੇ ਜਨਮ ਮਰਨ ਦੇ ਸਿਲਸਲੇ ਨੂੰ, ਜਿਸਨੂੰ ਤਨਾਸਖ ਜਾਂ ਆਵਾਗਵਨ ਕਿਹਾ ਜਾਂਦਾ ਹੈ, ਨਹੀਂ ਮੰਨਦੇ। ਉਹਨਾਂ ਦਾ ਵਿਸ਼ਵਾਸ ਹੈ ਕਿ ਰੱਬ ਸਭ ਮਖ਼ਲੂਕ ਦਾ ਖ਼ਾਲਕ ਤੇ ਮਾਲਕ ਹੈ, ਘੁਮਿਆਰ ਜੇਹਾ ਭਾਂਡਾ ਚਾਹੇ ਘੜੇ ਜਾਂ ਭੰਨੇ, ਉਸਦੀ ਆਪਣੀ ਮਰਜ਼ੀ ਹੈ, ਉਸ ਵਿਚ ਭਾਂਡੇ ਨੂੰ ਦਖ਼ਲ ਨਹੀਂ। ਇਨਸਾਨ ਨੂੰ ਰੱਬ ਚਾਹੇ ਤਾਂ ਆਪਣੇ ਨਾਲ ਮੇਲ ਲਵੇ, ਚਾਹੇ ਗੁਮਰਾਹ ਰੱਖੇ। ਉਹ ਖ਼ੁਦ ਮੁਖ਼ਤਿਆਰ ਹੈ, ਕਿਸੇ ਨੂੰ ਦਮ ਮਾਰਨ ਦੀ ਮਜਾਲ ਨਹੀਂ, ਰੱਬ ਦੀਆਂ ਰੱਬ ਹੀ ਜਾਣਦਾ ਹੈ, ਮਨੁਖ ਲਈ ਚੁੱਪ ਹੀ ਭਲੀ ਹੈ।

ਕਰਮਾਂ ਤੇ ਆਵਾਗਉਣ ਦੇ ਅਸੂਲ ਨੂੰ ਸੰਤਾਂ ਨੇ ਚੰਗੀ ਤਰ੍ਹਾਂ ਖੋਲ੍ਹਿਆ ਹੈ। ਇਹ Cause (ਕਾਰਨ) ਤੇ Effect (ਕਾਰਯ) ਦਾ ਅਸੂਲ ਹੈ, ਜੋ

ਕੁਦਰਤ ਦੇ ਅੰਦਰ ਸਭ ਜਗ੍ਹਾ ਕੰਮ ਕਰ ਰਿਹਾ ਹੈ। ਇਸ ਨੂੰ ਐਮਰਸਨ ਆਦਿਕ ਫ਼ਿਲਾਸਫ਼ਰ ਤੇ ਪਦਾਰਥ ਵਿਦਯਾ ਯਾ ਇਲਮਿ ਤਬੀਆਤ (Physics) ਵਾਲੇ Law of compensation ਕਰਕੇ ਆਖਦੇ ਹਨ । ਜੈਸਾ ਬੀਜ ਬੀਜਿਆ ਜਾਇ ਉਸਦਾ ਫਲ ਅਵਸ਼ ਵੈਸਾ ਹੀ ਹੁੰਦਾ ਹੈ। ਇਕ ਆਦਮੀ ਜੋ ਕੁਛ ਬੋਲਦਾ ਹੈ, ਉਸਦੇ ਦੋ ਤਰ੍ਹਾਂ ਦੇ ਅਸਰ ਹੁੰਦੇ ਹਨ। ਇਕ ਤਾਂ ਕ੍ਰਿਯਾ (Action) ਹੈ ਤੇ ਦੂਸਰੇ ਉਸ ਦਾ ਪ੍ਰਤਿ ਕ੍ਰਿਯਾ (Re-action) ਰੂਪ ਫਲ ਹੈ, ਜੋ ਦੁਬਾਰਾ ਵੈਸਾ ਖ਼ਿਆਲ ਪੈਦਾ ਕਰਕੇ ਬੋਲਣ ਵਾਲੇ ਤੇ ਉਸਦੇ ਇਰਦ ਗਿਰਦ ਦੇ ਮੰਡਲ ਵਿਚ ਵੈਸਾ ਅਸਰ ਕਰਦਾ ਹੈ। ਸੋ ਨੇਕ ਜਾਂ ਬਦ ਖ਼ਿਆਲ ਜੈਸਾ ਵੀ ਕੀਤਾ ਜਾਏ, ਉਸਦਾ ਵੈਸਾ ਹੀ ਅਸਰ ਹੁੰਦਾ ਹੈ। ਇਹ ਅਟਲ ਨਿਯਮ ਹੈ ਜੋ ਕਿਆ ਜੰਗਮ ਤੇ ਕਿਆ ਅਸਥਾਵਰ ਸਭ ਦੇ ਅੰਦਰ ਚਲ ਰਿਹਾ ਹੈ। ਹਰੇਕ ਆਪੋ ਆਪਣੇ ਕੀਤੇ ਕਰਮਾਂ ਦਾ ਫਲ (Re-action) ਕਦੀ ਨਾ ਕਦੀ ਜ਼ਰੂਰ ਭੁਗਤਦਾ ਹੈ, ਇਹ ਮੇਟਿਆ ਨਹੀਂ ਜਾ ਸਕਦਾ।

ਇਹ ਕਰਮਾਂ ਦਾ ਲੈਣ ਤੇ ਦੇਣ ਦਾ ਅਸੂਲ ਹੈ, ਜਿਸ ਤੋਂ ਲਵੋਗੇ ਉਸਨੂੰ ਦੇਣਾ ਪਵੇਗਾ। ਇਸਦੇ ਅਨੁਸਾਰ ਪ੍ਰਾਰਬਧ ਕਰਮ ਹਨ, ਜਿਨ੍ਹਾਂ ਕਰਕੇ ਜੀਵ ਦਾ ਮੌਜੂਦਾ ਉੱਚੀਆਂ ਜਾਂ ਨੀਵੀਆਂ ਜੂਨਾਂ ਵਿਚ ਜਨਮ ਹੁੰਦਾ ਹੈ। ਇਸ ਜਨਮ ਦੇ ਸਾਰੇ ਦੁਖ ਸੁਖ, ਗ਼ਰੀਬੀ ਅਮੀਰੀ, ਬੀਮਾਰੀ ਤੰਦਰੁਸਤੀ, ਲੈਣ ਦੇਣ, ਆਦਿਕ ਇਹਨਾਂ ਕਰਕੇ ਹੀ ਬਣਦੇ ਹਨ ਤੇ ਆਪਣੇ ਕੀਤੇ ਕਰਮਾਂ ਦਾ ਕਰਜ਼ਾ ਦੇਣਾ ਪੈਂਦਾ ਹੈ। ਜੇਕਰ ਇਸ ਜਨਮ ਵਿਚ ਇਹਨਾਂ ਦਾ ਫਲ ਨਾ ਭੋਗਿਆ ਜਾ ਸਕੇ ਤਾਂ ਜੀਵ ਨੂੰ ਫੇਰ ਜਨਮ ਵਿਚ ਆਕੇ ਭੋਗਣਾ ਪੈਂਦਾ ਹੈ।

ਜੀਵ ਇਸ ਦੁਨੀਆਂ ਤੋਂ ਵਿਦਿਆ ਹੋ ਜਾਂਦਾ ਹੈ, ਪਰ ਜਿਥੇ ਜਿਥੇ ਉਹ ਜਾਵੇ ਉਸਦੇ ਕਰਮਾਂ ਦਾ ਹਿਸਾਬ ਉਸਦੇ ਨਾਲ ਰਹਿੰਦਾ ਹੈ, ਜਿਨ੍ਹਾਂ ਦੇ ਸੰਸਕਾਰ ਕਾਰਨ ਸਰੀਰ ਵਿਚ ਹੁੰਦੇ ਹਨ। ਇਹ ਹਿਸਾਬ ਮੁਕ ਨਹੀਂ ਸਕਦਾ, ਜਦ ਤੀਕ ਇਹ ਸਭ ਭੁਗਤ ਨਾ ਜਾਣ। ਇਸੀ ਨੂੰ ਹਿੰਦੂਆਂ ਨੇ ਆਵਾ ਗਉਣ (ਆਣਾ ਤੇ ਜਾਣਾ) ਤੇ *ਚਉਰਾਸੀ ਦਾ ਚੱਕਰ ਕਰਕੇ ਕਿਹਾ ਹੈ, ਤੇ ਮੁਸਲਮਾਨ ਫ਼ਕੀਰ ਇਸਨੂੰ ਤਨਾਸਖ਼ ਕਰਕੇ ਕਹਿੰਦੇ ਹਨ । 'ਕਰਮਾਂ ਦੇ ਜਾਲ ਤੋਂ ਕਿਵੇਂ ਛੁਟ ਸਕੀਦਾ ਹੈ ?' ਇਸ ਦੇ ਨਿਰਣੇ ਲਈ 'ਨਿਹਕਰਮਤਾ', 'ਹੁਕਮ' ਤੇ 'ਭਾਣੇ' ਦੇ ਪ੍ਰਕਰਣਾਂ ਨੂੰ ਵੇਖੋ।

ਸੰਤਾਂ ਜਾਂ ਫ਼ਕੀਰਾਂ ਨੇ ਭਾਵੇਂ ਉਹ ਕਿਸੇ ਮਤ ਵਿਚ ਵੀ ਆਏ, ਇਸ ਮਜ਼ਮੂਨ ਪੁਰ ਰੌਸ਼ਨੀ ਪਾਈ ਹੈ ਤੇ ਇਸ ਗੁੰਝਲ ਨੂੰ ਖੋਲ੍ਹਿਆ ਹੈ ਤੇ ਆਵਾਗਉਣ ਦੇ ਮਸਲੇ ਨੂੰ ਮੰਨਿਆਂ ਹੈ।

---

*ਵਿਸਥਾਰ ਲਈ ਦੇਖੋ ਫੁਟ ਨੋਟ ਪੰਨਾ ੫੪ ।

ਮੌਲਵੀ ਰੂਮ ਸਾਹਿਬ ਫ਼ਰਮਾਂਦੇ ਹਨ:–

بارہا مثل گیاہ روئیدہ ام    ہفت صد و ہفتاد قالب دیدہ ام

ਅਰਥ–ਮੈਂ ਬਾਰੰਬਾਰ ਘਾਹ ਦੀ ਤਰ੍ਹਾਂ ਉੱਗਿਆ ਹਾਂ ਅਤੇ *ਚੌਰਾਸੀ (੭×੨ = ੧੪+੭੦ = ੮੪) ਪਹਿਲੂ ਦੇਖੇ ਹਨ।

ਸ਼ੰਮਸ ਤਬਰੇਜ਼ ਸਾਹਿਬ ਜੀ ਦਾ ਕਥਨ ਹੈ:–

صد نقش نمودیم دریں عالم خود را    ہر دم بدگر صورت و از بہر تماشیم

ਅਰਥ–ਇਸ ਸੰਸਾਰ ਵਿਚ ਅਸੀਂ ਰਹਿੰਦੇ ਹਾਂ, ਕਈ ਚੋਲੇ ਧਾਰਦੇ ਹਾਂ, ਕਦੀ ਸਾਡੀ ਸ਼ਕਲ ਕੋਈ ਹੁੰਦੀ ਹੈ ਤੇ ਕਦੀ ਕੋਈ, ਪਰ ਮੰਤਵ ਤਾਂ ਇਕੋ ਹੀ ਹੈ।

صد ہزاراں بار رفتیم آمدیم ایں جائے باز    زانکہ ہست ایں کارخانہ آمدن رفتن بساز

ਅਰਥ–ਲੱਖਾਂ ਵਾਰੀ ਅਸੀਂ ਗਏ ਤੇ ਫੇਰ ਇਸ ਜਗਾ ਵਿਚ ਵਾਪਸ ਆਏ, ਕਿਉਂ ਜੋ ਇਹ ਦੁਨੀਆਂ ਆਵਣ ਜਾਵਣ ਦਾ ਹੀ ਕਾਰਖ਼ਾਨਾ ਹੈ।

اے مرداں اے مردماں بیروں ازیں مادر پدر    من نہ پدر را یافتم من چار مادر دیدہ ام

ਅਰਥ–ਐ ਲੋਕੋ, ਹੁਣ ਦੇ ਮਾਂ ਬਾਪ ਤੋਂ ਛੁੱਟ ਮੈਂ ਨੌਂ ਬਾਪ ਪਾਏ ਤੇ ਚੌਦਾਂ ਮਾਵਾਂ ਦੇਖੀਆਂ ਹਨ।

جانِ خود سرمست جاناں دیدہ ام    ایں زماں از آشیاں بپریدہ ام
اے پسر اندر سپہر ہفتمیں    با ملائک سالہا گردیدہ ام!
گر بگویم شرحِ جان خویش را    نہصد و ہفتاد قالب دیدہ ام!

ਅਰਥ–ਮੈਂ ਆਪਣੀ ਜਾਨ ਨੂੰ ਪਿਆਰੇ ਪ੍ਰੀਤਮ ਤੇ ਮਸਤ ਵੇਖਿਆ ਹੈ। ਮੈਂ ਹੁਣ ਹੀ ਆਪਣੇ ਵਤਨ ਤੋਂ ਉਡਕੇ ਆਇਆ ਹਾਂ। ਹੇ ਪੁੱਤਰ! ਮੈਂ ਸਤਵੇਂ ਅਸਮਾਨ ਪਰ ਸਾਲਾਂ ਬਧੀ ਫ਼ਰਿਸ਼ਤਿਆਂ ਨਾਲ ਰਿਹਾ ਹਾਂ, ਜੇਕਰ ਆਪਣੀ ਜਾਨ ਦਾ ਹਾਲ ਖੋਲ੍ਹਕੇ ਦੱਸਾਂ, ਤਾਂ ਮੈਂ ਨੌ ਸੌ ਸੱਤਰ ਕਾਲਬ ਦੇਖੇ ਹਨ। ਜੇਕਰ ਤੁਸੀਂ ਮੈਨੂੰ ਜ਼ਿੰਦਗੀ ਦਾ ਹਾਲ ਪੁੱਛੋ ਤੇ ਮੈਂ ਸਬਜ਼ੇ ਦੀ ਤਰ੍ਹਾਂ ਬਹੁਤ ਵਾਰੀ ਉਗ ਚੁਕਿਆ ਹਾਂ।

---

*ਚਉਰਾਸੀ ਲੱਖ ਕਿਸਮ ਦੀਆਂ ਜੂਨਾਂ ਦਾ ਲੇਖਾ ਲਗ ਭਗ ਇਸਤਰ੍ਹਾਂ ਹੈ:–

੩੦ ਲੱਖ ਕਿਸਮ ਦੀ ਬਨਾਸਪਤੀ ਆਦਿ ਦੀਆਂ ਜੂਨਾਂ<br>
੨੭ ,, ,, ਕੀੜੇ ਮਕੌੜੇ ,, ,, ,,<br>
੧੪ ,, ,, ਪੰਛੀ ਆਦਿ ,, ,, ,,<br>
੯ ,, ,, ਪਾਣੀ ਦੇ ਜੀਵ ,, ,, ,,<br>
੪ ,, ,, ਆਦਮੀ, ਕਿੰਨਰ, ਜੱਛ, ਗੰਧਰਬ, ਭੂਤ ਪ੍ਰੇਤ ਆਦਿ।<br>
੮੪

ਆਵਾਗਉਣ ਦਾ ਮਸਲਾ ਇਕ ਰੂਹ ਦਾ ਕਈ ਸੂਰਤਾਂ ਅੰਦਰ ਆਉਣਾ ਹੈ ਤੇ ਆਪਣਾ ਆਪਣਾ ਕੰਮ ਕਰਨਾ ਹੈ।

ਫਿਰ ਫ਼ਰਮਾਂਦੇ ਹਨ:-

این نیست تناسخ محض وحدت محض است کز جوشش آن قلزم ذخار بر آمد
یک قطره ازاں بحر جدا شد که خدا نیست چوں آدم ازیں حجرۂ فخار بر آمد

ਅਰਥ—ਇਹ ਤਨਾਸਖ਼ (ਆਵਾ ਗਉਣ) ਦਾ ਮਸਲਾ ਨਹੀਂ, ਇਹ ਤਾਂ ਨਿਰੋਲ ਵਹਦਤ (ਏਕਤਾ) ਹੀ ਹੈ ਜੋ ਉਸ ਵਡੇ ਸਮੁੰਦਰ ਦੇ ਜੋਸ਼ ਤੋਂ ਪ੍ਰਗਟ ਹੋਇਆ ਹੈ। ਇਹ ਰੂਹ ਕਿਥੋਂ ਆਈ?ਇਹ ਉਸ ਹਕ (ਸਤਿਨਾਮ) ਦੇ ਸਮੁੰਦਰ ਦਾ ਕਤਰਾ ਹੈ, ਅਤੇ ਆਦਮੀ ਦੀ ਸੂਰਤ ਧਾਰਕੇ ਇਸ ਸੰਸਾਰ ਅੰਦਰ ਪ੍ਰਗਟ ਹੁੰਦਾ ਹੈ।

ਕਾਲ ਭਗਵਾਨ ਦੇ ਰਾਜ ਵਿਚ ਜੋ ਤ੍ਰਿ-ਗੁਣਾਤਮਕ ਰਚਨਾ ਦਾ ਪ੍ਰਬੰਧ ਚਲ ਰਿਹਾ ਹੈ, ਉਸ ਵਿਚ ਕਰਮਾਂ ਦਾ ਨਿਯਮ ਅਟਲ ਤੇ ਪ੍ਰਧਾਨ ਹੈ। ਗੋਸਾਈਂ ਤੁਲਸੀ ਦਾਸ ਜੀ ਦਾ ਕਥਨ ਹੈ:-

"ਕਰਮ ਪ੍ਰਧਾਨ ਬਿਸ਼ਵ ਕਰ ਰਾਖਾ ॥ ਜੋ ਜਸ ਕੀਨ ਸੋ ਤਸ ਫਲ ਚਾਖਾ ॥"

ਜੈਸਾ ਕਰਮ ਵੈਸਾ ਫਲ। ਇਥੇ ਪ੍ਰਾਰਬਧ ਕਰਮਾਂ ਅਨੁਸਾਰ ਸਭ ਬਧੇ ਨਜ਼ਰ ਆਂਵਦੇ ਹਨ। ਕਈ ਨੇਕ ਹਨ, ਉਹ ਪ੍ਰਾਰਬਧ ਕਰਮਾਂ ਕਰਕੇ ਬੇ-ਅਖ਼ਤਿਆਰ ਨੇਕ ਕੰਮ ਕਰਦੇ ਹਨ ਤੇ ਕਈ ਬੁਰੇ ਹਨ, ਪ੍ਰਾਰਬਧ ਕਰਮਾਂ ਕਰਕੇ ਬੇਅਖ਼ਤਿਆਰ ਬੁਰੇ ਕੰਮ ਕਰਦੇ ਹਨ, ਉਹਨਾਂ ਨੂੰ ਜਿਥੇ ਨੇਕੀ ਦਾ ਕੰਮ ਹੋਵੇ ਭਾਂਵਦਾ ਹੀ ਨਹੀਂ, ਉਹਨਾਂ ਨੂੰ ਗੁਰ ਪ੍ਰਮੇਸ਼ਰ ਦੀ ਜ਼ਰੂਰਤ ਹੀ ਨਹੀਂ ਭਾਸਦੀ।

ਸੋ ਸੋ ਕਰਮ ਕਰਤ ਹੈ ਪ੍ਰਾਣੀ ਜੈਸੀ ਤੁਮ ਲਿਖਿ ਪਾਈ ॥
ਸੇਵਕ ਕਉ ਤੁਮ ਸੇਵਾ ਦੀਨੀ ਦਰਸਨੁ ਦੇਖਿ ਅਘਾਈ ॥ (ਸੋਰਠਿ ਮ:੫,੬੧੦-੧੬)

ਸਤਸੰਗ ਇਨਸਾਨ ਲਈ ਇਕ ਜ਼ਬਰਦਸਤ ਮਸ਼ੀਨ ਹੈ (ਦੇਖੋ ਸਤਿ ਸੰਗਤ ਤੇ ਕੁਸੰਗਤ ਦੇ ਪ੍ਰਕਰਣ)। ਨੇਕ ਤੇ ਬਦ ਦੋਵੇਂ ਹੀ ਉਸ ਤੋਂ ਅਸਰ ਲੈਂਦੇ ਹਨ, ਸਭ ਦੀ ਆਪੋ ਆਪਣੇ ਭਾਂਡੇ ਅਨੁਸਾਰ ਉੱਨਤੀ ਹੁੰਦੀ ਹੈ। ਮਨੁਸ਼ਾਂ ਤੋਂ ਹੇਠਲੀਆਂ ਜੂਨਾਂ ਤਾਂ ਕਰਮਬੱਧ ਹਨ । ਹਾਂ ! ਮਨੁਸ਼ ਜਾਮੇ ਵਿਚ ਸਾਨੂੰ ਆਪੋ ਆਪਣੀ ਪ੍ਰਾਰਬਧ ਅਨੁਸਾਰ ਇਕ ਖ਼ਾਸ ਹਦ ਤੀਕ ਕੁਛ ਸੁਤੰਤਰਤਾ ਨਸੀਬ ਹੈ, ਜਿਸਤੋਂ ਅਸੀਂ ਲਾਭ ਉਠਾ ਸਕਦੇ ਹਾਂ। ਸਤਸੰਗ ਵਿਚ ਰਹਿਕੇ,ਉਸ ਵਿਚ ਵਸ ਰਹੀ ਬਰਕਤ ਤੋਂ ਹਿਸਾ ਪਾ ਕੇ ਕਰਮਾਂ ਦੀ ਜਕੜ ਤੋਂ ਆਜ਼ਾਦ ਹੋ ਸਕਦੇ ਹਾਂ। ਕਰਮਾਂ ਦੀ ਜਕੜ ਦਾ ਦਾਇਰਾ ਬੜਾ ਜ਼ਬਰਦਸਤ ਹੈ। ਇਨਸਾਨ ਤਾਂ ਕਿਆ,

ਅਵਤਾਰ ਤੀਕ ਸਭ ਇਸਦੇ ਦਾਇਰੇ ਦੇ ਅੰਦਰ ਹਨ। ਭਗਵਾਨ ਰਾਮ ਚੰਦਰ ਜੀ ਨੇ ਸੁਗਰੀਵ ਦੇ ਭਾਈ ਬਾਲੀ ਨੂੰ ਦਰਖ਼ਤ ਦੇ ਓਹਲੇ ਹੋਕੇ ਤੀਰ ਮਾਰਿਆ। ਬਾਲੀ ਨੇ ਕਿਹਾ ਮੈਂ ਤੇਰਾ ਕੁਛ ਵਿਗਾੜਿਆ ਨਹੀਂ ਸੀ। ਫੇਰ ਜਦ ਕ੍ਰਿਸ਼ਨ ਜੀ ਦਾ ਅਉਤਾਰ ਧਾਰਨ ਕੀਤਾ ਤੇ ਜਦ ਉਹਨਾਂ ਦਾ ਅੰਤ ਸਮਾਂ ਆਇਆ, ਜੰਗਲ ਵਿਚ ਖਬੇ ਗੋਡੇ ਪੁਰ ਸੱਜਾ ਪੈਰ ਰੱਖ ਕੇ ਲੇਟੇ ਪਏ ਸਨ ਤੇ ਉਹਨਾਂ ਦੇ ਪੈਰ ਦਾ ਪਦਮ ਚਮਕ ਰਿਹਾ ਸੀ। ਜਰਾ ਨਾਮੀ ਭੀਲ ਨੇ ਦੂਰੋਂ ਹਰਨ ਦੀ ਅੱਖ ਸਮਝਕੇ ਤੀਰ ਮਾਰਿਆ ਜਿਸ ਕਰਕੇ ਉਹਨਾਂ ਨੇ ਆਪਣੇ ਪ੍ਰਾਣ ਤਿਆਗੇ। ਬਾਲੀ ਸੁਗਰੀਵ ਬਾਨਰ ਦੇ ਭਾਈ ਦਾ ਅਉਤਾਰ ਜਰਾ ਨਾਮੀ ਭੀਲ ਹੋਇਆ ਹੈ। ਭਗਵਾਨ ਰਾਮ ਚੰਦਰ ਜੀ ਜਿਸ ਨੇ ਉਸ ਨੂੰ ਬ੍ਰਿਖਸ਼ ਦੇ ਉਹਲੇ ਹੋ ਕੇ ਬਾਣ ਮਾਰਿਆ ਸੀ, ਭਗਵਾਨ ਕ੍ਰਿਸ਼ਨ ਦਾ ਅਉਤਾਰ ਧਾਰਨ ਕੀਤਾ ਸੀ, ਕਰਮ ਗਤੀ ਬਲਵਾਨ ਹੈ ਇਸ ਕਰਕੇ ਭਗਵਾਨ ਨੂੰ ਵੀ ਭੀਲ ਦੇ ਬਾਣ ਨਾਲ ਪ੍ਰਾਣ ਤਿਆਗਣੇ ਪਏ।

ਇਸੇ ਤਰ੍ਹਾਂ ਕਬੀਰ ਸਾਹਿਬ ਜੀ ਦੇ ਵਕਤ ਰਾਮਾ ਨੰਦ ਜੀ ਦੀ ਬਾਬਤ ਆਂਵਦਾ ਹੈ ਕਿ ਉਹਨਾਂ ਨੂੰ ਆਪਣੇ ਪਿਛਲੇ ਜਨਮ ਦੀ ਖ਼ਬਰ ਸੀ, ਜਿਸ ਵਿਚ ਉਹ ਇਕ ਜੀਵ ਨੂੰ ਨੇਜ਼ੇ ਨਾਲ ਸੱਲ ਕੇ ਘਸੀਟਦੇ ਚਲੇ ਗਏ ਸਨ, ਜਿਸਦੇ ਨਾਲ ਉਸਨੇ ਪ੍ਰਾਣ ਤਿਆਗੇ ਸਨ। ਉਹ ਜੀਵ ਉਸ ਮੁਲਕ ਦੇ ਬਾਦਸ਼ਾਹ ਦਾ ਵਜ਼ੀਰ ਸੀ। ਜਦ ਰਾਮਾਨੰਦ ਜੀ ਨੂੰ ਇਕਾਂਤ ਵਿਚ ਇਸ ਕਰਮ ਗਤੀ ਦੇ ਬਲਵਾਨ ਹੋਣ ਕਰਕੇ ਘਸੀਟੀਦੇ ਮਰਨ ਦੇ ਅਸਹਿ ਕਲੇਸ਼ ਸਹਿਣ ਦੇ ਖ਼ਿਆਲ ਆਉਣ ਤਾਂ ਉਹ ਰੋਇਆ ਕਰਨ। ਇਕ ਦਿਨ ਕਬੀਰ ਸਾਹਿਬ ਨੇ ਪੁਛਿਆ ਕਿ ਆਪ ਰੋਂਦੇ ਕਿਉਂ ਹੋ?ਰਾਮਾਨੰਦ ਜੀ ਨੇ ਸਾਰਾ ਹਾਲ ਉਹਨਾਂ ਅੱਗੇ ਖੋਲ੍ਹਿਆ ਤਾਂ ਕਬੀਰ ਸਾਹਿਬ ਨੇ ਹੌਂਸਲਾ ਦਿਤਾ ਕਿ ਮੈਂ ਆਪਦੀ ਮਦਦ ਕਰਾਂਗਾ। ਕਬੀਰ ਸਾਹਿਬ ਉਸ ਵਜ਼ੀਰ ਦੇ ਪਾਸ ਗਏ ਤੇ ਕਈ ਦਿਨ ਉਸਦੇ ਦਰਵਾਜ਼ੇ ਤੇ ਬੈਠੇ ਰਹੇ। ਆਖ਼ਰ ਇਕ ਦਿਨ ਉਸ ਵਜ਼ੀਰ ਦੇ ਪੁਛਣ ਤੇ ਸਾਰਾ ਹਾਲ ਦੱਸ ਕੇ ਕਿਹਾ ਕਿ ਆਪ ਰਾਮਾਨੰਦ ਜੀ ਨੂੰ ਮਾਫ਼ ਕਰ ਦੇਵੋ। ਵਜ਼ੀਰ ਨੇ ਜੋ ਕਮਾਈ ਵਾਲੇ ਪੁਰਸ਼ ਸਨ,ਕਿਹਾ ਕਿ ਤੁਸਾਡੇ ਆਖਣ ਕਰਕੇ ਮੈਂ ਘਸੀਟਣਾ ਤਾਂ ਮਾਫ਼ ਕਰ ਦਿਆਂਗਾ, ਪਰ ਮਾਰਨਾ ਮਾਫ਼ ਨਹੀਂ ਕਰ ਸਕਦਾ। ਕਬੀਰ ਸਾਹਿਬ ਨੇ ਆ ਕੇ ਰਾਮਾਨੰਦ ਜੀ ਨੂੰ ਸਾਰਾ ਹਾਲ ਦਸਿਆ ਤਾਂ ਉਹਨਾਂ ਨੂੰ ਸੁਖ ਦਾ ਸਾਹ ਆਇਆ। ਇਤਿਹਾਸ ਵਿੱਚ ਲਿਖਿਆ ਹੈ ਕਿ ਉਸ ਸ਼ਹਿਰ ਵਿਚ ਸਿਕੰਦਰ ਲੋਦੀ ਨੇ ਧਾਵਾ ਕੀਤਾ ਤਾਂ ਰਾਮਾ ਨੰਦ ਜੀ ਉਸ ਵਜ਼ੀਰ ਦੇ ਹਥੋਂ ਮਾਰੇ ਗਏ।

ਕਰਮ ਫਲ ਦੇ ਨਿਯਮ ਨੂੰ ਗੁਰਬਾਣੀ ਦੇ ਅੰਦਰ ਪ੍ਰਾਰਬਧ ਜਾਂ ਧੁਰ ਕਰਮ ਕਰਕੇ ਬਿਆਨ ਕੀਤਾ ਹੈ, ਜਿਸ ਅਗੇ ਜੀਵ ਬੇਵਸ ਹੈ। ਜੀਵ ਜੋ ਜੋ ਕਰਦਾ ਹੈ ਉਹ ਪ੍ਰਾਰਬਧ ਕਰਮਾਂ ਦੇ ਵਸ ਵਿਚ ਹੋਕੇ ਕਰਦਾ ਹੈ। ਇਹ ਕਾਲ

ਦਾ ਕਦੇ ਨਾ ਟਲਣ ਵਾਲੇ ਕਰਮ ਦਾ ਨਿਯਮ ਹੈ, ਜਿਸ ਅਗੇ ਕੋਈ ਪੇਸ਼ ਨਹੀਂ ਚਲ ਸਕਦੀ। ਜੀਵ ਉਹੋ ਕਰਮ ਕਰਦਾ ਹੈ ਜੋ ਧੁਰੋਂ ਮੌਲਾ ਨੇ ਲਿਖ ਦਿਤੇ ਹਨ, ਉਹਨਾਂ ਤੋਂ ਬਾਹਰ ਨਹੀਂ ਜਾ ਸਕਦਾ:-

"ਜੀਅ ਜੰਤ ਜਹਾ ਜੁਹਾ ਲਗੁ ਕਰਮ ਕੇ ਬਸਿ ਜਾਇ ॥
ਕਾਲ ਫਾਸ ਅਬਧ ਲਾਗੇ ਕਛੁ ਨ ਚਲੈ ਉਪਾਇ ॥" (ਆਸਾ ਰਵਿਦਾਸ, ੪੮੬-੮)

"ਸੋਈ ਕੰਮੁ ਕਮਾਵਣਾ ਕੀਆ ਧੁਰਿ ਮਉਲੈ ॥
ਤੁਧਹੁ ਬਾਹਰਿ ਕਿਛੁ ਨਹੀ ਨਾਨਕੁ ਗੁਣ ਬੋਲੈ ॥" (ਮਾਰੂ ਵਾਰ ਮ:੫,੧੧੦੨-੧੭)

ਗੁਰੂ ਅਮਰਦਾਸ ਜੀ ਫ਼ਰਮਾਂਦੇ ਹਨ ਕਿ ਉਹ ਮਾਲਕ ਆਪ ਹੀ ਹਰੇਕ ਨੂੰ ਮਾਰਗ ਵਿਚ ਲਾਕੇ ਵੇਖਦਾ ਹੈ। ਉਸਤੋਂ ਛੁਟ ਹੋਰ ਕੋਈ ਨਹੀਂ। ਜੋ ਧੁਰੋਂ ਉਹ ਲਿਖ ਦੇਂਦਾ ਹੈ, ਉਸਨੂੰ ਕੋਈ ਮੇਟ ਨਹੀਂ ਸਕਦਾ। ਅਵੱਸ਼ ਉਹਾ ਕੁਛ ਹੁੰਦਾ ਹੈ, ਜੋ ਉਹ ਕਰਨਾ ਚਾਹੁੰਦਾ ਹੈ:-

"ਆਪੇ ਕਰਿ ਵੇਖੈ ਮਾਰਗਿ ਲਾਏ ਭਾਈ ਤਿਸੁ ਬਿਨੁ ਅਵਰੁ ਨ ਕੋਈ ॥
ਜੋ ਧੁਰਿ ਲਿਖਿਆ ਸੋ ਕੋਇ ਨ ਮੇਟੈ ਭਾਈ ਕਰਤਾ ਕਰੇ ਸੁ ਹੋਈ ॥"
(ਸੋਰਠਿ ਮ: ੩, ੬੦੧-੯)

ਸੰਜੋਗ ਕਰਕੇ ਲੋਕਾਂ ਦਾ ਮੇਲ ਹੁੰਦਾ ਹੈ ਤੇ ਵਿਜੋਗ ਦੇ ਅਸੂਲ ਕਰਕੇ ਜੁਦਾਈ ਹੁੰਦੀ ਹੈ। ਸੰਜੋਗ ਵਿਜੋਗ ਦੋਵੇਂ ਇਸ ਸੰਸਾਰ ਦੀ ਕਾਰ ਨੂੰ ਚਲਾ ਰਹੇ ਹਨ ਤੇ ਲੇਖੇ ਦੇ ਅਨੁਸਾਰ ਹਰੇਕ ਦੇ ਭਾਗ ਬਣਦੇ ਹਨ।

"ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥"(ਜਪੁਜੀ,੬-੧੯)

ਕਰਮਾਂ ਅਨੁਸਾਰ ਸਾਨੂੰ ਪੰਜਾਂ ਤੱਤਾਂ ਦੇ ਪੁਤਲੇ ਉੱਚੀਆਂ ਜਾਂ ਨੀਵੀਆਂ ਜੂਨਾਂ ਦੇ ਮਿਲਦੇ ਹਨ ਅਤੇ ਇਹਨਾਂ ਦਾ ਮਿਲਾਪ (ਸੰਜੋਗ) ਤੇ ਵਿਛੋੜਾ (ਵਿਜੋਗ) ਧੁਰ ਤੋਂ ਹੀ ਉਸ ਮਾਲਕ ਵੱਲੋਂ ਹੁੰਦਾ ਹੈ:-

"ਸੰਜੋਗੁ ਵਿਜੋਗੁ ਧੁਰਹੁ ਹੀ ਹੂਆ ॥ ਪੰਚ ਧਾਤੁ ਕਰਿ ਪੁਤਲਾ ਕੀਆ ॥"
(ਮਾਰੂ ਮ: ੫, ੧੦੦੭-੧੫)

ਜੋ ਕੁਛ ਧੁਰੋਂ ਲਿਖ ਦਿਤਾ ਗਿਆ ਹੈ, ਜੀਵ ਉਹੀ ਕਰਮ ਕਮਾਂਦਾ ਹੈ। ਧੁਰ ਦੇ ਫ਼ਰਮਾਏ ਨੂੰ ਕੋਈ ਨਹੀਂ ਮੇਟ ਸਕਦਾ।ਸਤਿ ਸੰਗਤ ਵਿਚ ਉਹਨਾਂ ਨੂੰ ਹੀ ਵਾਸਾ ਮਿਲਦਾ ਹੈ, ਜਿਨ੍ਹਾਂ ਦੇ ਧੁਰੋਂ ਲਿਖ ਦਿਤਾ ਗਿਆ ਹੋਵੇ:-

"ਜੋ ਧੁਰਿ ਲਿਖਿਆ ਸੁ ਕਰਮ ਕਮਾਇਆ ॥ ਕੋਈ ਨ ਮੇਟੈ ਧੁਰਿ ਫੁਰਮਾਇਆ ॥
ਸਤ ਸੰਗਤਿ ਮਹਿ ਤਿਨ ਹੀ ਵਾਸਾ ਜਿਨ ਕਉ ਧੁਰਿ ਲਿਖਿ ਪਾਈ ਹੇ ॥"
(ਮਾਰੂ ਮ: ੩, ੧੦੪੪-੧੫)

ਧੁਰ ਮਸਤਕ ਹੋਣ ਜਾਂ ਪੂਰਬ ਲਿਖਿਆ ਹੋਵੇ ਤਾਂ ਹੀ ਜੀਵ ਨੂੰ ਸਤਿਗੁਰ ਦੀ ਸੰਗਤ ਮਿਲਦੀ ਹੈ। ਉਹ ਸਤਿ ਸੰਗਤ ਹੈ, ਜਿਸ ਤੋਂ ਹਰਿ ਰਸ ਦੀ ਪ੍ਰਾਪਤੀ

ਤੇ ਨਾਮ ਦਾ ਪ੍ਰਗਾਸ ਹੁੰਦਾ ਹੈ,(ਦੇਖੋ ਹਰਿਰਸ ਤੇ ਨਾਮ ਦੇ ਪ੍ਰਕਰਣ)। ਜੀਵ ਦੀਆਂ ਅੰਦਰਲੀਆਂ ਅੱਖਾਂ ਬੰਦ ਹਨ,ਵੱਡੀਆਂ ਵੱਡੀਆਂ ਦੀਵਾਰਾਂ ਉਸਾਰ ਕੇ ਇਹ ਉਨ੍ਹਾਂ ਵਿਚ ਕੈਦ ਹੋ ਬੈਠਦਾ ਹੈ ਤੇ ਮਨਮਤਿ ਵਿੱਚ ਫਸਿਆ ਰਹਿੰਦਾ ਹੈ, ਗੁਰੂ ਦੀ ਮਤਿ ਨੂੰ ਧਾਰਨ ਨਹੀਂ ਕਰਦਾ। ਪੂਰਬ ਲਿਖਿਆ ਹੋਵੇ ਤਾਂ ਹੀ ਜੀਵ ਗੁਰੂ ਨੂੰ ਆਕੇ ਮਿਲਦਾ ਹੈ, ਸੇਵਕ ਹੋਣ ਦਾ ਭਾਉ ਰਖਦਾ ਹੈ, ਗੁਰੂ ਦੇ ਬਚਨ ਕਮਾਂਦਾ ਹੈ ਤੇ ਹਰਿ ਹਰਿ ਨਾਮ ਨੂੰ ਜਪਦਾ ਹੈ ਤੇ ਸਤਿਗੁਰ ਨਾਲ ਪ੍ਰੀਤ ਕਰਦਾ ਹੈ,ਜਿਸ ਤੋਂ ਨਾਮ ਦਾ ਪ੍ਰਗਾਸ ਹੁੰਦਾ ਹੈ:-

"ਜਿਨ ਹਰਿਜਨ ਸਤਿਗੁਰ ਸੰਗਤਿ ਪਾਈ
ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥
ਧਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ
ਮਿਲਿ ਜਨ ਨਾਨਕ ਨਾਮੁ ਪਰਗਾਸਿ ॥" (ਗੂਜਰੀ ਮ: ੪, ੧੦-੮)

"ਜੋਤੀ ਹੁ ਪ੍ਰਭੁ ਜਾਪਦਾ ਬਿਨੁ ਸਤਗੁਰ ਬੂਝ ਨ ਪਾਇ ॥
ਜਿਨ ਕਉ ਪੂਰਬਿ ਲਿਖਿਆ ਸਤਗੁਰੁ ਭੇਟਿਆ ਤਿਨ ਆਇ ॥"
(ਸਿਰੀ ਰਾਗੁ ਮ: ੩, ੩੫-੧੭)

"ਅੰਧੇ ਤੂੰ ਬੈਠਾ ਕੰਧੀ ਪਾਹਿ ॥
ਜੇ ਹੋਵੀ ਪੂਰਬਿ ਲਿਖਿਆ ਤਾ ਗੁਰ ਕਾ ਬਚਨੁ ਕਮਾਹਿ ॥"
(ਸਿਰੀ ਰਾਗੁ ਮ: ੫, ੪੩-੯)

"ਜਿਨ ਕਉ ਪੂਰਬਿ ਲਿਖਿਆ ਸੇ ਆਇ ਮਿਲੇ ਗੁਰ ਪਾਸਿ ॥
ਸੇਵਕ ਭਾਇ ਵਣਜਾਰਿਆ ਮਿਤ੍ਰਾ ਗੁਰੁ ਹਰਿ ਹਰਿ ਨਾਮੁ ਪ੍ਰਗਾਸਿ ॥"
(ਸਿਰੀ ਰਾਗੁ ਮ: ੪, ੮੨-੧੫)

"ਜਿਨ੍ ਮਸਤਕਿ ਧੁਰਿ ਹਰਿ ਲਿਖਿਆ ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ ॥
ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਘਟਿ ਬਲਿਆ ॥"
(ਆਸਾ ਮ: ੪, ੪੫੦-੬)

"ਹਰਿ ਹਰਿ ਨਾਮੁ ਜਪਹੁ ਮਨ ਮੇਰੇ ਮੁਖਿ ਗੁਰਮੁਖਿ ਪ੍ਰੀਤਿ ਲਗਾਤੀ ॥
ਜਿਤੁ ਮੁਖਿ ਭਾਗੁ ਲਿਖਿਆ ਧੁਰਿ ਸਾਚੈ ਹਰਿ ਤਿਤੁ ਮੁਖਿ ਨਾਮੁ ਜਪਾਤੀ ॥"
(ਸਿਰੀ ਰਾਗੁ ਵਾਰ ਮ: ੩, ੮੯-੮)

ਮਸਤਕਿ ਲੇਖ ਲਿਖਿਆ ਹੋਵੇ ਤਾਂ ਗੁਰੂ ਦੇ ਚਰਨ (ਦੇਖੋ ਚਰਨ ਕੰਵਲ ਦਾ ਪ੍ਰਕਰਣ) ਜਿਨ੍ਹਾਂ ਵਿਚ ਅਠਾਹਠ ਤੀਰਥ ਹਨ, ਸਦਾ ਪੂਜਦਾ ਹੈ:-

"ਨਾਨਕ ਕਰਮੁ ਹੋਵੈ ਮੁਖਿ ਮਸਤਕਿ ਲਿਖਿਆ ਹੋਵੈ ਲੇਖੁ ॥
ਅਠਿਸਠਿ ਤੀਰਥ ਗੁਰ ਕੀ ਚਰਣੀ ਪੂਜੈ ਸਦਾ ਵਿਸੇਖੁ ॥"
(ਮਾਝ ਵਾਰ ਮ: ੧, ੧੪੭-੧੩)

ਧੁਰਿ ਪੂਰਬ ਲਿਖਿਆ ਹੋਵੇ ਤਾਂ ਗੁਰਮੁਖ ਨਾਮ ਨਾਲ ਲਗਦਾ ਹੈ,

ਗੁਰੂ ਦਾ ਭਾਣਾ ਮੰਨ ਲੈਂਦਾ ਹੈ ਤੇ ਦਿਨ ਰਾਤ ਗੁਰੂ ਗੁਰੂ ਕਰਦਾ ਹੈ:–
"ਨਾਮੁ ਧਿਆਇਨਿ ਰੰਗ ਸਿਉ ਗੁਰਮੁਖਿ ਨਾਮਿ ਲਗੰਨਿ੍ ॥
ਧੁਰਿ ਪੂਰਬਿ ਹੋਵੈ ਲਿਖਿਆ ਗੁਰ ਭਾਣਾ ਮੰਨਿ ਲਏਨਿ੍ ॥ (ਸੂ: ਮ: ੩,੭੫੭–੨)
'ਜਿਨ ਕਉ ਕਰਤੈ ਧੁਰਿ ਲਿਖਿ ਪਾਈ ॥ ਅਨਦਿਨੁ ਗੁਰੁ ਗੁਰੁ ਕਰਤ ਵਿਹਾਈ ॥'
(ਮਾਰੂ ਮ: ੪, ੧੦੬੯–੧੨)

ਜੀਵਾਂ ਦੇ ਵੱਸ ਵਿਚ ਕੁਛ ਨਹੀਂ। ਜਦ ਧੁਰ ਕਰਮ ਹੋਣ ਤਾਂ ਹੀ ਜੀਵ ਖਸਮ ਨੂੰ ਧਿਆਉਂਦਾ ਹੈ ਤੇ ਉਹ ਉਸਦਾ ਸਖਾ ਹੋ ਜਾਂਦਾ ਹੈ।
"ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ ਤਾ ਤਿਨੀ ਖਸਮੁ ਧਿਆਇਆ ॥
ਏਨਾ ਜੰਤਾ ਕੈ ਵਸਿ ਕਿਛੁ ਨਾਹੀ ਤੁਧੁ ਵੇਕੀ ਜਗਤੁ ਉਪਾਇਆ ॥"
(ਆਸਾ ਵਾਰ ਮ: ੧, ੪੬੯–੭)

"ਜਿਨ ਕਉ ਪੂਰਬਿ ਲਿਖਿਆ ਤਿਨਕਾ ਸਖਾ ਗੋਵਿੰਦੁ ॥
ਤਨੁ ਮਨੁ ਧਨੁ ਅਰਪੀ ਸਭੋ ਸਗਲ ਵਾਰੀਐ ਇਹ ਜਿੰਦੁ ॥"
(ਸਿਰੀ ਰਾਗੁ ਮ: ੫, ੪੭–੫)

ਮਨਮੁਖ ਮੂੜ੍ਹ ਦੇ ਚਿਤ ਵਿਚ ਮਾਇਆ ਦਾ ਵਾਸਾ ਹੈ ਤੇ ਗੁਰਮੁਖ ਦੇ ਅੰਦਰ ਗਿਆਨ ਦਾ, ਇਹ ਸਭ ਕੁਛ ਧੁਰਿ ਕਰਮ ਕਰਕੇ ਹੀ ਹੁੰਦਾ ਹੈ:–
"ਮਨਮੁਖ ਮੂੜ ਮਾਇਆ ਚਿਤ ਵਾਸੁ ॥
ਗੁਰਮੁਖਿ ਗਿਆਨੁ ਧੁਰਿ ਕਰਮਿ ਲਿਖਿਆਸੁ ॥" (ਗਉੜੀ ਮ: ੧, ੨੨੨–੮)

ਜੋ ਆਵਾਗਵਨ ਦਾ ਜਨਮ ਮਰਨ ਵਾਲਾ ਘੋਰ ਚੱਕਰ ਚਲ ਰਹਿਆ ਹੈ ਅਤੇ ਜਮ ਦਾ ਭੈ ਦੂਰ ਹੋਣ ਵਿਚ ਨਹੀਂ ਆਂਵਦਾ, ਇਸਦੀ ਭੀ ਵਾਗ ਡੋਰ ਅਕਾਲ ਪੁਰਖ ਦੇ ਹਥ ਹੀ ਹੈ। ਬਾਣੀ ਸਾਫ਼ ਦਸਦੀ ਹੈ ਕਿ ਮਨੁਖ ਵਿਚ ਇਤਨੀ ਸਮਰਥਾ ਨਹੀਂ ਜੋ ਇਹ ਜ਼ੰਜੀਰ ਤੋੜਕੇ ਆਜ਼ਾਦ ਹੋ ਸਕੇ। ਇਹ ਆਜ਼ਾਦੀ ਵਾਹਿਗੁਰੂ ਦੀ ਮੇਹਰ ਅਤੇ ਧੁਰ ਕਰਮ ਦਾ ਫਲ ਹੈ:–
"ਆਵੈ ਜਾਇ ਭਵਾਈਐ ਪਇਐ ਕਿਰਤਿ ਕਮਾਇ ॥
ਪੂਰਬਿ ਲਿਖਿਆ ਕਿਉ ਮੇਟੀਐ ਲਿਖਿਆ ਲੇਖੁ ਰਜਾਇ ॥"
(ਸਿਰੀ ਰਾਗੁ ਮ: ੧, ੫੯–੧੬)

ਈਰਾਨ ਦੇ ਇਕ ਮਸਤ ਕਵੀ ਨੇ ਲਿਖਿਆ ਹੈ:–

بے رضائے تو یکے برگ نہ جنبد ز درخت

ਅਰਥ–ਮਾਲਕ ਦੀ ਮਰਜ਼ੀ ਤੋਂ ਬਿਨਾਂ ਕਿਸੇ ਰੁੱਖ ਦੇ ਪੱਤੇ ਤੱਕ ਨੂੰ ਹਿੱਲਣ ਦੀ ਸ਼ਕਤੀ ਨਹੀਂ।

ਪੰਜਾਬੀ ਵਿਚ ਵੀ ਆਮ ਅਖਾਵਤ ਹੈ:–
"ਹੁਕਮ ਬਿਨਾਂ ਨਹੀਂ ਝੂਲੇ ਪਾਤਾ ॥"

ਧੁਰ ਕਰਮ ਤੇ ਕਿਰਤ ਦੀ ਰੇਖ ਕਰਕੇ ਜੀਵ ਭਰਮਦਾ ਫਿਰਦਾ ਹੈ ਤੇ ਇਨ੍ਹਾਂ ਕਰਕੇ ਹੀ ਜੀਵ ਸੁਖ ਦੁਖ, ਮੁਕਤਿ ਤੇ ਜੂਨਾਂ ਪਾਂਦਾ ਹੈ ਤੇ ਨਿੰਦਾ ਵਿਚ ਪ੍ਰਵਿਰਤ ਹੁੰਦਾ ਹੈ, ਤੇ ਅਹੰਕਾਰੀ ਹੋਕੇ ਭਗਤੀ ਦੀ ਸਾਰ ਨਹੀਂ ਜਾਣਦਾ ਤੇ ਮਾਲਕ ਤੋਂ ਦੂਰ ਰਹਿੰਦਾ ਹੈ:—

"ਕੁੰਟ ਚਾਰਿ ਦਹ ਦਿਸਿ ਭ੍ਰਮੇ ਕਰਮ ਕਿਰਤਿ ਕੀ ਰੇਖ ॥
ਸੂਖ ਦੂਖ ਮੁਕਤਿ ਜੋਨਿ ਨਾਨਕ ਲਿਖਿਓ ਲੇਖ ॥" (ਗਉੜੀ ਮ: ੫,੨੫੩–੧੧)

'ਕਿਰਤੁ ਨਿੰਦਕ ਕਾ ਧੁਰਿ ਹੀ ਪਇਆ ॥ ਨਾਨਕ ਜੋ ਤਿਸੁ ਭਾਵੈ ਸੋਈ ਥਿਆ ॥'
(ਗਉੜੀ ਸੁਖ: ਮ: ੫, ੨੮੦–੧੩)

"ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ ਸੜੰਦੇ ॥
ਓਇ ਵਿਚਾਰੇ ਕਿਆ ਕਰਹਿ ਜਾ ਭਾਗ ਧੁਰਿ ਮੰਦੇ ॥"
(ਗਉੜੀ ਵਾਰ ਮ: ੪, ੩੦੬–੧੭)

"ਭਗਤੀ ਸਾਰ ਨ ਜਾਣਨੀ ਮਨਮੁਖ ਅਹੰਕਾਰੀ ॥
ਧੁਰਹੁ ਆਪਿ ਖੁਆਇਅਨੁ ਜੂਐ ਬਾਜੀ ਹਾਰੀ ॥" (ਆਸਾ ਮ: ੩,੪੨੯–੧੬)

ਇਕਨਾਂ ਨੂੰ ਸਤਿਗੁਰ ਦੇ ਦਰਸ਼ਨ ਨਸੀਬ ਨਹੀਂ ਤੇ 'ਦੂਜੈ ਭਾਵ' ਵਿਚ ਫਸਕੇ ਇਹ ਜਨਮ ਬਰਬਾਦ ਕਰ ਲੈਂਦੇ ਹਨ ਤੇ ਜੂਨੀਆਂ ਵਿਚ ਫਿਰਦੇ ਹਨ। ਇਹ ਸਭ ਕੁਛ ਧੁਰੋਂ ਖੀਨ ਭਾਗਾਂ ਕਰਕੇ ਹੈ:—

"ਤਿਨਕੇ ਭਾਗ ਖੀਨ ਧੁਰਿ ਪਾਏ ਜਿਨ ਸਤਿਗੁਰ ਦਰਸੁ ਨ ਪਾਇਬਾ ॥
ਤੇ ਦੂਜੈ ਭਾਇ ਪਵਹਿ ਗ੍ਰਭ ਜੋਨੀ ਸਭੁ ਬਿਰਥਾ ਜਨਮੁ ਤਿਨ ਜਾਇਬਾ ॥"
(ਜੈਤਸਰੀ ਮ: ੪, ੬੯੭–੧੨)

ਗੁਰਬਾਣੀ ਵਿਚ 'ਧੁਰਿ ਲਿਖਿਆ, ਪੂਰਬ ਲਿਖਿਆ, ਮਸਤਕ ਲੇਖ ਤੇ ਧੁਰ ਕਰਮ' ਦਾ ਅਨੇਕਾਂ ਜਗ੍ਹਾ ਵਰਨਣ ਹੈ। ਇਹ ਧੁਰ ਲੇਖ ਕੀ ਹੈ? ਗੁਰਬਾਣੀ ਸਪਸ਼ਟ ਦਸਦੀ ਹੈ ਕਿ ਮਾਲਕ ਸਭ ਜੀਵਾਂ ਨੂੰ ਪਿੰਡ ਅਰਥਾਤ ਨੀਵੀਆਂ ਤੇ ਉੱਚੀਆਂ ਜੂਨਾਂ ਦੇਂਦਾ ਹੈ ਤੇ ਹਰੇਕ ਨੂੰ ਆਪੇ ਕਾਰੇ ਲਾਇਆ ਹੋਇਆ ਹੈ। ਜੈਸਾ ਉਹ ਹੁਕਮ ਕਰਦਾ ਹੈ ਵੈਸੇ ਹੀ ਇਹ ਕਰਮ ਕਮਾਂਦੇ ਹਨ, ਠੀਕ ਉਸੀ ਤਰ੍ਹਾਂ ਜਿਸਤਰ੍ਹਾਂ ਉਸ ਮਾਲਕ ਨੇ ਧੁਰਿ ਲਿਖ ਦਿਤਾ ਹੈ:—

'ਸਭੁ ਜੀਉ ਪਿੰਡੁ ਦੀਆ ਤੁਧੁ ਆਪੇ ਤੁਧੁ ਆਪੇ ਕਾਰੈ ਲਾਇਆ ॥
ਜੇਹਾ ਤੂੰ ਹੁਕਮੁ ਕਰਹਿ ਤੇਹੇ ਕੋ ਕਰਮ ਕਮਾਵੈ ਜੇਹਾ ਤੁਧੁ ਧੁਰਿ ਲਿਖਿ ਪਾਇਆ ॥'
(ਸੂਹੀ ਮ: ੪, ੭੩੬–੩)

ਸਭ ਜੀਵਾਂ ਦੇ ਸਿਰ ਪੁਰ ਧੁਰ ਲੇਖ ਹਨ, ਕੋਈ ਇਹਨਾਂ ਲੇਖਾਂ ਤੋਂ ਖ਼ਾਲੀ ਨਹੀਂ। ਉਹ ਮਾਲਕ ਖ਼ੁਦ ਅਲੇਖ ਹੈ, ਕੁਦਰਤ ਨੂੰ ਬਣਾਕੇ ਦੇਖਦਾ ਹੈ ਤੇ ਹੁਕਮ ਅੰਦਰ ਚਲਾਂਦਾ ਹੈ:—

"ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ ॥
ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ ॥"

(ਸੋਰਠਿ ਮ: ੧, ੫੯੮-੧੯)

ਧੁਰ ਕਰਮ ਤੇ ਧੁਰ ਲੇਖ ਮਾਲਕ ਦੇ ਹੁਕਮ ਦੀ ਕਲਮ ਕਰਕੇ ਲਿਖੇ ਜਾਂਦੇ ਹਨ (ਦੇਖੋ ਹੁਕਮ ਪ੍ਰਕਰਣ), ਜੋ ਸਾਡੇ ਕਰਮਾਂ ਅਨੁਸਾਰ ਚਲਦੀ ਹੈ, ਤੇ ਹੁਕਮ ਭਾਣੇ ਤੋਂ ਉਪਜਦਾ ਹੈ (ਦੇਖੋ ਭਾਣੇ ਦਾ ਪ੍ਰਕਰਣ)।

ਸਤਿ ਲੋਕ ਤੇ ਚੇਤਨ ਦੇਸ ਵਿਚ ਜੋ ਨਾਸ਼ ਤੋਂ ਰਹਿਤ ਹਨ, ਤੇ ਨਿਚਲੇ ਫ਼ਨਾਹ ਦੇ ਦੇਸਾਂ ਵਿਚ ਅਨੇਕਾਂ ਰੂਹਾਂ ਆਬਾਦ ਹਨ। ਪਹਿਲਾਂ ਕੇਹੜਾ ਕਰਮ ਸੀ ਜਿਸ ਕਰਕੇ ਰੂਹਾਂ ਇਹਨਾਂ ਦੇਸਾਂ ਵਿਚ ਆਈਆਂ? ਫੇਰ ਇਹ ਦੇਸ ਕਿਥੋਂ ਆਏ, ਕਿਥੇ ਤੇ ਕਦ ਬਣਾਏ ਗਏ ? ਇਹ ਸਭ ਸਵਾਲ ਸਮੇਂ (Time) ਦੀ ਹਦ ਅੰਦਰ ਹਨ, ਇਨ੍ਹਾਂ ਦਾ ਕੋਈ ਜਵਾਬ ਨਹੀਂ । ਇਸਦਾ ਇਹੀ ਉੱਤਰ ਹੋ ਸਕਦਾ ਹੈ ਕਿ ਚਲੋ ਉਸੀ ਨੂੰ ਪੁਛੀਏ, ਜਿਸਨੇ ਇਹ ਦੁਨੀਆਂ ਬਣਾਈ ਤੇ ਜੀਵਾਂ ਨੂੰ ਇਸ ਅੰਦਰ ਭੇਜਿਆ । ਗੁਰੂ ਅਰਜਨ ਸਾਹਿਬ ਜੀ ਸੁਖਮਨੀ ਵਿਚ ਫ਼ਰਮਾਂਦੇ ਹਨ:--

"ਆਪਿ ਸਤਿ ਕੀਆ ਸਭੁ ਸਤਿ ॥ ਆਪੇ ਜਾਨੈ ਅਪਨੀ ਮਿਤਿ ਗਤਿ ॥
ਜਿਸਕੀ ਸ੍ਰਿਸਟਿ ਸੁ ਕਰਣੈਹਾਰੁ ॥ ਅਵਰ ਨ ਬੂਝਿ ਕਰਤ ਬੀਚਾਰੁ ॥
ਕਰਤੇ ਕੀ ਮਿਤਿ ਨ ਜਾਨੈ ਕੀਆ ॥ ਨਾਨਕ ਜੋ ਤਿਸੁ ਭਾਵੈ ਸੋ ਵਰਤੀਆ ॥"

(ਗਉੜੀ ਮ: ੫, ੨੮੪-੧੯)

ਉਹ ਮਾਲਕ ਸਮੇਂ (Time) ਤੇ ਕਾਰਨ ਤੇ ਕਾਰਜ ਦੇ ਸਿਲਸਲੇ (Causality) ਤੋਂ ਪਰੇ ਹੈ। ਇਸ ਲਈ ਅਸੀਂ ਇਸ ਭੇਦ ਨੂੰ ਠੀਕ ਸਮਝ ਨਹੀਂ ਸਕਦੇ। ਹਾਫ਼ਜ਼ ਸਾਹਿਬ ਜੀ ਫ਼ਰਮਾਂਦੇ ਹਨ:—

حدیث از مطرب و مے گو و رازِ دہر کمتر جو کہ کس نکشود و نکشاید بہ حکمت ایں معمہ را (حافظ)

ਅਰਥ—ਤੂੰ ਮੁਰਸ਼ਦ ਤੇ ਨਾਮ ਦੇ ਰਸ ਦਾ ਜ਼ਿਕਰ ਕਰ ਤੇ ਦੁਨੀਆਂ ਦੇ ਭੇਦ ਵੱਲ ਘੱਟ ਧਿਆਨ ਦੇ, ਕਿਉਂ ਜੋ ਕਿਸੇ ਨੇ ਬੁਧੀ ਨਾਲ ਇਸ ਨੂੰ ਨਾ ਖੋਲ੍ਹਿਆ ਹੈ ਤੇ ਨਾ ਖੋਲ੍ਹ ਸਕਦਾ ਹੈ।

ਇਕ ਮਕਾਨ ਜਿਸ ਨੂੰ ਅੱਗ ਲੱਗੀ ਹੋਈ ਹੋਵੇ, ਉਸ ਵਿਚ ਘਿਰੇ ਹੋਏ ਆਦਮੀ ਦੇ ਏਹੋ ਜੇਹੇ ਸਵਾਲ ਕਿ ਅੱਗ ਕਿਸਨੇ, ਕਦੋਂ ਤੇ ਕਿਸ ਤਰ੍ਹਾਂ ਲਗਾਈ, ਨਹੀਂ ਬਣਦੇ। ਉਸਨੂੰ ਤਾਂ ਨਿਕਲਣ ਦੀ ਕਰਨੀ ਚਾਹੀਦੀ ਹੈ। ਫਿਰ ਨਿਕਲਕੇ ਬਾਕੀ ਸਵਾਲ ਆਰਾਮ ਨਾਲ ਹੱਲ ਹੋ ਸਕਦੇ ਹਨ। ਇਹੋ ਜੇਹੀਆਂ ਗਲਾਂ ਤਾਂ ਆਪਣੇ ਠਿਕਾਣੇ ਪਹੁੰਚਕੇ ਹੋ ਸਕਦੀਆਂ ਹਨ । ਹੁਣ ਤਾਂ ਸਾਨੂੰ ਜ਼ਰੂਰਤ

ਉਹਨਾਂ ਗਲਾਂ ਦੀ ਹੈ, ਜਿਨ੍ਹਾਂ ਦਾ ਸੰਬੰਧ ਰਸਤੇ ਨਾਲ ਹੈ। ਸਾਡੇ ਸਾਹਮਣੇ ਰਸਤਾ ਤੇ ਮੰਜ਼ਲ ਦੋਵੇਂ ਹੀ ਹਨ। ਫਿਰ ਇਸ ਸਵਾਲ ਦਾ ਜਵਾਬ ਕਿ ਮੰਜ਼ਲ ਤੇ ਇਹ ਰਾਹ ਕਿਉਂ ਤੇ ਕਿਸ ਤਰ੍ਹਾਂ ਤੇ ਕਦ ਬਣੇ, ਮੰਜ਼ਲ ਤੇ ਪਹੁੰਚਕੇ ਮਿਲ ਸਕਦਾ ਹੈ।

ਇਹਨਾਂ ਸਵਾਲਾਂ ਦਾ ਜਵਾਬ ਹੁਣ ਤਾਂ ਇਹੋ ਹੀ ਹੈ, ਜੋ ਮਾਲਕ ਨੇ ਆਪਣੇ ਭਾਣੇ ਕਰਕੇ ਇਹ ਦੇਸ ਬਣਾਏ ਤੇ ਰੂਹਾਂ ਨੂੰ ਇਹਨਾਂ ਵਿਚ ਆਪੋ ਆਪਣੀ ਥਾਈਂ ਭੇਜ ਦਿਤਾ। ਜੋ ਫ਼ਨਾਹ ਦੇਸਾਂ ਵਿਚ ਰੂਹਾਂ ਭੇਜੀਆਂ ਗਈਆਂ ਉਥੇ ਉਹਨਾਂ ਜੈਸੇ ਜੈਸੇ ਕਰਮ ਕੀਤੇ ਮਾਲਕ ਦੇ ਹੁਕਮ ਦੀ ਕਲਮ ਨਾਲ ਉਹਨਾਂ ਦੇ ਵੈਸੇ ਵੈਸੇ ਲੇਖ ਤੇ ਕਰਮ ਬਣਦੇ ਗਏ, ਜਿਸ ਕਰਕੇ ਇਹ ਜੀਵ ਬਧੇ ਪਏ ਹਨ, ਤੇ ਮਾਲਕ ਦੇ ਭਾਣੇ ਤੇ ਹੁਕਮ ਕਰਕੇ ਜੋ ਜੀਵ ਉਪਰਲਿਆਂ ਤੇ ਹੇਠਲਿਆਂ ਮੰਡਲਾਂ ਵਿਚ ਭੇਜੇ ਗਏ, ਉਹ ਉਹਨਾਂ ਦੇ ਧੁਰ ਲੇਖ, ਧੁਰ ਕਰਮ ਜਾਂ ਆਦਿ ਕਰਮ ਕਹੇ ਜਾ ਸਕਦੇ ਹਨ।

ਇਹ ਗਲ ਪੱਕੀ ਹੈ ਕਿ ਜੋ ਰੂਹਾਂ ਮਾਤ ਲੋਕ ਜਾਂ ਨਿਚਲੇ ਦੇਸਾਂ ਵਿਚ ਆਈਆਂ ਤੇ ਉਹਨਾਂ ਵਿਚੋਂ ਜਿਨ੍ਹਾਂ ਨੇ ਮਾਲਕ ਦੀ ਦਯਾ ਕਰਕੇ ਆਪਣੇ ਨਿਜ ਧਾਮ ਤੀਕ ਰਸਾਈ ਪਾ ਲਈ, ਉਹਨਾਂ ਦਾ ਦਰਜਾ ਉਪਰਲੇ ਮੰਡਲਾਂ ਵਿਚ ਰਹਿਣ ਵਾਲੀਆਂ ਰੂਹਾਂ ਨਾਲੋਂ ਉਚਾ ਤੇ ਵਧਕੇ ਹੈ। ਮੁਸਲਮਾਨਾਂ ਤੇ ਈਸਾਈਆਂ ਦੀਆਂ ਕਿਤਾਬਾਂ ਵਿਚ ਜ਼ਿਕਰ ਆਇਆ ਹੈ ਕਿ ਖ਼ੁਦਾ ਨੇ ਆਦਮ ਦੇ ਪੁਤਲੇ ਵਿਚ ਰੂਹ ਰਖਕੇ ਸਭ ਫ਼ਰਿਸ਼ਤਿਆਂ ਨੂੰ ਉਸਦਾ ਸਜਦਾ ਕਰਨ ਦਾ ਹੁਕਮ ਦਿਤਾ ਤੇ ਇਸ ਤਰ੍ਹਾਂ ਉਸਦੀ ਸਭ ਪੁਰ ਫ਼ਜ਼ੀਲਤ ਥਾਪ ਦਿਤੀ। ਇਹ ਮਾਲਕ ਵਲੋਂ ਮਾਤ ਲੋਕ ਵਿਚ ਆਈਆਂ ਰੂਹਾਂ ਨੂੰ ਖ਼ਾਸ ਰਿਆਇਤ (Concession) ਮਿਲੀ ਹੈ।

ਕਾਰਨ ਕਰਤੇ ਦੇ ਵਸ ਵਿਚ ਹੈ। ਮਾਲਕ ਦੇ ਕਰਮ ਜਾਂ ਬਖ਼ਸ਼ਸ਼ ਦੀ ਪ੍ਰਾਪਤੀ ਕਿਸੇ ਵਿਰਲੇ ਗੁਰਮੁਖ ਨੂੰ ਮਾਲਕ ਦੀ ਕਿਰਪਾ ਕਰਕੇ ਹੀ ਹੁੰਦੀ ਹੈ।

"ਕਿਰਪਾ ਕਰੇ ਜਿਸੁ ਆਪਣੀ ਤਿਸੁ ਕਰਮਿ ਪਰਾਪਤਿ ਹੋਇ ॥
ਨਾਨਕ ਕਾਰਣੁ ਕਰਤੇ ਵਸਿ ਹੈ ਗੁਰਮੁਖਿ ਬੂਝੈ ਕੋਇ ॥"

(ਸਿਰੀ ਰਾਗ ਵਾਰ ਮ: ੩, ੯੦-੬)

"ਆਪੇ ਕਰਤਾ ਦੇ ਵਡਿਆਈ ॥ ਜਿਨ ਕਉ ਆਪਿ ਲਿਖਤੁ ਧੁਰਿ ਪਾਈ ॥"

(ਮਾਝ ਮ: ੪, ੧੩੦-੮)

"ਗੁਰਮੁਖਿ ਕੀਮਤਿ ਜਾਣੈ ਕੋਇ ॥ ਵਿਰਲੇ ਕਰਮਿ ਪਰਾਪਤਿ ਹੋਇ ॥"

(ਆਸਾ ਮ: ੩, ੩੬੧-੧੫)

ਪਰ ਸੱਚੀ ਗੱਲ ਤਾਂ ਏਹ ਹੈ ਕਿ ਤੁੱਛ ਮਨੁੱਖ ਕਿਸੇ ਹਦ ਤਕ ਆਜ਼ਾਦ ਹੋਂਦਾ ਹੋਇਆ ਵੀ ਬੇਬਸ ਹੈ। ਮੂਲ ਕਾਰਨ ਦੀ ਕੁੰਜੀ ਪਰਮ ਪਿਤਾ ਸਚੇ ਮਾਲਕ

ਦੇ ਹੱਥ ਹੀ ਹੈ। ਜਦ ਤੀਕ ਉਹਦੀ ਦਇਆ ਤੇ ਧੁਰ ਮਸਤਕ ਲੇਖ ਨਾ ਹੋਣ, ਮਨੁਖ ਵਿਚਾਰੇ ਦੀ ਕੀ ਹਕੀਕਤ ਹੈ ਜੋ ਆਪਣੇ ਜ਼ੋਰ ਨਾਲ ਆਪਣੇ ਨਿਜ ਘਰ ਪਹੁੰਚ ਸਕੇ। ਕਰਮ ਦਾ ਆਦਿ ਮੂਲ ਬਿਧਾਤਾ 'ਮਾਲਕ ਕੁਲ' ਆਪ ਹੀ ਹੈ।ਉਹ ਕਿਸੀ ਉਪਾਵ ਨਾਲ ਨਹੀਂ ਮਿਲਦਾ। ਉਸਨੂੰ ਅਸੀਂ ਕੇਵਲ ਗੁਰਮਤਿ ਦੁਵਾਰਾ ਹਿਰਦੇ ਅੰਦਰ ਪਾ ਸਕਦੇ ਹਾਂ:-

"ਸਭੁ ਜਗੁ ਫਿਰਿ ਮੈ ਦੇਖਿਆ ਹਰਿ ਇਕੋ ਦਾਤਾ ॥
ਉਪਾਇ ਕਿਤੈ ਨ ਪਾਈਐ ਹਰਿ ਕਰਮ ਬਿਧਾਤਾ ॥"

(ਗੂਜਰੀ ਵਾਰ ਮ: ੩, ੫੧੦-੧੭)

"ਹਰਿ ਰਾਖਿਆ ਉਰਿ ਧਾਰੇ ਅਪਨਾ ਕਾਰਜੁ ਸਵਾਰੇ ਗੁਰਮਤੀ ਹਰਿ ਜਾਤਾ ॥
ਪ੍ਰੀਤਮਿ ਮੋਹਿ ਲਇਆ ਮਨੁ ਮੇਰਾ ਪਾਇਆ ਕਰਮ ਬਿਧਾਤਾ ॥"

(ਸੂਹੀ ਮ: ੩, ੭੭੨-੧)

ਚਲਦੀ ਚੱਕੀ ਦੇ ਪੁੜਾਂ ਵਿਚ ਜੋ ਦਾਣੇ ਆਏ ਓਹ ਪੀਠੇ ਜਾਂਦੇ ਹਨ, ਹਾਂ ਜੋ ਉਸਦੀ ਕਿੱਲੀ ਨਾਲ ਲਗ ਰਹੇ ਕੇਵਲ ਉਹੀ ਪੀਠੇ ਜਾਣ ਤੋਂ ਬਚ ਜਾਂਦੇ ਹਨ। ਮਾਲਕ ਕਰਮ ਬਿਧਾਤਾ ਹੈ ਤੇ ਉਸਦੇ ਹੱਥ ਵਿਚ ਕਾਰਨ ਦੀ ਕੁੰਜੀ ਹੈ। ਜਦ ਉਹ ਮਿਲ ਜਾਏ ਤਦ ਹੀ ਜੀਵ ਇਸ ਚੱਕਰ ਦੇ ਗੇੜ ਤੋਂ ਬਚ ਸਕਦਾ ਹੈ।

# ਧੁਰ ਕਰਮ

## ੧. ਧੁਰ ਕਰਮ ਤੇ ਧੁਰ ਲੇਖ ਮਾਲਕ ਦੇ ਹੁਕਮ ਦੀ ਕਲਮ ਕਰਕੇ ਲਿਖੇ ਜਾਂਦੇ ਹਨ

ਸਭੁ ਜੀਉ ਪਿੰਡੁ ਦੀਆ ਤੁਧੁ ਆਪੇ ਤੁਧੁ ਆਪੇ ਕਾਰੈ ਲਾਇਆ ॥
ਜੇਹਾ ਤੂੰ ਹੁਕਮੁ ਕਰਹਿ ਤੇਹੇ ਕੋ ਕਰਮ ਕਮਾਵੈ ਜੇਹਾ ਤੁਧੁ ਧੁਰਿ ਲਿਖਿ ਪਾਇਆ॥

(ਸੂਹੀ ਮ: ੪, ੭੩੬-੩)

ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ ॥
ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ ॥

(ਸੋਰਠਿ ਮ: ੧, ੫੯੮-੧੯)

ਆਪੇ ਹੁਕਮੁ ਕਰੇ ਸਭੁ ਵੇਖੈ ॥ ਇਕਨਾ ਬਖਸਿ ਲਏ ਧੁਰਿ ਲੇਖੈ ॥

(ਮਾਰੂ ਮ: ੩, ੧੦੪੭-੧੦)

## ੨. ਮਾਨਸ ਦੇ ਵਸ ਵਿੱਚ ਕੁਛ ਨਹੀਂ, ਸਭ ਕੁਛ ਮਾਲਕ ਦੇ ਹੱਥ ਵਿੱਚ ਹੈ

ਧੁਰਿ ਕਰਮੁ ਜਿਨ੍ਾ ਕਉ ਤੁਧੁ ਪਾਇਆ ਤਾ ਤਿਨ੍ੀ ਖਸਮੁ ਧਿਆਇਆ ॥
ਏਨਾ ਜੰਤਾ ਕੈ ਵਸਿ ਕਿਛੁ ਨਾਹੀ ਤੁਧੁ ਵੇਕੀ ਜਗਤੁ ਉਪਾਇਆ ॥
(ਆਸਾ ਵਾਰ ਮ: ੧, ੪੬੯–੭)

ਜਿਸੁ ਆਪਿ ਭੁਲਾਏ ਸੁ ਕਿਥੈ ਹਥੁ ਪਾਏ ॥ ਪੂਰਬਿ ਲਿਖਿਆ ਸੁ ਮੇਟਣਾ ਨ ਜਾਏ ॥
(ਮਾਝ ਮ: ੩, ੧੧੦–੧੬)

ਵਿਚੁ ਨ ਕੋਈ ਕਰਿ ਸਕੈ ਕਿਸਥੈ ਰੋਵਹਿ ਰੋਜ ॥
ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ ॥ (ਮਾਝ ਮ: ੫, ੧੩੫–੭)
ਸੋਈ ਕੰਮੁ ਕਮਾਵਣਾ ਕੀਆ ਧੁਰਿ ਮਉਲੈ ॥
ਤੁਧਹੁ ਬਾਹਰਿ ਕਿਛੁ ਨਹੀ ਨਾਨਕੁ ਗੁਣ ਬੋਲੈ ॥ (ਮਾਰੂ ਵਾਰ ਮ: ੫, ੧੧੦੨–੧੭)

ਹਰਿ ਕਾ ਨਾਉ ਅਤਿ ਵਡ ਊਚਾ ਊਚੀ ਹੂ ਊਚਾ ਹੋਈ ॥
ਅਪੜਿ ਕੋਇ ਨ ਸਕਈ ਜੇ ਸਉ ਲੋਚੈ ਕੋਈ ॥
ਮੁਖਿ ਸੰਜਮ ਹਛਾ ਨ ਹੋਵਈ ਕਰਿ ਭੇਖ ਭਵੈ ਸਭ ਕੋਈ ॥
ਗੁਰ ਕੀ ਪਉੜੀ ਜਾਇ ਚੜੈ ਕਰਮਿ ਪਰਾਪਤਿ ਹੋਈ ॥ (ਸਲੋਕ ਮ: ੩, ੧੪੧੬–੧੬)
ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ ॥
ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ ॥ ਸੋ ਕਰੇ ਜਿ ਤਿਸੈ ਰਜਾਇ ॥
(ਆਸਾ ਵਾਰ ਮ: ੨, ੪੭੫–੯)

ਸੋ ਸੋ ਕਰਮ ਕਰਤ ਹੈ ਪ੍ਰਾਣੀ ਜੈਸੀ ਤੁਮ ਲਿਖਿ ਪਾਈ ॥
ਸੇਵਕ ਕਉ ਤੁਮ ਸੇਵਾ ਦੀਨੀ ਦਰਸਨੁ ਦੇਖਿ ਅਘਾਈ ॥ (ਸੋ: ਮ: ੫, ੬੧੦–੧੬)
ਤੇਰੇ ਕੀਤੇ ਕੰਮ ਤੁਧੈ ਹੀ ਗੋਚਰੇ ॥ ਸੋਈ ਵਰਤੈ ਜਗਿ ਜਿ ਕੀਆ ਤੁਧੁ ਧੁਰੇ ॥
(ਗੂਜਰੀ ਵਾਰ ਮ: ੫, ੫੨੧–੧)

## ੩. ਜੀਵ ਅਵੱਸ਼ ਕਰਮਾਂ ਦਾ ਬੱਧਾ ਹੋਇਆ ਹੈ, ਉਹ ਮਿਟ ਨਹੀਂ ਸਕਦੇ, ਕੋਈ ਉਪਾਵ ਚਲ ਨਹੀਂ ਸਕਦਾ

ਜੀਅ ਜੰਤ ਜਹਾ ਜਹਾ ਲਗੁ ਕਰਮ ਕੇ ਬਸਿ ਜਾਇ ॥
ਕਾਲ ਫਾਸ ਅਬਧ ਲਾਗੇ ਕਛੁ ਨ ਚਲੈ ਉਪਾਇ ॥ (ਆਸਾ ਰਵਿਦਾਸ, ੪੮੬–੮)
ਧੁਰਿ ਕਰਤੈ ਆਪਿ ਲਿਖਿ ਪਾਇਆ ਤਿਸੁ ਨਾਲਿ ਕਿਹੁ ਚਾਰਾ ਨਾਹੀ ॥
ਜਨ ਨਾਨਕ ਨਾਮੁ ਅਰਾਧਿ ਤੂ ਤਿਸੁ ਅਪੜਿ ਕੋ ਨ ਸਕਾਹੀ ॥
(ਗਉੜੀ ਵਾਰ ਮ: ੪, ੩੦੯–੨)

ਕਿਰਤੁ ਪਇਆ ਪਰਵਾਣਾ ਲਿਖਿਆ ਬਾਹੁੜਿ ਹੁਕਮੁ ਨ ਹੋਈ ॥

ਜੈਸਾ ਲਿਖਿਆ ਤੈਸਾ ਪੜਿਆ ਮੇਟਿ ਨ ਸਕੈ ਕੋਈ ॥ (ਆਸਾ ਮ: ੧, ੪੫੯-੧੫)
ਨਾਵੈ ਨੋ ਸਭ ਲੋਚਦੀ ਗੁਰਮਤੀ ਪਾਇਆ ॥
ਧੁਰਿ ਲਿਖਿਆ ਮੇਟਿ ਨ ਸਕੀਐ ਜੋ ਹਰਿ ਲਿਖਿ ਪਾਇਆ ॥
(ਸੂਹੀ ਵਾਰ ਮ: ੧, ੭੯੯-੧੩)

ਆਪੇ ਕਰਿ ਵੇਖੈ ਮਾਰਗਿ ਲਾਏ ਭਾਈ ਤਿਸੁ ਬਿਨੁ ਅਵਰੁ ਨ ਕੋਈ ॥
ਜੋ ਧੁਰਿ ਲਿਖਿਆ ਸੋ ਕੋਇ ਨ ਮੇਟੈ ਭਾਈ ਕਰਤਾ ਕਰੇ ਸੁ ਹੋਈ ॥
(ਸੋਰਠਿ ਮ: ੩, ੬੦੧-੯)

ਜੋ ਧੁਰਿ ਲਿਖਿਆ ਸੁ ਕਰਮ ਕਮਾਇਆ ॥ ਕੋਇ ਨ ਮੇਟੈ ਧੁਰਿ ਫੁਰਮਾਇਆ ॥
ਸਤ ਸੰਗਤਿ ਮਹਿ ਤਿਨ ਹੀ ਵਾਸਾ ਜਿਨ ਕਉ ਧੁਰਿ ਲਿਖਿ ਪਾਈ ਹੇ ॥
(ਮਾਰੂ ਮ: ੩, ੧੦੪੪-੧੬)

ਜੋ ਧੁਰਿ ਲਿਖਿਆ ਸੋਇ ਕਮਾਵੈ ਕੋਇ ਨ ਮੇਟਣ ਹਾਰਾ ॥
ਨਾਨਕ ਨਾਮਿ ਰਤੇ ਤਿਨ ਸਦਾ ਸੁਖੁ ਪਾਇਆ ਹੋਰਿ ਮੂਰਖ ਕੂਕਿ ਮੁਏ ਗਾਵਾਰ॥
(ਵਡਹੰਸ ਮ: ੩, ੫੭੧-੩)

ਨਾਮ ਹੀਨ ਨਕਟੇ ਫਿਰਹਿ ਬਿਨੁ ਨਾਵੈ ਬਹਿ ਰੋਇ ॥
ਨਾਨਕ ਜੋ ਧੁਰਿ ਕਰਤੈ ਲਿਖਿਆ ਸੁ ਮੇਟਿ ਨ ਸਕੈ ਕੋਇ ॥(ਸ: ਮ: ੩, ੧੪੧੪-੬)
ਕਬੀਰ ਝੰਖੁ ਨ ਝੰਖੀਐ ਤੁਮਰੋ ਕਹਿਓ ਨ ਹੋਇ ॥
ਕਰਮ ਕਰੀਮ ਜੁ ਕਰਿ ਰਹੇ ਮੇਟਿ ਨ ਸਾਕੈ ਕੋਇ ॥ (ਸਲੋਕ ਕਬੀਰ, ੧੩੬੬-੪)
ਸੰਜੋਗੁ ਵਿਜੋਗੁ ਧੁਰਹੁ ਹੀ ਹੂਆ ॥ ਪੰਚ ਧਾਤੁ ਕਰਿ ਪੁਤਲਾ ਕੀਆ ॥
(ਮਾਰੂ ਮ: ੫, ੧੦੦੭-੧੫)

ਹਰਿ ਨਾਮੁ ਨ ਚੇਤੈ ਬਹੁ ਕਰਮ ਕਮਾਏ ॥ ਪੂਰਬ ਲਿਖਿਆ ਸੁ ਮੇਟਣਾ ਨ ਜਾਏ ॥
(ਸਿਰੀ ਰਾਗੁ ਵਾਰ ਮ: ੩, ੮੮-੧੭)

## ੪. ਧੁਰ ਕਰਮ ਤੇ ਕ੍ਰਿਤ ਕਰਮ ਦੀ ਰੇਖ ਕਰਕੇ ਕੀ ਕੀ ਹੁੰਦਾ ਹੈ

### (੧) ਹਉਮੈ ਵਿਕਾਰਾਂ ਦਾ ਨਾਸ਼ ਹੁੰਦਾ ਹੈ ਤੇ ਮਾਇਆ ਨਹੀਂ ਵਿਆਪਦੀ।

ਕਰਮਿ ਮਿਲੈ ਤਾ ਪਾਈਐ ਆਪਿ ਨ ਲਇਆ ਜਾਇ ॥
ਗੁਰ ਕੀ ਚਰਣੀ ਲਗਿ ਰਹੁ ਵਿਚਹੁ ਆਪੁ ਗਵਾਇ ॥ (ਸਿਰੀ ਰਾਗੁ ਮ: ੧, ੬੧-੬)
ਕਰਮੁ ਹੋਵੈ ਸੋਈ ਜਨੁ ਪਾਏ ਗੁਰਮੁਖਿ ਬੂਝੈ ਕੋਈ ॥
ਨਾਨਕ ਵਿਚਹੁ ਹਉਮੈ ਮਾਰੇ ਤਾਂ ਹਰਿ ਭੇਟੈ ਸੋਈ ॥ (ਗੂਜਰੀ ਮ: ੩, ੪੯੧-੬)
ਮਾਇਆ ਮੋਹਿ ਵਿਸਾਰਿਆ ਸਚੁ ਮਰਣਾ ਹਰਿ ਨਾਮੁ ॥
ਧੰਧਾ ਕਰਤਿਆ ਜਨਮੁ ਗਇਆ ਅੰਦਰਿ ਦੁਖੁ ਸਹਾਮੁ ॥
ਨਾਨਕ ਸਤਿਗੁਰੁ ਸੇਵਿ ਸੁਖੁ ਪਾਇਆ ਜਿਨ੍ ਪੂਰਬਿ ਲਿਖਿਆ ਕਰਾਮੁ ॥
(ਸਾਰੰਗ ਵਾਰ ਮ: ੩, ੧੨੪੯-੪)

ਜਾਕੈ ਮਸਤਕਿ ਧੁਰਿ ਲਿਖਿ ਪਾਇਆ ॥ ਤਿਸਹੀ ਪੁਰਖ ਨ ਵਿਆਪੈ ਮਾਇਆ ॥
(ਮਾਰੂ ਮ: ੫, ੧੦੮੬-੯)

(੨) ਆਵਾਗਵਣ ਦਾ ਚੱਕਰ ਚਲਦਾ ਹੈ ਤੇ ਜਮ ਦਾ ਭਉ ਮਿਟਦਾ ਹੈ।

ਆਵੈ ਜਾਇ ਭਵਾਈਐ ਪਇਐ ਕਿਰਤਿ ਕਮਾਇ ॥
ਪੂਰਬਿ ਲਿਖਿਆ ਕਿਉ ਮੇਟੀਐ ਲਿਖਿਆ ਲੇਖੁ ਰਜਾਇ ॥
(ਸਿਰੀ ਰਾਗੁ ਮ: ੧, ੫੯-੧੫)

ਗੁਰ ਕੀ ਪਉੜੀ ਊਚੋ ਊਚਾ ॥ ਕਰਮਿ ਮਿਲੈ ਜਮ ਕਾ ਭਉ ਮੂਚਾ ॥
(ਗਉੜੀ ਮ: ੧, ੧੫੩-੧੯)

(੩) ਦੁਖ, ਸੁਖ, ਮੋਹ, ਮੁਕਤਿ, ਨਿੰਦਾ, ਹਉਮੈ ਤੇ ਜੂਨਾਂ ਮਿਲਦੀਆਂ ਹਨ।

ਕੁੰਟ ਚਾਰਿ ਦਹਦਿਸਿ ਭ੍ਰਮੇ ਕਰਮ ਕਿਰਤਿ ਕੀ ਰੇਖ ॥
ਸੂਖ ਦੂਖ ਮੁਕਤਿ ਜੋਨਿ ਨਾਨਕ ਲਿਖਿਓ ਲੇਖ ॥ (ਗਉੜੀ ਮ: ੫, ੨੫੩-੧੨)

ਕਿਰਤੁ ਨਿੰਦਕ ਕਾ ਧੁਰਿ ਹੀ ਪਇਆ ॥ ਨਾਨਕ ਜੋ ਤਿਸੁ ਭਾਵੈ ਸੋਈ ਥਿਆ ॥
(ਗਉੜੀ ਮ:੫, ੨੮੦-੧੩)

ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ ਸੜੰਦੇ ॥
ਓਇ ਵਿਚਾਰੇ ਕਿਆ ਕਰਹਿ ਜਾ ਭਾਗ ਧੁਰਿ ਮੰਦੇ ॥ (ਗ: ਵਾਰ ਮ: ੪, ੩੦੬-੧੭)

ਮੋਹੁ ਕੂੜੁ ਕੁਟੰਬੁ ਹੈ ਮਨਮੁਖੁ ਮੁਗਧੁ ਰਤਾ ॥
ਹਉਮੈ ਮੇਰਾ ਕਰਿ ਮੁਏ ਕਿਛੁ ਸਾਥਿ ਨ ਲਿਤਾ ॥
ਸਿਰ ਉਪਰਿ ਜਮਕਾਲੁ ਨ ਸੁਝਈ ਦੂਜੈ ਭਰਮਿਤਾ ॥
ਫਿਰਿ ਵੇਲਾ ਹਥਿ ਨ ਆਵਈ ਜਮਕਾਲਿ ਵਸਿ ਕਿਤਾ ॥
ਜੇਹਾ ਧੁਰਿ ਲਿਖਿ ਪਾਇਓਨੁ ਸੇ ਕਰਮ ਕਮਿਤਾ ॥ (ਸੂਹੀ ਵਾਰ ਮ: ੩, ੭੮੭-੬)

(੪) ਜੀਵ ਅਹੰਕਾਰੀ ਹੋਕੇ ਭਗਤੀ ਦੀ ਸਾਰ ਨੂੰ ਨਹੀਂ ਜਾਣਦਾ, ਦੁਖਾਂ ਸੁਖਾਂ, ਦੁਵੈਤ, ਜਨਮ, ਮਰਨ, ਭਰਮ ਤੇ ਮਾਇਆ ਵਿਚ ਰਹਿੰਦਾ ਹੈ।

ਭਗਤੀ ਸਾਰ ਨ ਜਾਣਨੀ ਮਨਮੁਖ ਅਹੰਕਾਰੀ ॥
ਧੁਰਹੁ ਆਪਿ ਖੁਆਇਅਨੁ ਜੂਐ ਬਾਜੀ ਹਾਰੀ ॥ (ਆਸਾ ਮ: ੩, ੪੨੯-੧੬)

ਦੁਖੁ ਸੁਖੁ ਕਰਤੈ ਧੁਰਿ ਲਿਖਿ ਪਾਇਆ ॥ ਦੂਜਾ ਭਾਉ ਆਪਿ ਵਰਤਾਇਆ ॥
(ਮਾਰੂ ਮ: ੩, ੧੦੫੪-੧੨)

ਪੂਰਬਿ ਲਿਖੇਡੇਹ ਸਿਆਏ ਮਾਇਆ॥ਚਲਣੁ ਅਜੁ ਕਿ ਕਲ੍ਹਿ ਧੁਰਹੁ ਫੁਰਮਾਇਆ॥
(ਆਸਾ ਮ: ੪, ੩੬੯-੪)

ਸਗਲ ਬਿਗੂਤੇ ਭਾਵੈ ਦੋਇ ॥ ਸੋ ਕਮਾਵੈ ਧੁਰਿ ਲਿਖਿਆ ਹੋਇ ॥
(ਗਉੜੀ ਮ: ੧, ੨੨੨-੧੧)

ਓਸੁ ਅਰਲੁ ਬਰਲੁ ਮੁਹਹੁ ਨਿਕਲੈ ਨਿਤ ਝਗੂ ਸੁਟਦਾ ਮੁਆ ॥
ਕਿਆ ਹੋਵੈ ਕਿਸੈ ਹੀ ਦੈ ਕੀਤੈ ਜਾਂ ਧੁਰਿ ਕਿਰਤੁ ਓਸਦਾ ਏਹੋ ਜੇਹਾ ਪਇਆ ॥
(ਸੋਰਠਿ ਵਾਰ ਮ: ੪, ੬੫੩-੫)

ਹਉਮੈ ਮੇਰਾ ਦੂਜਾ ਭਾਇਆ ॥ ਕਿਛੁ ਨ ਚਲੈ ਧੁਰਿ ਖਸਮਿ ਲਿਖਿ ਪਾਇਆ ॥
(ਮਾਰੂ ਮ: ੧, ੧੦੫੧-੨)

ਅਹੰਬੁਧਿ ਕਉ ਬਿਨਸਨਾ ਇਹ ਧੁਰ ਕੀ ਢਾਲ ॥
ਬਹੁ ਜੋਨੀ ਜਨਮਹਿ ਮਰਹਿ ਬਿਖਿਆ ਬਿਕਰਾਲ ॥ (ਬਿਲਾਵਲੁ ਮ: ੫, ੮੦੭-੧੭)
ਇਕ ਭਰਮਿ ਭੂਲੇ ਸਾਕਤਾ ਬਿਨੁ ਗੁਰ ਅੰਧ ਅੰਧਾਰ ॥
ਧੁਰਿ ਹੋਵਨਾ ਸੁ ਹੋਇਆ ਕੋ ਨ ਮੇਟਣਹਾਰ ॥ (ਮਾਲੀ ਗਉੜਾ ਮ: ੫,੯੮੬-੧੧)

(੫)ਮਾਇਆ ਵੀ ਧੁਰੋਂਆਈ ਹੈ,ਜਿਸਨੇ ਸਭ ਥਾਨਥਨੰਤ੍ਰ ਤੇ ਖੰਡਬ੍ਰਹਮੰਡਜਿਤੇਹਨ
ਧੁਰ ਕੀ ਭੇਜੀ ਆਈ ਆਮਰਿ ॥ ਨਉ ਖੰਡ ਜੀਤੇ ਸਭਿ ਥਾਨ ਥਨੰਤਰ ॥
(ਆਸਾ ਮ: ੫, ੩੭੧-੮)

(੬) ਸਤਿ ਸੰਗਤ ਤੇ ਸਤਿਗੁਰ ਦੀ ਪ੍ਰਾਪਤੀ ਹੁੰਦੀ ਹੈ।

ਜੋ ਧੁਰਿ ਲਿਖਿਆ ਸੁ ਕਰਮ ਕਮਾਇਆ ॥ ਕੋਇ ਨ ਮੇਟੈ ਧੁਰਿ ਫੁਰਮਾਇਆ ॥
ਸਤ ਸੰਗਤਿ ਮਹਿ ਤਿਨ ਹੀ ਵਾਸਾ ਜਿਨ ਕਉ ਧੁਰਿ ਲਿਖਿ ਪਾਈ ਹੇ ॥
(ਮਾਰੂ ਮ: ੩, ੧੦੪੪-੧੫)

ਗੁਰ ਕੈ ਭਾਣੇ ਜੋ ਚਲੈ ਸਭਿ ਦੁਖ ਨਿਵਾਰਣ ਹਾਰਿ ॥
ਲਿਖਿਆ ਮੇਟਿ ਨ ਸਕੀਐ ਜੋ ਧੁਰਿ ਲਿਖਿਆ ਕਰਤਾਰਿ ॥
(ਸਿਰੀ ਰਾਗੁ ਵਾਰ ਮ: ੩, ੮੯-੯)

ਸਤਿਗੁਰੁ ਮੇਲੇ ਦੇ ਵਡਿਆਈ ॥ ਸਤਿਗੁਰ ਕੀ ਸੇਵਾ ਧੁਰਿ ਫੁਰਮਾਈ ॥
(ਮਾਰੂ ਮ: ੩, ੧੦੬੪-੩)

ਧਨੁ ਧੰਨੁ ਵਣਜਾਰਾ ਵਣਜੁ ਹੈ ਗੁਰੁ ਸਾਹੁ ਸਾਬਾਸੇ ॥
ਜਨੁ ਨਾਨਕੁ ਗੁਰੁ ਤਿਨ੍ਹੀ ਪਾਇਆ ਜਿਨ ਧੁਰਿ ਲਿਖਤੁ ਲਿਲਾਟਿ ਲਿਖਾਸੇ ॥
(ਆਸਾ ਮ: ੪, ੪੪੯-੧੭)

ਜਿਨ ਕਉ ਧੁਰਿ ਲਿਖਿਆ ਤਿਨ ਗੁਰੁ ਮਿਲਿਆ ਤਿਨ ਜਨਮ ਮਰਣ ਭਉ ਭਾਗਾ॥
ਅੰਦਰਹੁ ਦੁਰਮਤਿ ਦੂਜੀ ਖੋਈ ਸੋ ਜਨ ਹਰਿ ਲਿਵਲਾਗਾ ॥(ਸੂਹੀ ਮ:੩, ੭੬੭-੧੯)
ਸਚਿ ਕਮਾਣੈ ਸਚੋ ਪਾਈਐ ਕੂੜੈ ਕੂੜਾ ਮਾਣਾ ॥
ਨਾਨਕ ਤਿਨ ਕੌ ਸਤਿਗੁਰੁ ਮਿਲਿਆ ਜਿਨਾ ਧੁਰੇ ਪੈਯਾ ਪਰਵਾਣਾ ॥
(ਰਾਮਕਲੀ ਵਾਰ ਮ: ੧, ੯੫੬-੧੩)

ਖੋਇ ਖਹੜਾ ਭਰਮੁ ਮਨ ਕਾ ਸਤਿਗੁਰ ਸਰਣੀ ਜਾਇ ॥
ਕਰਮੁ ਜਿਸ ਕਉ ਧੁਰਹੁ ਲਿਖਿਆ ਸੋਈ ਕਾਰ ਕਮਾਇ ॥ (ਮਾਰੂਮ:੫,੧੦੦੨-੧੨)
ਹਰਿ ਗਤਿ ਮਿਤਿ ਕਰਤਾ ਆਪੇ ਜਾਣੈ ਸਭ ਬਿਧਿ ਹਰਿ ਹਰਿ ਆਪਿ ਬਨਈਆ॥
ਜਿਸੁ ਸਤਿਗੁਰੁ ਭੇਟੇ ਸੁ ਕੰਚਨੁ ਹੋਵੈ ਜੋ ਧੁਰਿ ਲਿਖਿਆ ਸੁ ਮਿਟੈ ਨ ਮਿਟਈਆ ॥
(ਬਿਲਾਵਲੁ ਮ: ੪, ੮੩੪-੪)

ਜਿਨ ਕਉ ਕਰਤੈ ਧੁਰਿ ਲਿਖਿ ਪਾਈ ॥ ਅਨਦਿਨੁ ਗੁਰੁ ਗੁਰੁ ਕਰਤ ਵਿਹਾਈ ॥
(ਮਾਰੂ ਮ: ੪, ੧੦੬੯-੧੨)

ਭਜੁ ਸੰਗਿ ਸਾਧੂ ਇਕੁ ਅਰਾਧੂ ਜਨਮ ਮਰਨ ਦੁਖ ਨਾਸਏ ॥
ਧੁਰਿ ਕਰਮੁ ਲਿਖਿਆ ਸਾਚੁ ਸਿਖਿਆ ਕਟੀ ਜਮ ਕੀ ਫਾਸਏ ॥
(ਧਨਾਸਰੀ ਮ: ੫, ੬੯੧-੩)

ਜਿਨ ਹਰਿਜਨ ਸਤਗੁਰ ਸੰਗਤਿ ਪਾਈ
ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥ (ਗੂਜਰੀ ਮ: ੪, ੧੦–੮)
ਮੇਰੈ ਹਰਿ ਪ੍ਰਭਿ ਲੇਖੁ ਲਿਖਾਇਆ ਧੁਰਿ ਮਸਤਕਿ ਪੂਰਾ ॥
ਹਰਿ ਹਰਿ ਨਾਮੁ ਧਿਆਇਆ ਭੇਟਿਆ ਗੁਰੁ ਸੂਰਾ ॥ (ਗਉੜੀ ਮ: ੩, ੧੬੪–੫)
ਜਿਨ ਕਉ ਲਿਖਤੁ ਲਿਖੇ ਧੁਰਿ ਮਸਤਕਿ ਤੇ ਗੁਰ ਸੰਤੋਖ ਸਰਿ ਨਾਤੇ ॥
ਦੁਰਮਤਿ ਮੈਲੁ ਗਈ ਸਭ ਤਿਨ ਕੀ ਜੋ ਰਾਮ ਨਾਮ ਰੰਗਿ ਰਾਤੇ ॥
(ਗਉੜੀ ਮ: ੪, ੧੬੯–੭)
ਜਿਨ੍ ਮਸਤਕਿ ਧੁਰਿ ਹਰਿ ਲਿਖਿਆ ਤਿਨ੍ਾ ਸਤਿਗੁਰੁ ਮਿਲਿਆ ਰਾਮ ਰਾਜੇ ॥
ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਘਟਿ ਬਲਿਆ ॥
(ਆਸਾ ਮ: ੪, ੪੫੦–੬)
ਐਸਾ ਸਤਿਗੁਰੁ ਸੋਈ ਪਾਏ ਜਿਸੁ ਧੁਰਿ ਮਸਤਕਿ ਹਰਿ ਲਿਖਿ ਪਾਇਆ ॥
ਜਨਨਾਨਕ ਬਲਿਹਾਰੀ ਗੁਰਆਪਣੇ ਵਿਟਹੁ ਜਿਨਿ ਭ੍ਰਮਿਭੁਲਾ ਮਾਰਗਿਪਾਇਆ॥
(ਗੂਜਰੀ ਵਾਰ ਮ: ੩, ੫੧੩–੭)
ਸੋ ਪਾਏ ਪੂਰਾ ਸਤਿਗੁਰੂ ਜਿਸੁ ਧੁਰਿ ਮਸਤਕਿ ਲਿਲਾਟਿ ਲਿਖੋਈਐ ॥
ਤਿਸੁ ਗੁਰ ਕੰਉ ਸਭਿ ਨਮਸਕਾਰੁ ਕਰਹੁ ਜਿਨਿ ਹਰਿ ਕੀ ਹਰਿ ਗਾਲ ਗਲੋਈਐ॥
(ਵਡਹੰਸ ਵਾਰ ਮ: ੩, ੫੯੭–੧੧)
ਬਿਬੇਕ ਬੁਧਿ ਸਤਿਗੁਰ ਤੇ ਪਾਈ ਗੁਰ ਗਿਆਨੁ ਗੁਰੂ ਪ੍ਰਭ ਕੇਰਾ ॥
ਜਨ ਨਾਨਕ ਨਾਮੁ ਗੁਰੂ ਤੇ ਪਾਇਆ ਧੁਰਿ ਮਸਤਕਿ ਭਾਗੁ ਲਿਖੇਰਾ ॥
(ਟੋਡੀ ਮ: ੪, ੭੧੧–੯)
ਦਾਸ ਰੇਣੁ ਸੋਈ ਹੋਆ ਜਿਸੁ ਮਸਤਕਿ ਕਰਮਾ ॥
ਕਹੁ ਨਾਨਕ ਬੰਧਨ ਛੁਟੇ ਸਤਿਗੁਰ ਕੀ ਸਰਨਾ ॥ (ਬਿਲਾਵਲੁ ਮ: ੫, ੮੦੯–੧੬)
ਮਸਤਕਿ ਭਾਗੁ ਹੋਵੈ ਧੁਰਿ ਲਿਖਿਆ ਤਾ ਸਤਗੁਰੁ ਸੇਵਾ ਲਾਏ ॥
ਨਾਨਕ ਰਤਨ ਜਵੇਹਰ ਪਾਵੈ ਧਨੁ ਧਨੁ ਗੁਰਮਤਿ ਹਰਿ ਪਾਏ ॥
(ਰਾਮਕਲੀ ਮ: ੪, ੮੮੦–੧੮)
ਜਿਸ ਕੈ ਮਸਤਕਿ ਕਰਮੁ ਹੋਇ ਸੋ ਸੇਵਾ ਲਾਗਾ ॥
ਜਿਸੁ ਗੁਰ ਮਿਲਿ ਕਮਲੁ ਪ੍ਰਗਾਸਿਆ ਸੋ ਅਨਦਿਨੁ ਜਾਗਾ ॥
(ਰਾਮ: ਵਾਰ ਮ: ੫, ੯੬੪–੧੮)
ਜਿਸੁ ਮਸਤਕਿ ਕਰਮੁ ਲਿਖਿਆ ਲਿਲਾਟ ॥ ਸਤਿਗੁਰੁ ਸੇਵੇ ਖੁਲ੍ਹੇ ਕਪਾਟ ॥
(ਭੈਰਉ ਮ: ੫, ੧੧੩੯–੧੪)
ਗੁਰ ਮਿਲੇ ਹਰਿ ਪਾਏ ॥ ਜਿਸੁ ਮਸਤਕਿ ਹੈ ਲੇਖਾ ॥
ਮਨ ਰੁਤਿ ਨਾਮ ਰੇ ॥ ਗੁਨ ਕਹੇ ਨਾਨਕ ਹਰਿ ਹਰੇ ਹਰਿ ਹਰੇ ॥
(ਬਸੰਤੁ ਮ: ੫, ੧੧੮੫–੮)
ਖੋਜਤ ਫਿਰਉ ਬਿਦੇਸਿ ਪੀਉ ਕਤ ਪਾਈਐ ॥
ਹਰਿਹਾਂ ਜੇ ਮਸਤਕਿ ਹੋਵੈ ਭਾਗੁ ਤ ਦਰਸਿ ਸਮਾਈਐ ॥(ਫੁਨਹੇ ਮ:੫,੧੩੬੨–੧੧)

ਸੰਤ ਟਹਲ ਸੋਈ ਹੈ ਲਾਗਾ ਜਿਸੁ ਮਸਤਕਿ ਲਿਖਿਆ ਲਿਖੋਗੁ ॥
ਕਹੁ ਨਾਨਕ ਏਕ ਬਿਨੁ ਦੂਜਾ ਅਵਰੁ ਨ ਕਰਣੈ ਜੋਗੁ ॥ (ਟੋਡੀ ਮ: ੫,੭੧੩-੧੫)
ਜਾਕੈ ਮਸਤਕਿ ਕਰਮ ਪ੍ਰਭਿ ਪਾਏ ॥ ਸਾਧ ਸਰਣਿ ਨਾਨਕ ਤੇ ਆਏ ॥
(ਗਉੜੀ ਸੁਖ: ਮ: ੫, ੨੯੬-੬)

ਨਦਰੀ ਨਾਮੁ ਧਿਆਈਐ ਵਿਣੁ ਕਰਮਾ ਪਾਇਆ ਨ ਜਾਇ ॥
ਪੂਰੈ ਭਾਗਿ ਸਤ ਸੰਗਤਿ ਲਹੈ ਸਤਗੁਰੁ ਭੇਟੈ ਜਿਸੁ ਆਇ ॥
(ਸਿਰੀ ਰਾਗੁ ਮ: ੩, ੩੫-੧੦)

ਸਤਿਗੁਰ ਨੋ ਸਭ ਕੋ ਲੋਚਦਾ ਜੇਤਾ ਜਗਤੁ ਸਭੁ ਕੋਇ ॥
ਬਿਨੁ ਭਾਗਾ ਦਰਸਨੁ ਨਾ ਥੀਐ ਭਾਗਹੀਣ ਬਹਿ ਰੋਇ ॥ (ਸਿਰੀਰਾਗੁ ਮ: ੪, ੪੧-੫)
ਬਿਨੁ ਗੁਰ ਨਾਮੁ ਨ ਪਾਇਆ ਜਾਇ ॥ ਸਿਧ ਸਾਧਿਕ ਰਹੇ ਬਿਲਲਾਇ ॥
ਬਿਨੁ ਗੁਰ ਸੇਵੇ ਸੁਖੁ ਨ ਹੋਵੀ ਪੂਰੈ ਭਾਗਿ ਗੁਰੁ ਪਾਵਣਿਆ ॥
(ਮਾਝ ਮ: ੩, ੧੧੫-੨)

ਕਰਮਿ ਪੂਰੈ ਪੂਰਾ ਗੁਰੁ ਪੂਰਾ ਜਾਕਾ ਬੋਲੁ ॥
ਨਾਨਕ ਪੂਰਾ ਜੇ ਕਰੇ ਘਟੈ ਨਾਹੀ ਤੋਲੁ ॥ (ਮਾਝ ਵਾਰ ਮ: ੧, ੧੪੬-੫)
ਸੁਆਦ ਲੁਭਤ ਇੰਦ੍ਰੀ ਰਸ ਪ੍ਰੇਰਿਓ ਮਦ ਰਸ ਲੈਤ ਬਿਕਾਰਿਓ ਰੇ ॥
ਕਰਮ ਭਾਗ ਸੰਤਨ ਸੰਗਾਨੇ ਕਾਸਟ ਲੋਹ ਉਧਾਰਿਓ ਰੇ ॥ (ਗ: ਕਬੀਰ,੩੩੫-੧੬)
ਜੋਤੀ ਹੂ ਪ੍ਰਭੁ ਜਾਪਦਾ ਬਿਨੁ ਸਤਗੁਰ ਬੂਝ ਨ ਪਾਇ ॥
ਜਿਨ ਕਉ ਪੂਰਬਿ ਲਿਖਿਆ ਸਤਗੁਰੁ ਭੇਟਿਆ ਤਿਨ ਆਇ ॥
(ਸਿਰੀ ਰਾਗੁ ਮ: ੩, ੩੫-੧੭)

ਅੰਧੇ ਤੂੰ ਬੈਠਾ ਕੰਧੀ ਪਾਹਿ ॥
ਜੇ ਹੋਵੀ ਪੂਰਬਿ ਲਿਖਿਆ ਤਾ ਗੁਰ ਕਾ ਬਚਨੁ ਕਮਾਹਿ ॥
(ਸਿਰੀ ਰਾਗੁ ਮ: ੫, ੪੩-੯)

ਜਿਨ ਕਉ ਪੂਰਬਿ ਲਿਖਿਆ ਸੇ ਆਇ ਮਿਲੇ ਗੁਰ ਪਾਸਿ ॥
ਸੇਵਕ ਭਾਇ ਵਣਜਾਰਿਆ ਮਿਤ੍ਰਾ ਗੁਰੁ ਹਰਿ ਹਰਿ ਨਾਮੁ ਪ੍ਰਗਾਸਿ ॥
(ਸਿਰੀ ਰਾਗੁ ਮ: ੪, ੮੨-੧੫)

ਜਿਨ ਕਉ ਪੂਰਬਿ ਲਿਖਿਆ ਤਿਨਾ ਸਤਗੁਰੁ ਮਿਲਿਆ ਪ੍ਰਭੁ ਆਇ ॥
ਨਾਨਕ ਗੁਰ ਪਰਸਾਦੀ ਉਬਰੇ ਹਉਮੈ ਸਬਦਿ ਜਲਾਇ ॥
(ਵਡਹੰਸ ਵਾਰ ਮ: ੩, ੫੯੨-੧੨)

ਸਾਧ ਸੰਗਤਿ ਸਿਉ ਪ੍ਰੀਤਿ ਬਣਿਆਈ ॥ ਪੂਰਬ ਕਰਮਿ ਲਿਖਤ ਧੁਰਿ ਪਾਈ ॥
(ਸੂਹੀ ਮ: ੫, ੭੪੩-੧੦)

ਕਰਿ ਸੇਵਾ ਸੰਤਾ ਅੰਮ੍ਰਿਤੁ ਮੁਖਿ ਪਾਹਾ ਜੀਉ ॥
ਮਿਲੁ ਪੂਰਬਿ ਲਿਖਿਅੜੇ ਧੁਰਿ ਕਰਮਾ ॥
(ਗਉੜੀ ਮ: ੪, ੧੭੩-੪)

ਜਨ ਕੀ ਧੂਰਿ ਮਨ ਮੀਠ ਖਟਾਨੀ ॥ ਪੂਰਬਿ ਕਰਮਿ ਲਿਖਿਆ ਧੁਰਿ ਪ੍ਰਾਨੀ ॥
(ਗਉੜੀ ਮ: ੫, ੧੯੯-੧੯)

ਅੰਚਲਿ ਲਾਇ ਸਭ ਸਿਸਟਿ ਤਰਾਈ ॥ ਆਪਣਾ ਨਾਉ ਆਪਿ ਜਪਾਈ ॥
ਗੁਰ ਬੋਹਿਥੁ ਪਾਇਆ ਕਿਰਪਾ ਤੇ ਨਾਨਕ ਧੁਰਿ ਸੰਜੋਗਾ ਜੀਉ ॥
(ਮਾਝ ਮ: ੫, ੧੦੮-੧੩)

ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ ॥
ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ ਧੁਰੇ ਪਇਆ ਸੰਜੋਗੁ ॥
(ਰਾਮ: ਵਾਰ ਮ: ੫, ੯੫੭-੩)

ਪ੍ਰਭ ਕੇ ਸੰਤ ਉਧਾਰਨ ਜੋਗ ॥ ਤਿਸੁ ਭੇਟੇ ਜਿਸੁ ਧੁਰਿ ਸੰਜੋਗ ॥
(ਆਸਾ ਮ: ੫, ੩੯੭-੬)

ਨਾਨਕ ਦਾਤਾ ਏਕੁ ਹੈ ਦੂਜਾ ਅਉਰੁ ਨ ਕੋਇ ॥
ਗੁਰਪਰਸਾਦੀ ਪਾਈਐ ਕਰਮਿ ਪਰਾਪਤਿ ਹੋਇ ॥ (ਸਿਰੀ ਰਾਗੁ ਮ: ੩, ੬੫-੧੯)
ਸਤਿਗੁਰ ਕੀ ਸੇਵਾ ਸੋ ਕਰੇ ਜਿਸਨੋ ਆਪਿ ਕਰਾਏ ਸੋਇ ॥
ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਕਰਮਿ ਪਰਾਪਤਿ ਹੋਇ ॥
(ਸਿਰੀ ਰਾਗੁ ਵਾਰ ਮ: ੩, ੮੮-੧੧)

ਕਰਮੁ ਹੋਵੈ ਸਤਿਗੁਰੂ ਮਿਲਾਏ ॥ ਸੇਵਾ ਸੁਰਤਿ ਸਬਦਿ ਚਿਤੁ ਲਾਏ ॥
(ਮਾਝ ਮ: ੩, ੧੧੦-੧)

ਕਰਮੁ ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ ॥
ਨਾਮੁ ਵਖਾਣੈ ਸੁਣੇ ਨਾਮੁ ਨਾਮੇ ਬਿਉਹਾਰਾ ॥ (ਆਸਾ ਮ: ੧, ੪੧੮-੧੪)
ਜਿਸੁ ਆਪਿ ਭੁਲਾਏ ਸੁ ਕਿਥੈ ਹਥੁ ਪਾਏ ॥ ਪੂਰਬਿ ਲਿਖਿਆ ਸੁ ਮੇਟਣਾ ਨ ਜਾਏ ॥
ਜਿਨ ਸਤਿਗੁਰੁ ਮਿਲਿਆ ਸੇ ਵਡਭਾਗੀ ਪੂਰੈ ਕਰਮਿ ਮਿਲਾਵਣਿਆ ॥
(ਮਾਝ ਮ: ੩, ੧੧੦-੧੬)

ਨਾਨਕ ਕਰਮੁ ਹੋਵੈ ਮੁਖਿ ਮਸਤਕਿ ਲਿਖਿਆ ਹੋਵੈ ਲੇਖੁ ॥
ਅਠਿਸਠਿ ਤੀਰਥ ਗੁਰ ਕੀ ਚਰਣੀ ਪੂਜੈ ਸਦਾ ਵਿਸੇਖੁ ॥
(ਮਾਝ ਵਾਰ ਮ: ੧,੧੪੭-੧੩)

ਗੁਰ ਕੀ ਪਉੜੀ ਊਚੋ ਊਚਾ ॥ ਕਰਮਿ ਮਿਲੈ ਜਮ ਕਾ ਭਉ ਮੂਚਾ ॥
(ਗਉੜੀ ਮ: ੧, ੧੫੩-੧੮)

ਸਹਜੇ ਜਾਕਉ ਪਰਿਓ ਕਰਮਾ ॥ ਸਹਜੇ ਗੁਰੁ ਭੇਟਿਓ ਸਚੁ ਧਰਮਾ ॥
(ਗਉੜੀ ਮ. ੫, ੨੩੭-੪)

ਖੋਜਤ ਖੋਜਤ ਖੋਜਿ ਬੀਚਾਰਿਓ ਹਰਿ ਸੰਤ ਜਨਾ ਪਹਿ ਆਹਾ ॥
ਤਿਨ੍ਹਾ ਪਰਾਪਤਿ ਏਹੁ ਨਿਧਾਨਾ ਜਿਨ੍ਹਕੈ ਕਰਮਿ ਲਿਖਾਹਾ ॥ (ਦੇ: ਮ: ੫,੫੩੦-੭)
ਤਜਿ ਹਉਮੈ ਗੁਰ ਗਿਆਨ ਭਜੋ ॥ ਮਿਲਿ ਸੰਗਤਿ ਧੁਰਿ ਕਰਮ ਲਿਖਿਓ ॥
(ਗਉੜੀ ਮ: ੫, ੨੪੧-੯)

ਮਨ ਕਉ ਹੋਇ ਸੰਤੋਖੁ ਧਿਆਈਐ ਸਦਾ ਹਰਿ ॥
ਸੋ ਲਗਾ ਸਤਿਗੁਰ ਸੇਵ ਜਾਕਉ ਕਰਮੁ ਧੁਰਿ ॥ (ਗੂਜਰੀ ਵਾਰ ਮ: ੫, ੫੧੯-੧੪)
ਜਿਸੁ ਕਰਮੁ ਹੋਵੈ ਤਿਸੁ ਸਤਿਗੁਰੁ ਮਿਲੈ ਸੋ ਹਰਿ ਹਰਿ ਨਾਮੁ ਧਿਆਏ ॥

ਨਾਮ ਰਤੇ ਜਨ ਸਦਾ ਸੁਖ ਪਾਇਨਿ੍ ਜਨ ਨਾਨਕ ਤਿਨ ਬਲਿ ਜਾਏ ॥
(ਬਿਲਾਵਲ ਵਾਰ ਮ: ੩, ੮੫੧-੧)

ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥
ਕਹੈ ਨਾਨਕੁ ਹੋਰਿ ਅਨਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ ॥
(ਰਾਮਕਲੀ ਮ: ੩, ੯੨੧-੧੧)

ਮਨੁ ਕਠੋਰੁ ਦੂਜੈ ਭਾਇ ਲਾਗਾ ॥ ਭਰਮੇ ਭੂਲਾ ਫਿਰੈ ਅਭਾਗਾ ॥
ਕਰਮੁ ਹੋਵੈ ਤਾ ਸਤਿਗੁਰੁ ਸੇਵੇ ਸਹਜੇ ਹੀ ਸੁਖੁ ਪਾਇਦਾ ॥ (ਮਾਰੂ ਮ:੩,੧੦੬੧-੬)
ਕਰਮੁ ਹੋਵੈ ਤਾ ਸਤਿਗੁਰੁ ਪਾਈਐ ਵਿਣੁ ਕਰਮੈ ਪਾਇਆ ਨ ਜਾਇ ॥
ਸਤਿਗੁਰੁ ਮਿਲਿਐ ਕੰਚਨੁ ਹੋਈਐ ਜਾਂ ਹਰਿ ਕੀ ਹੋਇ ਰਜਾਇ ॥
(ਮਲਾਰ ਮ: ੩, ੧੨੭੬-੫)

ਤਿਸਕਾ ਕਿਆ ਸਾਲਾਹੀਐ ਭਾਈ ਦਰਸਨ ਕਉ ਬਲਿ ਜਾਇ ॥
ਸਤਿਗੁਰ ਵਿਚਿ ਵਡੀ ਵਡਿਆਈਆ ਭਾਈ ਕਰਮਿ ਮਿਲੈ ਤਾਂ ਪਾਇ ॥
(ਸਲੋਕ ਮ: ੩, ੧੪੧੯-੬)

ਸਤਿਗੁਰ ਕੀ ਵਡਿਆਈ ਸਤਿਗੁਰਿ ਦਿਤੀ ਧੁਰਹੁ ਹੁਕਮੁ ਬੁਝਿ ਨੀਸਾਣੁ ॥
ਪੁਤੀ ਭਾਤੀਈ ਜਾਵਾਈ ਸਕੀ ਅਗਹੁ ਪਿਛਹੁ
ਟੋਲਿ ਡਿਠਾ ਲਾਹਿਓਨੁ ਸਭਨਾ ਕਾ ਅਭਿਮਾਨੁ ॥ (ਬਿਲਾਵਲੁਵਾਰ ਮ: ੩,੮੫੩-੧੫)
ਧੁਰਿ ਭਗਤਾ ਮੇਲੇ ਆਪਿ ਮਿਲਾਏ ॥ ਸਚੀ ਭਗਤੀ ਆਪੇ ਲਾਏ ॥
(ਮਾਰੂ ਮ: ੩, ੧੦੫੩-੯)

ਸਾਈ ਕਾਰ ਕਮਾਵਣੀ ਧੁਰ ਕੀ ਫੁਰਮਾਈ ॥
ਜੇ ਮਨੁ ਸਤਿਗੁਰ ਦੇ ਮਿਲੈ ਕਿਨਿ ਕੀਮਤਿ ਪਾਈ ॥ (ਆਸਾ ਮ: ੧, ੪੨੦-੧੧)
ਤਿਨ ਭਉ ਸੰਸਾ ਕਿਆ ਕਰੇ ਜਿਨ ਸਤਿਗੁਰੁ ਸਿਰਿ ਕਰਤਾਰੁ ॥
ਧੁਰਿ ਤਿਨ ਕੀ ਪੈਜ ਰਖਦਾ ਆਪੇ ਰਖਣ ਹਾਰੁ ॥ (ਬਿਹਾ: ਵਾਰ ਮ: ੩, ੫੪੯-੪)
ਜੋ ਧੁਰਿ ਮੇਲੇ ਸੇ ਮਿਲਿ ਰਹੇ ਸਤਿਗੁਰ ਸਿਉ ਚਿਤੁ ਲਾਇ ॥
ਆਪਿ ਵਿਛੋੜੇਨੁ ਸੇ ਵਿਛੁੜੇ ਦੂਜੈ ਭਾਇ ਖੁਆਇ ॥ (ਸੋਰਠਿ ਵਾਰ ਮ:੩,੬੪੫-੧੫)
ਕਲਜੁਗਿ ਗੁਰੁ ਪੂਰਾ ਤਿਨ ਪਾਇਆ ਜਿਨ ਧੁਰਿ ਮਸਤਕਿ ਲਿਖੇ ਲਿਲਾਟ ॥
ਜਨ ਨਾਨਕ ਰਸੁ ਅੰਮ੍ਰਿਤੁ ਪੀਆ ਸਭ ਲਾਥੀ ਭੂਖ ਤਿਖਾਟ ॥
(ਮਾਲੀ ਗਉੜਾ ਮ: ੪, ੯੯੬-੫)

(੭) ਮਾਲਕ ਦਾ ਭਜਨ ਸਿਮਰਨ ਤੇ ਰੰਗ ਰਸ ਭਰੀ ਭਗਤਿ ਹੁੰਦੀ ਹੈ ।

ਮਨ ਮੇਰੇ ਹਰਿ ਹਰਿ ਨਿਰਮਲੁ ਧਿਆਇ ॥
ਧੁਰਿ ਮਸਤਕਿ ਜਿਨ ਕਉ ਲਿਖਿਆ ਸੇ ਗੁਰਮੁਖਿ ਰਹੇ ਲਿਵ ਲਾਇ ॥
(ਸਿਰੀ ਰਾਗੁ ਮ: ੩, ੨੭-੧੫)
ਅਨਹਦ ਧੁਨੀ ਸਦ ਵਜਦੇ ਉਨ ਮਨਿ ਹਰਿ ਲਿਵ ਲਾਇ ॥

ਨਾਨਕ ਹਰਿ ਭਗਤਿ ਤਿਨਾ ਕੈ ਮਨਿ ਵਸੈ ਜਿਨ ਮਸਤਕਿ ਲਿਖਿਆ ਧੁਰਿ ਪਾਇ॥
(ਸਿਰੀ ਰਾਗੁ ਵਾਰ ਮ: ੩, ੯੧-੧੧)

ਗੁਰਿ ਆਸਾ ਮਨਸਾ ਪੂਰੀਆ ਮੇਰੀ ਜਿੰਦੁੜੀਏ
ਹਰਿ ਮਿਲਿਆ ਭੁਖ ਸਭ ਜਾਏ ਰਾਮ ॥
ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ ਮੇਰੀ ਜਿੰਦੁੜੀਏ
ਜਨ ਨਾਨਕ ਹਰਿ ਗੁਣ ਗਾਏ ਰਾਮ ॥ (ਬਿਹਾਗੜਾ ਮ: ੪, ੫੩੯-੧੧)

ਸਰਨਿ ਸਮਰਥ ਅਕਥ ਅਗੋਚਰ ਹਰਿ ਸਿਮਰਤ ਦੁਖ ਲਾਥ ॥
ਨਾਨਕ ਦੀਨ ਧੂਰਿ ਜਨ ਬਾਂਛਤ ਮਿਲੈ ਲਿਖਤ ਧੁਰਿ ਮਾਥ ॥
(ਕੇਦਾਰਾ ਮ: ੫, ੧੧੨੦-੧੭)

ਹਰਿ ਕੇ ਸੰਤ ਸੁਣਹੁ ਜਨ ਭਾਈ ਹਰਿ ਸਤਿਗੁਰ ਕੀ ਇਕ ਸਾਖੀ ॥
ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ ਤਿਨਿ ਜਨਿ ਲੈ ਹਿਰਦੈ ਰਾਖੀ ॥
(ਸਿਰੀ ਰਾਗੁ ਵਾਰ ਮ: ੪, ੮੭-੧੭)

ਜਿਨ ਹਰਿ ਧਿਆਇਆ ਧੁਰਿ ਭਾਗ ਲਿਖਿ ਪਾਇਆ
ਤਿਨ ਸਫਲੁ ਜਨਮੁ ਪਰਵਾਣੁ ਜੀਉ ॥
ਹਰਿ ਹਰਿ ਮਨਿ ਭਾਇਆ ਪਰਮ ਸੁਖ ਪਾਇਆ
ਹਰਿ ਲਾਹਾ ਪਦੁ ਨਿਰਬਾਣੁ ਜੀਉ ॥ (ਆਸਾ ਮ: ੪, ੪੪੫-੨)

ਹਰਿ ਹਰਿ ਹੀਰਾ ਰਤਨੁ ਹੈ ਮੇਰਾ ਮਨੁ ਤਨੁ ਵਿਧਾ ॥
ਧੁਰਿ ਭਾਗ ਵਡੇ ਹਰਿ ਪਾਇਆ ਨਾਨਕ ਰਸਿ ਗੁਧਾ ॥ (ਆਸਾ ਮ: ੪, ੪੪੯-੯)

ਸਿਮਰਿ ਗੋਵਿੰਦੁ ਮਨਿ ਤਨਿ ਧੁਰਿ ਲਿਖਿਆ ॥ ਕਾਹੂ ਕਾਜ ਨ ਆਵਤ ਬਿਖਿਆ ॥
(ਗਉੜੀ ਮ: ੫, ੧੯੯-੮)

ਮਾਰਗੁ ਬਿਖੜਾ ਸਾਧਿ ਗੁਰਮੁਖਿ ਹਰਿ ਦਰਗਹ ਸੋਭਾ ਪਾਈਐ ॥
ਜਿਨ ਕਉ ਬਿਧਾਤੈ ਧੁਰਹੁ ਲਿਖਿਆ ਤਿਨ੍ਾ ਰੈਣਿ ਦਿਨੁ ਲਿਵ ਲਾਈਐ ॥
(ਬਿਹਾਗੜਾ ਮ: ੫, ੫੪੨-੫)

ਧੁਰਿ ਖਸਮੈ ਕਾ ਹੁਕਮੁ ਪਇਆ ਵਿਣੁ ਸਤਿਗੁਰ ਚੇਤਿਆ ਨ ਜਾਇ ॥
ਸਤਿਗੁਰਿ ਮਿਲਿਐ ਅੰਤਰਿ ਰਵਿ ਰਹਿਆ ਸਦਾ ਰਹਿਆ ਲਿਵ ਲਾਇ ॥
(ਬਿਹਾਗੜੇ ਵਾਰ ਮ: ੩, ੫੫੬-੨)

ਜਿਸੁ ਮਨਿ ਵਸੈ ਤਰੈ ਜਨੁ ਸੋਇ ॥ ਜਾਕੈ ਕਰਮਿ ਪਰਾਪਤਿ ਹੋਇ ॥
(ਗਉੜੀ ਮ: ੫, ੧੯੪-੩)

ਕਰਮੁ ਹੋਵੈ ਗੁਰੁ ਭਗਤਿ ਦ੍ਰਿੜਾਏ ॥ ਵਿਣੁ ਕਰਮਾ ਕਿਉ ਪਾਇਆ ਜਾਏ ॥
(ਮਾਰੂ ਮ: ੩, ੧੦੯੧-੮)

ਧੁਰਿ ਕਰਮੁ ਜਿਨ੍ਾ ਕਉ ਤੁਧੁ ਪਾਇਆ ਤਾ ਤਿਨ੍ੀ ਖਸਮੁ ਧਿਆਇਆ ॥
ਏਨ੍ਾ ਜੰਤਾ ਕੈ ਵਸਿ ਕਿਛੁ ਨਾਹੀ ਤੁਧੁ ਵੇਕੀ ਜਗਤੁ ਉਪਾਇਆ ॥
(ਆਸਾ ਵਾਰ ਮ: ੧, ੪੬੯-੭)

ਭਗਤਿ ਕਰਹਿ ਮਰ ਜੀਵੜੇ ਗੁਰਮੁਖਿ ਭਗਤਿ ਸਦਾ ਹੋਇ ॥
ਓਨਾ ਕਉ ਧੁਰਿ ਭਗਤਿ ਖਜਾਨਾ ਬਖਸਿਆ ਮੇਟਿ ਨ ਸਕੈ ਕੋਇ ॥
(ਵਡਹੰਸ ਵਾਰ ਮ: ੩, ੫੮੯-੨)

ਮਨੁ ਤਨੁ ਰਤਾ ਰੰਗ ਸਿਉ ਹਉਮੈ ਤਜਿ ਵਿਕਾਰ ॥
ਅਹਿਨਿਸਿ ਹਿਰਦੈ ਰਵਿ ਰਹੈ ਨਿਰਭਉ ਨਾਮੁ ਨਿਰੰਕਾਰ ॥
(ਸਿਰੀ ਰਾਗੁ ਮ: ੩, ੩੨-੧੭)

ਊਂਦਰ ਦੂੰਦਰ ਪਾਸਿ ਧਰੀਜੈ ॥ ਧੁਰ ਕੀ ਸੇਵਾ ਰਾਮੁ ਰਵੀਜੈ ॥
(ਰਾਮਕਲੀ ਮ: ੧, ੯੦੫-੧੩)

ਧੁਰਿ ਭਗਤਾ ਮੇਲੇ ਆਪਿ ਮਿਲਾਏ ॥ ਸਚੀ ਭਗਤੀ ਆਪੇ ਲਾਏ ॥
(ਮਾਰੂ ਮ: ੩, ੧੦੫੩-੯)

ਜੋ ਧੁਰਿ ਰਾਤੇ ਸੇ ਹੁਣਿ ਰਾਤੇ ॥ ਗੁਰ ਪਰਸਾਦੀ ਸਹਜੇ ਮਾਤੇ ॥
(ਮਾਰੂ ਮ: ੩, ੧੦੬੬-੬)

## (੮) ਹੁਕਮ ਨੂੰ ਪਛਾਣੀਦਾ ਹੈ ਤੇ ਰਜ਼ਾ ਵਿਚ ਰਹੀਦਾ ਹੈ। ਨਾਮ, ਸ਼ਬਦ ਜਾਂ ਬਾਣੀ ਦੀ ਪ੍ਰਾਪਤੀ ਹੁੰਦੀ ਹੈ।

ਲਾਲੇ ਨੋ ਸਿਰਿ ਕਾਰ ਹੈ ਧੁਰਿ ਖਸਮਿ ਫੁਰਮਾਈ ॥
ਲਾਲੈ ਹੁਕਮੁ ਪਛਾਣਿਆ ਸਦਾ ਰਹੈ ਰਜਾਈ ॥ (ਮਾਰੂ ਮ: ੧, ੧੦੧੧-੧੩)

ਨਦਰੀ ਨਾਮੁ ਧਿਆਈਐ ਵਿਣੁ ਕਰਮਾ ਪਾਇਆ ਨ ਜਾਇ ॥
ਪੂਰੈ ਭਾਗਿ ਸਤ ਸੰਗਤਿ ਲਹੈ ਸਤਗੁਰੁ ਭੇਟੈ ਜਿਸੁ ਆਇ ॥
(ਸਿਰੀ ਰਾਗੁ ਮ: ੩, ੩੫-੧੦)

ਨਾਮਿ ਮਿਲਿਐ ਪਤਿ ਪਾਈਐ ਨਾਮਿ ਮੰਨਿਐ ਸੁਖੁ ਹੋਇ ॥
ਸਤਿਗੁਰ ਤੇ ਨਾਮੁ ਪਾਈਐ ਕਰਮਿ ਮਿਲੈ ਪ੍ਰਭੁ ਸੋਇ ॥ (ਗਉ: ਮ: ੩, ੨੩੩-੧੭)

ਪਰਖਿ ਲੇਖਾ ਨਦਰਿ ਸਾਚੀ ਕਰਮਿ ਪੂਰੈ ਪਾਇਆ ॥
ਨਾਨਕ ਨਾਮੁ ਮਹਾ ਰਸੁ ਮੀਠਾ ਗੁਰਿ ਪੂਰੈ ਸਚੁ ਪਾਇਆ ॥(ਗ: ਮ: ੧, ੨੪੩-੧੨)

ਨਾਮੁ ਸਮ੍ਾਲੇ ਨਾਮੁ ਸੰਗ੍ਹੈ ਨਾਮੇ ਹੀ ਪਤਿ ਹੋਇ ॥
ਨਾਨਕ ਸਤਿਗੁਰੁ ਪਾਇਆ ਕਰਮਿ ਪਰਾਪਤਿ ਹੋਇ ॥ (ਬਿਹਾ:ਵਾਰਮ:੩,੫੫੨-੧੦)

ਨਾਨਕਾ ਜਿਨ ਨਾਮੁ ਮਿਲਿਆ ਕਰਮੁ ਹੋਆ ਧੁਰਿ ਕਦੇ ॥
ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ ॥ (ਵਡਹੰਸ ਮ: ੧, ੫੬੬-੧੦)

ਕਰਮਿ ਮਿਲੈ ਪਾਵੈ ਸਚੁ ਨਾਉ ॥ ਤੁਮ ਸਰਣਾਗਤਿ ਰਹਉ ਸੁਭਾਉ ॥
(ਰਾਮਕਲੀ ਮ: ੧, ੯੦੬-੪)

ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ ॥
ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ ॥ (ਰਾਮ:ਮ:੩,੯੧੭-੧੩)

ਜਿਸੁ ਕਰਮੁ ਖੁਲਿਆ ਤਿਸੁ ਲਹਿਆ ਪੜਦਾ ਜਿਨਿ ਗੁਰ ਪਹਿ ਮੰਨਿਆ ਸੁਭਾਇ॥
ਗੁਰਿ ਮੰਤ੍ਰੁ ਅਵਖਧੁ ਨਾਮੁ ਦੀਨਾ ਜਨ ਨਾਨਕ ਸੰਕਟ ਜੋਨਿ ਨ ਪਾਇ ॥
(ਮਾਰੂ ਮ: ੫, ੧੦੦੨-੧)

ਜਿਸਨੋ ਕਰਮੁ ਕਰੇ ਪ੍ਰਭੁ ਅਪਨਾ ॥ ਹਰਿ ਹਰਿ ਨਾਮੁ ਤਿਨੈ ਜਨਿ ਜਪਨਾ ॥
(ਭੈਰਉ ਮ: ੫, ੧੧੪੭-੧੮)

ਹਰਿ ਕਾ ਨਾਮੁ ਧਿਆਇਕੈ ਹੋਹੁ ਹਰਿਆ ਭਾਈ ॥
ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ ॥ (ਬਸੰਤੁ ਵਾਰ ਮ: ੫, ੧੧੯੩-੬)

ਹਰਿ ਕਾ ਨਾਉ ਅਤਿ ਵਡ ਊਚਾ ਊਚੀ ਹੂ ਊਚਾ ਹੋਈ ॥
ਅਪੜਿ ਕੋਇ ਨ ਸਕਈ ਜੇ ਸਉ ਲੋਚੈ ਕੋਈ ॥
ਮੁਖਿ ਸੰਜਮ ਹਛਾ ਨ ਹੋਵਈ ਕਰਿ ਭੇਖ ਭਵੈ ਸਭ ਕੋਈ ॥
ਗੁਰ ਕੀ ਪਉੜੀ ਜਾਇ ਚੜੈ ਕਰਮਿ ਪਰਾਪਤਿ ਹੋਈ ॥ (ਸਲੋਕ ਮ: ੩, ੧੪੧੬-੧੪)

ਨਾਨਕ ਗੁਰਮੁਖਿ ਗਿਆਨੁ ਪਰਾਪਤਿਹੋਵੈ ਤਿਮਰ ਅਗਿਆਨੁ ਅਧੇਰੁ ਚੁਕਾਇਆ॥
ਜਿਸਨੋ ਕਰਮੁ ਹੋਵੈ ਧੁਰਿ ਪੂਰਾ ਤਿਨਿ ਗੁਰਮੁਖਿ ਹਰਿ ਨਾਮੁ ਧਿਆਇਆ ॥
(ਗੂਜਰੀ ਵਾਰ ਮ: ੩, ੫੧੨-੧੪)

ਧੁਰਿ ਕਰਮੁ ਨ ਪਾਇਓ ਪਰਾਣੀ ਵਿਣੁ ਕਰਮਾ ਕਿਆ ਪਾਏ ॥
ਗੁਰ ਕਾ ਸਬਦੁ ਸਮਾਲਿ ਤੂ ਮੂੜੇ ਗਤਿ ਮਤਿ ਸਬਦੇ ਪਾਏ ॥
(ਬਿਹਾਗੜਾ ਵਾਰ ਮ: ੩, ੫੫੦-੩)

ਗੁਰਮੁਖਿ ਸਾਚਾ ਸਬਦਿ ਸਲਾਹੈ ਮਨਿ ਸਾਚਾ ਤਿਸੁ ਰੋਗੁ ਗਇਆ ॥
ਨਾਨਕ ਹਰਿ ਜਨ ਅਨਦਿਨੁ ਨਿਰਮਲ ਜਿਨ ਕਉ ਕਰਮਿ ਨੀਸਾਣੁ ਪਇਆ ॥
(ਭੈਰਉ ਮ: ੧, ੧੧੫੩-੧੭)

ਦੂਖ ਵਿਸਾਰਣੁ ਸਬਦੁ ਹੈ ਜੇ ਮੰਨਿ ਵਸਾਏ ਕੋਇ ॥
ਗੁਰ ਕਿਰਪਾ ਤੇ ਮਨਿ ਵਸੈ ਕਰਮ ਪਰਾਪਤਿ ਹੋਇ ॥ (ਸਲੋਕ ਮ: ੩, ੧੪੧੩-੧੨)

ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ ॥(ਰਾਮਕਲੀ ਮ: ੩,੯੨੦-੪)

ਸੁਣਿ ਵਡਭਾਗੀਆ ਹਰਿ ਅੰਮ੍ਰਿਤ ਬਾਣੀ ਰਾਮ ॥
ਜਿਨ੍ ਕਉ ਕਰਮਿ ਲਿਖੀ ਤਿਸੁ ਰਿਦੈ ਸਮਾਣੀ ਰਾਮ ॥ (ਬਿਹਾਗੜਾ ਮ: ੫,੫੪੫-੭)

ਜੋ ਧੁਰਿ ਰਾਖਿਅਨੁ ਮੇਲਿ ਮਿਲਾਇ ॥ ਕਦੇ ਨ ਵਿਛੁੜਹਿ ਸਬਦਿ ਸਮਾਇ ॥
(ਗਉੜੀ ਮ: ੩, ੧੫੯-੯)

ਕਰਣੀ ਕਾਰ ਧੁਰਹੁ ਫੁਰਮਾਈ ॥ ਬਿਨੁ ਸਬਦੈ ਕੋ ਥਾਇ ਨ ਪਾਈ ॥
(ਆਸਾ ਮ: ੩, ੩੬੩-੨)

ਧੁਰਿ ਆਪੇ ਜਿਨ੍ਾ ਨੋ ਬਖਸਿਓਨੁ ਭਾਈ ਸਬਦੇ ਲਇਅਨੁ ਮਿਲਾਇ ॥
ਧੂੜਿ ਤਿਨ੍ਾ ਕੀ ਅਘੁਲੀਐ ਭਾਈ ਸਤਸੰਗਤਿ ਮੇਲਿ ਮਿਲਾਇ ॥
(ਬਸੰਤੁ ਮ: ੩, ੧੧੭੭-੧੦)

ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ ॥
ਨਾਨਕ ਗੁਰ ਸਰਣਾਗਤੀ ਮਰੈ ਨ ਆਵੈ ਜਾਇ ॥ (ਸਿਰੀ ਰਾਗੁ ਮ: ੫, ੫੩—੫)

ਮਨਮੁਖਿ ਅੰਧ ਨ ਚੇਤਨੀ ਜਨਮਿ ਮਰਿ ਹੋਹਿ ਬਿਨਾਸਿ ॥
ਨਾਨਕ ਗੁਰਮੁਖਿ ਤਿਨੀ ਨਾਮੁ ਧਿਆਇਆ ਜਿਨ ਕੰਉ ਧੁਰਿਪੂਰਬਿ ਲਿਖਿਆਸਿ॥
(ਵਡਹੰਸ ਵਾਰ ਮ: ੩, ੫੯੩—੧)

ਨਾਮੁ ਧਿਆਇਨਿ੍ ਰੰਗ ਸਿਉ ਗੁਰਮੁਖਿ ਨਾਮਿ ਲਗੰਨਿ੍ ॥
ਧੁਰਿ ਪੂਰਬਿ ਹੋਵੈ ਲਿਖਿਆ ਗੁਰ ਭਾਣਾ ਮੰਨਿ ਲਏਨਿ੍ ॥ (ਸੂਹੀ ਮ: ੩, ੭੫੭—੨)

ਹਰਿ ਜਨ ਨਾਮੁ ਅਧਾਰੁ ਹੈ ਧੁਰਿ ਪੂਰਬਿ ਲਿਖੇ ਵਡ ਕਰਮਾ ॥
ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਜਨ ਨਾਨਕ ਸਫਲੁ ਜਨੰਮਾ ॥
(ਬਿਲਾਵਲੁ ਮ: ੪, ੭੯੯—੧੧)

ਨਾਵੈ ਨੋ ਲੋਚੈ ਜੇਤੀ ਸਭ ਆਈ ॥ ਨਾਉ ਤਿਨਾ ਮਿਲੈ ਧੁਰਿ ਪੁਰਬਿ ਕਮਾਈ ॥
(ਮਾਰੂ ਮ: ੩, ੧੦੬੪—੧੨)

ਹਰਿਜਨ ਹਰਿਲਿਵ ਉਬਰੇ ਮੇਰੀਜਿੰਦੁੜੀਏ ਧੁਰਿ ਭਾਗ ਵਡੇ ਹਰਿ ਪਾਇਆਰਾਮ॥
ਹਰਿ ਹਰਿ ਨਾਮੁ ਪੋਤੁ ਹੈ ਮੇਰੀ ਜਿੰਦੁੜੀਏ ਗੁਰ ਖੇਵਟ ਸਬਦਿ ਤਰਾਇਆ ਰਾਮ ॥
(ਬਿਹਾਗੜਾ ਮ: ੪, ੫੩੯—੨)

ਗੁਰਮੁਖਿ ਨਿਰਮਲੁ ਮੈਲੁ ਨ ਲਾਗੈ ॥ ਨਾਨਕ ਹਿਰਦੈ ਨਾਮੁ ਵਡੇ ਧੁਰਿ ਭਾਗੈ ॥
(ਆਸਾ ਮ: ੧, ੩੫੩—੧੨)

ਹਰਿ ਹਰਿ ਨਾਮੁ ਜਪਹੁ ਮਨ ਮੇਰੇ ਮੁਖਿ ਗੁਰਮੁਖਿ ਪ੍ਰੀਤਿ ਲਗਾਤੀ ॥
ਜਿਤੁ ਮੁਖਿ ਭਾਗੁ ਲਿਖਿਆ ਧੁਰਿ ਸਾਚੈ ਹਰਿ ਤਿਤੁ ਮੁਖਿ ਨਾਮੁ ਜਪਾਤੀ ॥
(ਸਿਰੀ ਰਾਗ ਵਾਰ ਮ: ੩, ੮੮—੮)

ਮਨ ਰੇ ਗੁਰਮੁਖਿ ਨਾਮੁ ਧਿਆਇ ॥
ਧੁਰਿ ਪੂਰਬਿ ਕਰਤੈ ਲਿਖਿਆ ਤਿਨਾ ਗੁਰਮਤਿ ਨਾਮਿ ਸਮਾਇ ॥
(ਸਿਰੀ ਰਾਗੁ ਮ: ੩, ੬੫—੧੨)

ਜਿਨੀ ਹਰਿ ਹਰਿ ਨਾਮੁ ਨ ਚੇਤਿਓ ਸੇ ਅੰਤਿ ਗਏ ਪਛੁਤਾਇ ॥
ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ ਜਨ ਨਾਨਕ ਨਾਮੁ ਧਿਆਇ ॥
(ਸਿਰੀ ਰਾਗੁ ਮ: ੪, ੮੨—੬)

ਜਿਨਿ ਸਿਸਟਿ ਸਾਜੀ ਸੋਈ ਜਾਣੈ ॥ ਆਪੇ ਮੇਲੈ ਸਬਦਿ ਪਛਾਣੈ ॥
ਨਾਨਕ ਨਾਮੁ ਮਿਲਿਆ ਤਿਨ ਜਨ ਕਉ
ਜਿਨ ਧੁਰਿ ਮਸਤਕਿ ਲੇਖੁ ਲਿਖਾਵਣਿਆ ॥ (ਮਾਝ ਮ: ੩,੧੨੯—੧੫)

ਸਿਵਿ ਸਕਤਿ ਮਿਟਾਈਆ ਚੂਕਾ ਅੰਧਿਆਰਾ ॥
ਧੁਰਿ ਮਸਤਕਿ ਜਿਨ ਕਉ ਲਿਖਿਆ ਤਿਨ ਹਰਿ ਨਾਮੁ ਪਿਆਰਾ ॥
(ਗਉੜੀ ਮ: ੩, ੧੬੪—੯)

ਦਿਨੁ ਰੈਣਿ ਸਭ ਸੁਹਾਵਣੇ ਪਿਆਰੇ ਜਿਤੁ ਜਪੀਐ ਹਰਿ ਨਾਉ ॥

ਸਾਈ ਕਾਰ ਕਮਾਵਣੀ ਪਿਆਰੇ ਧੁਰਿ ਮਸਤਕਿ ਲੇਖੁ ਲਿਖਾਇ ॥
(ਆਸਾ ਮਃ ੫, ੪੩੨-੫)

ਨਾਮੁ ਗੁਰਿ ਦੀਓ ਹੈ ਅਪੁਨੈ ਜਾਕੈ ਮਸਤਕਿ ਕਰਮਾ ॥
ਨਾਮੁ ਦ੍ਰਿੜਾਵੈ ਨਾਮੁ ਜਪਾਵੈ ਤਾਕਾ ਜੁਗ ਮਹਿ ਧਰਮਾ ॥ (ਧਨਾਸਰੀ ਮਃ ੫, ੬੮੦-੯)

ਹਰਿ ਨਾਮੁ ਅਰਾਧਹਿ ਸੇ ਧੰਨੁ ਜਨ ਕਹੀਅਹਿ
ਤਿਨ ਮਸਤਕਿ ਭਾਗੁ ਧੁਰਿ ਲਿਖਿ ਪਾਵੀਐ ਰੇ ॥
ਤਿਨ ਦੇਖੇ ਮੇਰਾ ਮਨੁ ਬਿਗਸੈ ਜਿਉ ਸੁਤੁ ਮਿਲਿ ਮਾਤ ਗਲਿ ਲਾਵੀਐ ਰੇ ॥
(ਕੇਦਾਰਾ ਮਃ ੪, ੧੧੧੮-੬)

ਪ੍ਰਭਿ ਮਸਤਕੇ ਧੁਰਿ ਲੀਖਿਆ ਗੁਰਮਤੀ ਹਰਿ ਲਿਵ ਲਾਇਓ ॥
ਪੰਚ ਸਬਦ ਦਰਗਹ ਬਾਜਿਆ ਹਰਿ ਮਿਲਿਓ ਮੰਗਲੁ ਗਾਇਓ ॥
(ਮਾਲੀ ਗਉੜਾ ਮਃ ੪, ੯੮੫-੪)

ਜਨਮੁ ਪਦਾਰਥੁ ਸਫਲੁ ਹੈ ਜੇ ਸਚਾ ਸਬਦੁ ਕਥਿ ॥
ਗੁਰ ਤੇ ਮਹਲੁ ਪਰਾਪਤੇ ਜਿਸੁ ਲਿਖਿਆ ਹੋਵੈ ਮਥਿ ॥ (ਸਿਰੀ ਰਾਗੁ ਮਃ ੫, ੪੪-੪)

ਇਕਿ ਧੁਰਿ ਪਵਿਤ ਪਾਵਨ ਹਹਿ ਤੁਧੁ ਨਾਮੇ ਲਾਏ ॥
ਗੁਰ ਸੇਵਾ ਤੇ ਸੁਖੁ ਊਪਜੈ ਸਚੈ ਸਬਦਿ ਬੁਝਾਏ ॥ (ਆਸਾ ਮਃ ੩, ੪੨੭-੧੪)

ਜਿਨ ਕਉ ਲਿਖਤੁ ਲਿਖਿਆ ਧੁਰਿ ਪਾਈ ॥ ਤੇ ਜਨ ਨਾਨਕ ਨਾਮਿ ਸਮਾਈ ॥
(ਗਉੜੀ ਮਃ ੪, ੧੬੪-੮)

ਜਿਨ ਨਿਰਭਉ ਨਾਮੁ ਧਿਆਇਆ ਤਿਨ ਕਉ ਭਉ ਕੋਈ ਨਾਹਿ ॥
ਹਰਿ ਉਤਮੁ ਤਿਨੀ ਸਰੇਵਿਆ ਜਿਨ੍ ਕਉ ਧੁਰਿ ਲਿਖਿਆ ਆਹਿ ॥
(ਗਉੜੀ ਵਾਰ ਮਃ ੪, ੩੧੦-੩)

ਜੋ ਧੁਰਿ ਲਿਖਿਆ ਲੇਖੁ ਪ੍ਰਭ ਮੇਟਣਾ ਨ ਜਾਇ ॥
ਰਾਮ ਨਾਮੁ ਧਨੁ ਵਖਰੋ ਨਾਨਕ ਸਦਾ ਧਿਆਇ ॥ (ਗਉੜੀ ਵਾਰ ਮਃ ੫, ੩੧੫-੬)

ਜਿਨ੍ ਕਉ ਨਾਮੁ ਲਿਖਿਆ ਧੁਰਿ ਲੇਖੁ ॥
ਤੇ ਅਨਦਿਨੁ ਨਾਮੁ ਸਦਾ ਧਿਆਵਹਿ ਗੁਰ ਪੂਰੇ ਤੇ ਭਗਤਿ ਵਿਸੇਖੁ ॥
(ਆਸਾ ਮਃ ੩, ੩੬੪-੯)

ਜਿਨ੍ ਧੁਰਿ ਲਿਖਿਆ ਲੇਖੁ ਤਿਨੀ ਨਾਮੁ ਕਮਾਇਆ ॥
ਦਰਿ ਸਚੈ ਸਚਿਆਰ ਮਹਲਿ ਬੁਲਾਇਆ ॥ (ਆਸਾ ਮਃ ੪, ੩੬੯-੭)

ਧੰਧਾ ਕਰਤਿਆ ਨਿਹਫਲੁ ਜਨਮੁ ਗਵਾਇਆ ਸੁਖਦਾਤਾ ਮਨਿ ਨ ਵਸਾਇਆ ॥
ਨਾਨਕ ਨਾਮੁ ਤਿਨਾ ਕਉ ਮਿਲਿਆ ਜਿਨ ਕਉ ਧੁਰਿ ਲਿਖਿ ਪਾਇਆ ॥
(ਸੋਰਠਿ ਵਾਰ ਮਃ ੩, ੬੪੪-੧)

ਬਿਨੁ ਹਰਿ ਸਾਚੇ ਕੋ ਪਾਰਿ ਨ ਪਾਵੈ ਬੂਝੈ ਕੋ ਵੀਚਾਰੀ ॥
ਜੋ ਧੁਰਿ ਲਿਖਿਆ ਸੋਈ ਪਾਇਆ ਮਿਲਿ ਹਰਿ ਸਬਦਿ ਸਵਾਰੀ ॥
(ਰਾਮਕਲੀ ਮਃ ੩, ੯੧੧-੬)

ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ ॥
ਏਹੁ ਤਿਨ ਕੈ ਮੰਨਿ ਵਸਿਆ ਜਿਨ ਧੁਰਹੁ ਲਿਖਿਆ ਆਇਆ ॥
(ਰਾਮਕਲੀ ਮ: ੩, ੯੧੯-੪)

ਕਰਮ ਧਰਮ ਪ੍ਰਭਿ ਮੇਰੈ ਕੀਏ ॥ ਨਾਮੁ ਵਡਾਈ ਸਿਰਿ ਕਰਮਾਂ ਕੀਏ ॥
(ਪ੍ਰਭਾਤੀ ਮ: ੧, ੧੩੪੫-੫)

## (੯) ਗਿਆਨ ਦੀ ਪ੍ਰਾਪਤੀ ਹੁੰਦੀ ਹੈ।

ਮਨਮੁਖ ਮੂੜ ਮਾਇਆ ਚਿਤਵਾਸੁ॥ਗੁਰਮੁਖਿ ਗਿਆਨੁ ਧੁਰਿ ਕਰਮਿ ਲਿਖਿਆਸੁ॥
(ਗਉੜੀ ਮ: ੧, ੨੨੨-੮)

ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ ॥
ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ ॥
(ਆਸਾ ਵਾਰ ਮ: ੧, ੪੬੫-੧)

ਕਾਇਆ ਸੇਜ ਗੁਰ ਸਬਦਿ ਸੁਖਾਲੀ ਗਿਆਨ ਤਤਿ ਕਰਿ ਭੋਗੋ ॥
ਅਨਦਿਨੁ ਸੁਖਿ ਮਾਣੇ ਨਿਤ ਰਲੀਆ ਨਾਨਕ ਧੁਰਿ ਸੰਜੋਗੋ ॥(ਸੂਹੀ ਮ:੪,੭੭੩-੨)

## (੧੦) ਅੰਦਰ ਪ੍ਰਕਾਸ਼ ਹੁੰਦਾ ਹੈ।

ਧਧਾ ਧਾਵਤ ਤਉ ਮਿਟੈ ਸੰਤ ਸੰਗਿ ਹੋਇ ਬਾਸੁ ॥
ਧੁਰ ਤੇ ਕਿਰਪਾ ਕਰਹੁ ਆਪਿ ਤਉ ਹੋਇ ਮਨਹਿ ਪਰਗਾਸੁ ॥(ਗ:ਮ:੫, ੨੫੭-੧੪)

## (੧੧) ਹਉਮੈ ਵਿਕਾਰਾਂ ਦਾ ਨਾਸ਼ ਹੁੰਦਾ ਹੈ।

ਕਰਮਿ ਮਿਲੈ ਤਾ ਪਾਈਐ ਆਪਿ ਨ ਲਇਆ ਜਾਇ ॥
ਗੁਰ ਕੀ ਚਰਣੀ ਲਗਿ ਰਹੁ ਵਿਚਹੁ ਆਪੁ ਗਵਾਇ ॥ (ਸਿਰੀ ਰਾਗੁ ਮ: ੧, ੬੧-੬)
ਕਰਮੁ ਹੋਵੈ ਸੋਈ ਜਨੁ ਪਾਏ ਗੁਰਮੁਖਿ ਬੂਝੈ ਕੋਈ ॥
ਨਾਨਕ ਵਿਚਹੁ ਹਉਮੈ ਮਾਰੇ ਤਾਂ ਹਰਿ ਭੇਟੈ ਸੋਈ ॥ (ਗੂਜਰੀ ਮ:੩,੪੯੧-੬)
ਜਾਕੈ ਮਸਤਕਿ ਧੁਰਿ ਲਿਖਿ ਪਾਇਆ ॥ ਤਿਸਹੀ ਪੁਰਖ ਨ ਵਿਆਪੈ ਮਾਇਆ ॥
(ਮਾਰੂ ਮ: ੫, ੧੦੮੬-੯)

## (੧੨) ਪਰਮ ਪਦ ਦੀ ਪ੍ਰਾਪਤੀ ਤੇ ਦਰਗਹ ਵਿਚ ਸੋਭਾ ਹੁੰਦੀ ਹੈ।

ਤੀਨਿ ਗੁਣਾ ਤੇਰੇ ਜੁਗ ਹੀ ਅੰਤਰਿ ਚਾਰੇ ਤੇਰੀਆ ਖਾਣੀ ॥
ਕਰਮੁ ਹੋਵੈ ਤਾ ਪਰਮ ਪਦੁ ਪਾਈਐ ਕਥੇ ਅਕਥ ਕਹਾਣੀ ॥(ਆਸਾ ਮ: ੩,੪੨੩-੨)
ਵਾਹੁ ਵਾਹੁ ਕਰਹਿ ਸੇਈ ਜਨ ਸੋਹਣੇ ਤਿਨ੍ ਕਉ ਪਰਜਾ ਪੂਜਣ ਆਈ ॥
ਵਾਹੁ ਵਾਹੁ ਕਰਮਿ ਪਰਾਪਤਿ ਹੋਵੈ ਨਾਨਕ ਦਰਿ ਸਚੈ ਸੋਭਾ ਪਾਈ ॥
(ਗੂਜਰੀ ਵਾਰ ਮ: ੩, ੫੧੪-੮)

## (੧੩) ਸੱਚ ਦੀ ਪ੍ਰਾਪਤੀ।

ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ ॥
ਕਰਮਿ ਮਿਲੈ ਸਚੁ ਪਾਈਐ ਧੁਰਿ ਬਖਸ ਨ ਮੇਟੈ ਕੋਇ ॥ (ਸਿਰੀਰਾਗੁਮ:੧,੬੨-੧੨)

(१४) मालक दी प्रापती हुंदी है ।

ਸਾ ਧਨ ਬਾਲੀ ਧੁਰਿ ਮੇਲੀ ਮੇਰੈ ਪ੍ਰਭਿ ਆਪਿ ਮਿਲਾਈ ਰਾਮ ॥
ਗੁਰਮਤੀ ਘਟਿ ਚਾਨਣੁ ਹੋਆ ਪ੍ਰਭੁ ਰਵਿ ਰਹਿਆ ਸਭ ਥਾਈ ਰਾਮ ॥
(ਸੂਹੀ ਮ: ੩, ੭੭੦-੧੦)

ਕਿਉ ਰਹੀਐ ਉਠਿ ਚਲਣਾ ਬੁਝੁ ਸਬਦ ਬੀਚਾਰਾ ॥
ਜਿਸੁ ਤੂ ਮੇਲਹਿ ਸੋ ਮਿਲੈ ਧੁਰਿ ਹੁਕਮੁ ਅਪਾਰਾ ॥ (ਮਾਰੂ ਮ:੧,੧੦੧੨-੫)

ਸਭਿ ਕਾਰਜ ਤਿਨ ਕੇ ਸਿਧਿ ਹਹਿ ਜਿਨ ਗੁਰਮੁਖਿ ਕਿਰਪਾ ਧਾਰਿ ॥
ਨਾਨਕ ਜੋ ਧੁਰਿ ਮਿਲੇ ਸੇ ਮਿਲਿ ਰਹੇ ਹਰਿ ਮੇਲੇ ਸਿਰਜਣਹਾਰਿ ॥
(ਗਉੜੀ ਵਾਰ ਮ: ੪, ੩੦੧-੧)

ਜਿਤੁ ਹਰਿ ਪ੍ਰਭੁ ਜਾਪੈ ਸਾ ਧੰਨੁ ਸਾਬਾਸੈ ਧੁਰਿ ਪਾਇਆ ਕਿਰਤੁ ਜੁੜੰਦਾ ॥
ਚੜਿ ਦੇਹੜਿ ਘੋੜੀ ਬਿਖਮੁ ਲਘਾਏ ਮਿਲੁ ਗੁਰਮੁਖਿ ਪਰਮਾਨੰਦਾ ॥
(ਵਡਹੰਸੁ ਮ: ੪, ੫੭੫-੧੭)

ਸੇ ਜਨ ਮਿਲੇ ਧੁਰਿ ਆਪਿ ਮਿਲਾਏ ॥ ਸਾਚੀ ਬਾਣੀ ਸਬਦਿ ਸੁਹਾਏ ॥
(ਮਾਰੂ ਮ: ੩, ੧੦੫੭-੯)

ਧੁਰਿ ਮਸਤਕਿ ਲੇਖ ਲਿਖੇ ਹਰਿ ਪਾਈ ॥ ਗੁਰੁ ਨਾਨਕੁ ਤੁਠਾ ਮੇਲੈ ਹਰਿ ਭਾਈ॥
(ਸੂਹੀ ਮ: ੪, ੭੩੨-੧੫)

ਇਕੁ ਸਚਾ ਸਭ ਸੇਵਦੀ ਧੁਰਿ ਭਾਗਿ ਮਿਲਾਵਾ ਹੋਇ ॥
ਗੁਰਮੁਖਿ ਮਿਲੇ ਸੇ ਨ ਵਿਛੁੜਹਿ ਪਾਵਹਿ ਸਚੁ ਸੋਇ ॥ (ਮਾਰੂ ਮ:੩,੯੯੪-੧੨)

ਜਿਨ ਮਨਿ ਪ੍ਰੀਤਿ ਲਗੀ ਹਰਿ ਕੇਰੀ ਤਿਨ ਧੁਰਿ ਭਾਗ ਪੁਰਾਨਾ ॥
ਤਿਨ ਹਮ ਚਰਣ ਸਰੇਵਹ ਖਿਨੁ ਖਿਨੁ ਜਿਨ ਹਰਿ ਮੀਠ ਲਗਾਨਾ ॥
(ਜੈਤਸਰੀ ਮ: ੪, ੬੯੭-੫)

ਗੁਰ ਮਿਲੇ ਹਰਿ ਪਾਏ ॥ ਜਿਸੁ ਮਸਤਕਿ ਹੈ ਲੇਖਾ ॥
ਮਨ ਰੁਤਿ ਨਾਮ ਰੇ ॥ ਗੁਨ ਕਹੇ ਨਾਨਕ ਹਰਿ ਹਰੇ ਹਰਿ ਹਰੇ ॥
(ਬਸੰਤੁ ਮ: ੫, ੧੧੮੫-੮)

ਜਿਨ ਕਉ ਪੂਰਬਿ ਲਿਖਿਆ ਤਿਨਕਾ ਸਖਾ ਗੋਵਿੰਦੁ ॥
ਤਨੁ ਮਨੁ ਧਨੁ ਅਰਪੀ ਸਭੋ ਸਗਲ ਵਾਰੀਐ ਇਹ ਜਿੰਦੁ ॥
(ਸਿਰੀ ਰਾਗੁ ਮ: ੫, ੪੭-੫)

ਜਿਨ ਕਉ ਪੂਰਬਿ ਲਿਖਿਆ ਤਿਨਾ ਸਤਗੁਰੁ ਮਿਲਿਆ ਪ੍ਰਭੁ ਆਇ ॥
ਨਾਨਕ ਗੁਰ ਪਰਸਾਦੀ ਉਬਰੇ ਹਉਮੈ ਸਬਦਿ ਜਲਾਇ ॥
(ਵਡਹੰਸ ਵਾਰ ਮ: ੩, ੫੯੨-੧੨)

ਅੰਤਰਿ ਪ੍ਰੀਤਮੁ ਵਸਿਆ ਧੁਰਿ ਕਰਮੁ ਲਿਖਿਆ ਕਰਤਾਰਿ ।
ਨਾਨਕ ਆਪਿ ਮਿਲਾਇਅਨੁ ਆਪੇ ਕਿਰਪਾ ਧਾਰਿ ॥ (ਬਿਹਾ:ਵਾਰ ਮ:੩,੫੫੧-੧੧)

ਜੋ ਧੁਰਿ ਲਿਖਿਆ ਲੇਖੁ ਸੇ ਕਰਮ ਕਮਾਇਸੀ ॥
ਜਾ ਹੋਵੈ ਖਸਮੁ ਦਇਆਲੁ ਤਾ ਮਹਲੁ ਘਰੁ ਪਾਇਸੀ ॥(ਗੂ: ਵਾਰ ਮ: ੩,੫੧੦-੧੨)

ਅਚਿੰਤ ਪ੍ਰਭੂ ਧੁਰਿ ਲਿਖਿਆ ਲੇਖੁ ॥ ਅਚਿੰਤ ਮਿਲਿਓ ਪ੍ਰਭੁ ਠਾਕੁਰੁ ਏਕ ॥
(ਭੈਰਉ ਮ: ੫, ੧੧੫੭-੧੨)

ਕਾਹੂ ਜੁਗਤਿ ਕਿਤੈ ਨ ਪਾਈਐ ਧਰਮਿ ॥
ਨਾਨਕ ਤਿਸੁ ਮਿਲੈ ਜਿਸੁ ਲਿਖਿਆ ਧੁਰਿ ਕਰਮਿ ॥ (ਗਉੜੀ ਮ:੫,੨੭੪-੧੮)

(੧੫) ਸਤਿਗੁਰ ਦਾ ਨਾ ਮਿਲਣਾ ਵੀ ਧੁਰੋਂ ਕਰਮ ਹੀਣ ਕਰਕੇ ਹੈ ।

ਜਿਨ ਕਉ ਗੁਰੁ ਸਤਿਗੁਰੁ ਨਹੀ ਭੇਟਿਆ ਤੇ ਸਾਕਤ ਮੂੜ ਦਿਵਾਨੇ ॥
ਤਿਨਕੇ ਕਰਮ ਹੀਨ ਧੁਰਿ ਪਾਏ ਦੇਖਿ ਦੀਪਕੁ ਮੋਹਿ ਪਚਾਨੇ ॥
(ਗਉੜੀ ਮ: ੪, ੧੭੦-੧)

ਤਿਨਕੇ ਭਾਗ ਖੀਨ ਧੁਰਿ ਪਾਏ ਜਿਨ ਸਤਿਗੁਰ ਦਰਸੁ ਨ ਪਾਇਬਾ ॥
ਤੇ ਦੂਜੈ ਭਾਇ ਪਵਹਿ ਗ੍ਰਭ ਜੋਨੀ ਸਭੁ ਬਿਰਥਾ ਜਨਮੁ ਤਿਨ ਜਾਇਬਾ ॥
(ਜੈਤਸਰੀ ਮ: ੪, ੬੯੭-੧੩)

(੧੬) ਜਿਸਨੂੰ ਧੁਰੋਂ ਮਾਰ ਹੋਵੇ, ਸਤਿਗੁਰ ਵੀ ਉਸਨੂੰ ਮਾਰਦਾ ਹੈ ।

ਧੁਰਿ ਮਾਰੇ ਪੂਰੈ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ ॥
ਜੇ ਮੇਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ ॥
(ਗਉੜੀ ਵਾਰ ਮ: ੪, ੩੦੭-੧੩)

(੧੭) ਧੁਰ ਕਰਮ ਕਰਕੇ ਮਨਮੁਖ ਮਾਇਆ ਵਿਚ ਫਸਿਆ ਰਹਿੰਦਾ ਹੈ ਤੇ ਗੁਰਮੁਖ ਨੂੰ ਗਿਆਨ ਹੁੰਦਾ ਹੈ ।

ਮਨਮੁਖ ਮੂੜ ਮਾਇਆ ਚਿਤ ਵਾਸੁ॥ਗੁਰਮੁਖਿ ਗਿਆਨੁ ਧੁਰਿ ਕਰਮਿ ਲਿਖਿਆਸੁ॥
(ਗਉੜੀ ਮ: ੧, ੨੨੨-੮)

(੧੮) ਧੁਰ ਕਰਮ ਕਰਕੇ ਹੀ ਪ੍ਰਾਪਤੀ ਤੇ ਵਡਿਆਈ ਕਿਸੀ ਵਿਰਲੇ ਗੁਰਮੁਖ ਨੂੰ ਹੁੰਦੀ ਹੈ ।

ਕਿਰਪਾ ਕਰੇ ਜਿਸੁ ਆਪਣੀ ਤਿਸੁ ਕਰਮਿ ਪਰਾਪਤਿ ਹੋਇ ॥
ਨਾਨਕ ਕਾਰਣੁ ਕਰਤੇ ਵਸਿ ਹੈ ਗੁਰਮੁਖਿ ਬੂਝੈ ਕੋਇ ॥(ਸਿ: ਰਾ:ਵਾ:ਮ: ੩, ੯੦-੬)
ਗੁਰਮੁਖਿ ਕੀਮਤਿ ਜਾਣੈ ਕੋਇ ॥ ਵਿਰਲੇ ਕਰਮਿ ਪਰਾਪਤਿ ਹੋਇ ॥
(ਆਸਾ ਮ: ੩, ੩੬੧-੧੫)

ਆਪੇ ਕਰਤਾ ਦੇ ਵਡਿਆਈ ॥ ਜਿਨ ਕਉ ਆਪਿ ਲਿਖਤੁ ਧੁਰਿ ਪਾਈ ॥
(ਮਾਝ ਮ: ੪, ੧੩੦-੮)

ਤਿਸਨੋ ਮੰਨਿ ਵਸਾਇਸੀ ਜਾਕਉ ਨਦਰਿ ਕਰੇਇ ॥
ਨਾਨਕ ਨਦਰੀ ਬਾਹਰੀ ਸਭ ਕਰਣਪਲਾਹ ਕਰੇਇ ॥(ਮਲਾਰ ਵਾ: ਮ:੩,੧੨੮੦-੧੭)
ਮਾਥੈ ਜੋ ਧੁਰਿ ਲਿਖਿਆ ਸੁ ਮੇਟਿ ਨ ਸਕੈ ਕੋਇ ॥
ਨਾਨਕ ਜੋ ਲਿਖਿਆ ਸੋ ਵਰਤਦਾ ਸੋ ਬੂਝੈ ਜਿਸਨੋ ਨਦਰਿ ਹੋਇ ॥
(ਸਲੋਕ ਮ: ੩, ੧੪੧੩-੭)

# ਅੰਮ੍ਰਿਤ ਵੇਲਾ

ਅੰਮ੍ਰਿਤ ਵੇਲੇ ਨੂੰ ਸ਼ਾਸਤ੍ਰਾਂ ਵਿਚ 'ਬ੍ਰਾਹਮ ਮਹੂਰਤ' ਜਾਂ 'ਬ੍ਰਹਮ ਦੀ ਘੜੀ' ਕਰਕੇ ਵਰਨਣ ਕੀਤਾ ਹੈ। ਪ੍ਰਭਾਤੇ ਇਕ ਪੈਹਰ ਰਾਤ ਜਦ ਅਜੇ ਬਾਕੀ ਹੋਵੇ ਉਸ ਸ਼ੁਭ ਮਨੋਹਰ ਵੇਲੇ ਨੂੰ 'ਅੰਮ੍ਰਿਤ ਵੇਲਾ' ਆਖਦੇ ਹਨ। ਇਹ ਪਵਿਤ੍ਰ ਸਮਾਂ ਹੀ ਪ੍ਰਾਚੀਨ ਕਾਲ ਥੀਂ ਰਿਖੀ ਮੁਨੀ ਯੋਗੀ ਜਨਾਂ ਨੇ ਈਸ਼੍ਵਰ ਭਜਨ ਤੇ ਆਰਾਧਨਾ ਲਈ ਚੁਣਿਆਂ ਸੀ ਅਤੇ ਗੁਰਬਾਣੀ ਵਿਚ ਭੀ ਇਹਦੀ ਬੜੀ ਮਹਿਮਾਂ ਲਿਖੀ ਹੋਈ ਹੈ। ਗੁਰੂ ਨਾਨਕ ਸਾਹਿਬ ਮਾਲਕ ਦੇ ਸਚੇ ਨਾਮ ਨਾਲ ਲੱਗਣ ਤੇ ਉਸਦੀ ਵਡਿਆਈ ਦੇ ਵੀਚਾਰ ਕਰਨ ਲਈ ਅੰਮ੍ਰਿਤ ਵੇਲਾ ਹੀ ਖ਼ਾਸ ਤੌਰ ਤੇ ਗੁਣਕਾਰੀ ਦਸਦੇ ਹਨ:—

"ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥"

(ਜਪੁਜੀ ਸਾਹਿਬ, ੨-੪)

ਰਾਤ ਨੂੰ ਜਾਗਣਾ ਫ਼ਕੀਰਾਂ ਦਾ ਦਸਤੂਰ ਹੈ। ਦੁਨੀਆਂ ਦੇ ਬੰਦੇ ਰੰਗ ਰਲੀਆਂ ਤੇ ਵਿਸ਼ੇ ਵਿਕਾਰਾਂ ਵਿਚ ਰਾਤਾਂ ਗੁਜ਼ਾਰਦੇ ਹਨ। ਰੱਬ ਦੇ ਬੰਦੇ ਵੀ ਰੱਬ ਦੀ ਯਾਦ ਵਿਚ ਰਾਤ ਨੂੰ ਜਾਗਦੇ ਹਨ। ਜਾਗਣ ਵਿਚੋਂ ਐਸਾ ਜਾਗਣਾ ਸਫਲ ਹੈ ਜਿਸ ਵਿਚ 'ਹਰਿ ਕੀਰਤਨ' ਕੀਤਾ ਜਾਏ। (ਦੇਖੋ ਕੀਰਤਨ ਦਾ ਪ੍ਰਕਰਣ ਭਾਗ ੧)

"ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ ॥"

(ਮਾਰੂ ਮ: ੫, ੧੦੧੮-੧੧)

ਸ਼ੰਮਸ ਤਬਰੇਜ਼ ਸਾਹਿਬ ਫ਼ਰਮਾਂਦੇ ਹਨ ਕਿ ਰਾਤ ਪਿਆਰੇ ਦੇ ਪਰਗਟ ਹੋਣ ਦਾ ਸਮਾਂ ਹੁੰਦਾ ਹੈ। ਇਹ ਸਮਾਂ ਸੌਂ ਕੇ ਬਤੀਤ ਕਰ ਦੇਣਾ ਆਪਣੇ ਆਪ ਨਾਲ ਜ਼ੁਲਮ ਕਰਨਾ ਹੈ। ਦਿਨ ਕੰਮਾਂ ਤੇ ਬਿਉਹਾਰਾਂ ਲਈ ਹੈ ਤੇ ਰਾਤ ਇਸ਼ਕ ਤੇ ਭਗਤੀ ਦੀ ਕਮਾਈ ਲਈ ਹੁੰਦੀ ਹੈ, ਤਾਂ ਜੋ ਸਾਰੀ ਰਾਤ ਹੀ ਰੱਬ ਨਾਲ ਗੱਲਾਂ ਕਰਦੇ ਗੁਜ਼ਰੇ। ਦੁਨੀਆਂ ਸਾਰੀ ਸੌਂਦੀ ਹੈ, ਪਰ ਭਗਤ ਜਨ ਸਾਰੀ ਸਾਰੀ ਰਾਤ ਮਾਲਕ ਦੇ ਨਿਜ ਚਰਨਾਂ ਵਿਚ ਗੁਜ਼ਾਰਦੇ ਹਨ:—

جلوہ گاہ رخ او دیدۂ من تنہا نیست ۔ ماہ و خورشید ہمیں آئینہ می گرداند
روز پے کسب و شب از بہر عشق ۔ شب ہمہ شب قصہ کن با خدا
خلق بخفت است ولے عاشقاں ۔ شب ہمہ شب در حرم کبریا

ਮਾਲਕ ਦੀ ਭਗਤੀ ਦੇ ਸਾਰੇ ਹੀ ਵਕਤ ਹਨ, ਜਿਸ ਵੇਲੇ ਵੀ ਕੋਈ ਕਰੇ, ਪਰ ਸਵੇਰ ਦਾ ਸਮਾਂ ਤੇ ਸ਼ਾਮ ਸੂਰਜ ਦੇ ਅਸਤ ਹੋਣ ਦਾ ਸਮਾਂ ਖ਼ਾਸ ਕਰਕੇ ਲਾਭਦਾਇਕ ਹਨ, ਕਿਉਂ ਜੋ ਇਹ ਸੰਧੀ ਦੇ ਵਕਤ ਹਨ, ਜਿਸ ਵਕਤ ਰੂਹਾਨੀ

ਰੋਂਵਾਂ ਪ੍ਰਬਲ ਹੁੰਦੀਆਂ ਹਨ। ਦਿਨ ਵਿਹਾਰਾਂ ਕਾਰਾਂ ਵਿਚ ਗੁਜ਼ਰਦਾ ਹੈ, ਇਸ ਲਈ ਰਾਤ ਦਾ ਸਮਾਂ ਮਾਲਕ ਦੀ ਭਗਤੀ ਲਈ ਰਹਿ ਜਾਂਦਾ ਹੈ। ਜੋ ਇਨਸਾਨ ਦਿਨ ਨੂੰ ਦਸਾਂ ਨਵ੍ਹਾਂ ਦੀ ਕਿਰਤ ਕਰਦਾ ਹੈ,ਉਸਦਾ ਜਿਸਮ ਸ਼ਾਮ ਨੂੰ ਥੱਕ ਜਾਂਦਾ ਹੈ। ਇਸ ਲਈ ਨੀਂਦ ਜ਼ਰੂਰੀ ਹੈ ਜੋ ਆਪ ਹੀ ਆ ਜਾਂਦੀ ਹੈ (ਦੇਖੋ ਨੀਂਦਰ ਦਾ ਪ੍ਰਕਰਣ), ਤਾਂ ਜੋ ਉਸਦਾ ਥਕੇਵਾਂ ਉਤਰ ਜਾਵੇ। ਫਿਰ ਪਿਛਲਾ ਹਿੱਸਾ ਰਾਤ ਦਾ ਹੀ ਰਹਿ ਜਾਂਦਾ ਹੈ, ਜਿਸ ਵੇਲੇ ਮਨੁੱਖ ਸੁਚੇਤ ਹੋਕੇ ਭਜਨ ਸਿਮਰਨ ਵਿਚ ਲੱਗ ਸੱਕਦਾ ਹੈ। ਇਹ 'ਅੰਮ੍ਰਿਤ ਵੇਲਾ' ਰਾਤ ਦੇ ਤਿੰਨ ਵਜੇ ਤੋਂ ਸ਼ੁਰੂ ਹੋ ਜਾਂਦਾ ਹੈ। ਇਸ ਵੇਲੇ ਜਿਸਮ ਦਾ ਥਕੇਵਾਂ ਉਤਰ ਕੇ ਆਦਮੀ ਤਕੜਾ ਤਾਜ਼ਾ ਹੋ ਜਾਂਦਾ ਹੈ। ਇਸ ਕਰਕੇ ਰਾਤ ਦੇ ਪਹਿਲੇ ਹਿਸੇ ਕੋਲੋਂ ਪਿਛਲਾ ਹਿਸਾ ਖ਼ਾਸ ਕਰਕੇ ਹੱਛਾ ਹੈ। ਪਹਿਲੀ ਰਾਤ ਵਿੱਚ ਭਜਨ ਬੰਦਗੀ ਦਾ ਫਲ ਦਰਖ਼ਤਾਂ ਵਿਚ ਕਲੀਆਂ ਪੈਣ ਦੀ ਨਿਆਈਂ ਹੈ,ਪਰ ਪਿਛਲੀ ਰਾਤ ਨੂੰ ਭਜਨ ਸਿਮਰਨ ਕਰਨਾ ਦਰਖ਼ਤਾਂ ਵਿੱਚ ਫਲ ਪੈਣ ਦੇ ਸਮਾਨ ਹੈ। ਇਸ ਵੇਲੇ ਮਾਲਕ ਦੀ ਦਾਤ ਪ੍ਰਾਪਤ ਹੁੰਦੀ ਹੈ:– "ਪਹਿਲੈ ਪਹਿਰੈ ਫੁਲੜਾ ਫਲੁ ਭੀ ਪਛਾ ਰਾਤਿ ॥

ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ ॥"

(ਸਲੋਕ ਫਰੀਦ, ੧੩੮੪–੧)

ਰੂਹ ਰਾਤ ਨੂੰ ਦਿਮਾਗ਼ ਤੋਂ ਉਤਰਕੇ ਕੰਠ ਜਾਂ ਨਾਭਿ ਵਿਚ ਇਕਤ੍ਰ ਹੋ ਜਾਂਦੀ ਹੈ। ਜਦ ਆਦਮੀ ਜਾਗਦਾ ਹੈ, ਉਹ ਆਪਣੀ ਜਾਗਰਤ ਅਵਸਥਾ ਦੇ ਅਸਥਾਨ ਪੁਰ ਆ ਜਾਂਦੀ ਹੈ । ਜੇਕਰ ਉਸੀ ਵੇਲੇ ਹੀ ਫਿਰ ਪਿੰਡ ਨੂੰ ਛੱਡਣ ਵਾਲਾ ਸਾਧਨ (ਜੋ ਜੜ ਤੋਂ ਚੇਤਨ ਦੇ ਵੱਖ ਕਰਨ ਦਾ ਸਾਮਾਨ ਹੈ) ਕੀਤਾ ਜਾਏ ਤਾਂ ਰੂਹ ਜਿਸਮ ਨੂੰ ਆਸਾਨੀ ਨਾਲ ਛੱਡ ਸਕਦੀ ਹੈ; ਕਿਉਂਕਿ ਰੂਹ ਨੇ ਉਸ ਵਕਤ ਤਾਜ਼ਾ ਹੀ ਜਿਸਮ ਦੀ ਲੂੰ ਲੂੰ ਵਿਚ ਪਰਵੇਸ਼ ਕੀਤਾ ਹੁੰਦਾ ਹੈ। ਨਾਲ ਹੀ ਇਸ ਵਕਤ ਕੰਮ ਕਾਜ ਦੀ ਚਿੰਤਾ ਨਹੀਂ ਹੁੰਦੀ ਤੇ ਇਕਾਗਰ ਹੋਣ ਦਾ ਸਮਾਂ ਹੁੰਦਾ ਹੈ,ਜੋ ਹੋਰ ਕਿਸੇ ਵੇਲੇ ਮੁਸ਼ਕਲ ਹੈ। ਅੰਮ੍ਰਿਤ ਵੇਲੇ ਮਨ ਬਿਲਕੁਲ ਤਾਜ਼ਾ ਹੁੰਦਾ ਹੈ, ਦਿਨ ਦੇ ਝਮੇਲੇ ਹਾਲਾਂ ਤੀਕ ਮਨ ਦੀਆਂ ਬ੍ਰਿਤੀਆਂ ਨੂੰ ਨਹੀਂ ਖਿੰਡਾਉਂਦੇ । ਪਹੁ ਫੁੱਟਣ ਪੁਰ ਸੂਰਜ ਦੀਆਂ ਕਿਰਨਾਂ ਦੇ ਫੈਲਣ ਨਾਲ ਬ੍ਰਿਤੀਆਂ ਦੇ ਖਿੰਡਣ ਦਾ ਸਾਮਾਨ ਹੁੰਦਾ ਜਾਂਦਾ ਹੈ। ਅੰਮ੍ਰਿਤ ਵੇਲੇ ਜੀਵ ਮਾਲਕ ਦੇ ਨੇੜੇ ਹੁੰਦਾ ਹੈ। ਇਸ ਵੇਲੇ ਦੀ ਕਮਾਈ ਅਥਵਾ ਇਕਾਗਰ ਹੋਣ ਦਾ ਅਸਰ ਦਿਨ ਦੇ ਬਾਕੀ ਹਿਸੇ ਪੁਰ ਪੈਂਦਾ ਹੈ ਤੇ ਜੋ ਕੰਮ ਕਾਜ ਵੀ ਕੀਤਾ ਜਾਏ ਆਦਮੀ ਇਕ ਚਿੱਤ ਹੋਕੇ ਕਰਦਾ ਹੈ। ਨਾਲ ਹੀ ਆਤਮ ਅਭਿਆਸ ਦਾ ਵਕਤ ਖਾਣਾ ਖਾਣ ਤੋਂ ਛੇਤੀ ਪਿਛੋਂ ਨਹੀਂ ਹੋਣਾ ਚਾਹੀਦਾ, ਕਿਉਂਕਿ ਉਸ ਵੇਲੇ ਤਾਕਤ ਖਾਣੇ ਦੇ ਹਜ਼ਮ ਕਰਨ ਵਿਚ ਲਗੀ ਹੋਈ ਹੁੰਦੀ ਹੈ। ਅਭਿਆਸ ਲਈ ਪੇਟ

ਜਿਤਨਾ ਖ਼ਾਲੀ ਹੋਵੇ ਹੱਛਾ ਹੈ। ਅੰਮ੍ਰਿਤ ਵੇਲੇ ਸਭ ਖ਼ੁਰਾਕ ਹਜ਼ਮ ਹੋਕੇ ਪੇਟ ਖ਼ਾਲੀ ਹੁੰਦਾ ਹੈ।

ਗੁਰੂ ਰਾਮਦਾਸ ਜੀ ਫ਼ਰਮਾਂਦੇ ਹਨ ਕਿ ਅੰਮ੍ਰਿਤ ਵੇਲੇ ਹਰਿ ਭਗਤੀ ਵਿਚ ਲਿਵ ਲਗਾਵਣੀ ਚਾਹੀਦੀ ਹੈ, ਕਿਉਂ ਜੋ ਇਸ ਵੇਲੇ ਦੀ ਕਮਾਈ ਫਲਦੀ ਤੇ ਫੁਲਦੀਹੈ,ਜੋ ਕਦੇ ਨਹੀਂ ਨਿਖੁਟਦੀ ਤੇ ਆਦਮੀ ਲੋਕ ਪ੍ਰਲੋਕ ਸੁਆਰ ਲੈਂਦਾ ਹੈ

ਹਰਿਧਨੁ ਅੰਮ੍ਰਿਤ ਵੇਲੈ ਵਤੈਕਾਬੀਜਿਆ ਭਗਤ ਖਾਇਖਰਚਿਰਹੇ ਨਿਖੁਟੈਨਾਹੀ॥
ਹਲਤਿ ਪਲਤਿ ਹਰਿ ਧਨੈ ਕੀ ਭਗਤਾ ਕਉ ਮਿਲੀ ਵਡਿਆਈ ॥
(ਸੂਹੀ ਮ: ੪, ੭੩੪-੪)

ਦੁਨੀਆਂ ਸੌਂਦੀ ਹੈ ਤੇ ਹਰਿਜਨ ਆਪਣੇ ਹਰੀ ਦੀ ਯਾਦ ਵਿਚ ਜਾਗਦੇ ਹਨ, ਤੇ ਉਸਦੇ ਰੰਗ ਵਿਚ ਰੰਗੇ ਜਾਂਦੇ ਹਨ। ਭਗਵਤ ਗੀਤਾ ਅੰਦਰ ਵੀ ਸ੍ਰੀ ਕ੍ਰਿਸ਼ਨ ਮਹਾਰਾਜ ਫ਼ਰਮਾਂਦੇ ਹਨ ਕਿ "ਯਾ ਨਿਸ਼ਾ ਸਰਵ ਭੂਤਾਨਾਂ ਤਸਜਾਂ ਜਾਗਰਤਿ ਸੰਯਮੀ ॥ ਯਸਜਾਂ ਜਾਗ੍ਰਤਿ ਭੂਤਾਨਿ ਸਾ ਨਿਸ਼ਾ ਪਸ਼ਯਤੋ ਮੁਨੇਹ ॥" ਅਰਥਾਤ ਜਿਸ ਅੰਮ੍ਰਿਤ ਵੇਲੇ ਨੂੰ ਸਾਧਾਰਣ ਮਨੁੱਖ ਰਾਤ ਜਾਣਕੇ ਗਾੜ੍ਹੀ ਨੀਂਦਰ ਦੇ ਝੂਟੇ ਲੈਂਦੇ ਹਨ, ਉਸ ਵੇਲੇ ਸੰਜਮੀ (ਪਰਮੇਸ਼ੁਰ ਦਾ ਭਗਤ) ਜਾਗਦਾ ਹੈ ਅਤੇ ਜਿਸ ਨੂੰ ਦਿਨ ਸਮਝਕੇ ਆਮ ਲੋਕ ਜਾਗਦੇ ਹਨ, ਉਹਨੂੰ ਸੰਜਮੀ ਮੁਨਿ ਜਨ ਰਾਤ ਜਾਣਦੇ ਹਨ।

ਜਾਨ ਐਸ ਹੋਲੈਂਡ ਆਪਣੀ ਪੁਸਤਕ 'ਦੀ ਲਾਈਟ ਆਫ਼ ਕ੍ਰਾਈਸਟ' ਵਿਚ *ਦਸਦੇ ਹਨ ਕਿ ਪਹੁ ਫੁਟਣ ਤੋਂ ਪਹਿਲਾਂ ਹਿੰਦ ਵਿਚ ਰਾਤ ਦਾ ਇਕ ਖ਼ਾਸ ਘੰਟਾ ਹੁੰਦਾ ਹੈ ਜਦੋਂ ਅਸਮਾਨ ਪੁਰ ਤਾਰੇ ਸਾਫ਼ ਆਪਣੇ ਨੂਰ ਵਿਚ ਡਲ ਡਲ ਕਰਦੇ ਹੁੰਦੇ ਹਨ। ਦਰਖ਼ਤ ਚੁਪ ਚਾਪ ਸਾਡੇ ਆਸ ਪਾਸ ਮਿਤ੍ਰਾਂ ਦੀ ਨਿਆਈਂ ਖੜੇ ਜਾਪਦੇ ਹਨ, ਜਦ ਹਾਲਾਂ ਪੰਛੀਆਂ ਦੇ ਜਾਗਣ ਦੀ ਅਵਾਜ਼ ਨਹੀਂ ਹੁੰਦੀ, ਸਾਰੀ ਦੁਨੀਆਂ ਬੜੀ ਜ਼ਿੰਦਾ ਤੇ ਖ਼ਾਮੋਸ਼ ਚਾਹ ਭਰੀ ਜਾਪਦੀ ਹੈ, ਐਸੇ ਵੇਲੇ ਦਿਸ ਆਵਣ ਵਾਲੀਆਂ ਤੇ ਨਾ ਦਿਸ ਆਵਣ ਵਾਲੀਆਂ ਚੀਜ਼ਾਂ ਦਾ ਵਿਚਕਾਰਲਾ ਪਰਦਾ ਇਤਨਾ ਬਰੀਕ ਹੋ ਜਾਂਦਾ ਹੈ ਕਿ ਰੂਹ ਦੀ ਸਦਾ ਦੀ ਖ਼ੂਬ-ਸੂਰਤੀ ਤੇ ਸੱਚ (Truth) ਦੇ ਜਾਨਣ **ਵਿਚ ਕੋਈ ਰੁਕਾਵਟ ਨਹੀਂ ਰਹਿੰਦੀ।**

*There is an hour of the Indian night, a little before the first glimmer of dawn, when the stars are unbelievably clear and closer shining with a radiance beyond our belief in this foggy land. The trees stand silent around one with a friendly presence. As yet there is no sound from awakening birds; but the whole world seems to be intent, alive, listening, eager. At such a moment the veil between the things

that are seen and the things that are unseen becomes so thin to interpose scarcely any barrier at all between the eternal beauty and truth and the soul which would comprehend them.

ਸੋ, ਜੋ ਆਦਮੀ ਅੰਮ੍ਰਿਤ ਵੇਲੇ ਨਹੀਂ ਉਠਦਾ, ਉਹ ਜੀਉਂਦਾ ਨਹੀਂ, ਉਹ ਮੋਇਆ ਹੋਇਆ ਹੈ, ਤੇ ਜੋ ਸਿਰ ਇਸ ਵੇਲੇ ਮਾਲਕ ਦੀ ਭਗਤਿ ਵਿਚ ਨਹੀਂ ਝੁਕਦਾ, ਉਸ ਨੂੰ ਕੱਟ ਦੇਣਾ ਚਾਹੀਦਾ ਹੈ:—

"ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥"
(ਸਲੋਕ ਫਰੀਦ, ੧੩੮੩—੧੪)

"ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥"
(ਸਲੋਕ ਫਰੀਦ, ੧੩੮੧—੧੩)

ਮੌਲਵੀ ਰੂਮ ਸਾਹਿਬ ਕਹਿੰਦੇ ਹਨ:—

خواب را بگذار امشب اے پسر ۔ یک شبے در کوئے بیخوابان گذر
بنگر اینہا را کہ مجنوں گشتہ اند ۔ ہمچو پروانہ بوصلش کشتہ اند

ਅਰਥ:—ਹੇ ਜਗਿਆਸੂ! ਤੂੰ ਰਾਤ ਨੂੰ ਆਪਣੀ ਨੀਂਦਰ ਵਿਸਾਰਕੇ, ਰਾਤ ਨੂੰ ਜਾਗਣ ਵਾਲਿਆਂ ਦੀ ਗਲੀ ਵਿਚ ਜਾ। ਤੂੰ ਦੇਖੇਂਗਾ ਕਿ ਉਹ ਉਸਦੇ ਪਿਆਰ ਵਿਚ ਮਜਨੂੰ ਵਾਂਙੂ ਇਸ ਤਰ੍ਹਾਂ ਅੰਦਰਲੇ ਪ੍ਰਕਾਸ਼ ਵਿਚ ਮਗਨ ਬੈਠੇ ਹਨ, ਜਿਸ ਤਰ੍ਹਾਂ ਭਬੱਕੜ ਦੀਵੇ ਦੇ ਚਾਨਣ ਪੁਰ ਆਸ਼ਕ ਹੁੰਦਾ ਹੈ।

ਭਾਈ ਨੰਦ ਲਾਲ ਜੀ ਵੀ ਕਥਨ ਕਰਦੇ ਹਨ:—

بیداری است زندگیٔ عارفانِ شوق ۔ گویا حرام کردنِ آئندہ خوابِ صبح

ਅਰਥ:—ਗੁਰਸਿਖਾਂ ਦਾ ਏਹੀ ਜੀਵਨ, ਜਾਗਣ ਪਿਛਲੇ ਪਹਿਰੇ ॥
'ਗੋਯਾ' ਅੱਗੋਂ ਛੱਡੀ ਨੀਂਦਰ, ਏਹਾ ਲਈਏ ਲਹਿਰੇ ॥

ਖ਼੍ਵਾਜਾ ਕੁਤਬੁੱਦੀਨ ਸਾਹਿਬ ਫ਼ਰਮਾਂਦੇ ਹਨ, "ਹੇ ਪੁੱਤਰ! ਤੂੰ ਅੱਧੀ ਰਾਤ ਨੀਂਦਨੂੰ ਤਿਆਗਕੇ ਇਸਉਡੀਕ ਵਿਚ ਰਹੋ ਕਿ ਪਿਆਰਾ ਤੇਰੇਵੱਲਨਜ਼ਰ ਕਰੇ।"

نیم شب از خوابِ خود بیدار شو تو اے پسر ۔ منتظر مے باش تا دلبر کند سوئے تو نظر

ਫਿਰ ਫ਼ਰਮਾਂਦੇ ਹਨ, "ਹੇ ਦਿਲ! ਤੂੰ ਪ੍ਰਭਾਤ ਦੇ ਸਮੇਂ ਜਾਗ ਉਠ ਤੇ ਸੌਣ ਵਾਲੇ ਨਾਜ਼ਾਂ ਭਰੇ ਬਿਸਤਰੇ ਨੂੰ ਛੱਡ ਕੇ ਕਿਸੀ ਕਿਨਾਰੇ ਇਕਾਂਤ ਹਨੇਰੇ ਵਿਚ

ਸੁਚੇਤ ਹੋਕੇ ਬੈਠ, ਜੇਕਰ ਤੂੰ ਪ੍ਰੀਤਮ ਦੇ ਚੇਹਰੇ ਦੀ ਤਜੱਲੀ (ਨੂਰ) ਪਾਣਾ ਚਾਹੁੰਦਾ ਹੈਂ।"

ولا وقتِ سحرے باش بیدار ۔ سر از بالینِ خوابِ ناز بردار
بکنجِ خلوتِ تاریک بنشیں۔ گرت باید تجلی از رُخِ یار

ਸ਼ੰਮਸ ਤਬਰੇਜ਼ ਸਾਹਿਬ ਫ਼ਰਮਾਂਦੇ ਹਨ ਕਿ "ਹੇ ਖ਼ੂਬਸੂਰਤ ਚੰਦ (ਵਰਗੇ ਜਗਿਆਸੂ) ਜੇਕਰ ਤੂੰ ਰਾਤ ਨੂੰ ਨਾ ਸੌਂਵੇ ਤਾਂ ਸਦਾ ਦੀ ਅਮਰ ਪਦਵੀ ਦਾ ਖ਼ਜ਼ਾਨਾ ਤੈਨੂੰ ਨਜ਼ਰ ਆ ਜਾਏ। ਤੇਰੀ ਰਾਤ ਉਸ ਗ਼ੈਬੀ (ਗੁਪਤ) ਸੂਰਜ (ਵਾਹਿਗੁਰੂ) ਨਾਲ ਗਰਮ ਹੋ ਜਾਏ, ਤੇਰੀਆਂ ਅੱਖਾਂ ਖੁੱਲ੍ਹ ਜਾਣ ਤੇ ਤੂੰ ਉਸ ਨੂਰ ਨੂੰ ਦੇਖ ਸੱਕੇਂ।"

گر نہ خُسپی در شبے اے مہ و لقا ۔ رُو بتو بنماید گنجِ بقا
گرم مے باشی تو از خورشیدِ غیب ۔ باز گردد چشمِ تو زاں ضیا

ਫਿਰ ਫ਼ਰਮਾਂਦੇ ਹਨ "ਤੂੰ ਹਜ਼ਾਰਾਂ ਰਾਤਾਂ ਦੁਨੀਆਂ ਦੀ ਹਿਰਸ ਤੇ ਹਵਸਾਂ ਦੇ ਪੂਰਿਆਂ ਕਰਨ ਵਿਚ ਗੁਜ਼ਾਰ ਦਿਤੀਆਂ। ਕੀ ਹੋਇਆ ਜੇਕਰ ਤੂੰ ਯਾਰ (ਪ੍ਰੀਤਮ) ਦੀ ਖ਼ਾਤਰ ਨਾ ਸੌਂਵੇਂ। ਕੀ ਤੂੰ ਨਹੀਂ ਸੁਣਿਆਂ ਰੂਹਾਨੀ ਬਾਦਸ਼ਾਹਾਂ ਨੇ ਜੋ ਕੁਛ ਪਾਇਆ ਉਹ ਰਾਤ ਨੂੰ ਹੀ ਪਾਇਆ। ਤੂੰ ਸਰਬ ਇਛਿਆ ਪੂਰਕ ਇਸ਼ਕ ਦੇ ਸ਼ਾਹਿਨਸ਼ਾਹ ਲਈ ਨਾ ਸੌਂ। ਤੂੰ ਡਰ ਨਾ ਕਿ ਨਾ ਸੌਣ ਕਰਕੇ ਤੇਰਾ ਦਿਮਾਗ਼ ਥੱਕ ਜਾਏਗਾ, ਕਿਉਂ ਜੋ ਉਹ ਜੀਵਨ ਦਾ ਸੋਮਾ ਹੈ, ਉਸ ਨਾਲ ਲੱਗਣ ਕਰਕੇ ਤੇਰੇ ਮਗ਼ਜ਼ ਨੂੰ ਤਾਜ਼ਗੀ ਮਿਲੇਗੀ, ਤੂੰ ਮਗ਼ਜ਼ ਰੂਪ ਹੋ ਜਾਏਂਗਾ। ਇਸ ਕਰਕੇ ਤੂੰ ਨਾ ਸੌਂ।"

ہزار شب ز برائے ہوائے خود خُسپی ۔ یکے شبے چہ شود از برائے یار مخسپ
شنیدۂ کہ شہاں کامہا بشب یابند ۔ برائے عشقِ شہنشاہِ کامگار مخسپ
چو مغز کہنہ شود تازہ مغزیت بخشد ۔ کہ جملہ مغز شوی اے اُمیدوار مخسپ

ਰੋਜ਼ ਪ੍ਰਭਾਤ ਦੇ ਸਮੇਂ ਤੈਨੂੰ ਨਿਦਾ (ਬਾਂਗਿ ਆਸਮਾਨੀ ਜਾਂ ਆਕਾਸ਼ ਬਾਣੀ) ਆਂਵਦੀ ਹੈ ਤੇ ਆਪਣੇ ਵੱਲ ਆਵਣ ਲਈ ਬੁਲਾਂਦੀ ਹੈ। ਉਸਦੇ ਸੁਣਨ ਕਰਕੇ ਸਭ ਦੁਖ ਦੂਰ ਹੁੰਦੇ ਹਨ ਤੇ ਸੀਨੇ ਦੇ ਪੁਰਾਣੇ ਸੰਸਕਾਰਾਂ ਦੇ ਦਾਗ਼ ਧੋਤੇ ਜਾਂਦੇ ਹਨ।

ہر سحر مر ترا ندا آید ۔ سوئے ما تا کہ داغہا واری

ਇਸ ਲਈ ਉਹ ਉਪਦੇਸ਼ ਕਰਦੇ ਹਨ ਕਿ ਤੂੰ ਰਾਤ ਸੁਤਾ ਨਾ ਰਹੋ, ਕਿਉਂ

ਜੋ ਰਾਤ ਦੇ ਵੇਲੇ ਹੀ ਹਜ਼ਾਰਾਂ ਜਾਨਾਂ ਵਿਚ ਜਾਨ ਆਂਵਦੀ ਹੈ। ਉਹ ਪੂਰਨ ਚੰਨ ਬੇਅੰਤ ਬਖ਼ਸ਼ਸ਼ਾਂ ਕਰਦਾ ਹੈ । ਉਹ ਪ੍ਰੀਤਮ ਹਰ ਰਾਤ ਅਰਸ਼ਾਂ ਤੋਂ ਉਤਰਕੇ ਜਗਿਆਸੂ ਸਾਧਕਾਂ ਨੂੰ ਫ਼ਜ਼ਲ ਤੇ ਕਰਮ ਬਖ਼ਸ਼ਦਾ ਹੈ।

مُخسپ شب کہ شبے صد ہزار جاں آرزو کہ شب بخشدت آں بدر بدرۂ بیجد
بر آسمانِ جہاں ہر شبے فرود آید برائے ہر متعلم سیاہ فضلِ احد

ਫ਼ਰੀਦ ਸਾਹਿਬ ਵੀ ਫ਼ਰਮਾਂਦੇ ਹਨ ਕਿ ਰਾਤ ਨੂੰ ਕਸਤੂਰੀ ਵੰਡੀ ਜਾਂਦੀ ਹੈ। ਜੇਹੜੇ ਸੌਂ ਰਹਿੰਦੇ ਹਨ ਉਹਨਾਂ ਨੂੰ ਹਿੱਸਾ ਨਹੀਂ ਮਿਲਦਾ। ਜੇਹੜੇ ਨੀਂਦਰ ਦੇ ਪਿਆਰੇ ਹਨ, ਉਹਨਾਂ ਨੂੰ ਕਦ ਮਿਲਣ ਦੀ ਆਸ ਹੋ ਸਕਦੀ ਹੈ:—

"ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ॥
ਜਿੰਨ੍ਹਾ ਨੈਣ ਨੀਂਦ੍ਰਾਵਲੇ ਤਿੰਨ੍ਹਾ ਮਿਲਣੁ ਕੁਆਉ ॥"

(ਸਲੋਕ ਫਰੀਦ, ੧੩੮੨-੨)

ਸ਼ੰਮਸ ਤਬਰੇਜ਼ ਸਾਹਿਬ ਆਖਦੇ ਹਨ ਕਿ ਰੂਹ ਨੂੰ ਪ੍ਰੀਤਮ ਦਾ ਮਿਲਾਪ ਹੁੰਦਾ ਹੈ ਤੇ ਦਿਲੀ ਮੁਰਾਦਾਂ ਪੂਰੀਆਂ ਹੋ ਜਾਂਦੀਆਂ ਹਨ। ਜਿਸ ਨੂੰ ਰਾਤ ਦੇ ਗੁਣ ਦਾ ਪਤਾ ਲਗਿਆ, ਉਸਦਾ ਦਿਲ ਦਿਨ ਦੀ ਤਰ੍ਹਾਂ ਨੂਰ ਨੂਰ ਹੋ ਜਾਂਦਾ ਹੈ।

شب رُوح ہا واصل شود مقصود ہا حاصل شود چوں روز روشن دل شود ہر کو ز شب آگاہ شد

ਰਾਤ ਨੂੰ ਜਾਗਣ ਪੁਰ ਜ਼ੋਰ ਦੇਂਦੇ ਹੋਏ ਫ਼ਰਮਾਂਦੇ ਹਨ ਕਿ ਰਾਤ ਨੂੰ ਖ਼ਲਵਤ (ਇਕਾਂਤ) ਹੁੰਦੀ ਹੈ। ਯਾਰ (ਪ੍ਰੀਤਮ) ਸਾਡੇ ਅੰਦਰ ਹੈ ["ਮੇਰੀ ਬੁੱਕਲ ਦੇ ਵਿਚ ਚੋਰ" (ਬੁਲ੍ਹੇ ਸ਼ਾਹ) ] ਕਿਆ ਸੁੰਦਰ ਸਮਾਂ ਹੈ ! ਨਾਮ ਦੇ ਕੀਰਤਨ ਦੀਆਂ ਅਰਸ਼ੀ ਧੁਨਾਂ (ਦੇਖੋ ਕੀਰਤਨ ਦਾ ਪ੍ਰਕਰਣ) ਹੋ ਰਹੀਆਂ ਹਨ, (ਇਹ ਰਾਤ ਦੀ ਚੁਪ ਚਾਪ ਵਿਚ ਖ਼ਾਸ ਕਰਕੇ ਆਸਾਨੀ ਨਾਲ ਸੁਣਾਈ ਦੇਂਦੀਆਂ ਹਨ) ਤੈਨੂੰ ਪ੍ਰੀਤਮ ਦੇ ਮਿਲਣ ਦਾ ਇਸ਼ਕ ਹੈ ਤੇ ਰਾਤ ਮਾਨੋ ਉਸਦੀਆਂ ਬਿਖਰੀਆਂ ਜ਼ੁਲਫ਼ਾਂ ਦੀ ਸਿਆਹੀ ਹੈ ਤੇ ਫਿਰ ਤੂੰ ਰਾਤ ਭਰ ਊਂਘਦਾ ਰਹੇਂ, ਤੈਨੂੰ ਸ਼ਰਮ ਆਉਣੀ ਚਾਹੀਦੀ ਹੈ.....ਰਾਤ ਦੀ ਇਕਾਂਤ ਭਰੀ ਚੁਪ ਚਾਪ ਇਕ ਦਰਿਆ ਦੀ ਤਰ੍ਹਾਂ ਹੈ, ਉਸਦੇ ਅੰਦਰ ਬਹੁਤ ਸਾਰੇ ਅਤੀ ਸੁੰਦਰ ਅਨਵਿੱਧ ਮੋਤੀ ਹਨ। ਜੇਕਰ ਤੈਨੂੰ ਉਹਨਾਂ ਦੇ ਪਾਵਣ ਦੀ ਲੋੜ ਹੈ ਤਾਂ ਰਾਤ ਦੇ ਦਰਿਆ ਦੀ ਡੂੰਘਾਈ ਵਿਚ ਗ਼ੋਤਾ ਮਾਰ, ਸੁੱਤਾ ਨਾ ਰਹੋ:—

مقام خلوت و یار و سماع و تو خفتہ - کہ شرم بادت از آں زلفہائے آشفتہ
بدانکہ خلوتِ شب بر مثالِ دریائیست - بقعر بحر گہر ہائے خوب ناسفتہ

ਆਸਮਾਨ ਪੁਰ ਰਾਤ ਨੂੰ ਤਾਰਿਆਂ ਨੂੰ ਦੇਖੋ, ਕਿਸ ਤਰ੍ਹਾਂ ਉਹ ਜਾਗਕੇ ਸਫ਼ਰ ਕਰਦੇ ਹੁੰਦੇ ਹਨ ਤੇ ਕਿਥੋਂ ਤੋਂ ਕਿਥੇ ਜਾ ਪਹੁੰਚਦੇ ਹਨ। ਉਹਨਾਂ ਤੋਂ ਸਾਨੂੰ ਸਬਕ ਸਿਖਣਾ ਜ਼ਰੂਰੀ ਹੈ। ਰਾਤ ਜਾਗ ਕੇ ਮਾਲਕ ਵੱਲ ਜਾਣ ਦੀ ਮੰਜ਼ਲ ਨੂੰ ਤੈਹ ਕਰ ਲਵੋ:—

فلک پیمائی شب بیدار ماشم طریق احمد از اختر بگیرم !

ਹਾਫ਼ਜ਼ ਸਾਹਿਬ ਵੀ ਇਹੋ ਤਾਕੀਦ ਕਰਦੇ ਹਨ ਕਿ ਸਵੇਰ ਵੇਲੇ ਦੀ ਇਬਾਦਤ ਤੇ ਰਾਤ ਭਰ ਮਾਲਕ ਦੇ ਵਿਛੋੜੇ ਵਿਚ ਕੀਰਨੇ ਕਰਨੇ ਪ੍ਰਾਪਤੀ ਦੇ ਖ਼ਜ਼ਾਨੇ ਦੀ ਕੁੰਜੀ ਹੈ। ਤੂੰ ਇਸ ਕਰਕੇ ਇਹ ਰਾਹ ਇਖ਼ਤਿਆਰ ਕਰ ਤਾਂ ਜੋ ਤੇਰਾ ਪ੍ਰੀਤਮ ਨਾਲ ਜੋੜ ਹੋ ਜਾਏ:—

دعائے صبح و آہِ شب کلیدِ گنجِ مقصود است بدین راہ و روش میرو کہ با دلدار پیوندی

ਰੱਬ ਦੇ ਪਿਆਰੇ ਉਸਦੀ ਇਬਾਦਤ ਵਿਚ ਰਾਤਾਂ ਜਾਗਦੇ ਹਨ ਤੇ ਪ੍ਰਭਾਤ ਦੇ ਸਮੇਂ ਖ਼ਾਸ ਕਰਕੇ ਮਾਲਕ ਦੇ ਨਾਮ ਨੂੰ ਜਪਦੇ ਹਨ। ਕੋਈ ਫ਼ਿਕਰ ਕਾੜ੍ਹਾ ਉਹਨਾਂ ਨੂੰ ਨਹੀਂ ਰਹਿੰਦਾ ਤੇ ਸਭ ਉਪਾਧੀਆਂ ਮਿਟ ਜਾਂਦੀਆਂ ਹਨ:—

"ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥
ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ॥

(ਗਉੜੀ ਮ: ੫, ੨੫੫-੬)

—o—

# ਅੰਮ੍ਰਿਤ ਵੇਲਾ

## ੧. ਨਾਮ ਦੇ ਧਿਆਉਣ ਤੇ ਹਰੀ ਦੇ ਗੁਣ ਗਾਉਣ ਦਾ ਸਮਾਂ ਪ੍ਰਭਾਤ ਦਾ ਹੈ

ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥ (ਜਪੁ, ੨–੧੫)
ਨਾਉ ਪ੍ਰਭਾਤੈ ਸਬਦਿ ਧਿਆਈਐ ਛੋਡਹੁ ਦੁਨੀ ਪਰੀਤਾ ॥
ਪ੍ਰਣਵਤਿ ਨਾਨਕ ਦਾਸਨਿ ਦਾਸਾ ਜਗਿ ਹਾਰਿਆ ਤਿਨਿ ਜੀਤਾ ॥
(ਪ੍ਰਭਾਤੀ ਮ: ੧, ੧੩੩੦–੧)
ਪ੍ਰਾਤਹ ਕਾਲ ਲਾਗਉ ਜਨ ਚਰਨੀ ਨਿਸ ਬਾਸੁਰ ਦਰਸੁ ਪਾਵਉ ॥
ਤਨੁ ਮਨੁ ਅਰਪਿ ਕਰਉ ਜਨ ਸੇਵਾ ਰਸਨਾ ਹਰਿ ਗੁਨ ਗਾਵਉ ॥
(ਦੇਵ ਗੰਧਾਰੀ ਮ: ੫, ੫੩੩–੯)
ਭਿੰਨੀ ਰੈਨੜੀਐ ਚਾਮਕਨਿ ਤਾਰੇ ॥ ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥
(ਆਸਾ ਮ: ੫, ੪੫੯–੬)

## ੨. ਪ੍ਰਭਾਤ ਵੇਲੇ ਦਾ ਨਾਮ ਜਪਣਾ ਜਨਮ ਮਰਣ ਦੀ ਮੈਲ ਨੂੰ ਉਤਾਰਦਾ ਹੈ, ਬਿਖੜੀਆਂ ਮੰਜ਼ਲਾਂ ਤੈਹ ਹੋ ਜਾਂਦੀਆਂ ਤੇ ਉਪਾਧੀਆਂ ਮਿਟ ਜਾਂਦੀਆਂ ਹਨ। ਇਸ ਵੇਲੇ ਦਾ ਬੀਜਿਆ ਫਲਦਾ ਫੁਲਦਾ ਹੈ, ਨਿਖੁਟਦਾ ਨਹੀਂ, ਲੋਕ ਪਰਲੋਕ ਦੋਵੇਂ ਸੌਰ ਜਾਂਦੇ ਹਨ

ਪਰਭਾਤੇ ਪ੍ਰਭ ਨਾਮੁ ਜਪਿ ਗੁਰ ਕੇ ਚਰਣ ਧਿਆਇ ॥
ਜਨਮ ਮਰਣ ਮਲੁ ਉਤਰੈ ਸਚੇ ਕੇ ਗੁਣ ਗਾਇ ॥ (ਮਾਰੂ ਮ: ੫, ਵਾਰ ੧੦੯੯–੧੭)
ਉਠਿ ਇਸਨਾਨੁ ਕਰਹੁ ਪਰਭਾਤੇ ਸੋਏ ਹਰਿ ਆਰਾਧੇ ॥
ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ ਸੁਖ ਸਹਜ ਸੇਤੀ ਘਰਿ ਜਾਤੇ ॥
(ਬਸੰਤੁ ਮ: ੫, ੧੧੮੫–੧੪)
ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥
ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ॥(ਗ:ਬਾਵਨਅਖਰੀਮ:੫,੨੫੫–੬)

ਪ੍ਰਾਤਹ ਕਾਲਿ ਹਰਿ ਨਾਮੁ ਉਚਾਰੀ ॥ ਈਤ ਊਤ ਕੀ ਓਟ ਸਵਾਰੀ ॥

(ਸੂਹੀ ਮ: ੫, ੭੪੩-੪)

ਹਰਿ ਧਨੁ ਰਤਨੁ ਜਵੇਹਰੁ ਮਾਣਕੁ ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ
ਹਰਿ ਭਗਤੀ ਹਰਿ ਲਿਵ ਲਾਈ ॥
ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ
ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥
ਹਲਤਿ ਪਲਤਿ ਹਰਿ ਧਨੈ ਕੀ ਭਗਤਾ ਕਉ ਮਿਲੀ ਵਡਿਆਈ ॥

(ਸੂਹੀ ਮ: ੪, ੭੩੪-੩)

## ੩. ਪਹਿਲੀ ਰਾਤ ਕੋਲੋਂ ਪਿਛਲੀ ਰਾਤ ਨੂੰ ਜਾਗਕੇ ਨਾਮ ਜਪਣਾ ਬਹੁਤ ਫਲ ਦੇਣ ਵਾਲਾ ਹੈ, ਜੋ ਇਸ ਵੇਲੇ ਜਾਗਦੇ ਹਨ ਮਾਲਕ ਤੋਂ ਦਾਤ ਲੈਂਦੇ ਹਨ

ਪਹਿਲੈ ਪਹਿਰੈ ਫੁਲੜਾ ਫਲੁ ਭੀ ਪਛਾ ਰਾਤਿ ॥
ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ ॥ (ਸਲੋਕ ਫਰੀਦ, ੧੩੮੪-੧)

## ੪. ਜੋ ਪਿਛਲੀ ਰਾਤ ਨਹੀਂ ਜਾਗਦੇ, ਓਹ ਜੀਂਵਦੇ ਨਹੀਂ, ਮੋਏ ਹੋਏ ਹਨ, ਤੇ ਜੋ ਸਿਰ ਉਸ ਵੇਲੇ ਸਾਈਂ ਅੱਗੇ ਨਹੀਂ ਨਿਉਂਦਾ, ਉਸਨੂੰ ਕੱਟ ਦੇਣਾ ਚਾਹੀਦਾ ਹੈ

ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥
ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥ (ਸਲੋਕ ਫਰੀਦ, ੧੩੮੩-੧੭)

ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥ (ਸਲੋਕ ਫਰੀਦ, ੧੩੮੧-੧੩)

## ੫. ਸਵੇਰੇ ਜਾਗਕੇ ਕੇਵਲ ਮਾਲਕ ਦਾ ਨਾਉਂ ਲੈਣਾ ਚਾਹੀਦਾ ਹੈ ਜੋ ਸਮਰੱਥ ਹੈ

ਵਡੜੇ ਝਾਲਿ ਝਲੁੰਭਲੇ ਨਾਵੜਾ ਲਈਐ ਕਿਸੁ ॥
ਨਾਉ ਲਈਐ ਪਰਮੇਸਰੈ ਭੰਨਣ ਘੜਣ ਸਮਰਥੁ ॥ (ਸਲੋਕ ਮ:੪, ੧੪੨੦-੧੩)

# ਆਸਣ

ਆਸਣ ਦੇ ਅਰਥ ਹਨ ਕਿਸੀ ਖ਼ਾਸ ਹਾਲਤ (Posture) ਵਿਚ ਜੰਮਕੇ ਬੈਠਣਾ। ਹਠ ਯੋਗ ਵਿਚ ਅਨੇਕਾਂ ਆਸਣਾਂ ਦਾ ਵਰਨਣ ਕੀਤਾ ਗਿਆ ਹੈ, ਜਿਨ੍ਹਾਂ ਵਿਚੋਂ ੮੪ ਆਸਣ ਮਸ਼ਹੂਰ ਹਨ। ਇਹਨਾਂ ਆਸਣਾਂ ਦੇ ਲਾਉਣ ਦੇ ਕਈ ਫ਼ਾਇਦੇ ਹਨ, ਚਿਤ-ਬਿਰਤੀ ਦੇ ਟਿਕਣ ਵਿਚ ਮਦਦ ਮਿਲਦੀ ਹੈ। ਜਿਸਮ ਦੀਆਂ ਸਾਰੀਆਂ ਕਮਜ਼ੋਰੀਆਂ ਤੇ ਬੀਮਾਰੀਆਂ ਦੂਰ ਹੁੰਦੀਆਂ ਹਨ। ਜਿਸਮ ਦੀਆਂ ਰਗਾਂ ਤੇ ਰੇਸ਼ੇ ਬਾਕਾਇਦਾ ਰਹਿੰਦੇ ਹਨ, ਚੁਸਤੀ ਤੇ ਚਾਲਾਕੀ ਆਉਂਦੀ ਹੈ, ਨਾਭੀ ਚੱਕਰ ਦੀ ਜਠਰ ਅਗਨੀ ਘਟਦੀ ਨਹੀਂ, ਖ਼ੁਰਾਕ ਚੰਗੀ ਤਰ੍ਹਾਂ ਹਜ਼ਮ ਹੁੰਦੀ ਹੈ। ਪ੍ਰਾਣਾਂ ਦੀ ਰਫ਼ਤਾਰ ਵਿਚ ਫ਼ਰਕ ਨਹੀਂ ਆਉਂਦਾ ਜਿਸਮ ਕਾਬੂ ਰਹਿੰਦਾ ਹੈ,ਕਈ ਦਿਲੀ ਫ਼ਾਇਦੇ ਇਕਾਗ੍ਰਤਾ, ਸਿਰ ਤੇ ਦਿਮਾਗ਼ ਦੀ ਸਫ਼ਾਈ, ਤੀਖ਼ਸ਼ਨ ਬੁੱਧੀ, ਆਦਿ ਪ੍ਰਾਪਤ ਹੁੰਦੇ ਹਨ।

ਇਨਸਾਨ ਜਿਸਮ ਰਖਦਾ ਹੈ, ਦਿਲ ਰਖਦਾ ਹੈ ਤੇ ਆਤਮਾ ਰਖਦਾ ਹੈ। ਖ਼ੁਰਾਕ ਤੋਂ ਜਿਸਮ, ਜਿਸਮ ਤੋਂ ਦਿਲ ਤੇ ਦਿਲ ਤੋਂ ਆਤਮਾ ਕੰਮ ਕਰਨ ਦੇ ਲਾਇਕ ਹੁੰਦਾ ਹੈ। ਇਨਸਾਨ ਦਾ ਮੁਖ ਮੰਤਵ ਆਪਣੇ ਆਪ ਨੂੰ ਜਾਨਣਾ ਤੇ ਮਾਲਕ ਨੂੰ ਪਾਣਾ ਹੈ। ਜਿਸਮ ਤੇ ਦਿਲ ਨੂੰ ਸਾਧਣ ਲਈ ਹਿੰਦੂਆਂ ਵਿਚ ਹਠ ਯੋਗ ਤੇ ਰਾਜ ਯੋਗ ਦੀ ਕਮਾਈ ਰਖੀ ਗਈ। ਹਠ ਯੋਗ ਵਿਚ ਪ੍ਰਾਣ ਕਲਾ ਦੇ ਰੋਕਣ ਤੇ ਜਿਸਮਾਨੀ ਆਸਣਾਂ (Postures) ਦੇ ਅਸੂਲਾਂ ਦਾ ਜ਼ਿਕਰ ਕੀਤਾ ਗਿਆ ਹੈ ਤੇ ਰਾਜ ਯੋਗ ਵਿਚ ਚਿਤ ਕਲਾ ਨੂੰ ਰੋਕ ਕੇ ਧਿਆਨ ਤੇ ਧਾਰਨਾ ਦੁਵਾਰਾ ਦਿਲ ਦੀ ਤਾਕਤ ਵਧਾਈ ਜਾਂਦੀ ਹੈ। ਇਹਨਾਂ ਦੋਹਾਂ ਦੀ ਗ਼ਰਜ਼ ਸ਼ਿਵ ਨੇਤਰ ਜਾਂ ਆਗਿਆ ਚੱਕਰ ਪੁਰ ਆਤਮਾ ਨੂੰ ਇਕਾਗਰ ਕਰਨ ਦੀ ਹੈ।

ਯੋਗ ਦੇ ਅੱਠ ਸਾਧਨ ਹਨ, ਯਮ, ਨਿਯਮ, ਆਸਣ, ਪ੍ਰਾਣਾਯਾਮ, ਪ੍ਰਤਯਾਹਾਰ, ਧਿਆਨ, ਧਾਰਨਾ ਤੇ ਸਮਾਧੀ। ਇਹਨਾਂ ਸਾਧਨਾਂ ਵਿਚੋਂ ਤੀਸਰਾ ਸਾਧਨ 'ਆਸਣ' ਦਾ ਠੀਕ ਤੌਰ ਤੇ ਲਗਾਣਾ ਤੇ ਜੰਮਕੇ ਬੈਠਣਾ ਹੈ। ਜੇਕਰ ਜੰਮਕੇ ਨਾ ਬੈਠਿਆ ਜਾਏ ਤੇ ਇਨਸਾਨ ਪਾਸਾ ਬਦਲਦਾ ਰਹੇ, ਤਾਂ ਚਿਤ ਵਿਰਤੀ ਡਾਵਾਂ ਡੋਲ ਰਹਿੰਦੀਹੈ,ਯੋਗ ਦੀ ਕ੍ਰਿਯਾ ਆਸਣ ਦ੍ਰਿੜ੍ਹ ਹੋਣ ਬਿਨਾਂ ਨਹੀਂ ਹੋ ਸਕਦੀ। ਯੋਗ ਵਿਚ ਪਹਿਲਾਂ ਜਿਸਮ ਦੀਆਂ ਨਾੜੀਆਂ ਨੂੰ ਸਾਫ਼ ਕਰਨਾ ਜ਼ਰੂਰੀ ਹੈ। ਆਸਣ ਚਾਰ ਤਰ੍ਹਾਂ ਲਗਾਏ ਜਾਂਦੇ ਹਨ (੧) ਖੜੇ ਹੋਕੇ (੨) ਬੈਠਕੇ (੩) ਜ਼ਮੀਨ ਪੁਰ ਲੇਟਕੇ ਤੇ (੪) ਉਲਟਾ ਹੋਕੇ ਅਰਥਾਤ ਸਿਰ ਤਲੇ ਪੈਰ ਉੱਪਰ ਕਰਕੇ। ਇਹਨਾਂ ਦੇ ਆਪੋ ਆਪਣੇ ਗੁਣ ਹਨ, ਜਿਨ੍ਹਾਂ ਦਾ ਇਥੇ ਜ਼ਿਆਦਾ ਜ਼ਿਕਰ ਨਹੀਂ ਕੀਤਾ ਜਾਂਦਾ।

ਜੋਗੀ ਤੇ ਸਿੱਧ ਹਠ ਯੋਗ ਦੇ ਚੁਰਾਸੀ ਆਸਣ ਕਰਕੇ ਹਾਰ ਗਏ। ਇਹਨਾਂ ਹਠ ਯੋਗਾਦਿਕ ਸਾਧਨਾਂ ਨਾਲ ਨਾ ਤਾਂ ਵਿਕਾਰਾਂ ਦਾ ਨਾਸ਼ ਹੁੰਦਾ ਹੈ ਤੇ ਨਾ ਹੀ ਮਨ ਦੀ ਮੈਲ ਉਤਰਦੀ ਹੈ। ਇਹ ਬਾਹਰਲੇ ਸਾਧਨ ਹਨ ਜੋ ਬਾਹਰਲੀ ਸਰੀਰਕ ਕ੍ਰਿਯਾ ਹੈ, ਇਹਨਾਂ ਨਾਲ ਸੰਸਾਰ ਸਾਗਰ ਪਾਰ ਉਤਰਨਾ ਅਸੰਭਵ ਹੈ। ਜਿਸ ਦਾਰੂ ਥੀਂ ਰੋਗ ਨਾ ਦੂਰ ਹੋਵੇ, ਉਸ ਦਾ ਲਾਭ ਹੀ ਕੀਹ ਹੈ! ਇਹਨਾਂ ਫੋਕਟ ਆਸਣਾ ਵਿਚ ਮੇਹਨਤ ਬਹੁਤੀ ਹੈ ਤੇ ਲਾਭ ਥੋੜ੍ਹਾ, ਇਸ ਕਰਕੇ ਗੁਰਬਾਣੀ ਵਿਚ ਇਹਨਾਂ ਦਾ ਨਿਖੇਧ ਹੈ।

ਅਸਾਂ ਕੇਵਲ ਇਹ ਦੇਖਣਾ ਹੈ ਕਿ ਸੌਖੇ ਤੋਂ ਸੌਖਾ ਆਸਣ ਕੇਹੜਾ ਹੈ, ਜਿਸ ਕਰਕੇ ਸਾਧਕ ਰੂਹ ਨੂੰ, ਆਪਣੇ ਮੁਕਾਮ ਆਗਿਆ ਚੱਕਰ ਪੁਰ, ਜੋ ਅੱਖਾਂ ਦੇ ਪਿਛੇ ਹੈ, ਇਕਤ੍ਰ ਕਰ ਸੱਕੇ ਤੇ ਬੱਚਾ, ਬੁੱਢਾ, ਜਵਾਨ ਸਭ ਲਗਾ ਸੱਕਣ।

ਅਭਿਆਸ ਜਾਂ ਰੂਹਾਨੀ ਸਾਧਨ ਕਰਨ ਲਈ ਪਹਿਲਾਂ ਸੁਚੇਤ ਹੋਣਾ ਜ਼ਰੂਰੀ ਹੈ। ਇਸ ਲਈ ਸਾਧਕ ਨੂੰ ਚਾਹੀਦਾ ਹੈ ਕਿ ਇਸ਼ਨਾਨ ਕਰ ਲਵੇ, ਤਾਂ ਜੋ ਸਭ ਆਲਸ ਦੂਰ ਹੋ ਜਾਵੇ। ਜੇਕਰ ਕਿਸੀ ਕਾਰਨ ਕਰਕੇ ਇਸ਼ਨਾਨ ਨਾ ਕਰ ਸਕੇ ਤਾਂ ਕੇਵਲ ਹੱਥ ਪੈਰ ਮੂੰਹ ਧੋ ਲਵੇ। ਫਿਰ ਚੌਕੜੀ ਮਾਰਕੇ ਬੈਠ ਜਾਵੇ, ਸਿੱਧਾ, ਨਾ ਆਕੜ ਕੇ ਤੇ ਨਾ ਢਿੱਲਾ, ਤਾਂ ਜੋ ਮੇਰੁ ਦੰਡ ਸਿੱਧਾ ਰਹੇ। ਬੈਠਣ ਲਈ ਫ਼ਰਸ਼ ਜਾਂ ਲੱਕੜ ਦੀ ਚੌਂਕੀ ਜਾਂ ਤਖ਼ਤ ਪੋਸ਼ ਜਿਥੇ ਆਰਾਮ ਨਾਲ ਦੇਰ ਤਕ ਬੈਠਿਆ ਜਾ ਸੱਕੇ, ਹੋਣਾ ਚਾਹੀਦਾ ਹੈ।

ਸਾਧਕ ਨੂੰ ਚਾਹੀਦਾ ਹੈ ਕਿ ਪਿਠ ਨੂੰ ਦੀਵਾਰ ਜਾਂ ਕੁਰਸੀ ਦੀ ਢੋਹ ਦਾ ਆਸਰਾ ਨਾ ਦੇਵੇ ਤੇ ਖ਼ਿਆਲ ਰੱਖੇ ਕਿ ਨੀਂਦ ਨਾ ਆ ਜਾਵੇ। ਜੇਕਰ ਜ਼ਿਆਦਾ ਦੇਰ ਬੈਠਣਾ ਹੋਵੇ ਤਾਂ ਬੈਰਾਗਨ ਵਰਤੀ ਜਾ ਸਕਦੀ ਹੈ। ਕਿਸੀ ਆਸਣ ਪੁਰ ਵੀ ਬੈਠਿਆ ਜਾਏ, ਇਸ ਗੱਲ ਦਾ ਖ਼ਾਸ ਕਰਕੇ ਖ਼ਿਆਲ ਰਖਣਾ ਹੈ, ਕਿ ਜਿਸਮ ਕਰਕੇ ਬੇਚੈਨੀ ਨਾ ਹੋਵੇ ਤੇ ਜਿਸਮ ਦਾ ਖ਼ਿਆਲ ਭੁੱਲ ਸਕੇ। ਸੰਤ ਜਨਾਂ ਦਾ ਇਹ ਸੌਖੇ ਤੋਂ ਸੌਖਾ ਆਸਣ ਹੈ, ਜੋ ਕੁਦਰਤੀ ਹੈ। ਸੰਤ ਹਠ ਯੋਗ ਦੇ ਕਠਨ ਆਸਣ ਅਭਿਆਸ ਲਈ ਜ਼ਰੂਰੀ ਨਹੀਂ ਸਮਝਦੇ।

ਇਹ ਜਿਸਮ ਦਾ ਆਸਣ ਹੈ ਜਿਸਨੂੰ ਲਗਾਕੇ ਸੁਰਤ ਨੂੰ ਨੌਂ ਦਰਾਂ ਤੋਂ ਪਾਰ ਲੈ ਜਾਣਾ ਹੈ ਤੇ ਰੂਹ ਦੇ ਅਸਥਾਨ (Centre) ਪੁਰ (ਜੋ ਦੋ ਭਰਵਟਿਆਂ ਦੇ ਵਿਚਕਾਰ ਦੋ ਅੱਖਾਂ ਦੇ ਪਿਛੇ ਹੈ) ਜੜ ਤੋਂ ਚੇਤਨ ਨੂੰ ਵੱਖ ਕਰ ਲੈਣਾ ਹੈ। ਇਹ ਟਿਕਾਣਾ ਸੰਤਾਂ ਦਾ ਹਿਰਦਾ ਹੈ। ਇਸ ਗਤੀ ਦੀ ਪ੍ਰਾਪਤੀ ਲਈ ਮਨ ਨੂੰ ਰੋਕਕੇ ਦੇਹੀ ਅੰਦਰ ਉਸ ਅਸਥਾਨ ਪੁਰ ਕਾਇਮ (ਇਸਥਿਤ) ਹੋਣਾ ਜ਼ਰੂਰੀ ਹੈ, ਜਿਸ ਕਰਕੇ ਮਨ ਦੀਆਂ ਸਭ ਕਲਪਣਾਂ ਮਿਟ ਜਾਂਦੀਆਂ ਹਨ।

ਮਨੁ ਦ੍ਰਿੜੁ ਕਰਿ ਆਸਣਿ ਬੈਸੁ ਜੋਗੀ ਤਾ ਤੇਰੀ ਕਲਪਣਾ ਜਾਈ॥ (ਰ:ਮ:੩,੯੦੮-੧੪)

ਇਸ ਆਸਣ ਦਾ ਫਲ ਬੜਾ ਉੱਤਮ ਹੈ। ਇਸ ਆਸਣ ਦੁਵਾਰਾ ਸੁਰਤ ਜੋ ਇਸ ਕਾਇਆਂ ਦੇ ਨਵਾਂ ਦੁਆਰਿਆਂ (ਦੋ ਨੇਤ੍ਰ, ਦੋ ਕੰਨ, ਦੋ ਨਾਸਾਂ, ਮੁਖ, ਗੁਦਾ ਤੇ ਇੰਦ੍ਰੀ) ਵਿਚ ਫਸੀ ਹੋਈ ਬਾਹਰਲੇ ਜਗਤ ਦੇ ਅਨਿੱਤ ਅਤੇ ਨਾਸ਼ਮਾਨ ਪਦਾਰਥਾਂ ਵਿਚ ਖਰਚ ਰਹਿੰਦੀ ਹੈ, ਉਹਨਾਂ ਵਿਚੋਂ ਨਿਕਲਕੇ ਚੜ੍ਹਾਈ ਕਰਦੀ ਹੋਈ, ਸੱਚ ਜਾਂ ਨਾਮ ਨਾਲ ਲੱਗਕੇ, ਦਸਮ ਦੁਆਰ ਤੇ ਸਚ ਖੰਡ ਵਿਚ ਵਾਸਾ ਪਾਉਂਦੀ ਹੈ। ਫੇਰ ਹਉਮੈ, ਮਮਤਾ, ਲੋਭ, ਤ੍ਰਿਸ਼ਨਾ, ਕਾਮ ਆਦਿਕ ਨਹੀਂ ਰਹਿੰਦੇ ਤੇ ਆਵਾਗੌਣ ਮਿਟ ਜਾਂਦਾ ਹੈ।

ਗੁਰਬਾਣੀ ਦਸਦੀ ਹੈ ਕਿ ਮਾਲਕ ਨਿਰੰਕਾਰ ਦਾ ਅਟੱਲ ਆਸਣ ਆਤਮਕ ਮੰਡਲਾਂ ਤੇ ਸੱਚਖੰਡ ਅੰਦਰ ਹੈ।

"ਘੰਟਾ ਜਾਕਾ ਸੁਨੀਐ ਚਹੁ ਕੁੰਟ ॥ ਆਸਨੁ ਜਾਕਾ *ਸਦਾ ਬੈਕੁੰਠ ॥"
(ਆਸਾ ਮ: ੫, ੩੯੩-੮)

"ਆਸਣੁ ਲੋਇ ਲੋਇ ਭੰਡਾਰ ॥ ਜੋ ਕਿਛੁ ਪਾਇਆ ਸੁ ਏਕਾ ਵਾਰ ॥"
(ਜਪੁਜੀ, ੭-੪)

ਉਹ ਸਦਾ ਥਿਰ ਹੈ ਅਤੇ ਸਭ ਖੰਡਾਂ ਬ੍ਰਹਮੰਡਾਂ ਦੀ ਸੰਭਾਲ ਕਰ ਰਹਿਆ ਹੈ ਉਸ ਦਾ ਸੱਚਾ ਆਸਣ ਨਿਸਚਲ ਤੇ ਅਬਿਨਾਸ਼ੀ ਹੈ ਤੇ ਸਹਜ ਅੰਦਰ ਹੈ,ਜੋ ਨਾਮ ਦੀ ਧੁਨੀ ਤੇ ਸ਼ਬਦ ਦੀ ਅਨਹਦ ਰੁਣ ਝੁਣ ਵਿਚ ਰਤ ਜਾਣ ਕਰਕੇ ਪ੍ਰਾਪਤ ਹੁੰਦਾ ਹੈ:--

"ਆਸਣਿ ਬੈਸਣਿ ਥਿਰੁ ਨਾਰਾਇਣੁ ਤਿਤੁ ਮਨੁ ਰਾਤਾ ਵੀਚਾਰੇ ॥
ਨਾਨਕ ਨਾਮਿ ਰਤੇ ਬੈਰਾਗੀ ਅਨਹਦ ਰੁਣ ਝੁਣ ਕਾਰੇ ॥" (ਆਸਾ ਮ:੧,੪੩੬-੧੫)

ਉਹ ਮਾਲਕ ਦਾ ਆਸਣ ਭੈ ਤੋਂ ਰਹਿਤ ਹੈ। ਉਥੇ ਪਹੁੰਚਣ ਕਰਕੇ ਜਨਮ ਮਰਨ ਤੇ ਆਵਣ ਜਾਣਾ ਮੁਕ ਜਾਂਦਾ ਹੈ। ਇਹ ਆਸਣ ਤਿੰਨਾਂ ਗੁਣਾਂ ਤੋਂ ਪਾਰ ਚੌਥੇ ਲੋਕ ਵਿਚ ਹੈ। ਉਥੇ ਕੋਈ ਗ਼ਮ ਅੰਦੇਸ਼ਾ ਨਹੀਂ। ਇਸ ਅਸਥਾਨ ਪੁਰ ਆਸਣ ਜਮਾਣਾ ਸਭ ਤੋਂ ਉਚੇ ਆਸਣ ਦੀ ਪ੍ਰਾਪਤੀ ਕਰਨਾ ਹੈ:—

"ਹਰਿ ਦਰੁ ਸੇਵੇ ਅਲਖ ਅਭੇਵੇ ਨਿਹਚਲੁ ਆਸਣੁ ਪਾਇਆ ॥
ਤਹ ਜਨਮ ਨ ਮਰਣੁ ਨ ਆਵਣ ਜਾਣਾ ਸੰਸਾ ਦੂਖੁ ਮਿਟਾਇਆ ॥
(ਸਿਰੀ ਰਾਗ ਮ: ੫, ੭੯-੧੭)

"ਸਹਜ ਗੁਫਾ ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ ॥"
(ਮਾਝ ਮ: ੫, ੯੭-੧੦)

"ਜਹ ਭਉ ਨਾਹੀ ਤਹਾ ਆਸਨੁ ਬਾਧਿਓ ਸਿੰਗੀ ਅਨਹਤ ਬਾਨੀ ॥"
(ਗਉੜੀ ਮ: ੫, ੨੦੮-੬)

ਉਥੇ ਆਸਣ ਲਗਾਣ ਨਾਲ ਜੀਵ ਮਾਲਕ ਨਾਲ ਇਕ ਮਿਕ ਹੋ ਜਾਂਦਾ

*ਸਚਖੰਡ।

ਹੈ। ਭਗਤ ਤੇ ਭਗਵਾਨ ਮਿਲਕੇ ਇਕ ਹੋ ਰਹਿੰਦੇ ਹਨ ਤੇ ਵਿਛੜਦੇ ਕਦੇ ਨਹੀਂ। ਉਸਦਾ ਆਵਣ ਜਾਣ ਮੁਕ ਜਾਂਦਾ ਹੈ ਤੇ ਸਭ ਸੰਸੇ ਤੇ ਦੁਖ ਮਿਟ ਜਾਂਦੇ ਹਨ। ਜਿਸਮ ਦਾ ਆਸਣ ਤਾਂ ਦੇਹ ਦੇ ਅੰਤ ਹੋਣ ਪੁਰ ਖ਼ਤਮ ਹੋ ਜਾਂਦਾ ਹੈ, ਹੋਰ ਅੰਦਰਲੇ ਸੂਖਮ ਮੰਡਲਾਂ ਪੁਰ ਆਸਣ ਲਗਾਣੇ, ਉਹਨਾਂ ਦੇ ਗਿਰਨ ਤੇ ਮਿਟ ਜਾਂਦੇ ਹਨ,ਪਰ ਇਹ ਮਾਲਕ ਦਾ ਆਸਣ ਸਦਾ ਅਟੱਲ ਤੇ ਅਬਿਨਾਸ਼ੀ ਹੈ, ਜਿਸਨੂੰ ਪਾ ਕੇ ਫਿਰ ਕਦੀ ਗਿਰਾਵਟ ਨਹੀਂ। ਗੁਰਬਾਣੀ ਵਿਚ ਇਸ ਨਿਸਚਲ ਤੇ ਸਹਜ ਆਸਣ ਨੂੰ ਹੀ ਪੱਕਾ ਅਤੇ ਸੱਚਾ ਆਸਣ ਦੱਸਿਆ ਹੈ। ਏਹ ਆਸਣ ਪੰਚ ਸ਼ਬਦ, ਗੁਰ ਸ਼ਬਦ ਜਾਂ ਨਾਮ ਦੀ ਕਮਾਈ ਤੇ ਸਹਜ ਸੰਤੋਖ (ਜੋ ਤਿੰਨਾਂ ਗੁਣਾਂ ਤੋਂ ਪਾਰ ਹੈ) ਦੀ ਜੁਗਤੀ ਜਾਨਣ ਤੇ ਧਿਆਨ (ਵੇਖੋ ਧਿਆਨ ਦਾ ਪ੍ਰਕਰਣ) ਦੁਆਰਾ ਮਿਲਦਾ ਹੈ।

'ਸਹਜ ਸੰਤੋਖ ਕਾ ਆਸਣੁ ਜਾਣੈ ਕਿਉ ਛੇਦੇ ਬੈਰਾਈਐ ॥' (ਰਾਮ: ਮ: ੧,੯੪੦-੬)

"ਧਿਆਨ ਰੂਪਿ ਹੋਇ ਆਸਣੁ ਪਾਵੈ ॥ ਸਚਿ ਨਾਮਿ ਤਾੜੀ ਚਿਤੁ ਲਾਵੈ ॥"
(ਰਾਮਕਲੀ ਮ: ੧, ੯੭੭-੧੭)

# ਆਸਣ

## ਵਾਹਿਗੁਰੂ ਦਾ ਆਸਣ 'ਸਦਾ ਬੈਕੁੰਠ' (ਸਚਖੰਡ) ਤੇ ਸਾਰਿਆਂ ਲੋਕਾਂ ਅੰਦਰ ਹੈ ਤੇ ਸਦਾ ਥਿਰ ਹੈ

ਘੰਟਾ ਜਾਕਾ ਸੁਨੀਐ ਚਹੁ ਕੁੰਟ ॥ ਆਸਨੁ ਜਾਕਾ ਸਦਾ ਬੈਕੁੰਠ ॥
ਜਾਕਾ ਚਵਰੁ ਸਭ ਊਪਰਿ ਝੁਲੈ ॥ ਤਾਕਾ ਧੂਪੁ ਸਦਾ ਪਰਫੁਲੈ ॥ (ਆਸਾ ਮ:੫,੩੯੩-੮)

ਆਸਣੁ ਲੋਇ ਲੋਇ ਭੰਡਾਰ ॥ ਜੋ ਕਿਛੁ ਪਾਇਆ ਸੁ ਏਕਾ ਵਾਰ ॥
ਕਰਿ ਕਰਿ ਵੇਖੈ ਸਿਰਜਣਹਾਰੁ ॥ ਨਾਨਕ ਸਚੇ ਕੀ ਸਾਚੀ ਕਾਰ ॥
(ਜਪੁਜੀ ਸਾਹਿਬ, ੭-੪)

ਆਸਣਿ ਬੈਸਣਿ ਥਿਰੁ ਨਾਰਾਇਣੁ ਤਿਤੁ ਮਨੁ ਰਾਤਾ ਵੀਚਾਰੇ ॥
ਨਾਨਕ ਨਾਮਿ ਰਤੇ ਬੈਰਾਗੀ ਅਨਹਦ ਰੁਣਝੁਣਕਾਰੇ ॥ (ਆਸਾ ਮ:੧, ੪੩੬-੧੫)

## ੨. ਸੱਚਾ ਆਸਣ ਨਿਸਚਲ ਹੈ,ਅਬਿਨਾਸ਼ੀ ਹੈ, ਸਹਜ ਗੁਫਾ ਅੰਦਰ ਹੈ, ਜਿਥੇ ਭਉ ਨਹੀਂ ਤੇ ਨਾਮ ਪ੍ਰਗਟ ਹੋਂਦਾ ਹੈ। ਉਥੇ ਆਸਣ ਲਗਾਣ ਨਾਲ ਮਾਲਕ ਨਾਲ ਜੀਵ ਇੱਕ ਹੋ ਜਾਂਦਾ ਹੈ ਤੇ ਕਦੇ ਵਿਛੜਦਾ ਨਹੀਂ; ਆਵਾਗੌਣ ਦਾ ਨਾਸ ਹੁੰਦਾ ਹੈ ਤੇ ਸੰਸਾ ਦੁਖ ਮਿਟ ਜਾਂਦਾ ਹੈ

ਹਰਿ ਦਰੁ ਸੇਵੇ ਅਲਖ ਅਭੇਵੇ ਨਿਹਚਲੁ ਆਸਣੁ ਪਾਇਆ ॥
ਤਹ ਜਨਮ ਨ ਮਰਣੁ ਨ ਆਵਣ ਜਾਣਾ ਸੰਸਾ ਦੂਖੁ ਮਿਟਾਇਆ ॥
(ਸਿਰੀ ਰਾਗੁ ਮ: ੫, ੭੯–੧੭)

ਅਬਿਨਾਸੀ ਸੁਖ ਆਪਨ ਆਸਨ ॥ ਤਹ ਜਨਮ ਮਰਨ ਕਹੁ ਕਹਾ ਬਿਨਾਸਨ ॥
(ਗਉੜੀ ਮ: ੫, ੨੯੧–੫)

ਅਨਹਦੁ ਵਾਜੈ ਸਹਜਿ ਸੁਹੇਲਾ ॥ ਸਬਦਿ ਅਨੰਦ ਕਰੇ ਸਦ ਕੇਲਾ ॥
ਸਹਜ ਗੁਫਾ ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ ॥
(ਮਾਝ ਮ: ੫, ੯੭–੧੦)

ਸਹਜ ਗੁਫਾ ਮਹਿ ਆਸਣੁ ਬਾਧਿਆ ॥ ਜੋਤਿ ਸਰੂਪ ਅਨਾਹਦੁ ਵਾਜਿਆ ॥
(ਆਸਾ ਮ: ੫, ੩੭੦–੧੬)

ਸਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ ॥
ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ ॥ (ਆਸਾ ਮ: ੧, ੩੬੦–੨)
ਮਿਲਿਆ ਹੋਇ ਨ ਵਿਛੁੜੈ ਜਿਸੁ ਅੰਤਰਿ ਜੋਤਿ ਅਪਾਰ ॥
ਸਚੈ ਆਸਣਿ ਸਚਿ ਰਹੈ ਸਚੈ ਪ੍ਰੇਮ ਪਿਆਰ ॥ (ਸਿਰੀ ਰਾਗ ਮ: ੧, ੫੬–੧੯)

ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗ ਪਾਨੀ ॥
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥
(ਰਾਮਕਲੀ ਬਾਣੀ ਭਗਤ ਕਬੀਰ ਜੀਉ, ੯੬੯–੧੬)

ਜਹ ਭਉ ਨਾਹੀ ਤਹਾ ਆਸਨੁ ਬਾਧਿਓ ਸਿੰਗੀ ਅਨਹਤ ਬਾਨੀ ॥
ਤਤੁ ਬੀਚਾਰੁ ਡੰਡਾ ਕਰਿ ਰਾਖਿਓ ਜੁਗਤਿ ਨਾਮੁ ਮਨਿ ਭਾਨੀ ॥
(ਗਉੜੀ ਮ: ੫, ੨੦੮–੬)

## ੩. ਪੰਚ ਸ਼ਬਦ, ਗੁਰਸ਼ਬਦ ਜਾਂ ਨਾਮ ਦੀ ਕਮਾਈ ਤੇ ਸਹਜ ਸੰਤੋਖ (ਜੋ ਤਿੰਨ ਗੁਣਾਂ ਤੋਂ ਪਾਰ ਹੈ) ਦੀ ਜੁਗਤੀ ਜਾਨਣ ਕਰਕੇ ਤੇ ਧਿਆਨ ਦੁਵਾਰਾ ਉਹ ਆਸਣ ਮਿਲਦਾ ਹੈ। ਇਸ ਗਤੀ ਦੀ ਪ੍ਰਾਪਤੀ ਲਈ ਮਨ ਦਾ ਇਸ ਦੇਹੀ ਅੰਦਰ ਦ੍ਰਿੜ੍ਹ ਆਸਣ ਲਗਾਣਾ ਜ਼ਰੂਰੀ ਹੈ

ਸਿਵ ਨਗਰੀ ਮਹਿ ਆਸਣੁ ਅਉਧੂ ਅਲਖੁ ਅਗੰਮੁ ਅਪਾਰੀ ॥
ਕਾਇਆ ਨਗਰੀ ਇਹੁ ਮਨੁ ਰਾਜਾ ਪੰਚ ਵਸਹਿ ਵੀਚਾਰੀ ॥
(ਰਾਮਕਲੀ ਮ: ੧, ੯੦੭–੧੮)
ਸਿਵ ਨਗਰੀ ਮਹਿ ਆਸਣਿ ਬੈਸੈ ਗੁਰ ਸਬਦੀ ਜੋਗੁ ਪਾਈ ॥
ਧਾਤੁਰ ਬਾਜੀ ਸਬਦਿ ਨਿਵਾਰੇ ਨਾਮੁ ਵਸੈ ਮਨਿ ਆਈ ॥
(ਰਾਮਕਲੀ ਮ: ੩, ੯੦੯–੧੪)

ਕਾਲ ਕਾ ਠੀਗਾ ਕਿਉ ਜਲਾਈਅਲੇ ਕਿਉ ਨਿਰਭਉ ਘਰਿ ਜਾਈਐ ॥
ਸਹਜ ਸੰਤੋਖ ਕਾ ਆਸਣੁ ਜਾਣੈ ਕਿਉ ਛੇਦੇ ਬੈਰਾਈਐ ॥

(ਰਾਮਕਲੀ ਮ: ੧, ੬੪੦-੫)

ਧਿਆਨ ਰੂਪਿ ਹੋਇ ਆਸਣੁ ਪਾਵੈ ॥ ਸਚਿ ਨਾਮਿ ਤਾੜੀ ਚਿਤੁ ਲਾਵੈ ॥

(ਰਾਮਕਲੀ ਮ: ੧, ੮੭੭-੧੭)

ਮਨੁ ਦ੍ਰਿੜੁ ਕਰਿ ਆਸਣਿ ਬੈਸੁ ਜੋਗੀ ਤਾ ਤੇਰੀ ਕਲਪਣਾ ਜਾਈ ॥
ਕਾਇਆ ਨਗਰੀ ਮਹਿ ਮੰਗਣਿ ਚੜਹਿ ਜੋਗੀ ਤਾ ਨਾਮੁ ਪਲੈ ਪਾਈ ॥

(ਰਾਮਕਲੀ ਮ: ੩, ੯੦੮-੧੪)

## ੪. ਅਜੇਹਾ ਅਸਥਿਰ ਮਨ ਦਾ ਆਸਣ ਗੁਰੂ ਦੁਆਰਾ ਕਿਸੀ ਗੁਰਮੁਖ ਨੂੰ ਹੀ ਪ੍ਰਾਪਤ ਹੁੰਦਾ ਹੈ

ਮਹਾ ਪਵਿਤ੍ਰ ਸੰਤ ਆਸਨੁ ਮਿਲਿ ਸੰਗਿ ਗੋਬਿਦੁ ਧਿਆਇ ॥
ਸਗਲ ਤਿਆਗਿ ਸਰਨਿ ਆਇਓ ਨਾਨਕ ਲੇਹੁ ਮਿਲਾਇ ॥

(ਕਾਨੜਾ ਮ: ੫, ੧੩੦੦-੧੮)

ਗੁਰਬਚਨਾਤਿ ਕਮਾਤ ਕ੍ਰਿਪਾ ਤੇ ਬਹੁਰਿ ਨ ਕਤਹੂ ਧਾਇਓ ॥
ਰਹਤ ਉਪਾਧਿ ਸਮਾਧਿ ਸੁਖ ਆਸਨ ਭਗਤਿ ਵਛਲੁ ਗ੍ਰਿਹਿ ਪਾਇਓ ॥

(ਸਾਰੰਗ ਮ: ੫, ੧੨੧੪-੧੯)

ਆਸਣਿ ਬੈਸਣਿ ਥਿਰੁ ਨਾਰਾਇਣੁ ਐਸੀ ਗੁਰਮਤਿ ਪਾਏ ॥
ਗੁਰਮੁਖਿ ਬੂਝੈ ਆਪੁ ਪਛਾਣੈ ਸਚੇ ਸਚਿ ਸਮਾਏ ॥ (ਰਾਮਕਲੀ ਮ: ੧, ੯੩੮-੧੨)
ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ ਗੁਰਮੁਖਿ ਮੂਲੁ ਪਛਾਣਿ ਰਹੈ ॥
ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ ॥

(ਰਾਮਕਲੀ ਮ: ੧, ੯੪੫-੧੧)

## ੫. ਇਸ ਆਸਣ ਕਰਕੇ ਨੌਂ ਦਰਵਾਜ਼ੇ ਛੱਡਕੇ ਦਸਵੇਂ ਦੁਵਾਰ ਵਿਚ ਵਾਸਾ ਹੁੰਦਾ ਹੈ। ਹਉਮੈ, ਮਮਤਾ, ਲੋਭ, ਤ੍ਰਿਸ਼ਨਾ, ਕਾਮ ਤੇ ਕ੍ਰੋਧ ਦਾ ਨਾਸ ਹੁੰਦਾ ਹੈ ਤੇ ਆਣਾ ਜਾਣਾ ਮੁੱਕ ਜਾਂਦਾ ਹੈ

ਹਉਮੈ ਮਮਤਾ ਲੋਭ ਬਿਨਾਸਨੁ ॥ ਨਉ ਦਰ ਮੁਕਤੇ ਦਸਵੈ ਆਸਨੁ ॥
ਊਪਰਿ ਪਰੈ ਪਰੈ ਅਪਰੰਪਰੁ ਜਿਨਿ ਆਪੇ ਆਪੁ ਉਪਾਇਆ ॥

(ਮਾਰੂ ਮ: ੧. ੧੦੪੦-੧੫)

ਆਇ ਨ ਜਾਇ ਬਸੇ ਨਿਜ ਆਸਨਿ ਊਂਧ ਕਮਲ ਬਿਗਸੋਰੋ ॥
ਛੁਟਕੀ ਹਉਮੈ ਸੋਰੋ ॥ ਗਾਇਓ ਰੀ ਗਾਇਓ ਪ੍ਰਭ ਨਾਨਕ ਗੁਨੀ ਗਹੇਰੋ ॥

(ਕਾਨੜਾ ਮ: ੫, ੧੩੦੬-੧੮)

ਬੂਝੀ ਤ੍ਰਿਸਨਾ ਸਹਜਿ ਸੁਹੇਲਾ ਕਾਮੁ ਕ੍ਰੋਧੁ ਬਿਖੁ ਜਾਰੋ ॥
ਆਇ ਨ ਜਾਇ ਬਸੈ ਇਹ ਠਾਹਰ ਜਹ ਆਸਨੁ ਨਿਰੰਕਾਰੋ ॥
(ਸਾਰੰਗ ਮ: ੫, ੧੨੧੫-੪)

## ੬. ਦੁਨੀਆਂ ਦੇ ਆਸਣ ਥਿਰ ਨਹੀਂ। ਜੋਗੀਆਂ ਸਿੱਧਾਂ ਅਤੇ ਹਠਯੋਗ ਦੇ ਚੁਰਾਸੀ ਆਸਣ ਝੂਠੇ ਹਨ। ਇਹਨਾਂ ਕਰਕੇ ਮਨ ਦੀ ਮੈਲ ਨਹੀਂ ਉਤਰਦੀ, ਨਾਂ ਸ਼ਾਂਤੀ ਤੇ ਸੰਤੋਖ ਆਂਵਦਾ ਹੈ ਇਹ ਦਿਖਾਵਾ ਹੈ, ਅੰਦਰੋਂ ਵਿਕਾਰ ਦੂਰ ਨਹੀਂ ਹੁੰਦੇ। ਇਹਨਾਂ ਤੋਂ ਕੋਈ ਸੰਸਾਰ ਸਾਗਰ ਨਹੀਂ ਤਰਿਆ।

ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥ ਕਰਿ ਆਸਣੁ ਡਿਠੋ ਚਾਉ ॥
(ਆਸਾ ਮ: ੧, ੪੬੩-੪)

ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥
ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥ (ਆਸਾ ਸੇਖ ਫਰੀਦ, ੪੮੮-੧੬)
ਸਿਧਾ ਕੇ ਆਸਣ ਜੇ ਸਿਖੈ ਇੰਦ੍ਰੀ ਵਸਿ ਕਰਿ ਕਮਾਇ ॥
ਮਨ ਕੀ ਮੈਲੁ ਨ ਉਤਰੈ ਹਉਮੈ ਮੈਲੁ ਨ ਜਾਇ ॥ (ਵਡਹੰਸ ਮ: ੩, ੫੫੮-੧੨)
ਖਟੁ ਸਾਸਤ ਬਿਚਰਤ ਮੁਖਿ ਗਿਆਨਾ ॥ ਪੂਜਾ ਤਿਲਕੁ ਤੀਰਥ ਇਸਨਾਨਾ ॥
ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ ॥
(ਮਾਝ ਮ: ੫, ੯੮-੩)

ਆਸਣ ਸਿਧ ਸਿਖਹਿ ਬਹੁਤੇਰੇ ਮਨਿ ਮਾਗਹਿ ਰਿਧਿ ਸਿਧਿ ਚੇਟਕ ਚੇਟਕਈਆ॥
ਤ੍ਰਿਪਤਿ ਸੰਤੋਖੁ ਮਨਿ ਸਾਂਤਿ ਨ ਆਵੈ
ਮਿਲਿ ਸਾਧੂ ਤ੍ਰਿਪਤਿ ਹਰਿਨਾਮਿ ਸਿਧਿ ਪਈਆ ॥(ਬਿਲਾਵਲੁ ਮ: ੪, ੮੩੫-੧੩)
ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ ॥
ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥
(ਸੋਰਠਿ ਰਵਿਦਾਸ, ੬੫੮-੮)

ਆਸਨੁ ਪਵਨ ਦੂਰਿ ਕਰਿ ਬਵਰੇ ॥ ਛੋਡਿ ਕਪਟੁ ਨਿਤ ਹਰਿ ਭਜੁ ਬਵਰੇ ॥
(ਬਿਲਾਵਲੁ ਬਾਣੀ ਭਗਤ ਕਬੀਰ ਜੀਉ ਕੀ, ੮੫੬-੧੯)

ਚਲ ਚਿਤ ਜੋਗੀ ਆਸਣੁ ਤੇਰਾ ॥ ਸਿੰਙੀ ਵਾਜੈ ਨਿਤ ਉਦਾਸੇਰਾ ॥
ਗੁਰ ਗੋਰਖ ਕੀ ਤੈ ਬੂਝ ਨ ਪਾਈ ॥ ਫਿਰਿ ਫਿਰਿ ਜੋਗੀ ਆਵੈ ਜਾਈ ॥
(ਰਾਮਕਲੀ ਮ: ੫, ੮੮੬-੧੫)

ਖਟੁ ਕਰਮਾ ਅਰੁ ਆਸਣੁ ਧੋਤੀ ॥ ਭਾਗਠਿ ਗ੍ਰਿਹਿ ਪੜੈ ਨਿਤ ਪੋਥੀ ॥

ਮਾਲਾ ਫੇਰੈ ਮੰਗੈ ਬਿਭੂਤ ॥ ਇਹ ਬਿਧਿ ਕੋਇ ਨ ਤਰਿਓ ਮੀਤ ॥

(ਰਾਮਕਲੀ ਮ: ੫, ੮੮੮-੨)

ਜਗੁ ਪਰਬੋਧਹਿ ਮੜੀ ਬਧਾਵਹਿ ॥ ਆਸਣੁ ਤਿਆਗਿ ਕਾਹੇ ਸਚੁ ਪਾਵਹਿ ॥
ਮਮਤਾ ਮੋਹੁ ਕਾਮਣਿ ਹਿਤਕਾਰੀ ॥ ਨਾ ਅਉਧੂਤੀ ਨਾ ਸੰਸਾਰੀ ॥

(ਰਾਮਕਲੀ ਮ: ੧, ੯੦੩-੭)

# ਸਿਮਰਨ

ਸਾਰੀ ਦੁਨੀਆਂ ਸਿਮਰਨ ਕਰਦੀ ਹੈ ਆਪਣੇ ਆਪਣੇ ਕੰਮਾਂ ਦਾ, ਦੁਕਾਨਦਾਰ ਆਪਣੀ ਦੁਕਾਨ ਦੇ ਕਾਰ ਵਿਹਾਰ ਦਾ, ਜ਼ਿਮੀਂਦਾਰ ਆਪਣੀ ਜ਼ਮੀਨ ਦਾ ਤੇ ਉਸਦੇ ਵਾਹਣ ਦਾ, ਨੌਕਰੀ ਪੇਸ਼ਾ ਆਪਣੇ ਕੰਮ ਕਾਜ ਦਾ,ਮਾਤਾ ਆਪਣੇ ਬੱਚੇ ਦਾ, ਦੋਸਤ ਦੋਸਤ ਦਾ, ਦੁਸ਼ਮਣ ਆਪਣੇ ਦੁਸ਼ਮਣ ਦਾ। ਕਾਇਦਾ ਹੈ ਕਿ ਜਿਸਦਾ ਸਿਮਰਨ ਕਰੋ ਉਸਦਾ ਰੂਪ (ਵੇਖੋ ਧਿਆਨ ਦਾ ਪ੍ਰਕਰਣ) ਸਾਹਮਣੇ ਆ ਜਾਂਦਾ ਹੈ। ਸੱਚ ਹੈ, ਜਿਸਦਾ ਸਿਮਰਨ ਉਸਦਾ ਧਿਆਨ ਏਹ ਕੁਦਰਤੀ ਸਾਧਨ ਹੈ ਜੋ ਸਭ ਕੋਈ ਕਰ ਰਿਹਾ ਹੈ, ਕੋਈ ਇਨਸਾਨ ਸਿਮਰਨ ਤੋਂ ਖ਼ਾਲੀ ਨਹੀਂ। ਇਸ ਤਰ੍ਹਾਂ ਦੁਨੀਆਂ ਇਨਸਾਨ ਦੇ ਦਿਲ ਦਿਮਾਗ ਤੇ ਲੂੰ ਲੂੰ ਅੰਦਰ ਸਮਾ ਰਹੀ ਹੈ ਇਹ ਉਸਦਾ ਰੂਪ ਬਣਿਆਂ ਹੋਇਆ ਹੈ। ਇਹ ਹੀ ਜੀਵ ਦੇ ਸੰਸਾਰ ਵਿਚ ਬਾਰ ਬਾਰ ਆਵਣ ਦਾ ਕਾਰਨ ਹੈ 'ਜਹਾਂ ਆਸਾ ਤਹਾਂ ਵਾਸਾ'। ਜੇਕਰ ਇਹ ਦੁਨੀਆਂ ਦਾ ਸਿਮਰਨ ਛੱਡਕੇ ਮਾਲਕ ਦਾ ਸਿਮਰਨ ਤੇ ਧਿਆਨ ਕਰੇ ਤਾਂ ਇਸਦੇ ਛੁਟਕਾਰੇ ਦਾ ਉਪਾਵ ਸਹਿਜੇ ਹੀ ਬਣ ਸਕਦਾ ਹੈ।

## ਸਿਮਰਨ ਕੀ ਹੈ ?

ਸਿਮਰਨ ਕੀ ਹੈ ? ਇਸ ਦੇ ਸਮਝਣ ਲਈ ਅਸੀਂ ਇਸ ਲਫ਼ਜ਼ ਦੀ ਅਸਲੀਅਤ ਪੁਰ ਵਿਚਾਰ ਕਰਦੇ ਹਾਂ । ਸਿਮਰਨ ਸੰਸਕ੍ਰਿਤ ਪਦ 'ਸ੍ਮਰਣ' ਦਾ ਪੰਜਾਬੀ ਰੂਪ ਹੈ ਤੇ 'ਸ੍ਮ੍ਰਿ' ਧਾਤੂ ਤੋਂ ਬਣਿਆਂ ਹੈ। ਇਸਦੇ ਅਰਥ ਕਈ ਹਨ 'ਯਾਦ ਕਰਨਾ', 'ਰਖਿਆ ਕਰਨਾ', 'ਖ਼ਿਆਲੀ ਤੌਰ ਪੁਰ ਆਪਣੇ ਇਸ਼ਟ ਦੀ ਤਸਵੀਰ ਦਿਲ ਵਿਚ ਕਾਇਮ ਕਰਕੇ ਉਸਨੂੰ ਯਾਦ ਕਰਦੇ ਰਹਿਣਾ' 'ਯਾਦ ਦੀ ਰਾਖੀ ਕਰਦੇ ਰਹਿਣਾ', 'ਸ੍ਵਾਸ ਸ੍ਵਾਸ ਉਸ ਦੀ ਯਾਦ ਨੂੰ ਨਾ ਭੁੱਲਣਾ', 'ਉਸਨੂੰ ਆਪਣੇ ਜੀਵਣ ਦਾ ਅੰਗ ਬਣਾ ਲੈਣਾ ਤੇ ਉਸੀ ਵਿਚ ਜਾਗ ਉਠਣਾ' 'ਜ਼ਿੰਦਾ ਰਹਿਣਾ' ਇਹ ਸਿਮਰਨ ਹੈ। ਮੁਸਲਮਾਨ ਫ਼ਕੀਰ ਇਸਨੂੰ 'ਜ਼ਿਕਰ' ਕਰਕੇ ਬਿਆਨ ਕਰਦੇ ਹਨ,ਜਿਸਦੇ ਅਰਥ ਹਨ ਕਿਸੀ ਨੂੰ ਯਾਦ ਕਰਨਾ। ਇਸ ਵਿਚ ਯੋਗ, ਯਮ,ਨਿਯਮ,ਆਸਣ, ਪ੍ਰਾਣਾਯਾਮ ਤੇ ਪ੍ਰਤਿਆਹਾਰ ਤੇ ਧਾਰਨਾ ਧਿਆਨ

ਤੇ ਸਮਾਧੀ ਦੇ ਗੁਣ ਕੁਦਰਤੀ ਤੌਰ ਪੁਰ ਸਭ ਆਸਾਨੀ ਨਾਲ ਹਾਸਲ ਹੋ ਜਾਂਦੇ ਹਨ।

ਸਿਮਰਨ ਜਾਂ ਜਪ ਯੋਗ ਦਾ ਇਕ ਜ਼ਰੂਰੀ ਹਿੱਸਾ ਹੈ। ਇਸਦੀ ਬਾਬਤ ਗੀਤਾ ਵਿਚ ਆਇਆ ਹੈ:— "ਯਗਯਾਨਾਂ ਜਪ ਯਗਯੋਸਮਿ।"

ਅਰਥ:—ਯੱਗਾਂ ਵਿਚੋਂ ਮੈਂ ਜਪ ਯੱਗ ਹਾਂ, ਅਰਥਾਤ ਜਪ ਸਭ ਤੋਂ ਉੱਤਮ ਯੱਗ ਹੈ। ਸਿਮਰਨ ਦਾ ਸਾਧਨ ਸੁਖ ਚੈਨ ਤੇ ਆਨੰਦ ਦਾ ਕਾਰਨ ਹੈ। ਸਿਮਰਨ ਸਾਨੂੰ ਜਾਗਰਤ ਸਮਾਧੀ ਵਿਚ ਪਹੁੰਚਾ ਦੇਂਦਾ ਹੈ। ਸਿਮਰਨ ਕਿਸੀ ਮੰਤਰ ਜਾਂ ਮਾਲਕ ਦੇ ਕਿਸੀ ਨਾਮ ਦਾ ਬਾਰ ਬਾਰ ਦੁਹਰਾਣਾ ਹੁੰਦਾ ਹੈ। ਇਸ ਨਾਲ ਅੰਤਰ ਵਿਚ ਇਕ ਅਲੌਕਿਕ ਸਤਿਆ ਪ੍ਰਵੇਸ਼ ਕਰਦੀ ਹੈ। ਸ਼ਾਸਤਰਾਂ ਦਾ ਕਥਨ ਹੈ ਕਿ ਜੋ ਕੋਈ ਇਹ ਖ਼ਿਆਲ ਕਰਦਾ ਹੈ ਕਿ ਮੰਤਰ ਜਾਂ ਨਾਮ ਕੇਵਲ ਅੱਖਰ ਹੀ ਹਨ ਜਾਂ ਗੁਰੂ ਕੇਵਲ ਮਨੁਸ਼ ਹੀ ਹੁੰਦਾ ਹੈ ਤੇ ਮਾਲਕ ਦਾ ਜ਼ਹੂਰ (ਵਾਹਿਗੁਰੂ ਦਾ ਰੂਪ) ਨਹੀਂ ਹੁੰਦਾ, ਉਹ ਨਰਕਾਂ ਨੂੰ ਜਾਂਦਾ ਹੈ। ਪਰ ਸਿਮਰਨ ਤਵੱਜੋ ਤੇ ਧਿਆਨ ਨਾਲ ਹੋਵੇ। ਸਿਮਰਨ ਕਰਦੇ ਕਰਦੇ ਸਿਮਰਨ ਰਹਿ ਜਾਂਦਾ ਹੈ ਤੇ ਜਿਸ ਦਾ ਸਿਮਰਨ ਹੋਵੇ, ਉਸ ਦਾ ਧਿਆਨ ਕਾਇਮ ਹੋ ਜਾਂਦਾ ਹੈ, ਇਹ ਸਿਮਰਨ ਦੀ ਗੂੜ੍ਹ ਅਵਸਥਾ ਹੈ। ਸਿਮਰਨ ਤੇ ਧਿਆਨ ਦੇ ਸਾਧਨ ਵੱਖੋ ਵੱਖ ਵੀ ਹੋ ਸਕਦੇ ਹਨ ਤੇ ਇਕੱਠੇ ਵੀ।

ਗੁਰੂ ਅਰਜਨ ਸਾਹਿਬ ਜੀ ਨੇ ਕਿਆ ਉੱਤਮ ਅਵਸਥਾ ਸਿਮਰਨ ਦੀ ਕਥਨ ਕੀਤੀ ਹੈ :—

ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥
ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥
ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ ॥
ਕਹੁ ਨਾਨਕ ਕਿਰਪਾ ਕਰੇ ਜਿਸਨੋ ਏਹ ਵਥੁ ਦੇਇ ॥
ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥ (ਗੂਜਰੀ ਮ: ੫, ੫੧੭-੧੪)

ਅੰਤਰ ਹਿਰਦੇ ਵਿਚ ਗੁਰੂ ਦੀ ਅਰਾਧਣਾ ਹੋਵੇ, ਜ਼ਬਾਨ ਪੁਰ ਵੀ ਉਸੀ ਦੇ ਨਾਮ ਦਾ ਜਾਪ ਹੋਵੇ, ਅੱਖੀਆਂ ਵਿਚ ਉਸੇ ਦੀ ਸੂਰਤ ਸਮਾਈ ਹੋਵੇ ਤੇ ਕੰਨਾਂ ਵਿਚ ਉਸੇ ਦੀ ਆਵਾਜ਼ ਸੁਣਾਈ ਦਿੰਦੀ ਹੋਵੇ। ਉਸ ਦੀ ਯਾਦ ਵਿਚ ਸਿਖ ਮਗਨ ਹੋਵੇ। ਗੱਲ ਕੀਹ, ਉਸ ਦੇ ਵਿਚ ਰਤਿਆ ਰਹੇ, ਉਸ ਦੀ ਯਾਦ ਦੀ ਰੰਗਣ ਵਿਚ ਦਿਲ ਦਿਮਾਗ਼ ਤੇ ਰੋਮ ਰੋਮ ਰੰਗਿਆ ਜਾਵੇ। ਐਸੇ ਲੋਕ ਮਾਲਕ ਦੀ ਦਰਗਾਹ ਵਿਚ ਮਾਨ ਪਾਂਦੇ ਹਨ, ਅਜੇਹੇ ਲੋਕ ਦੁਨੀਆਂ ਵਿਚ ਜਨਮ ਸਫਲ ਕਰਦੇ ਹਨ ॥

ਪਪੀਹੇ ਦੀ ਨਿਆਈਂ ਜੀਵ ਸੁਆਂਤੀ ਬੂੰਦ ਅਰਥਾਤ ਆਪਣੇ ਜੀਵਨ

ਅਧਾਰ ਸਤਿਗੁਰ ਦਾ ਧਿਆਨ ਰਖਦਾ ਤੇ ਉਸਦੇ ਨਾਮ ਨੂੰ ਰਟਦਾ ਰਹੇ, ਸ੍ਵਾਸ ਸ੍ਵਾਸ ਉਸ ਦੀ ਲਗਨ ਲਗੀ ਰਹੇ ਤੇ ਦਿਨ ਰਾਤ ਇਕ ਘੜੀ ਪਲ ਨਾ ਵਿਸਰੇ:—

"ਸਾਸਿ ਸਾਸਿ ਨ ਘੜੀ ਵਿਸਰੈ ਪਲੁ ਮੂਰਤੁ ਦਿਨੁ ਰਾਤੇ ॥"

(ਗਉੜੀ ਮ: ੫, ੨੪੭-੮)

ਜਿਸ ਇਨਸਾਨ ਦੇ ਹਿਰਦੇ ਅੰਦਰ ਮਾਲਕ ਦੀ ਯਾਦ ਤੋਂ ਬਿਨਾਂ ਹੋਰ ਕੋਈ ਨਾ ਰਹੇ, ਉਹੀ ਜਗਤ ਵਿਚ ਪੂਰਨ ਹੈ:—

"ਕਹੈ ਕਬੀਰੁ ਪੂਰਨ ਜਗ ਸੋਈ ॥ ਜਾਕੇ ਹਿਰਦੈ ਅਵਰੁ ਨ ਹੋਈ ॥"

(ਗਉੜੀ ਕਬੀਰ, ੩੩੧-੧)

# ਅੰਤਰਮੁਖ ਹੋਣ ਦੇ ਸਾਧਨ

ਅਨਾਦਿ ਕਾਲ ਤੋਂ ਮਨੁੱਖ ਬਾਹਰ ਮੁਖੀ ਚਲਿਆ ਆਂਵਦਾ ਹੈ। ਅਸੀਂ ਸਾਰੀਆਂ ਇੰਦ੍ਰੀਆਂ ਦੁਵਾਰਾ ਬਾਹਰ ਮੁਖੀ ਹੁੰਦੇ ਹਾਂ, ਪਰ ਉਹ ਇੰਦ੍ਰੇ, ਜਿਨ੍ਹਾਂ ਬਾਣੀਂ ਸਾਡੀ ਸੁਰਤ ਵਿਸ਼ੇਸ਼ ਕਰਕੇ ਬਾਹਰ ਜਾਂਦੀ ਹੈ, ਤਿੰਨ ਹਨ (੧) ਜੀਭ (੨) ਅੱਖਾਂ ਤੇ (੩) ਕੰਨ। ਜ਼ਬਾਨ ਦੁਵਾਰਾ ਅਸੀਂ ਦੁਨੀਆਂ ਦੇ ਲੋਕਾਂ ਨਾਲ ਗੱਲਾਂ ਕਰਦੇ ਹਾਂ ਅਤੇ ਦੁਨੀਆਂ ਦਾ ਸਿਮਰਨ ਕਰਦੇ ਰਹਿੰਦੇ ਹਾਂ ਤੇ ਦੂਸਰੇਲੋਕਾਂ ਅੰਦਰ ਇਸਦਾ ਖ਼ਿਆਲ ਪਾਂਦੇ ਰਹਿੰਦੇ ਹਾਂ, ਇਸਤਰ੍ਹਾਂ ਸਾਡੇ ਦਿਲ ਤੇ ਦਿਮਾਗ਼ ਵਿਚ ਦੁਨੀਆਂ ਦੇ ਖ਼ਿਆਲ ਧਸਦੇ ਰਹਿੰਦੇ ਹਨ। ਅੱਖਾਂ ਦੁਵਾਰਾ ਦੁਨੀਆਂ ਦੇ ਪਦਾਰਥਾਂ ਨੂੰ ਦੇਖਦੇ ਰਹਿੰਦੇ ਹਾਂ ਤੇ ਉਨ੍ਹਾਂ ਦੀਆਂ ਸ਼ਕਲਾਂ ਸਾਡੇ ਅੰਦਰ ਵਸ-ਦੀਆਂ ਰਹਿੰਦੀਆਂ ਹਨ ਤੇ ਕੰਨਾਂ ਦੁਵਾਰਾ ਦੁਨੀਆਂ ਦਾ ਜ਼ਿਕਰ ਸੁਣ ਸੁਣਕੇ ਅਸੀਂ ਇਸਦਾ ਰੂਪ ਬਣੇ ਜਾ ਰਹੇ ਹਾਂ। ਕੇਵਲ ਅੱਖਾਂ ਦੁਵਾਰਾ ੮੩ ਫ਼ੀ ਸਦੀ ਬਾਹਰਲੇ ਸੰਸਕਾਰ ਸਾਡੇ ਅੰਦਰ ਜਾ ਟਿਕਦੇ ਹਨ। ੧੪ ਫ਼ੀ ਸਦੀ ਕੰਨਾਂ ਦੁਵਾਰਾ, ਬਾਕੀ ੩ ਫ਼ੀ ਸਦੀ ਹੋਰ ਹੋਰ ਇੰਦ੍ਰੀਆਂ ਬਾਣੀਂ। ਜੇਕਰ ਇਹਨਾਂ ਇੰਦ੍ਰੀਆਂ ਤੋਂ ਖ਼ਿਆਲ ਦਾ ਬਾਹਰ ਜਾਣਾ ਰੁਕ ਜਾਵੇ ਤੇ ਬਾਹਰੋਂ ਸੰਸਕਾਰ ਲੈਣੇ ਬੰਦ ਹੋ ਜਾਣ ਤਾਂ ਅੰਤਰਮੁਖੀ ਹੋ ਸਕੀਦਾ ਹੈ ਤੇ ਅਸੀਂ ਸਚ ਦੇ ਭੇਦ ਤੋਂ ਜਾਣੂ ਹੋ ਸਕਦੇ ਹਾਂ। ਸੰਤਾਂ ਨੇ ਇਸ ਲਈ ਇਨ੍ਹਾਂ ਪੁਰ ਬੰਨ੍ਹ ਲਗਾਣ ਦੀ ਸਿਖਿਆ ਦਿਤੀ ਹੈ। ਜ਼ਬਾਨ ਦੀ ਬੋਲਣ ਦੀ ਸ਼ਕਤੀ ਪੁਰ ਸਿਮਰਨ ਦਾ, ਅੱਖਾਂ ਦੀ ਵੇਖਣ ਵਾਲੀ ਸ਼ਕਤੀ ਪੁਰ ਧਿਆਨ ਦਾ ਤੇ ਕੰਨਾਂ ਦੀ ਸੁਣਨ ਵਾਲੀ ਸ਼ਕਤੀ ਪੁਰ ਅੰਦਰਲੇ ਸ਼ਬਦ ਦੀ ਧੁਨੀ ਦਾ ਬੰਨ੍ਹ ਲਗਾਣਾ ਚਾਹੀਦਾ ਹੈ। ਇਨ੍ਹਾਂ ਤਿੰਨਾਂ ਸਾਧਨਾਂ ਦੀ ਬੜੀ ਲੋੜ ਹੈ। ਪਹਿਲੇ 'ਸਿਮਰਨ' ਦੇ ਬੰਦ ਦਾ ਇਥੇ ਅਸੀਂ ਬਿਆਨ ਕਰ ਰਹੇ

ਹਾਂ ਅਤੇ ਬਾਕੀ ਦੋਹਾਂ ਦੀ ਵਿਆਖਿਆ ਲਈ 'ਧਿਆਨ' ਤੇ 'ਸ਼ਬਦ ਤੇ ਧੁਨਿ' ਦੇ ਪ੍ਰਕਰਣ ਪੜ੍ਹੋ।

ਜਦ ਇਨਸਾਨ ਆਪਣੇ ਖ਼ਿਆਲ ਨੂੰ ਅੰਤਰਮੁਖ ਕਰਨਾ ਚਾਹੁੰਦਾ ਹੈ, ਤਾਂ ਰਹਿ ਰਹਿਕੇ ਜੇਹੜੀ ਯਾਦ ਸਾਨੂੰ ਆਂਵਦੀ ਹੈ, ਉਹ ਦੁਨੀਆਂ ਦੀ ਯਾਦ ਹੈ, ਜੋ ਸਾਡੇ ਅੰਦਰ ਇਨ੍ਹਾਂ ਇੰਦ੍ਰੀਆਂ ਦੁਵਾਰਾ ਧਸਦੀ ਰਹੀ ਹੈ। ਘਰਾਂ, ਬਾਰਾਂ, ਦਫ਼ਤਰਾਂ, ਦੁਕਾਨਾਂ ਤੇ ਹੋਰ ਹੋਰ ਥਾਵਾਂ ਦੇ ਨਜ਼ਾਰੇ ਜਾਂ ਰਿਸ਼ਤੇਦਾਰਾਂ, ਦੋਸਤਾਂ ਤੇ ਦੁਸ਼ਮਣਾਂ ਦੀਆਂ ਸੂਰਤਾਂ ਜੋ ਅਸੀਂ ਦੇਖਦੇ ਰਹੇ ਹਾਂ, ਸਾਡੇ ਸਾਹਮਣੇ ਆ ਜਾਂਦੀਆਂ ਹਨ ਤੇ ਬਾਰ ਬਾਰ ਉਨ੍ਹਾਂ ਦੀ ਯਾਦ ਸਾਨੂੰ ਅੰਤਰਮੁਖ ਹੋਣ ਤੋਂ ਰੋਕਦੀ ਹੈ। ਸੋ ਸਭਨਾਂ ਤੋਂ ਪਹਿਲੀ ਪਉੜੀ ਪਰਮਾਰਥੀ ਲਈ ਇਨ੍ਹਾਂ ਵਿਘਨਾਂ ਨੂੰ ਦੂਰ ਕਰਨਾ ਹੈ। ਜੋ ਸੰਸਕਾਰ ਇਨ੍ਹਾਂ ਇੰਦਰਿਆਂ ਦੇ ਰਸਤੇ ਸਾਡੇ ਚਿੱਤ (Sub-conscious mind) ਅੰਦਰ ਜਮ੍ਹਾਂ ਹੁੰਦੇ ਜਾਂਦੇ ਹਨ, ਬੈਠੇ ਬਿਠਾਏ ਨਾਚਿੱਤ ਨਾਚੇਤੇ, ਸਾਡੇ ਅੰਦਰ ਆਪੇ ਹੀ ਫੁਰ ਆਂਵਦੇ ਹਨ, ਉਨ੍ਹਾਂ ਦਾ ਦੂਰ ਕਰਨਾ ਦੂਸਰੀ ਪਉੜੀ ਹੈ। ਜਦ ਅਭਿਆਸੀ ਇਹ ਦੋਵੇਂ ਹੀ ਪਉੜੀਆਂ ਚੜ੍ਹ ਜਾਵੇ ਤਾਂ ਅੰਤਰ ਮੁਖਤਾ ਨਸੀਬ ਹੋ ਸਕਦੀ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਸਿਮਰਨ ਨੂੰ ਸਿਮਰਨ ਨਾਲ ਹੀ ਕਟਿਆ ਜਾਵੇ। ਜਿਸਤਰ੍ਹਾਂ ਪਾਣੀ ਦੀ ਮਾਰੀ ਹੋਈ ਖੇਤੀ ਪਾਣੀ ਤੋਂ ਹੀ ਹਰੀ ਹੁੰਦੀ ਹੈ। ਦੁਨੀਆਂ ਦੀ ਯਾਦ ਨੂੰ ਮਾਲਕ ਦੀ ਯਾਦ ਤੇ ਦੁਨੀਆਂ ਦੇ ਧਿਆਨ ਨੂੰ ਮਾਲਕ (ਜੋ ਸਤਿਗੁਰ ਅੰਦਰ ਪ੍ਰਗਟ ਹੈ) ਦੇ ਧਿਆਨ ਨਾਲ ਦੂਰ ਕੀਤਾ ਜਾਵੇ। ਇਸ ਲਗਾਤਾਰ ਯਾਦ ਨਾਲ ਚਿੱਤ (Sub-conscious mind) ਵਿਚ ਮਾਲਕ ਤੇ ਮਾਲਕ ਰੂਪ ਸਤਿਗੁਰੂ ਦੇ ਸਿਮਰਨ ਤੇ ਧਿਆਨ ਦੇ ਸੰਸਕਾਰ ਇਕੱਠੇ ਹੋ ਜਾਂਦੇ ਹਨ ਅਤੇ ਜਿਥੇ ਅਗੇ ਦੁਨੀਆਂ ਦੇ ਫੁਰਨੇ ਫੁਰਦੇ ਸਨ ਉਹਨਾਂ ਦੀ ਜਗ੍ਹਾ ਆਪਣੇ ਆਪ ਮਾਲਕ ਤੇ ਗੁਰੂ ਦੀ ਹੀ ਯਾਦ ਤੇ ਧਿਆਨ ਆਵਣਾ ਸ਼ੁਰੂ ਹੋ ਜਾਂਦਾ ਹੈ ਤੇ ਦੂਸਰੇ ਨਾਮਾਂ ਤੇ ਰੂਪਾਂ ਦੀ ਯਾਦ ਭੁੱਲਣ ਲਗ ਜਾਂਦੀ ਹੈ। ਇਸ ਨਾਲ ਮਨ ਦੀ ਬਹੁਤੀ ਚੰਚਲਤਾ ਦੂਰ ਹੋ ਜਾਂਦੀ ਹੈ ਤੇ ਕੁਝ ਕੁਝ ਇਕਾਗਰਤਾ ਪ੍ਰਾਪਤ ਹੁੰਦੀ ਹੈ ਤੇ ਰਹੀ ਸਹੀ ਭਟਕਨਾ ਅੰਦਰਲੇ ਸ਼ਬਦ ਦੀ ਧੁਨਿ ਸੁਣਕੇ, ਜੋ ਹਰੇਕ ਇਨਸਾਨ ਦੇ ਅੰਦਰ ਲਗਾਤਾਰ ਹੋ ਰਹੀ ਹੈ, ਪੂਰਨ ਇਕਾਗਰਤਾ ਪ੍ਰਾਪਤ ਹੋ ਜਾਂਦੀ ਹੈ। ਇਹ ਧੁਨਿ ਸਭ ਦੇ ਅੰਦਰ ਹੈ। ਸਾਡੇ ਬਾਹਰਮੁਖੀ ਹੋਣ ਕਰਕੇ ਇਹ ਸੁਣਾਈ ਨਹੀਂ ਦੇ ਰਹੀ। ਇਹ ਰੂਹਾਨੀ ਆਵਾਜ਼ ਜਾਂ ਧੁਨਿ ਹੈ (ਦੇਖੋ ਧੁਨਿ ਦਾ ਪ੍ਰਕਰਣ) ਜੋ ਇਸ ਜਿਸਮ ਅੰਦਰ ਰੂਹ ਦੇ ਮਕਾਮ ਪੁਰ ਸੁਣੀ ਜਾਂਦੀ ਹੈ।

"ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ॥" (ਰਾਮਕਲੀ ਕਬੀਰ, ੯੭੦-੧)

ਗੁਣ ਗੋਬਿੰਦ ਨਾਮ ਧੁਨਿ ਬਾਣੀ ॥ ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ ॥

(ਗਉੜੀ ਮ: ੫, ੨੯੬-੪)

ਇਸ ਧੁਨਿ ਵਿਚ ਜ਼ਬਰਦਸਤ ਅੰਦਰਲੀ ਖਿਚ ਹੈ,ਜਿਸ ਕਰਕੇ ਸੁਰਤ ਉਸ ਵਿਚ ਮਗਨ ਹੋਕੇ ਅਸਥਿਰ ਹੋ ਜਾਂਦੀ ਹੈ ਤੇ ਇਸਦੇ ਆਸਰੇ ਸੁਰਤ ਉਸ ਅਸਥਾਨ ਪੁਰ ਪੁਜਦੀ ਹੈ ਜਿਥੋਂ ਧੁਨਿ ਉਠਦੀ ਹੈ ਅਤੇ ਜੋ ਸ੍ਰਿਸ਼ਟੀ ਦਾ ਆਦਿ ਹੈ। ਜਦ ਇਨਸਾਨ ਇਸ ਇਕਾਗਰਤਾ ਤੇ ਸ਼ਬਦ ਧੁਨਿ ਦਾ ਰਸਦਾਇਕ ਆਨੰਦ ਲੈਂਦਾ ਹੈ ਤਾਂ ਉਸ ਦਾ ਖ਼ਿਆਲ ਬਾਹਰਮੁਖੀ ਪਦਾਰਥਾਂ ਵੱਲੋਂ ਆਪਣੇ ਆਪ ਹਟ ਜਾਂਦਾ ਹੈ।

ਦੁਨੀਆਂ ਦੀ ਮਾਨ ਵਡਿਆਈ ਦੇ ਅਡੰਬਰ ਤੇ ਵਿਦਿਆ ਬੁਧੀ ਦੀ ਚਾਤੁਰੀ,ਸਾਡੀ ਸੁਰਤ ਦੇ ਫੈਲਾਉ ਦਾ ਕਾਰਨ ਬਣਦੇ ਹਨ ਅਤੇ ਮਨ ਦੀ ਇਕਾ-ਗਰਤਾ ਵਿਚ ਵਿਘਨ ਪਾਂਦੇ ਹਨ। ਇਹਨਾਂ ਕਰਕੇ ਆਪਣੀਆਂ ਵਿਰਤੀਆਂ ਨੂੰ ਅੰਤਰਮੁਖ ਕਰਨਾ ਸਾਡੇ ਵਾਸਤੇ ਕਠਨ ਹੋ ਜਾਂਦਾ ਹੈ। ਪੜ੍ਹਨਾ ਲਿਖਣਾ ਤੇ ਚਤੁਰਾਈ ਕਰਨਾ ਆਸਾਨ ਹੈ, ਪਰ ਮਨ ਨੂੰ ਵੱਸ ਕਰਕੇ ਤੇ ਸੁਰਤ ਨੂੰ ਸਮੇਟਕੇ ਗਗਨ ਪੁਰ ਚੜ੍ਹਨਾ ਮੁਸ਼ਕਲ ਹੈ—

"ਪੜ੍ਹਨਾ ਲਿਖਨਾ ਚਾਤੁਰੀ ਇਹ ਤੋ ਬਾਤ ਸਹਲ ॥
ਕਾਮ ਦਹਨ ਮਨ ਬਸ ਕਰਨ ਗਗਨ ਚੜ੍ਹਨ ਮੁਸ਼ਕਲ ॥" (ਕਬੀਰਸਾਹਿਬ)

ਅਕਲ ਦੀਆਂ ਅੱਖਾਂ ਨਾਲ ਮਾਲਕ ਦੇ ਦੀਦਾਰ ਨਹੀਂ ਹੁੰਦੇ, ਕੇਵਲ ਆਤਮਾ ਨੂੰ ਹੀ ਮਾਲਕ ਦਾ ਅਨੁਭਵ ਹੁੰਦਾ ਹੈ। ਜਦ ਤੀਕ ਮਨ ਦੀਆਂ ਵਿਰਤੀਆਂ ਫੈਲੀਆਂ ਹੋਈਆਂ ਹਨ, ਅਨੁਭਵ ਅਸੰਭਵ ਹੈ। ਜਦ ਮਨ ਇੰਦਰੀਆਂ ਨੂੰ ਵੱਸ ਕਰਕੇ ਰਖਿਆ ਜਾਏ, ਤਾਂ ਅੰਤਰ ਆਤਮੇ ਮਾਲਕ ਦਾ ਪ੍ਰਕਾਸ਼ ਹੋ ਆਂਵਦਾ ਹੈ।

'ਦਸ ਇੰਦ੍ਰੀ ਕਰਿ ਰਾਖੈ ਵਾਸਿ ॥
ਤਾਕੈ ਆਤਮੈ ਹੋਇ ਪਰਗਾਸੁ ॥' (ਗਉੜੀ ਮ: ੫, ੨੩੬-੧੫)

ਜਦ ਸਿਮਰਨ ਦੁਵਾਰਾ ਇਕਾਗਰਤਾ ਬਣਦੀ ਹੈ ਤਾਂ ਦੂਜੀ ਪਉੜੀ ਧਿਆਨ ਦੀ ਆ ਜਾਂਦੀ ਹੈ ਤੇ ਧਿਆਨ ਵਿਚ ਧੁਨਿ ਪ੍ਰਗਟ ਹੋ ਆਂਵਦੀ ਹੈ—

ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥ (ਗਉੜੀ ਮ: ੫, ੨੬੨-੧੯)

"ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥"
(ਰਾਮਕਲੀ ਮ: ੧, ੮੭੯-੪)

ਇਹ ਤਿੰਨ ਸਾਧਨ ਹਨ ਜੋ ਸੰਤ ਮਹਾਤਮਾਂ ਸੱਚੀ ਅੰਤਰਮੁਖਤਾ ਦੀ ਪ੍ਰਾਪਤੀ ਲਈ ਦਸਦੇ ਹਨ। ਪ੍ਰਾਣਾਯਾਮ ਤੇ ਹੋਰ ਹੋਰ ਸਾਧਨ ਜੋ ਇਕਾਗਰਤਾ ਲਈ ਵਰਤੇ ਜਾਂਦੇ ਹਨ ਉਹ ਬਨਾਵਟੀ (Artificial) ਹਨ। ਇਹ ਸਾਧਨ ਕੁਦਰਤੀ ਤੇ ਆਸਾਨ ਹਨ। ਹਰ ਕੋਈ ਬੱਚਾ ਬੁੱਢਾ ਜਾਂ ਜੁਵਾਨ ਕਰ ਸਕਦਾ ਹੈ, ਕੋਈ ਕਸ਼ਟ ਉਠਾਣੇ ਨਹੀਂ ਪੈਂਦੇ। ਅਸ਼ਟਾਂਗ ਯੋਗ ਆਦਿ ਕਠਨ ਸਾਧਨ ਹਨ ਜੋ ਗ੍ਰਿਹਸਤੀ ਨਹੀਂ ਕਰ ਸਕਦੇ। ਇਹ ਪੂਰਨ ਜੁਗਤੀ ਹੈ ਜਿਸਦੇ ਕਮਾਵਣ

ਨਾਲ ਹਕੀਕਤ ਦਾ ਭੇਦ ਅਵੱਸ਼ ਖੁਲ੍ਹਦਾ ਹੈ:—

چشم بند و گوش بند و لب ببند گر نہ بینی سر حق بر من بخند

ਅਰਥ—ਤੂੰ ਅੱਖਾਂ ਬੰਦ ਕਰ ਲੈ, ਤੂੰ ਕੰਨ ਤੇ ਮੂੰਹ ਬੰਦ ਕਰ ਲੈ। ਇਸਤਰ੍ਹਾਂ ਕਰਨ ਨਾਲ ਤੇਰੇ ਪੁਰ ਰੱਬ ਦਾ ਭੇਦ ਨਾ ਖੁੱਲ੍ਹੇ ਤਾਂ ਤੂੰ ਮੇਰੇ ਪੁਰ ਹੱਸੀਂ।
(ਮੌਲਵੀ ਰੂਮ)

ਕਬੀਰ ਸਾਹਿਬ ਵੀ ਫ਼ਰਮਾਂਦੇ ਹਨ:—
ਆਂਖ ਕਾਨ ਮੂੰਹ ਬੰਦ ਕਰਾਉ ॥ ਅਨਹਦ ਝੀਂਗਾ ਸਬਦ ਸੁਣਾਉ।

## ਸਿਮਰਨ ਦੇ ਸਾਧਨ

ਸਭ ਲੋਕ ਸਿਮਰਨ ਕਿਸੇ ਨ ਕਿਸੇ ਤਰੀਕੇ ਨਾਲ ਕਰਦੇ ਨਜ਼ਰ ਆਂਵਦੇ ਹਨ। ਇਸਦੇ ਕਈ ਸਾਧਨ ਹਨ (੧) ਕਈ ਲੋਕ ਮਾਲਾ ਜਾਂ ਤਸਬੀਹ ਨਾਲ ਜਪ ਕਰਦੇ ਹਨ। ਇਸਤਰਾਂ ਖ਼ਿਆਲ ਦੋ ਪਾਸੇ ਰਹਿੰਦਾ ਹੈ,ਇਕ ਤਾਂ ਮਣਕਿਆਂ ਦੇ ਫੇਰਨ ਵੱਲ ਤੇ ਦੂਜੇ ਮੇਰੁ ਤੇ ਪੁੱਜਕੇ ਫੇਰ ਮਾਲਾ ਨੂੰ ਉਲਟਾਵਣ ਵੱਲ। ਪੂਰੀ ਇਕਾਗਰਤਾ ਨਹੀਂ ਹੋ ਸਕਦੀ ਤੇ ਜਦ ਤੀਕ ਇਸਦੇ ਕਰਦਿਆਂ ਖ਼ਿਆਲ ਨਾਲ ਰਹੇ, ਕੁਝ ਫ਼ਾਇਦਾ ਹੁੰਦਾ ਹੈ, ਨਹੀਂ ਤਾਂ ਆਦਤ ਪੈ ਜਾਣ ਨਾਲ ਉਂਗਲੀਆਂ ਮਣਕਿਆਂ ਨੂੰ ਫੇਰਨ ਵਿਚ ਲਗੀਆਂ ਰਹਿੰਦੀਆਂ ਹਨ ਤੇ ਮਨ ਬਾਹਰ ਦੌੜਦਾ ਫਿਰਦਾ ਹੈ। ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਮਨ ਦੀ ਮਾਲਾ ਸੱਚੀ ਹੈ, ਹੋਰ ਮਾਲਾ ਸੰਸਾਰ ਦਾ ਭੇਖ ਹੈ। ਜੇਕਰ ਬਾਹਰ ਦੀ ਮਾਲਾ ਫੇਰਨ ਨਾਲ ਹਰਿ ਮਿਲੇ ਤਾਂ ਹਰਟ (ਹਲਟ) ਦੇ ਗਲ ਵਿਚ ਦਿਨ ਰਾਤ ਮਾਲਾ ਫਿਰਦੀ ਰਹਿੰਦੀ ਹੈ, ਉਸ ਨੂੰ ਹਰਿ ਮਿਲਣਾ ਚਾਹੀਦਾ ਹੈ।

"ਕਬੀਰ ਮਾਲਾ ਮਨਹਿ ਕੀ ਔਰ ਸੰਸਾਰੀ ਭੇਖ ॥
ਮਾਲਾ ਫੇਰੇ ਹਰਿ ਮਿਲੈ ਤੌ ਗਲੇ ਹਰਟ ਕੇ ਦੇਖ ॥"

ਚੀਨ ਦੇ ਲੋਕਾਂ ਨੇ ਇਕ ਮਸ਼ੀਨ ਬਣਾਈ ਹੈ, ਉਸ ਨੂੰ ਇਕ ਚੱਕਰ ਦਿਓ ਉਹ ਹਜ਼ਾਰ ਚੱਕਰ ਖਾਂਦੀ ਹੈ, ਉਹ ਇਕ ਮੰਤਰ ਲਿਖ ਕੇ ਉਸ ਵਿਚ ਪਾ ਦੇਂਦੇ ਹਨ, ਜੋ ਕੋਈ ਮੰਦਰ ਜਾਂਦਾ ਹੈ, ਉਹ ਦੋ ਚੱਕਰ ਦੇ ਕੇ ਖ਼ੁਸ਼ ਹੋ ਜਾਂਦਾ ਹੈ ਕਿ ਮੈਂ ਭੀ ਦੋ ਹਜ਼ਾਰ ਵਾਰੀ ਮੰਤਰ ਦਾ ਜਪ ਕਰ ਆਇਆ ਹਾਂ, ਇਸਤਰ੍ਹਾਂ ਕਰਨ ਨਾਲ ਸ਼ਾਂਤੀ ਕਿਥੇ ਹੈ।

(੨) ਕਈ ਲੋਕ ਜ਼ਬਾਨ ਨਾਲ ਜਪ ਕਰਦੇ ਹਨ। ਉਸਦੇ ਕਰਦਿਆਂ ਜਦ ਤੀਕ ਖ਼ਿਆਲ ਨਾਲ ਲੱਗਾ ਰਹੇ ਕੁਝ ਲਾਭ ਹੁੰਦਾ ਹੈ, ਪਰ ਇਸਤਰ੍ਹਾਂ ਵੀ ਆਦਤ ਪੈ ਜਾਣ ਨਾਲ ਮਾਲਾ ਦੀ ਨਿਆਈਂ ਜੀਭ ਮੂੰਹ ਵਿਚ ਫਿਰਦੀ ਰਹਿੰਦੀ ਹੈ ਤੇ ਮਨ ਬਾਹਰ ਫਿਰਦਾ ਰਹਿੰਦਾ ਹੈ। ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਜਿਸ

ਤਰ੍ਹਾਂ ਮਾਲਾ ਹੱਥ ਵਿਚ ਫਿਰਦੀ ਰਹਿੰਦੀ ਹੈ,ਜੀਭ ਮੂੰਹ ਵਿਚ ਫਿਰਦੀ ਹੈ ਤੇ ਮਨ ਦਸਾਂ ਦਿਸ਼ਾਂ ਵਿਚ ਫਿਰਦਾ ਰਹੇ, ਇਸ ਨੂੰ ਸਿਮਰਨ ਨਹੀਂ ਕਹਿੰਦੇ।

"ਮਾਲਾ ਤੋ ਕਰ ਮਹਿ ਫਿਰੇ, ਜੀਭ ਫਿਰੇ ਮੁਖ ਮਾਹਿ॥
ਮਨੂਆ ਤੋ ਦਹ ਦਿਸ ਫਿਰੇ, ਯਹ ਤੋ ਸਿਮਰਨ ਨਾਹਿ॥"

ਮਾਲਾ ਦੇ ਫੇਰਨ ਨਾਲ ਮਨ ਖ਼ੁਸ਼ ਹੁੰਦਾ ਹੈ, ਸੱਚਾ ਲਾਭ ਨਹੀਂ ਹੁੰਦਾ। ਜੇਕਰ ਹੱਥ ਮਾਲਾ ਫੇਰਦਾ ਰਹੇ ਤਾਂ ਸੁਰਤ ਸਿਮਟਕੇ ਕਿਸਤਰ੍ਹਾਂ ਅੰਦਰ ਜਾਵੇਗੀ? ਜੇਕਰ ਸੁਰਤ ਅੰਦਰ ਜਾਵੇ ਤਾਂ ਹੱਥ ਮਾਲਾ ਨਹੀਂ ਫੇਰ ਸਕਦੇ, ਰੂਹ ਸਿਮਟਕੇ ਅੰਦਰ ਨਾ ਗਈ ਤਾਂ ਕੁਝ ਨਾ ਬਣਿਆਂ। ਮਨ ਦੀ ਮਾਲਾ ਬਣਾਓ, ਕਾਠ ਦੀ ਮਾਲਾ ਦੀ ਲੋੜ ਨਹੀਂ। ਕਈ ਮਾਲਾ ਦੀ ਜਗ੍ਹਾ ਉਂਗਲੀਆਂ ਦੀ ਗਿਣਤੀ ਨਾਲ ਸਿਮਰਦੇ ਹਨ। ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਜੇਕਰ ਮਨ ਦੀ ਮਾਲਾ ਫੇਰੇਂ ਤਾਂ ਗੁਰੂ ਨਾਲ ਮਿਲਾਪ ਹੋ ਸਕਦਾ ਹੈ—ਰੂਹ ਤਾਂ ਠਹਿਰੀ ਨਹੀਂ,ਖ਼ਾਲੀ ਉਂਗਲੀਆਂ ਦੀਆਂ ਰੇਖਾਂ ਗਿਣਨ ਦਾ ਕੀ ਫ਼ਾਇਦਾ ? ਤੁਸੀਂ ਹੱਥ ਨਾਲ ਉਂਗਲੀਆਂ ਗਿਣ ਰਹੇ ਹੋ, ਮਨ ਕਿਧਰੇ ਫਿਰ ਰਿਹਾ ਹੈ, ਇਸਦਾ ਕੁਝ ਫ਼ਾਇਦਾ ਨਹੀਂ।

ਮਾਲਾ ਮੋਸੋਂ ਲੜ ਪੜੀ ਕਾਹੇ ਫੇਰਤ ਹੈਂ ਮੋਹਿ॥
ਮਨ ਮਾਲਾ ਕੇ ਫੇਰਤੇ ਗੁਰ ਸੇ ਮੇਲਾ ਹੋਇ॥
ਕਹਾ ਕਰੈ ਅੰਗੁਰੀ ਗਿਨੇਂ ਮਨ ਧਾਵੇ ਚਹੂੰ ਓਰ॥
ਜਿਹ ਫੇਰੇ ਸਾਈਂ ਮਿਲੇ ਸੋ ਭਇਆ ਕਾਠ ਕਠੋਰ॥

ਜੇਕਰ ਮਨ ਦੀ ਮਾਲਾ ਫੇਰੀ ਜਾਏ ਤਾਂ ਅੰਦਰ ਦਾ ਪੜਦਾ ਖੁਲ੍ਹ ਜਾਵੇਗਾ ਤੇ ਅੰਤਰ ਵਿਚ ਪ੍ਰਕਾਸ਼ ਹੋ ਜਾਵੇਗਾ। ਮਾਲਾ ਫੇਰਦੇ ਜੁਗ ਹੀ ਗੁਜ਼ਰ ਗਏ ਪਰ ਮਨ ਦਾ ਫੇਰ ਨਾ ਫਿਰਿਆ। ਇਸ ਲਈ ਤੂੰ ਹੱਥਾਂ ਦੇ ਮਣਕੇ ਸੁੱਟਕੇ ਕੇਵਲ ਮਨ ਦਾ ਹੀ ਮਣਕਾ ਫੇਰ। ਹੱਥ ਪੈਰ ਸੁੰਨ ਹੋ ਜਾਣਗੇ,ਇਥੋਂ ਤੀਕ ਕਿ ਸਰੀਰ ਦੀ ਸਾਰੀ ਚੇਤਨ ਸਤਿਆ ਅਕੱਠੀ ਹੋਕੇ ਅੱਖਾਂ ਦੇ ਪਿਛੇ ਆ ਜਾਵੇਗੀ ਤੇ ਰੂਹ ਅੰਤਰੀਵ ਮੰਡਲਾਂ ਵਿਚ ਪ੍ਰਵੇਸ਼ ਕਰੇਗੀ ਤੇ ਅੰਤਰ ਵਿਚ ਪ੍ਰਕਾਸ਼ ਹੋ ਆਵੇਗਾ।

"ਮਾਲਾ ਫੇਰਤ ਮਨ ਖ਼ੁਸ਼ੀ ਤਾਂਤੇ ਕਛੂ ਨ ਹੋਇ॥
ਮਨ ਮਾਲਾ ਕੇ ਫੇਰਤੇ ਘਟ ਉਜਿਆਰਉ ਹੋਇ॥
ਮਾਲਾ ਫੇਰਤ ਜੁਗ ਭਇਆ ਫਿਰਾ ਨ ਮਨ ਕਾ ਫੇਰ॥
ਕਰ ਕਾ ਮਨਕਾ ਡਾਰਕੇ ਤੂੰ ਮਨ ਕਾ ਮਨਕਾ ਫੇਰ॥" (ਕਬੀਰ ਸ਼ਾਹਿਬ)

(੩) ਕਈ ਹੋਰ ਲੋਕ ਕੰਠ ਵਿਚ ਸਿਮਰਨ ਕਰਦੇ ਹਨ। ਇਸਦਾ ਫਲ ਵੀ ਤਦ ਤੀਕ ਹੀ ਹੁੰਦਾ ਹੈ,ਜਦ ਤਕ ਕਿ ਖ਼ਿਆਲ ਇਸ ਪਾਸੇ ਰਹੇ, ਨਹੀਂ ਤਾਂ ਮਨ ਉਪਰਲਿਆਂ ਸਾਧਨਾਂਵਾਂਗ ਇਸਵਿਚ ਵੀ ਸ਼ੁਤਰ ਬੇਮੁਹਾਰ ਹੋਕੇਦੌੜਦਾ ਰਹਿੰਦਾਹੈ

(੪) ਕਈ ਹੋਰ ਸਜਣ ਹਿਰਦੇ ਦਾ ਜਾਪ ਕਰਦੇ ਹਨ। ਇਸ ਸਾਧਨ

ਵਿਚ ਵੀ ਉੱਪਰ ਲਿਖੀ ਖ਼ਾਮੀ ਲਗੀ ਰਹਿੰਦੀ ਹੈ।

(੫) ਇਕ ਹੋਰ ਤਰੀਕਾ ਹੈ ਜੋ ਯੋਗੀ ਜਨ ਪ੍ਰਾਣਾਂ ਦੀ ਹਿਲੋਰ ਨਾਲ ਸਿਮਰਨ ਕਰਦੇ ਹਨ। ਇਸ ਸਾਧਨ ਵਿਚ ਮਨ ਦੀਆਂ ਵਿਰਤੀਆਂ ਰੁਕਦੀਆਂ ਹਨ, ਪਰ ਕੇਵਲ ਥੋੜ੍ਹੀ ਦੇਰ ਲਈ। ਇਸ ਲਈ ਇਹ ਸਾਧਨ ਵੀ ਖ਼ਾਮੀ ਤੋਂ ਖ਼ਾਲੀ ਨਹੀਂ।

ਮਾਲਾ ਦੇ ਸਿਮਰਨ ਤੋਂ ਜ਼ਬਾਨ ਦਾ ਸਿਮਰਨ ਚੰਗਾ ਹੈ, ਤੇ ਜ਼ਬਾਨ ਤੋਂ ਕੰਠ ਦਾ, ਕੰਠ ਤੋਂ ਹਿਰਦੇ ਦਾ ਅੱਛਾ ਹੈ। ਪੰਜਵਾਂ ਸਾਧਨ ਕੇਵਲ ਯੋਗੀ ਜਨ ਕਰਦੇ ਹਨ। ਮਾਲਾ ਤੇ ਜ਼ਬਾਨ ਦਾ ਸਿਮਰਨ ਸਾਰਿਆਂ ਤੋਂ ਹੇਠਲੇ ਦਰਜੇ ਦਾ ਸਾਧਨ ਹੈ, ਕੰਠ ਤੇ ਹਿਰਦੇ ਦਾ ਉਸ ਤੋਂ ਅੱਛਾ ਹੈ। ਸਿਮਰਨ ਦੇ ਸਾਰੇ ਸਾਧਨ ਜਦ ਤਵੱਜੋ ਜਾਂ ਸੁਰਤੀ ਉਹਨਾਂ ਨਾਲ ਹੋਵੇ ਤਾਂ ਫਲਦੇ ਹਨ। ਇਹਨਾਂ ਸਾਧਨਾਂ ਦੇ ਕਰਨ ਨਾਲ ਕੇਵਲ ਹਿਰਦੇ ਦੀ ਸਫ਼ਾਈ ਹੁੰਦੀ ਹੈ। ਕੁਛ ਕੁਛ ਲੱਜ਼ਤ ਵੀ ਆ ਜਾਂਦੀ ਹੈ। ਪਰ ਰੂਹ ਦਾ ਸਿਮਟਾਉ ਅੱਖਾਂ ਦੇ ਪਿਛੇ ਨਹੀਂ ਹੁੰਦਾ, ਤੇ ਰੂਹਾਨੀਅਤ ਦੇ ਉਭਾਰ ਦਾ ਲਾਭ ਬਹੁਤ ਘੱਟ ਹੁੰਦਾ ਹੈ। ਇਸ ਲਈ ਸੰਤਾਂ ਨੇ ਅਸਲੀ ਮੁੱਢ ਨੂੰ ਪਕੜਿਆ ਹੈ ਅਥਵਾ ਸੁਰਤ ਜਾਂ ਤਵੱਜੋ ਦੀ ਜ਼ਬਾਨ ਨਾਲ ਜਪ ਕਰਨ ਨੂੰ ਪ੍ਰਵਾਨ ਕੀਤਾ ਹੈ, ਜਿਸ ਨਾਲ ਮਨ ਦੇ ਖੜੇ ਹੋਣ ਦਾ ਗੁਰ ਹੱਥ ਆ ਜਾਂਦਾ ਹੈ। ਇਸਨੂੰ ਸੰਤਾਂ ਦੀ ਬੋਲੀ ਵਿਚ ਸੁਰਤ ਦਾ ਸਿਮਰਨ ਆਖਦੇ ਹਨ। ਇਸ ਤਰ੍ਹਾਂ ਦੇ ਸਾਧਨ ਵਿਚ ਮਨ ਦੌੜਦਾ ਨਹੀਂ। ਇਹ ਨਹੀਂ ਹੁੰਦਾ ਕਿ ਜਪ ਵੀ ਹੁੰਦਾ ਰਹੇ ਤੇ ਮਨ ਵੀ ਦੌੜਦਾ ਰਹੇ, ਜਿਸ ਤਰ੍ਹਾਂ ਕਿ ਉੱਪਰ ਲਿਖੇ ਸਾਧਨਾਂ ਵਿਚ ਸਿਮਰਨ ਵੀ ਹੁੰਦਾ ਰਹਿੰਦਾ ਹੈ ਤੇ ਮਨ ਵੀ ਦੌੜਦਾ ਰਹਿੰਦਾ ਹੈ, ਜੋ ਹਰੇਕ ਅਭਿਆਸੀ ਦੇ ਤਜਰਬੇ ਵਿਚ ਵੇਖਣ ਵਿਚ ਆਂਵਦਾ ਹੈ। ਸੁਰਤ ਦੇ ਸਿਮਰਨ ਵਿਚ ਅੰਤਰ ਦਾ ਪਟ ਖੁਲ੍ਹਦਾ ਹੈ, ਤੇ ਅਨਹਦ ਦੀ ਝੁਨਕਾਰ ਵਜਦੀ ਹੈ, ਜਿਸਦੇ ਸੁਖ ਦਾ ਕੋਈ ਪਾਰਾਵਾਰ ਨਹੀਂ।

ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥
ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥
(ਗਉੜੀ ਮ: ੫, ੨੬੩-੧)

ਖ਼ਵਾਜ਼ਾ ਫ਼ਰੀਦੁੱਦੀਨ ਅੱਤਾਰ ਜੀ ਇਹਨਾਂ ਸਾਧਨਾਂ ਨੂੰ ਤਿੰਨਾਂ ਕਿਸਮਾਂ ਵਿਚ ਵੰਡਕੇ ਇਉਂ ਫ਼ਰਮਾਂਦੇ ਹਨ:-

ذکر بر سہ وجہ آمد بے خلاف — تو ندانی ایں سخن را از گزاف
عام را نبود بجز ذکر زباں — ذکر خاصاں باشد از دل بیگماں
ذکر خاص الخاص ذکر سر بود — ہر کہ ذاکر نیست او خاسر بود
خواندن قرآں بود ذکر لساں — ہر کہ ایں ہم نیست ہست او مفلسا

ਅਰਥ—"ਸਿਮਰਨ ਦੇ ਤਿੰਨ ਤਰੀਕੇ ਹਨ, ਤੂੰ ਬੇਸਮਝੀ ਕਰਕੇ ਜਾਣ ਨਹੀਂ ਸਕਦਾ। ਆਮ ਲੋਕਾਂ ਨੂੰ ਜ਼ਬਾਨ ਦੇ ਸਿਮਰਨ ਤੋਂ ਬਿਨਾਂ ਹੋਰ ਕੋਈ ਸਾਧਨ ਨਹੀਂ ਤੇ ਖ਼ਾਸ ਲੋਕ ਉਸ ਦੀ ਥਾਂ ਦਿਲ ਨਾਲ ਸਿਮਰਨ ਕਰਦੇ ਹਨ,ਪਰ ਖ਼ਾਸਾਂ ਤੋਂ ਖ਼ਾਸ ਇਕ ਗੁਪਤ ਤਰੀਕੇ ਨਾਲ ਸਿਮਰਨ ਕਰਦੇ ਹਨ। ਜੇਕਰ ਇਨਸਾਨ ਉਸ ਤਰੀਕੇ ਨਾਲ ਸਿਮਰਨ ਨਹੀਂ ਕਰਦਾ ਤਾਂ ਨੁਕਸਾਨ ਉਠਾਂਦਾ ਹੈ। ਕੁਰਾਨ ਮਸੀਦ (ਜਾਂ ਮਹਾਤਮਾਂ ਦੀਆਂ ਬਾਣੀਆਂ) ਦਾ ਪਾਠ ਜ਼ਬਾਨ ਦਾ ਸਿਮਰਨ ਹੈ। ਜੋ ਕੋਈ ਇਹ ਵੀ ਨਹੀਂ ਕਰਦਾ ਉਹ ਨਿਰਾ ਕੰਗਾਲ ਹੈ।

ਇਹ ਖ਼ਾਸਾਂ ਤੋਂ ਖ਼ਾਸ ਸਿਮਰਨ ਦਾ ਤਰੀਕਾ ਕਿਸ ਮੁਕਾਮ ਤੇ ਬੈਠ ਕੇ ਹੁੰਦਾ ਹੈ ਤੇ ਕਿਸ ਤਰ੍ਹਾਂ ਹੁੰਦਾ ਹੈ,ਕਿਸੇ ਆਮਲ (ਅਭਿਆਸੀ) ਪਾਸੋਂ ਠੀਕ ਤਰ੍ਹਾਂ ਸਮਝਿਆ ਜਾ ਸਕਦਾ ਹੈ।

ਮੁਸਲਮਾਨ ਫ਼ਕੀਰ ਜ਼ਿਕਰ ਦੀਆਂ ਪੰਜ ਕਿਸਮਾਂ ਦਸਦੇ ਹਨ (੧) ਲਸਾਨੀ, ਜੋ ਜ਼ਬਾਨ ਨਾਲ ਕੀਤਾ ਜਾਏ। ਇਸੇ ਨੂੰ ਕਲਮਾਇ ਸ਼ਰੀਅਤ ਜਾਂ ਨਾਸੂਤ ਵੀ ਕਿਹਾ ਜਾਂਦਾ ਹੈ। (੨) ਕਲਬੀ,ਜੋ ਕੇਵਲ ਦਿਲ ਕਰਕੇ ਕੀਤਾ ਜਾਏ। ਇਹ ਪ੍ਰਾਣਾਯਾਮ(ਹਬਸਿ ਦਮ)ਜਾਂ ਦਿਲ ਪੁਰ ਜ਼ਰਬ ਲਗਾਕੇ ਕੀਤਾ ਜਾਂਦਾ ਹੈ। ਇਸਨੂੰ ਕਲਮਾਇ ਤਰੀਕਤ ਜਾਂ ਮਲਕੂਤ ਵੀ ਕਿਹਾ ਜਾਂਦਾ ਹੈ। (੩) ਰੂਹੀ, ਜੋ ਤਵੱਜੋ ਨੂੰ ਤੀਸਰੇ ਤਿਲ ਪੁਰ ਇਕੱਤਰ ਕਰਕੇ ਕੀਤਾ ਜਾਂਦਾ ਹੈ। ਇਸਨੂੰ ਕਲਮਾਇ ਮਾਰਫ਼ਤ ਜਾਂ ਜਬਰੂਤ ਵੀ ਕਿਹਾ ਜਾਂਦਾ ਹੈ। (੪) ਸਿਰੀ,ਅੰਤਰਮੁਖ ਰਾਜ਼(ਭੇਦ)ਨੂੰ ਪਾਣ ਵਾਲਾ ਜਿਸਨੂੰ ਕਲਮਾਇ ਹਕੀਕਤ ਜਾਂ ਲਾਹੂਤ ਵੀ ਕਿਹਾ ਜਾਂਦਾ ਹੈ। ਇਸ ਵਿਚ ਸਾਧਕ ਖ਼ੁਦ ਜ਼ਿਕਰ ਦਾ ਰੂਪ ਹੋ ਜਾਂਦਾਹੈ ਤੇ(੫)ਖ਼ਫ਼ੀ, ਮਾਲਕ ਵਿਚ ਖ਼ੁਫ਼ੀਆ (ਗੁਪਤ) ਲੈ ਹੋਣ ਵਾਲਾ, ਜਿਸਨੂੰ ਹਾਹੂਤ ਵੀ ਕਿਹਾ ਜਾਂਦਾ ਹੈ, ਜਿਸ ਵਿਚ ਸਾਧਕ ਜ਼ਿਕਰ ਕਰਦਾ ਹੋਇਆ ਮਜ਼ਕੂਰ ਹੀ ਹੋ ਜਾਏ। ਇਹ ਫ਼ਨਾ ਦਰ ਫ਼ਨਾ ਦਾ ਮੁਕਾਮ ਹੈ।

ਇਕ ਹੋਰ ਮਹਾਤਮਾ ਫ਼ਰਮਾਂਦੇ ਹਨ ਕਿ ਜ਼ਿਕਰਿ ਜ਼ਬਾਂ ਲਕ ਲਕ, ਜ਼ਿਕਰਿ ਕਲਬ ਸਮ ਸਮ, ਵ ਜ਼ਿਕਰਿ ਰੂਹੀ ਰਾਹਤਿ ਜਾਂ। ਜ਼ਬਾਨ ਦਾ ਜ਼ਿਕਰ ਆਰਜ਼ੀ ਹੈ। ਜ਼ਿਕਰਿ ਰੂਹੀ, ਸਿਰੀ ਤੇ ਖ਼ਫ਼ੀ ਉੱਚ ਕੋਟੀ ਦੇ ਦਰਵੇਸ਼ਾਂ ਦਾ ਹੀ ਕੰਮ ਹੈ, ਜੋ ਖ਼ਾਸਾਂ ਤੋਂ ਖ਼ਾਸਾਂ ਦਾ ਹੈ।

ਮੌਲਵੀ ਰੂਮ ਸਾਹਿਬ ਫ਼ਰਮਾਂਦੇ ਹਨ ਕਿ ਤੂੰ ਜ਼ਿਕਰ ਕਰ, ਤਾਂ ਜੋ ਉਹ ਮਾਲਕ ਪ੍ਰਗਟ ਹੋ ਆਏ। ਐਸਾ ਜ਼ਿਕਰ ਨਹੀਂ ਜੋ ਜ਼ਬਾਨ ਪੁਰ ਹੋਵੇ, ਕਿਉਂ ਜੋ ਜ਼ਬਾਨੀ ਜ਼ਿਕਰ ਆਰਜ਼ੀ ਤੋਂ ਵਧ ਨਹੀਂ;ਪਰ ਜ਼ਿਕਰਿ ਰੂਹੀ ਦਰਵੇਸ਼ਾਂ ਦਾ ਹੀ ਹੁਨਰ ਹੈ।

ذکر کن مذکور تا گردد عیاں نے ہمے ذکرے کہ باشد بر زباں
ذکر لفظی غیر عارض بیش نیست ذکر روحی جز فن درویش نیست شے

ਸ਼ਾਂਡਿਲਜ ਜੀ ਆਪਣੇ ਉਪਨਿਸ਼ਦ ਵਿਚ ਫ਼ਰਮਾਂਦੇ ਹਨ ਕਿ ਬੈਖਰੀ (ਜ਼ਬਾਨ ਦੁਵਾਰਾ ਉੱਚਾ) ਸਿਮਰਨ ਵੇਦਾਂ ਦੇ ਅਨੇਕਾਂ ਕਥਨ ਕੀਤੇ ਫਲ ਦਿੰਦਾ ਹੈ। ਉਪਾਸੂ (ਆਹਿਸਤਾ) ਸਿਮਰਨ ਬੈਖਰੀ ਤੋਂ ਹਜ਼ਾਰ ਗੁਣਾਂ ਜ਼ਿਆਦਾ ਫਲ ਦੇਂਦਾ ਹੈ ਤੇ ਮਾਨਸਿਕ ਜਪ (ਮਨ ਕਰਕੇ) ਬੈਖਰੀ ਤੋਂ ਕਰੋੜ ਗੁਣਾਂ ਜ਼ਿਆਦਾ ਫਲ ਦੇਂਦਾ ਹੈ।

ਜ਼ਬਾਨ ਤੋਂ ਬੇਬਞ੍ਹਾ ਕਿਸੇ ਨਾਮ ਦਾ ਉਚਾਰਨ ਕਰਨਾ, ਜਾਂ ਬੇ-ਸੋਚੇ ਸਮਝੇ ਤੋਤੇ ਦੀ ਤਰ੍ਹਾਂ ਨਾਮ ਦਾ ਰਟਨ ਕਰਨਾ, ਦਿਖਾਵੇ ਦਾ ਹੀ ਕੰਮ ਬਣ ਜਾਂਦਾ ਹੈ। ਆਮ ਲੋਕ ਇਸ ਤਰ੍ਹਾਂ ਬੇਬਞ੍ਹਾ ਸਿਮਰਨ ਕਰਦੇ ਹੋਏ ਅਸਲੀ ਫਲ ਤੋਂ ਖ਼ਾਲੀ ਰਹਿ ਜਾਂਦੇ ਹਨ।

## ਸਿਮਰਨ ਦਾ ਪ੍ਰਯੋਜਨ

ਸਿਮਰਨ ਦਾ ਪ੍ਰਯੋਜਨ ਹਰੀ ਦਾ ਵੇਖਣਾ ਹੈ।

"ਹਰਿ ਪੇਖਨ ਕਉ ਸਿਮਰਤ ਮਨੁ ਮੇਰਾ ॥
ਆਸ ਪਿਆਸੀ ਚਿਤਵਉ ਦਿਨੁ ਰੈਨੀ ਹੈ ਕੋਈ ਸੰਤੁ ਮਿਲਾਵੈ ਨੇਰਾ ॥"
(ਗਉੜੀ ਮ: ੫, ੨੦੪—੧੪)

ਸਿਮਰਨ ਪ੍ਰਮਾਰਥ ਦੀ ਪਹਿਲੀ ਪਉੜੀ ਹੈ। ਸੁਖਮਨੀ ਸਾਹਿਬ ਦੀ ਪਹਿਲੀ ਅਸਟਪਦੀ ਵਿਚ ਗੁਰੂ ਅਰਜਨ ਸਾਹਿਬ ਜੀ ਨੇ ਸਿਮਰਨ ਦੀ ਮਹਿਮਾ ਕਿਆ ਪੂਰੇ ਤਰੀਕੇ ਨਾਲ ਗਾਈ ਹੈ!

ਸ਼ਬਦ (ਦੇਖੋ ਸ਼ਬਦ ਦਾ ਪ੍ਰਕਰਣ) ਦੀ ਕਮਾਈ ਨਾਲ ਸਚੇ ਸਾਹਿਬ ਦਾ ਮਿਲਾਪ ਹੁੰਦਾ ਹੈ।

"ਸਾਹਿਬੁ ਮੇਰਾ ਸਦਾ ਹੈ ਦਿਸੈ ਸਬਦੁ ਕਮਾਇ ॥"
(ਗੂਜਰੀ ਕੀ ਵਾਰ ਮ: ੩, ੫੦੯—੬)

ਸ਼ਬਦ ਦਾ ਮਿਲਨਾ ਹੀ ਹਰੀ ਦਾ ਮਿਲਨਾ ਹੈ।

"ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ ॥"
(ਸਿਰੀ ਰਾਗੁ ਮ: ੩, ੨੭—੧੨)

# ਸਿਮਰਨ ਦਾ ਅਸਥਾਨ

ਅਸੀਂ ਉਸ ਟਿਕਾਣੇ ਕਿਵੇਂ ਪੁਜ ਸਕਦੇ ਹਾਂ ਜਿਥੇ ਅਸੀਂ ਸ਼ਬਦ ਨਾਲ ਜੁੜ ਸਕੀਏ ? ਇਹ ਬੁੱਧੀ, ਅੱਖਾਂ ਜਾਂ ਕੰਨਾਂ ਦਾ ਵਿਸ਼ਾ ਨਹੀਂ, ਫੇਰ ਅਸੀਂ ਕੀ ਉਪਾਉ ਕਰੀਏ, ਜਿਸ ਕਰਕੇ ਅਸੀਂ ਇਤਨੇ ਸੂਖਸ਼ਮ ਹੋਈਏ ਕਿ ਸ਼ਬਦ ਨੂੰ ਪਕੜ ਸਕੀਏ ? ਇਸ ਲਈ ਸਾਡਾ ਤੀਸਰੀ ਅੱਖ ( Third Eye ਜਾਂ ਤੀਸਰੇ ਤਿਲ) ਪੁਰ ਇਕੱਤਰ ਹੋਣਾ ਜ਼ਰੂਰੀ ਹੈ ਜਿਸਨੂੰ ਹਿੰਦੂਆਂ ਵਿਚ ਸ਼ਿਵ ਨੇਤਰ ਤੇ ਮੁਸਲਮਾਨਾਂ ਵਿਚ ਨੁਕਤਾ ਇ ਸਵੈਦਾ ਕਰਕੇ ਬਿਆਨ ਕੀਤਾ ਗਿਆ ਹੈ। ਇਹ ਸੂਖਸ਼ਮ ਦੇਸ ਦੇ ਦਾਖ਼ਲ ਹੋਣ ਦਾ ਦਰਵਾਜ਼ਾ ਹੈ। ਜਾਗ੍ਰਤ ਅਵਸਥਾ ਵਿਚ ਇਸ ਜਗ੍ਹਾ ਰੂਹ ਦੀ ਬੈਠਕ ਹੈ ਜੋ ਪਿੰਡ ਦੇ ਛੇ ਚੱਕਰਾਂ ਦੇ ਉਪਰ ਹੈ। ਅਸਾਂ ਅੰਡ ਤੇ ਬ੍ਰਹਮੰਡ ਦੇ ਪਾਰ ਜਾਣਾ ਹੈ। ਯੋਗੀ ਜਨ ਪਹਿਲੇ ਛੇ ਚੱਕਰਾਂ ਨੂੰ ਸਾਧਕੇ ਫੇਰ ਉੱਪਰ ਜਾਂਦੇ ਹਨ। ਜੇਕਰ ਅਸੀਂ ਰੂਹ ਦੀ ਬੈਠਕ ਤੇ,ਜਿਥੇ ਅਸੀਂ ਅਗੇ ਹੀ ਜਾਗ੍ਰਤ ਅਵਸਥਾ ਵਿਚ ਹਾਂ, ਇਕੱਤਰ ਹੋਕੇ ਉਪਰ ਚੜ੍ਹਾਈ ਕਰ ਲਈਏ ਤਾਂ ਸਾਡੀ ਸੁਖੈਨ ਹੀ ਜਲਦੀ ਤਰੱਕੀ ਹੋ ਸਕਦੀ ਹੈ। ਇਸ ਲਈ ਗੁਰਬਾਣੀ ਵਿਚ ਰੂਹ ਦੇ ਅਸਥਾਨ ਪੁਰ ਸਿਮਰਨ ਕਰਨ ਦਾ ਉਪਦੇਸ਼ ਦਿਤਾ ਹੈ।

ਰੂਹ ਦੇ ਮੁਕਾਮ ਪੁਰ ਸਿਮਟਕੇ ਆਵਣ ਦਾ ਸੁਖੈਨ ਸਾਧਨ ਮਾਲਕ ਦੇ ਕਿਸੀ ਨਾ ਕਿਸੀ ਨਾਮ ਦਾ ਕੇਵਲ ਤਵੱਜੋ ਨਾਲ ਸਿਮਰਨ ਕਰਨਾ ਹੈ। ਇਸ ਤੋਂ ਛੁਟ ਹੋਰ ਕਿਸੀ ਕਠਨ ਸਾਧਨ ਦੇ ਕਰਨ ਦੀ ਲੋੜ ਨਹੀਂ।

ਗੁਰਬਾਣੀ ਵਿਚ ਸਿਮਰਨ ਦਾ ਠੀਕ ਜਾਪ ਰਿਦੇ ਅੰਤਰ ਜਾਂ ਰੂਹ ਦੇ ਮੁਕਾਮ ਪੁਰ ਹੋਣਾ ਦਸਿਆ ਹੈ।

ਬ੍ਰਿਥਾ ਅਨੁਗ੍ਰਹੰ ਗੋਬਿੰਦਹ ਜਸ੍ਯ ਸਿਮਰਣ *ਰਿਦੰਤਰਹ ॥
ਆਰੋਗੵੰ ਮਹਾ ਰੋਗੵੰ ਬਿਸਿਮ੍ਰਿਤੇ ਕਰੁਣਾ ਮਯਹ ॥(ਸਲੋਕ ਸਹਸਕ੍ਰਿਤੀ ਮ:੫,੧੩੫੯-੭)

ਅਰਥ—ਜਿਸ ਵਾਹਿਗੁਰੂ ਦਾ ਸਿਮਰਨ ਰਿਦੇ ਦੇ ਅੰਦਰ ਹੈ (ਜੋ ਅੱਖਾਂ ਦੇ ਪਿਛੇ ਤੀਸਰੇ ਤਿਲ ਵਿਚ ਹੈ) ਉਸਦੀ ਮੇਹਰ ਤੋਂ ਖ਼ਾਲੀ ਜੀਵਾਂ ਦੀ ਅਰੋਗਤਾ ਦਇਆਲ ਪੁਰਖ ਨੂੰ ਭੁਲਣ ਕਰਕੇ ਮਹਾਂ ਰੋਗ ਹੈ।

ਸਿਮਰਨ ਕਿਨ੍ਹਾਂ ਨਾਮਾਂ ਦਾ ਕਰਨਾ ਚਾਹੀਦਾ ਹੈ ਤੇ ਨਾਮਾਂ ਦਾ ਮਾਲਕ ਨਾਲ ਕੀ ਸੰਬੰਧ ਹੈ ?

ਸਿਮਰਨ ਲਈ ਦੋ ਕਿਸਮ ਦੇ ਨਾਮ ਹਨ,ਜ਼ਾਤੀ ਤੇ ਸਫ਼ਾਈ (ਦੇਖੋ ਨਾਮ ਦਾ ਪ੍ਰਕਰਣ)। ਆਮ ਲੋਕ ਕਿਸੀ ਨਾ ਕਿਸੀ ਮਾਲਕ ਦੇ ਸਫ਼ਾਤੀ ਨਾਮ ਦਾ,ਜੋ ਉਹਨਾਂ ਨੂੰ ਚੰਗਾ ਲਗਦਾ ਹੈ, ਜਪ ਕਰਦੇ ਹਨ। ਇਸਦਾ ਸਿਮਰਨ ਕਿਸੇ ਹਦ ਤਕ ਹੀ

*ਸੰਤਾਂ ਦਾ ਰਿਦਾ ਅੱਖਾਂ ਦੇ ਪਿਛੇ ਹੈ।

ਫ਼ਾਇਦਾ ਦੇ ਸਕਦਾ ਹੈ; ਪਰ ਇਹਨਾਂ ਦੁਵਾਰਾ ਜੋ ਅੰਤਰੀ ਮੰਡਲ ਦੇ ਦ੍ਰਿਸ਼ਜ ਖੁਲ੍ਹਣੇ ਹਨ, ਪ੍ਰਾਪਤ ਨਹੀਂ ਹੋ ਸਕਦੇ।

ਮਹਾਤਮਾਂ ਉਚੇ ਦੇਸ਼ਾਂ ਦੇ ਜ਼ਾਤੀ ਨਾਮਾਂ ਦਾ ਸਿਮਰਨ ਕਰਦੇ ਹਨ, ਜੋ ਇਸਦੇ ਅੰਦਰ ਹਨ। ਇਸ ਕਰਕੇ ਜੋ ਨਾਮ ਕਿਸੇ ਮਹਾਤਮਾ ਥੀਂ ਮਿਲੇ ਉਸਦੇ ਉਚਾਰਨ ਜਾਂ ਜਪ ਕਰਨ ਕਰਕੇ ਆਪਣੇ ਘਟ ਦੇ ਅੰਦਰ ਰਸਤਾ ਖੁਲ੍ਹਦਾ ਹੈ। ਉਹਨਾਂ ਨਾਮਾਂ ਵਿਚ ਮਹਾਤਮਾਂ ਦੀ ਸਿੱਧੀ (Thought Transference) ਵੀ ਹੁੰਦੀ ਹੈ, ਜਿਸ ਕਰਕੇ ਸਿਮਰਨ ਦਾ ਫਲ ਜਲਦੀ ਮਿਲਦਾ ਹੈ, ਨਾਲ ਹੀ ਸੂਖਸ਼ਮ ਤੇ ਕਾਰਨ ਦੇਸਾਂ ਵਿਚ ਸਫ਼ਰ ਕਰਦੀ ਰੂਹ ਨੂੰ ਕਾਲ(Negative Power) ਅਨੇਕਾਂ ਰੁਕਾਵਟਾਂ ਪਾਂਦਾਹੈ, ਜੋ ਕੇਵਲ ਗੁਰੂ ਦੁਵਾਰਾ ਪ੍ਰਾਪਤ ਕੀਤੇ ਹੋਏ ਨਾਮਾਂ ਦੇ ਸਿਮਰਨ ਤੋਂ ਦੂਰ ਹੋ ਜਾਂਦੀਆਂ ਹਨ ਤੇ ਅਨੇਕ ਵਿਘਨਾਂ ਤੋਂ ਇਨਸਾਨ ਬਚ ਜਾਂਦਾ ਹੈ। ਇਹ ਸਿਮਰਨ ਲੋਕ ਤੇ ਪਰਲੋਕ, ਦੋਹਾਂ ਵਿਚ ਸਹਾਈ ਹੁੰਦਾ ਹੈ।

"ਸਿਮਰਉ ਸਿਮਰਿ ਸਿਮਰਿ ਸੁਖ ਪਾਵਉ ਸਾਸਿ ਸਾਸਿ ਸਮ੍ਹਾਲੇ ॥
ਇਹ ਲੋਕਿ ਪਰਲੋਕਿ ਸੰਗਿ ਸਹਾਈ ਜਤ ਕਤ ਮੋਹਿ ਰਖਵਾਲੇ ॥"
(ਧਨਾਸਰੀ ਮ: ੫, ੬੭੯-੯)

ਇਸ ਲਈ ਗੁਰਬਾਣੀ ਹਦਾਇਤ ਕਰਦੀ ਹੈ ਕਿ ਗੁਰਬਚਨਾਂ ਦੁਵਾਰਾ ਨਾਮ ਦਾ ਉਚਾਰਨ ਕਰੋ।

"ਗੁਰ ਬਚਨੀ ਹਰਿ ਨਾਮੁ ਉਚਰੈ ॥" (ਗਉੜੀ ਮ: ੫, ੨੮੬-੧੫)

ਗੁਰੂ ਦੇ ਬਖ਼ਸ਼ੇ ਹੋਏ ਨਾਮ ਜਾਂ ਮੰਤਰ ਵਿਚ ਉਸਦੀ ਸ਼ਕਤੀ ਹੈ, ਜੋ ਕੰਮ ਕਰਦੀ ਹੈ, ਜਿਸ ਨਾਲ ਜਮ ਤੇ ਕਾਲ ਵੱਸ ਵਿਚ ਆ ਜਾਂਦੇ ਹਨ:—

"ਜਿਨਿ ਜਪੁ ਜਪਿਓ ਸਤਿਗੁਰ ਮਤਿ ਵਾਕੇ ॥
ਜਮ ਕੰਕਰ ਕਾਲੁ ਸੇਵਕ ਪਗ ਤਾਕੇ ॥"
(ਮਾਰੂ ਮ: ੧, ੧੦੪੨-੪)

ਗੁਰੂ ਦਾ ਬਚਨ (ਦੇਖੋ ਗੁਰ ਬਚਨ ਦਾ ਪ੍ਰਕਰਣ)ਸਦਾ ਅਬਿਨਾਸ਼ੀ ਹੈ। ਉਸ ਨਾਲ ਜਮ ਦੀ ਫਾਸੀ ਕਟੀ ਜਾਂਦੀ ਹੈ—

"ਗੁਰ ਕਾ ਬਚਨੁ ਸਦਾ ਅਬਿਨਾਸੀ ॥
ਗੁਰ ਕੈ ਬਚਨਿ ਕਟੀ ਜਮ ਫਾਸੀ ॥"
(ਗਉੜੀ ਮ: ੫, ੧੭੭-੪)

ਸੋ ਜੋ ਸਿਮਰਨ ਗੁਰੂ ਬਖ਼ਸ਼ੇ ਉਹੀ ਸਾਡੇ ਲਈ ਪੂਰਨ ਕਲਿਆਨ-ਕਾਰੀ ਹੈ। ਨਾਵਾਂ ਵਿਚ ਆਪਣਾ ਅਸਰ ਹੁੰਦਾ ਹੈ। ਅੰਬ ਜਾਂ ਕਿਸੀ ਹੋਰ ਫਲ ਦਾ ਨਾਮ ਲਵੋ, ਉਸਦੇ ਫਲ ਦਾ ਸੁਵਾਦ ਪ੍ਰਤੀਤ ਹੁੰਦਾ ਹੈ। ਇਸੀ ਤਰ੍ਹਾਂ ਹੋਰ ਹੋਰ ਚੀਜ਼ਾਂ ਦਾ ਨਾਮ ਲੈਣ ਨਾਲ ਉਹ ਚੀਜ਼ ਪ੍ਰਤੀਤ ਹੋਣ ਲਗ ਜਾਂਦੀ ਹੈ। ਜਦ ਤੁਸੀਂ ਕਿਸੇ ਦੋਸਤ ਦਾ ਨਾਮ ਲਵੋ ਉਸਦੀ ਸੂਰਤ ਅਵੱਸ਼ ਸਾਹਮਣੇ ਆ

ਜਾਂਦੀ ਹੈ। ਨਾਮ ਤੇ ਨਾਮੀ ਵਿਚ ਹਮੇਸ਼ਾਂ ਸੰਬੰਧ ਹੁੰਦਾ ਹੈ, ਉਸਦੇ ਨਾਮ ਦੇ ਪਾਸ ਬੈਠਣਾ ਉਸਦੇ ਪਾਸ ਬੈਠਣਾ ਹੈ। ਪਤੰਜਲ ਜੀ ਦੇ ਸਮਾਧੀ ਪਾਦ ਦੇ ੨੭ ਵੇਂ ਸੂਤਰ ਦੀ ਵਿਆਖਿਆ ਕਰਦੇ ਹੋਏ ਬਿਆਸ ਜੀ ਨੇ ਫ਼ਰਮਾਇਆ ਹੈ ਕਿ "ਇਸ ਨਾਮ (ਓਮ) ਦੇ ਨਾਲ ਪ੍ਰਮਾਤਮਾ ਦਾ ਨਿੱਤ ਸੰਬੰਧ ਹੈ।"

ਹਰਿ ਸਿਮਰਨ ਦੇ ਅੰਦਰ ਅਵੱਸ਼ ਕਰਕੇ ਆਪ ਨਿਰੰਕਾਰ ਰਹਿੰਦਾ ਹੈ।

"ਹਰਿ ਸਿਮਰਨ ਮਹਿ ਆਪਿ ਨਿਰੰਕਾਰਾ ॥" (ਗਉੜੀ ਮ: ੫, ੨੬੩-੧੮)

ਮਈਨੁੱਦੀਨ ਚਿਸ਼ਤੀ ਸਾਹਿਬ ਫ਼ਰਮਾਂਦੇ ਹਨ–

میانِ اسم و مسمّیٰ چو فرق نیست ببیں تو در تجلّیِ اسما کمالِ نامِ خدا

ਅਰਥ–ਨਾਮ ਤੇ ਨਾਮੀ ਵਿਚ ਫ਼ਰਕ ਨਹੀਂ ਹੁੰਦਾ। ਤੂੰ ਦੇਖ ਨਾਮਾਂ ਦੇ ਜਲਾਲ ਵਿਚ ਖ਼ੁਦਾ ਦੇ ਨਾਮ ਦਾ ਕਮਾਲ ਨਜ਼ਰ ਆਂਵਦਾ ਹੈ।

ਮਾਲਕ ਦੇ ਕਿਸੀ ਜ਼ਾਤੀ ਨਾਮ ਨੂੰ ਲਵੇ ਜਾਂ ਸਿਫ਼ਾਤੀ ਨਾਮ ਨੂੰ ਲਵੋ, ਉਸਦਾ ਮਨ ਉਤੇ ਜ਼ਰੂਰ ਜ਼ਬਰਦਸਤ ਅਸਰ ਹੁੰਦਾ ਹੈ। ਸਿਮਰਨ ਤੇ ਧਿਆਨ ਨਾਲੋ ਨਾਲ ਰਹਿੰਦੇ ਹਨ।

ਨਾਮ ਦਾ ਸਿਮਰਨ ਕਰਕੇ ਦੁਨੀਆਂ ਦੇ ਖ਼ਿਆਲ ਹਟ ਜਾਂਦੇ ਹਨ ਤੇ ਇਹ ਪ੍ਰਤੀਤ ਹੁੰਦਾ ਹੈ ਕਿ ਮਾਲਕ ਅੰਗ ਸੰਗ ਹੈ ਤੇ ਆਖ਼ਰ ਸਿਮਰਨ ਵਿਚ ਅਨਹਦ ਦੀ ਝੁਨਕਾਰ ਵਜਦੀ ਹੈ, ਜੋ ਸੁਰਤ ਨੂੰ ਖਿੱਚਕੇ ਉਪਰਲੇ ਮੰਡਲਾਂ ਪੁਰ ਲੈ ਜਾਣ ਦਾ ਜ਼ਰੀਆ ਹੈ।

'ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥' (ਗਉੜੀ ਮ: ੫, ੨੬੩-੧੪)

ਬਾਹਰਲੇ ਨਾਮਾਂ ਦਾ ਸਿਮਰਨ ਕਰਦੇ ਹੋਏ ਅੰਦਰਲੇ ਨਾਮ (ਧੁਨ ਆਤਮਕ ਨਾਮ) ਨਾਲ ਸਾਂਝ ਪੈ ਜਾਂਦੀ ਹੈ। ਮਈਨੁੱਦੀਨ ਚਿਸ਼ਤੀ ਸਾਹਿਬ ਇਸਦਾ ਇਸ਼ਾਰਾ ਦੇਂਦੇ ਹਨ।

یقیں بداں کہ تو با حق نشستۂ شب و روز چو ہمنشینِ تو باشد خیالِ نامِ خدا
ترا سزد کہ پراں در فضائے عالمِ قدس بشرطِ آں کہ پری با بالِ نامِ خدا
چہ نامِ او شنوم گر بود مرا صد جاں فدائے اوست از وجلالِ نامِ خدا

ਅਰਥ–ਜੇਕਰ ਤੇਰੇ ਅੰਦਰ ਖ਼ੁਦਾ ਦਾ ਨਾਮ ਵਸ ਗਿਆ, ਤੂੰ ਯਕੀਨ ਰਖ ਕਿ ਤੂੰ ਦਿਨ ਰਾਤ ਖ਼ੁਦਾ ਦੀ ਸੁਹਬਤ ਵਿਚ ਹੈਂ। ਤੈਨੂੰ ਇਹ ਗੱਲ ਸਜਦੀ ਹੈ ਕਿ ਤੂੰ ਉਪਰਲੇ ਪਵਿਤ੍ਰ ਮੰਡਲਾਂ ਪੁਰ ਉਡੇਂ, ਇਸ ਲਈ ਸ਼ਰਤ ਇਹ ਹੈ ਕਿ ਤੂੰ ਰੱਬ ਦੇ ਨਾਮ ਦੀਆਂ ਬਾਹਾਂ ਲੈਕੇ ਉਡੇਂ। ਜਦ ਮੈਂ ਉਸਦੇ ਨਾਮ ਨੂੰ ਸੁਣਦਾ ਹਾਂ (ਉਸ ਵਿਚ ਧੁਨੀ ਹੈ) ਜੇਕਰ ਮੇਰੀਆਂ ਸੌ ਜਾਨਾਂ ਭੀ ਹੋਣ ਤਾਂ ਵੀ

ਸਾਰੀਆਂ ਉਸ ਪੁਰ ਕੁਰਬਾਨ ਕਰ ਦੇਵਾਂ ।

## ਸਿਮਰਨ ਕਿਸ ਤਰ੍ਹਾਂ ਕਰਨਾ ਚਾਹੀਦਾ ਹੈ

ਕਿਸੀ ਸਹਜ ਆਸਣ ਪੁਰ ਬੈਠਕੇ ਤਵੱਜੋ ਨੂੰ ਦੋਹਾਂ ਭਰਵਟਿਆਂ ਦੇ ਵਿਚਕਾਰ ਤੇ ਪਿਛੇ ਰੱਖਕੇ ਦ੍ਰਿਸ਼ਟੀ ਨੂੰ ਟਿਕਾਓ । ਇਸ ਨੂੰ ਭ੍ਰੂ ਮਧਜਾ ਦ੍ਰਿਸ਼ਟੀ ਕਰਕੇ ਕਿਹਾ ਗਿਆ ਹੈ ਜਾਂ ਇਹ ਕਹੋ ਕਿ ਮਨ ਦੇ ਆਸਣ ਨੂੰ (ਦੇਖੋ ਆਸਣ ਦਾ ਪ੍ਰਕਰਣ) ਇਸ ਥਾਂ ਪੁਰ ਜਮਾ ਕੇ ਸਿਮਰਨ ਤੇ ਧਿਆਨ ਦਾ ਅਭਿਆਸ ਕਰੋ । ਸ਼ੁਰੂ ਵਿਚ ਗੁਰੂ ਦੁਵਾਰਾ ਪ੍ਰਾਪਤ ਕੀਤੇ ਨਾਮਾਂ ਦਾ ਉੱਚਾ ਉੱਚਾ ਸਿਮਰਨ ਕਰੋ, ਜਿਸਦੀ ਆਵਾਜ਼ ਕੇਵਲ ਤੁਸੀਂ ਹੀ ਸੁਣ ਸਕੋ । ਜਦ ਇਹ ਪੱਕ ਜਾਏ ਤਾਂ ਫਿਰ ਤੁਸੀਂ ਤਵੱਜੋ ਜਾਂ ਮਨ ਨਾਲ ਪਿਆਰ ਸਹਿਤ ਸਿਮਰਨ ਕਰੋ । ਇਸ ਤਰ੍ਹਾਂ ਕਰਦੇ ਹੋਏ ਕਿਸੇ ਤਰ੍ਹਾਂ ਦਾ ਮਥੇ ਪੁਰ ਖਿਚਾਉ ਜਾਂ ਦਬਾਉ ਨਾ ਪਾਓ । ਪਹਿਲਾਂ ਥੋੜ੍ਹਾ ਥੋੜ੍ਹਾ ਵਕਤ ਦਿਓ, ਫੇਰ ਏਹ ਸਾਧਨ ਦੋ ਤਿੰਨ ਘੰਟੇ ਤੀਕ ਵਧਾ ਲਵੋ । ਇਸ ਸਾਧਨ ਦਾ ਗੀਤਾ ਦੇ ਪੰਜਵੇਂ ਧਿਆਇ ਦੇ ੨੭ ਸਲੋਕ ਵਿਚ ਜ਼ਿਕਰ ਆਇਆ ਹੈ ਕਿ ਸਾਧਕ ਬਾਹਰੋਂ ਹਟਕੇ ਦ੍ਰਿਸ਼ਟੀ ਨੂੰ ਦੋਹਾਂ ਅੱਖਾਂ ਦੇ ਭਰਵਟਿਆਂ ਦੇ ਵਿਚਕਾਰ ਟਿਕਾਏ । ਇਹ ਸਾਧਨ ਨੱਕ ਦੇ ਅਗਲੇ ਸਿਰੇ ਤੇ ਵੀ ਕੀਤਾ ਜਾਂਦਾ ਹੈ (ਵਿਸਥਾਰ ਲਈ ਦੇਖੋ ਧਿਆਨ ਦਾ ਪ੍ਰਕਰਣ) । ਇਸ ਤਰ੍ਹਾਂ ਸਾਧਨ ਕਰਨ ਨਾਲ ਸਭ ਦੁਨਿਆਵੀ ਖ਼ਿਆਲਾਤ ਦੂਰ ਹੋ ਜਾਂਦੇ ਹਨ ਤੇ ਮਨ ਦੀ ਚੰਚਲਤਾ ਹਟਦੀ ਹੈ ਤੇ ਇਕਾਗਰਤਾ ਕਮਾਲ ਦੀ ਬਣ ਆਂਵਦੀ ਹੈ ।

ਕਈ ਸਿਮਰਨ ਅੱਖਾਂ ਬੰਦ ਕਰਕੇ ਕਰਦੇ ਹਨ ਤੇ ਕਈ ਅੱਖਾਂ ਖੋਲ੍ਹ ਕੇ । ਪਹਿਲੇ ਵਿਚ ਨੀਂਦ ਆ ਜਾਣ ਦਾ ਡਰ ਹੈ ਤੇ ਦੂਸਰੇ ਵਿਚ ਮਨ ਬਾਹਰ ਦੇ ਪਦਾਰਥਾਂ ਵੱਲ ਦੌੜਦਾ ਹੈ । ਇਹਨਾਂ ਵਿਚੋਂ ਪਹਿਲਾ ਸਾਧਨ ਜ਼ਿਆਦਾ ਹੱਛਾ ਹੈ, ਪਰ ਖ਼ਬਰਦਾਰ ਹੋ ਕੇ ਕਰਨ ਦੀ ਲੋੜ ਹੈ । ਠਹ੍ਰਾਏ ਹੋਏ ਵੇਲੇ ਨੇਮ ਨਾਲ ਸਾਧਨ ਕਰਨਾ ਜ਼ਰੂਰੀ ਹੈ । ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਤੇਰਾ ਨਿਤ ਨੇਮ ਰੋਜ਼ ਮਾਲਕ ਅਗੇ ਪ੍ਰਾਰਥਨਾ ਕਰਨਾ ਹੈ, ਤੇਰਾ ਬਸ ਇਹੋ ਕੰਮ ਹੈ । ਤੂੰ ਇਹ ਮਨ ਵਿਚ ਨਾ ਲਿਆ ਕਿ ਤੇਰੀ ਪ੍ਰਾਰਥਨਾ ਸੁਣੀ ਗਈ ਹੈ ਜਾਂ ਨਹੀਂ । ਇਹ ਕੰਮ ਉਸ ਮਾਲਕ ਦਾ ਹੈ ।

حافظا وظیفۂ تو دعا گفتن است و بس ‌ ‌ در بند آں مباش کہ نشنید یا شنید

ਅਰਥ—ਹਾਫ਼ਜ਼ ਸਿਮਰਨ ਦਾ ਹੋ ਪੱਕਾ ਕਰਦਾ ਰਹੀਂ ਦੁਆਈਂ ।
ਅਰਜ਼ ਕਬੂਲ ਹੋਵੇ ਕਿ ਨਾਹੀਂ, ਇਤ ਵਲ ਮਨ ਨਾ ਲਾਈਂ ।

ਰੋਜ਼ ਰੋਜ਼ ਬਾਕਾਇਦਾ ਸਾਧਨ ਕਰਨ ਨਾਲ ਸਾਧਕ ਸਾਧਨ ਵਿਚ ਕਾਮਯਾਬ ਹੋ ਜਾਂਦਾ ਹੈ। ਆਦਮੀ ਜਿਸਮਾਨੀ ਖ਼ੁਰਾਕ ਦੋ ਵੇਲੇ ਖਾਂਦਾ ਹੈ,ਸਵੇਰ ਤੇ ਸ਼ਾਮ ਨੂੰ ਦੁੱਧ ਚਾਹ ਆਦਿਕ ਵੀ ਛਕ ਲੈਂਦਾ ਹੈ। ਨਾਮ ਦਾ ਸਿਮਰਨ ਤੇ ਧਿਆਨ ਰੂਹ ਦੀ ਖ਼ੁਰਾਕ ਹੈ। ਰੂਹ ਨੂੰ ਇਸ ਦੀ ਖ਼ੁਰਾਕ ਦੇਣੀ ਚਾਹੀਦੀ ਹੈ। ਘਰ ਹੋਵੇ ਜਾਂ ਸਫ਼ਰ ਵਿਚ ਹੋਵੇ,ਤੁਸੀਂ ਇਹ ਖ਼ੁਰਾਕ ਜ਼ਰੂਰ ਵਰਤੋ, ਕਦੀ ਅਨ-ਗੈਹਲੀ ਨਾ ਕਰੋ,ਜਿਸਤਰ੍ਹਾਂ ਤੁਸੀਂ ਜਿਸਮ ਲਈ ਜਿਸਮ ਦੀ ਖ਼ੁਰਾਕ ਬਾਕਾਇਦਾ ਵਰਤਦੇ ਹੋ।

ਨਾਮ ਦਾ ਸਿਮਰਨ ਬੜੀ ਰਸਾਇਣ ਹੈ, ਇਹ ਸਭ ਰੋਗਾਂ ਦਾ ਇਲਾਜ ਹੈ। ਇਹ ਰੂਹ ਦੀ ਰੂਹਾਨੀ ਖ਼ੁਰਾਕ ਹੈ। ਮਹਾਤਮਾ ਈਸਾ ਮਸੀਹ ਨੇ ਫ਼ਰਮਾਇਆ ਹੈ ਕਿ ਤੁਸੀਂ ਕੇਵਲ ਰੋਟੀ ਪੁਰ ਮੁਸ਼ਕਲ ਨਾਲ ਗੁਜ਼ਰਾਨ ਕਰ ਸਕਦੇ ਹੋ, ਪਰ ਕੇਵਲ ਮਾਲਕ ਦੇ ਨਾਮ ਪੁਰ ਤੁਸੀਂ ਰਹਿ ਸਕਦੇ ਹੋ।

"You can hardly live on bread alone ;
but you can live on the Name of God alone."

ਸਿਮਰਨ ਤੇ ਧਿਆਨ ਤੋਂ ਅੰਮ੍ਰਿਤ ਵਰਸਦਾ ਹੈ, ਉਸ ਨਾਲ ਤੁਸੀਂ ਜੀਉਂਦੇ ਰਹਿ ਸਕਦੇ ਹੋ।

ਤੁਸੀਂ ਨਿਸ਼ਕਾਮ ਸਿਮਰਨ ਹਰ ਥਾਂ ਤੇ ਹਰ ਸਮੇਂ ਕਰ ਸਕਦੇ ਹੋ, ਪਾਖ਼ਾਨੇ ਫਿਰਦੇ ਵੀ ਉਸਨੂੰ ਨਾ ਭੁੱਲੋ। ਜੇਕਰ ਸਿਮਰਨ ਕਰਦਿਆਂ ਨੀਂਦ ਆ ਜਾਏ ਤਾਂ ਖੜੇ ਹੋ ਜਾਓ। ਖੜੇ ਖੜੇ ਅੱਧਾ ਘੰਟਾ ਸਿਮਰਨ ਕਰੋ। ਮੂੰਹ ਤੇ ਠੰਢੇ ਪਾਣੀ ਦੇ ਛੱਟੇ ਮਾਰ ਲਵੋ। ਰਾਤ ਦੀ ਖ਼ੁਰਾਕ ਘੱਟ ਕਰ ਦਿਓ। ਸਾਤਵਿਕ ਭੋਜਨ ਦੁੱਧ ਫਲ ਆਦਿਕ ਪੁਰ ਗੁਜ਼ਰਾਨ ਕਰੋ।

ਇਸਦੇ ਨਾਲ ਬ੍ਰਹਮਚਰਜ ਰੱਖੋ ਤਾਂ ਸਾਧਨ ਜਲਦੀ ਫਲਦਾ ਹੈ। ਗ੍ਰਿਹਸਤੀ ਆਦਮੀ ਨੂੰ ਸੰਜਮ ਦਾ ਜੀਵਨ ਬਤੀਤ ਕਰਨਾ ਜ਼ਰੂਰੀ ਹੈ(ਦੇਖੋ ਕਾਮ ਦਾ ਪ੍ਰਕਰਣ) ਸਾਧਕ ਸਾਧਨ ਅਵਸਥਾ ਵਿਚ ਖਾਣ ਸੌਣ ਤੇ ਬੋਲਣ ਵਿਚ ਵੀ ਪੱਕਾ ਸੰਜਮ ਰਖੇ ਤੇ ਜਿਸ ਆਸਣ ਪੁਰ ਬੈਠੇ ਉਹ ਘੜੀ ਮੁੜੀ ਨਾ ਬਦਲੇ। ਸਿਮਰਨ ਵਿਚ ਕਾਹਲੀ ਨਹੀਂ ਕਰਨੀ ਚਾਹੀਦੀ। ਸਿਮਰਨ ਪਿਆਰ ਨਾਲ ਸਹਿਜੇ ਸਹਿਜੇ ਨਾਮਾਂ ਦਾ ਸ਼ੁਧ ਉਚਾਰਨ ਕਰਕੇ ਕਰਨਾ ਚਾਹੀਏ। ਇਸ ਨੂੰ ਤਿਖੀ ਚਾਲੇ ਤੇ ਵਿਗਾਰ ਜਾਂ ਚੱਟੀ ਭਰਨਾ ਸਮਝਕੇ ਕਰਨਾ ਫਲਦਾਇਕ ਨਹੀਂ ਹੁੰਦਾ। ਹਾਂ! ਜੇਕਰ ਮਨ ਸਿਮਰਨ ਵਿਚ ਸੁਸਤ ਪੈ ਜਾਏ ਜਾਂ ਬਹੁਤਾ ਵਿਸ਼ਿਆਂ ਵੱਲ ਦੌੜੇ ਤਾਂ ਦਸ ਪੰਦਰਾਂ ਮਿੰਟ ਉੱਚਾ ਤੇ ਤੇਜ਼ੀ ਨਾਲ ਸਿਮਰਨ ਮਨ ਨੂੰ ਚੁਸਤ ਕਰਕੇ ਆਪਣੇ

ਲਖਸ਼ ਪੁਰ ਲੈ ਆਵੇਗਾ । ਸਿਮਰਨ ਜਿਤਨੇ ਭਾਵ ਤੇ ਭਰੋਸੇ ਨਾਲ ਕਰੀਏ, ਉਤਨਾਂ ਇਸਦਾ ਵੱਧ ਫਲ ਪ੍ਰਾਪਤ ਹੁੰਦਾ ਹੈ।

ਮਾਲਕ ਦੇ ਨਾਮ ਦਾ ਸਿਮਰਨ ਭਾਵ ਤੇ ਸਿਦਕ ਸਹਿਤ ਕਰੋ। ਮਾਲਕ ਦੇ ਨਾਮਾਂ ਦੇ ਸਿਮਰਨ ਦੀ ਬੜੀ ਮਹਿਮਾਂ ਹੈ। ਭਾਵ ਨਾਲ ਨਾਮ ਦਾ ਸਿਮਰਨ ਕਰਨ ਨਾਲ ਰੂਹ ਨੂੰ ਨਸ਼ਾ ਜਿਹਾ ਪ੍ਰਾਪਤ ਹੁੰਦਾ ਹੈ, ਜਿਸ ਕਰਕੇ ਜਿਸਮ ਤੇ ਜਿਸਮਾਨੀਅਤ ਨੂੰ ਜੀਵ ਭੁਲ ਜਾਂਦਾ ਹੈ ਤੇ ਮਾਲਕ ਦੀ ਹਜ਼ੂਰੀ ਨੂੰ ਪ੍ਰਤੀਤ ਕਰਦਾ ਹੈ। ਹਰਿ ਦਾ ਨਾਮ (ਦੇਖੋ ਹਰਿ ਰਾਇ ਤੇ ਨਾਮ ਦੇ ਪ੍ਰਕਰਣ) ਕਿਆ ਰਸਦਾਇਕ ਹੈ ਤੇ ਕਿਤਨਾ ਜ਼ਬਰਦਸਤ ਹੈ! ਸਿਮਰਨ ਕਰਨ ਵਾਲੇ ਦੇ ਅੰਦਰ ਖ਼ੁਸ਼ੀ, ਸ਼ਾਂਤੀ ਤੇ ਤਾਕਤਾਂ ਦੀਆਂ ਝਰਨਾਹਟਾਂ ਪੈਂਦੀਆਂ ਹਨ ਤੇ ਉਹ ਨਿਹਾਲ ਨਿਹਾਲ ਹੋ ਜਾਂਦਾ ਹੈ।

ਜੇਕਰ ਤੂੰ ਚਾਹੁੰਦਾ ਹੈਂ ਕਿ ਤੇਰਾ ਘਰ (ਜਿਸਮ) ਪ੍ਰੀਤਮ ਨਾਲ ਪੁਰ ਹੋ ਜਾਏ ਤਾਂ ਤੂੰ ਇਸ ਨੂੰ ਮਾਲਕ ਤੋਂ ਛੁਟ ਹੋਰ ਖ਼ਿਆਲਾਂ ਤੋਂ ਖ਼ਾਲੀ ਕਰ ਦੇਹ:—

گر تو خواہی وطن پُر از دلدار　خانہ را زو تہی کُن از اغیار

ਆਪਣੇ ਦਿਲ ਨੂੰ ਮਾਲਕ ਤੋਂ ਛੁਟ ਹੋਰ ਸਭ ਤੋਂ ਨਫ਼ੀ (ਖ਼ਾਲੀ) ਕਰ ਦੇਹ ਤਾਂ ਜੋ ਤੇਰੇ ਦਿਲ ਵਿਚ ਮਾਲਕ ਤੋਂ ਛੁਟ ਹੋਰ ਕੋਈ ਖ਼ਿਆਲ ਨਾ ਆਵੇ। ਜਦ ਸਿਮਰਨ ਕਰਕੇ ਤੁਸੀਂ ਸਭਨਾਂ ਖ਼ਿਆਲਾਂ ਤੋਂ ਖ਼ਾਲੀ ਹੋ ਜਾਵੋਗੇ ਤਾਂ ਮਾਲਕ ਦੇ ਮਹਲ ਦਾ ਰਸਤਾ ਪਾ ਲਵੋਗੇ।

نفی کردان از دل خود ما سوا — تا نگنجد در دلت غیر از خُدا
چوُں شوی خالی تو از ذکر خُدا — راہ یابی در حریم کبریا

ਸਿਮਰਨ ਪੂਰੀ ਲਗਨ ਨਾਲ ਕਰਨਾ ਚਾਹੀਏ । ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਸਿਮਰਨ ਕਰਦਿਆਂ ਇਤਨੀ ਖਿੱਚ ਤੇ ਲਗਨ ਹੋਵੇ, ਜਿਸਤਰ੍ਹਾਂ ਕਿਸੇ ਪੁਰਸ਼ ਦੀ ਕਿਸੇ ਇਸਤ੍ਰੀ ਨਾਲ ਮੁਹੱਬਤ ਹੋ ਜਾਵੇ, ਤਾਂ ਉਠਦੇ, ਬੈਠਦੇ, ਸੌਂਦੇ ਜਾਗਦੇ ਉਹਦੀ ਸ਼ਕਲ ਉਸਦੇ ਸਾਹਮਣੇ ਰਹਿੰਦੀ ਹੈ ਤੇ ਇਕ ਪਲਕ ਵੀ ਓਹ ਵਿੱਸਰਦੀ ਨਹੀਂ। ਸਿਮਰਨ ਕਰਨ ਦੀ ਖ਼ਾਤਰ ਦੁਨੀਆਂ ਦੇ ਕੰਮਾਂ ਦੇ ਛੱਡਣ ਦੀ ਲੋੜ ਨਹੀਂ, ਤੁਸੀਂ ਕੰਮ ਵੀ ਕਰਦੇ ਰਹੋ, ਤੇ ਸਿਮਰਨ ਵਿਚ ਸੁਰਤ ਲਗੀ ਰਹੇ। ਜਿਸ ਤਰ੍ਹਾਂ ਇਸਤਰੀਆਂ ਪਾਣੀ ਭਰਨ ਜਾਂਦੀਆਂ ਹਨ, ਸਿਰ ਉਤੇ ਘੜਾ ਹੈ, ਉੱਚੀ ਨੀਵੀਂ ਜ਼ਮੀਨ ਹੁੰਦੀ ਹੈ, ਆਪਸ ਵਿਚ ਗੱਲਾਂ ਵੀ ਕਰਦੀਆਂ ਨੇ, ਪਰ ਖ਼ਿਆਲ ਘੜੇ ਵਿਚ ਹੀ ਰਹਿੰਦਾ ਹੈ । ਜਿਸ ਤਰ੍ਹਾਂ ਵੱਛੇ ਵਾਲੀ ਗਊ ਚਰਵਾਹਾ ਚਰਾਣ ਨੂੰ ਲੈ ਜਾਂਦਾ ਹੈ ਤੇ ਉਹ ਸਾਰਾ ਦਿਨ ਘਾਹ ਚਰਦੀ ਹੈ, ਪਰ

ਉਸਦਾ ਖ਼ਿਆਲ ਪਿਛੇ ਵਛੇ ਵਿਚ ਰਹਿੰਦਾ ਹੈ,ਜਾਂ ਕੰਗਾਲ ਆਦਮੀ ਪੈਸਾ ਪੈਸਾ ਮੰਗਕੇ ਦੌਲਤ ਇਕੱਠੀ ਕਰੇ,ਉਸਦੇ ਚਿੱਤ ਵਿਚ ਹਰ ਵਕਤ ਉਸ ਰੁਪਏ ਦੀਹੀ ਯਾਦ ਰਹਿੰਦੀ ਹੈ, ਉਸਨੂੰ ਪਲ ਪਲ ਉਸੀ ਦਾ ਫ਼ਿਕਰ ਰਹਿੰਦਾ ਹੈ। ਇਸੇ ਤਰ੍ਹਾਂ ਦੁਨੀਆਂ ਦਾ ਕੰਮ ਵੀ ਕਰਦੇ ਰਹੋ, ਪਰ ਹਰਦਮ ਖ਼ਿਆਲ ਮਾਲਕ ਵਿਚ ਰਹੇ–

"ਸਿਮਰਨ ਕੀ ਸੁਧ ਯੂੰ ਕਰੋ ਜੈਸੇ ਕਾਮੀ ਕਾਮ।
ਏਕ ਪਲਕ ਬਿਸਰੇ ਨਹੀ ਨਿਸ ਦਿਨ ਆਠੋ ਜਾਮ॥
ਸਿਮਰਨ ਕੀ ਸੁਧ ਯੂੰ ਕਰੋ ਜਿਉਂ ਗਾਗਰ ਪਨਿਹਾਰ।
ਹਾਲੇ ਡੋਲੇ ਸੁਰਤ ਮੇਂ ਕਹੇ ਕਬੀਰ ਬਿਚਾਰ॥
ਸਿਮਰਨ ਕੀ ਸੁਧ ਯੂੰ ਕਰੋ ਜਿਉਂ ਸੁਰਭੀ ਸੁਤ ਮਾਹਿ।
ਕਹੇ ਕਬੀਰ ਚਾਰਾ ਚਰਤ ਬਿਸਰਤ ਕਬਹੂੰ ਨਾਹਿ॥
ਸਿਮਰਨ ਕੀ ਸੁਧ ਯੂੰ ਕਰੋ ਜੈਸੇ ਦਾਮ ਕੰਗਾਲ।
ਕਹੇ ਕਬੀਰ ਬਿਸਰੇ ਨਹੀ ਪਲ ਪਲ ਲੇਹੁ ਸੰਭਾਲ॥"

ਇਸ ਤਰ੍ਹਾਂ ਸਿਮਰਨ ਕਰਕੇ ਰਸ ਆਉਂਦਾ ਹੈ। ਉਸ ਵਿਚ ਲਿਵਲੀਨ ਹੋਕੇ ਰਹੋ। ਜਿਸ ਤਰ੍ਹਾਂ ਸ਼ਿਕਾਰੀ ਜੰਗਲ ਵਿਚ ਜਾਕੇ ਇਕ ਕਿਸਮ ਦਾ ਵਾਜਾ ਵਜਾਉਂਦੇ ਹਨ। ਜੰਗਲ ਦੇ ਹਰਨ ਉਸ ਵਾਜੇ ਦੀ ਆਵਾਜ਼ ਪੁਰ ਮਸਤ ਹੋ ਜਾਂਦੇ ਹਨ, ਤਾਂ ਸ਼ਿਕਾਰੀ ਉਨ੍ਹਾਂ ਨੂੰ ਪਕੜ ਲੈਂਦਾ ਹੈ, ਜਿਸ ਤਰ੍ਹਾਂ ਉਹ ਮਿਰਗ ਜਾਣਦਾ ਹੈ ਕਿ ਉਸਨੂੰ ਪਕੜ ਲੈਣਗੇ, ਪਰ ਉਹ ਬੇਇਖ਼ਤਿਆਰ ਹੋਕੇ ਵਾਜੇ ਪੁਰ ਮੂੰਹ ਰਖ ਦਿੰਦਾ ਹੈ; ਜਾਂ ਭਬੱਕੜ ਜਦ ਦੀਵੇ ਦੀ ਲਾਟ ਨੂੰ ਦੇਖਦਾ ਹੈ ਉਸਦੀ ਰੋਸ਼ਨੀ ਪੁਰ ਮੋਹਿਤ ਹੋਕੇ ਬੇਕਾਬੂ ਹੋ ਜਾਂਦਾ ਹੈ। ਉਸ ਵਿਚ ਸੜ ਮਰਦਾ ਹੈ, ਪਰ ਪਿਛੇ ਨਹੀਂ ਹਟਦਾ, ਜਾਂ ਸੱਪ ਬੀਣ ਨੂੰ ਸੁਣਕੇ ਬੇਖ਼ੌਫ਼ ਹੋਕੇ ਬੀਣ ਦੇ ਕੋਲ ਆ ਜਾਂਦਾ ਹੈ। ਇਸੀ ਤਰ੍ਹਾਂ ਅਭਿਆਸੀ ਕਿਸੀ ਹਾਲਤ ਵਿਚ ਰਹੇ–ਗਰੀਬੀ, ਅਮੀਰੀ,ਬੀਮਾਰੀ, ਤੰਦਰੁਸਤੀ,ਸੁਤੇ ਜਾਗਦੇ, ਉਠਦੇ ਬੈਠਦੇ– ਉਹ ਮਾਲਕ ਦਾ ਸਿਮਰਨ ਕਰਕੇ ਉਸ ਵਿਚ ਮਗਨ ਰਹੇ ਤੇ ਸਰੀਰ ਦੀ ਸੁਰਤ ਨਾ ਰਹੇ ਤਾਂ ਜੋ ਰੂਹ ਸਿਮਟਕੇ ਉੱਚੇ ਮੰਡਲਾਂ ਵਿਚ ਚਲੀ ਜਾਏ।

ਸਿਮਰਨ ਸੇ ਮਨ ਲਾਈਏ ਜੈਸੇ ਨਾਦ ਕੁਰੰਗ।
ਕਹੇ ਕਬੀਰ ਬਿਸਰੇ ਨਹੀ ਪ੍ਰਾਨ ਤਜੇ ਤਿਹ ਸੰਗ॥
ਸਿਮਰਨ ਸੇ ਮਨ ਲਾਈਏ ਜੈਸੇ ਦੀਪ ਪਤੰਗ।
ਪ੍ਰਾਣ ਤਜੇ ਛਿਨ ਏਕ ਮਹਿੰ ਜਰਤ ਨ ਮੋੜੇ ਅੰਗ॥

ਸਿਮਰਨ ਦੀ ਠੀਕ ਅਵਸਥਾ ਦੀ ਬਾਬਤ ਕਬੀਰ ਸਾਹਿਬ ਫ਼ਰਮਾਂਦੇ ਹਨ:–

ਤਨ ਥਿਰ ਮਨ ਥਿਰ ਬਚਨ ਥਿਰ ਸੁਰਤ ਨਿਰਤ ਥਿਰ ਹੋਇ ॥
ਕਹੇ ਕਬੀਰ ਇਸ ਪਲਕ ਕੋ ਕਲਪ ਨ ਪਾਵੇ ਕੋਇ ॥

ਤਨ ਥਿਰ ਹੋਵੇ, ਮਨ ਅਡੋਲ ਹੋਵੇ ਤੇ ਅੰਤਰ ਵਿਚ ਸੁਰਤ ਤੇ ਨਿਰਤ ਦੋਵੇਂ ਹੀ ਇਕਤਾਰ ਹੋਵਣ ਤਾਂ ਪਲਕ ਮਾਤਰ ਐਸੀ ਅਵਸਥਾ ਦੇ ਸਿਮਰਨ ਦੀ ਬਰਾਬਰੀ ਕਲਪ ਵੀ ਨਹੀਂ ਕਰ ਸਕਦਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਕਾਲ ਉਸਤਤ ਵਿਚ ਕਥਨ ਕਰਦੇ ਹਨ।

'ਏਕ ਚਿਤ ਜਿਨ ਇਕ ਛਿਨ ਧਿਆਇਓ ॥
ਕਾਲ ਫਾਸ ਕੇ ਬੀਚ ਨ ਆਇਓ ॥'

ਅਰਥਾਤ ਇਕ ਚਿਤ ਹੋਕੇ ਪਲ ਭਰ ਦਾ ਸਿਮਰਨ ਵੀ ਕਾਲ ਦੀ ਫਾਹੀ ਕੱਟ ਦੇਂਦਾ ਹੈ।

## ਸਿਮਰਨ ਨਾਲ ਅੰਦਰਲੀ ਚੜ੍ਹਾਈ ਤੇ ਪ੍ਰਾਪਤੀ

ਨਾਮ ਦਾ ਸਿਮਰਨ ਜੇਕਰ ਨੇਮ ਨਾਲ ਤੇ ਠੀਕ ਤਰੀਕੇ ਨਾਲ ਕੀਤਾ ਜਾਏ, ਤਾਂ ਅਲੌਕਿਕ ਫ਼ਾਇਦੇ ਤਜਰਬੇ ਵਿਚ ਆਉਂਦੇ ਹਨ। ਰੂਹ ਜੋ ਲੂੰ ਲੂੰ ਵਿਚ ਰਚੀ ਹੋਈ ਹੈ ਉਹ ਸਰੀਰ ਦੇ ਨਵਾਂ ਦਰਾਂ ਨੂੰ ਛੱਡਕੇ ਦਸਵੀਂ ਗਲੀ ਜੋ ਅੱਖਾਂ ਦੇ ਪਿਛੇ ਹੈ, ਉਥੇ ਇਕੱਤਰ ਹੋ ਕੇ ਆ ਜਾਂਦੀ ਹੈ ਤੇ ਸਰੀਰ ਬਿਲਕੁਲ ਸੁੰਨ ਹੋ ਜਾਂਦਾ ਹੈ। ਅੰਤਰ ਮੁਖੀ ਹੋਣ ਕਰਕੇ ਅਭਿਆਸੀ ਨੂੰ ਰੂਹਾਨੀ ਮੰਡਲਾਂ ਦੇ ਨਜ਼ਾਰੇ ਦਿੱਸਣ ਲਗ ਜਾਂਦੇ ਹਨ ਤੇ ਤਾਰਾ ਮੰਡਲ, ਚੰਦ, ਸੂਰਜ ਵੇਖਣ ਵਿਚ ਆਂਵਦੇ ਹਨ।

'ਤਾਰਾ ਚੜਿਆ ਲੰਮਾ ਕਿਉ ਨਦਰਿ ਨਿਹਾਲਿਆ ਰਾਮ ॥
ਸੇਵਕ ਪੂਰ ਕਰੰਮਾ ਸਤਿਗੁਰਿ ਸਬਦਿ ਦਿਖਾਲਿਆ ਰਾਮ ॥'

(ਤੁਖਾਰੀ ਮ: ੧, ੧੧੧੦–੧੭)

ਹਜ਼ਰਤ ਇਬਰਾਹੀਮ ਜੀ ਦਸਦੇ ਹਨ ਕਿ ਉਹਨਾਂ ਨੇ ਤਾਰਾ ਦੇਖਿਆ, ਵੇਦ ਵਿਚ ਦੇਵਯਾਨ ਤੇ ਪਿਤ੍ਰਿਯਾਨ ਦੇ ਵਰਨਣ ਵਿਚ ਵੀ ਇਹਨਾਂ ਪ੍ਰਕਾਸ਼ਾਂ ਦਾ ਜ਼ਿਕਰ ਆਇਆ ਹੈ। ਮੌਲਵੀ ਰੂਮ ਸਾਹਿਬ ਫ਼ਰਮਾਂਦੇ ਹਨ:–

پائے ہمت بر خور و بر ماہ نہہ   روح بر ایوانِ آں درگاہ نہہ

ਅਰਥ–ਤੂੰ ਅੰਦਰਲੇ ਸੂਰਜ ਤੇ ਚੰਦ ਤੋਂ ਪਾਰ ਚੜ੍ਹਕੇ ਰੂਹ ਨੂੰ ਉਸ (ਸਤਿਗੁਰ) ਦੀ ਚਉਖਟ ਪੁਰ ਰੱਖ। ਸ਼੍ਵੇਤਾਸ਼੍ਵੇਤਰ ਉਪਨਿਸ਼ਦ ਵਿਚ ਵੀ ਇਹਨਾਂ ਪ੍ਰਕਾਸ਼ਾਂ ਦਾ ਵਰਨਣ ਕੀਤਾ ਗਿਆ ਹੈ ਕਿ ਅਭਿਆਸੀ ਆਪਣੇ ਅੰਦਰ ਇਹ ਪ੍ਰਕਾਸ਼ ਦੇਖਦਾ ਹੈ, ਧੁੰਧ ਤੇ ਧੂਆਂ, ਸੂਰਜ, ਅਗਨਿ, ਹਵਾ, ਟਟੈਹਣੇ ਤੇ ਬਿਜਲੀ ਦੀ ਚਮਕ ਤੇ ਚੰਦ ਆਦਿ।

ਜਦ ਅਭਿਆਸੀ ਇਹਨਾਂ ਨਜ਼ਾਰਿਆਂ ਤੋਂ ਪਾਰ ਚੜ੍ਹਦਾ ਹੈ, ਤਦ ਗੁਰੂ ਦਾ ਨੂਰੀ ਸਰੂਪ ਆ ਜਾਂਦਾ ਹੈ (ਦੇਖੋ ਗੁਰਦੇਵ ਤੇ ਸੁਰਤ ਸ਼ਬਦ ਯੋਗ ਦੇ ਪ੍ਰਕਰਣ) ਜੋ ਜੀਵ ਦੇ ਸਦਾ ਅੰਗ ਸੰਗ ਹੈ ਤੇ ਅਗਲੇ ਮੰਡਲਾਂ ਪੁਰ ਅਭਿਆਸੀ ਦੀ ਰੂਹ ਨੂੰ ਲੈ ਟੁਰਦਾ ਹੈ ਤੇ ਮਾਲਕ ਦੀ ਦਰਗਾਹ ਵਿਚ ਪੁਚਾਂਦਾ ਹੈ। ਇਸ ਸਰੂਪ ਵਿਚ ਧਿਆਨ ਨੂੰ ਲਗਾਕੇ (ਦੇਖੋ ਧਿਆਨ ਤੇ ਸੁਰਤ ਸ਼ਬਦ ਯੋਗ ਦੇ ਪ੍ਰਕਰਣ) ਅਸੀਂ ਅੰਤਰਮੁਖ ਮੰਡਲਾਂ ਪੁਰ ਠਹਿਰ ਸਕਦੇ ਹਾਂ। ਮੌਲਾਨਾ ਰੂਮ ਸਾਹਿਬ ਫ਼ਰਮਾਂਦੇ ਹਨ ਕਿ "ਸਿਮਰਨ ਉਹ ਠੀਕ ਹੁੰਦਾ ਹੈ ਜਿਸ ਨਾਲ ਅੰਦਰ ਦਾ ਰਸਤਾ ਖੁਲ੍ਹੇ। ਰਾਹ ਉਹ ਠੀਕ ਹੈ ਕਿ ਅਗੇ ਸ਼ਾਹ(ਸਤਿਗੁਰ ਦਾ ਨੂਰੀ ਸਰੂਪ) ਆ ਜਾਏ। ਕੈਸਾ ਸ਼ਾਹ ਜੋ ਆਪਣੇ ਆਪ ਥੀਂ ਸ਼ਾਹ ਹੋਵੇ, ਖ਼ਜ਼ਾਨਿਆਂ ਤੇ ਜਵਾਹਰਾਂ ਕਰਕੇ ਸ਼ਾਹ ਨਾ ਹੋਵੇ।"

ذکر آں باشد کہ بکشاید رہے! راہ آں باشد کہ پیش آید شہے
شاہ آں باشد کہ از خود شاہ بود نے بہ مخزنہا و گوہر شاہ بود

ਪਤੰਜਲੀ ਜੀ ਦੇ ਯੋਗ ਸੂਤਰਾਂ ਵਿਚ ਵੀ ਸਿਮਰਨ ਦੇ ਬਾਰੇ ਵਿਚ ਲਿਖਿਆ ਹੈ ਕਿ ਸਿਮਰਨ ਤੋਂ ਇਸ਼ਟ ਦੇਵ ਸਾਖਿਆਤ ਹੁੰਦਾ ਹੈ। ਬਿਆਸ ਜੀ ਨੇ ਵੀ ਇਸੀ ਸੂਤਰ ਦੀ ਵਿਆਖਿਆ ਵਿਚ ਦਸਿਆ ਹੈ ਕਿ ਦੇਵਤਾ, ਰਿਸ਼ੀ ਤੇ ਸਿੱਧ ਸਿਮਰਨ ਕਰਨ ਵਾਲੇ ਦੇ ਦਰਸ਼ਨ ਨੂੰ ਜਾਂਦੇ ਹਨ। ਇਹਨਾਂ ਤੋਂ ਸਾਬਤ ਹੁੰਦਾ ਹੈ ਕਿ ਸਿਮਰਨ ਨਾਲ ਉੱਪਰ ਲਿਖੀਆਂ ਗੱਲਾਂ ਹੋਣੀਆਂ ਮੁਮਕਿਨ ਹਨ। ਸ਼ੁਰੂ ਸ਼ੁਰੂ ਵਿਚ ਸਿਮਰਨ ਲਈ ਕੁਝ ਜਤਨ ਕਰਨਾ ਪੈਂਦਾ ਹੈ,ਪਰ ਮੰਤਰ ਸਿੱਧੀ ਹੋਣ ਪੁਰ ਸਿਮਰਨ ਆਪਣੇ ਆਪ ਜਾਰੀ ਹੋ ਜਾਂਦਾ ਹੈ ਤੇ ਅੰਤਰਮੁਖ ਮੰਡਲਾਂ ਦੇ ਧਨੀਆਂ ਦੇ ਨੂਰੀ ਨਜ਼ਾਰੇ ਝਲਕਾਂ ਦੇਂਦੇ ਹਨ ਤੇ ਰੱਬ ਨੇੜੇ ਪ੍ਰਤੀਤ ਹੁੰਦਾ ਹੈ।

ਜੋਗੀ ਤੇ ਸੂਫ਼ੀ ਸਭੇ ਹੇਠਲੇ ਚੱਕਰਾਂ ਤੋਂ ਸਿਮਰਨ ਨਾਲ ਲੰਘੇ ਹਨ। ਇਹ ਸਾਧਨ ਕੁਦਰਤੀ ਤੇ ਆਸਾਨ ਹੈ।

ਮੰਤਰ ਸ਼ਕਤੀ ਦੀ ਬਾਬਤ ਗੁਸਾਈਂ ਤੁਲਸੀ ਦਾਸ ਰਾਮਾਇਣ ਦੇ ਬਾਲ ਕਾਂਡ ਵਿਚ ਫ਼ਰਮਾਂਦੇ ਹਨ "ਦਿਸਣ ਵਿਚ ਮੰਤਰ ਬਹੁਤ ਛੋਟਾ ਹੁੰਦਾ ਹੈ, ਪਰ ਉਸਦੇ ਵੱਸ ਵਿਚ ਬ੍ਰਹਮਾ, ਵਿਸ਼ਨ ਤੇ ਮਹੇਸ਼ ਸਭ ਦੇਵਤੇ ਹਨ, ਜਿਸਤਰ੍ਹਾਂ ਬੜੇ ਮਸਤ ਹਾਥੀ ਨੂੰ ਛੋਟਾ ਜਿਹਾ ਅੰਕਸ ਵੱਸ ਵਿਚ ਕਰ ਲੈਂਦਾ ਹੈ।"

"ਮੰਤ੍ਰ ਪਰਮ ਲਘੁ ਜਾਸੁ ਵਸ਼ ਵਿਧਿ ਹਰਿ ਹਰ ਸੁਰ ਸਰਬ॥
ਮਹਾਮੱਤ ਗਜ ਰਾਜ ਕਹ ਵਸ ਕਰਿ ਅੰਕੁਸ ਖਰਬ॥"

ਜਪੁਜੀ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਲਗਾਤਾਰ ਸਿਮਰਨ ਕਰਨਾ ਮਾਲਕ ਦੇ ਮਹਲ ਪੁਰ ਚੜ੍ਹਣ ਦੀਆਂ ਪਉੜੀਆਂ

ਹਨ। ਇਕ ਜੀਭ ਦੀਆਂ ਲਖ ਜੀਭਾਂ ਹੋ ਜਾਣ, ਨਹੀਂ ਕਈ ੨੦ ਲਖ ਹੋ ਜਾਣ ਇਤਨੇ ਗੇੜੇ ਨਾਲ ਇਕ ਮਾਲਕ ਦਾ ਨਾਮ ਜਪੋ। ਇਸ ਰਾਹ ਵਿਚ (ਹਰਿ) ਪਤੀ ਦੇ ਮਿਲਣ ਦੀਆਂ ਪਉੜੀਆਂ ਹਨ ਜਿਨ੍ਹਾਂ ਪੁਰ ਚੜ੍ਹ ਕੇ ਆਤਮਾ ਪ੍ਰਮਾਤਮਾ ਨਾਲ ਇਕ ਹੋ ਸਕਦਾ ਹੈ। ਇਹ ਆਕਾਸ਼ ਦੀਆਂ ਗਲਾਂ ਸੁਣ ਕੇ ਕੀਟਾਂ ਨੂੰ ਉਥੇ ਪੁਜਣ ਦੀ ਰੀਸ ਆ ਜਾਂਦੀ ਹੈ, ਪਰ ਇਹ ਗਤੀ ਮਾਲਕ ਦੀ ਨਦਰ (ਕਿਰਪਾ ਦ੍ਰਿਸ਼ਟੀ) ਕਰਕੇ ਹੀ ਪ੍ਰਾਪਤ ਹੋ ਸਕਦੀ ਹੈ, ਆਪਣੀਆਂ ਫੜਾਂ ਮਾਰਨੀਆਂ ਫ਼ਜ਼ੂਲ ਹਨ:—

"ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥
ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥
ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥
ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥" (ਜਪੁਜੀ ਸਾਹਿਬ, ੭—੬)

ਲਗਾਤਾਰ ਸਿਮਰਨ ਕਰਕੇ ਜੀਵ ਇਕ ਕਿਸਮ ਦੀ ਸਦਾ ਦੀ ਜਾਗ ਵਿਚ ਜੀਉਂ ਉਠਦਾ ਹੈ:—

"ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ ॥" (ਗਉੜੀ ਮ: ੫, ੨੬੨—੧੫)

ਤੇ ਇਸਤਰ੍ਹਾਂ ਜੀਉਂ ਉਠਣ ਕਰਕੇ ਸਦਾ ਦੀ ਇਸਥਿਰਤਾ ਨੂੰ ਪ੍ਰਾਪਤ ਹੁੰਦਾ ਹੈ—

"ਏਕ ਨਿਮਖ ਜੋ ਸਿਮਰਨ ਮਹਿ ਜੀਆ ॥
ਕੋਟਿ ਦਿਨਸ ਲਾਖ ਸਦਾ ਥਿਰੁ ਥੀਆ ॥" (ਗਉੜੀ ਮ: ੫, ੨੩੯—੨)

ਸਿਮਰਨ ਤੋਂ ਜਾਗ੍ਰਤ ਸਮਾਧੀ ਦੀ ਪ੍ਰਾਪਤੀ ਦਾ ਕੁਝ ਇਸ਼ਾਰਾ ਇੰਗਲੈਂਡ ਦੇ ਰਾਜ ਕਵਿ ਟੈਨੀਸਨ ਨੇ ਆਪਣੀਆਂ ਲਿਖਤਾਂ (Memoirs) ਵਿਚ ਦਿਤਾ ਹੈ ਉਹ ਕਹਿੰਦੇ ਹਨ—

"A kind of waking trance I have frequently had, quite up from boyhood, when I have been all alone. This has generally come upon me through repeating my own name two or three times to myself silently till all at once as it were, out of the intensity of consciousness of individuality, the individuality itself seemed to dissolve and fade away into boundless being, and this not a confused state, but the clearest of the clearest, the surest of the surest, the wisest of the wisest, utterly beyond words where death was a laughable

impossibility, the loss of personality, (if so it were) seemingly but the only true life. I am ashamed of my feeble description. Have I not said the state is utterly beyond words ?"

ਅਰਥ:—ਬਚਪਨ ਤੋਂ ਹੀ ਜਦ ਕਦੀ ਮੈਂ ਇਕਾਂਤ ਵਿਚ ਹੁੰਦਾ ਸੀ ਮੇਰੀ ਇਕ ਜਾਗ੍ਰਤ ਸਮਾਧੀ ਲਗ ਜਾਂਦੀ ਹੁੰਦੀ ਸੀ। ਇਹ ਆਪਣੇ ਨਾਮ ਦੇ ਦੋ ਤਿੰਨ ਵਾਰ ਚੁਪ ਚਾਪ ਸਿਮਰਨ ਕਰਨ ਕਰਕੇ ਲਗ ਜਾਂਦੀ ਹੁੰਦੀ ਸੀ। ਆਪਣੇ ਨਾਮ ਦਾ ਸਿਮਰਨ ਕਰਦੇ ਹੋਏ ਇਕੋ ਵਾਰ ਆਪਣੇ ਆਪ ਦੀ ਚੇਤਨਤਾ ਦੀ ਸੰਘਨਾਈ ਵਿਚੋਂ ਆਪਾ ਭਾਵ ਦੇ ਅਭਾਵ ਹੋਣ ਪੁਰ ਇਕ ਅਥਾਹ ਹੋਂਦ ਵਿਚ ਜਾਗ ਉਠਦਾ ਸਾਂ। ਇਹ ਅਵਸਥਾ ਬਿਲਕੁਲ ਸਾਫ਼ ਸੀ ਸਾਫ਼, ਯਕੀਨੀ ਤੇ ਪੱਕੀ, ਅਕਲ ਨਾਲ ਭਰਪੂਰ ਸੀ ਜੋ ਲਫ਼ਜ਼ਾਂ ਵਿਚ ਬਿਆਨ ਨਹੀਂ ਹੋ ਸਕਦੀ, ਜਿਥੇ ਮੌਤ ਅਸੰਭਵ ਮਾਲੂਮ ਹੁੰਦੀ ਸੀ, ਇਕ ਸੱਚ ਮੁਚ ਦੇ ਅਮਰ ਜੀਵਨ ਦੀ ਪ੍ਰਾਪਤੀ ਹੁੰਦੀ ਸੀ। ਮੈਨੂੰ ਸ਼ਰਮ ਆਉਂਦੀ ਹੈ ਕਿ ਮੈਂ ਉਸ ਅਵਸਥਾ ਦਾ ਅਧੂਰਾ ਜਿਹਾ ਬਿਆਨ ਕਰ ਸਕਿਆ ਹਾਂ—ਕੀ ਮੈਂ ਇਹ ਨਹੀਂ ਕਿਹਾ ਕਿ ਇਹ ਅਵਸਥਾ ਬਿਆਨ ਵਿਚ ਆਵਣ ਵਾਲੀ ਨਹੀਂ ?"

ਇਹ ਜਾਗ੍ਰਤ ਸਮਾਧੀ ਕਵੀ ਟੈਨੀਸਨ ਨੂੰ ਆਪਣੇ ਨਾਮ ਦੇ ਸਿਮਰਨ ਨਾਲ ਨਿਰੀ ਆਪਣੀ ਅੰਸ ਮਾਤ੍ਰ ਤਨਤਾ ਵਿਚ ਲੈ ਹੋਣ ਕਰਕੇ ਆ ਜਾਂਦੀ ਹੁੰਦੀ ਸੀ।

ਰੂਹ ਮਾਲਕ ਦੀ ਅੰਸ ਹੈ:—

'ਕਹੁ ਕਬੀਰ ਇਹੁ ਰਾਮ ਕੀ ਅੰਸੁ ॥' (ਗੌਂਡ ਕਬੀਰ, ੮੭੧-੧੦)

ਜਿਸਦਾ ਸਿਮਰਨ ਕਰੋਗੇ ਉਸਦਾ ਰੂਪ ਹੋ ਜਾਓਗੇ ਤੇ ਮੁੜਕੇ ਉਥੇ ਆਉਣਾ ਪਏਗਾ। 'ਜਹਾਂ ਆਸਾ ਤਹਾਂ ਵਾਸਾ' ਜੇਕਰ ਅੰਸ ਆਪਣੇ ਅੰਸੀ ਕੁਲ ਦਾ ਜੋ ਚੇਤਨਤਾ ਦਾ ਭੰਡਾਰ (All Consciousness) ਹੈ, ਸਿਮਰਨ ਕਰੇ ਤਾਂ ਇਹ ਕੁਲ ਵਿਚ ਜਾਗ ਉੱਠੇ ਤੇ ਅਜੇਹੇ 'ਜੀ ਉਠਣੇ' ਵਿਚ ਸਦਾ ਦੀ ਇਸਥਿਰਤਾ ਨੂੰ ਪ੍ਰਾਪਤ ਹੋ ਜਾਏ। ਇਕ ਮੁਸਲਮਾਨ ਫ਼ਕੀਰ ਨੇ ਸਿਮਰਨ ਦੀ ਕਿਆ ਸੁੰਦਰ ਮਹਿਮਾ ਵਰਨਣ ਕੀਤੀ ਹੈ !

ایں جسد دہست دحق وکل است گور وفے چند    اندیشہ کل کنی کل باشی

ਅਰਥ:—ਇਹ 'ਜੁਜ਼' ਹੈ ਤੇ ਮਾਲਕ 'ਕੁਲ' ਹੈ। ਜੇਕਰ ਕੁਝ ਮੁੱਦਤ ਇਹ 'ਕੁਲ' ਦਾ ਸਿਮਰਨ ਕਰੇ ਤਾਂ 'ਕੁਲ' ਹੋ ਜਾਵੇ।

ਭ੍ਰਿੰਗੀ ਇਕ ਕੀੜਾ ਹੁੰਦਾ ਹੈ। ਉਹ ਬਾਹਰੋਂ ਕੀੜਾ ਲਿਆ ਕੇ ਮਾਰ ਦੇਂਦਾ ਹੈ। ਫਿਰ ਉਸਨੂੰ ਆਪਣੀ ਤਵੱਜੋ (Attention) ਦੇਂਦਾ ਹੈ। ਜੇਕਰ

ਉਹ ਤਵੱਜੋ ਲੈ ਲਵੇ ਤਾਂ ਉਹ ਭ੍ਰਿੰਗੀ ਹੀ ਬਣ ਜਾਂਦਾ ਹੈ ਤੇ ਭ੍ਰਿੰਗੀ ਉਸ ਨੂੰ ਨਾਲ ਲੈ ਜਾਂਦਾ ਹੈ। ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਤੁਸੀਂ ਮਾਲਕ ਦਾ ਸਿਮਰਨ ਕਰੋ, ਮਾਲਕ ਵਿਚ ਸਮਾ ਜਾਉਗੇ, ਮਾਲਕ ਰੂਪ ਹੋ ਜਾਉਗੇ। ਜੋ ਖ਼ੁਦਾ ਦੇ ਨੂਰ ਵਿਚ ਮਿਲਕੇ ਨੂਰ ਹੋ ਗਿਆ,ਉਹ ਆਦਮੀ ਨਹੀਂ ਰਹਿੰਦਾ। ਜਿਸਦਾ ਧਿਆਨ ਕਰੀਏ ਉਸਦਾ ਰੂਪ ਹੋ ਜਾਈਦਾ ਹੈ।

ਹਜ਼ਰਤ ਬਾਯਜ਼ੀਦ ਬੁਸਤਾਮੀ ਜੀ ਰੱਬ ਦੀ ਯਾਦ ਵਿਚ ਇਤਨੇ ਮਗਨ ਹੋ ਗਏ ਕਿ ਉਹ ਆਪਣੇ ਆਪ ਨੂੰ ਭੁੱਲ ਗਏ। ਜਦ ਆਪਣੇ ਅੰਦਰ ਝਾਤੀ ਮਾਰੀ ਤਾਂ ਸਿਵਾਇ ਰੱਬ ਦੇ ਹੋਰ ਕੁਛ ਨਾ ਭਾਸਿਆ। ਮਸਤੀ ਦੀ ਹਾਲਤ ਵਿਚ ਕਹਿ ਉੱਠੇ 'ਮੈਂ ਹੀ ਰੱਬ ਹਾਂ, ਮੈਂ ਹੀ ਰੱਬ ਹਾਂ, ਮੈਂ ਹੀ ਰੱਬ ਹਾਂ।'

من خدایم من خدایم من خدا    فارغم از کبر و کینه و از هوا

ਮੁਰੀਦ ਪਾਸ ਬੈਠੇ ਸਨ,ਸੁਣਕੇ ਹੈਰਾਨ ਹੋਏ। ਫਿਰ ਜਦ ਪੀਰ ਨਾਲ ਗੱਲਾਂ ਕਰਨ ਦਾ ਸਮਾਂ ਮਿਲਿਆ ਤਾਂ ਪੁਛਿਆ,ਹਜ਼ਰਤ!ਤੁਸੀਂ ਤਾਂ ਕਹਿੰਦੇਸੀ ਕਿ ਰੱਬ ਵਜੂਦ ਵਿਚ ਨਹੀਂ ਆਂਵਦਾ,ਪਰ ਹੁਣ ਕਹਿਰਹੇ ਹੋ ਕਿ"ਮੈਂ ਹੀ ਰੱਬ ਹਾਂ" ਕੀ ਤੁਸੀਂ ਵਜੂਦ ਨਹੀਂ ? ਤਾਂ ਪੀਰ ਜੀ ਨੇ ਕਿਹਾ ਕਿ ਇਹ ਗਲ ਕਿਸੀ ਹੋਰ ਨੇ ਕਹੀ ਹੈ, ਮੈਂ ਨਹੀਂ ਕਹੀ। ਜੇਕਰ ਮੈਂ ਹੁਣ ਕਹਾਂ,ਤਾਂ ਤੁਸੀਂ ਸ਼ਰੀਅਤ ਦਾ ਡੰਡ ਮੈਨੂੰ ਲਗਾ ਦੇਣਾ। ਦੋ ਚਾਰ ਦਿਨਾਂ ਮਗਰੋਂ ਫਿਰ ਪੀਰ ਜੀ ਉਸ ਹਾਲਤ ਵਿਚ ਆਉਣ ਤੇ ਉਹਾ ਕਹਿ ਉਠੇ "ਮੈਂ ਰੱਬ ਹਾਂ,ਮੈਂ ਰੱਬ ਹਾਂ, ਮੈਂ ਰੱਬ ਹਾਂ।'

من خدایم من خدایم من خدا    فارغم از کبر و کینه و از هوا

ਮੁਰੀਦ ਇਹ ਸੁਣਕੇ ਛੁਰੀਆਂ ਤੇ ਤਲਵਾਰਾਂ ਆਦਿਕ ਲੈਕੇ ਦੌੜੇ ਤੇ ਪੀਰ ਨੂੰ ਕਤਲ ਕਰਨਾ ਚਾਹਿਆ।ਮਸਨਵੀ ਮੌਲਵੀ ਰੂਮ ਵਿਚ ਲਿਖਿਆਹੈ ਕਿ ਜਿਨ੍ਹਾਂ ਮੁਰੀਦਾਂ ਨੇ ਸਿਰ ਤੇ ਵਾਰ ਕੀਤਾ ਉਹਨਾਂ ਦੇ ਆਪਣੇ ਸਿਰ ਕਟੇ ਗਏ, ਜਿਨ੍ਹਾਂ ਨੇ ਹਥਾਂ ਪੁਰ ਵਾਰ ਕੀਤਾ, ਉਹਨਾਂ ਦੇ ਹਥ ਕਟੇ ਗਏ। ਗਲ ਕੀ,ਜਿਨ੍ਹਾਂ ਪੀਰ ਦਾ ਜੇਹੜਾ ਅੰਗ ਕਟਣਾ ਚਾਹਿਆ, ਉਹਨਾਂ ਦਾ ਉਹੀ ਅੰਗ ਆਪਣਾ ਕਟਿਆ ਗਿਆ ਤੇ ਪੀਰ ਜੀ ਮਸਤ ਹਾਥੀ ਦੀ ਤਰ੍ਹਾਂ ਝੂਮਦੇ ਹੋਏ ਕਹਿੰਦੇ ਰਹੇ।

من خدایم من خدایم من خدا    فارغم از کبر و کینه و از هوا

ਪੀਰ ਜੀ ਤੋਂ ਇਸਦਾ ਕਾਰਨ ਪੁਛਣ ਤੇ ਉਹਨਾਂ ਨੇ ਹਸਦੇ ਹਸਦੇ ਕਿਹਾ "ਜੇਹੜਾ ਰੱਬ ਨੂੰ ਯਾਦ ਕਰਦਾ ਏ ਉਹ ਰੱਬ ਰੂਪ ਹੋ ਜਾਂਦਾ ਏ ਤੇ ਕਿਸੇ ਦੇ ਕਤਲ ਕੀਤਿਆਂ ਕਤਲ ਨਹੀਂ ਹੋ ਸਕਦਾ।"

ਇਸੀ ਤਰ੍ਹਾਂ ਤੁਲਸੀ ਸਾਹਿਬ ਜਦ ਮਹਾਰਾਜਾ ਸਤਾਰਾ ਦੀ ਗੱਦੀ ਦੇ ਮਾਲਕ ਬਾਜੀਰਾਉ ਹੁਲਕਰ ਦੇ ਘਰ ਹਾਥਰਸ ਵਿਚ ਠਹਿਰੇ ਤਾਂ ਉਹਨਾਂ ਨੇ ਫ਼ਰਮਾਇਆ "ਰਹੂੰ ਰੀ ਬਿਦੇਹ, ਦੇਹ ਦਰਸਾਊਂ" ਲੋਕਾਂ ਨੇ ਉਹਨਾਂ ਦਾ ਸਰੀਰ ਪਕੜਨਾ ਚਾਹਿਆ, ਪਰ ਪਕੜ ਨਾ ਸੱਕੇ।

ਮਾਲਕ ਦੀ ਯਾਦ ਦਾ ਅਲੌਕਿਕ ਮਧ-ਭਰਿਆ ਰਸ ਹੈ, ਜਿਸ ਕਰਕੇ ਇਸਦੇ ਰਸੀਏ ਇਕ ਛਿਨ ਮਾਤਰ ਮਾਲਕ ਤੋਂ ਦੂਰ ਹੋਣਾ ਨਹੀਂ ਸਹਾਰ ਸਕਦੇ, ਜਿਸਤਰ੍ਹਾਂ ਹੰਸ ਸਰੋਵਰ ਬਿਨਾਂ ਨਹੀਂ ਰਹਿ ਸਕਦੇ।

ਹਮਰੈ ਸ੍ਰਵਣੁ ਸਿਮਰਨੁ ਹਰਿ ਕੀਰਤਨੁ<br>
ਹਉ ਹਰਿ ਬਿਨੁ ਰਹਿ ਨ ਸਕਉ ਹਉ ਇਕੁ ਖਿਨੁ ॥<br>
ਜੈਸੇ ਹੰਸੁ ਸਰਵਰ ਬਿਨੁ ਰਹਿ ਨ ਸਕੈ ਤੈਸੇ ਹਰਿ ਜਨੁ ਕਿਉ ਰਹੈ ਹਰਿ ਸੇਵਾ ਬਿਨੁ॥

(ਆਸਾ ਮ: ੪, ੩੬੯—੧੪)

ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਮਾਲਕ ਦੇ ਨਾਮ ਦਾ ਇਤਨੇ ਪਿਆਰ ਤੇ ਮੁਹੱਬਤ ਨਾਲ ਸਿਮਰਨ ਕਰੋ, ਜਿਤਨਾ ਮੱਛੀ ਪਾਣੀ ਦਾ ਸਿਮਰਨ ਕਰਦੀ ਹੈ ਤੇ ਉਸ ਤੋਂ ਵਿਛੜਕੇ ਮਰ ਜਾਂਦੀ ਹੈ। ਅਸੀਂ ਵੀ ਜੇਕਰ ਮਾਲਕ ਦੇ ਨਾਮ ਤੋਂ ਵੱਖਰੇ ਹੋ ਜਾਈਏ ਤਾਂ ਮਰ ਜਾਈਏ।

"ਸਿਮਰਨ ਸੇ ਮਨ ਲਾਈਐ ਜੈਸੇ ਪਾਣੀ ਮੀਨ ॥<br>
ਪ੍ਰਾਣ ਤਜੇ ਪਲ ਬੀਛੁਰੇ ਸਤ ਕਬੀਰ ਕਹਿ ਦੀਨ ॥"

ਜੇਕਰ ਇਨਸਾਨ ਉਸ ਮਾਲਕ ਦਾ ਚਿੰਤਨ ਕਰੇ, ਉਸ ਦੀ ਮਹਾਨ ਚੇਤਨਤਾ ਵਿਚ ਜੀ ਉਠਦਾ ਹੈ, ਪਰ ਇਹ ਗਤੀ ਉਸ ਮਾਲਕ ਦੀ ਮੇਹਰ ਤੋਂ ਪ੍ਰਾਪਤ ਹੁੰਦੀ ਹੈ:--

ਅੰਮ੍ਰਿਤ ਨਾਮੁ ਪਰਮੇਸੁਰ ਤੇਰਾ ਜੋ ਸਿਮਰੈ ਸੋ ਜੀਵੈ ॥<br>
ਜਿਸਨੋ ਕਰਮਿ ਪਰਾਪਤਿ ਹੋਵੈ ਸੋ ਜਨੁ ਨਿਰਮਲੁ ਥੀਵੈ॥ (ਸੋਰਠਿ ਮ: ੫, ੬੧੬—੧੩)

ਜੋ ਐਸੇ ਸਿਮਰਨ ਵਿਚ ਖਿਨ ਮਾਤਰ ਵੀ ਜੀ ਉਠਿਆ, ਉਹ ਸਦਾ ਲਈ ਥਿਰ ਹੋ ਜਾਂਦਾ ਹੈ।

"ਏਕ ਨਿਮਖ ਜੋ ਸਿਮਰਨ ਮਹਿ ਜੀਆ ॥<br>
ਕੋਟਿ ਦਿਨਸ ਲਾਖ ਸਦਾ ਥਿਰੁ ਥੀਆ ॥" (ਗਉੜੀ ਮ: ੫, ੨੩੯—੨)

## ਸਿਮਰਨ ਕਰਨ ਦਾ ਉਪਦੇਸ਼

ਸੰਤ ਕਹਿੰਦੇ ਹਨ ਕਿ ਤੈਨੂੰ ਸਿਮਰਨ ਦੀ ਆਦਤ ਪਈ ਹੋਈ ਹੈ। ਕਿਆ ਹੱਛਾ ਹੋਵੇ ਜੇ ਤੂੰ ਨਾਮ ਦਾ ਸਿਮਰਨ ਕਰੇਂ। ਸਿਮਰਨ ਕਰਨ ਨਾਲ ਸੁਖ ਮਿਲਦਾ ਹੈ ਤੇ ਦੁਖ ਜਾਂਦਾ ਹੈ। ਮਾਲਕ ਦਾ ਸਿਮਰਨ ਕਰਕੇ ਸਾਈਂ ਵਿਚ ਸਮਾਈਦਾ ਹੈ।

"ਸਿਮਰਨ ਸੇ ਸੁਖ ਹੋਤ ਹੈ ਸਿਮਰਨ ਸੇ ਦੁਖ ਜਾਇ ॥
ਕਹਿ ਕਬੀਰ ਸਿਮਰਨ ਕੀਏ ਸਾਈਂ ਮਾਹਿ ਸਮਾਇ ॥"

ਦੁਨੀਆਂ ਦੇ ਕੰਮ ਹੱਥਾਂ ਪੈਰਾਂ ਨਾਲ ਕਰਨੇ ਹਨ, ਮਨ ਖ਼ਾਲੀ ਹੁੰਦਾ ਹੈ। ਹੱਥਾਂ ਪੈਰਾਂ ਨਾਲ ਸਭ ਕੰਮ ਕਰੋ ਤੇ ਚਿੱਤ ਨਾਲ ਮਾਲਕ ਦਾ ਸਿਮਰਨ ਕਰੋ।

ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥ (ਮਹਲਾ ੫, ੧੩੭੬-੧)

ਜੇਕਰ ਇਹ ਅਭਿਆਸ ਹੋ ਜਾਏ ਤਾਂ ਘੜੀ ਦੀ ਸੂਈ ਵਾਂਗ ਹਰ ਵੇਲੇ ਸੁਤੇ ਜਾਗਦੇ ਸਿਮਰਨ ਹੁੰਦਾ ਰਹਿੰਦਾ ਹੈ।

ਦੁਖ ਵਿਚ ਤਾਂ ਸਿਮਰਨ ਸਭ ਕੋਈ ਕਰਦਾ ਹੈ, ਪਰ ਜੇਕਰ ਪਿਆਰ ਨਾਲ ਹਰ ਵੇਲੇ ਸਿਮਰਨ ਕਰੋ ਤਾਂ ਦੁਖ ਆਉਂਦਾ ਹੀ ਨਹੀਂ। ਦੁਖ ਤਦ ਹੀ ਆਉਂਦਾ ਹੈ, ਜਦ ਇਹ ਪਾਪ ਕਰਦਾ ਹੈ, ਮਾਲਕ ਨੂੰ ਭੁਲ ਕੇ ਉਸ ਤੋਂ ਦੂਰ ਹੋ ਜਾਂਦਾ ਹੈ। ਇਸ ਤਰ੍ਹਾਂ ਜਨਮਾਂ ਦੇ ਫੇਰ ਪੈ ਜਾਂਦੇ ਹਨ।

"ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥
ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ ॥" (ਮਾਝ ਮ: ੫, ੧੩੫-੫)

ਜੇਕਰ ਇਹ ਸੁਖਾਂ ਵਿਚ ਰਹਿੰਦਾ ਹੋਇਆ ਵੀ ਸਿਮਰਨ ਕਰੇ ਤਾਂ ਇਸਦੀ ਇਰਾਦੇ ਦੀ ਤਾਕਤ (Will Power) ਤੇ ਦਿਲ ਮਜ਼ਬੂਤ ਹੋ ਜਾਂਦੇ ਹਨ।

ਜੇਕਰ ਕੋਈ ਮੁਸੀਬਤ ਆ ਵੀ ਜਾਏ ਤਾਂ ਸਿਮਰਨ ਕਰਨ ਵਾਲਾ ਪਰਵਾਹ ਨਹੀਂ ਕਰਦਾ। ਜੇਕਰ ਸੁਖ ਵਿਚ ਸਿਮਰਨ ਨਹੀਂ ਕੀਤਾ, ਮੁਸੀਬਤ ਪੈਣ ਜਾਂ ਬੀਮਾਰ ਹੋਣ ਜਾਂ ਕੋਈ ਮੁਕਦਮਾ ਬਣ ਜਾਣ ਪੁਰ ਹੀ ਸਿਮਰਨ ਕਰਦਾ ਹੈ, ਤਾਂ ਕੀ ਬਣ ਸਕਦਾ ਹੈ! ਕਬੀਰ ਸਾਹਿਬ ਫ਼ਰਮਾਂਦੇ ਹਨ–

ਦੁਖ ਮਹਿ ਸਿਮਰਨ ਸਭ ਕਰੇ, ਸੁਖ ਮਹਿ ਕਰੇ ਨ ਕੋਇ ॥
ਸੁਖ ਮਹਿ ਸਿਮਰਨ ਜੌ ਕਰੇ, ਤੌ ਦੁਖ ਕਾਹੇ ਹੋਇ ॥
ਸੁਖ ਮਹਿ ਸਿਮਰਨ ਨਾ ਕੀਆ, ਦੁਖ ਮੇਂ ਕੀਆ ਯਾਦ ॥
ਕਹੇ ਕਬੀਰ ਤਾਂ ਦਾਸ ਕੀ, ਕੌਣ ਸੁਣੇ ਫ਼ਰਿਆਦ ॥

ਜੇਕਰ ਸਿਮਰਨ ਲਗਾਤਾਰ ਰਹੇ ਤਾਂ ਸਭ ਚਿੰਤਾ ਦੂਰ ਹੋ ਜਾਂਦੀਆਂ ਹਨ। ਫਿਰ ਉਸ ਤੋਂ ਇਕ ਦਮ ਵਿਛੜਣ ਨੂੰ ਵੀ ਦਿਲ ਨਹੀਂ ਚਾਹੁੰਦਾ।

ਗੁਰਬਾਣੀ ਵਿਚ ਇਸ ਕਰਕੇ ਸਿਮਰਨ ਪੁਰ ਬੜਾ ਜ਼ੋਰ ਦਿਤਾ ਹੈ। ਮਾਲਕ ਨੂੰ ਸਾਸ ਸਾਸ ਯਾਦ ਕਰੋ, ਇਕ ਘੜੀ ਪਲ ਨਾ ਭੁੱਲੋ--

"ਸਾਸਿ ਸਾਸਿ ਨ ਘੜੀ ਵਿਸਰੈ ਪਲੁ ਮੂਰਤੁ ਦਿਨੁ ਰਾਤੇ ॥"
(ਗਉੜੀ ਮ: ੫, ੨੪੭-੮)

ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥ ਕਲਿ ਕਲੇਸ ਤਨ ਮਾਹਿ ਮਿਟਾਵਉ॥
ਸਿਮਰਉ ਜਾਸੁ ਬਿਸੁੰਭਰ ਏਕੈ ॥ ਨਾਮੁ ਜਪਤ ਅਗਨਤ ਅਨੇਕੈ ॥
ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਹਰ ॥ ਕੀਨੇ ਰਾਮ ਨਾਮ ਇਕ ਆਖ੍ਹਰ ॥
ਕਿਨਕਾ ਏਕ ਜਿਸੁ ਜੀਅ ਬਸਾਵੈ॥ ਤਾਕੀ ਮਹਿਮਾ ਗਨੀ ਨ ਆਵੈ ॥

(ਗਉੜੀ ਮ: ੫, ੨੬੨-੧੦)

ਮੁਸਲਮਾਨ ਫ਼ਕੀਰ ਵੀ ਇਸੀ ਤੇ ਜ਼ੋਰ ਦਿੰਦੇ ਰਹੇ। ਖ਼ੁਦਾ ਨੇ ਫ਼ਰਮਾਇਆ ਹੈ:-

فاذکرونی اذکرکم

ਅਰਥ:-ਤੁਮ ਮੁਝ ਕੋ ਯਾਦ ਕਰੋ, ਮੈਂ ਤੁਮ ਕੋ ਯਾਦ ਕਰੂੰਗਾ।

ਹਜ਼ਰਤ ਮੁਹੰਮਦ ਸਾਹਿਬ ਫ਼ਰਮਾਂਦੇ ਹਨ ਕਿ ਜੋ ਲੋਕ ਖ਼ੁਦਾ ਦਾ ਜ਼ਿਕਰ ਕਰਨ ਬੈਠਦੇ ਹਨ, ਫ਼ਰਿਸ਼ਤੇ ਚਹੁਆਂ ਪਾਸਿਆਂ ਤੋਂ ਉਹਨਾਂ ਨੂੰ ਘੇਰ ਲੈਂਦੇ ਹਨ ਤੇ ਖ਼ੁਦਾ ਦੀ ਰਹਿਮਤ ਉਹਨਾਂ ਨੂੰ ਛੁਪਾ ਲੈਂਦੀ ਹੈ। ਉਹਨਾਂ ਪੁਰ ਚੈਨ ਤੇ ਆਰਾਮ ਉਤਰਦਾ ਹੈ ਤੇ ਖ਼ੁਦਾ ਉਹਨਾਂ ਦਾ ਜ਼ਿਕਰ ਕਰਦਾ ਹੈ। ਫੇਰ ਫ਼ਰਮਾਂਦੇ ਹਨ:-

"ਹਮੇਸ਼ਾ ਤਰ ਰਹੇ ਜ਼ਬਾਨ ਤੇਰੀ ਖ਼ੁਦਾ ਕੇ ਜ਼ਿਕਰ ਸੇ ॥"

ਹਦੀਸ ਵਿਚ ਆਇਆ ਹੈ ਕਿ ਜੋ ਸ਼ਖ਼ਸ ਇਹ ਇਰਾਦਾ ਕਰੇ ਕਿ ਮੈਂ ਖ਼ੁਦਾ ਦੇ ਪਾਸ ਬੈਠਾਂ, ਤਾਂ ਉਹ ਸੂਫੀਆਂ ਦੇ ਪਾਸ ਬੈਠੇ, ਕਿਉਂ ਜੋ ਉਥੇ ਬਿਨਾਂ ਖ਼ੁਦਾ ਦੇ ਜ਼ਿਕਰ ਦੇ ਹੋਰ ਕੁਛ ਨਹੀਂ ਹੁੰਦਾ। ਹਦੀਸ ਵਿਚ ਹੋਰ ਦਸਿਆ ਹੈ ਕਿ ਅੱਲਾ ਤਆਲਾ ਫ਼ਰਮਾਂਦੇ ਹਨ ਕਿ "ਮੈਂ ਬੰਦੇ ਦੇ ਨਾਲ ਹਾਂ, ਜਦ ਉਹ ਮੈਨੂੰ ਯਾਦ ਕਰਦਾ ਹੈ ਤੇ ਉਸਦੇ ਦੋਵੇਂ ਬੁੱਲ੍ਹ ਮੇਰੀ ਯਾਦ ਵਿਚ ਹਰਕਤ ਕਰਦੇ ਹਨ।" ਫਿਰ ਇਹ ਆਇਆ ਹੈ ਕਿ "ਮੈਂ ਉਸ ਸ਼ਖ਼ਸ ਦਾ ਹਮਨਸ਼ੀਨ (ਪਾਸ ਬੈਠਣ ਵਾਲਾ) ਹਾਂ ਜੋ ਮੈਨੂੰ ਯਾਦ ਕਰਦਾ ਹੈ ਤੇ ਮੈਂ ਉਸ ਦਾ ਉਨੀਸ (ਮੁਹੱਬਤ ਕਰਨ ਵਾਲਾ) ਹਾਂ ਜੋ ਮੈਥੋਂ ਉਨਸ (ਮੁਹੱਬਤ) ਦੀ ਤਲਬ ਕਰਦਾ ਹੈ।"

ਮੌਲਾਨਾ ਅੱਤਾਰ ਸਾਹਿਬ ਫ਼ਰਮਾਂਦੇ ਹਨ "ਨਮਾਜ਼ ਵਿਚ ਉਸ ਪ੍ਰੀਤਮ ਨੂੰ ਵੇਖ, ਜ਼ਾਹਿਰ ਵੀ ਤੇ ਬਾਤਨ ਵੀ ਉਸੀ ਨੂੰ ਸਿਮਰ ਤੇ ਉਸਦੀ ਇਬਾਦਤ ਵਿਚ ਕਿਸੇ ਨੂੰ ਸ਼ਰੀਕ ਨਾ ਕਰ, ਕਿਉਂ ਜੋ ਉਹ ਆਪ ਲਾ ਸ਼ਰੀਕ ਹੈ।

در نماز آں نگار را دیدن ظاہر و باطن نے بسرت شمار
در عبادت کسے شریک مکن زانکہ لا شریک است حکم نگار

ਜ਼ਾਹਿਰੀ ਤੇ ਬਾਤਨੀ ਹਵਾਸ ਖ਼ਮਸਾ (ਇੰਦ੍ਰਿਆਂ) ਨੂੰ ਜਿਸਮਾਨੀ

ਜਜ਼ਬਾਤ (ਹੈਵਾਨੀ ਤੇ ਸ਼ਹਵਾਨੀ ਅਰਥਾਤ ਵਿਸ਼ਿਆਂ ਵਿਕਾਰਾਂ) ਤੋਂ ਹਟਾ ਕੇ ਰਖਣ ਦਾ ਨਾਮ ਹੀ ਅਸਲੀ ਰੋਜ਼ਾ ਹੈ।

روزہ حفظ دل است از خطرات پس بود از مشاہدہ افطار

## ਸਿਮਰਨ ਮਾਲਕ ਦੀ ਦਯਾ ਤੇ ਵਡੇ ਭਾਗਾਂ ਕਰਕੇ ਗੁਰੂ ਦੁਆਰਾ ਕਿਸੀ ਗੁਰਮੁਖ ਨੂੰ ਹੀ ਪ੍ਰਾਪਤ ਹੁੰਦਾ ਹੈ

ਸਿਮਰਨ ਇਕ ਬੜਾ ਅਮੋਲਕ ਸਾਧਨ ਹੈ। ਮਾਲਕ ਦੀ ਅਪਾਰ ਦਇਆ ਹੋਵੇ ਤਾਂ ਪੂਰੇ ਭਾਗਾਂ ਕਰਕੇ ਸਿਮਰਨ ਵਿਚ ਲਗਦਾ ਹੈ:—

'ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ ॥ ਨਾਨਕ ਜਨ ਕੀ ਮੰਗੈ ਰਵਾਲਾ ॥'
(ਗਉੜੀ ਮ: ੫, ੨੬੩–੯)

"ਸੰਤ ਕ੍ਰਿਪਾ ਤੇ ਅਨਦਿਨੁ ਜਾਗਿ ॥ ਨਾਨਕ ਸਿਮਰਨੁ ਪੂਰੈ ਭਾਗਿ ॥"
(ਗਉੜੀ ਮ: ੫, ੨੬੩–੧੧)

ਇਹ ਸਿਮਰਨ ਗੁਰੂ ਦੁਆਰਾ ਕਿਸੀ ਗੁਰਮੁਖ ਨੂੰ ਮਿਲਦਾ ਹੈ—

'ਤਿਸੁ ਗੁਰ ਕੈ ਸਦਾ ਬਲਿ ਜਾਈਐ ॥ ਹਰਿ ਸਿਮਰਨੁ ਜਿਸੁ ਗੁਰ ਤੇ ਪਾਈਐ ॥'
(ਪ੍ਰਭਾਤੀ ਮ: ੫, ੧੩੩੮–੧੧)

"ਕਰਿ ਕਿਰਪਾ ਜਿਸੁ ਆਪਿ ਬੁਝਾਇਆ ॥
ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ ॥"
(ਗਉੜੀ ਮ: ੫, ੨੬੩–੧੮)

ਅਨੇਕਾਂ ਜਪ ਤਪ ਤੇ ਕਰੋੜਾਂ ਹੀ ਪੂਜਾ ਹਰਿ ਦੇ ਸਿਮਰਨ ਦੇ ਤੁੱਲ ਨਹੀਂ—

"ਜਾਪ ਤਾਪ ਕੋਟਿ ਲਖ ਪੂਜਾ ਹਰਿ ਸਿਮਰਣ ਤੁਲਿ ਨ ਲਾਇਣ ॥"
(ਨਟ ਮ: ੫, ੯੭੯–੧੬)

## ਸਿਮਰਨ ਕਰਨ ਦਾ ਸਮਾਂ

ਸਿਮਰਨ ਵੈਸੇ ਤਾਂ ਦਮ ਦਮ ਹੁੰਦੇ ਰਹਿਣਾ ਚਾਹੀਏ—ਬੈਠਦਿਆਂ ਉਠਦਿਆਂ, ਚਲਦੇ ਫਿਰਦੇ, ਖਾਂਦੇ ਪੀਂਦੇ ਉਸ ਮਾਲਕ ਦੀ ਯਾਦ ਰਹੇ, ਤਾਂ ਜੋ ਇਕ ਚਿੱਤ ਸਿਮਰਨ ਦੀ ਰੱਸੀ ਨਾਲ ਇਨਸਾਨ ਬੱਧਾ ਰਹੇ, ਰੁੜ੍ਹੇ ਨਹੀਂ—

وَاذْكُر رَّبَّكَ كَثِيرًا وَسَبِّحْ بِالْعَشِيِّ وَالْإِبْكَارِ

ਅਰਥ--ਔਰ ਯਾਦ ਕਰੋ ਆਪਣੇ ਰੱਬ ਕੋ ਬਹੁਤ, ਔਰ ਤਸਬੀਹ ਕਰੋ ਸ਼ਾਮ ਵ ਸੁਬਹ ਕੋ।

ਪਰ ਇਸ ਲਈ ਖ਼ਾਸ ਵਕਤ ਰਾਤ, ਬ੍ਰਾਹਮ ਮਹੂਰਤ ਤੇ ਅੰਮ੍ਰਿਤ ਵੇਲਾ ਹੈ, ਜੋ ਬੜਾ ਫਲਦਾਇਕ ਹੈ। ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਤੂੰ ਨੀਂਦ ਵਿਚ ਨਾ ਜਾ, ਕਿਉਂ ਜੋ ਮਾਲਕ ਦੀ ਦਰਗਾਹ ਵਿਚ ਅੱਧੀ ਰਾਤ (ਬ੍ਰਾਹਮ ਮਹੂਰਤ ਤੇ ਸ਼ਿਵਰਾਤ) ਤੇ ਪ੍ਰਭਾਤ (ਅੰਮ੍ਰਿਤ) ਵੇਲੇ ਦਾ ਸਿਮਰਨ ਖ਼ਾਸ ਕਰਕੇ ਕਬੂਲ ਹੁੰਦਾ ਹੈ।

مرو بخواب کہ حافظ بارگاہِ قبول روز و نیم شب و درس سحرگاہِ صبح حصول

ਰਾਤ ਦਾ ਸਮਾਂ ਖ਼ਾਸ ਕਰਕੇ ਰਮਣੀਕ ਜੰਗਲ ਦੀ ਨਿਆਈਂ ਇਕਾਂਤ ਹੁੰਦਾ ਹੈ, ਜਿਸ ਵਿਚ ਮਨ ਦੀਆਂ ਵਿਰਤੀਆਂ ਖਿੰਡਾਉ ਵਿਚ ਨਹੀਂ ਹੁੰਦੀਆਂ। ਸੂਰਜ ਦੇ ਚੜ੍ਹਨ ਦੇ ਨਾਲ ਇਹਨਾਂ ਦੇ ਫੈਲਾਉ ਦਾ ਸਾਮਾਨ ਬਣਦਾ ਜਾਂਦਾ ਹੈ।

ਸੂਰਜ ਦੇ ਚੜ੍ਹਨ ਤੇ ਉਤਰਨ ਦੇ ਵਕਤ ਨੂੰ ਸੰਧੀ ਕਿਹਾ ਜਾਂਦਾ ਹੈ। ਇਸ ਵਕਤ ਇਕ ਖ਼ਾਸ ਗੁੱਝੀ ਰੂਹਾਨੀ ਤੇ ਅਜ਼ੀਬ ਮਿਕਨਾਤੀਸੀ ਤਾਕਤ ਹੁੰਦੀ ਹੈ। ਸਾਡਾ ਅੰਦਰਲਾ ਸਤੋਗੁਣ ਨਾਲ ਭਰ ਜਾਂਦਾ ਹੈ। ਇਸ ਵਕਤ ਇਕਾਗਰਤਾ ਆਪਣੇ ਆਪ ਬਿਨਾਂ ਘਾਲ ਦੇ ਆ ਜਾਂਦੀ ਹੈ। ਸਿਮਰਨ ਲਈ ਇਹ ਦੋ ਵੇਲੇ ਬੜੇ ਫਲਦਾਇਕ ਹਨ। ਸਿਮਰਨ ਤੇ ਧਿਆਨ ਤੁਸੀਂ ਸਵੇਰੇ ਅੰਮ੍ਰਿਤ ਵੇਲੇ (ਤਿੰਨ ਚਾਰ ਵਜੇ) ਬਿਸਤਰੇ ਨੂੰ ਛੱਡਕੇ ਕਰੋ (ਦੇਖੋ ਅੰਮ੍ਰਿਤ ਵੇਲੇ ਦਾ ਪ੍ਰਕਰਣ)। ਇਸ ਵੇਲੇ ਨੀਂਦਰ ਦੀਆਂ ਊਂਘਾਂ ਤੇ ਆਲਸ ਨੂੰ ਲੰਮੇ ਸਾਹ ਲੈਕੇ (Deep Breathing) ਤੇ ਥੋੜੀ ਜੇਹੀ ਵਰਜਿਸ਼ ਕਰਕੇ ਦੂਰ ਕਰ ਲਵੋ। ਇਸ ਵਕਤ ਮਨ ਬਿਲਕੁਲ ਸ਼ਾਂਤ ਤੇ ਤਾਜ਼ਾ ਹੁੰਦਾ ਹੈ ਤੇ ਸਹਜੇ ਹੀ ਇਕਾਗਰ ਹੋ ਸਕਦਾ ਹੈ।

## ਸਿਮਰਨ ਦਾ ਸਾਧਨ ਸਭਨਾਂ ਲਈ ਹੈ, ਪਰ ਸਿਮਰਨ ਨਿਸ਼ਕਾਮ ਹੋਵੇ

ਸਿਮਰਨ ਦਾ ਸਾਧਨ ਸਭਨਾਂ ਲਈ ਹੈ, ਗ਼ਰੀਬ ਹੋਵੇ ਜਾਂ ਅਮੀਰ, ਜੋ ਸਿਮਰਨ ਕਰਦਾ ਹੈ ਉਹ ਪਰਵਾਨ ਹੈ; ਪਰ ਸਿਮਰਨ ਨਿਸ਼ਕਾਮ ਹੋਵੇ। ਪਰਜਾ ਹੈ ਜਾਂ ਰਾਜਾ, ਪੁਰਖ ਹੈ ਜਾਂ ਇਸਤ੍ਰੀ, ਸਭ ਕੋਈ ਸਿਮਰਨ ਕਰਨ ਦੇ ਅਧਿਕਾਰੀ ਹਨ। ਚਹੁੰਆਂ ਵਰਨਾਂ ਵਿਚੋਂ ਜੇਹੜਾ ਵੀ ਨਾਮ ਦਾ ਸਿਮਰਨ ਕਰਦਾ ਹੈ, ਉਸਦਾ ਤੇ ਚੰਡਾਲ ਤੀਕ ਦਾ ਉੱਧਾਰ ਹੋ ਜਾਂਦਾ ਹੈ। ਉਹ ਦੁਨੀਆਂ ਵਿਚ ਸਭ ਤੋਂ ਵੱਡਾ ਹੈ ਤੇ ਉਸਦੇ ਧੰਨ ਭਾਗ ਹਨ:–

"ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ ॥
ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ ॥
(ਗਉੜੀ ਮ:੫, ੩੦੦–੧੪)

ਕਾਮਨਾ ਸਹਿਤ ਤਾਂ ਸਭ ਕੋਈ ਸਿਮਰਨ ਕਰਦਾ ਹੈ। ਕੋਈ ਪੁੱਤਰ ਮੰਗਦਾ ਹੈ, ਕੋਈ ਧਨ ਮੰਗਦਾ ਹੈ, ਕੋਈ ਇਸਤ੍ਰੀ ਵਾਸਤੇ ਸਿਮਰਨ ਕਰਦਾ ਹੈ, ਕੋਈ ਕੁਛ ਕੋਈ ਕੁਛ। ਕਾਮਨਾਵਾਂ ਦੀ ਸਿੱਧੀ ਤਾਂ ਹੋ ਜਾਂਦੀ ਹੈ, ਪਰ ਉਹ ਅੰਤ ਸਮੇਂ ਨਾਲ ਨਹੀਂ ਜਾਂਦੀਆਂ। ਉਹ ਤਾਂ ਕੀ, ਸਰੀਰ ਵੀ ਨਾਲ ਨਹੀਂ ਜਾਂਦਾ, ਫਿਰ ਹੋਰ ਕੀ ਜਾਵੇਗਾ ? ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਜੋ ਕਾਮਨਾਂ ਤੋਂ ਰਹਿਤ ਹੋਕੇ ਸਿਮਰਨ ਕਰਦਾ ਹੈ, ਉਹ ਸਭ ਥੀਂ ਵੱਡਾ ਹੈ:–

"ਰਾਜਾ ਰਾਣਾ ਰਾਉ ਰੰਕ ਬੜਾ ਜੋ ਸਿਮਰੇ ਨਾਮ ॥
ਕਹਿ ਕਬੀਰ ਸਭ ਸੇ ਬੜਾ ਜੋ ਸਿਮਰੇ ਨਿਹਕਾਮ ॥"

ਮਤਲਬ ਕੀ, ਕਿ ਜੇਕਰ ਮੰਗਣਾ ਵੀ ਹੋਵੇ ਤਾਂ ਰੱਬ ਤੋਂ ਰੱਬ ਨੂੰ ਮੰਗੋ। ਗੁਰਬਾਣੀ ਦਸਦੀ ਹੈ ਕਿ ਦੁਨੀਆਂ ਦੀ ਕੋਈ ਚੀਜ਼ ਥਿਰ ਨਹੀਂ, ਇਹ ਸਭ ਅੱਖੀਆਂ ਦੇ ਵੇਖਦੇ ਵੇਖਦੇ ਚਲੀਆਂ ਜਾਂਦੀਆਂ ਹਨ। ਇਸ ਲਈ ਰੱਬ ਬਾਝੋਂ ਹੋਰ ਕੁਛ ਮੰਗਣਾ ਅਤਿ ਦੁਖਦਾਈ ਹੈ–

"ਕਿਆ ਮਾਗਉ ਕਿਛੁ ਥਿਰੁ ਨ ਰਹਾਈ ॥ ਦੇਖਤ ਨੈਨ ਚਲਿਓ ਜਗੁ ਜਾਈ ॥"
(ਆਸਾ ਕਬੀਰ, ੪੮੧–੭)

ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥
ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥ (ਰਾਮਕਲੀ ਵਾਰ ਮ: ੫,੯੫੮–੧)

ਜਦ ਤੀਕ ਸਕਾਮ ਸਿਮਰਨ ਹੈ ਤੇ ਅਸੀਂ ਰੱਬ ਤੋਂ ਦੁਨੀਆਂ ਦੀ ਪ੍ਰਾਪਤੀ ਕਰਨਾ ਚਾਹੁੰਦੇ ਹਾਂ, ਇਹ ਸਭ ਦੁਖ ਦਾ ਹੀ ਕਾਰਨ ਹੈ। ਮਾਲਕ ਨੂੰ ਉਹੀ ਪਰਵਾਣ ਹੈ ਜੋ ਨਿਸ਼ਕਾਮ ਸਿਮਰਨ ਕਰੇ।

"ਨਰ ਨਾਰੀ ਸਭ ਨਰਕ ਹੈ, ਜਬ ਲਗ ਦੇਹ ਸਕਾਮ ॥
ਕਬੀਰ ਸੁ ਭਾਵੇ ਪੀਉ ਕੋ, ਜੋ ਸਿਮਰੇ ਨਿਹਕਾਮ ॥"

ਇਕ ਫ਼ਕੀਰ ਨੇ ਕਿਹਾ ਹੈ ਕਿ ਤੂੰ ਦਿਲ ਨੂੰ ਫ਼ਜ਼ੂਲ ਖ਼ਿਆਲਾਂ ਨਾਲ ਕਾਲਾ ਨਾ ਕਰ, ਰੱਬ ਤੋਂ ਤੂੰ ਰੱਬ ਤੋਂ ਛੁੱਟ ਹੋਰ ਕੁਛ ਨਾ ਮੰਗ:–

دل مکن از فکر باطل سیاہ    از خدا جز از خدا چیزے مخواہ

## ਸਿਮਰਨ ਦੇ ਫਲ

ਸਿਮਰਨ ਦੇ ਅਨੇਕ ਫਲ ਗੁਰਬਾਣੀ ਵਰਨਣ ਕਰਦੀ ਹੈ। ਜਦ ਡਾਢੀ ਮੁਸ਼ਕਲ ਬਣ ਜਾਏ ਤੇ ਕੋਈ ਸਹਾਇਤਾ ਨਾ ਦੇਵੇ, ਦੁਸ਼ਮਣ ਪਿੱਛੇ ਪਏ ਹੋਣ

ਤੇ ਸਾਕ ਸੈਨ ਸਭ ਛੱਡ ਜਾਣ, ਸਾਰੇ ਆਸਰੇ ਭੱਜ ਜਾਣ ਤੇ ਸਭ ਓਟਾਂ ਚੁੱਕ ਜਾਣ, ਜੇਕਰ ਉਸ ਮਾਲਕ ਦੀ ਯਾਦ ਆਏ ਤਾਂ ਉਸ ਨੂੰ ਤੱਤੀ ਵਾਉ ਤਕ ਨਹੀਂ ਲਗਦੀ। ਉਹ ਸਾਹਿਬ ਨਿਤਾਣਿਆਂ ਦਾ ਤਾਣ ਹੈ, ਉਹ ਸਦਾ ਅਟੱਲ ਹੈ ਤੇ ਗੁਰੂ ਦੇ ਸ਼ਬਦ ਦੁਵਾਰਾ ਜਾਣਿਆਂ ਜਾਂਦਾ ਹੈ। ਫਿਰ ਜਦ ਆਦਮੀ ਨੰਗ ਭੁੱਖ ਦਾ ਮਾਰਿਆ ਹੋਇਆ ਦੁਬਲਾ ਹੋਵੇ, ਹਥ ਵਿਚ ਕੋਈ ਦਮੜਾ ਨਾ ਰਹੇ ਤੇ ਨਾ ਹੀ ਕੋਈ ਧੀਰਜ ਦੇਣ ਵਾਲਾ ਹੋਵੇ, ਕੋਈ ਕੰਮ ਕਾਜ ਰੁਜ਼ਗਾਰ ਨਾ ਹੋਵੇ, ਪਰ ਜੇਕਰ ਉਹ ਮਾਲਕ ਚੇਤੇ ਰਹੇ ਤਾਂ ਉਹਨੂੰ ਨਿਹਚਲ ਰਾਜ ਪ੍ਰਾਪਤ ਹੁੰਦਾ ਹੈ।

ਜੇਕਰ ਇਨਸਾਨ ਚਿੰਤਾ ਨਾਲ ਬੜਾ ਆਤੁਰ ਰਹੇ ਤੇ ਦੇਹੀ ਵਿਚ ਰੋਗ ਵਿਆਪ ਰਹੇ ਹੋਣ, ਗ੍ਰਿਹਸਤ ਵਿਚ ਕੁਟੰਬ ਨਾਲ ਘਿਰਿਆ ਪਿਆ ਹੋਵੇ, ਕਦੀ ਖ਼ੁਸ਼ੀ ਤੇ ਕਦੀ ਗ਼ਮੀ ਵਿਚ ਹਚਕੋਲੇ ਖਾਂਦਾ ਹੋਵੇ, ਚਾਰੇ ਕੂੰਟਾਂ ਫਿਰਦਾ ਹੋਵੇ ਤੇ ਕਿਧਰੇ ਘੜੀ ਬੈਠਣ ਨੂੰ ਥਾਉਂ ਨਾਂ ਪਾਂਦਾ ਹੋਵੇ, ਜੇਕਰ ਉਹ ਮਾਲਕ ਨੂੰ ਚੇਤੇ ਤਾਂ ਮਨ ਤਨ ਸੀਤਲ ਹੋ ਜਾਂਦਾ ਹੈ।

ਕਾਮ, ਕਰੋਧ, ਮੋਹ ਦੇ ਵੱਸ ਆ ਗਿਆ ਹੋਵੇ ਤੇ ਕੰਜੂਸੀ ਕਰਕੇ ਲੋਭ ਨਾਲ ਅਤੀ ਪਿਆਰ ਹੋਵੇ, ਚਾਰੇ ਪਾਪਾਂ (ਚੋਰੀ, ਸ਼ਰਾਬ ਪੀਣਾ, ਪਰ ਇਸਤ੍ਰੀ ਗਮਨ ਤੇ ਬ੍ਰਹਮ ਵੇਤਾ ਨੂੰ ਮਾਰਨਾ) ਵਿਚ ਪ੍ਰਵਿਰਤ ਹੋਵੇ ਤੇ ਲੋਕਾਂ ਦੀ ਤਬਾਹੀ ਲਈ ਰਾਖਸ਼ ਬ੍ਰਿਤੀ ਬਣ ਗਈ ਹੋਵੇ ਤੇ ਕਦੇ ਕੋਈ ਧਰਮ ਪੁਸਤਕ ਆਦਿ ਸੁਣਦਾ ਵੀ ਨਾ ਹੋਵੇ। ਪਰ ਜੇਕਰ ਉਹ ਮਾਲਕ ਨੂੰ ਚਿਤਾਰੇ ਤਾਂ ਨਿਮਖ ਮਾਤਰ ਵਿਚ ਉਸਦਾ ਨਿਸਤਾਰਾ ਹੋ ਸਕਦਾ ਹੈ।

ਸ਼ਾਸਤ੍ਰ ਸਿੰਮ੍ਰਿਤੀਆਂ ਤੇ ਚਾਰੇ ਵੇਦ ਕੰਠ ਕੀਤੇ ਹੋਣ ਤੇ ਤਪੀਸ਼ਰ ਬਣਕੇ ਤਪ ਸਾਧੇ ਤੇ ਤੀਰਥਾਂ ਦੀ ਯਾਤਰਾ ਕਰੇ। ਖਟ ਕਰਮਾਂ (ਯਗ ਕਰਨਾ ਤੇ ਕਰਾਉਣਾ,ਦਾਨ ਦੇਣਾ ਤੇ ਲੈਣਾ,ਵੇਦ ਪੜ੍ਹਨਾ ਤੇ ਪੜ੍ਹਾਣਾ) ਤੇ ਪੂਜਾ ਕਰਦਾ ਰਹੇ। ਪਰ ਇਹ ਸਭ ਕੁਛ ਕਰਦਾ ਹੋਇਆ ਮਾਲਕ ਦੀ ਯਾਦ ਦਾ ਰੰਗ ਨਹੀਂ ਚੜ੍ਹਦਾ ਤਾਂ ਉਹ ਇਹ ਸਭ ਕੁਛ ਕਰਦਾ ਹੋਇਆ ਵੀ ਨਿਰਸੰਦੇਹ ਨਰਕਾਂ ਨੂੰ ਜਾਂਦਾ ਹੈ।

ਅਨੇਕਾਂ ਰਾਜ ਤੇ ਹਕੂਮਤਾਂ ਹੋਣ, ਅਨੇਕਾਂ ਭੋਗ ਤੇ ਬਾਗ਼ ਬਗ਼ੀਚੇ ਹੁਕਮ ਹਾਸਲ ਹੋਣ, ਅਨੇਕਾਂ ਰੰਗ ਤਮਾਸ਼ੇ ਤੇ ਖ਼ੁਸ਼ੀਆਂ ਵਿਚ ਲਗਾ ਹੋਵੇ, ਜੇਕਰ ਮਾਲਕ ਦੀ ਯਾਦ ਨਾ ਹੋਵੇ ਤਾਂ ਸਰਪ ਜੂਨ ਦਾ ਭਾਗੀ ਬਣਦਾ ਹੈ। ਬਹੁਤ ਧਨਾਢ ਤੇ ਅਚਾਰਵੰਤ ਹੋਵੇ, ਸੋਭਾ ਖੱਟੇ ਤੇ ਸੰਜਮੀ ਜੀਵਨ ਵਾਲਾ ਹੋਵੇ, ਮਾਤਾ, ਪਿਤਾ, ਬਾਲਾਂ ਬਚਿਆਂ ਤੇ ਭਰਾਵਾਂ ਨਾਲ ਪਿਆਰ ਰੱਖਣ

ਵਾਲਾ ਹੋਵੇ, ਲਾਉ ਲਸ਼ਕਰ ਵਾਲਾ ਹੋਵੇ, ਸਭ ਉਸ ਅੱਗੇ ਹਥ ਜੋੜਕੇ ਜੀ ਜੀ ਕਰਦੇ ਹੋਣ। ਜੇਕਰ ਮਾਲਕ ਦੀ ਯਾਦ ਨਾ ਹੋਵੇ ਤਾਂ ਨਰਕਾਂ ਨੂੰ ਜਾਂਦਾ ਹੈ। ਕਾਇਆਂ ਅਰੋਗ ਹੋਵੇ, ਨਾ ਕੁਝ ਕਾੜ੍ਹਾ ਨਾ ਸੋਗ, ਮੌਤ ਚੇਤੇ ਨਾ ਹੋਵੇ, ਦਿਨ ਰਾਤ ਭੋਗਾਂ ਵਿਚ ਫਸਿਆ ਹੋਵੇ, ਸਭ ਕੁਝ ਨਿਰਸੰਦੇਹ ਉਸ ਦਾ ਆਪਣਾ ਹੋਵੇ, ਪਰ ਜੇਕਰ ਮਾਲਕ ਯਾਦ ਨਾ ਹੋਵੇ ਤਾਂ ਉਹ ਜਮਾਂ ਦੇ ਵਸ ਪੈਂਦਾ ਹੈ।

''ਜਾਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥
ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥
ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥ ੧ ॥
ਸਾਹਿਬੁ ਨਿਤਾਣਿਆ ਕਾ ਤਾਣੁ ॥
ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ ॥ ੧ ॥ ਰਹਾਉ ॥
ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ ॥
ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ ॥
ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ ॥ ੨ ॥
ਜਾਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ ॥
ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ ॥
ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ ॥ ੩ ॥
ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ ॥
ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ ॥
ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ ॥ ੪ ॥
ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ ॥
ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ ॥
ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ ॥
ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ ॥ ੫ ॥
ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ ॥
ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ ॥
ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ ॥

ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ ॥ ੬ ॥
ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ ॥
ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ ॥
ਲਸਕਰ ਤਰਕਸਬੰਦ ਬੰਦ ਜੀਉ ਜੀਉ ਸਗਲੀ ਕੀਤ ॥
ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ ॥ ੭ ॥
ਕਾਇਆ ਰੋਗੁ ਨ ਛਿਦ੍ਰੁ ਕਿਛੁ ਨਾ ਕਿਛੁ ਕਾੜਾ ਸੋਗੁ ॥
ਮਿਰਤੁ ਨ ਆਵੀ ਚਿਤਿ ਤਿਸੁ ਅਹਿਨਿਸਿ ਭੋਗੈ ਭੋਗੁ ॥
ਸਭ ਕਿਛੁ ਕੀਤੋਨੁ ਆਪਣਾ ਜੀਇ ਨ ਸੰਕ ਧਰਿਆ ॥
ਚਿਤਿ ਨ ਆਇਓ ਪਾਰਬ੍ਰਹਮੁ ਜਮ ਕੰਕਰ ਵਸਿ ਪਰਿਆ ॥ ੮ ॥

(ਸਿਰੀ ਰਾਗੁ ਮ: ੫, ੭੦-੬)

ਸਿਮਰਨ ਨਾਲ ਪਾਪਾਂ ਦੇ ਦੁਖਾਂ ਤੇ ਭਰਮਾਂ ਦਾ ਨਾਸ਼ ਹੁੰਦਾ ਹੈ। ਕਾਮ ਕ੍ਰੋਧ ਤੇ ਅਹੰਕਾਰ ਜਾਂਦੇ ਰਹਿੰਦੇ ਹਨ, ਚਿੰਤਾ ਤੇ ਸਭ ਰੋਗ ਤੇ ਤ੍ਰੈਗੁਣ ਮਿਟ ਜਾਂਦੇ ਹਨ, ਸਭ ਅਧਿਦੇਵਕ ਆਦਿਕ ਬਲਾਵਾਂ ਦੂਰ ਹੋ ਜਾਂਦੀਆਂ ਹਨ ਤੇ ਸੁਖ ਦੀ ਪ੍ਰਾਪਤੀ ਹੁੰਦੀ ਹੈ । ਸਿੱਧ, ਜਤੀ ਤੇ ਆਤਮਕ ਦਾਤਾ ਬਣ ਜਾਈਦਾ ਹੈ, ਪਰ-ਉਪਕਾਰੀ ਤੇ ਬੇਮੁਹਤਾਜ ਹੋ ਜਾਈਦਾ ਹੈ, ਸਰਬ ਦਾ ਰਾਜਾ ਬਣ ਜਾਈਦਾ ਹੈ। ਸਿਮਰਨ ਕਰਕੇ ਭਗਤ ਜਨ ਜੀਂਵਦੇ ਹਨ, ਇਕ ਪਲ ਉਸਤੋਂ ਬਿਨਾਂ ਨਹੀਂ ਜੀਉਂ ਸੱਕਦੇ, ਮਾਲਕ ਵਿਚ ਸਦਾ ਲਈ ਅਸਥਿਰ ਹੋ ਜਾਂਦੇ ਹਨ। ਜਮਕਾਲ ਦਾ ਭਉ ਤੇ ਜਨਮ ਮਰਨ ਮਿਟ ਜਾਂਦਾ ਹੈ ਤੇ ਕਾਲ ਛੋੜ ਜਾਂਦਾ ਹੈ। ਕੋਈ ਬਿਘਨ ਨਹੀਂ ਲੱਗਦਾ, ਭਉ ਦੁਖ ਸੁਖ ਮਿਟ ਜਾਂਦੇ ਹਨ । ਰਿਧਿ ਸਿਧਿ ਸਭ ਗਿਆਨ ਧਿਆਨ ਤੇ ਜਪ ਤਪ ਆ ਜਾਂਦੇ ਹਨ। ਦੁਵੈਤ ਉਡ ਜਾਂਦੀ ਹੈ, ਮਨ ਦੀਆਂ ਮੈਲਾਂ ਉਤਰਕੇ ਰਿਦੇ ਵਿਚ ਨਾਮ ਪਰਗਟ ਹੁੰਦਾ ਹੈ। ਗੁਰੂ ਚਰਨ ਹਿਰਦੇ ਵਿਚ ਵੱਸਦੇ ਹਨ ਤੇ ਦਰਗਾਹ ਵਿਚ ਮੁਖ ਉਜਲਾ ਹੁੰਦਾ ਹੈ, ਭਉ ਸਾਗਰ ਤਰ ਕੇ ਸਦਾ ਲਈ ਮੁਕਤ ਹੋ ਜਾਈਦਾ ਹੈ। ਸਿਮਰਨ ਵਾਲਾ ਬਹੁਤੇ ਲੋਕਾਂ ਵਿਚ ਰਹਿੰਦਾ ਹੋਇਆ ਇਕਾਂਤੀ ਹੁੰਦਾ ਹੈ। ਉੱਪਰ ਲਿਖੇ ਫਲਾਂ ਦੇ ਪ੍ਰਮਾਣ ਅੱਗੇ ਸਪਸ਼ਟ ਕਰਕੇ ਦਿਤੇ ਗਏ ਹਨ, ਗਹੁ ਨਾਲ ਵਿਚਾਰਨ ਦੀ ਲੋੜ ਹੈ । ਇਹ ਫਲ ਮਨ ਭਾਂਵਦੇ ਸਿਮਰਨ ਨਾਲ ਨਹੀਂ ਮਿਲ ਸਕਦੇ, ਕੇਵਲ ਗੁਰੁਦੁਆਰਾ ਸਿਮਰਨ ਕਰਕੇ ਪ੍ਰਾਪਤ ਹੁੰਦੇ ਹਨ।

ਸਿਮਰਨ ਨਾ ਕਰਨ ਦੇ ਦੋਸ਼ ਵੀ ਬਾਣੀ ਵਿਚ ਵਰਨਣ ਕੀਤੇ ਗਏ ਹਨ, ਜਿਸਦੇ ਪ੍ਰਮਾਣ ਵੀ ਅੱਗੇ ਪੜ੍ਹ ਲਵੋ। ਇਸ ਲਈ ਗੁਰਬਾਣੀ ਵਿਚ ਸਿਮਰਨ ਦਾ ਬੜਾ ਭਾਰੀ ਉਪਦੇਸ਼ ਦਿੱਤਾ ਹੈ ਤੇ ਇਸਦੇ ਪਾਣ ਲਈ ਪ੍ਰਾਰਥਨਾਂ ਕੀਤੀਆਂ ਗਈਆਂ ਹਨ।

# ਸਿਮਰਨ

## ੧. ਸਿਮਰਨ ਕੀ ਹੈ

ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥
ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥
(ਗੂਜਰੀ ਵਾਰ ਮ: ੫, ੫੧੭–੧੪)

## ੨. ਸਿਮਰਨ ਲਗਾਤਾਰ ਤੇ ਨਿਰਬਾਣ ਹੋਣਾ ਚਾਹੀਏ

ਸਾਸਿ ਸਾਸਿ ਨ ਘੜੀ ਵਿਸਰੈ ਪਲੁ ਮੂਰਤੁ ਦਿਨੁ ਰਾਤੇ ॥
ਨਾਨਕ ਸਾਰਿੰਗ ਜਿਉ ਪਿਆਸੇ ਕਿਉ ਮਿਲੀਐ ਪ੍ਰਭ ਦਾਤੇ ॥
(ਗਉੜੀ ਮ: ੫, ੨੪੭–੭)

ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ ॥
ਲਖ ਚਉਰਾਸੀਹ ਜਿਨਿ ਉਪਾਈ ਸੋ ਸਿਮਰਹੁ ਨਿਰਬਾਣੀ ॥
(ਗੂਜਰੀ ਤ੍ਰਿਲੋਚਨ, ੫੨੬–੩)

## ੩. ਸਿਮਰਨ ਕਿਸ ਟਿਕਾਣੇ ਹੋਣਾ ਚਾਹੀਏ–ਰਿਦੇ ਅੰਦਰ

ਬ੍ਰਿਥਾ ਅਨੁਗ੍ਰਹੰ ਗੋਬਿੰਦਹ ਜਸ੍ਯ ਸਿਮਰਣ ਰਿਦੰਤਰਹ ॥
ਆਰੋਗੵੰ ਮਹਾ ਰੋਗੵੰ ਬਿਸਿਮ੍ਰਿਤੇ ਕਰੁਣਾ ਮਯਹ ॥
(ਸਲੋਕ ਸਹਸਕ੍ਰਿਤੀ ਮ: ੫, ੧੩੫੬–੭)

## ੪. ਹਰਿ ਸਿਮਰਨ ਵਿਚ ਆਪ ਨਿਰੰਕਾਰ ਹੈ

ਹਰਿ ਸਿਮਰਨਿ ਕੀਓ ਸਗਲ ਅਕਾਰਾ ॥
ਹਰਿ ਸਿਮਰਨ ਮਹਿ ਆਪਿ ਨਿਰੰਕਾਰਾ ॥ (ਗਉੜੀ ਮ: ੫, ੨੬੩–੧੮)

## ੫. ਸਿਮਰਨ ਦਾ ਮੰਤਵ ਹਰੀ ਦਾ ਦੇਖਣਾ ਹੈ

ਹਰਿ ਪੇਖਨ ਕਉ ਸਿਮਰਤ ਮਨੁ ਮੇਰਾ ॥
ਆਸ ਪਿਆਸੀ ਚਿਤਵਉ ਦਿਨੁ ਰੈਨੀ ਹੈ ਕੋਈ ਸੰਤੁ ਮਿਲਾਵੈ ਨੇਰਾ ॥
(ਗਉੜੀ ਮ: ੫, ੨੦੪–੧੩)

## ੬. ਸਿਮਰਨ ਮਾਲਕ ਦੀ ਕਿਰਪਾ ਕਰਕੇ ਹੁੰਦਾ ਹੈ

ਸੇ ਸਿਮਰਹਿ ਜਿਨ ਆਪਿ ਸਿਮਰਾਏ ॥ ਨਾਨਕ ਤਾ ਕੈ ਲਾਗਉ ਪਾਏ ॥
(ਗਉੜੀ ਮ: ੫, ੨੬੩–੧)

ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ ॥
ਨਾਨਕ ਜਨ ਕੀ ਮੰਗੈ ਰਵਾਲਾ ॥ (ਗਉੜੀ ਮ: ੫, ੨੬੩-੮)
ਸਿਮਰਹਿ ਸੇ ਜਨ ਜਿਨ ਕਉ ਪ੍ਰਭ ਮਇਆ ॥
ਨਾਨਕ ਤਿਨ ਜਨ ਸਰਨੀ ਪਇਆ ॥ (ਗਉੜੀ ਮ: ੫, ੨੬੩-੧੫)
ਕਰਿ ਕਿਰਪਾ ਜਿਸੁ ਆਪਿ ਬੁਝਾਇਆ ॥
ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ ॥ (ਗਉੜੀ ਮ: ੫, ੨੬੩-੧੮)
ਅੰਮ੍ਰਿਤ ਨਾਮੁ ਪਰਮੇਸੁਰ ਤੇਰਾ ਜੋ ਸਿਮਰੈ ਸੋ ਜੀਵੈ ॥
ਜਿਸਨੋ ਕਰਮਿ ਪਰਾਪਤਿ ਹੋਵੈ ਸੋ ਜਨੁ ਨਿਰਮਲੁ ਥੀਵੈ ॥ (ਸੋਰਠਿਮ:੫, ੬੧੬-੧੩)

## ੭. ਸਿਮਰਨ ਗੁਰੂ ਤੋਂ ਮਿਲਦਾ ਹੈ

ਤਿਸੁ ਗੁਰ ਕੈ ਸਦਾ ਬਲਿ ਜਾਈਐ ॥
ਹਰਿ ਸਿਮਰਨੁ ਜਿਸੁ ਗੁਰ ਤੇ ਪਾਈਐ ॥ (ਪ੍ਰਭਾਤੀ ਮ: ੫, ੧੩੩੮-੧੧)
ਕਾਮੁ ਕ੍ਰੋਧੁ ਝੂਠੁ ਤਜਿ ਨਿੰਦਾ ਹਰਿ ਸਿਮਰਨਿ ਬੰਧਨ ਤੂਟੇ ॥
ਮੋਹ ਮਗਨ ਅਹੰ ਅੰਧ ਮਮਤਾ ਗੁਰ ਕਿਰਪਾ ਤੇ ਛੂਟੇ ॥ (ਸਾਰਗਮ:੫, ੧੨੦੬-੫)
ਮਨੋਰਥ ਪੂਰੇ ਸਤਿਗੁਰ ਆਪਿ ॥
ਸਗਲ ਪਦਾਰਥ ਸਿਮਰਨਿ ਜਾਕੈ ਆਠ ਪਹਰ ਮੇਰੇ ਮਨ ਜਾਪਿ ॥
(ਸਾਰੰਗ ਮ: ੫, ੧੨੦੮-੧)
ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ ॥ ਸਰਬ ਨਿਧਾਨ ਨਾਨਕ ਹਰਿ ਰੰਗਿ ॥
(ਗਉੜੀ ਮ: ੫, ੨੬੨-੧੬)

## ੮. ਕਰੋੜ ਪੂਜਾ ਹਰਿ ਸਿਮਰਨ ਦੇ ਤੁੱਲ ਨਹੀਂ

ਜਾਪ ਤਾਪ ਕੋਟਿ ਲਖ ਪੂਜਾ ਹਰਿ ਸਿਮਰਣ ਤੁਲਿ ਨ ਲਾਇਣ ॥
ਦੁਇ ਕਰ ਜੋੜਿ ਨਾਨਕੁ ਦਾਨੁ ਮਾਂਗੈ ਤੇਰੇ ਦਾਸਨਿ ਦਾਸ ਦਸਾਇਣੁ ॥
(ਨਟ ਮ: ੫, ੬੭੯-੧੫)

## ੯. ਸਿਮਰਨ ਵਡੇ ਭਾਗਾਂ ਕਰਕੇ ਮਿਲਦਾ ਹੈ

ਅੰਧ ਕੂਪ ਗ੍ਰਿਹ ਮਹਿ ਤਿਨਿ ਸਿਮਰਿਓ ਜਿਸੁ ਮਸਤਕਿ ਲੇਖੁ ਲਿਖਾ ॥
ਖੂਲ੍ਹੇ ਬੰਧਨ ਮੁਕਤਿ ਗੁਰਿ ਕੀਨੀ ਸਭ ਤੂਹੈ ਤੁਹੀ ਦਿਖਾ ॥
(ਸਾਰਗ ਮ: ੫, ੧੨੧੨-੯)
ਸੰਤ ਕ੍ਰਿਪਾ ਤੇ ਅਨਦਿਨੁ ਜਾਗਿ ॥ ਨਾਨਕ ਸਿਮਰਨੁ ਪੂਰੈ ਭਾਗਿ ॥
(ਗਉੜੀ ਮ: ੫, ੨੬੩-੧੧)
ਉਆ ਅਉਸਰ ਕੈ ਹਉ ਬਲਿ ਜਾਈ ॥
ਆਠ ਪਹਰ ਅਪਨਾ ਪ੍ਰਭੁ ਸਿਮਰਨੁ ਵਡਭਾਗੀ ਹਰਿ ਪਾਂਈ ॥
(ਸਾਰਗ ਮ: ੫, ੧੨੦੭-੧੬)

ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ ॥
ਕੋਟਿ ਬਿਘਨ ਲਾਥੇ ਪ੍ਰਭ ਸਰਣਾ ਪ੍ਰਗਟੇ ਭਲੇ ਸੰਜੋਗਾ ॥
(ਸੋਰਠਿ ਮ: ੫, ੬੧੧-੧੨)

## ੧੦ ਸਿਮਰਨ ਕਿਸੇ ਗੁਰਮੁਖ ਨੂੰ ਪ੍ਰਾਪਤ ਹੁੰਦਾ ਹੈ

ਕਰਿ ਕਿਰਪਾ ਜਿਸੁ ਆਪਿ ਬੁਝਾਇਆ ॥
ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ ॥ (ਗਉੜੀ ਮ: ੫, ੨੬੩-੧੮)

## ੧੧. ਸਿਮਰਨ ਸਭ ਕਰਮਾਂ ਧਰਮਾਂ ਤੋਂ ਉੱਚਾ ਹੈ

ਕਿਨ ਹੀ ਕੀਆ ਪਰਵਿਰਤਿ ਪਸਾਰਾ ॥ ਕਿਨ ਹੀ ਕੀਆ ਪੂਜਾ ਬਿਸਥਾਰਾ ॥
ਕਿਨ ਹੀ ਨਿਵਲ ਭੁਇਅੰਗਮ ਸਾਧੇ ॥ ਮੋਹਿ ਦੀਨ ਹਰਿ ਹਰਿ ਆਰਾਧੇ ॥ ੧ ॥
ਤੇਰਾ ਭਰੋਸਾ ਪਿਆਰੇ ॥ ਆਨ ਨ ਜਾਨਾ ਵੇਸਾ ॥ ੧ ॥ ਰਹਾਉ ॥
ਕਿਨ ਹੀ ਗ੍ਰਿਹੁ ਤਜਿ ਵਣ ਖੰਡਿ ਪਾਇਆ ॥
ਕਿਨ ਹੀ ਮੋਨਿ ਅਉਧੂਤੁ ਸਦਾਇਆ ॥
ਕੋਈ ਕਹਤਉ ਅਨੰਨਿ ਭਗਉਤੀ ॥ ਮੋਹਿ ਦੀਨ ਹਰਿ ਹਰਿ ਓਟ ਲੀਤੀ ॥ ੨ ॥
ਕਿਨਹੀ ਕਹਿਆ ਹਉ ਤੀਰਥ ਵਾਸੀ ॥ ਕੋਈ ਅੰਨੁ ਤਜਿ ਭਇਆ ਉਦਾਸੀ ॥
ਕਿਨਹੀ ਭਵਨੁ ਸਭ ਧਰਤੀ ਕਰਿਆ ॥
ਮੋਹਿ ਦੀਨ ਹਰਿ ਹਰਿ ਦਰਿ ਪਰਿਆ ॥ ੩ ॥
ਕਿਨਹੀ ਕਹਿਆ ਮੈ ਕੁਲਹਿ ਵਡਿਆਈ ॥ ਕਿਨ ਹੀ ਕਹਿਆ ਬਾਹ ਬਹੁ ਭਾਈ ॥
ਕੋਈ ਕਹੈ ਮੈ ਧਨਹਿ ਪਸਾਰਾ ॥ ਮੋਹਿ ਦੀਨ ਹਰਿ ਹਰਿ ਆਧਾਰਾ ॥ ੪ ॥
ਕਿਨਹੀ ਘੂਘਰ ਨਿਰਤਿ ਕਰਾਈ ॥ ਕਿਨਹੂ ਵਰਤ ਨੇਮ ਮਾਲਾ ਪਾਈ ॥
ਕਿਨਹੀ ਤਿਲਕੁ ਗੋਪੀ ਚੰਦਨ ਲਾਇਆ ॥
ਮੋਹਿ ਦੀਨ ਹਰਿ ਹਰਿ ਹਰਿ ਧਿਆਇਆ ॥ ੫ ॥
ਕਿਨ ਹੀ ਸਿਧ ਬਹੁ ਚੇਟਕ ਲਾਏ ॥ ਕਿਨ ਹੀ ਭੇਖ ਬਹੁ ਥਾਟ ਬਨਾਏ ॥
ਕਿਨ ਹੀ ਤੰਤ ਮੰਤ ਬਹੁ ਖੇਵਾ ॥ ਮੋਹਿ ਦੀਨ ਹਰਿ ਹਰਿ ਹਰਿ ਸੇਵਾ ॥ ੬ ॥
ਕੋਈ ਚਤੁਰੁ ਕਹਾਵੈ ਪੰਡਿਤ ॥ ਕੋ ਖਟੁ ਕਰਮ ਸਹਿਤ ਸਿਉ ਮੰਡਿਤ ॥
ਕੋਈ ਕਰੈ ਆਚਾਰ ਸੁ ਕਰਣੀ ॥ ਮੋਹਿ ਦੀਨ ਹਰਿ ਹਰਿ ਹਰਿ ਸਰਣੀ ॥ ੭ ॥
ਸਗਲੇ ਕਰਮ ਧਰਮ ਜੁਗ ਸੋਧੇ ॥ ਬਿਨੁ ਨਾਵੈ ਇਹੁ ਮਨੁ ਨ ਪ੍ਰਬੋਧੇ ॥
ਕਹੁ ਨਾਨਕ ਜਉ ਸਾਧ ਸੰਗੁ ਪਾਇਆ ॥
ਬੂਝੀ ਤ੍ਰਿਸਨਾ ਮਹਾ ਸੀਤਲਾਇਆ ॥ ੮ ॥ (ਰਾਮਕਲੀ ਮ: ੫, ੯੧੨-੧੫)

## ੧੨. ਉਹੀ ਪੰਡਿਤ, ਗਿਆਨੀ, ਸੂਰਾ ਤੇ ਕੁਲਵੰਤ ਹੈ ਜੋ ਮਾਲਕ ਨੂੰ ਭਜਦਾ ਹੈ

ਸੋ ਸੁਰਤਾ ਸੋ ਬੈਸਨੋ ਸੋ ਗਿਆਨੀ ਧਨਵੰਤੁ ॥
ਸੋ ਸੂਰਾ ਕੁਲਵੰਤੁ ਸੋਇ ਜਿਨਿ ਭਜਿਆ ਭਗਵੰਤੁ ॥ (ਗਉੜੀ ਮ: ੫, ੩੦੦-੧੩)
ਸੋ ਵਡਭਾਗੀ ਜਿਸੁ ਨਾਮਿ ਪਿਆਰੁ ॥ ਤਿਸ ਕੈ ਸੰਗਿ ਤਰੈ ਸੰਸਾਰੁ ॥੧॥ਰਹਾਉ॥
ਸੋਈ ਗਿਆਨੀ ਜਿ ਸਿਮਰੈ ਏਕ ॥ ਸੋ ਧਨਵੰਤਾ ਜਿਸੁ ਬੁਧਿ ਬਿਬੇਕ ॥
ਸੋ ਕੁਲਵੰਤਾ ਜਿ ਸਿਮਰੈ ਸੁਆਮੀ ॥ ਸੋ ਪਤਿਵੰਤਾ ਜਿ ਆਪੁ ਪਛਾਨੀ ॥
(ਭੈਰਉ ਮ: ੫, ੧੧੫੦-੨)

## ੧੩. ਚਹੁਆਂ ਵਰਨਾਂ ਤੇ ਚੰਡਾਲ ਤੀਕ ਦਾ ਸਿਮਰਨ ਨਾਲ ਉੱਧਾਰ ਹੁੰਦਾ ਹੈ

ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ ॥
ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ ॥ (ਗਉੜੀ ਮ:੫,੩੦੦-੧੪)

## ੧੪. ਹਰਿ ਸਿਮਰਨ ਛੱਡ ਕੇ ਧਨ ਦੇ ਲਾਭ ਦਾ ਨਿਖੇਧ ਹੈ

ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲੁ ॥
ਹਰਿ ਕਾ ਸਿਮਰਨੁ ਛਾਡਿਕੈ ਘਰਿ ਲੇ ਆਯਾ ਮਾਲੁ ॥ (ਸਲੋਕ ਕਬੀਰ,੧੩੭੦-੧੨)

## ੧੫. ਜਦ ਮਾਲਕ ਚਿੱਤ ਆਵੇ, ਉਹੀ ਦਿਨ ਚੰਗਾ ਤੇ ਰੁੱਤ ਸੁਹਾਵੀ ਹੈ

ਨਾਨਕ ਸੋਈ ਦਿਨਸੁ ਸੁਹਾਵੜਾ ਜਿਤੁ ਪ੍ਰਭੁ ਆਵੈ ਚਿਤਿ ॥
ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਫਿਟੁ ਭਲੇਰੀ ਰੁਤਿ ॥
(ਗਉੜੀ ਵਾਰ ਮ: ੫, ੩੧੮-੧੪)

## ੧੬. ਸਿਮਰਨ ਦੇ ਫਲ

### (੧) ਪਾਪਾਂ, ਦੁਖਾਂ, ਭੈ ਤੇ ਭਰਮਾਂ ਦਾ ਨਾਸ।

ਜਿਸੁ ਸਿਮਰਤ ਦੂਖੁ ਸਭੁ ਜਾਇ ॥ ਨਾਮੁ ਰਤਨੁ ਵਸੈ ਮਨਿ ਆਇ ॥
(ਗਉੜੀ ਮਹਲਾ ੫, ੧੯੨-੫)
ਬਾਬੁਲੁ ਮੇਰਾ ਵਡ ਸਮਰਥਾ ਕਰਣ ਕਾਰਣ ਪ੍ਰਭੁ ਹਾਰਾ ॥
ਜਿਸੁ ਸਿਮਰਤ ਦੁਖੁ ਕੋਈ ਨ ਲਾਗੈ ਭਉਜਲੁ ਪਾਰਿ ਉਤਾਰਾ ॥
(ਸੂਹੀ ਮ: ੫, ੭੭੭-੧੯)

ਸਿਮਰਿ ਸਿਮਰਿ ਗੁਰੁ ਸਤਿਗੁਰੁ ਅਪਨਾ ਸਗਲਾ ਦੂਖੁ ਮਿਟਾਇਆ ॥
ਤਾਪ ਰੋਗ ਗਏ ਗੁਰ ਬਚਨੀ ਮਨ ਇਛੇ ਫਲ ਪਾਇਆ ॥
(ਸੋਰਠਿ ਮ: ੫, ੬੧੯-੧੪)

ਹਰਿ ਹਰਿ ਨਾਮੁ ਜਪਹਿ ਆਰਾਧਹਿ ਸੇਵਕ ਭਾਇ ਖਰੇ ॥
ਕਿਲਬਿਖ ਦੋਖ ਗਏ ਸਭ ਨੀਕਰਿ ਜਿਉ ਪਾਨੀ ਮੈਲੁ ਹਰੇ ॥
(ਨਟ ਮ: ੪, ੯੭੫-੫)

ਹਰਿ ਸਿਮਰਤ ਸਭਿ ਮਿਟਹਿ ਕਲੇਸ ॥
ਚਰਣ ਕਮਲ ਮਨ ਮਹਿ ਪਰਵੇਸ ॥ (ਗਉੜੀ ਮ: ੫, ੧੯੪-੧੬)

ਸਿਮਰਤ ਸੁਆਮੀ ਕਿਲਵਿਖ ਨਾਸੇ ॥ ਸੂਖ ਸਹਜ ਆਨੰਦ ਨਿਵਾਸੇ ॥
(ਗਉੜੀ ਮ: ੫, ੧੯੪-੯)

ਸਭਿ ਪਦਾਰਥ ਸਭਿ ਫਲਾ ਸਰਬ ਗੁਣਾ ਜਿਸੁ ਮਾਹਿ ॥
ਕਿਉ ਗੋਬਿੰਦੁ ਮਨਹੁ ਵਿਸਾਰੀਐ ਜਿਸੁ ਸਿਮਰਤ ਦੁਖ ਜਾਹਿ ॥
(ਗਉੜੀ ਮ: ੫, ੨੧੮-੧੧)

ਘਰ ਮਹਿ ਸੂਖ ਬਾਹਰਿ ਫੁਨਿ ਸੂਖਾ ॥
ਹਰਿ ਸਿਮਰਤ ਸਗਲ ਬਿਨਾਸੇ ਦੂਖਾ ॥ (ਆਸਾ ਮ: ੫, ੩੮੫-੧੯)

ਉਦਮੁ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ ॥
ਨਾਨਕ ਜਿਸੁ ਸਿਮਰਤ ਸਭ ਸੁਖ ਹੋਵਹਿ ਦੂਖੁ ਦਰਦੁ ਭ੍ਰਮੁ ਜਾਇ ॥
(ਆਸਾ ਮ: ੫, ੪੫੬-੮)

ਤਜਹੁ ਸਿਆਨਪ ਸੁਰਿਜਨਹੁ ਸਿਮਰਹੁ ਹਰਿ ਹਰਿ ਰਾਇ ॥
ਏਕ ਆਸ ਹਰਿ ਮਨਿ ਰਖਹੁ ਨਾਨਕ ਦੂਖੁ ਭਰਮੁ ਭਉ ਜਾਇ ॥
(ਗਉੜੀ ਮ: ੫, ੨੮੧-੨)

ਦੂਖ ਦਰਦ ਨ ਭਉ ਬਿਆਪੈ ਨਾਮੁ ਸਿਮਰਤ ਸਦ ਸੁਖੀ ॥
ਸਾਸਿ ਸਾਸਿ ਅਰਾਧਿ ਹਰਿ ਹਰਿ ਧਿਆਇ ਸੋ ਪ੍ਰਭੁ ਮਨਿ ਮੁਖੀ ॥
(ਆਸਾ ਮ: ੫, ੪੫੬-੧੦)

ਪ੍ਰਭ ਕੈ ਸਿਮਰਨਿ ਭਉ ਨ ਬਿਆਪੈ ॥
ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ ॥ (ਗਉੜੀ ਮ: ੫, ੨੬੨-੧੬)

ਜਾਕੈ ਸਿਮਰਨਿ ਕਛੁ ਭਉ ਨ ਬਿਆਪੈ ॥
ਸਦਾ ਸਦਾ ਨਾਨਕ ਹਰਿ ਜਾਪੈ ॥ (ਸੂਹੀ ਮ: ੫, ੭੪੦-੧੩)

ਜਾਕੈ ਸਿਮਰਣਿ ਹੋਇ ਅਨੰਦਾ ਬਿਨਸੈ ਜਨਮ ਮਰਣ ਭੈ ਦੁਖੀ ॥
ਚਾਰਿ ਪਦਾਰਥ ਨਵ ਨਿਧਿ ਪਾਵਹਿ ਬਹੁਰਿ ਨ ਤ੍ਰਿਸਨਾ ਭੁਖੀ ॥
(ਸੋਰਠਿ ਮ: ੫, ੬੧੭-੭)

ਸਿਮਰਿ ਸਿਮਰਿ ਪ੍ਰਭ ਭਏ ਅਨੰਦਾ ਦੁਖ ਕਲੇਸ ਸਭਿ ਨਾਠੇ ॥

ਗੁਨ ਗਾਵਤ ਧਿਆਵਤ ਪ੍ਰਭੁ ਅਪਨਾ ਕਾਰਜ ਸਗਲੇ ਸਾਂਠੇ ॥
(ਸੋਰਠਿ ਮ: ੫, ੬੨੫-੫)

ਸਿਮਰਤ ਨਾਮੁ ਪ੍ਰਾਨ ਗਤਿ ਪਾਵੈ ॥
ਮਿਟਹਿ ਕਲੇਸ ਤ੍ਰਾਸ ਸਭ ਨਾਸੈ ਸਾਧ ਸੰਗਿ ਹਿਤੁ ਲਾਵੈ ॥(ਸਾਰਗਮ:੫,੧੨੧੮-੪)
ਸਿਵ ਬਿਰੰਚ ਅਰੁ ਇੰਦ੍ਰ ਲੋਕ ਤਾ ਮਹਿ ਜਲਤੌ ਫਿਰਿਆ ॥
ਸਿਮਰਿ ਸਿਮਰਿ ਸੁਆਮੀ ਭਏ ਸੀਤਲ ਦੂਖੁ ਦਰਦੁ ਭ੍ਰਮੁ ਹਿਰਿਆ ॥
(ਸਾਰਗ ਮ: ੫, ੧੨੧੯-੪)

ਸਿਮਰਿ ਸਿਮਰਿ ਪ੍ਰਭੁ ਆਪਨਾ ਨਾਠਾ ਦੁਖ ਠਾਉ ॥
ਬਿਸ੍ਰਾਮ ਪਾਏ ਮਿਲਿ ਸਾਧ ਸੰਗਿ ਤਾਤੇ ਬਹੁੜਿ ਨ ਧਾਉ ॥
(ਬਿਲਾਵਲੁ ਮ: ੫, ੮੧੮-੬)

ਭਵਜਲੁ ਤਰਿਆ ਹਰਿ ਹਰਿ ਸਿਮਰਿਆ ਸਗਲ ਮਨੋਰਥ ਪੂਰੇ ॥
ਮਹਾ ਬਿਕਾਰ ਗਏ ਸੁਖ ਉਪਜੇ ਬਾਜੇ ਅਨਹਦ ਤੂਰੇ ॥ (ਸੂਹੀ ਮ: ੫, ੭੮੧-੫)
ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ ਤਾ ਪਿਛਲੇ ਅਉਗਣ ਬਖਸਿ ਲਇਆ ॥
ਜਨ ਨਾਨਕ ਅਨਦਿਨੁ ਨਾਮੁ ਧਿਆਇਆ
ਹਰਿ ਸਿਮਰਤ ਕਿਲਵਿਖ ਪਾਪ ਗਇਆ ॥ (ਗਉੜੀ ਵਾਰ ਮ: ੪, ੩੦੭-੯)
ਜਗਜੀਵਨੁ ਧਿਆਇ ਮਨਿ ਹਰਿ ਸਿਮਰੀ ॥
ਕੋਟ ਕੋਟੰਤਰ ਤੇਰੇ ਪਾਪ ਪਰਹਰੀ ॥ (ਭੈਰਉ ਮ: ੪, ੧੧੩੪-੮)

## (੨) ਕਾਮ,ਕ੍ਰੋਧ,ਅਹੰਕਾਰ ਤੇ ਤ੍ਰਿਸ਼ਨਾ ਤੋਂ ਛੁਟ ਜਾਈਦਾ ਹੈ।

ਕਾਮਿ ਕ੍ਰੋਧਿ ਅਹੰਕਾਰਿ ਵਿਗੂਤੇ ॥
ਹਰਿ ਸਿਮਰਨੁ ਕਰਿ ਹਰਿ ਜਨ ਛੂਟੇ ॥ (ਆਸਾ ਮ: ੫, ੩੮੮-੧੬)
ਹਰਿ ਸਿਮਰਤ ਮੋਹੁ ਮਾਨੁ ਨ ਬਧੈ ॥
ਹਰਿ ਸਿਮਰਤ ਗਰਭ ਜੋਨਿ ਨ ਰੁਧੈ ॥ (ਭੈਰਉ ਮ: ੫, ੧੧੫੦-੧੧)
ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ ॥
ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ ॥ (ਗਉੜੀ ਮ: ੫, ੨੬੩-੨)
ਜਾਕੈ ਸਿਮਰਣਿ ਹੋਇ ਅਨੰਦਾ ਬਿਨਸੈ ਜਨਮ ਮਰਣ ਭੈ ਦੁਖੀ ॥
ਚਾਰਿ ਪਦਾਰਥ ਨਵ ਨਿਧਿ ਪਾਵਹਿ ਬਹੁਰਿ ਨ ਤ੍ਰਿਸਨਾ ਭੁਖੀ ॥
(ਸੋਰਠਿ ਮ: ੫, ੬੧੭-੭)

## (੩) ਚਿੰਤਾ ਦੂਰ ਹੁੰਦੀ ਹੈ।

ਚਰਨ ਕਮਲ ਅਰਾਧਿ ਭਗਵੰਤਾ ॥ ਹਰਿ ਸਿਮਰਨ ਤੇ ਮਿਟੀ ਮੇਰੀ ਚਿੰਤਾ ॥
(ਗਉੜੀ ਮ: ੫, ੧੮੯-੧੭)

ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ ॥
ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ ॥ (ਗੂਜਰੀ ਮ: ੫,੪੯੬-੪)

ਦੂਖ ਨ ਭੂਖ ਨ ਰੋਗੁ ਨ ਬਿਆਪੈ ਸੁਖ ਸਾਗਰ ਸਰਣੀ ਪਾਏ ॥
ਹਰਿ ਸਿਮਰਿ ਸਿਮਰਿ ਨਾਨਕ ਰੰਗਿ ਰਾਤਾ ਮਨ ਕੀ ਚਿੰਤ ਮਿਟਾਏ ॥
(ਸੂਹੀ ਮ: ੫, ੭੮੨-੯)

ਆਨ ਅਚਾਰ ਬਿਉਹਾਰ ਹੈ ਜੇਤੇ ਬਿਨੁ ਹਰਿ ਸਿਮਰਨ ਫੋਕ ॥
ਨਾਨਕ ਜਨਮ ਮਰਣ ਭੈ ਕਾਟੇ ਮਿਲਿ ਸਾਧੂ ਬਿਨਸੇ ਸੋਕ ॥(ਧਨਾਸਰੀ ਮ:੫,੬੮੨-੧੭)

### (੪) ਮੋਹ ਤੇ ਅਭਿਮਾਨ ਦਾ ਨਾਸ ਹੁੰਦਾ ਹੈ ।

ਤੇਰੀ ਸਰਨਿ ਪੂਰਨ ਸੁਖ ਸਾਗਰ ਕਰਿ ਕਿਰਪਾ ਦੇਵਹੁ ਦਾਨ ॥
ਸਿਮਰਿ ਸਿਮਰਿ ਨਾਨਕ ਪ੍ਰਭ ਜੀਵੈ ਬਿਨਸਿ ਜਾਇ ਅਭਿਮਾਨ ॥
(ਸਾਰਗ ਮ: ੫, ੧੨੨੧-੧੬)

ਹਰਿ ਸਿਮਰਤ ਮੋਹੁ ਮਾਨੁ ਨ ਬਧੈ ॥ ਹਰਿ ਸਿਮਰਤ ਗਰਭ ਜੋਨਿ ਨ ਰੁਧੈ ॥
(ਭੈਰਉ ਮ: ੫, ੧੧੫੦-੧੧)

### (੫) ਸਾਰੇ ਰੋਗਾਂ ਦਾ ਨਾਸ ।

ਸਿਮਰਿ ਸਿਮਰਿ ਕਾਟੇ ਸਭਿ ਰੋਗ ॥ ਚਰਣ ਧਿਆਨ ਸਰਬ ਸੁਖ ਭੋਗ ॥
(ਗਉੜੀ ਮ: ੫, ੨੪੦-੧੪)

ਸਿਮਰਤ ਸਿਮਰਤ ਪ੍ਰਭ ਕਾ ਨਾਉ ॥ ਸਗਲ ਰੋਗ ਕਾ ਬਿਨਸਿਆ ਥਾਉ ॥
(ਗਉੜੀ ਮ: ੫, ੧੯੧-੧੪)

ਦੂਖ ਨ ਭੂਖ ਨ ਰੋਗੁ ਨ ਬਿਆਪੈ ਸੁਖ ਸਾਗਰ ਸਰਣੀ ਪਾਏ ॥
ਹਰਿ ਸਿਮਰਿ ਸਿਮਰਿ ਨਾਨਕ ਰੰਗਿ ਰਾਤਾ ਮਨ ਕੀ ਚਿੰਤ ਮਿਟਾਏ ॥
(ਸੂਹੀ ਮ: ੫, ੭੮੨-੯)

ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ ॥
ਕੋਟਿ ਬਿਘਨ ਲਾਥੇ ਪ੍ਰਭ ਸਰਣਾ ਪ੍ਰਗਟੇ ਭਲੇ ਸੰਜੋਗਾ ॥ (ਸੋਰਠਿ ਮ:੫,੬੧੧-੧੪)

### (੬) ਤਨ ਮਨ ਨਿਰਮਲ ਹੁੰਦਾ ਹੈ ।

ਰਸਨਾ ਸਚਾ ਸਿਮਰੀਐ ਮਨੁ ਤਨੁ ਨਿਰਮਲੁ ਹੋਇ ॥
ਮਾਤ ਪਿਤਾ ਸਾਕ ਅਗਲੇ ਤਿਸੁ ਬਿਨੁ ਅਵਰੁ ਨ ਕੋਇ ॥ (ਸਿਰੀਰਾਗੁ ਮ:੫,੪੯-੬)

ਹਰਿ ਦਿਨੁ ਹਰਿ ਸਿਮਰਨੁ ਮੇਰੇ ਭਾਈ ॥ ਕੋਟਿ ਜਨਮ ਕੀ ਮਲੁ ਲਹਿ ਜਾਈ ॥
(ਗਉੜੀ ਮ: ੫, ੧੯੫-੬)

ਪ੍ਰਭ ਕਉ ਸਿਮਰਹਿ ਤਿਨ ਆਤਮੁ ਜੀਤਾ ॥
ਪ੍ਰਭ ਕਉ ਸਿਮਰਹਿ ਤਿਨ ਨਿਰਮਲ ਰੀਤਾ ॥ (ਗਉੜੀ ਮ: ੫, ੨੬੪-੧੦)

ਸਾਧੂ ਧੂਰਿ ਪੁਨੀਤ ਕਰੀ ॥
ਮਨ ਕੇ ਬਿਕਾਰ ਮਿਟਹਿ ਪ੍ਰਭ ਸਿਮਰਤ ਜਨਮ ਜਨਮ ਕੀ ਮੈਲੁ ਹਰੀ ॥
(ਭੈਰਉ ਮ: ੫, ੧੧੫੨-੭)

(੭) ਸਿਮਰਨ ਨਾਲ ਮਨ ਨੂੰ ਪ੍ਰਤੀਤੀ ਆਂਵਦੀ ਹੈ।

ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥ ਬੇਦ ਕੀ ਬਿਪਤਿ ਪੜੀ ਪਛੁਤਾਨਿਆ ॥
ਜਹ ਪ੍ਰਭ ਸਿਮਰੇ ਤਹੀ ਮਨੁ ਮਾਨਿਆ ॥ (ਗਉੜੀ ਮ: ੧, ੨੨੪-੧੨)

(੮) ਸਿਮਰਨ ਨਾਲ ਕਾਰਜ ਰਾਸ ਹੁੰਦੇ ਹਨ।

ਤੈਡੈ ਸਿਮਰਣਿ ਹਭੁ ਕਿਛੁ ਲਧਮੁ ਬਿਖਮੁ ਨ ਡਿਠਮੁ ਕੋਈ ॥
ਜਿਸੁ ਪਤਿ ਰਖੈ ਸਚਾ ਸਾਹਿਬੁ ਨਾਨਕ ਮੇਟਿ ਨ ਸਕੈ ਕੋਈ ॥
(ਗੂਜਰੀ ਵਾਰ ਮ: ੫, ੫੨੦-੨)

ਜਾਪ ਤਾਪ ਅਨੇਕ ਕਰਣੀ ਸਫਲ ਸਿਮਰਤ ਨਾਮ ॥
ਕਰਿ ਅਨੁਗ੍ਰਹੁ ਆਪਿ ਰਾਖੇ ਭਏ ਪੂਰਨ ਕਾਮ ॥ (ਗੂਜਰੀ ਮ: ੫, ੫੦੨-੩)

ਮਨੋਰਥ ਪੂਰੇ ਸਤਿਗੁਰ ਆਪਿ ॥
ਸਗਲ ਪਦਾਰਥ ਸਿਮਰਨਿ ਜਾਕੈ ਆਠ ਪਹਰ ਮੇਰੇ ਮਨ ਜਾਪਿ ॥
(ਸਾਰਗ ਮ: ੫, ੧੨੦੮-੧)

ਪ੍ਰਭ ਕੈ ਸਿਮਰਨਿ ਕਾਰਜ ਪੂਰੇ ॥ ਪ੍ਰਭ ਕੈ ਸਿਮਰਨਿ ਕਬਹੁ ਨ ਝੂਰੇ ॥
(ਗਉੜੀ ਮ: ੫, ੨੬੩-੧੨)

ਸਿਮਰਿ ਸਿਮਰਿ ਪੂਰਨ ਪ੍ਰਭੂ ਕਾਰਜ ਭਏ ਰਾਸਿ ॥
ਕਰਤਾਰ ਪੁਰਿ ਕਰਤਾ ਵਸੈ ਸੰਤਨ ਕੈ ਪਾਸਿ ॥ (ਬਿਲਾਵਲੁ ਮ: ੫, ੮੧੬-੧੯)

ਸਭਿ ਪਦਾਰਥ ਪਾਈਅਨਿ ਸਿਮਰਣੁ ਸਚੁ ਲਾਹੁ ॥
ਸੰਤ ਪਿਆਰੇ ਪਾਰਬ੍ਰਹਮ ਨਾਨਕ ਹਰਿ ਅਗਮ ਅਗਾਹੁ ॥
(ਬਿਹਾਗੜਾ ਵਾਰ ਮ: ੧, ੫੫੬-੧੨)

ਜਾ ਕੈ ਸਿਮਰਨਿ ਸਰਬ ਨਿਧਾਨਾ ਮਾਨੁ ਮਹਤੁ ਪਤਿ ਪੂਰੀ ॥
ਨਾਮੁ ਲੈਤ ਕੋਟਿ ਅਘ ਨਾਸੇ ਭਗਤ ਬਾਛਹਿ ਸਭਿ ਧੂਰੀ ॥
(ਧਨਾਸਰੀ ਮ: ੫, ੬੭੨-੧੭)

(੯) ਸਿਮਰਨ ਤੋਂ ਸਾਰੀਆਂ ਬਲਾਵਾਂ ਟਲ ਜਾਂਦੀਆਂ ਹਨ ਅਤੇ ਦੇਵ ਦੈਂਤ ਨਹੀਂ ਪੋਂਹਦੇ ਤੇ ਧਰਮ ਰਾਇ ਦੇ ਕਾਗ਼ਜ਼ ਫਟ ਜਾਂਦੇ ਹਨ।

ਹਰਿ ਸਿਮਰਤ ਤੇਰੀ ਜਾਇ ਬਲਾਇ ॥ ਸਰਬ ਕਲਿਆਣ ਵਸੈ ਮਨਿ ਆਇ ॥
(ਗਉੜੀ ਮ: ੫, ੧੯੩-੮)

ਸਿਮਰਨ ਰਾਮ ਕੋ ਇਕੁ ਨਾਮ ॥
ਕਲ ਮਲ ਦਗਧ ਹੋਹਿ ਖਿਨ ਅੰਤਰਿ ਕੋਟਿ ਦਾਨ ਇਸਨਾਨ॥ (ਮ:੫, ੧੨੨੧-੧੩)

ਹਰਿ ਸਿਮਰਤ ਕਿਛੁ ਚਾਖੁ ਨ ਜੋਹੈ ॥ ਹਰਿ ਸਿਮਰਤ ਦੈਤ ਦੇਉ ਨ ਪੋਹੈ ॥
(ਭੈਰਉ ਮ: ੫, ੧੧੫੦-੧੦)

ਸਿਮਰਤ ਨਾਮੁ ਕਿਲਬਿਖ ਸਭਿ ਕਾਟੇ ॥ ਧਰਮ ਰਾਇ ਕੇ ਕਾਗਰ ਫਾਟੇ ॥
(ਪ੍ਰਭਾਤੀ ਮ: ੫, ੧੩੪੮-੧੨)

(੧੦) ਸੁਖ ਦਾ ਲਾਭ।

ਜਾਕੈ ਸਿਮਰਨਿ ਸੁਖ ਨਿਵਾਸੁ ॥ ਭਈ ਕਲਿਆਣ ਦੁਖ ਹੋਵਤ ਨਾਸੁ ॥
(ਆਸਾ ਮ: ੫, ੩੮੯-੧੧)

ਉਦਮੁ ਕਰਤ ਆਨਦੁ ਭਇਆ ਸਿਮਰਤ ਸੁਖ ਸਾਰੁ ॥
ਜਪਿ ਜਪਿ ਨਾਮੁ ਗੋਬਿੰਦ ਕਾ ਪੂਰਨ ਬੀਚਾਰੁ ॥ (ਬਿਲਾਵਲੁ ਮ: ੫, ੮੧੫-੧੭)
ਜਿਸੁ ਸਿਮਰਤ ਸੁਖੁ ਪਾਈਐ ਬਿਨਸੈ ਬਿਓਗੁ ॥
ਨਾਨਕ ਪ੍ਰਭ ਸਰਣਾਗਤੀ ਕਰਣ ਕਾਰਣ ਜੋਗੁ ॥ (ਬਿਲਾਵਲੁ ਮ: ੫, ੮੧੭-੬)

ਹਰਿ ਸਿਮਰਤ ਮਨੁ ਤਨੁ ਸੁਖੀ ਬਿਨਸੀ ਦੁਤੀਆ ਸੋਚ ॥
ਨਾਨਕ ਟੇਕ ਗੋੁਪਾਲ ਕੀ ਗੋਵਿੰਦ ਸੰਕਟ ਮੋਚ ॥ (ਰਾਮਕਲੀ ਮ: ੫, ੯੨੬-੧੨)
ਮੰਗਲ ਰੂਪ ਪ੍ਰਾਨ ਜੀਵਨ ਧਨ ਸਿਮਰਤ ਅਨਦ ਘਨਾ ॥
ਵਡ ਸਮਰਥੁ ਸਦਾ ਸਦ ਸੰਗੇ ਗੁਨ ਰਸਨਾ ਕਵਨ ਭਨਾ ॥(ਸਾਰੰਗਮ:੫,੧੨੧੫-੭)
ਮੇਰਾ ਪ੍ਰਭੁ ਸੰਗੇ ਅੰਤਰਜਾਮੀ ॥
ਆਗੈ ਕੁਸਲ ਪਾਛੈ ਖੇਮ ਸੂਖਾ ਸਿਮਰਤ ਨਾਮੁ ਸੁਆਮੀ ॥
(ਸਾਰਗ ਮ: ੫, ੧੨੨੨-੧੯)

ਖਾਤ ਪੀਵਤ ਸਵੰਤ ਸੁਖੀਆ ਨਾਮੁ ਸਿਮਰਤ ਖੀਨ ॥
ਗਰਭ ਉਦਰ ਬਿਲਲਾਟ ਕਰਤਾ ਤਹਾਂ ਹੋਵਤ ਦੀਨ ॥
ਗੋਬਿੰਦ ਬਿਸਰੇ ਕਵਨ ਦੁਖ ਗਨੀਅਹਿ ਸੁਖੁ ਨਾਨਕ ਹਰਿ ਪਦ ਚੀਨ੍ ॥
(ਸਾਰਗ ਮ: ੫, ੧੨੨੫-੫)

ਕਬੀਰ ਹਰਿ ਕਾ ਸਿਮਰਨੁ ਜੋ ਕਰੈ ਸੋ ਸੁਖੀਆ ਸੰਸਾਰਿ ॥
ਇਤ ਉਤ ਕਤਹਿ ਨ ਡੋਲਈ ਜਿਸ ਰਾਖੈ ਸਿਰਜਨਹਾਰ ॥
(ਸਲੋਕ ਕਬੀਰ, ੧੩੭੫-੧੨)

ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸੀਤਲ ਤਨੁ ਮਨੁ ਛਾਤੀ ॥
ਰੂਪ ਰੰਗ ਸੂਖ ਧਨੁ ਜੀਅ ਕਾ ਪਾਰਬ੍ਰਹਮ ਮੋਰੈ ਜਾਤੀ ॥ (ਧਨਾ: ਮ: ੫,੬੮੧-੧੦)
ਜਿਸੁ ਸਿਮਰਤ ਸੰਕਟ ਛੁਟਹਿ ਅਨਦ ਮੰਗਲ ਬਿਸ੍ਰਾਮ ॥
ਨਾਨਕ ਜਪੀਐ ਸਦਾ ਹਰਿ ਨਿਮਖ ਨ ਬਿਸਰਉ ਨਾਮੁ ॥
(ਗਉੜੀ ਵਾਰ ਮ: ੫, ੩੨੦-੧੦)

ਸਿਮਰਹਿ ਸਾਧ ਕਰਹਿ ਆਨੰਦੁ ॥ ਮਨਿ ਤਨਿ ਰਵਿਆ ਪਰਮਾਨੰਦੁ ॥
(ਗਉੜੀ ਮ: ੫, ੧੯੯-੧)

ਪ੍ਰਭ ਕਉ ਸਿਮਰਹਿ ਸੇ ਮੁਖ ਸੁਹਾਵੇ ॥
ਪ੍ਰਭ ਕਉ ਸਿਮਰਹਿ ਤਿਨ ਸੂਖਿ ਬਿਹਾਵੈ ॥ (ਗਉੜੀ ਮ: ੫,੨੬੩-੯)

(੧੧) ਸਿਮਰਨ ਲੋਕ ਪਰਲੋਕ ਸਹਾਈ ਹੈ।

ਸਿਮਰਉ ਸਿਮਰਿ ਸਿਮਰਿ ਸੁਖ ਪਾਵਉ ਸਾਸਿ ਸਾਸਿ ਸਮਾ੍ਲੇ ॥

ਇਹ ਲੋਕਿ ਪਰਲੋਕਿ ਸੰਗਿ ਸਹਾਈ ਜਤ ਕਤ ਮੋਹਿ ਰਖਵਾਲੇ ॥
(ਧਨਾਸਰੀ ਮ: ੫, ੬੭੯-੯)

**(੧੨) ਸਭ ਭੈ ਭਰਮ ਤੇ ਤਿੰਨੇ ਗੁਣ ਮਿਟ ਜਾਂਦੇ ਹਨ।**

ਹਰਿ ਗੁਣ ਜਪਤ ਕਮਲੁ ਪਰਗਾਸੈ ॥
ਹਰਿ ਸਿਮਰਤ ਤ੍ਰਾਸ ਸਭ ਨਾਸੈ ॥ (ਗਉੜੀ ਮ: ੫, ੧੮੯-੭)
ਭਲੋ ਸਮੋ ਸਿਮਰਨ ਕੀ ਬਰੀਆ ॥
ਸਿਮਰਤ ਨਾਮੁ ਭੈ ਪਾਰਿ ਉਤਰੀਆ ॥ (ਗਉੜੀ ਮ: ੫, ੧੯੦-੨)
ਹਰਿ ਬਿਸਰਤ ਸਹਸਾ ਦੁਖੁ ਬਿਆਪੈ ॥ ਸਿਮਰਤ ਨਾਮੁ ਭਰਮੁ ਭਉ ਭਾਗੈ ॥
(ਗਉੜੀ ਮ: ੫, ੧੯੦-੫)
ਹਰਿ ਸਿਮਰਤ ਪੂਰਨ ਪਦੁ ਪਾਇਆ ॥
ਸਾਧ ਸੰਗਿ ਭੈ ਭਰਮ ਮਿਟਾਇਆ ॥ (ਗਉੜੀ ਮ: ੫, ੧੯੪-੧੪)
ਭੈ ਕਉ ਭਉ ਪੜਿਆ ਸਿਮਰਤ ਹਰਿ ਨਾਮ ॥
ਸਗਲ ਬਿਆਧਿ ਮਿਟੀ ਤ੍ਰਿਹੁ ਗੁਣ ਕੀ ਦਾਸ ਕੇ ਹੋਏ ਪੂਰਨ ਕਾਮ ॥
(ਭੈਰਉ ਮ: ੫, ੧੧੫੧-੮)

**(੧੩) ਹਰਿ ਸਿਮਰਨ ਕਰਕੇ ਸਿਧ ਜਤੀ ਤੇ ਦਾਤਾ ਬਣ ਜਾਈਦਾ ਹੈ ਨੀਚ ਵੀ ਚਹੁੰਆਂ ਕੂੰਟਾਂ ਵਿਚ ਮਸ਼ਹੂਰ ਹੋ ਜਾਂਦਾ ਹੈ।**

ਹਰਿ ਸਿਮਰਨਿ ਭਏ ਸਿਧ ਜਤੀ ਦਾਤੇ ॥
ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ ॥ (ਗਉੜੀ ਮ: ੫, ੨੬੩-੧੬)

**(੧੪) ਹਰਿ ਸਿਮਰਨ ਕਰਕੇ ਜੀਵ ਧਨਵੰਤ ਤੇ ਪਤਵੰਤ, ਮਾਲਕ ਦੇ ਦਰ ਪਰਵਾਨ, ਪਰ ਉਪਕਾਰੀ ਬੇ-ਮੁਹਤਾਜ ਤੇ ਅਬਿਨਾਸੀ ਹੁੰਦਾ ਹੈ।**

ਪ੍ਰਭ ਕਉ ਸਿਮਰਹਿ ਸਿ ਬੇ ਮੁਹਤਾਜੇ ॥
ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ ॥ (ਗਉੜੀ ਮ: ੫,੨੬੩-੬)
ਪ੍ਰਭ ਕਉ ਸਿਮਰਹਿ ਸੇ ਪਰ ਉਪਕਾਰੀ ॥
ਪ੍ਰਭ ਕਉ ਸਿਮਰਹਿ ਤਿਨ ਸਦ ਬਲਿਹਾਰੀ ॥ (ਗਉੜੀ ਮ. ੫, ੨੬੩-੯)
ਪ੍ਰਭ ਕੈ ਸਿਮਰਨਿ ਹੋਇ ਸੁ ਭਲਾ ॥ ਪ੍ਰਭ ਕੈ ਸਿਮਰਨਿ ਸੁਫਲ ਫਲਾ ॥
(ਗਉੜੀ ਮ: ੫, ੨੬੨-੧੯)
ਪ੍ਰਭ ਕਉ ਸਿਮਰਹਿ ਸੇ ਸੁਖਵਾਸੀ ॥
ਪ੍ਰਭ ਕਉ ਸਿਮਰਹਿ ਸਦਾ ਅਬਿਨਾਸੀ ॥ (ਗਉੜੀ ਮ: ੫, ੨੬੩-੭)
ਪ੍ਰਭ ਕਉ ਸਿਮਰਹਿ ਸੇ ਧਨਵੰਤੇ ॥ ਪ੍ਰਭ ਕਉ ਸਿਮਰਹਿ ਸੇ ਪਤਿਵੰਤੇ ॥
ਪ੍ਰਭ ਕਉ ਸਿਮਰਹਿ ਸੇ ਜਨ ਪਰਵਾਨ ॥
ਪ੍ਰਭ ਕਉ ਸਿਮਰਹਿ ਸੇ ਪੁਰਖ ਪ੍ਰਧਾਨ ॥ (ਗਉੜੀ ਮ: ੫,੨੬੩-੫)

ਆਠ ਪਹਰ ਜਿਸੁ ਵਿਸਰਹਿ ਨਾਹੀ ॥ ਗਤਿ ਹੋਵੈ ਨਾਨਕ ਤਿਸੁ ਲਗਿ ਪਾਈ ॥
(ਆਸਾ ਮ: ੫, ੩੮੪–੧੦)

(੧੫) ਸਿਮਰਨ ਕਰਕੇ ਭਗਤ ਜਨ ਅਨਦਿਨ ਜਾਗਦੇ ਹਨ, ਤੇ ਹਿਰਦੇ ਕਮਲ ਬਿਗਸਦਾ ਹੈ ਤੇ ਸਹਿਜ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ।

ਸੋਇ ਰਹੇ ਮਾਇਆ ਮਦ ਮਾਤੇ ॥ ਜਾਗਤ ਭਗਤ ਸਿਮਰਤ ਹਰਿ ਰਾਤੇ ॥
(ਆਸਾ ਮ: ੫, ੩੮੮–੧੭)

ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ ॥ ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ ॥
(ਗਉੜੀ ਮ: ੫, ੨੬੨–੧੫)

ਕਟੀਐ ਜਮ ਫਾਸੀ ਸਿਮਰਿ ਅਬਿਨਾਸੀ ਸਗਲ ਮੰਗਲ ਸੁਗਿਆਨਾ ॥
ਹਰਿ ਹਰਿ ਜਪੁ ਜਪੀਐ ਦਿਨੁ ਰਾਤੀ ਲਾਗੈ ਸਹਜਿ ਧਿਆਨਾ ॥
(ਸੂਹੀ ਮਹਲਾ ੫, ੭੮੧–੧)

ਪ੍ਰਭ ਕੈ ਸਿਮਰਨਿ ਨਿਹਚਲ ਆਸਨੁ ॥ ਪ੍ਰਭ ਕੈ ਸਿਮਰਨਿ ਕਮਲ ਬਿਗਾਸਨੁ ॥
(ਗਉੜੀ ਮ: ੫, ੨੬੩–੧੩)

ਪ੍ਰਭ ਕੈ ਸਿਮਰਨਿ ਹਰਿ ਗੁਨ ਬਾਨੀ ॥ ਪ੍ਰਭ ਕੈ ਸਿਮਰਨਿ ਸਹਜਿ ਸਮਾਨੀ ॥
(ਗਉੜੀ ਮ: ੫, ੨੬੩–੧੩)

(੧੬) ਜਮਕਾਲ ਦਾ ਭਉ ਕਟਿਆ ਜਾਂਦਾ ਹੈ।

ਸਤਿਗੁਰੁ ਭੇਟਿਓ ਸਦਾ ਕ੍ਰਿਪਾਲ ॥
ਹਰਿ ਸਿਮਰਿ ਸਿਮਰਿ ਕਾਟਿਆ ਭਉ ਕਾਲ ॥ (ਗਉੜੀ ਮ: ੫, ੨੦੦–੨)

ਜਾਕੈ ਸਿਮਰਣਿ ਜਮ ਤੇ ਛੁਟੀਐ ਹਲਤਿ ਪਲਤਿ ਸੁਖੁ ਪਾਈਐ ॥
ਸਾਸਿ ਗਿਰਾਸਿ ਜਪਹੁ ਜਪੁ ਰਸਨਾ ਨੀਤ ਨੀਤ ਗੁਣ ਗਾਈਐ ॥
(ਆਸਾ ਮਹਲਾ ੫, ੪੮੨–੫)

ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ ॥
ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ ॥(ਭੈ:ਕਬੀਰ,੧੧੬੨-੧)
ਕਟੀਐ ਜਮ ਫਾਸੀ ਸਿਮਰਿ ਅਬਿਨਾਸੀ ਸਗਲ ਮੰਗਲ ਸੁਗਿਆਨਾ ॥
ਹਰਿ ਹਰਿ ਜਪੁ ਜਪੀਐ ਦਿਨੁ ਰਾਤੀ ਲਾਗੈ ਸਹਜਿ ਧਿਆਨਾ ॥
(ਸੂਹੀ ਮਹਲਾ ੫, ੭੮੧–੧)

ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ ॥
ਪ੍ਰਭ ਕੈ ਸਿਮਰਨਿ ਪੂਰਨ ਆਸਾ ॥ (ਗਉੜੀ ਮਹਲਾ ੫, ੨੬੩–੩)

(੧੭) ਸਿਮਰਨ ਕਰਕੇ ਮਨੁੱਖ ਗਰਭ ਵਿਚ ਨਹੀਂ ਪੈਂਦਾ, ਜਮ ਨੇੜੇ ਨਹੀਂ ਆਉਂਦਾ ਤੇ ਕੋਈ ਬਿਘਨ ਨਹੀਂ ਲੱਗਦਾ।

ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ ਨਿਕਟਿ ਨ ਆਵੈ ਜਾਮ ॥
ਮੁਕਤਿ ਬੈਕੁੰਠ ਸਾਧ ਕੀ ਸੰਗਤਿ ਜਨ ਪਾਇਓ ਹਰਿ ਕਾ ਧਾਮ ॥
(ਧਨਾਸਰੀ ਮਹਲਾ ੫, ੬੮੨–੧੦)

ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥ ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥
ਪ੍ਰਭ ਕੈ ਸਿਮਰਨਿ ਕਾਲੁ ਪਰਹਰੈ ॥ ਪ੍ਰਭ ਕੈ ਸਿਮਰਨਿ ਦੁਸਮਨੁ ਟਰੈ ॥
ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ ॥
ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ ॥ (ਗਉੜੀ ਮਹਲਾ ੫, ੨੬੨-੧੭)
ਪੁੰਨ ਦਾਨ ਨਾ ਤੁਲਿ ਕਿਰਿਆ ਹਰਿ ਸਰਬ ਪਾਪਾ ਹੰਤ ਜੀਉ ॥
ਬਿਨਵੰਤਿ ਨਾਨਕ ਸਿਮਰਿ ਜੀਵਾ ਜਨਮ ਮਰਣ ਰਹੰਤ ਜੀਉ ॥
(ਰਾਮਕਲੀ ਮਹਲਾ ੫, ੯੨੭-੧੭)
ਆਨ ਅਚਾਰ ਬਿਉਹਾਰ ਹੈ ਜੇਤੇ ਬਿਨੁ ਹਰਿ ਸਿਮਰਨ ਫੋਕ ॥
ਨਾਨਕ ਜਨਮ ਮਰਣ ਭੈ ਕਾਟੇ ਮਿਲਿ ਸਾਧੂ ਬਿਨਸੇ ਸੋਕ ॥
(ਧਨਾਸਰੀ ਮਹਲਾ ੫, ੬੯੨-੧੭)
ਹਰਿ ਸਿਮਰਤ ਮੋਹੁ ਮਾਨੁ ਨ ਬਧੈ ॥ ਹਰਿ ਸਿਮਰਤ ਗਰਭ ਜੋਨਿ ਨ ਰੁਧੈ ॥
(ਭੈਰਉ ਮ: ੫, ੧੧੫੦-੧੧)

### (੧੯) ਸਿਮਰਨ ਤੋਂ ਭਉ ਸਾਗਰ ਤਰਿਆ ਜਾਂਦਾ ਹੈ।

ਬਾਬੁਲੁ ਮੇਰਾ ਵਡ ਸਮਰਥਾ ਕਰਣ ਕਾਰਣ ਪ੍ਰਭੁ ਹਾਰਾ ॥
ਜਿਸੁ ਸਿਮਰਤ ਦੁਖੁ ਕੋਈ ਨ ਲਾਗੈ ਭਉਜਲੁ ਪਾਰਿ ਉਤਾਰਾ ॥
(ਸੂਹੀ ਮ: ੫, ੭੭੭-੧੬)
ਭਵਜਲੁ ਤਰਿਆ ਹਰਿ ਹਰਿ ਸਿਮਰਿਆ ਸਗਲ ਮਨੋਰਥ ਪੂਰੇ ॥
ਮਹਾ ਬਿਕਾਰ ਗਏ ਸੁਖ ਉਪਜੇ ਬਾਜੇ ਅਨਹਦ ਤੂਰੇ ॥ (ਸੂਹੀ ਮ: ੫, ੭੮੧-੫)
ਕੋਟਿ ਜਨਮ ਭ੍ਰਮੰਤ ਜੋਨੀ ਤੇ ਨਾਮ ਸਿਮਰਤ ਤਾਰੇ ॥
ਨਾਨਕ ਦਰਸ ਪਿਆਸ ਹਰਿ ਜੀਉ ਆਪਿ ਲੇਹੁ ਸਮ੍ਾਰੇ ॥
(ਮਲਾਰ ਮ: ੫, ੧੨੭੮-੧੦)
ਕਰਿ ਅਨੁਗ੍ਰਹੁ ਆਪਿ ਰਾਖਿਓ ਨਹ ਉਪਜਤਉ ਬੇਕਾਰੁ ॥
ਜਿਸੁ ਪਰਾਪਤਿ ਹੋਇ ਸਿਮਰੈ ਤਿਸੁ ਦਹਤ ਨਹ ਸੰਸਾਰੁ ॥ (ਕੇ: ਮ: ੫,੧੧੨੧-੧੩)
ਸਤਿ ਬਚਨ ਸਾਧੂ ਕਹਹਿ ਨਿਤ ਜਪਹਿ ਗੁਪਾਲ ॥
ਸਿਮਰਿ ਸਿਮਰਿ ਨਾਨਕ ਤਰੇ ਹਰਿ ਕੇ ਰੰਗ ਲਾਲ ॥ (ਬਿਲਾ: ਮ: ੫, ੮੦੭-੧੮)
ਸਾਧੂ ਸੰਗਿ ਉਧਾਰੁ ਭਏ ਨਿਕਾਣਿਆ ॥
ਸਿਮਰਿ ਸਿਮਰਿ ਦਾਤਾਰੁ ਸਭਿ ਰੰਗ ਮਾਣਿਆ ॥(ਮਲਾਰ ਵਾਰ ਮ: ੫, ੧੨੯੧-੧੧)

### (੨੦) ਉਜਿਆਰਾ (ਉਜਾਲਾ) ਹੁੰਦਾ ਹੈ, ਰਿਧੀਆਂ ਸਿਧੀਆਂ ਨਉ ਨਿਧੀਆਂ ਪ੍ਰਗਟ ਹੋ ਜਾਂਦੀਆਂ ਹਨ ਤੇ ਗਿਆਨ ਧਿਆਨ ਪ੍ਰਗਟ ਹੁੰਦਾ ਹੈ।

ਲਾਖ ਕੋਟਿ ਬਿਖਿਆ ਕੇ ਬਿੰਜਨ ਤਾ ਮਹਿ ਤ੍ਰਿਸਨ ਨ ਬੂਝੀ ॥
ਸਿਮਰਤ ਨਾਮੁ ਕੋਟਿ ਉਜੀਆਰਾ ਬਸਤੁ ਅਗੋਚਰ ਸੂਝੀ ॥
(ਗੂਜਰੀ ਮ: ੫, ੪੯੭-੫)

ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ॥
ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥ (ਗਉੜੀ ਮ: ੫, ੨੬੨-੧੭)

(੨੧) ਨਾਮ ਰਿਦੇ ਵਿਚ ਪਰਗਟ ਹੁੰਦਾ ਹੈ।

ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥ ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ ॥
(ਗਉੜੀ ਮ: ੫, ੨੬੩-੩)

ਜਿਸੁ ਸਿਮਰਤ ਦੂਖੁ ਸਭੁ ਜਾਇ ॥ ਨਾਮੁ ਰਤਨੁ ਵਸੈ ਮਨਿ ਆਇ ॥
(ਗਉੜੀ ਮ: ੫, ੧੯੨-੫)

(੨੨)ਗੁਰਚਰਨ ਹਿਰਦੇ ਵਿਚ ਵਸਦੇ ਹਨ ਤੇ ਦਰਗਾਹ ਵਿਚ ਮੁਖ ਉਜਲਾ ਹੁੰਦਾਹੈ

ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ ॥
ਚਰਨ ਕਮਲ ਗੁਰ ਰਿਦੈ ਬਸਾਇਆ ॥ (ਗਉੜੀ ਮ: ੫, ੨੦੨-੧੦)
ਅਪਨੇ ਕਾਜ ਕਉ ਕਿਉ ਅਲਕਾਈਐ ॥
ਜਿਤੁ ਸਿਮਰਨਿ ਦਰਗਹ ਮੁਖੁ ਊਜਲ ਸਦਾ ਸਦਾ ਸੁਖੁ ਪਾਈਐ ॥
(ਸੋਰਠਿ ਮ: ੫, ੬੨੯-੭)

(੨੩) ਨਿਰਵਾਨ ਪਦ ਤੇ ਮੁਕਤੀ ਮਿਲਦੀ ਹੈ !

ਰੇ ਮਨ ਓਟਿ ਲੇਹੁ ਹਰਿ ਨਾਮਾ ॥
ਜਾਕੈ ਸਿਮਰਨਿ ਦੁਰਮਤਿ ਨਾਸੈ ਪਾਵਹਿ ਪਦੁ ਨਿਰਬਾਨਾ ॥
(ਰਾਮਕਲੀ ਮ: ੯, ੯੦੧-੧੮)

ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ ॥
ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥ (ਸਲੋਕ ਮ: ੯, ੧੪੨੮-੧੦)

(੨੪) ਸਿਮਰਨ ਤੋਂ ਮਨੁੱਖ ਇਕਾਂਤੀ ਹੋ ਜਾਂਦਾ ਹੈ।

ਹਰਿ ਸਿਮਰਨ ਕੀ ਸਗਲੀ ਬੇਲਾ ॥ ਹਰਿ ਸਿਮਰਨੁ ਬਹੁ ਮਾਹਿ ਇਕੇਲਾ ॥
(ਭੈਰਉ ਮ: ੫, ੧੧੫੦-੧੧)

(੨੫) ਸਿਮਰਨ ਤੋਂ ਅਨਹਦ ਉਤਪੰਨ ਹੁੰਦਾ ਹੈ ਅਰ ਏਹ ਹੀ ਜਪ ਤਪ ਪੂਜਾ ਹੈ।

ਭਵਜਲੁ ਤਰਿਆ ਹਰਿ ਹਰਿ ਸਿਮਰਿਆ ਸਗਲ ਮਨੋਰਥ ਪੂਰੇ ॥
ਮਹਾ ਬਿਕਾਰ ਗਏ ਸੁਖ ਉਪਜੇ ਬਾਜੇ ਅਨਹਦ ਤੂਰੇ ॥ (ਸੂਹੀ ਮ: ੫, ੭੮੧-੫)
ਸਿਮਰਤ ਏਕੁ ਅਚੁਤ ਅਬਿਨਾਸੀ ਬਿਨਸੇ ਮਾਇਆ ਮਾਦ ॥
ਸਹਜ ਅਨਦ ਅਨਹਦ ਧੁਨਿ ਬਾਣੀ ਬਹੁਰਿ ਨ ਭਏ ਬਿਖਾਦ ॥
(ਸਾਰਗ ਮਹਲਾ ੫, ੧੨੨੪-੬)

ਪ੍ਰਭ ਕੈ ਸਿਮਰਨਿ ਜਪ ਤਪ ਪੂਜਾ ॥ ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥
(ਗਉੜੀ ਮਹਲਾ ੫, ੨੬੨-੧੮)

ਪ੍ਰਭ ਕਉ ਸਿਮਰਹਿ ਤਿਨ ਅਨਦ ਘਨੇਰੇ ॥
ਪ੍ਰਭ ਕਉ ਸਿਮਰਹਿ ਬਸਹਿ ਹਰਿ ਨੇਰੇ ॥ (ਗਉੜੀ ਮਹਲਾ ੫, ੨੬੩-੧੧)

ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥
ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥ (ਗਉੜੀ ਮ: ੫, ੨੬੩-੧੪)

(੨੬) ਇਕ ਨਿਮਖ ਜੋ ਸਿਮਰਨ ਵਿਚ ਜੀਂਵਦਾ ਹੈ ਓਹ ਸਦਾ ਥਿਰ ਹੋ ਜਾਂਦਾ ਹੈ

ਏਕ ਨਿਮਖ ਜੋ ਸਿਮਰਨ ਮਹਿ ਜੀਆ ॥
ਕੋਟਿ ਦਿਨਸ ਲਾਖ ਸਦਾ ਥਿਰੁ ਥੀਆ ॥ (ਗਉੜੀ ਮ: ੫, ੨੩੯-੨)

## ੧੭. ਹਰਿ ਜਨ ਹਰਿ ਸਿਮਰਨ ਬਿਨ ਇਕ ਪਲ ਨਹੀਂ ਰਹਿ ਸਕਦਾ

ਹਮਰੈ ਸ੍ਰਵਣੁ ਸਿਮਰਨੁ ਹਰਿ ਕੀਰਤਨੁ
ਹਉ ਹਰਿ ਬਿਨੁ ਰਹਿ ਨ ਸਕਉ ਹਉ ਇਕੁ ਖਿਨੁ ॥
ਜੈਸੇ ਹੰਸੁ ਸਰਵਰ ਬਿਨੁ ਰਹਿ ਨ ਸਕੈ
ਤੈਸੇ ਹਰਿ ਜਨੁ ਕਿਉ ਰਹੈ ਹਰਿ ਸੇਵਾ ਬਿਨੁ ॥ (ਆਸਾ ਮ: ੫, ੩੬੯-੧੪)

## ੧੮. ਸਿਮਰਨ ਨਾ ਕਰਨ ਦੇ ਦੋਸ਼

ਬਿਨੁ ਸਿਮਰਨ ਕੋਟਿ ਬਰਖ ਜੀਵੈ ਸਗਲੀ ਅਉਧ ਬ੍ਰਿਥਾਨਦ ॥
ਏਕ ਨਿਮਖ ਗੋਬਿੰਦ ਭਜਨੁ ਕਰਿ ਤਉ ਸਦਾ ਸਦਾ ਜੀਵਾਨਦ ॥
(ਸਾਰਗ ਮ: ੫, ੧੨੦੪-੧੪)

ਕਬੀਰ ਹਰਿ ਕਾ ਸਿਮਰਨੁ ਛਾਡਿਕੈ ਪਾਲਿਓ ਬਹੁਤੁ ਕੁਟੰਬੁ ॥
ਧੰਧਾ ਕਰਤਾ ਰਹਿ ਗਇਆ ਭਾਈ ਰਹਿਆ ਨ ਬੰਧੁ ॥ (ਸਲੋਕ ਕਬੀਰ,੧੩੭੦-੩)

ਹਰਿ ਨਾਮੁ ਨ ਸਿਮਰਹਿ ਸਾਧ ਸੰਗਿ ਤੈ ਤਨਿ ਉਡੈ ਖੇਹ ॥
ਜਿਨਿ ਕੀਤੀ ਤਿਸੈ ਨ ਜਾਣਈ ਨਾਨਕ ਫਿਟੁ ਅਲੂਣੀ ਦੇਹ ॥
(ਬਿਹਾਗੜਾ ਵਾਰ ਮ: ੫, ੫੫੩-੧੯)

ਮਾਈ ਰੀ ਆਨ ਸਿਮਰਿ ਮਰਿ ਜਾਂਹਿ ॥
ਤਿਆਗਿ ਗੋਬਿਦੁ ਜੀਅਨ ਕੋ ਦਾਤਾ ਮਾਇਆ ਸੰਗਿ ਲਪਟਾਹਿ ॥
(ਸਾਰੰਗ ਮ: ੫, ੧੨੨੫-੧੫)

ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ ॥
ਨਵ ਖੰਡਨ ਕੋ ਰਾਜੁ ਕਮਾਵੈ ਅੰਤਿ ਚਲੈਗੋ ਹਾਰੀ ॥ (ਟੋਡੀ ਮ: ੫, ੭੧੨-੧)

ਹਰਿ ਕੇ ਨਾਮ ਹੀਨ ਮਤਿ ਥੋਰੀ ॥
ਸਿਮਰਤ ਨਾਹਿ ਸਿਰੀਧਰ ਠਾਕੁਰ ਮਿਲਤ ਅੰਧ ਦੁਖ ਘੋਰੀ ॥
(ਸਾਰਗ ਮ: ੫, ੧੨੨੨-੧੨)

ਪਾਇ ਠਗਉਰੀ ਆਪਿ ਭੁਲਾਇਓ ਜਨਮਤ ਬਾਰੋ ਬਾਰ ॥
ਹਰਿ ਕਾ ਸਿਮਰਨੁ ਨਿਮਖ ਨ ਸਿਮਰਿਓ ਜਮ ਕੰਕਰ ਕਰਤ ਖੁਆਰ ॥
(ਸਾਰਗ ਮ: ੫, ੧੨੨੩–੧੮)

ਖਾਤ ਪੀਵਤ ਸਵੰਤ ਸੁਖੀਆ ਨਾਮੁ ਸਿਮਰਤ ਖੀਨ ॥
ਗਰਭ ਉਦਰ ਬਿਲਲਾਟ ਕਰਤਾ ਤਹਾਂ ਹੋਵਤ ਦੀਨ ॥
(ਸਾਰੰਗ ਮਹਲਾ ੫, ੧੨੨੫–੫)

ਕਬੀਰ ਹਰਿ ਕਾ ਸਿਮਰਨੁ ਛਾਡਿਕੈ ਰਾਤਿ ਜਗਾਵਨ ਜਾਇ ॥
ਸਰਪਨਿ ਹੋਇਕੈ ਅਉਤਰੈ ਜਾਏ ਅਪੁਨੇ ਖਾਇ ॥ (ਸਲੋਕ ਕਬੀਰ,੧੩੭੦–੪)

ਕਬੀਰ ਹਰਿ ਕਾ ਸਿਮਰਨੁ ਛਾਡਿਕੈ ਅਹੋਈ ਰਾਖੈ ਨਾਰਿ ॥
ਗਦਹੀ ਹੋਇਕੈ ਅਉਤਰੈ ਭਾਰੁ ਸਹੈ ਮਨ ਚਾਰਿ ॥ (ਸਲੋਕ ਕਬੀਰ, ੧੩੭੦–੫)

ਬਿਨੁ ਸਿਮਰਨ ਜੈਸੇ ਸਰਪ ਆਰਜਾਰੀ ॥
ਤਿਉ ਜੀਵਹਿ ਸਾਕਤ ਨਾਮੁ ਬਿਸਾਰੀ ॥ ੧ ॥
ਬਿਨੁ ਸਿਮਰਨ ਧ੍ਰਿਗੁ ਕਰਮ ਕਰਾਸ ॥ ਕਾਗ ਬਤਨ ਬਿਸਟਾ ਮਹਿ ਵਾਸ ॥ ੨ ॥
ਬਿਨੁ ਸਿਮਰਨ ਭਏ ਕੂਕਰ ਕਾਮ ॥ ਸਾਕਤ ਬੇਸੁਆ ਪੂਤ ਨਿਨਾਮ ॥ ੩ ॥
ਬਿਨੁ ਸਿਮਰਨ ਜੈਸੇ ਸੀਙ ਛਤਾਰਾ ॥ ਬੋਲਹਿ ਕੂਰੁ ਸਾਕਤ ਮੁਖੁ ਕਾਰਾ ॥ ੪ ॥
ਬਿਨੁ ਸਿਮਰਨ ਗਰਧਭ ਕੀ ਨਿਆਈ ॥ ਸਾਕਤ ਥਾਨ ਭਰਿਸਟ ਫਿਰਾਹੀ ॥੫॥
ਬਿਨੁ ਸਿਮਰਨ ਕੂਕਰ ਹਰਕਾਇਆ ॥ ਸਾਕਤ ਲੋਭੀ ਬੰਧੁ ਨ ਪਾਇਆ ॥ ੬ ॥
ਬਿਨੁ ਸਿਮਰਨ ਹੈ ਆਤਮ ਘਾਤੀ ॥ ਸਾਕਤ ਨੀਚ ਤਿਸੁ ਕੁਲੁ ਨਹੀ ਜਾਤੀ ॥੭॥
(ਗਉੜੀ ਮ: ੫, ੨੩੯–੨)

———

# ਧਿਆਨ

ਧਿਆਨ ਸੰਸਕ੍ਰਿਤ ਧਾਤੂ "ਧਜੈ" ਥੀਂ ਨਿਕਲਿਆ ਹੈ ਜਿਸਦੇ ਅਰਥ ਹਨ ਧਿਆਣਾ, ਸਿਮਰਨਾ, ਜਾਪ ਕਰਨਾ, ਖ਼ਿਆਲ ਕਰਨਾ, ਸੋਚਣਾ ਜਾਂ ਸੁਰਤ ਨੂੰ ਇਕ ਕੇਂਦਰ ਪੁਰ ਇਕਾਗਰ ਕਰਨਾ। ਇਸ ਕਰਕੇ ਇਸਤੋਂ ਮੁਰਾਦ ਦੇਖਣ ਤੇ ਸੋਚਣ ਦੀ ਹੈ। ਕਿਸੀ ਟਿਕਾਣੇ ਉਤੇ ਦਿਲ ਨੂੰ ਜਮਾ ਲੈਣ ਨੂੰ "ਧਿਆਨ" ਕਹਿੰਦੇ ਹਨ। ਇਸ ਧਿਆਨ ਦੇ ਅੰਦਰ ਰੂਹਾਨੀ ਨਜ਼ਾਰੇ, ਨੂਰ ਤੇ ਪ੍ਰਕਾਸ਼ ਪ੍ਰਗਟ ਹੁੰਦੇ ਹਨ। ਜੇਕਰ ਇਹ ਨਾ ਹੋਣ ਤਾਂ ਸਮਝ ਲਓ ਕਿ ਧਿਆਨ ਨਹੀਂ ਬਣਿਆਂ। ਕਈ ਲੋਕ ਕਹਿੰਦੇ ਹਨ ਕਿ ਅਸੀਂ ਸਰਬ ਵਿਆਪਕ ਦਾ ਧਿਆਨ ਕਰਦੇ ਹਾਂ। ਸਰਬ ਵਿਆਪਕਤਾ ਤਾਂ ਆਕਾਸ਼ ਦਾ ਗੁਣ ਹੈ ਉਸਦਾ ਧਿਆਨ ਆਕਾਸ਼ ਦਾ ਧਿਆਨ ਹੈ। ਜਦ ਤਕ ਅੰਦਰਲੀ ਅੱਖ ਨਾ ਖੁੱਲ੍ਹੇ, ਤਦ ਤਕ ਉਹ ਰੂਹਾਨੀ ਨਜ਼ਾਰੇ ਨਜ਼ਰ ਨਹੀਂ ਆਂਵਦੇ।

ਮਨੁਖ ਧਿਆਨ ਕੀਤੇ ਬਿਨਾਂ ਨਹੀਂ ਰਹਿ ਸਕਦਾ। ਹਰ ਇਕ ਇਨਸਾਨ ਜੋ ਧੰਦਾ ਕਰਦਾ ਹੈ, ਰਾਤ ਨੂੰ ਸੌਣ ਦੇ ਵੇਲੇ ਉਸਦਾ ਸਿਮਰਨ ਕਰਦਾ ਹੈ, ਨਾਲ ਹੀ ਉਸਦਾ ਧਿਆਨ ਭੀ ਕਰਦਾ ਹੈ, ਸਿਮਰਨ ਤੇ ਧਿਆਨ ਲਾਜ਼ਮ ਮਲਜ਼ੂਮ ਹਨ। ਅਸੀਂ ਦੁਨੀਆਂ ਦਾ ਧਿਆਨ ਤੇ ਉਸਦਾ ਸਿਮਰਨ ਕਰਦੇ ਹਾਂ—ਇਹ ਹੀ ਕਾਰਨ ਹੈ ਕਿ ਜੀਵ ਬਾਰ ਬਾਰ ਦੁਨੀਆਂ ਵਿਚ ਆਂਵਦਾ ਹੈ। "ਜਹਾਂ ਆਸਾ ਤਹਾਂ ਵਾਸਾ" ਫੇਰ ਮਨੁਖ ਕੇਹੜਾ ਧਿਆਨ ਕਰੇ ਜਿਸ ਕਰਕੇ ਫੇਰ ਦੁਨੀਆਂ ਵਿਚ ਨਾ ਆਵੇ ?

"ਸੋ ਧਿਆਨੁ ਧਰਹੁ ਜਿ ਬਹੁਰਿ ਨ ਧਰਨਾ ॥"

(ਗਉੜੀ ਕਬੀਰ ਜੀ, ੩੨੭—੬)

ਕਬੀਰ ਸਾਹਿਬ ਕਹਿੰਦੇ ਹਨ ਕਿ ਐਸਾ ਧਿਆਨ ਧਰੋ ਜਿਸਤੋਂ ਆਵਣ ਜਾਣਾ ਮੁਕ ਜਾਵੇ। ਸੋ ਐਸਾ ਧਿਆਨ ਕੇਹੜਾ ਹੈ ?

ਗੁਰਬਾਣੀ ਅਨੁਸਾਰ ਧਿਆਨ 'ਧੁਨਿ' ਦੇ ਜਾਨਣ ਅਰ ਸੁਣਨ ਨੂੰ ਕਹਿੰਦੇ ਹਨ ਜੋ ਅਕਥ ਹੈ—

"ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ ॥"

(ਸਿਰੀ ਰਾਗੁ ਮ: ੧, ੫੯—੮)

ਜਾਂ 'ਗੁਰਸ਼ਬਦ' ਨੂੰ ਕਹਿਆ ਹੈ ਜਿਸਦਾ ਵਿਚਾਰ 'ਸ਼ਬਦ' ਦੇ ਸਿਰਲੇਖ ਹੇਠ ਕੀਤਾ ਗਿਆ ਹੈ—

"ਗਿਆਨੁ ਧਿਆਨੁ ਗੁਰ ਸਬਦੁ ਹੈ ਮੀਠਾ ॥

ਗੁਰ ਕਿਰਪਾ ਤੇ ਕਿਨੈ ਵਿਰਲੈ ਚਖਿ ਡੀਠਾ ॥"

(ਗਉੜੀ ਮ: ੩, ੧੬੨-੩)

ਗਿਆਨ ਧਿਆਨ "ਧੁਨ ਬਾਣੀ" ਨੂੰ ਵੀ ਕਹਿਆ ਹੈ—ਜੋ 'ਨਿਰਾਲਮ' ਤੇ 'ਅਕਥ ਕਹਾਣੀ' ਹੈ ਤੇ ਪਰਿਪੂਰਨ ਹੈ।

"ਏਕੋ ਗਿਆਨੁ ਧਿਆਨੁ ਧੁਨਿ ਬਾਣੀ ॥ ਏਕੁ ਨਿਰਾਲਮੁ ਅਕਥ ਕਹਾਣੀ ॥"

(ਬਸੰਤੁ ਮ: ੧, ੧੧੮੮-੧੪)

ਅਸਲ ਵਿਚ ਨਾਮ ਦੇ ਜਪਣ ਦੀ ਜੁਗਤੀ ਦੀ ਦੂਜੀ ਪਉੜੀ 'ਧਿਆਨ' ਹੈ, ਜੋ ਸਿਮਰਨ ਤੋਂ ਉਤਪੰਨ ਹੁੰਦਾ ਹੈ:—

"ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥"

(ਗਉੜੀ ਮ: ੫, ੨੬੨-੧੮)

ਫਿਰ— "ਹਰਿ ਹਰਿ ਜਪੁ ਜਪੀਐ ਦਿਨੁ ਰਾਤੀ ਲਾਗੈ ਸਹਜਿ ਧਿਆਨਾ ॥"

(ਸੂਹੀ ਮ: ੫, ੭੮੧-੨)

ਸਿਮਰਨ ਦੀ ਗੂੜ੍ਹ ਅਵਸਥਾ ਦਾ ਨਾਉਂ "ਧਿਆਨ" ਹੈ।

ਜਦ ਤਕ ਪਰਮੇਸ਼ਰ ਦੇਖਿਆ ਨਹੀਂ, ਆਦਮੀ ਕਿਸਦਾ ਧਿਆਨ ਕਰੇ?

"ਬਿਨੁ ਪੇਖੇ ਕਹੁ ਕੈਸੋ ਧਿਆਨੁ ॥" (ਭੈਰਉ ਮ: ੫, ੧੧੪੦-੧੬)

ਮਾਲਕ ਦਾ ਰੂਪ ਸ਼ਬਦ ਹੈ, ਪ੍ਰੇਮ ਹੈ, ਜੋ ਬੇਜ਼ਬਾਨੀ ਦੀ ਜ਼ਬਾਨ ਅੰਦਰ ਹੈ, ਜਦ ਪ੍ਰੇਮ ਕਰੇ ਤਦ ਹੀ ਉਹ ਮਿਲਦਾ ਹੈ। ਪਹਿਲਾਂ ਇਹ ਲੋੜ ਪੈਂਦੀ ਹੈ ਕਿ ਅਸੀਂ ਕਿਸੇ ਟੀਚਰ ਦੇ ਪਾਸ ਜਾਈਏ ਜੋ ਸ਼ਬਦ ਜਾਂ ਪ੍ਰੇਮ ਦਾ ਰੂਪ ਹੈ, ਜਿਸਨੇ ਆਪਣੀ ਹਸਤੀ ਨੂੰ ਮਾਲਕ ਅੰਦਰ ਲੀਨ ਕਰ ਦਿੱਤਾ ਹੋਇਆ ਹੈ, ਉਹ ਹੁਣ ਕਤਰਾ ਨਹੀਂ ਸਮੁੰਦਰ ਹੋ ਚੁੱਕਾ ਹੈ। ਉਹ ਕਤਰਾ ਹੋਕੇ ਜ਼ਾਹਰ ਹੁੰਦਾ ਹੋਇਆ ਵੀ ਉਸ ਸਮੁੰਦਰ ਦੇ ਅੰਦਰ ਸਮਾਇਆ ਹੋਇਆ ਹੈ। ਉਹ ਵਾਹਿਗੁਰੂ ਦੇ ਅੰਦਰ ਹੈ ਅਤੇ ਵਾਹਿਗੁਰੂ ਉਸਦੇ ਅੰਦਰ ਸਮਾਇਆ ਹੋਇਆ ਹੈ। ਇਸ ਕਰਕੇ ਜਦ ਤਕ ਅਸੀਂ ਮਾਲਕ ਨੂੰ ਨਹੀਂ ਦੇਖਦੇ ਸਾਨੂੰ ਉਸ ਮਹਾਤਮਾ ਦਾ ਧਿਆਨ ਕਰਨਾ ਉਚਿਤ ਹੈ।

ਜਦ ਵੀ ਅਸੀਂ ਅੱਖਾਂ ਬੰਦ ਕਰਕੇ ਬੈਠਦੇ ਹਾਂ ਸਾਡੇ ਅੱਗੇ ਦੁਨੀਆਂ ਦੇ ਨਜ਼ਾਰੇ ਆਂਵਦੇ ਹਨ। ਬਾਲਾਂ ਬਚਿਆਂ ਦੇ, ਘਰਾਂ ਬਾਰਾਂ ਦੇ, ਦਫ਼ਤਰਾਂ ਦੁਕਾਨਾਂ ਦੇ ਤੇ ਐਸੇ ਹੀ ਹੋਰ ਨਜ਼ਾਰੇ। ਅਸੀਂ ਦੁਨੀਆਂ ਦਾ ਸਿਮਰਨ ਤੇ ਧਿਆਨ ਕਰਦੇ ਰਹਿੰਦੇ ਹਾਂ ਤੇ ਇਸਤਰ੍ਹਾਂ ਸਾਡੀ ਰਗ ਰਗ ਵਿਚ ਤੇ ਦਿਲ ਦਿਮਾਗ਼ ਵਿਚ ਦੁਨੀਆਂ ਵੱਸਦੀ ਰਹਿੰਦੀ ਹੈ, ਇਸ ਕਰਕੇ ਅਸੀਂ ਦੁਨੀਆਂ ਦੇ ਨਾਲ ਬੱਧੇ ਪਏ ਹਾਂ। ਮਾਲਕ ਦਾ ਧਿਆਨ ਸਾਨੂੰ ਆਉਂਦਾ ਹੀ ਨਹੀਂ।

ਜਿਸਦਾ ਧਿਆਨ ਕਰਨਾ ਹੈ ਉਹ ਖੰਡਾਂ ਬ੍ਰਹਮੰਡਾਂ ਤੋਂ ਪਰੇ ਹੈ। ਜਦ ਤਕ ਉਹ ਨਾ ਮਿਲੇ ਅਸੀਂ ਕਿਸਦਾ ਧਿਆਨ ਕਰੀਏ?

ਆਓ ਅਸੀਂ ਦੁਨੀਆਂ ਦੇ ਮਸਾਲੇ ਦੀ ਪੜਤਾਲ ਕਰੀਏ, ਇਸ ਵਿਚ ਕੇਹੜੀ ਚੀਜ਼ ਧਿਆਨ ਦੇ ਯੋਗ ਹੈ। ਕੁਲ ਸ੍ਰਿਸ਼ਟੀ ਪੰਜਾਂ ਤੱਤਾਂ (ਮਿੱਟੀ,ਪਾਣੀ, ਅੱਗ, ਹਵਾ ਤੇ ਆਕਾਸ਼) ਦੀ ਬਣੀ ਹੋਈ ਹੈ, ਇਨ੍ਹਾਂ ਦੇ ਅਨੁਸਾਰ ਸ੍ਰਿਸ਼ਟੀ ਦੇ ਪੰਜ ਹਿੱਸੇ ਹਨ।

(੧) ਜਿਨ੍ਹਾਂ ਵਿਚ ਪੰਜ ਤੱਤ ਪੂਰਨ ਹਨ–ਆਦਮੀ

(੨) ਜਿਨ੍ਹਾਂ ਵਿਚ ਚਾਰ ਤੱਤ (ਮਿੱਟੀ, ਪਾਣੀ, ਅੱਗ ਤੇ ਹਵਾ) ਪੂਰਨ ਹਨ ਤੇ ਅਕਾਸ਼ ਗੁਣ ਗੁਪਤ (Latent) ਹੈ–ਪਸ਼ੂ ਆਦਿਕ।

(੩) ਜਿਨ੍ਹਾਂ ਵਿਚ ਤਿੰਨ ਤੱਤ (ਪਾਣੀ, ਅੱਗ ਤੇ ਹਵਾ) ਪੂਰਨ ਹਨ ਤੇ ਬਾਕੀ ਦੇ ਦੋ ਤੱਤ਼ ਗੁਪਤ ਹਨ–ਪੰਖੀ ਆਦਿਕ।

(੪) ਜਿਨ੍ਹਾਂ ਵਿਚ ਦੋ ਤੱਤ (ਹਵਾ ਤੇ ਅੱਗ) ਪੂਰਨ ਹਨ ਤੇ ਬਾਕੀ ਦੇ ਤਿੰਨ ਤੱਤ ਗੁਪਤ ਹਨ–ਸਾਹਨੇ ਸੱਪ ਕਿਰਲੇ ਆਦਿਕ।

(੫) ਜਿਨ੍ਹਾਂ ਵਿਚ ਇਕ ਤੱਤ (ਪਾਣੀ ਜਾਂ ਮਿੱਟੀ) ਪੂਰਨ ਹੈ ਤੇ ਬਾਕੀ ਦੇ ਚਾਰ ਤੱਤ਼ ਗੁਪਤ ਹਨ--ਸਬਜ਼ੀਆਂ ਤੇ ਪੱਥਰ ਆਦਿਕ।

ਇਨ੍ਹਾਂ ਵਿਚੋਂ ਜੇਕਰ ਪੰਜ ਤੱਤ ਪੂਰਨ ਵਾਲਾ ਇਕ ਤੱਤ਼ ਪੂਰਨ ਵਾਲੇ (ਤੁਲਸੀ, ਪਿੱਪਲ, ਪੱਥਰ ਆਦਿਕ) ਦਾ ਧਿਆਨ ਕਰਦਾ ਹੈ,ਜਾਂ ਦੋ ਤੱਤਾਂ ਵਾਲੇ (ਸੱਪ ਗੁੱਗਾ ਆਦਿਕ) ਦਾ,ਜਾਂ ਤਿੰਨ ਤੱਤਾਂ ਵਾਲੇ (ਗਰੜ ਆਦਿਕ) ਜਾਂ ਚਾਰ ਤੱਤਾਂ ਵਾਲੇ (ਗਊ, ਬਾਂਦਰ ਆਦਿਕ) ਦਾ ਧਿਆਨ ਕਰਦਾ ਹੈ ਉਹ ਹਿਠਾਂਹ ਜਾਵੇਗਾ; ਕਿਉਂਕਿ ਜੋ ਕੋਈ ਕਿਸੇ ਦਾ ਧਿਆਨ ਕਰੇ, ਉਹ ਉਸੇ ਦਾ ਰੂਪ ਬਣਦਾ ਹੈ। ਇਹਨਾਂ ਵਿਚੋਂ ਇਨਸਾਨ ਲਈ ਇਨਸਾਨ ਦਾ ਧਿਆਨ ਕਰਨਾ ਬਣਦਾ ਹੈ, ਪਰ ਪੰਜਾਂ ਤੱਤਾਂ ਵਾਲਾ ਪੰਜਾਂ ਤੱਤਾਂ ਵਾਲੇ ਦਾ ਧਿਆਨ ਕਿਉਂ ਕਰੇ ? ਇਸ ਨੂੰ ਇਸ ਤਰ੍ਹਾਂ ਸਮਝ ਸਕਦੇ ਹਾਂ ਕਿ ਇਕ ਕਮਰੇ ਅੰਦਰ ਬਹੁਤ ਸਾਰੀਆਂ ਬੈਟਰੀਆਂ ਪਈਆਂ ਹੋਈਆਂ ਹਨ । ਜੇਹੜੀਆਂ ਬੈਟਰੀਆਂ ਜੁੜੀਆਂ (Connected) ਹਨ, ਉਹ ਖ਼ਬਰਾਂ ਲੈਂਦੀਆਂ ਹਨ ਤੇ ਜਿਹੜੀਆਂ ਨਹੀਂ ਜੁੜੀਆਂ ਹੋਈਆਂ (Disconnected) ਉਹ ਖ਼ਬਰਾਂ ਨਹੀਂ ਲੈ ਸਕ-ਦੀਆਂ। ਇਨਸਾਨਾਂ ਵਿਚੋਂ ਉਹ ਇਨਸਾਨ ਜਿਸਨੇ ਪੜਦਾ ਖੋਲ੍ਹਕੇ ਆਪਣੀ ਤਾਰ ਮਾਲਕ ਦੇ ਨਾਲ ਜੋੜੀ ਹੋਈ ਹੈ, ਸਾਡੇ ਪੂਜਣ ਤੇ ਧਿਆਨ ਕਰਨੇ ਯੋਗ ਹੈ। ਗੁਰਬਾਣੀ ਤੇ ਹੋਰ ਹੋਰ ਬਾਣੀਆਂ ਵਿਚ ਇਸ ਕਰਕੇ ਪਹਿਲਾਂ ਗੁਰੂ ਦਾ, ਜੋ ਮਾਲਕ ਨਾਲ ਜੁੜਿਆ ਹੋਇਆ ਇਨਸਾਨ ਹੈ, ਬਾਹਰਲਾ ਧਿਆਨ ਕਰਨਾ ਸਫਲਤਾ ਦਾ ਕਾਰਨ ਦਸਿਆ ਹੈ।

"ਸਫਲ ਮੂਰਤਿ ਪਰਸਉ ਸੰਤਨ ਕੀ ਇਹੈ ਧਿਆਨਾ ਧਰਨਾ ॥"

(ਦੇਵਗੰਧਾਰੀ ਮ: ੫, ੫੩੧-੧੦)

"ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ ॥"
(ਸਾਰਗ ਮ: ੫, ੧੨੦੮-੭)

"ਸਤਿਗੁਰ ਸਤਿ ਸਰੂਪ ਹੈ ਧਿਆਨ ਮੂਲ ਗੁਰ ਮੂਰਤ ਜਾਣੈ ॥"
(ਭਾਈ ਗੁਰਦਾਸ)

"ਅਕਾਲ ਪੁਰਖ ਕੀ ਆਰਸੀ ਸਾਧੋਂ ਕੀ ਹੈ ਦੇਹ ॥
ਅਲਖ ਕੋ ਜੋ ਲਖਾ ਚਾਹੇ ਇਨਹੀ ਮਹਿ ਲਖ ਲੇਹ ॥" (ਕਬੀਰ)

ਗੁਰੂ ਅੰਦਰ ਮਾਲਕ ਪ੍ਰਗਟ ਹੈ ਤੇ ਉਹ ਉਸਦਾ ਰੂਪ ਹੈ। ਸੋ ਜੋ ਉਸਨੂੰ ਪੂਜਦੇ ਤੇ ਸੇਂਵਦੇ ਹਨ ਉਹ ਮਾਲਕ ਨੂੰ ਭਾਂਵਦੇ ਹਨ, ਕਿਉਂ ਜੋ ਸਤਿਗੁਰੂ ਦਾ ਧਿਆਨ ਮਾਲਕ ਦਾ ਧਿਆਨ ਹੈ ਤੇ ਉਸਦੀ ਪੂਜਾ ਹਰਿ ਦੀ ਸੇਵਾ ਹੈ।

"ਜੋ ਗੁਰ ਕਉ ਜਨੁ ਪੂਜੇ ਸੇਵੇ ਸੋ ਜਨੁ ਮੇਰੇ ਹਰਿ ਪ੍ਰਭ ਭਾਵੈ ॥
ਹਰਿ ਕੀ ਸੇਵਾ ਸਤਿਗੁਰੁ ਪੂਜਹੁ ਕਰਿ ਕਿਰਪਾ ਆਪਿ ਤਰਾਵੈ ॥
(ਮਲਾਰ ਮ: ੪, ੧੨੬੪-੨)

ਦੁਨੀਆਂ ਦੇ ਸਾਰੇ ਧਿਆਨਾਂ ਵਿਚੋਂ ਸਭ ਤੋਂ ਉਚਾ ਧਿਆਨ ਕੇਵਲ ਇਕ ਮਾਲਕ (God) ਦਾ ਹੈ, ਜਾਂ ਨਾਮ (ਸ਼ਬਦ God-in-action ) ਦੇ ਨਾਲ ਜੁੜਨਾ ਤੇ ਉਸ ਨੂੰ ਸੁਣਨਾ ਹੈ, ਜਾਂ ਉਸ ਹਸਤੀ ਦਾ ਹੈ ਜਿਸ ਵਿਚ ਉਹ ਪ੍ਰਗਟ ਹੈ। ਪਹਿਲਾ ਧਿਆਨ ਤਾਂ ਅਸੰਭਵ ਹੈ, ਕਿਉਂ ਜੋ—

"ਬਿਨੁ ਪੇਖੇ ਕਹੁ ਕੈਸੋ ਧਿਆਨੁ ॥" (ਭੈਰਉ ਮ: ੫,੧੧੪੦-੧੬)

ਗੁਰੂ ਦਾ ਧਿਆਨ ਸਭ ਤੋਂ ਪਹਿਲਾਂ ਹੋ ਸਕਦਾ ਹੈ,ਕਿਉਂ ਜੋ ਅਸੀਂ ਉਸਨੂੰ ਦੇਖਦੇ ਹਾਂ, ਤੇ ਫਿਰ ਉਸਤੋਂ ਨਾਮ ਜਾਂ ਸ਼ਬਦ ਦੇ ਧਿਆਨ ਕਰਨ ਦੇ ਲਾਇਕ ਬਣ ਸਕਦੇ ਹਾਂ:—

"ਸਗਲ ਤਤ ਮਹਿ ਤਤੁ ਗਿਆਨੁ ॥ ਸਰਬ ਧਿਆਨ ਮਹਿ ਏਕੁ ਧਿਆਨੁ ॥"
(ਬਸੰਤੁ ਮ: ੫, ੧੧੮੨-੯)

"ਗਿਆਨ ਧਿਆਨ ਪੂਰਨ ਪਰਮੇਸੁਰ ਹਰਿ ਹਰਿ ਕਥਾ ਨਿਤ ਸੁਣੀਐ ਰਾਮ ॥
ਅਨਹਦ ਚੋਜ ਭਗਤ ਭਵ ਭੰਜਨ ਅਨਹਦ ਵਾਜੇ ਧੁਨੀਐ ਰਾਮ ॥"
(ਸੂਹੀ ਮ: ੫, ੭੮੩-੧੧)

ਗੁਰੂ ਦਾ ਧਿਆਨ ਬਿਜਲੀ ਦੇ ਜਗਦੇ ਲਾਟੂ ( bulb ) ਦੀ ਤਰ੍ਹਾਂ ਹੈ। ਜਿਸ ਵਿਚ ਰੌਸ਼ਨੀ ਦਾ ਧਿਆਨ ਮੁਖ ਹੈ ਤੇ ਉਸਨੂੰ ਦੇਖਦੇ ਹੋਏ ਸ਼ੀਸ਼ੇ ਦਾ ਖ਼ਿਆਲ ਤਕ ਨਹੀਂ ਆਂਵਦਾ। ਜਿਥੋਂ ਤਕ ਸਿਮਰਨ ਦੀ ਹਦ ਹੈ ਉਥੋਂ ਤਕ ਇਸ ਬਾਹਰਲੇ ਸਰੂਪ ਦੇ ਧਿਆਨ ਦੀ ਲੋੜ ਹੈ। ਇਸ ਤੋਂ ਅੱਗੇ ਨੂਰੀ ਸਰੂਪ ਗੁਰੂ ਦਾ ਧਿਆਨ ਆ ਜਾਂਦਾ ਹੈ ਜੋ ਖੰਡਾਂ ਬ੍ਰਹਮੰਡਾਂ ਪੁਰ ਸਿਖ ਦੇ ਨਾਲ ਰਹਿੰਦਾ ਤੇ ਸ਼ਬਦ ਵਿਚ ਜੋ ਉਸਦਾ ਅਸਲੀ ਸਰੂਪ ਹੈ ਜਾ ਸਮਾਂਦਾ ਹੈ। ਥੀਆਸਫ਼ੀ (Theosophy) ਵਾਲੇ ਵੀ ਦਸਦੇ ਹਨ ਕਿ ਰੂਹਾਨੀ ਪੁਰਸ਼ਾਂ (Master souls)

ਦਾ ਨੂਰ ਅੰਦਰਲਿਆਂ ਰੂਹਾਨੀ ਸੂਖਮ ਦੇਸਾਂ ਪੁਰ ਦੂਰ ਦੂਰ ਤਕ ਜਾਂਦਾ ਹੈ। ਇਸ ਸਰੂਪ ਦੇ ਪ੍ਰਗਟ ਹੋਣ ਤੇ ਸਿਖ ਦੀ ਅੱਧੀ ਭਗਤੀ ਹੋ ਜਾਂਦੀ ਹੈ। ਜਦ ਨੂਰੀ ਸਰੂਪ ਅੰਦਰ ਪ੍ਰਗਟ ਹੋ ਜਾਏ ਤਾਂ ਸਿਖ ਨੂੰ ਉਸ ਵਿਚ ਧਿਆਨ ਜਮਾਣਾ ਪੈਂਦਾ ਹੈ, ਇਥੋਂ ਤਕ ਕਿ ਆਪਣੇ ਆਪ ਨੂੰ ਉਸ ਵਿਚ ਲੀਨ ਕਰ ਦੇਵੇ, ਇਹ ਪਤਾ ਨਾ ਰਹੇ ਕਿ ਉਹ ਮੈਂ ਹਾਂ ਕਿ ਮੈਂ ਉਹ ਹਾਂ।

من تو شدم تو من شدی من تن شدم تو جاں شدی تاکس نگوید بعد ازیں من دیگرم تو دیگری (شمس تبریز)

ਅਰਥਾਤ ਮੈਂ ਤੂੰ ਹੋਇਆ ਅਤੇ ਤੂੰ ਮੈਂ, ਮੈਂ ਬਦਨ ਹੋਇਆ ਤੇ ਤੂੰ ਮੇਰੀ ਰੂਹ ਜਾਂ ਜਿੰਦੜੀ, ਤਾਂ ਕਿ ਹੁਣ ਕੋਈ ਏਹ ਨਾ ਆਖ ਸਕੇ ਜੋ ਮੈਂ ਅਤੇ ਤੂੰ ਦੋ ਹਾਂ, ਇਕ ਨਹੀਂ। (ਸ਼ੰਮਸ ਤਬਰੇਜ਼)

ਜ਼ਿਆਦਾ ਵਿਸਥਾਰ ਗੁਰਦੇਵ ਤੇ ਸੁਰਤ ਸ਼ਬਦ ਯੋਗ ਦੇ ਪ੍ਰਕਰਣਾਂ ਵਿਚ ਕੀਤਾ ਗਿਆ ਹੈ। ਅਧਿਆਤਮ ਸ਼ਾਸਤ੍ਰ ਅਨੁਸਾਰ ਜਦ ਧਿਆਨ ਪੂਰਣ ਹੁੰਦਾ ਹੈ ਤਾਂ ਉਪਾਸਕ ਉਪਾਸ਼ਜ ਅਤੇ ਉਪਾਸਨਾ ਦੀ ਜੋ ਤ੍ਰਿਪੁਟੀ ਹੈ ਉਹ ਫੇਰ ਨਹੀਂ ਰਹਿੰਦੀ। ਪੂਜਜ ਅਤੇ ਪੂਜਕ ਮਿਲਕੇ ਇਕ ਹੋ ਜਾਂਦੇ ਹਨ ਅਤੇ ਭ੍ਰਿੰਗੀ ਕੀਟ ਵਾਲਾ ਲੇਖਾ ਵਰਤ ਜਾਂਦਾ ਹੈ।

'ਕੀਟ ਨ ਜਾਨੇ ਭ੍ਰਿੰਗਿ ਕੋ ਗੁਰੁ ਕਰ ਲੇਂ ਆਪ ਸਮਾਨ ॥' (ਕਬੀਰ)

ਗੁਰਬਾਣੀ ਵੀ ਦਸਦੀ ਹੈ:–

"ਨਾਨਕ ਆਪੁ ਛੋਡਿ ਗੁਰ ਮਾਹਿ ਸਮਾਵੈ ॥" (ਗੂਜਰੀ ਵਾਰ ਮ: ੩, ੫੦੯–੧੩)

ਇਸ ਅਵਸਥਾ ਨੂੰ 'ਫ਼ਨਾ ਫ਼ਿਸ਼ੈਖ਼' ਹੋਣਾ (ਗੁਰੂ ਵਿਚ ਸਮਾਉਣਾ) ਕਹਿੰਦੇ ਹਨ ਪਰ ਗੁਰੂ ਫ਼ਨਾ ਫ਼ਿੱਲਾ (ਵਾਹਿਗੁਰੂ ਵਿਚ ਸਮਾਇਆ ਹੋਇਆ) ਹੈ, ਸੋ ਸਿੱਖ ਵੀ ਫ਼ਨਾ ਫ਼ਿੱਲਾ ਹੋ ਜਾਂਦਾ ਹੈ। ਜਿਸਦਾ ਪਿਆਰ ਸਹਿਤ ਧਿਆਨ ਕਰੋ ਉਸਦਾ ਰੂਪ ਬਣ ਜਾਓਗੇ। ਕੋਈ ਜ਼ਿਮੀਂਦਾਰ ਕਿਸੀ ਮਹਾਤਮਾ ਪਾਸ ਆਇਆ, ਮਹਾਤਮਾ ਨੇ ਪੁਛਿਆ, ਭਾਈ! ਤੇਰਾ ਕਿਸ ਨਾਲ ਪਿਆਰ ਹੈ ? ਉਸਨੇ ਦਸਿਆ ਕਿ ਉਸਦਾ ਪਿਆਰ ਉਸਦੀ ਆਪਣੀ ਮੱਝ ਨਾਲ ਹੈ। ਮਹਾਤਮਾ ਨੇ ਜ਼ਿਮੀ-ਦਾਰ ਨੂੰ ਇਕ ਬੰਦ ਕਮਰੇ ਅੰਦਰ ਬਿਠਾ ਕੇ ਕਹਿਆ ਕਿ ਤੂੰ ਮੱਝ ਦਾ ਧਿਆਨ ਕਰ। ਜਿਸ ਨਾਲ ਪਿਆਰ ਹੋਵੇ ਉਸਦੇ ਧਿਆਨ ਨਾਲ ਮਨ ਟਿਕਦਾ ਹੈ। ਕੁਛ ਸਮਾਂ ਪਾ ਕੇ ਖ਼ਿਆਲ ਇਕਾਗਰ ਹੋਣੇ ਪੁਰ ਉਹ ਮੱਝ ਦਾ ਰੂਪ ਬਣ ਗਿਆ। ਮਹਾਤਮਾ ਨੇ ਉਸ ਕਮਰੇ ਦੀ ਬਾਰੀ ਖੋਲ੍ਹ ਕੇ ਜ਼ਿਮੀਦਾਰ ਨੂੰ ਬਾਰੀ ਦੇ ਰਸਤੇ ਬਾਹਰ ਆਵਣ ਲਈ ਆਖਿਆ। ਜ਼ਿਮੀਦਾਰ ਜੋ ਧਿਆਨ ਕਰਕੇ ਮੱਝ ਦਾ ਰੂਪ ਬਣਿਆਂ ਪਿਆ ਸੀ, ਆਖਣ ਲਗਾ ਕਿ ਬਾਰੀ ਤੰਗ ਹੈ ਮੈਂ ਬਾਹਰ ਨਹੀਂ ਆ ਸਕਦਾ, ਮੇਰੇ ਸਿੰਗ ਅੜ ਜਾਣਗੇ। ਇਹ ਹੈ ਧਿਆਨ ਦਾ

ਫਲ, ਜਿਸ ਦਾ ਧਿਆਨ ਕਰੋ ਉਸਦਾ ਰੂਪ ਬਣ ਜਾਉਗੇ ।

ਗੀਤਾ (੪—੧੧) ਵਿਚ ਭਗਵਾਨ ਕ੍ਰਿਸ਼ਨ ਨੇ ਕਹਿਆ ਹੈ "ਜੋ ਜਿਸ ਪ੍ਰਕਾਰ ਮੈਨੂੰ ਭਜਦਾ ਹੈ ਮੈਂ ਭੀ ਉਸੇ ਪ੍ਰਕਾਰ ਉਸਨੂੰ ਭਜਦਾ ਹਾਂ ।" ਫੇਰ ਗੀਤਾ (੧੭—੩) ਵਿਚ ਦਸਿਆ ਹੈ ਕਿ ਜੋ ਸ਼ਰਧਾ ਨਾਲ ਜਿਸਦਾ ਧਿਆਨ ਅਤੇ ਉਪਾਸ਼ਨਾ ਕਰਦਾ ਹੈ ਉਹ ਉਜੇਹਾ ਹੀ ਹੋ ਜਾਂਦਾ ਹੈ। ਇਸੇ ਪ੍ਰਕਾਰ ਨਾਵੇਂ ਅਧਿਆਇ ਦੇ ਪੰਝੀਵੇਂ ਸਲੋਕ ਅੰਦਰ ਭੀ ਲਿਖਿਆ ਹੋਇਆ ਹੈ ਕਿ "ਮੇਰੀ ਯਾਚਨਾ ਕਰਨ ਵਾਲੇ ਮੈਨੂੰ ਹੀ ਆਣ ਮਿਲਦੇ ਹਨ ।" ਕਠ ਉਪਨਿਸ਼ਦ ਵਿਚ ਮਨੁੱਖ ਦੇ ਸਰੀਰ ਨੂੰ ਰਥ ਦੀ ਉਪਮਾ ਦਿਤੀ ਹੈ। ਇਸ ਸਰੀਰ ਰੂਪੀ ਰਥ ਵਿਚ ਜੁੱਤੇ ਹੋਏ ਘੋੜੇ ਇੰਦਰੀਆਂ ਹਨ ਜੋ ਅੜੀਅਲ ਟੱਟੂ ਵਾਂਗ ਵਿਸ਼ੇ ਭੋਗਾਂ ਵੱਲ ਦੌੜਨ ਦਾ ਜਤਨ ਕਰਦੀਆਂ ਹਨ । ਮਨ ਲਗਾਮ ਹੈ, ਜਿਸਨੂੰ ਖਿੱਚੀ ਰੱਖਣ ਵਿਚ ਹੀ ਭਲਾਈ ਹੈ;ਪਰ ਉਤੇ ਦੱਸ ਆਏ ਹਾਂ ਕਿ ਚੰਚਲ ਮਨ ਨੂੰ ਕਾਬੂ ਕਰਨਾ ਸੁਖੱਲਾ ਕੰਮ ਨਹੀਂ। ਇਸਦਾ ਇਲਾਜ ਜੋ ਗੀਤਾ ਦੱਸਦੀ ਹੈ ਗੁਰੂ ਦਾ ਧਿਆਨ ਹੈ। ਵੇਖੋ ਛੇਵਾਂ ਅਧਿਆਇ (੧੪ਵਾਂ ਅਤੇ ੨੬ਵਾਂ ਸਲੋਕ)"ਤੂੰ ਮੇਰੇ ਵਿਚ ਚਿਤ ਲਗਾ ਕੇ ਮੇਰੇ ਹੀ ਪਰਾਇਣ ਹੋ ਜਾ । ਇਸੇ ਉਪਾਉ ਨਾਲ ਚਿਤ ਨੂੰ ਏਕਾਗਰ ਕਰਦੇ ਹੋਏ ਚੰਚਲ ਅਤੇ ਅਥਿਰ ਮਨ ਜਿਥੇ ਜਿਥੇ ਬਾਹਰ ਜਾਵੇ ਉਸ ਨੂੰ ਉਥੋਂ ਰੋਕ ।"

ਜਿਸ ਤਰ੍ਹਾਂ ਪਉੜੀਆਂ ਦੇ ਬਿਨਾਂ ਅਸੀਂ ਕਿਲੇ ਪੁਰ ਨਹੀਂ ਚੜ੍ਹ ਸਕਦੇ, ਇਸੀ ਤਰ੍ਹਾਂ ਗੁਰੂ ਦੇ ਧਿਆਨ ਦੇ ਬਾਝੋਂ "ਅਸੀਂ ਹਰੀ ਤਕ ਨਹੀਂ ਪੁਜ ਸਕਦੇ" ਇਹ ਸਾਨੂੰ ਸਥੂਲ ਤੋਂ ਸੂਖਸ਼ਮ ਤੇ ਸੂਖਸ਼ਮ ਤੋਂ ਕਾਰਣ ਤੇ ਕਾਰਣ ਤੋਂ ਵੀ ਪਾਰ ਮਾਲਕ ਤਕ ਪਹੁੰਚਾਣ ਦੀ ਪੌੜੀ ਹੈ ।

"ਬਿਨੁ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ ॥"

(ਸਿਰੀ ਰਾਗੁ ਮ: ੧, ੧੭—੧੩)

ਗੁਰੂ ਦਾ ਨੂਰੀ ਸਰੂਪ ਕੇਵਲ ਪਵਿਤ੍ਰ ਹਿਰਦਿਆਂ ਅੰਦਰ ਹੀ ਪਰਗਟ ਹੁੰਦਾ ਹੈ। ਜਿਸਦੇ ਅੰਦਰ ਮੈਲ ਹੈ ਉਥੇ ਨਹੀਂ ਆਂਵਦਾ ।

رُو بشوی چشم پاک توان دید چوں ہلال    ہر دیدہ جائے جلوۂ آں ماہ پارہ نیست (حافظ)

ਅਰਥਾਤ "ਉਸ (ਪ੍ਰੀਤਮ) ਦਾ ਸੁੰਦਰ ਮੁਖੜਾ ਸ਼ੁਧ ਪਵਿਤ੍ਰ ਅੱਖਾਂ ਨਾਲ ਹੀ ਦਿਸ ਸਕਦਾ ਹੈ।ਉਸਨੂੰ ਸ਼ੁਧਤੇ ਸੁਚੇਤ ਹੋਕੇ ਵੇਖੋ ਜਿਵੇਂ ਮੋਮਨ ਮੁਸਲਮਾਨ ਈਦ ਦੇ ਚੰਨ ਵੱਲੀਂ ਤੱਕਦੇ ਹਨ। ਸਚੇ ਮਾਲਕ ਸਤਿਗੁਰੂ ਦਾ ਨੂਰੀ ਸਰੂਪ ਦੇਖਣਾ ਹਰ ਅੱਖ ਦਾ ਕੰਮ ਨਹੀਂ, ਕਿਸੇ ਵਿਰਲੇ ਵਡਭਾਗੀ ਨੂੰ ਹੀ ਪ੍ਰਾਪਤ ਹੁੰਦਾ ਹੈ ।"(ਹਾਫ਼ਜ਼)

ਸ਼੍ਵੇਤਾਸ਼੍ਵਤਰ ਉਪਨਿਸ਼ਦ (੨—੮) ਅਤੇ ਭਗਵਤ ਗੀਤਾ (੬—੧੧)

ਵਿਚ ਵੀ ਸੁੱਧਤਾ ਅਤੇ ਪਵਿਤ੍ਰਤਾ ਨੂੰ ਧਿਆਨ ਆਸਣ ਆਦਿਕ ਲਈ ਪ੍ਰਧਾਨ ਮੰਨਿਆ ਹੈ–ਸੁੱਧਤਾ ਅੰਦਰਲੀ ਅਤੇ ਬਾਹਰਲੀ ਭੀ। ਪਹਿਲਾਂ ਬਾਹਰਲੀ ਤੇ ਫੇਰ ਹੌਲੀ ਹੌਲੀ ਅਭਿਆਸ ਦਵਾਰਾ ਅੰਦਰਲੀ ਭੀ ਪ੍ਰਾਪਤ ਹੋ ਜਾਵੇਗੀ।

ਜੋ ਵਿਕਾਰੀ ਪੁਰਸ਼ ਹਨ ਤੇ ਜਿਨ੍ਹਾਂ ਦੇ ਅੰਦਰ ਕਪਟ ਹੈ,ਐਸੇ ਮਨਮੁਖਾਂ ਦਾ ਧਿਆਨ ਨਹੀਂ ਲਗ ਸਕਦਾ ਤੇ ਉਹ ਸਦਾ ਦੁਖੀ ਰਹਿੰਦੇ ਹਨ।

"ਜਿਨ੍ਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ ॥"

(ਆਸਾ ਮ: ੪, ੪੫੦–੧੩)

"ਅੰਦਰਿ ਕਪਟੁ ਸਦਾ ਦੁਖੁ ਹੈ ਮਨਮੁਖ ਧਿਆਨੁ ਨ ਲਾਗੈ ॥
ਦੁਖ ਵਿਚਿ ਕਾਰ ਕਮਾਵਣੀ ਦੁਖੁ ਵਰਤੈ ਦੁਖੁ ਆਗੈ ॥"

(ਬਿਲਾਵਲੁ ਮ: ੩, ੮੫੧–੧੬)

ਜਦ ਤੀਕ ਗੁਰੂ ਦਾ ਇਹ ਧਿਆਨ ਨਾ ਬਣੇ, ਰੂਹ ਅੰਤਰ ਵਿਖੇ ਖੜੀ ਨਹੀਂ ਹੋ ਸਕਦੀ।

ਇਹ ਧਿਆਨ ਨਿਰਤ ਦਾ ਕੰਮ ਹੈ:–

"ਜੇਤਾ ਪੇਖਨੁ ਤੇਤਾ ਧਿਆਨੁ ॥" (ਗਉੜੀ ਮ: ੫, ੨੩੬–੧੭)

"ਨਿਰਤ ਬਿਨਾਂ ਸੁਰਤ ਆਂਧਰੀ ਕਹੋ ਕਹਾਂ ਕੋ ਜਾਇ ॥
ਦੁਆਰ ਨ ਪਾਵੇ ਸ਼ਬਦ ਕਾ ਫਿਰ ਫਿਰ ਭਟਕਾ ਖਾਇ ॥" (ਕਬੀਰ ਸਾਹਿਬ)

ਅੰਦਰ ਦੋ ਤਾਕਤਾਂ ਹਨ, ਇਕ ਸੁਰਤ, ਦੂਸਰੀ ਨਿਰਤ। ਸੁਰਤ ਦਾ ਕੰਮ ਸੁਣਨਾ ਹੈ ਤੇ ਨਿਰਤ ਦਾ ਕੰਮ ਦੇਖਣਾ। ਜਦ ਤਕ ਨਿਰਤ ਖੁਲ੍ਹੇ ਨਹੀਂ, ਖ਼ਾਲੀ ਸ਼ਬਦ ਦੇ ਸੁਣਨ ਨਾਲ ਪੂਰਾ ਲਾਭ ਨਹੀਂ ਹੁੰਦਾ, ਧਿਆਨ ਸ਼ਕਤੀ ਨੂੰ ਆਤਮਕ ਮੰਡਲਾਂ ਵਿਚ ਟਿਕਾਣ ਨਾਲ ਕਈ ਸੂਖਮ ਦੇਸ਼ ਨਜ਼ਰ ਆਂਵਦੇ ਹਨ। ਜਦ ਤਕ ਨਿਰਤ ਅੱਗੇ ਨਾ ਚੱਲੇ, ਸੁਰਤ ਉੱਪਰਲੇ ਮੰਡਲਾਂ ਪੁਰ ਨਹੀਂ ਜਾ ਸਕਦੀ। ਦ੍ਰਿਸ਼ਟੀ ਦੇ ਸਮੇਟਣ ਕਰਕੇ ਧਿਆਨ ਬਣਦਾ ਹੈ, ਇਸੇ ਤਰ੍ਹਾਂ ਗਿਆਨ ਦੇ ਤੱਤ ਨੂੰ ਪਾਈਦਾ ਹੈ:–

"ਤਤੁ ਗਿਆਨੁ ਲਾਇ ਧਿਆਨੁ ਦ੍ਰਿਸਟਿ ਸਮੇਟਿਆ ॥"

(ਗੂਜਰੀ ਵਾਰ ਮ: ੫, ੫੨੦–੧੭)

ਧਿਆਨ ਕਰਨਾ ਕੁਦਰਤ ਵਿਚ ਕੁਦਰਤੀ ਹੈ। ਕੱਛੂ ਅਤੇ ਕੂੰਜਾਂ ਦਾ ਧਿਆਨ ਪ੍ਰਸਿਧ ਹੈ। ਧਿਆਨ ਨਾਲ ਹੀ ਉਨ੍ਹਾਂ ਦੇ ਆਂਡੇ (ਜੋ ਦੂਰ ਪਏ ਹੁੰਦੇ ਹਨ) ਪੱਕਦੇ ਹਨ। ਹਿੰਦੂਆਂ ਵਿਚ ਤ੍ਰਾਟਕ ਕਰਮ ਵੀ ਧਿਆਨ ਦਾ ਸਾਧਨ ਹੈ। ਕਈ ਲੋਕ ਪੁਰਾਤਨ ਮਹਾਤਮਾਂ ਦੀਆਂ ਤਸਵੀਰਾਂ ਦਾ ਧਿਆਨ ਕਰਦੇ ਹਨ। ਉਹ ਜੜ ਦਾ ਧਿਆਨ ਹੈ,ਜੋ ਨਿਰਜੀਵ ਹੈ। ਧਿਆਨ ਵਿਚ ਤਸਵੀਰਾਂ ਫ਼੍ਰੇਮਾਂ ਸਮੇਤ ਆ ਜਾਂਦੀਆਂ ਹਨ;ਪਰ ਉਹ ਹਦਾਇਤ ਨਹੀਂ ਕਰ ਸਕਦੀਆਂ। ਮੂਰਤ ਬੇਜਾਨ ਹੈ, ਜਾਨਦਾਰ ਨੂੰ ਨਹੀਂ ਖਿੱਚ ਸਕਦੀ। ਇਸ ਲਈ ਉਹ ਤਸਵੀਰ ਤੁਸਾਨੂੰ

ਨਹੀਂ ਖਿੱਚ ਸਕਦੀ । ਜਾਨਦਾਰ ਦਾ ਧਿਆਨ ਜਾਨਦਾਰ ਨੂੰ ਖਿੱਚ ਸਕਦਾ ਹੈ। ਜੋ ਖ਼ੁਦ ਆਤਮਕ ਮੰਡਲਾਂ ਪੁਰ ਜਾਂਦਾ ਹੈ ਉਹ ਸਾਨੂੰ ਵੀ ਖਿੱਚਕੇ ਲੈ ਜਾ ਸਕਦਾ ਹੈ । ਪੱਛਮ ਵਿਚ ਇਕ ਨਵਾਂ *ਯੰਤ੍ਰ ਤਿਆਰ ਹੋਇਆ ਹੈ ਜਿਸਦੇ ਨਾਲ ਕਿਸੀ ਮਹਾਤਮਾਂ ਦੀ ਫ਼ੋਟੋਗਰਾਫ਼ ਦੇਖਕੇ ਪਤਾ ਲਗ ਸਕਦਾ ਹੈ ਕਿ ਉਹ ਮਹਾਤਮਾ ਜ਼ਿੰਦਾ ਹੈ ਜਾਂ ਨਹੀਂ।ਬਰਤਾਨੀਆਂ ਦੇ ਪ੍ਰਸਿਧ ਸਾਇੰਸਦਾਨ ਮਿਸਟਰ ਈ.ਐਸ. ਸ਼ਰੈਪਨੈਲ ਸਮਿਥ ਜੀ ਨੇ, ਜੋ ਕੈਮਿਸਟਰੀ ਦੇ ਵਿਦਵਾਨ ਹਨ, ਨੀਊਯਾਰਕ ਅਮੇਰੀਕਨ ਅਖ਼ਬਾਰ ਦੇ ੩੦ ਮਾਰਚ ੧੯੩੩ ਦੇ ਪਰਚੇ ਵਿਚ ਦੱਸਿਆ ਹੈ ਕਿ "ਜ਼ਿੰਦਗੀ ਤੋਂ ਰੇਡੀਓ ਸਟੇਸ਼ਨ ਦੀ ਤਰ੍ਹਾਂ, ਇੱਕ ਖ਼ਾਸ ਕਿਸਮ ਦੀ ਰੌਂ ਨਿਕਲਦੀ ਹੈ । ਇਹ ਇਨਸਾਨੀ ਜ਼ਿੰਦਗੀ ਦੀਆਂ ਰੌਵਾਂ ਚਲਕੇ ਫ਼ੋਟੋਗਰਾਫ਼ ਦੀ ਪਲੇਟ ਪੁਰ ਜੰਮ ਜਾਂਦੀਆਂ ਹਨ। ਜਦ ਤਕ ਉਹ ਇਨਸਾਨ, ਜਿਸਦੀ ਉਹ ਫ਼ੋਟੋ-ਗਰਾਫ਼ਹੈ,ਜੀਂਵਦਾ ਰਹਿੰਦਾਹੈ,ਉਸਤੋਂ ਉਹ ਰੌਵਾਂ ਜ਼ਿੰਦਾ ਨਿਕਲੀਆਂ ਭਾਸਦੀਆਂ ਹਨ । ਜਦ ਉਹ ਮਰ ਜਾਵੇ, ਭਾਵੇਂ ਉਹ ਇਨਸਾਨ ਕਿਤਨੀ ਭੀ ਦੂਰ ਕਿਉਂ ਨਾ ਹੋਵੇ, ਉਹ ਰੌਵਾਂ ਫ਼ੋਟੋਗਰਾਫ਼ ਦੀ ਪਲੇਟ ਤੋਂ ਨਿਕਲਣੀਆਂ ਬੰਦ ਹੋ ਜਾਂਦੀਆਂ

---

*The 'New York American' paper dated 30th March 1933 reports a newly invented instrument which is capable of determining from a photograph whether the person has died since the portrait was taken. The journal adds, "It detects the movement of 'life waves' or 'Z waves' on a photographic plate, and the stillness of these waves after the death of the subject was reported today by E. S. Shrapnell Smith, an authority on Chemistry. He said "Life like a radio station,emits a distinct type of wave.These human waves are transmitted to and fixed in a photographic plate. While the subject of the photograraph is alive movement of the waves is lively. The moment the person dies, no matter how far distant from the photograph the life waves cease to emanate from the plate. I am unable to reveal at present just what the instrument consists of. But it is based and depends on first radiation, second magnetism, third static electricty, and fourth current electricity. There is nothing psychic or mysterious about it.It is the result of a new application of the laws of Science.

ਹਨ। ਮੈਂ ਹਾਲਾਂ ਇਹ ਨਹੀਂ ਦਸ ਸਕਦਾ ਕਿ ਇਸ ਯੰਤ੍ਰ ਵਿਚ ਠੀਕ ਕੀ ਕੀ ਹੈ; ਮਗਰ ਇਤਨਾ ਜ਼ਰੂਰੀ ਹੈ ਕਿ ਇਹ ਯੰਤ੍ਰ ਰੇਡੀਏਸ਼ਨ (Radiation) ਮੈਗਨੈਟਿਕ (Magnetic), ਸਟੈਟਿਕ ਇਲੈਕਟ੍ਰਿਸਿਟੀ (Static electricity) ਤੇ ਕਰੰਟ ਇਲੈਕਟ੍ਰਿਸਿਟੀ (Current electricity) ਦੇ ਅਸੂਲਾਂ ਪੁਰ ਬਣਿਆਂ ਹੋਇਆ ਹੈ। ਇਸ ਵਿਚ ਕੋਈ ਰੂਹਾਨੀ ਜਾਂ ਅਜੀਬ ਗੱਲ ਨਹੀਂ। ਇਹ ਸਾਇੰਸ ਦੇ ਕਾਨੂੰਨਾਂ ਦੇ ਵਰਤਣ ਦਾ ਨਤੀਜਾ ਹੈ।"

ਇਸ ਤੋਂ ਪਤਾ ਲਗਦਾ ਹੈ ਕਿ ਪੁਰਾਤਨ ਮਹਾਤਮਾਂ ਦੀਆਂ ਤਸਵੀਰਾਂ ਸਾਨੂੰ ਬਿਲਕੁਲ ਕੁਛ ਨਹੀਂ ਦੇ ਸਕਦੀਆਂ। ਫਿਰ ਬਹੁਤਿਆਂ ਮਹਾਤਮਾਂ ਦੀਆਂ ਤਸਵੀਰਾਂ ਫ਼ਰਜ਼ੀ ਬਣਾਈਆਂ ਹੁੰਦੀਆਂ ਹਨ। ਨਿਰਜੀਵ ਦੀ ਪੂਜਾ ਦਾ ਤਾਂ ਗੁਰਬਾਣੀ ਵਿਚ ਨਿਸ਼ੇਧ ਕੀਤਾ ਗਿਆ ਹੈ।

"ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ ॥
ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ ॥"

(ਮਲਾਰ ਮ: ੪, ੧੨੬੪-੪)

ਮਹਾਤਮਾਂ ਦੀਆਂ ਤਸਵੀਰਾਂ ਸਾਨੂੰ ਉਹਨਾਂ ਦੀ ਯਾਦ ਤਾਜ਼ਾ ਕਰਾ ਸਕਦੀਆਂ ਹਨ, ਪਰ ਉਹ ਸਾਨੂੰ ਉਹ ਚੀਜ਼ ਨਹੀਂ ਦੇ ਸਕਦੀਆਂ ਜੋ ਸਾਨੂੰ ਜੀਂਵਦੇ ਮਹਾਤਮਾਂ ਦੇ ਸਕਦੇ ਹਨ। ਮਹਾਤਮਾ ਤੁਲਸੀ ਸਾਹਿਬ ਤਾਂ ਇਹ ਫ਼ਰਮਾਂਦੇ ਹਨ ਕਿ ਕਲਪ ਬ੍ਰਿਛ ਦੀ ਤਸਵੀਰ ਚਿਤਰਕੇ ਭਾਵੇਂ ਹਜ਼ਾਰਾਂ ਬੇਨਤੀਆਂ ਕਰੋ, ਉਸ ਤੋਂ ਕੁਛ ਪ੍ਰਾਪਤੀ ਨਹੀਂ ਹੁੰਦੀ:–

'ਕਲਪ ਬ੍ਰਿਖਸ਼ ਕੋ ਚਿਤ੍ਰ ਲਖ ਕੀਨੈ ਬਿਨੈ ਹਜ਼ਾਰ ॥
ਬਿੱਤ ਨ ਪਾਵੇ ਤਾਹਿ ਸਿਉ ਤੁਲਸੀ ਕਹੇ ਬਿਚਾਰ ॥'

ਉਹ ਫਿਰ ਫ਼ਰਮਾਂਦੇ ਹਨ ਕਿ ਸ਼ਾਹ ਦੀ ਜਗ੍ਹਾ ਦੁਕਾਨ ਪੁਰ ਉਸਦੀ ਤਸਵੀਰ ਜਾਂ ਫ਼ੋਟੋ ਰਖ ਦਿਓ ਤਾਂ ਉਹ ਉਸਦਾ ਕੰਮ ਨਹੀਂ ਦੇ ਸਕਦੀ।

ਮੁਸਲਮਾਨ ਫ਼ਕੀਰਾਂ ਵਿਚ ਨਿਰਤ ਦੇ ਟਿਕਾਣ ਲਈ ਕਈ ਸਾਧਨ ਪ੍ਰਚੱਲਤ ਹਨ, ਜਿਨ੍ਹਾਂ ਨੂੰ ਨਜ਼ਰੀ ਜਾਂ ਬਸਰੀ ਕਰਕੇ ਕਿਹਾ ਜਾਂਦਾ ਹੈ। ਇਹਨਾਂ ਦਾ ਸੰਬੰਧ ਨਜ਼ਰ ਦੇ ਨਾਲ ਹੈ। ਇਹਨਾਂ ਨੂੰ ਉਹ ਸ਼ੁਗਲ ਆਖਦੇ ਹਨ, ਜਿਨ੍ਹਾਂ ਵਿਚੋਂ ਪ੍ਰਸਿਧ ਇਹ ਹਨ:–

### (੧) ਸ਼ੁਗਲਿ ਆਫ਼ਤਾਬੀ

ਇਸ ਵਿਚ ਨਜ਼ਰ ਨੂੰ ਚੜ੍ਹਦੇ ਸੂਰਜ ਤੇ ਟਿਕਾਣਾ ਹੁੰਦਾ ਹੈ। ਇਹ ਸ਼ੁਗਲ ਸਰਦੀਆਂ ਦੀ ਰੁਤ ਵਿਚ ਕੀਤਾ ਜਾਂਦਾ ਹੈ। ਇਸ ਨਾਲ ਸਿੱਧੀਆਂ ਪ੍ਰਾਪਤ ਹੁੰਦੀਆਂ ਹਨ। ਇਸ ਨੂੰ ਹਿੰਦੂਆਂ ਵਿਚ ਤ੍ਰਾਟਕ ਧਿਆਨ ਕਰਕੇ ਆਖਦੇ ਹਨ।

### (੨) ਸ਼ੁਗਲਿ ਮਈਅਤ ਜਾਂ ਸ਼ੁਗਲਿ ਮਨਸੂਰੀ

ਇਸ ਵਿਚ ਜ਼ਮੀਨ ਉੱਤੇ ਚਿੱਤ ਲੇਟਕੇ ਅਰਥਾਤ ਪਿੱਠ ਦੇ ਭਾਰ ਲੰਮੇ ਪੈਕੇ ਤੇ ਮੂੰਹ ਉਤਾਂਹ ਕਰਕੇ ਜਿਸਮ ਨੂੰ ਢਿੱਲਾ ਛੱਡ ਦਿੱਤਾ ਜਾਂਦਾ ਹੈ ਤੇ ਅੰਤਰੀਵ ਨਜ਼ਰ ਨੂੰ ਦੋਹਾਂ ਅੱਖਾਂ ਦੇ ਭਰਵਟਿਆਂ ਦੇ ਪਿਛੇ ਜਮਾਣਾ ਪੈਂਦਾ ਹੈ। ਇਸ ਨੂੰ ਹਿੰਦੂਆਂ ਵਿਚ ਸ਼੍ਵ ਆਸਣ ਕਰਕੇ ਆਖਦੇ ਹਨ।

### (੩) ਸ਼ੁਗਲਿ ਬਰਜ਼ਖਿ ਅਕਬਰ

ਇਸ ਵਿਚ ਹਬਸਿ ਦਮ (ਪ੍ਰਾਣਾਯਾਮ) ਕਰਕੇ ਤੀਸਰੇ ਤਿਲ ਪੁਰ ਨਿਰਤ ਨੂੰ ਇਕੱਤਰ ਕਰਨਾ ਪੈਂਦਾ ਹੈ। ਹਜ਼ਰਤ ਬੂਅਲੀ ਕਲੰਦਰ ਤੇ ਹਜ਼ਰਤ ਸ਼ਾਹ ਅਲਾਉਦੀਨ ਅਲੀ ਅਹਮਦ ਸਾਬਰ ਕਲੀਯਰੀ ਇਸ ਸਾਧਨ ਦੇ ਕਮਾਣ ਵਾਲੇ ਸਨ ਤੇ ਹਜ਼ਰਤ ਮੁਹੰਮਦ ਸਾਹਿਬ ਦਾ ਖ਼ਾਸ ਕਰਕੇ ਮਨ-ਭਾਉਂਦਾ ਸ਼ੁਗ਼ਲ ਸੀ। ਇਹ ਤ੍ਰਿਕੁਟੀ ਦੇ ਧਿਆਨ ਦੇ ਬਰਾਬਰ ਬਰਾਬਰ ਹੈ ਤੇ ਪਦਮ ਆਸਣ ਪੁਰ ਬੈਠ ਕੇ ਕੀਤਾ ਜਾਂਦਾ ਹੈ।

### (੪) ਸ਼ੁਗਲਿ ਬਰਜ਼ਖਿ ਕਬੀਰ

ਇਸ ਵਿਚ ਨਿਰਤ ਨੂੰ ਅੰਦਰ ਤੇ ਬਾਹਰ ਮੁਰਸ਼ਦ ਦੇ ਸਰੂਪ ਪਰ ਟਿਕਾਇਆ ਜਾਂਦਾ ਹੈ। ਇਸ ਨਾਲ ਅਲੌਕਿਕ ਪ੍ਰਮਾਰਥ ਦੇ ਲਾਭ ਪ੍ਰਾਪਤ ਹੁੰਦੇ ਹਨ ਤੇ ਗੁਪਤ ਭੇਦ ਖੁਲ੍ਹਦੇ ਹਨ।

### (੫) ਸ਼ੁਗਲਿ ਇਸਮਿ ਜ਼ਾਤ

ਇਸ ਵਿਚ ਕਲਬਿ ਸਨੌਬਰੀ ਪੁਰ ਧਿਆਨ ਨੂੰ ਜਮਾਂਦੇ ਹਨ। ਇਸ ਨਾਲ ਸਾਧਕ ਆਪਣੇ ਆਪ ਵਿਚ ਜਜ਼ਬ ਅਰਥਾਤ ਲੀਨ ਹੁੰਦਾ ਹੈ।

### (੬) ਸ਼ੁਗਲਿ ਆਈਨਾ

ਇਸ ਵਿਚ ਨਜ਼ਰ ਨੂੰ ਇਕ ਸ਼ੀਸ਼ੇ ਦੇ ਸਾਹਮਣੇ ਰੱਖ ਕੇ ਉਸ ਵਿਚ ਅੱਖ ਦੀ ਪੁਤਲੀ ਨੂੰ ਇਕ ਟਕ ਵੇਖਣਾ ਹੁੰਦਾ ਹੈ। ਇਸ ਨਾਲ ਅੱਖਾਂ ਦੀਆਂ ਪੁਤਲੀਆਂ ਅੰਤਰਮੁਖ ਉਲਟਦੀਆਂ ਹਨ ਤੇ ਨੁਕਤਾ ਸਵੈਦਾ ਜਾਂ ਤੀਸਰੇ ਤਿਲ ਵਿਚ ਰਸਾਈ ਹੁੰਦੀ ਹੈ।

### (੭) ਸ਼ੁਗਲਿ ਨੀਮ ਖ਼ਾਬੀ

ਇਸ ਵਿਚ ਅੱਖਾਂ ਨੂੰ ਲਗਾਤਾਰ ਖੁੱਲ੍ਹੇ ਰੱਖਣ ਦਾ ਸਾਧਨ ਕਰਨਾ ਹੁੰਦਾ ਹੈ ਤਾਂ ਜੋ ਨੀਂਦ੍ ਦਾ ਜ਼ੋਰ ਨਾ ਪੈ ਸਕੇ। ਇਸਦੇ ਕਰਨ ਨਾਲ ਨੀਂਦ੍ ਵਿਚ ਵੀ ਅੱਧੀ ਜਾਗ੍ਰਤ ਦੀ ਅਵਸਥਾ ਰਹਿੰਦੀ ਹੈ।

### (੮) ਸ਼ੁਗਲਿ ਬਸਾਤ

ਇਸ ਵਿਚ ਨੁਕਤਾ ਇ ਸਵੈਦਾ ਪੁਰ ਅੰਦਰਲੇ ਸਰੂਪ ਅਤੇ ਨਿਰਤ ਨੂੰ ਟਿਕਾਣਾ ਹੁੰਦਾ ਹੈ।

(੯) ਸ਼ੁਗਲਿ ਮੁਕਾਮਨ ਮਹਮੂਦਨ ਵ ਸੁਲਤਾਨਨ ਨਸੀਰਾ।

ਇਸ ਵਿਚ ਨਜ਼ਰ ਨੂੰ ਨੱਕ ਦੇ ਅਗਲੇ ਸਿਰੇ ਤੇ ਜਮਾ ਕੇ ਹੌਲੀ ਹੌਲੀ ਨਜ਼ਰ ਨੂੰ ਨੱਕ ਦੀ ਜੜ ਤਕ ਲੈ ਜਾਣਾ ਹੁੰਦਾ ਹੈ ਤੇ ਫਿਰ ਤਵੱਜੋ ਨੂੰ ਅੰਤਰਮੁਖ ਕਰਕੇ ਸੂਖਸ਼ਮ ਦੇਸ ਵਿਚ ਪ੍ਰਵੇਸ਼ ਕਰਨਾ ਹੁੰਦਾ ਹੈ। ਇਸ ਨੂੰ ਯੋਗੀਜਨ ਤ੍ਰਾਟਕ ਕਰਮ ਯਾਂ ਚਾਚਰੀ ਮੁਦ੍ਰਾ ਆਖਦੇ ਹਨ।

ਇਹਨਾਂ ਸ਼ੁਗਲਾਂ ਦੇ ਕਰਨ ਦਾ ਤਰੀਕਾ ਕਿਸੀ ਮੁਰਸ਼ਦ ਪਾਸੋਂ ਹੀ ਸਮਝਿਆ ਜਾ ਸਕਦਾ ਹੈ। ਆਪਣੇ ਆਪ ਕਰਨ ਤੋਂ ਦੁੱਖ ਦਾ ਕਾਰਨ ਬਣ ਜਾਂਦੇ ਹਨ। ਇਹਨਾਂ ਸ਼ੁਗਲਾਂ ਵਿਚੋਂ ਸ਼ੁਗਲਿ ਬਰਜ਼ਖਿ ਕਬੀਰ ਜਾਂ ਬਾਹਰ ਤੇ ਅੰਤਰ ਮੁਰਸ਼ਦ ਦਾ ਧਿਆਨ ਸਭ ਤੋਂ ਵਧ ਕੇ ਹੈ, ਜੋ ਅੰਤਰੀ ਮੰਡਲਾਂ ਪੁਰ ਲੈ ਟੁਰਦਾ ਹੈ ਤੇ ਸਿਖ ਦੇ ਨਾਲ ਸਦਾ ਰਹਿੰਦਾ ਹੈ। ਬਾਕੀ ਦੇ ਸਾਧਨ ਸੂਖਸ਼ਮ ਦੇਸ ਤਕ ਹੀ ਲਿਜਾ ਸਕਦੇ ਹਨ, ਪਰੇ ਨਹੀਂ।

ਧਿਆਨ ਯੋਗ ਵਿਚ ਤਿੰਨ ਤਰ੍ਹਾਂ ਦੇ ਧਿਆਨ ਆ ਜਾਂਦੇ ਹਨ, ਅਸ-ਥੂਲ, ਸੂਖਸ਼ਮ ਤੇ ਨੂਰੀ। ਗੁਰੂ ਦੀ ਤਸਵੀਰ ਜਾਂ ਬੁੱਤ ਦਾ ਅਸਥੂਲ ਧਿਆਨ ਹੈ। ਜਦ ਦੋ ਭਰਵਟਿਆਂ ਦੇ ਵਿਚਕਾਰ ਅੱਖਾਂ ਦੇ ਪਿਛੇ ਨਿਰਤ ਟਿਕੇ, ਉਥੇ ਦੀਵੇ ਦੀ ਜੋਤ ਦੀ ਨਿਆਈਂ ਪ੍ਰਕਾਸ਼ ਪ੍ਰਗਟ ਹੋ ਆਂਵਦਾ ਹੈ। ਉਸ ਪੁਰ ਨਿਰਤ ਨੂੰ ਜਮਾਇਆ ਜਾਂਦਾ ਹੈ। ਇਹ ਸੂਖਸ਼ਮ (Subtle) ਧਿਆਨ ਹੈ ਤੇ ਨੂਰੀ (Luminous)ਜਿਸ ਵਿਚ ਕੁੰਡਲਨੀ ਪੁਰ ਧਿਆਨ ਨੂੰ ਜਮਾਕੇ ਉਸਨੂੰ ਜਗਾ-ਇਆ ਜਾਂਦਾ ਹੈ। ਜਦ ਇਹ ਜਾਗ ਉੱਠੇ, ਰੂਹ ਜਿਸਮ ਦੇ ਦਰਾਂ ਨੂੰ ਦੋ ਅੱਖਾਂ ਦੇ ਰਸਤੇ ਛੱਡ ਜਾਂਦੀ ਹੈ ਤੇ ਨੂਰੀ ਪ੍ਰਕਾਸ਼ ਵਿਚ ਸਫ਼ਰ ਕਰਦੀ ਹੈ। ਇਹ ਗਤੀ ਸੰਭਵੀ ਮੁਦ੍ਰਾ ਦੇ ਸਾਧਨ ਕਰਕੇ ਪ੍ਰਾਪਤ ਹੁੰਦੀ ਹੈ। ਉਸ ਵਿਚ ਨਜ਼ਰ ਨੂੰ ਇਕ ਟਕ ਭਰਵਟਿਆਂ ਦੇ ਵਿਚਕਾਰ ਟਿਕਾਈ ਰਖਣਾ ਹੁੰਦਾ ਹੈ। ਸਾਧਕ ਇਸ ਤਰ੍ਹਾਂ ਆਪਣੇ ਸੂਖਸ਼ਮ ਸਰੀਰ ਨੂੰ ਦੇਖ ਸਕਦਾ ਹੈ।

ਇਹ ਸਭ ਗੁਣ ਜ਼ਿੰਦਾ ਗੁਰੂ ਦੇ ਧਿਆਨ ਤੋਂ ਪ੍ਰਾਪਤ ਹੋ ਜਾਂਦੇ ਹਨ। ਗੁਰੂ ਅਸਥੂਲ ਦੇਹ ਕਰਕੇ ਸਥੂਲ ਦੁਨੀਆਂ ਵਿਚ ਵਿਚਰਦਾ ਹੈ। ਸੂਖਮ ਦੇਹ ਕਰਕੇ ਉਸਦੀ ਸੂਖਮ ਦੇਸਾਂ ਵਿਚ ਰਸਾਈ ਹੈ ਤੇ ਨੂਰੀ ਹੋਣ ਕਰਕੇ ਨੂਰੀ ਦੇਸਾਂ ਵਿਚ ਸਫ਼ਰ ਕਰਦਾ ਹੈ ਤੇ ਨੂਰਿ ਹਕ ਦਾ ਜ਼ਹੂਰ ਹੁੰਦਾ ਹੈ। ਉਸਦੇ ਧਿਆਨ ਵਿਚ ਧਿਆਨ ਦੀਆਂ ਸਭ ਹਾਲਤਾਂ ਨਸੀਬ ਹੋ ਜਾਂਦੀਆਂ ਹਨ।

ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਸੁਆਸ ਸੁਆਸ ਆਪਣੇ ਘਟ ਦੇ ਅੰਦਰ ਪ੍ਰੀਤਮ ਦੀ ਛਬ ਪਾ ਲੈ। ਮਨੁਸ਼ ਜਨਮ ਦਾ ਅਉਸਰ ਮਿਲਿਆ ਹੈ, ਇਸ ਸਾਧਨ ਦੇ ਕਮਾਣ ਤੋਂ ਉੱਕ ਨਹੀਂ:– "ਸਾਸ ਸਾਸ ਪਰ ਪਰਖ ਲੇ ਘਟ ਮਹਿ ਪ੍ਰੀਤਮ ਛੱਬ॥ਚੂਕ ਨ ਸਾਧਨ ਸੇ ਕਭੀ,ਅਉਸਰ ਪਾਇਆ ਅੱਬ॥"

ਕਿਸੀ ਗੁਰ ਮੂਰਤ ਮੁਸ਼ਤਾਕ (ਖ਼ੁਸਰੋ) ਨੇ ਕਿਹਾ ਸੁੰਦਰ ਫ਼ਰਮਾਇਆ ਹੈ—

اے مانی نقاش چین و صورت یارم ببیں      یا صورتے کش ایں چنیں یا ترک کن صورتگری

ਅਰਥ—ਐ ਚੀਨ ਦੇ ਮਸ਼ਹੂਰ ਮੁਸੱਵਰ (ਮਾਨੀ) ਤੂੰ ਮੇਰੇ ਯਾਰ ਦੀ ਸੂਰਤ ਨੂੰ ਦੇਖ ਲੈ। ਜਾਂ ਇਹੋ ਜੇਹੀ ਹੀ ਸੂਰਤ ਬਣਾ, ਨਹੀਂ ਤਾਂ ਤੂੰ ਨਕਾਸ਼ੀ ਦਾ ਕੰਮ ਹੀ ਛਡ ਦੇਹ।

ਜਿਸ ਤਰ੍ਹਾਂ ਛੋਟਾ ਬੱਚਾ ਇਕ ਟਕ ਹੋਕੇ ਪਲਕ ਝਮਕਾਣ ਤੋਂ ਬਿਨਾਂ ਕਿਸੀ ਸ਼ੈ ਨੂੰ ਤਵੱਜੋ ਨਾਲ ਦੇਖਦਾ ਹੈ, ਇਸੀ ਤਰ੍ਹਾਂ ਤੁਸੀਂ ਵੀ ਆਪਣੀ ਆਦਤ ਪਾ ਲਵੋ ਤੇ ਗੁਰੂ ਦੇ ਮਨੋਹਰ ਚਿਹਰੇ ਪੁਰ ਇਕਟਕ ਧਿਆਨ ਜਮਾਓ। ਫਿਰ ਵੇਖੋ ਕਿਸਤਰ੍ਹਾਂ ਤੁਹਾਡਾ ਭਰਮ ਦੂਰ ਨਹੀਂ ਹੁੰਦਾ ਤੇ ਕਿਸਤਰ੍ਹਾਂ ਤੁਸੀਂ ਸਚਾਈ ਨੂੰ ਆਪਣੇ ਵੱਲ ਨਹੀਂ ਖਿੱਚਦੇ। ਇਹ ਸਾਧਨ ਕਰਨ ਕਰਕੇ ਸਾਧਕ ਦਿਨੋ ਦਿਨ ਨਿਰਭੈ ਹੁੰਦਾ ਜਾਂਦਾ ਹੈ। ਐਸਾ ਆਦਮੀ ਜੇਕਰ ਸ਼ੇਰ ਜਾਂ ਸੱਪ ਨੂੰ ਵੀ ਵੇਖੇਗਾ ਤਾਂ ਉਹ ਉਸ ਪੁਰ ਹਮਲਾ ਕਰਨ ਦੀ ਹਿੰਮਤ ਨਹੀਂ ਕਰਦਾ। ਇਨਸਾਨ ਦੀ ਅੱਖ (ਤੀਸਰੀ ਅੱਖ ਜਾਂ ਸ਼ਿਵ ਨੇਤ੍ਰ) ਵਿਚ ਸਭ ਤੋਂ ਵਧੀਕ ਤਾਕਤ ਹੈ। ਇਹ ਸਭ ਤਾਕਤਾਂ ਦੇ ਨਿਕਾਸ ਦੀ ਜਗ੍ਹਾ ਹੈ। ਸਤਸੰਗ ਵਿਚ ਇਹ ਸਾਧਨ ਕੀਤਾ ਜਾ ਸਕਦਾ ਹੈ। ਰੂਹਾਨੀ ਮੰਡਲਾਂ ਦੀ ਬਿਸਮਿੱਲਾਹ ਤੇ ਸ੍ਰੀ ਗਣੇਸ਼ (ਮੁੱਢ) ਹੈ—

فقر را از چشم و از سیمائے او      مے شناسد ہر کہ دارد رنگ او

'ਗੁਰੁ ਕਾ ਨਿਰਖ ਆਂਖ ਔਰ ਮਾਥਾ ॥ ਸਤ ਕਾ ਨੂਰ ਰਹੇ ਜਿਸ ਸਾਥਾ ॥'

ਸਾਨੂੰ ਪਰਮਾਰਥ ਦਾ ਖ਼ਜ਼ਾਨਾ ਪਾਣ ਲਈ ਕਿਸੀ ਜ਼ਿੰਦਾ ਮਹਾਤਮਾ ਦੇ ਪਾਸ ਜਾਣਾ ਪਵੇਗਾ ਤੇ ਉਸਦਾ ਧਿਆਨ ਕਰਨਾ ਹੋਵੇਗਾ। ਗੁਰਬਾਣੀ ਵਿਚ ਜੀਂਵਦੇ ਮਹਾਤਮਾ ਤੇ ਉਸਦੇ ਧਿਆਨ ਨੂੰ ਹੀ ਮੁਕੰਮਲ ਤੌਰ ਪੁਰ ਫਲਦਾਇਕ ਦੱਸਿਆ ਹੈ। ਮਹਾਤਮਾ ਤੋਂ ਜ਼ਿੰਦਗੀ ਦੀਆਂ ਰੌਵਾਂ ਜੋ ਨਿਕਲਦੀਆਂ ਹਨ ਉਹ ਉਸਦੇ ਰੂਹਾਨੀ ਤੇ ਮਨ ਦੀ ਟਿਕੀ ਹੋਈ ਅਵਸਥਾ ਦੇ ਅਸਰਾਂ ਨਾਲ ਪੁਰ ਹੁੰਦੀਆਂ ਹਨ। ਇਸ ਕਰਕੇ ਉਸਦੀ ਸੰਗਤ ਤੇ ਧਿਆਨ ਨਾਲ ਉਸਦੀ ਜ਼ਿੰਦਗੀ ਦੀਆਂ ਰੌਵਾਂ ਤੋਂ ਜ਼ਰੂਰ ਸਾਨੂੰ ਲਾਭ ਪਹੁੰਚਦਾ ਹੈ। ਇਹਨਾਂ ਕਾਰਨਾਂ ਕਰਕੇ ਗੁਰੂ ਦਾ ਧਿਆਨ ਸਾਰੇ ਮਹਾਤਮਾਂ ਕਰਦੇ ਆਏ ਤੇ ਕਰਦੇ ਹਨ।

ਗੁਰੂ ਦੇ ਧਿਆਨ ਦੇ ਅਨੇਕ ਫਲ ਹਨ। ਧਿਆਨ ਨਾਲ ਗੁਰੂ ਦੇ ਦਿਲੀ ਜਜ਼ਬੇ ਤੇ ਦੈਵੀ ਗੁਣ ਸਿੱਖ ਦੇ ਅੰਦਰ ਪ੍ਰਵੇਸ਼ ਕਰਦੇ ਹਨ। ਗੁਰੂ ਦਾ ਮਨ ਖੜਾ ਹੈ, ਉਸਦਾ ਧਿਆਨ ਕਰਨ ਕਰਕੇ ਸਿੱਖ ਦਾ ਮਨ ਖੜਾ ਹੁੰਦਾ ਹੈ। ਪਾਤੰਜਲੀ ਜੀ ਨੇ ਯੋਗ ਸੂਤ੍ਰਾਂ ਅੰਦਰ ਕਿਹਾ ਹੈ—'**ਵੀਤਰਾਗ ਵਿਸ਼ਯੰ ਵਾਚਿਤੰ ਯਥਾਭਿਮਤ**

ਧਿਆਨਾ ਵਿਧਾ' (ਦੁਨੀਆਂ ਦੀ ਮੁਹੱਬਤ ਤੋਂ ਰਹਿਤ ਪੁਰਸ਼ਾਂ ਦਾ ਧਿਆਨ ਕਰਨ ਤੋਂ ਮਨ ਨੂੰ ਥਿਰਤਾ ਪ੍ਰਾਪਤ ਹੁੰਦੀ ਹੈ)। ਗੁਰੂ ਦੇ ਅੰਦਰ ਮਾਲਕ ਦੀ ਯਾਦ ਵਸ ਰਹੀ ਹੈ, ਮਾਲਕ ਦੇ ਨਜ਼ਾਰੇ ਹਨ । ਸਿੱਖ ਦੇ ਅੰਦਰ ਗੁਰੂ ਦੇ ਬਾਹਰਲੇ ਸਿਮਰਨ ਅਤੇ ਧਿਆਨ ਨਾਲ ਬੇਅਖ਼ਤਿਆਰ ਮਾਲਕ ਦੀ ਯਾਦ ਵਸਦੀ ਹੈ ਤੇ ਰੂਹਾਨੀ ਨਜ਼ਾਰੇ ਵੇਖਣ ਦੀ ਕਾਬਲੀਅਤ ਪੈਦਾ ਹੁੰਦੀ ਹੈ। ਗੁਰੂ ਮੂਰਤ ਦੇ ਪ੍ਰੇਮੀ ਦੀ ਗੁਰੂ ਨਾਲ ਗੰਢ ਬੱਝ ਜਾਂਦੀ ਹੈ (ਦੇਖੋ ਗੁਰ ਭਗਤੀ ਦਾ ਪ੍ਰਕਰਣ)। ਉਹ ਤਨ ਬਦਨ ਤੋਂ ਬੇਪਰਵਾਹ ਤੇ ਦੁਨੀਆਂ ਤੋਂ ਬੇਖ਼ੌਫ਼ ਹੋ ਜਾਂਦਾ ਹੈ। ਗੁਰਮੁਖ ਗੁਰੂ ਦੇ ਭਗਤ ਹਨ ਅਤੇ ਗੁਰੂ ਜਨਮ ਮਰਨ ਤੋਂ ਰਹਿਤ ਹੈ । ਜਿਸਦੇ ਅੰਦਰ ਗੁਰ ਮੂਰਤੀ ਦਾ ਧਿਆਨ ਲਗ ਰਿਹਾ ਹੈ ਤੇ ਉਸਤੋਂ ਛੁਟ ਦੁਨੀਆਂ ਦੀ ਕੋਈ ਮੁਹੱਬਤ ਨਹੀਂ, ਉਸਨੂੰ ਕੌਣ ਦੁਨੀਆਂ ਵਿਚ ਲਿਆ ਸਕਦਾ ਹੈ ! 'ਜਹਾਂ ਆਸਾ ਤਹਾਂ ਵਾਸਾ'। ਇਕ ਵਾਰੀ ਜਦ ਮੌਲਾਨਾ ਰੂਮ ਆਪਣੇ ਮੁਰਸ਼ਦ ਦੇ ਫ਼ਿਰਾਕ (ਵਿਛੋੜੇ) ਵਿਚ ਬੀਮਾਰ ਹੋ ਗਏ, ਇਕ ਫ਼ਕੀਰ ਸਦਰਦੀਨ ਨਾਮੀ ਉਹਨਾਂ ਦੀ ਬੀਮਾਰ ਪੁਰਸੀ ਕਰਨ ਨੂੰ ਆਯਾ ਤੇ ਦੁਆ ਕੀਤੀ ਕਿ 'ਖ਼ੁਦਾ ਆਪ ਨੂੰ ਸ਼ਫ਼ਾ ਦੇਵੇ'। ਮੌਲਾਨਾ ਨੇ ਕਹਿਆ ਕਿ 'ਸ਼ਫ਼ਾ ਆਪ ਨੂੰ ਮੁਬਾਰਕ ਹੋਵੇ। ਆਸ਼ਕ ਅਤੇ ਮਾਸ਼ੂਕ ਵਿਚ ਕੇਵਲ ਇਕ ਕਪੜੇ (ਜਿਸਮ) ਦਾ ਪੜਦਾ ਰਹਿ ਗਿਆ ਹੈ, ਕਿਆ ਆਪ ਨਹੀਂ ਚਾਹੁੰਦੇ ਕਿ ਉਹ ਭੀ ਉਠ ਜਾਵੇ ਅਤੇ ਨੂਰ ਨੂਰ ਵਿਚ ਮਿਲ ਜਾਏ' ? ਫਿਰ ਫ਼ਰਮਾਇਆ ।

چہ دانی تو کہ در باطن چہ شاہے ہمنشیں دارم ۔ رخ زریں من منگر کہ پائے آہنیں دارم

ਅਰਥ—ਤੈਨੂੰ ਕੀ ਖ਼ਬਰ ਹੈ ਕਿ ਮੇਰੇ ਅੰਦਰ ਕਿਹੜਾ ਬਾਦਸ਼ਾਹ ਮੇਰੇ ਨਾਲ ਬੈਠਾ ਹੈ। ਮੇਰੇ ਉਪਰਲੇ ਚਿਹਰੇ ਨੂੰ ਨਾ ਦੇਖ, ਭਾਵੇਂ ਉਹ ਲੋਹੇ ਦੀਆਂ ਸੀਖਾਂ ਨਾਲ ਬੱਧਾ ਪਿਆ ਹੈ।

ਗੁਰਬਾਣੀ ਵਿਚ ਵੀ ਦਸਿਆ ਹੈ 'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥'
(ਆਸਾ ਮ: ੫, ੩੯੪-੭)

ਖ਼ੁਸਰੋ ਸਾਹਿਬ ਜਦ ਮੁਰਸ਼ਦ ਦੇ ਰੰਗ ਵਿਚ ਰੰਗੇ ਗਏ ਤਾਂ ਲੋਕਾਂ ਨੇ ਉਨ੍ਹਾਂ ਨੂੰ ਕਿਹਾ ਤੂੰ ਤਾਂ ਬੁਤ ਪਰਸਤ ਬਣ ਗਿਆ ਹੈਂ। ਕਹਿਣ ਲਗੇ, ਆਮ ਦੁਨੀਆਂ ਅਸਲੀਅਤ ਤੋਂ ਬੇਖ਼ਬਰ ਹੈ:—

خلق میگوید کہ خسرو بت پرستی میکند ۔ آرے آرے میکنم با خلق و عالم کار نیست

"ਦੁਨੀਆਂ ਕਹਿੰਦੀ ਹੈ ਕਿ ਖ਼ੁਸਰੋ ਬੁਤ ਪਰਸਤੀ ਕਰਦਾ ਹੈ। ਹਾਂ ਹਾਂ ਮੈਂ ਕਰਦਾ ਹਾਂ, ਮੈਨੂੰ ਦੁਨੀਆਂ ਤੇ ਦੁਨੀਆਂ ਦੇ ਲੋਕਾਂ ਨਾਲ ਕੋਈ ਝੇੜਾ ਨਹੀਂ।"

ਜਦ ਗੁਰੂ ਦੇ ਧਿਆਨ ਨਾਲ ਅੰਦਰ ਨੂਰੀ ਸਰੂਪ ਪ੍ਰਗਟ ਹੋ ਜਾਏ ਤਾਂ ਉਸ ਧਿਆਨ ਵਿਚ ਰੂਹ ਅੰਦਰ ਖੜੀ ਹੋਣ ਦੇ ਆਸਣ ਨੂੰ ਪਾਂਵਦੀ ਹੈ ਤੇ ਅੰਦਰ ਸਹਜ ਦੀ ਧੁਨ ਉਪਜਦੀ ਹੈ। ਇਸ ਤਰ੍ਹਾਂ ਨਾਮ ਦੀ ਧਾਰਾ ਜਾਰੀ ਹੋ ਜਾਂਦੀ ਹੈ ਤੇ ਗੁਰਮੁਖ ਰਾਤ ਦਿਨ ਉਸ ਦੇ ਰੰਗ ਵਿਚ ਰੱਤਾ ਰਹਿੰਦਾ ਹੈ ਤੇ ਨਾਮ ਮਨ ਨੂੰ ਭਾਂਵਦਾ ਹੈ:—

"ਧਿਆਨ ਰੂਪਿ ਹੋਇ ਆਸਣੁ ਪਾਵੈ ॥
ਸਚਿ ਨਾਮਿ ਤਾੜੀ ਚਿਤੁ ਲਾਵੈ ॥" (ਰਾਮਕਲੀ ਮ: ੧, ੯੭੭-੧੭)

"ਗੁਰਮੁਖਿ ਧਿਆਨ ਸਹਜ ਧੁਨਿ ਉਪਜੈ ਸਚਿ ਨਾਮਿ ਚਿਤੁ ਲਾਇਆ ॥
ਗੁਰਮੁਖਿ ਅਨਦਿਨੁ ਰਹੈ ਰੰਗਿ ਰਾਤਾ ਹਰਿ ਕਾ ਨਾਮੁ ਮਨਿ ਭਾਇਆ ॥"
(ਗੂਜਰੀ ਕੀ ਵਾਰ ਮ: ੩, ੫੧੨-੧੪)

ਜਿਉਂ ਜਿਉਂ ਧਿਆਨ ਕਰੋਗੇ ਸ਼ਬਦ ਖੁਲ੍ਹੇਗਾ ਅਰ ਖਿੱਚੇਗਾ। ਸ਼ਬਦ ਨੇ ਉਪਰਲੇ ਮੰਡਲਾਂ ਵਿਚ ਖਿੱਚਕੇ ਲੈ ਜਾਣਾ ਹੈ ਤੇ ਧਿਆਨ ਕਰਕੇ ਉਥੇ ਟਿਕਣ ਦੀ ਤਾਕਤ ਮਿਲਣੀ ਹੈ। ਇਹ ਧਿਆਨ ਰੂਹਾਨੀ ਮੰਜ਼ਲਾਂ ਪੁਰ ਨਾਲ ਲੈ ਟੁਰਦਾ ਹੈ। ਇਸਤਰ੍ਹਾਂ ਉਨ੍ਹਾਂ ਮੰਜ਼ਲਾਂ ਪੁਰ ਰੂਹ ਚਲੀ ਜਾਂਦੀ ਹੈ। ਇਹ ਕੰਮ ਕਿਸੀ ਗੁਰਮੁਖ ਦਾ ਹੈ:—

"ਗੁਰਮੁਖਿ ਨਾਦ ਬੇਦ ਬੀਚਾਰੁ ॥ ਗੁਰਮੁਖਿ ਗਿਆਨੁ ਧਿਆਨੁ ਆਪਾਰੁ ॥"
(ਮਾਰੂ ਮ: ੩, ੧੦੫੯-੧੨)

ਇਹ ਧਿਆਨ ਅੰਤਰਿ ਗਗਨ ਪੁਰ ਲੱਗਦਾ ਹੈ, ਜਿਸ ਕਰਕੇ ਵਿਸ਼ੇ ਵਿਕਾਰ, ਭੈ ਤੇ ਸਭ ਬੰਧਨ ਦੂਰ ਹੋਕੇ ਨਿਜ ਘਰ ਵਿਚ ਵਾਸਾ ਮਿਲਦਾ ਹੈ:—

"ਹਿਰਦੈ ਪ੍ਰਗਾਸੁ ਗਿਆਨ ਗੁਰ ਗੰਮਿਤ ਗਗਨ ਮੰਡਲ ਮਹਿ ਧਿਆਨਾਨਾਂ ॥
ਬਿਖੈ ਰੋਗ ਭੈ ਬੰਧਨ ਭਾਗੇ ਮਨ ਨਿਜ ਘਰਿ ਸੁਖੁ ਜਾਨਾਨਾ ॥
(ਗਉੜੀ ਕਬੀਰ, ੩੩੯-੧੬)

ਸਿਮਰਨ ਨਾਲ ਰੂਹ ਸਿਮਟਦੀ ਹੈ, ਅੰਦਰ ਗੁਰੂ ਦਾ ਧਿਆਨ ਪ੍ਰਗਟ ਹੋ ਆਂਵਦਾ ਹੈ ਤੇ ਉਸਦੇ ਕਾਇਮ ਹੋਣ ਨਾਲ ਉੱਥੇ ਠਹਿਰਣ ਦੀ ਤਾਕਤ ਪੈਦਾ ਹੁੰਦੀ ਹੈ ਤੇ ਨਾਮ ਧੁਨਿ ਪ੍ਰਗਟ ਹੁੰਦੀ ਹੈ।

"ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥"
(ਗਉੜੀ ਮ: ੫, ੨੬੨-੧੮)

"ਧਿਆਨ ਰੂਪਿ ਹੋਇ ਆਸਣੁ ਪਾਵੈ ॥ ਸਚਿ ਨਾਮਿ ਤਾੜੀ ਚਿਤੁ ਲਾਵੈ ॥"
(ਰਾਮਕਲੀ ਮ: ੧, ੯੭੭-੧੭)

ਇਸ ਧਿਆਨ ਦੇ ਆਵਣ ਦਾ ਜ਼ਿਕਰ ਹਾਫ਼ਜ਼ ਸਾਹਿਬ ਵੀ ਕਰਦੇ ਹਨ:—

چو دیدم روئے خویش سجدہ کردم ۔ بحمد اللہ نکو کردارم امشب

ਅਰਥ—ਜਦ ਸੋਹਣੇ ਮੁਖੜੇ ਦੇ ਦਰਸ਼ਨ ਹੋਏ, ਮੈਂ ਸਿਜਦਾ ਕੀਤਾ, ਖ਼ੁਦਾ ਦਾ ਸ਼ੁਕਰ ਹੈ ਅੱਜ ਰਾਤ ਮੇਰੇ ਭਾਗ ਜਾਗ ਉਠੇ।

ਆਮ ਖ਼ਿਆਲ ਹੈ ਕਿ ਪ੍ਰੇਮ ਹਰੇਕ ਚੀਜ਼ ਨੂੰ ਖ਼ੂਬਸੂਰਤ ਬਣਾ ਦਿੰਦਾ ਹੈ "Love beautifies everything" । ਲੈਲਾਂ ਕਾਲੇ ਰੰਗ ਦੀ ਸੀ, ਪਰ ਮਜਨੂੰ ਦੀਆਂ ਪਿਆਰ ਭਰੀਆਂ ਅੱਖਾਂ ਵਿਚ ਉਹ ਅਤਿ ਸੁੰਦਰ ਭਾਸਦੀ ਸੀ:—

لیلیٰ را بچشمِ مجنوں باید دید

ਇਹ ਸੱਚ ਹੈ ਕਿ ਪ੍ਰੇਮੀ ਦਾ ਪ੍ਰੇਮ ਪ੍ਰੀਤਮ ਨੂੰ ਅਤਿ ਸੁੰਦਰ ਬਣਾ ਦਿੰਦਾ ਹੈ, ਪਰ ਗੁਰੂ ਦਾ ਉਹ ਸਰੂਪ ਆਪਣੇ ਆਪ ਹੀ ਅਤਿ ਸੁੰਦਰ ਹੈ।

ਆਨੰਦ ਰੂਪੁ ਅਨੂਪੁ ਸਰੂਪਾ ਗੁਰਿ ਪੂਰੈ ਦੇਖਾਇਆ ॥ (ਮਾਰੂ ਮ: ੧, ੧੦੪੫-੧੯)

ਉਹ ਆਪਣੀ ਸੁੰਦਰਤਾ ਦੇ ਬਨਾਵਣ ਲਈ ਸਾਡੇ ਜੀਵਾਂ ਦੇ ਅਧੂਰੇ ਪ੍ਰੇਮ ਦਾ ਮੁਹਤਾਜ ਨਹੀਂ ਤੇ ਨਾ ਹੀ ਉਹ ਬਨਾਵਟੀ ਨਕਸ਼ਾਂ ਤੇ ਰੰਗਾਂ ਤੇ ਬੂਆਂ ਦੀ ਲੋੜ ਰਖਦਾ ਹੈ।

زعشقِ ناتمامِ من جمالِ یار مستغنی است بآب و رنگ و خال و خط چه حاجت روئے زیبا را

ਇਹ ਗੁਰਦੇਵ ਦਾ ਸਰੂਪ ਹੈ। [ਦੇਖੋ ਗੁਰਦੇਵ ਦਾ ਪ੍ਰਕਰਣ ਪੰ: ੭੪੮ ਭਾਗ ੧]

ਹਰੇਕ ਸੱਚੇ ਗੁਰਦੇਵ ਦੇ ਤਾਲਬ ਅੰਦਰ ਮੌਜੂਦ ਹੈ। ਜਦ ਰੂਹ ਬਾਹਰੋਂ ਹਟਕੇ ਅੰਤਰ ਮੁਖ ਪ੍ਰਵੇਸ਼ ਕਰਦੀ ਹੈ ਤਾਂ ਤਾਰੇ ਸੂਰਜ ਚੰਦ ਨੂੰ ਲੰਘਕੇ ਉਸ ਦੇ ਨੂਰੀ ਦਰਸ਼ਨ ਕਰਦੀ ਹੈ, ਜਿਸ ਤੋਂ ਚੰਦ ਤੇ ਸੂਰਜ ਸਭ ਰੌਸ਼ਨੀ ਪਾ ਰਹੇ ਹਨ। ਜੋ ਕੋਈ ਅੰਦਰ ਜਾਏ ਉਸਦੇ ਅਲੌਕਿਕ ਦਰਸ਼ਨਾਂ ਨੂੰ ਪਾਂਵਦਾ ਹੈ।

جلوه‌گاهِ رخِ او دیدهٔ من تنها نیست    ماه و خورشید همیں آئینه میگردانند (حافظ)

ਅਸੀਂ ਬਾਹਰ ਉਸਦੇ ਨੂਰੀ ਸਰੂਪ ਦਾ ਹਾਲ ਸੁਣ ਸੁਣਕੇ ਹੈਰਾਨ ਹੁੰਦੇ ਹਾਂ, ਪਰ ਜਦ ਉਸ ਨੂੰ ਸਚ ਮੁਚ ਦੇਖੀਏ ਤਾਂ ਉਹ ਇਹਨਾਂ ਬਿਆਨਾਂ ਤੋਂ ਹਜ਼ਾਰਾਂ ਗੁਣਾਂ ਜ਼ਿਆਦਾ ਸੁੰਦਰ ਭਾਸਦਾ ਹੈ।

ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਹੇ ਪ੍ਰੀਤਮਾ! ਤੇਰੀ ਅਲੌਕਿਕ ਸੁੰਦਰ-ਤਾਈ ਦੀਆਂ ਕਹਾਣੀਆਂ ਬਹੁਤ ਸੁਣੀਆਂ ਹਨ ਪਰ ਹੁਣ ਜਦ ਤੇਰੇ ਦਰਸ਼ਨ ਪਾਏ ਤਾਂ ਤੂੰ ਸਚ ਮੁਚ ਇਹਨਾਂ ਬਿਆਨਾਂ ਤੋਂ ਹਜ਼ਾਰਾਂ ਗੁਣਾਂ ਵਧਕੇ ਨਿਕਲਿਆ।

بسے حکایتِ حسنت شنیده ام جاناں    کنونکه دیدمت الحق هزار چندانی

ਅੱਖਾਂ ਬੰਦ ਕਰੋ ਅੰਧੇਰਾ ਹੈ, ਮੱਸਿਆ ਦੀ ਰਾਤ ਤੋਂ ਵਧੇਰੇ ਅੰਧੇਰਾ

ਜਾਪਦਾ ਹੈ। ਇਸ ਹਨੇਰੀ ਰਾਤ ਵਿਚ ਜਦ ਸੁਰਤ ਬਾਹਰੋਂ ਹਟ ਜਾਂਦੀ ਹੈ ਤਾਂ ਤਾਰਾ ਚੜ੍ਹਦਾ ਹੈ, ਸੂਰਜ ਤੇ ਚੰਦ ਪ੍ਰਗਟ ਹੁੰਦੇ ਹਨ ਤੇ ਅੱਗੇ ਉਹ ਪ੍ਰੀਤਮ ਆ ਜਾਂਦਾ ਹੈ, ਛੁਪ ਲੁਕ ਕੇ ਨਹੀਂ, ਨੂਰੀ ਰਿਸ਼ਮਾਂ ਦਿੰਦਾ ਤੇ ਲਾਟਾਂ ਮਾਰਦਾ,ਆ ਮੌਜੂਦ ਹੁੰਦਾ ਹੈ।ਦਿਲ ਖਿਚਵੀਆਂ ਝਾਤੀਆਂ ਪਾਂਦਾ ਰੂਹ ਨੂੰ ਮੋਂਹਦਾ ਤੇ ਕੋਂਹਦਾ ਚਲਿਆ ਜਾਂਦਾ ਹੈ। [ਸੱਚ ਮੁਚ ਇਹ ਨਜ਼ਾਰਾ ਬਿਆਨ ਵਿਚ ਨਹੀਂ ਆ ਸਕਦਾ]।

ਹਾਫ਼ਜ਼ ਸਾਹਿਬ ਜੀ ਨੇ ਇਸਦਾ ਕੁਛ ਵਰਨਣ ਕੀਤਾ ਹੈ, ਅਕਥ ਨੂੰ ਕੋਈ ਕਿਵੇਂ ਕਥੇ !

بفروغ چهرهٔ زلفت همه شب زند ره دل   چه دلاور ست دزدے کہ بکف چراغ دارد

ਅਰਥ–ਸਾਰੀ ਰਾਤ ਉਸਦੇ ਸਰੂਪ ਦੀ ਜਮਾਲੀ ਸ਼ਾਨ ਨੇ ਦਿਲ ਦੇ ਰਾਹ ਨੂੰ ਰੌਸ਼ਨ ਰਖਿਆ। ਉਹ ਚੋਰ ਕਿਤਨਾ ਦਲੇਰ ਹੈ, ਆਂਵਦਾ ਤਾਂ ਹਨੇਰੇ ਵਿਚ ਹੈ, ਪਰ ਹਥ ਵਿਚ ਚਰਾਗ਼ ਲੈਕੇ ਆਂਵਦਾ ਹੈ।

ਗੁਰੂ ਦਾ ਧਿਆਨ ਅਲੌਕਿਕ ਦਾਤਾਂ ਦਾ ਬਖ਼ਸ਼ਣ ਵਾਲਾ ਹੈ । ਜੋ ਗੁਰੂ ਦੀ ਮਨੋਹਰ ਮੂਰਤੀ ਵਿਚ ਧਿਆਨ ਲਗਾਂਦੇ ਹਨ, ਉਹ ਲੋਕ ਪਰ-ਲੋਕ ਵਿਚ ਮਾਨ ਪਾਂਵਦੇ ਹਨ, ਉਹਨਾਂ ਦੀਆਂ ਸਭ ਇਛਿਆਂ ਪੂਰਨ ਹੁੰਦੀਆਂ ਹਨ, ਉਹ 'ਫ਼ਨਾ ਫ਼ਿਸ਼ੈਖ਼' ਹੋਕੇ 'ਫ਼ਨਾ ਫ਼ਿੱਲਾ' ਹੋ ਜਾਂਦੇ ਹਨ।

"ਗੁਰ ਮੂਰਤਿ ਸਿਉ ਲਾਇ ਧਿਆਨੁ ॥ ਈਹਾ ਊਹਾ ਪਾਵਹਿ ਮਾਨੁ ॥"
(ਗਉੜੀ ਮ: ੫, ੧੯੨-੩)

"ਸਤਿਗੁਰ ਕੀ ਮੂਰਤਿ ਹਿਰਦੈ ਵਸਾਏ ॥ ਜੋ ਇਛੈ ਸੋਈ ਫਲੁ ਪਾਏ ॥"
(ਧਨਾਸਰੀ ਮ: ੧, ੬੬੧-੧੫)

ਐਸੇ ਧਿਆਨ ਵਿਚ ਕਰੋੜਾਂ ਪੂਜਾ ਆ ਜਾਂਦੀਆਂ ਹਨ:–

"ਕੋਟਿ ਮਜਨ ਜਾਕੈ ਸੁਣਿ ਨਾਮ ॥ ਕੋਟਿ ਪੂਜਾ ਜਾਕੈ ਹੈ ਧਿਆਨ ॥"
(ਗਉੜੀ ਮ: ੫, ੨੩੮-੧੪)

ਧਿਆਨ ਦੀ ਪ੍ਰਾਪਤੀ ਵਿਚ ਧਰਮ ਦੇ ਚਾਰੇ ਪੈਰ ਆ ਜਾਂਦੇ ਹਨ। ਧਰਮ ਅਲੌਕਿਕ ਵਸਤੁ ਹੈ, ਜੋ ਦੋਹਾਂ ਜਹਾਨਾਂ ਵਿਚ ਸੁਖ ਪਹੁੰਚਾਣ ਵਾਲੀ ਹੈ। ਇਸਦੇ ਧਾਰਨ ਕੀਤੇ ਬਿਨਾਂ ਜੀਵ ਦੀ ਕਲਿਆਣ ਨਹੀਂ। ਜਿਥੇ ਧਰਮ ਨਹੀਂ, ਉਥੇ ਪ੍ਰਮਾਰਥ ਕਿਥੇ ? ਇਹ ਲੋਕ ਪ੍ਰਲੋਕ ਦਾ ਸੱਚਾ ਖ਼ਜ਼ਾਨਾ ਹੈ। ਇਸ ਤੋਂ ਬਿਨਾਂ ਪ੍ਰਮਾਰਥ ਵਿੱਚ ਇਕ ਕਦਮ ਨਹੀਂ ਚਲਿਆ ਜਾਂਦਾ। ਗੁਰਬਾਣੀ ਸਭ ਤੋਂ ਪਹਿਲਾਂ ਧਰਮ ਨੂੰ ਦ੍ਰਿੜ੍ਹਨ ਤੇ ਫੇਰ ਨਾਮ ਦੇ ਧਿਆਵਣ ਦਾ ਉਪਦੇਸ਼ ਦੇਂਦੀ ਹੈ, ਕਿਉਂ ਜੋ ਧਰਮ ਦੇ ਬਿਨਾਂ ਨਾਮ ਫਲਦਾਇਕ ਨਹੀਂ ਹੁੰਦਾ:–

"ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ ॥" (ਸੂਹੀ ਮ: ੪, ੭੭੪-੧੬)

ਧਰਮ ਹਰੇਕ ਚੀਜ਼ ਨੂੰ ਮ੍ਰਯਾਦਾ ਵਿਚ ਰੱਖਦਾ ਹੈ ਤੇ ਸਮਤਾ ਵਿਚ ਕਾਇਮ ਕਰਦਾ ਹੈ ਤੇ ਜੀਵ ਦੀ ਅੰਦਰਲੀ ਅੱਖ ਖੁਲ੍ਹਦੀ ਹੈ, ਜਿਸ ਕਰਕੇ ਹਰੇਕ ਚੀਜ਼ ਦੀ ਠੀਕ ਠੀਕ ਕੀਮਤ ਨਜ਼ਰ ਆਵਣ ਲਗਦੀ ਹੈ। ਸੱਤ ਸੱਤ ਨਜ਼ਰੀ ਆਂਵਦਾ ਹੈ ਤੇ ਅਸੱਤ ਅਸੱਤ। ਸਭ ਅਉਤਾਰ ਤੇ ਸੰਤ ਮਹਾ-ਤਮਾਂ ਇਸ ਦੀ ਪ੍ਰਾਪਤੀ ਪੁਰ ਜ਼ੋਰ ਦੇਂਦੇ ਰਹੇ।

ਭਗਵਾਨ ਕ੍ਰਿਸ਼ਨ ਜੀ ਗੀਤਾ ਵਿਚ ਫ਼ੁਰਮਾਂਦੇ ਹਨ ਕਿ ਜਦੋਂ ਜਦੋਂ ਵੀ ਧਰਮ ਛੀਨ ਹੁੰਦਾ ਹੈ, ਅਧਰਮ ਜ਼ੋਰਾਂ ਪੁਰ ਹੋ ਜਾਂਦਾ ਹੈ। ਮੈਂ ਸਾਧੂਆਂ ਦੀ ਰਖਿਆ ਲਈ ਅਤੇ ਦੁਸ਼ਟਾਂ ਦੇ ਨਾਸ਼ ਕਰਨ ਤੇ ਮੁੜ ਧਰਮ ਨੂੰ ਅਸਥਾ-ਪਨ ਕਰਨ ਲਈ ਜੁਗੋ ਜੁਗ ਅਵਤਾਰ ਲੈਂਦਾ ਹਾਂ।

ਯਦਾ ਯਦਾ ਹਿ ਧਰਮਸਜ ਗਲਾਨਿਰ ਭਵਤਿ ਭਾਰਤ।
ਅਭਯੁੱਥਾਨਮਧਰਮਸਜ ਤਦਾਤਮਾਨੰ ਸ੍ਰਿਜਾਮਜਹੰ॥
ਪਰਿਤ੍ਰਾਣਾਯ ਸਾਧੂਨਾਂ ਵਿਨਾਸ਼ਾਯ ਚ ਦੁਸ਼ਕ੍ਰਿਤਾਂ।
ਧਰਮ ਸੰਸਥਾਪਨਾਰਥਾਯ ਸੰਭਵਾਮਿ ਯੁਗੇ ਯੁਗੇ॥

(ਗੀਤਾ, ੪—੭, ੮)

ਦਸਮ ਗੁਰੂ ਸਾਹਿਬ ਭੀ ਇਹੋ ਫ਼ੁਰਮਾਂਦੇ ਹਨ "ਕਿ ਅਕਾਲ ਪੁਰਖ ਨੇ ਮੈਨੂੰ ਦੁਨੀਆਂ ਵਿਚ ਲੋਕਾਂ ਨੂੰ ਧਰਮ ਪੁਰ ਚਲਾਣ ਲਈ ਤੇ ਖੋਟੀ ਬੁਧ ਤੋਂ ਹਟਾਣ ਲਈ ਭੇਜਿਆ ਹੈ।"

"ਜਾਹਿ ਤਹਾਂ ਤੈ ਧਰਮੁ ਚਲਾਇ॥ ਕਬੁਧਿ ਕਰਨ ਤੇ ਲੋਕ ਹਟਾਇ॥"

(ਬਚਿਤ੍ਰ ਨਾਟਕ, ਅਧ: ੬)

ਧਰਮ ਧ੍ਰਿ ਧਾਤੂ ਤੋਂ ਨਿਕਲਦਾ ਹੈ, ਜਿਸਦੇ ਅਰਥ ਧਾਰਨ ਕਰਨ ਤੇ ਆਸਰਾ ਦੇਣ ਦੇ ਹਨ। ਉਹ ਅਸੂਲ ਜੋ ਸਭ ਜਗਤ ਨੂੰ ਅਧਾਰ ਦੇ ਕੇ ਉਸਨੂੰ ਸੂਤ ਕਰਕੇ (Equilibrium state ਵਿਚ) ਰਖਦਾ ਹੈ, ਉਹ ਧਰਮ ਹੈ। ਕੋਈ ਆਖਦਾ ਹੈ ਕਿ ਧਰਤੀ ਬਲਦ ਦੇ ਸਿਰ ਤੇ ਟਿਕੀ ਹੋਈ ਹੈ ਤੇ ਕੋਈ ਸ਼ੇਸ਼ਨਾਗ ਦੇ ਸਿਰ ਪੁਰ ਖੜੀ ਦਸਦਾ ਹੈ। ਜਪੁਜੀ ਸਾਹਿਬ ਵਿਚ ਗੁਰੂ ਨਾਨਕ ਜੀ ਨੇ ਇਸ ਗਲ ਦਾ ਨਿਰਨਾ ਕੀਤਾ ਹੈ ਕਿ ਦੁਨੀਆਂ ਸਾਰੀ ਹੀ ਧਰਮ ਦੇ ਆਸਰੇ ਖੜੀ ਹੈ। ਕੈਸਾ ਧਰਮ ਜੋ ਦਇਆ ਤੋਂ ਉਤਪੰਨ ਹੋਇਆ ਹੋਵੇ ਤੇ ਜਿਸ ਨੇ ਸੰਤੋਖ ਦੁਵਾਰਾ ਸਾਰੇ ਜਗਤ ਨੂੰ ਸੂਤ ਕਰਕੇ ( Equilibrium state ਵਿਚ)ਰਖਿਆ ਹੋਇਆ ਹੋਵੇ।

"ਧੌਲੁ ਧਰਮੁ ਦਇਆ ਕਾ ਪੂਤੁ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥"

(ਜਪੁਜੀ, ੩—੧੩)

ਜੋ ਲੋਕ ਨਾਮ ਅਰਥਾਤ ਪਰਿਪੂਰਨ ਵਾਹਿਗੁਰੂ ਦੇ ਮੰਨਣ ਵਾਲੇ ਹਨ

ਉਨ੍ਹਾਂ ਦਾ ਧਰਮ 'ਨਾਮ' ਹੈ, ਜੋ ਸਭ ਨੂੰ ਧਾਰ ਰਿਹਾ ਹੈ:—

"ਨਾਮ ਕੇ ਧਾਰੇ ਖੰਡ ਬ੍ਰਹਮੰਡ ॥" (ਗਉੜੀ ਮ: ੫,੨੮੪-੧੨)

ਓਹ 'ਨਾਮ' ਦੇ Conscious Co-worker (ਦੇਖੋ ਨਾਮ ਦਾ ਪ੍ਰਕਰਣ) ਅਰਥਾਤ ਉਹਦੇ ਅਨੁਸਾਰ ਹੋਕੇ ਚਲਦੇ ਹੋਏ, ਉਸਦੀ ਰਜ਼ਾ ਸਮਝਦੇ ਹਨ। ਉਹਨਾਂ ਦਾ ਇਕ ਤਰ੍ਹਾਂ ਧਰਮ ਨਾਲ ਸੰਬੰਧ ਬਣ ਜਾਂਦਾ ਹੈ। ਉਹਨਾਂ ਦੀ ਸਭ ਮ੍ਰਯਾਦਾ ਧਰਮ ਅੰਦਰ ਹੁੰਦੀ ਹੈ ਤੇ ਉਹ ਧਰਮ ਰੂਪੀ ਹੁੰਦੇ ਹਨ:—

'ਮੰਨੈ ਧਰਮ ਸੇਤੀ ਸਨਬੰਧੁ ॥' (ਜਪੁਜੀ ੩-੯)

ਹਿੰਦੂਆਂ ਦੇ ਸ਼ਾਸਤ੍ਰਕਾਰਾਂ ਨੇ ਧਰਮ ਦੇ ਚਾਰ ਪੈਰ ਮੰਨੇ ਹਨ। ਮਨੂ ਜੀ ਕਹਿੰਦੇ ਹਨ:-- चतुष्पात् सकलो धर्म्मः ਅਰਥਾਤ ਸਾਰਾ ਧਰਮ ਚਾਰ ਪੈਰਾਂ ਵਾਲਾ ਹੈ। ਵਿਸ਼ਨੁ ਪੁਰਾਣ ਅੰਸ਼ ੬ ਅ: ੨ ਵਿਚ ਧਰਮ ਦੇ ਇਹ ਚਾਰ ਚਰਣ ਦੱਸੇ ਹਨ, ਸੱਤ, ਯੱਗ (ਦਾਨ ਆਦਿ), ਪੂਜਾ (ਸੁਚ ਅਚਾਰ ਆਦਿ) ਤੇ ਸਿਮਰਨ। ਰਵਿਦਾਸ ਜੀ ਵੀ ਇਹੋ ਆਖਦੇ ਹਨ—

"ਸਤ ਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥"

(ਗਉੜੀ ਰਵਿਦਾਸ, ੩੪੬-੧੦)

ਭਾਈ ਗੁਰਦਾਸ ਜੀ ਭੀ ਧਰਮ ਦੇ ਚਾਰੇ ਪੈਰਾਂ ਦਾ ਵਰਨਣ ਕਰਦੇ ਹਨ:—

"ਚਾਰੇ ਪੈਰ ਧਰੰਮ ਦੇ ਚਾਰ ਵਰਨ ਇਕ ਵਰਨ ਕਰਾਯਾ ॥"

(ਵਾਰ ੬-੨੩)

ਸ਼ਬਦਾਰਥ ਚਿੰਤਾਮਣਿ ਨਾਮੇ ਸੰਸਕ੍ਰਿਤ ਕੋਸ਼ ਵਿਚ ਚਾਰ ਪੈਰ ਐਉਂ ਗਿਣੇ ਹਨ:—

"धर्मस्य प्रथमः पादः सत्यमेतच्छ्रुतेर्वचः द्वितीयस्तु तथा शौचं।
दया पादस्तृतीयकः। दान पादश्चतुर्थश्च पुराणज्ञा वदन्ति वै।"

ਅਰਥ—ਧਰਮ ਦਾ ਪਹਿਲਾ ਪੈਰ ਸੱਤ ਹੈ, ਇਹ ਵੇਦ ਦਾ ਵਾਕ ਹੈ। ਦੂਜਾ ਪੈਰ ਸ਼ੌਚ (ਸੁੱਚ, ਸਫ਼ਾਈ) ਹੈ, ਤੀਜਾ ਪੈਰ ਦਯਾ ਹੈ, ਚੌਥਾ ਪੈਰ ਦਾਨ ਹੈ, ਇਹ ਪੁਰਾਣਾਂ ਨੂੰ ਜਾਨਣ ਵਾਲੇ ਆਖਦੇ ਹਨ।

ਭਾਈ ਮਨੀ ਸਿੰਘ ਜੀ ਨੇ ਨਾਮ, ਦਾਨ, ਇਸ਼ਨਾਨ ਤੇ ਗਿਆਨ ਨੂੰ ਧਰਮ ਦੇ ਚਾਰ ਪਗ ਕਰਕੇ ਬਿਆਨ ਕੀਤਾ ਹੈ, ਜੋ ਧਰਮ ਦੇ ਮੁਖ ਅਸੂਲ ਹਨ:—

(੧) ਨਾਮ—ਵਿਸਥਾਰ ਲਈ ਦੇਖੋ ਨਾਮ ਦਾ ਪ੍ਰਕਰਣ।

(੨) ਦਾਨ—ਇਸ ਵਿਚ ਦਯਾ ਤੇ ਜੱਗ ਆਦਿ ਆ ਜਾਂਦੇ ਹਨ। ਮਨ ਕਰਕੇ ਸਭ ਦਾ ਭਲਾ ਚਿਤਵਨਾ, ਖਿਮਾ ਕਰ ਦੇਣਾ ਤੇ ਸਭ ਕੁਛ ਮਾਲਕ ਦਾ ਸਮਝਕੇ ਉਸਦੇ ਬੱਚਿਆਂ ਨੂੰ ਦੇਣਾ ਇਹ ਦਾਨ ਹੈ।

(੩) ਇਸ਼ਨਾਨ—ਇਸ ਵਿਚ ਸਭ ਪੂਜਾ ਆਚਾਰ ਤੇ ਸੁਚ ਆਦਿ ਆ ਜਾਂਦੇ ਹਨ। ਮਨ ਨੂੰ ਬੁਰੇ ਬੁਰੇ ਫੁਰਨਿਆਂ (ਝੂਠ ਹਿੰਸਾ, ਫ਼ਰੇਬ ਆਦਿ), ਬੁੱਧੀ ਨੂੰ ਖੋਟੀਆਂ ਵਿਚਾਰਾਂ ਤੋਂ, ਚਿੱਤ ਨੂੰ ਅਨੇਕ ਬ੍ਰਿਤੀਆਂ ਤੋਂ ਹਟਾ ਕੇ ਇਕਾਗ੍ਰਤਾ ਨੂੰ ਪ੍ਰਾਪਤ ਹੋਣਾ ਹੈ।

(੪) ਗਿਆਨ—ਸਤ ਵਸਤੂ ਦੀ ਪ੍ਰਾਪਤੀ, (ਵਿਸਥਾਰ ਲਈ ਗਿਆਨ ਦਾ ਪ੍ਰਕਰਣ ਦੇਖੋ)

ਗੁਰੂ ਰਾਮਦਾਸ ਜੀ ਫ਼ਰਮਾਉਂਦੇ ਹਨ ਕਿ ਧਿਆਨ ਦੇ ਬਣ ਜਾਣ ਤੇ ਉਪਰਲੇ ਚਾਰੇ ਧਰਮ ਦੇ ਪੈਰ ਸੁਤੇ ਸਿਧ ਸਾਧਕ ਦੇ ਅੰਦਰ ਆ ਜਾਂਦੇ ਹਨ—

'ਸਤਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮ ਧਿਆਨੁ ਜੀਉ ॥'

(ਆਸਾ ਮ: ੪, ੪੪੫-੮)

ਤੁਲਸੀ ਸਾਹਿਬ ਫ਼ਰਮਾਂਦੇ ਹਨ ਕਿ ਜੇਕਰ ਅੰਤਰ ਵਿਚ ਗੁਰੂ ਸੰਤ ਦਾ ਧਿਆਨ ਨਹੀਂ, ਉਸ ਮਨੁਸ਼ ਦਾ ਪੈਦਾ ਹੋਣਾ ਜਾਂ ਨਾ ਹੋਣਾ ਇਕੋ ਜੇਹਾ ਹੈ:—

'ਜਿਨਕੇ ਹਿਰਦੇ ਗੁਰ ਸੰਤ ਨਹੀਂ ਉਨ ਨਰ ਅਉਤਾਰ ਲੀਆ ਨ ਲੀਆ ॥'

(ਤੁਲਸੀ ਸਾਹਿਬ ਸ਼ਬਦਾਵਲੀ ਭਾਗ ੧, ਪੰ: ੨)

ਕਿਉਂ ਜੋ ਮੁਰਸ਼ਦ ਦੇ ਅੰਦਰੂਨੀ ਨੂਰੀ ਸਰੂਪ ਤੋਂ ਬਿਨਾਂ ਦਿਲ ਦੀ ਪੂਰੀ ਸਫ਼ਾਈ ਅਸੰਭਵ ਹੈ। ਜਦ ਤੀਕ ਉਹ ਸਰੂਪ ਪ੍ਰਗਟ ਨਾ ਹੋਵੇ ਅਸੀਂ ਗੁਰਮਤਿ ਜਾਂ ਸਚੇ ਪ੍ਰਮਾਰਥ ਦੀਆਂ ਉਚੀਆਂ ਮੰਜ਼ਲਾਂ ਤੋਂ ਬੇਗਾਨੇ ਬਣੇ ਰਹਿੰਦੇ ਹਾਂ। ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ—

دلم بے جمالت صفائے ندارد چو بیگانہ کاشانے ندارد

ਇਹ ਧਿਆਨ ਸਤਿਗੁਰ ਤੋਂ ਹੀ ਪ੍ਰਾਪਤ ਹੋ ਸਕਦਾ ਹੈ:—

'ਗਿਆਨੁ ਧਿਆਨੁ ਨਰ ਹਰਿ ਨਿਰਬਾਣੀ ॥
ਬਿਨੁ ਸਤਿਗੁਰ ਭੇਟੇ ਕੋਇ ਨ ਜਾਣੀ ॥' (ਪ੍ਰਭਾਤੀ ਮ: ੧, ੧੩੪੨-੧੭)

'ਸਤਿਗੁਰਿ ਦੀਏ ਮੁਕਤਿ ਧਿਆਨਾਂ ॥ ਹਰਿ ਪਦੁ ਚੀਨਿ੍ ਭਏ ਪਰਧਾਨਾ ॥'

(ਪ੍ਰਭਾਤੀ ਮ: ੧, ੧੩੪੫-੭)

ਐਸਾ ਧਿਆਨ ਉਸ ਨੂੰ ਪ੍ਰਾਪਤ ਹੁੰਦਾ ਹੈ ਜਿਸ ਨੂੰ ਮਾਲਕ ਆਪ ਦਿਵਾਏ:—

'ਗਿਆਨ ਧਿਆਨ ਤਾਹੂ ਕਉ ਆਏ ॥ ਕਰਿ ਕਿਰਪਾ ਜਿਹ ਆਪਿ ਦਿਵਾਏ ॥'
(ਗਉੜੀ ਮ: ੫, ੨੫੪-੧੨)

'ਆਪੇ ਦਾਨਾਂ ਬੀਨਿਆ ਆਪੇ ਪਰਧਾਨਾਂ ॥
ਆਪੇ ਰੂਪ ਦਿਖਾਲਦਾ ਆਪੇ ਲਾਇ ਧਿਆਨਾਂ ॥' (ਬਿਹਾਗੜਾ ਵਾਰ ਮ:੩,੫੫੬-੫)

ਹੋਰ ਹੋਰ ਬਾਹਰਲੇ ਗਿਆਨਾਂ ਤੇ ਧਿਆਨਾਂ ਨਾਲ ਵਾਹਿਗੁਰੂ ਦੀ ਸੂਝ ਨਹੀਂ ਹੁੰਦੀ, ਤੇ ਜੀਵ ਦੁਨੀਆਂ ਵਿਚ ਫਸਿਆ ਰਹਿੰਦਾ ਹੈ ।

ਮਾਲਕ ਤੇ ਗੁਰ ਮੂਰਤ ਦੇ ਧਿਆਨ ਦੇ ਅਨੇਕਾਂ ਫਲ ਗੁਰਬਾਣੀ ਵਰਨਣ ਕਰਦੀ ਹੈ । ਦੁਨੀਆਂ ਦੇ ਬੰਧਨਾਂ ਤੋਂ ਛੁਟਕਾਰਾ ਹੋ ਜਾਂਦਾ ਹੈ, ਦੁਖਾਂ, ਪਾਪਾਂ ਤੇ ਭੈ ਦਾ ਨਾਸ਼ ਹੋ ਜਾਂਦਾ ਹੈ, ਪਵਿਤ੍ਰਤਾ ਆ ਜਾਂਦੀ ਹੈ, ਜਮ ਨੇੜੇ ਨਹੀਂ ਆਂਵਦਾ, ਸਹਿਜ ਪਦ ਤੇ ਨਿਜ ਘਰ ਦੀ ਪ੍ਰਾਪਤੀ ਤੇ ਮਾਲਕ ਦੇ ਦਰ ਪੁਰ ਪ੍ਰਵਾਨਗੀ ਹੁੰਦੀ ਹੈ, ਜੋਤੀ ਜੋਤਿ ਵਿਚ ਰਲ ਜਾਂਦੀ ਹੈ । ਸਰਬ ਸੁਖਾਂ, ਗਿਆਨ ਤੇ ਨਾਮ ਦੀ ਪ੍ਰਾਪਤੀ ਹੁੰਦੀ ਹੈ । ਸਰਬ ਇਛਿਆ ਪੂਰਨ ਤੇ ਸਭ ਮੈਲਾਂ ਦੂਰ ਹੋ ਜਾਂਦੀਆਂ ਹਨ । ਜੀਵ ਭਵਸਾਗਰ ਤੋਂ ਪਾਰ ਹੋ ਜਾਂਦਾ ਹੈ ਤੇ ਲੋਕ ਪ੍ਰਲੋਕ ਦੋਹਾਂ ਵਿਚ ਮਾਨ ਪਾਂਵਦਾ ਹੈ । ਇਹਨਾਂ ਪਰਥਾਇ ਗੁਰਬਾਣੀ ਦੇ ਪ੍ਰਮਾਣ ਪਾਠਕ ਜਨਾਂ ਲਈ ਨਾਲ ਦਿਤੇ ਜਾ ਰਹੇ ਹਨ, ਜੋ ਵਿਚਾਰਨ ਯੋਗ ਹਨ ।

# ਧਿਆਨ

## ੧. 'ਗਿਆਨ ਧਿਆਨ' ਸ਼ਬਦ, ਨਾਮ, ਧੁਨਿ ਜਾਂ ਬਾਣੀ ਨੂੰ ਕਹਿੰਦੇ ਹਨ

ਗਿਆਨੁ ਧਿਆਨੁ ਗੁਰ ਸਬਦੁ ਹੈ ਮੀਠਾ ॥
ਗੁਰ ਕਿਰਪਾ ਤੇ ਕਿਨੈ ਵਿਰਲੈ ਚਖਿ ਡੀਠਾ ॥ (ਗਉੜੀ ਮ: ੩, ੧੬੨-੩)

ਚੀਨੈ ਗਿਆਨੁ ਧਿਆਨੁ ਧਨੁ ਸਾਚੌ ਏਕ ਸਬਦਿ ਲਿਵ ਲਾਵੈ ॥
ਨਿਰਾਲੰਬੁ ਨਿਰਹਾਰੁ ਨਿਹਕੇਵਲੁ ਨਿਰਭਉ ਤਾੜੀ ਲਾਵੈ ॥(ਪ੍ਰਭਾ:ਮ:੧,੧੩੩੨-੧੩)

ਏਕ ਸਬਦ ਇਕ ਭਿਖਿਆ ਮਾਗੈ ॥ ਗਿਆਨੁ ਧਿਆਨੁ ਜੁਗਤਿ ਸਚੁ ਜਾਗੈ ॥
(ਗਉੜੀ ਮ: ੧, ੨੨੩-੧੨)

ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ॥ਨਾਮ ਕੇ ਧਾਰੇ ਸੁਨਨ ਗਿਆਨ ਧਿਆਨ॥
(ਗਉੜੀ ਮ: ੫, ੨੮੪-੧੨)

ਮੈ ਅਵਰੁ ਗਿਆਨੁ ਨ ਧਿਆਨੁ ਪੂਜਾ ਹਰਿ ਨਾਮੁ ਅੰਤਰਿ ਵਸਿ ਰਹੇ ॥
ਭੇਖੁ ਭਵਨੀ ਹਠੁ ਨ ਜਾਨਾ ਨਾਨਕਾ ਸਚੁ ਗਹਿ ਰਹੇ ॥ (ਬਿਲਾ: ਮ: ੧, ੮੪੩-੧੯)

ਨਾਮ ਬਿਨਾ ਕਿਆ ਗਿਆਨ ਧਿਆਨੁ ॥ ਗੁਰਮੁਖਿ ਪਾਵਹਿ ਦਰਗਹਿ ਮਾਨੁ ॥
(ਰਾਮਕਲੀ ਮ: ੧, ੯੦੫-੧੯)

ਗਿਆਨ ਧਿਆਨ ਸਗਲੇ ਸਭਿ ਜਪ ਤਪ ਜਿਸੁ ਹਰਿ ਹਿਰਦੈ ਅਲਖ ਅਭੇਵਾ ॥
ਨਾਨਕ ਰਾਮ ਨਾਮਿ ਮਨੁ ਰਾਤਾ ਗੁਰਮਤਿ ਪਾਏ ਸਹਜ ਸੇਵਾ ॥
(ਆਸਾ ਮ: ੧, ੩੫੬-੪)

ਗਗਨੰਤਰਿ ਵਾਸਿਆ ਗੁਣ ਪਰਗਾਸਿਆ ਗੁਣ ਮਹਿ ਗਿਆਨ ਧਿਆਨੰ ॥
ਨਾਮੁ ਮਨਿ ਭਾਵੈ ਕਹੈ ਕਹਾਵੈ ਤਤੋ ਤਤੁ ਵਖਾਨੰ ॥ (ਸੋਰਠਿ ਮ: ੧, ੬੩੫-੬)

ਗਿਆਨ ਧਿਆਨ ਪੂਰਨ ਪਰਮੇਸੁਰ ਹਰਿ ਹਰਿ ਕਥਾ ਨਿਤ ਸੁਣੀਐ ਰਾਮ ॥
ਅਨਹਦ ਚੋਜ ਭਗਤ ਭਵ ਭੰਜਨ ਅਨਹਦ ਵਾਜੇ ਧੁਨੀਐ ਰਾਮ ॥
(ਸੂਹੀ ਮ: ੫, ੭੮੩-੧੧)

ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ ॥
ਸਫਲਿਓ ਬਿਰਖੁ ਹਰੀਆਵਲਾ ਛਾਵ ਘਣੇਰੀ ਹੋਇ ॥
(ਸਿਰੀ ਰਾਗੁ ਮ: ੧, ੫੯-੮)

ਏਕੋ ਗਿਆਨੁ ਧਿਆਨੁ ਧੁਨਿ ਬਾਣੀ ॥ ਏਕੁ ਨਿਰਾਲਮੁ ਅਕਥ ਕਹਾਣੀ ॥
(ਬਸੰਤੁ ਮ: ੧, ੧੧੮੮-੪)

## ੨. ਕਿਹੜਾ ਗਿਆਨ ਸੱਚਾ ਹੈ ਅਤੇ ਮਾਲਕ ਨੂੰ ਭਾਂਵਦਾ ਹੈ

ਸਗਲ ਤਤ ਮਹਿ ਤਤੁ ਗਿਆਨੁ ॥ ਸਰਬ ਧਿਆਨ ਮਹਿ ਏਕੁ ਧਿਆਨੁ ॥
(ਬਸੰਤੁ ਮ: ੫, ੧੧੮੨-੯)

ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ ॥ ਸੋ ਪਦੁ ਰਵਹੁ ਜਿ ਬਹੁਰਿ ਨ ਰਵਨਾ ॥
ਸੋ ਧਿਆਨੁ ਧਰਹੁ ਜਿ ਬਹੁਰਿ ਨ ਧਰਨਾ ॥ ਐਸੇ ਮਰਹੁ ਜਿ ਬਹੁਰਿ ਨ ਮਰਨਾ ॥
(ਗਉੜੀ ਕਬੀਰ ਜੀ, ੩੨੭-੬)

ਸਚੋ ਸਚਾ ਆਖੀਐ ਸਚੇ ਸਚਾ ਥਾਨੁ ॥
ਜਿਨੀ ਸਚਾ ਮੰਨਿਆ ਤਿਨ ਮਨਿ ਸਚੁ ਧਿਆਨੁ ॥ (ਸਿਰੀਰਾਗੁ ਮ: ੧,੫੫-੧੨)

ਗਿਆਨ ਧਿਆਨ ਪੂਰਨ ਪਰਮੇਸੁਰ ਹਰਿ ਹਰਿ ਕਥਾ ਨਿਤ ਸੁਣੀਐ ਰਾਮ ॥
ਅਨਹਦ ਚੋਜ ਭਗਤ ਭਵ ਭੰਜਨ ਅਨਹਦ ਵਾਜੇ ਧੁਨੀਐ ਰਾਮ ॥
(ਸੂਹੀ ਮ: ੫, ੭੮੩-੧੧)

ਸਿਫਤਿ ਸਾਲਾਹਣੁ ਤੇਰਾ ਹੁਕਮੁ ਰਜਾਈ ॥
ਸੋ ਗਿਆਨੁ ਧਿਆਨੁ ਜੋ ਤੁਧੁ ਭਾਈ ॥ (ਮਾਝ ਮ: ੫, ੧੦੦-੭)

## ੩. ਨਿਜ ਪਦ ਪੁਰ ਜਿਸਦਾ ਧਿਆਨ ਲੱਗੇ ਜਾਂ ਸਹਜਿ ਧਿਆਨੀ ਦੀ ਅਵਸਥਾ

ਨਿਜ ਪਦ ਊਪਰਿ ਲਾਗੋ ਧਿਆਨੁ ॥
ਰਾਜਾ ਰਾਮ ਨਾਮੁ ਮੋਰਾ ਬ੍ਰਹਮ ਗਿਆਨੁ ॥ (ਭੈਰਉ ਕਬੀਰ ਜੀ, ੧੧੫੯-੧੫)

ਊਚੇ ਤੇ ਊਚਾ ਪ੍ਰਭ ਥਾਨੁ ॥
ਹਰਿ ਜਨ ਲਾਵਹਿ ਸਹਜਿ ਧਿਆਨੁ ॥ (ਪ੍ਰਭਾਤੀ ਮ: ੫, ੧੩੪੯–੨)

ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਾ ਅੰਤਰਿ ਸੁਰਤਿ ਗਿਆਨੁ ॥
ਸਦਾ ਸਦਾ ਹਰਿ ਗੁਣ ਰਵਹਿ ਅੰਤਰਿ ਸਹਜ ਧਿਆਨੁ ॥
(ਸਲੋਕ ਮ: ੩, ੧੪੧੮–੪)

ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ ॥
ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ ਧਿਆਨੁ ॥ (ਬਸੰਤ ਮ: ੧, ੧੧੬੮–੭)

ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ ॥
ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥ ੧ ॥
ਮਨੁ ਰਾਮ ਨਾਮਾ ਬੇਧੀਅਲੇ॥ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥੧॥ਰਹਾਉ॥
ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ ॥
ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥ ੨ ॥
ਮੰਦਰੁ ਏਕੁ ਦੁਆਰ ਦਸ ਜਾਕੇ ਗਊ ਚਰਾਵਨ ਛਾਡੀਅਲੇ ॥
ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥ ੩ ॥
ਕਹਤ ਨਾਮ ਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥
ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥ ੪ ॥
(ਰਾਮਕਲੀ ਨਾਮਦੇਉ ਜੀ, ੯੭੨–੧੩)

## ੪. ਧਿਆਨ ਵਿਚ ਕਰੋੜ ਪੂਜਾ ਆ ਜਾਂਦੀ ਹੈ ਅਤੇ ਧਰਮ ਦੇ ਚਾਰੇ ਪੈਰ ਇਸ ਵਿਚ ਹਨ

ਕੋਟਿ ਮਜਨ ਜਾਕੈ ਸੁਣਿ ਨਾਮ ॥ ਕੋਟਿ ਪੂਜਾ ਜਾਕੈ ਹੈ ਧਿਆਨ ॥
ਕੋਟਿ ਪੁੰਨ ਸੁਣਿ ਹਰਿ ਕੀ ਬਾਣੀ ॥ ਕੋਟਿ ਫਲਾ ਗੁਰ ਤੇ ਬਿਧਿ ਜਾਣੀ ॥
(ਗਉੜੀ ਮ: ੫, ੨੩੮–੧੩)

ਸਤਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮੁ ਧਿਆਨੁ ਜੀਉ ॥
ਮਨਿ ਤਨਿ ਹਰਿ ਗਾਵਹਿ ਪਰਮ ਸੁਖੁ ਪਾਵਹਿ
ਹਰਿ ਹਿਰਦੈ ਹਰਿ ਗੁਣ ਗਿਆਨੁ ਜੀਉ ॥ (ਆਸਾ ਮ: ੪, ੪੪੫–੮)
ਹਰਿ ਹਰਿ ਲਿਵ ਲਾਈ ਹਰਿ ਨਾਮੁ ਸਖਾਈ ਹਰਿ ਦਰਗਹ ਪਾਵੈ ਮਾਨੁ ਜੀਉ ॥
ਸਤਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮ ਧਿਆਨੁ ਜੀਉ ॥
(ਆਸਾ ਮ: ੪, ੪੪੫–੧੧)

## ੫. ਧਿਆਨ ਨਿਰਤ ਦਾ ਕੰਮ ਹੈ

ਜੇਤਾ ਸੁਨਣਾ ਤੇਤਾ ਨਾਮੁ ॥
ਜੇਤਾ ਪੇਖਨੁ ਤੇਤਾ ਧਿਆਨੁ ॥ (ਗਉੜੀ ਮ: ੫, ੨੩੬–੧੬)

ਤਤੁ ਗਿਆਨੁ ਲਾਇ ਧਿਆਨੁ ਦ੍ਰਿਸਟਿ ਸਮੇਟਿਆ ॥
ਸਭੋ ਜਪੀਐ ਜਾਪੁ ਜਿ ਮੁਖਹੁ ਬੋਲੇਟਿਆ ॥ (ਗੂਜਰੀ ਵਾਰ ਮ: ੫, ੫੨੦–੧੭)

## ੬. ਕਿਸਦਾ ਧਿਆਨ ਕਰਨਾ ਚਾਹੀਦਾ ਹੈ–ਸਤਿਗੁਰੂ ਤੇ ਸਤਿਪੁਰਖ ਦਾਂ

ਸਫਲ ਮੂਰਤਿ ਪਰਸਉ ਸੰਤਨ ਕੀ ਇਹੈ ਧਿਆਨਾ ਧਰਨਾ ॥
ਭਇਓ ਕ੍ਰਿਪਾਲੁ ਠਾਕੁਰੁ ਨਾਨਕ ਕਉ ਪਰਿਓ ਸਾਧ ਕੀ ਸਰਨਾ ॥
(ਦੇਵਗੰਧਾਰੀ ਮ: ੫, ੫੩੧–੧੧)

ਮਨ ਮਹਿ ਸਤਿਗੁਰ ਧਿਆਨੁ ਧਰਾ ॥
ਦ੍ਰਿੜ੍ਹਿਓ ਗਿਆਨੁ ਮੰਤ੍ਰੁ ਹਰਿ ਨਾਮਾ ਪ੍ਰਭ ਜੀਉ ਮਇਆ ਕਰਾ ॥
(ਜੈਤਸਰੀ ਮ: ੫, ੭੦੧–੬)

ਗੋਬਿੰਦ ਗੁਣ ਗਾਈਐ ਜੀਉ ਲਾਇ ਸਤਿਗੁਰੂ ਨਾਲਿ ਧਿਆਨੁ ॥
ਸੋ ਸਤਿਗੁਰੂ ਸਾ ਸੇਵਾ ਸਤਿਗੁਰ ਕੀ ਸਫਲ ਹੈ ਜਿਸਤੇ ਪਾਈਐ ਪਰਮ ਨਿਧਾਨੁ ॥
(ਸੂਹੀ ਮ: ੪, ੭੩੪–੧੩)

ਅੰਮ੍ਰਿਤ ਨਾਮੁ ਪ੍ਰਿਅ ਪ੍ਰੀਤਿ ਮਨੋਹਰ ਇਹੈ ਅਘਾਵਨ ਪਾਂਨ ਕਉ ॥
ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ ॥
(ਸਾਰਗ ਮ: ੫, ੧੨੦੮–੭)

ਰਾਸਿ ਦੀਈ ਹਰਿ ਏਕੋ ਨਾਮੁ ॥
ਮਨ ਕਾ ਇਸਟੁ ਗੁਰ ਸੰਗਿ ਧਿਆਨੁ ॥ (ਗੋਂਡ ਮ: ੫, ੮੬੩–੫)
ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥
ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥ (ਗੋਂਡ ਮ: ੫, ੮੬੪–੩)
ਗੁਰੁ ਮੇਰਾ ਗਿਆਨੁ ਗੁਰੁ ਰਿਦੈ ਧਿਆਨੁ ॥
ਗੁਰੁ ਗੋਪਾਲੁ ਪੁਰਖੁ ਭਗਵਾਨੁ ॥ (ਗੋਂਡ ਮ: ੫, ੮੬੪–੧੭)
ਹਰਿ ਕੇ ਚਰਨ ਜਪਿ ਜਾਉ ਕੁਰਬਾਨੁ ॥
ਗੁਰੁ ਮੇਰਾ ਪਾਰਬ੍ਰਹਮ ਪਰਮੇਸੁਰੁ ਤਾਕਾ ਹਿਰਦੈ ਧਰਿ ਮਨ ਧਿਆਨੁ ॥
(ਬਿਲਾਵਲੁ ਮ: ੫, ੮੨੧–੭)

ਗੁਰ ਕੈ ਬਚਨਿ ਰਿਦੈ ਧਿਆਨੁ ਧਾਰੀ ॥ ਰਸਨਾ ਜਾਪੁ ਜਪਉ ਬਨਵਾਰੀ ॥
(ਸੂਹੀ ਮ: ੫, ੭੪੦–੧੪)

ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ ॥
ਨਾਮੁ ਨਿਧਾਨੁ ਲਾਭੁ ਨਾਨਕ ਬਸਤੁ ਇਹ ਪਰਵਾਨੁ ॥
(ਕੇਦਾਰਾ ਮ: ੫, ੧੧੨੧–੧੦)

ਪ੍ਰਭ ਜੀਉ ਪੇਖਉ ਦਰਸੁ ਤੁਮਾਰਾ ॥
ਸੁੰਦਰ ਧਿਆਨੁ ਧਾਰੁ ਦਿਨੁ ਰੈਨੀ ਜੀਅ ਪ੍ਰਾਨ ਤੇ ਪਿਆਰਾ ॥
(ਦੇਵ ਗੰਧਾਰੀ ਮ: ੫, ੫੩੨–੪)

## ੭. ਧਿਆਨ ਕਿਸਤਰ੍ਹਾਂ ਬਣਦਾ ਹੈ ? ਸਿਮਰਨ ਤੋਂ ਧਿਆਨ ਲਗਦਾ ਹੈ

ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ॥
ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥

(ਗਉੜੀ ਮ: ੫, ੨੬੨-੧੭)

ਕਟੀਐ ਜਮਫਾਸੀ ਸਿਮਰਿ ਅਬਿਨਾਸੀ ਸਗਲ ਮੰਗਲ ਸੁ ਗਿਆਨਾ ॥
ਹਰਿ ਹਰਿ ਜਪੁ ਜਪੀਐ ਦਿਨੁ ਰਾਤੀ ਲਾਗੈ ਸਹਜਿ ਧਿਆਨਾ ॥

(ਸੂਹੀ ਮ: ੫, ੭੮੧-੧)

## ੮. ਬਿਨਾਂ ਦੇਖੇ ਧਿਆਨ ਕੈਸਾ

ਬਿਨੁ ਗੁਰ ਦੀਖਿਆ ਕੈਸੇ ਗਿਆਨੁ ॥ ਬਿਨੁ ਪੇਖੇ ਕਹੁ ਕੈਸੋ ਧਿਆਨੁ ॥

(ਭੈਰਉ ਮ: ੫, ੧੧੪੦-੧੫)

## ੯. ਧਿਆਨ ਕਿਥੇ ਲੱਗਦਾ ਹੈ ? ਗਗਨ ਵਿਚ

ਹਿਰਦੇ ਪ੍ਰਗਾਸੁ ਗਿਆਨ ਗੁਰ ਗੰਮਿਤ ਗਗਨ ਮੰਡਲ ਮਹਿ ਧਿਆਨਾਨਾਂ ॥
ਬਿਖੈ ਰੋਗ ਭੈ ਬੰਧਨ ਭਾਗੇ ਮਨ ਨਿਜ ਘਰਿ ਸੁਖੁ ਜਾਨਾਨਾ ॥

(ਗਉੜੀ ਕਬੀਰ ਜੀ, ੩੩੯-੧੬)

ਗਗਨੰਤਰਿ ਵਾਸਿਆ ਗੁਣ ਪਰਗਾਸਿਆ ਗੁਣ ਮਹਿ ਗਿਆਨ ਧਿਆਨੰ ॥
ਨਾਮੁ ਮਨਿ ਭਾਵੈ ਕਹੈ ਕਹਾਵੈ ਤਤੋ ਤਤੁ ਵਖਾਨੰ ॥

(ਸੋਰਠਿ ਮ: ੧, ੬੩੫-੬)

## ੧੦. ਧਿਆਨ ਰੂਹ ਦੇ ਕਾਇਆ ਗੜ੍ਹ ਪੁਰ ਚੜ੍ਹਨ ਦੀ ਪੌੜੀ ਹੈ

ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ ਭਉ ਭਾਠੀ ਮਨ ਧਾਰਾ ॥
ਸੁਖਮਨ ਨਾਰੀ ਸਹਜ ਸਮਾਨੀ ਪੀਵੈ ਪੀਵਨਹਾਰਾ ॥

(ਰਾਮਕਲੀ ਕਬੀਰ ਜੀ, ੯੬੯-੬)

ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ ॥
ਬਿਨੁ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ ॥

(ਸਿਰੀ ਰਾਗੁ ਮ: ੧, ੧੭-੧੨)

## ੧੧. ਧਿਆਨ ਵਿਚ ਰੂਹ ਖੜੀ ਹੋ ਜਾਂਦੀ ਹੈ

ਧਿਆਨ ਰੂਪਿ ਹੋਇ ਆਸਣੁ ਪਾਵੈ ॥ ਸਚਿ ਨਾਮਿ ਤਾੜੀ ਚਿਤੁ ਲਾਵੈ ॥

(ਰਾਮਕਲੀ ਮ: ੧, ੮੭੭-੧੭)

## ੧੨. ਠੀਕ ਧਿਆਨ ਦੀ ਕਸਉਟੀ ਕੀ ਹੈ? ਧਿਆਨ ਤੋਂ ਧੁਨਿ ਉਪਜਦੀ ਹੈ, ਧੁਨਿ ਤੇ ਧਿਆਨ ਲਾਜ਼ਮ ਮਲਜ਼ੂਮ ਹਨ

ਗੁਰਮੁਖਿ ਧਿਆਨ ਸਹਜ ਧੁਨਿ ਉਪਜੈ ਸਚਿ ਨਾਮਿ ਚਿਤੁ ਲਾਇਆ ॥
ਗੁਰਮੁਖਿ ਅਨਦਿਨੁ ਰਹੈ ਰੰਗਿ ਰਾਤਾ ਹਰਿ ਕਾ ਨਾਮੁ ਮਨਿ ਭਾਇਆ ॥
(ਗੂਜਰੀ ਵਾਰ ਮ: ੩, ੫੧੨-੧੪)

ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ ॥
ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥
(ਰਾਮਕਲੀ ਮ: ੧, ੮੭੯-੩)

ਖਿੰਥਾ ਗਿਆਨ ਧਿਆਨ ਕਰਿ ਸੂਈ ਸਬਦੁ ਤਾਗਾ ਮਥਿ ਘਾਲੈ ॥
ਪੰਚ ਤਤੁ ਕੀ ਕਰਿ ਮਿਰਗਾਣੀ ਗੁਰ ਕੈ ਮਾਰਗਿ ਚਾਲੈ ॥
(ਆਸਾ ਕਬੀਰ ਜੀ, ੪੭੭-੯)

ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ ॥
ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ ॥
(ਸਾਰੰਗ ਵਾਰ, ਮ: ੨, ੧੨੪੩-੧੫)

ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥
ਪੰਚੇ ਸੋਹਹਿ ਦਰਿ ਰਾਜਾਨੁ ॥ ਪੰਚਾ ਕਾ ਗੁਰੁ ਏਕੁ ਧਿਆਨੁ ॥
(ਜਪੁ ਸਾਹਿਬ, ੩-੧੨)

## ੧੩. ਬਾਹਰਲੇ ਵਾਜਿਆਂ ਨਾਲ ਨਹੀਂ ਬਲਕਿ ਅੰਤਰੀਵ ਨਾਮ ਦੀ ਧੁਨਿ ਨਾਲ ਜੁੜਨ ਕਰਕੇ ਧਿਆਨ ਲਗਦਾ ਹੈ

ਇਤੁ ਕਿੰਗੁਰੀ ਧਿਆਨੁ ਨ ਲਾਗੈ ਜੋਗੀ ਨ ਸਚੁ ਪਲੈ ਪਾਇ ॥
ਇਤੁ ਕਿੰਗੁਰੀ ਸਾਂਤਿ ਨ ਆਵੈ ਜੋਗੀ ਅਭਿਮਾਨੁ ਨ ਵਿਚਹੁ ਜਾਇ ॥
(ਰਾਮਕਲੀ ਮ: ੩, ੯੦੮-੧੫)

ਵਿਣੁ ਵਜਾਈ ਕਿੰਗੁਰੀ ਵਾਜੈ ਜੋਗੀ ਸਾ ਕਿੰਗੁਰੀ ਵਜਾਇ ॥
ਕਹੈ ਨਾਨਕੁ ਮੁਕਤਿ ਹੋਵਹਿ ਜੋਗੀ ਸਾਚੇ ਰਹਹਿ ਸਮਾਇ ॥
(ਰਾਮਕਲੀ ਮ: ੩, ੯੦੯-੪)

## ੧੪. ਧਿਆਨ ਵਾਹਿਗੁਰੂ ਦੀ ਦਾਤ ਹੈ

ਮੰਨਿਐ ਗਿਆਨੁ ਧਿਆਨੁ ਤੁਧੈ ਤੇ ਪਾਇਆ ॥
ਕਰਮਿ ਪਵੈ ਨੀਸਾਨੁ ਨ ਚਲੈ ਚਲਾਇਆ ॥ (ਮਾਝ ਮ: ੧,੧੫੦-੧੧)

ਗਿਆਨ ਧਿਆਨ ਤਾਹੂ ਕਉ ਆਏ ॥
ਕਰਿ ਕਿਰਪਾ ਜਿਹ ਆਪਿ ਦਿਵਾਏ ॥ (ਗਉੜੀ ਮ: ੫, ੨੫੪-੧੨)

ਸੁਮਤਿ ਗਿਆਨੁ ਧਿਆਨੁ ਜਿਨ ਦੇਇ ॥
ਜਨ ਦਾਸ ਨਾਮੁ ਧਿਆਵਹਿ ਸੇਇ ॥ (ਗਉੜੀ ਮ: ੫, ੨੮੪-੬)

ਬਲ ਬੁਧਿ ਗਿਆਨੁ ਧਿਆਨੁ ਅਪਣਾ ਆਪਿ ਨਾਮੁ ਜਪਾਇਆ ॥
ਸਾਧ ਸੰਗਤਿ ਆਪਿ ਹੋਆ ਆਪਿ ਜਗਤੁ ਤਰਾਇਆ ॥ (ਆਸਾ ਮ: ੫, ੪੬੦-੮)

ਗਿਆਨੁ ਧਿਆਨੁ ਸਭ ਦਾਤਿ ਕਥੀਅਲੇ ਸੇਤ ਬਰਨ ਸਭਿ ਦੂਤਾ ॥
ਬ੍ਰਹਮ ਕਮਲ ਮਧੁ ਤਾਸੁ ਰਸਾਦੰ ਜਾਗਤ ਨਾਹੀ ਸੂਤਾ ॥ (ਗੂਜਰੀ ਮ:੧,੫੦੩-੧੩)

ਹਰਿ ਸੁਖ ਦਾਤਾ ਮਨਿ ਵਸੈ ਹਉਮੈ ਜਾਇ ਗੁਮਾਨੁ ॥
ਨਾਨਕ ਨਦਰੀ ਪਾਈਐ ਤਾ ਅਨਦਿਨੁ ਲਾਗੈ ਧਿਆਨੁ ॥
(ਗੂਜਰੀ ਵਾਰ ਮ: ੩, ੫੧੨-੧)

ਆਪੇ ਦਾਨਾਂ ਬੀਨਿਆ ਆਪੇ ਪਰਧਾਨਾਂ ॥
ਆਪੇ ਰੂਪ ਦਿਖਾਲਦਾ ਆਪੇ ਲਾਇ ਧਿਆਨਾਂ ॥
(ਬਿਹਾਗੜਾ ਵਾਰ ਮ: ੩, ੫੫੬-੫)

ਸੋਈ ਗਿਆਨੀ ਸੋਈ ਧਿਆਨੀ ਸੋਈ ਪੁਰਖੁ ਸੁ ਭਾਈ ॥
ਕਹੁ ਨਾਨਕ ਜਿਸੁ ਭਏ ਦਇਆਲਾ ਤਾ ਕਉ ਮਨ ਤੇ ਬਿਸਰਿ ਨ ਜਾਈ ॥
(ਸੋਰਠਿ ਮ: ੫, ੬੧੦-੧੮)

ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ ਜਿਸਨੋ ਨਦਰਿ ਕਰੇ ॥
ਅਨਦਿਨੁ ਕੀਰਤਨੁ ਗੁਣ ਰਵੈ ਪਿਆਰੇ ਅੰਮ੍ਰਿਤਿ ਪੂਰ ਭਰੇ ॥
(ਸੋਰਠਿ ਮ: ੫, ੬੪੧-੧੦)

ਗਹੁ ਪਾਰਬ੍ਰਹਮ ਸਰਨ ਹਿਰਦੈ ਕਮਲ ਚਰਨ ਅਵਰ ਆਸ ਕਛੁ ਪਟਲੁ ਨ ਕੀਜੈ ॥
ਸੋਈ ਭਗਤੁ ਗਿਆਨੀ ਧਿਆਨੀ ਤਪਾ ਸੋਈ ਨਾਨਕ ਜਾ ਕਉ ਕਿਰਪਾ ਕੀਜੈ ॥
(ਧਨਾਸਰੀ ਮ: ੫, ੬੭੮-੧੩)

ਕਵਨ ਜੋਗ ਕਵਨ ਗਿਆਨ ਧਿਆਨਾ ਕਵਨ ਗੁਨੀ ਰੀਝਾਵੈ ॥
ਸੋਈ ਜਨੁ ਸੋਈ ਨਿਜ ਭਗਤਾ ਜਿਸੁ ਊਪਰਿ ਰੰਗੁ ਲਾਵੈ ॥
(ਨਟ ਨਾਰਾਇਨ ਮ: ੫, ੬੭੮-੮)

ਸਾਧਿਕ ਸਿਧ ਸਗਲ ਮੁਨਿ ਲੋਚਹਿ ਬਿਰਲੇ ਲਾਗੈ ਧਿਆਨੁ ॥
ਜਿਸਹਿ ਕ੍ਰਿਪਾਲੁ ਹੋਇ ਮੇਰਾ ਸੁਆਮੀ ਪੂਰਨ ਤਾਕੋ ਕਾਮੁ ॥
(ਸਾਰਗ ਮ: ੫, ੧੨੨੬-੪)

## ੧੫. ਧਿਆਨ ਗੁਰੂ ਦੁਆਰਾ ਮਿਲਦਾ ਹੈ

ਗੁਣ ਪੂਜਾ ਗਿਆਨ ਧਿਆਨ ਨਾਨਕ ਸਗਲ ਘਾਲ ॥
ਜਿਸੁ ਕਰਿ ਕਿਰਪਾ ਸਤਿਗੁਰੁ ਮਿਲੈ ਦਇਆਲ ॥ (ਗਉੜੀ ਮ: ੫, ੧੮੭-੩)

ਕਰਮੀ ਸਤਿਗੁਰੁ ਪਾਈਐ ਅਨਦਿਨੁ ਲਗੈ ਧਿਆਨੁ ॥
ਤਿਨ ਕੀ ਸੰਗਤਿ ਮਿਲਿ ਰਹਾ ਦਰਗਹ ਪਾਈ ਮਾਨੁ ॥ (ਗ: ਵਾਰ ਮ:੪,੩੧੩-੨)

ਗੁਰੁ ਸੇਵੀਜੈ ਅੰਮ੍ਰਿਤੁ ਪੀਜੈ ਜਿਸੁ ਲਾਵਹਿ ਸਹਜਿ ਧਿਆਨੋ ॥

ਨਾਨਕੁ ਸਰਣਿ ਪਇਆ ਹਰਿ ਦੁਆਰੈ ਹਉ ਬਲਿ ਬਲਿ ਸਦ ਕੁਰਬਾਨੋ ॥

(ਸੂਹੀ ਮ: ੫, ੭੭੭–੧੨)

ਗੁਰ ਬਚਨੀ ਮਨੁ ਸਹਜ ਧਿਆਨੇ ॥ ਹਰਿ ਕੈ ਰੰਗਿ ਰਤਾ ਮਨੁ ਮਾਨੇ ॥

(ਬਿਲਾਵਲੁ ਮ: ੧, ੭੯੬–੬)

ਸਤਿਗੁਰਿ ਪਰਚੈ ਹਰਿ ਨਾਮਿ ਸਮਾਨਾ ॥
ਜਿਸੁ ਕਰਮੁ ਹੋਵੈ ਸੋ ਸਤਿਗੁਰ ਪਾਏ ਅਨਦਿਨੁ ਲਾਗੈ ਸਹਜ ਧਿਆਨਾ ॥

(ਬਿਲਾਵਲੁ ਮ: ੩, ੭੯੭–੧੦)

ਮਨ ਕੀ ਬਿਧਿ ਸਤਿਗੁਰ ਤੇ ਜਾਣੈ ਅਨਦਿਨੁ ਲਾਗੈ ਸਦ ਹਰਿ ਸਿਉ ਧਿਆਨੁ ॥
ਗੁਰ ਸਬਦਿ ਰਤੇ ਸਦਾ ਬੈਰਾਗੀ ਹਰਿ ਦਰਗਹ ਸਾਚੀ ਪਾਵਹਿ ਮਾਨੁ ॥

(ਮਲਾਰ ਮ: ੩, ੧੨੫੯–੧੯)

ਗਾਰੜੁ ਗੁਰ ਗਿਆਨੁ ਧਿਆਨੁ ਗੁਰ ਬਚਨੀ ਬਿਖਿਆ ਗੁਰਮਤਿ ਜਾਰੀ ॥
ਮਨ ਤਨ ਹੇਂਵ ਭਏ ਸਚੁ ਪਾਇਆ ਹਰਿ ਕੀ ਭਗਤਿ ਨਿਰਾਰੀ ॥

(ਮਲਾਰ ਮ: ੧, ੧੨੭੪–੭)

ਮਨ ਮੇਰੇ ਹਰਿ ਹਰਿ ਸੇਵਿ ਨਿਧਾਨੁ ॥
ਗੁਰ ਕਿਰਪਾ ਤੇ ਹਰਿ ਧਨੁ ਪਾਈਐ ਅਨਦਿਨੁ ਲਾਗੈ ਸਹਜਿ ਧਿਆਨੁ ॥

(ਮਲਾਰ ਮ: ੩, ੧੨੭੭–੧੩)

ਗਿਆਨੁ ਧਿਆਨੁ ਨਰਹਰਿ ਨਿਰਬਾਣੀ ॥ ਬਿਨੁ ਸਤਿਗੁਰ ਭੇਟੇ ਕੋਇ ਨ ਜਾਣੀ ॥

(ਪ੍ਰਭਾਤੀ ਮ: ੧, ੧੩੪੨–੧੭)

ਸਤਿਗੁਰਿ ਦੀਏ ਮੁਕਤਿ ਧਿਆਨਾਂ ॥ ਹਰਿ ਪਦੁ ਚੀਨ੍ਹਿ ਭਏ ਪਰਧਾਨਾ ॥

(ਪ੍ਰਭਾਤੀ ਮ: ੧, ੧੩੪੫–੭)

ਹਰਿ ਹਰਿ ਨਾਮੁ ਧਿਆਇ ਮਨ ਹਰਿ ਦਰਗਹ ਪਾਵਹਿ ਮਾਨੁ ॥
ਜੋ ਇਛਹਿ ਸੋ ਫਲੁ ਪਾਇਸੀ ਗੁਰ ਸਬਦੀ ਲਗੈ ਧਿਆਨੁ ॥

(ਕਾਨੜਾ ਵਾਰ ਮ: ੪, ੧੩੧੩–੧੫)

ਸੋ ਤਪਸੀ ਜਿਸੁ ਸਾਧ ਸੰਗੁ ॥ ਸਦ ਧਿਆਨੀ ਜਿਸੁ ਗੁਰਹਿ ਰੰਗੁ ॥

(ਬਸੰਤੁ ਮ: ੫, ੧੧੮੦–੧੬)

ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕਮਏ ॥
ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ ॥

(ਆਸਾ ਧੰਨਾ ਜੀ, ੪੮੭–੧੪)

## ੧੬. ਧਿਆਨ ਲਗਾਣਾ ਗੁਰਮੁਖਾਂ ਦਾ ਕੰਮ ਹੈ

ਗੁਰਮੁਖਿ ਨਾਦ ਬੇਦ ਬੀਚਾਰੁ ॥ ਗੁਰਮੁਖਿ ਗਿਆਨੁ ਧਿਆਨੁ ਆਪਾਰੁ ॥

(ਮਾਰੂ ਮ: ੩, ੧੦੫੮–੧੨)

ਕਲਜੁਗ ਮਹਿ ਕੀਰਤਨੁ ਪਰਧਾਨਾ ॥ ਗੁਰਮੁਖਿ ਜਪੀਐ ਲਾਇ ਧਿਆਨਾ ॥

(ਮਾਰੂ ਮਹਲਾ ੫, ੧੦੭੫–੧੯)

## ੧੭. ਧਿਆਨ ਲਾਉਣਾ ਭਗਤਾਂ ਅਤੇ ਉੱਤਮ ਪੁਰਖਾਂ ਦਾ ਕੰਮ ਹੈ

ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ ॥
ਕਹਨਿ ਧਿਆਇਨਿ ਸੁਣਨਿ ਨਿਤ ਸੇ ਭਗਤ ਸੁਹਾਵੈ ॥
(ਬਸੰਤੁ ਵਾਰ ਮ: ੫, ੧੧੯੩–੧੧)

ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ ॥
ਦਇਆ ਦੇਵਤਾ ਖਿਮਾ ਜਪ ਮਾਲੀ ਤੇ ਮਾਣਸ ਪਰਧਾਨ ॥
(ਸਾਰੰਗ ਵਾਰ ਮ: ੧, ੧੨੪੫–੯)

## ੧੮. ਮਨਮੁਖ ਦਾ ਧਿਆਨ ਨਹੀਂ ਲੱਗਦਾ

ਅੰਦਰਿ ਕਪਟੁ ਸਦਾ ਦੁਖੁ ਹੈ ਮਨਮੁਖ ਧਿਆਨੁ ਨ ਲਾਗੈ ॥
ਦੁਖ ਵਿਚਿ ਕਾਰ ਕਮਾਵਣੀ ਦੁਖੁ ਵਰਤੈ ਦੁਖੁ ਆਗੈ ॥
(ਬਿਲਾਵਲੁ ਵਾਰ ਮ: ੩, ੮੫੧–੧੬)

## ੧੯. ਧਿਆਨ ਦੇ ਫਲ

### (੧) ਦੁਨੀਆਂ ਦੇ ਬੰਧਨਾਂ ਤੋਂ ਛੁਟਕਾਰਾ ਹੋ ਜਾਂਦਾ ਹੈ।

ਦੀਸਹਿ ਸਭ ਮਹਿ ਸਭ ਤੇ ਰਹਤੇ ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ ॥
(ਗਉੜੀ ਮ: ੫, ੧੮੧–੧੧)

ਬੰਧਨ ਤੋੜਿ ਬੁਲਾਵੈ ਰਾਮੁ ॥ ਮਨ ਮਹਿ ਲਾਗੈ ਸਾਚੁ ਧਿਆਨੁ ॥
(ਗਉੜੀ ਮ: ੫, ੧੮੩–੧੬)

ਰਹੈ ਉਦਾਸੁ ਆਸ ਨਿਰਾਸਾ ਸਹਜ ਧਿਆਨਿ ਬੈਰਾਗੀ ॥
ਪ੍ਰਣਵਤਿ ਨਾਨਕ ਗੁਰਮੁਖਿ ਛੂਟਸਿ ਰਾਮ ਨਾਮਿ ਲਿਵ ਲਾਗੀ ॥
(ਭੈਰਉ ਮ: ੧, ੧੧੨੬–੫)

### (੨) ਦੁਖਾਂ ਤੇ ਭੈ ਦਾ ਨਾਸ਼ ਹੋ ਜਾਂਦਾ ਹੈ।

ਦਾਨਾ ਤੂ ਬੀਨਾ ਤੁਹੀ ਦਾਨਾ ਕੈ ਸਿਰਿ ਦਾਨੁ ॥
ਦਾਲਦ ਭੰਜਨ ਦੁਖ ਦਲਣ ਗੁਰਮੁਖਿ ਗਿਆਨੁ ਧਿਆਨੁ ॥
(ਰਾਮਕਲੀ ਮ: ੧, ੯੩੪–੧੪)

ਮਨ ਤਨ ਅੰਤਰਿ ਪ੍ਰਭੂ ਧਿਆਇਆ ॥ ਗੁਰ ਪੂਰੇ ਡਰੁ ਸਗਲ ਚੁਕਾਇਆ ॥
(ਭੈਰਉ ਮ: ੫, ੧੧੫੨–੧੩)

### (੩) ਪਾਪਾਂ ਦਾ ਨਾਸ਼ ਹੁੰਦਾ ਹੈ ਤੇ ਪਵਿਤ੍ਰਤਾ ਆਉਂਦੀ ਹੈ।

ਜਨਮ ਜਨਮ ਕੇ ਕਿਲਵਿਖ ਨਾਸਹਿ ਕੋਟਿ ਮਜਨ ਇਸਨਾਨਾ ॥
ਨਾਮੁ ਨਿਧਾਨੁ ਗਾਵਤ ਗੁਣ ਗੋਬਿੰਦ ਲਾਗੋ ਸਹਜਿ ਧਿਆਨਾ ॥
(ਦੇਵਗੰਧਾਰੀ ਮ: ੫, ੫੩੧–੧੭)

ਪੂਰੈ ਗਿਆਨਿ ਧਿਆਨਿ ਮੈਲੁ ਚੁਕਾਇਆ ॥
ਹਰਿ ਸਰਿ ਤੀਰਥਿ ਜਾਣਿ ਮਨੂਆ ਨਾਇਆ ॥ (ਮਲਾਰ ਵਾਰ ਮ:੪, ੧੨੮੯-੪)

ਪ੍ਰਭ ਕੇ ਚਰਨ ਮਨ ਮਾਹਿ ਧਿਆਨੁ ॥ ਸਗਲ ਤੀਰਥ ਮਜਨ ਇਸਨਾਨੁ ॥
(ਗਉੜੀ ਮ: ੫, ੧੯੫-੫)

ਪਤਿਤ ਪਾਵਨ ਠਾਕੁਰ ਨਾਮੁ ਤੁਮਰਾ ਸੁਖਦਾਈ ਨਿਰਮਲ ਸੀਤਲੋਹੀ ॥
ਗਿਆਨ ਧਿਆਨ ਨਾਨਕ ਵਡਿਆਈ ਸੰਤ ਤੇਰੇ ਸਿਉ ਗਾਲ ਗਲੋਹੀ ॥
(ਗਉੜੀ ਮ: ੫, ੨੦੭-੭)

### (੪) ਜਮ ਨੇੜੇ ਨਹੀਂ ਆਉਂਦਾ।

ਮੋਹਨ ਤੁਧੁ ਸਤਸੰਗਤਿ ਧਿਆਵੈ ਦਰਸ ਧਿਆਨਾ ॥
ਮੋਹਨ ਜਮੁ ਨੇੜਿ ਨ ਆਵੈ ਤੁਧੁ ਜਪਹਿ ਨਿਦਾਨਾ ॥ (ਗਉੜੀ ਮ: ੫, ੨੪੮-੭)

### (੫) ਸਹਜ ਪਦ ਤੇ ਨਿਜ ਘਰ ਦੀ ਪ੍ਰਾਪਤੀ ਹੁੰਦੀ ਹੈ।

ਹਿਰਦੈ ਕਮਲੁ ਪ੍ਰਗਾਸਿਆ ਲਾਗਾ ਸਹਜਿ ਧਿਆਨੁ ॥
ਮਨੁ ਨਿਰਮਲੁ ਹਰਿ ਰਵਿ ਰਹਿਆ ਪਾਇਆ ਦਰਗਹਿ ਮਾਨੁ ॥
(ਸਿਰੀ ਰਾਗੁ ਮ: ੩, ੨੬-੮)

ਕਰਿ ਕਿਰਪਾ ਪ੍ਰਭ ਆਪਣੀ ਜਪੀਐ ਅੰਮ੍ਰਿਤ ਨਾਮੁ ॥
ਜਨਮ ਮਰਣ ਦੁਖੁ ਕਾਟੀਐ ਲਾਗੈ ਸਹਜਿ ਧਿਆਨੁ ॥
(ਸਿਰੀ ਰਾਗੁ ਮ: ੫, ੪੬-੧੧)

ਹਿਰਦੈ ਨਾਮੁ ਸਰਬ ਧਨੁ ਧਾਰਣੁ ਗੁਰ ਪਰਸਾਦੀ ਪਾਈਐ ॥
ਅਮਰ ਪਦਾਰਥ ਤੇ ਕਿਰਤਾਰਥ ਸਹਜ ਧਿਆਨਿ ਲਿਵ ਲਾਈਐ ॥
(ਭੈਰਉ ਮ: ੧, ੧੧੨੭-੫)

ਰਹੈ ਉਦਾਸੁ ਆਸ ਨਿਰਾਸਾ ਸਹਜ ਧਿਆਨਿ ਬੈਰਾਗੀ ॥
ਪ੍ਰਣਵਤਿ ਨਾਨਕ ਗੁਰਮੁਖਿ ਛੂਟਸਿ ਰਾਮ ਨਾਮਿ ਲਿਵ ਲਾਗੀ ॥
(ਭੈਰਉ ਮ: ੧, ੧੧੨੬-੫)

ਪਾਰਬ੍ਰਹਮ ਸਿਉ ਲਾਗੋ ਧਿਆਨ ॥ ਪੂਰਨ ਪੂਰਿ ਰਹਿਓ ਨਿਰਬਾਨ ॥
(ਭੈਰਉ ਮਹਲਾ ੫, ੧੧੪੮-੧੨)

ਹਿਰਦੇ ਪ੍ਰਗਾਸੁ ਗਿਆਨ ਗੁਰ ਗੰਮਿਤ ਗਗਨ ਮੰਡਲ ਮਹਿ ਧਿਆਨਾਨਾਂ ॥
ਬਿਖੈ ਰੋਗ ਭੈ ਬੰਧਨ ਭਾਗੇ ਮਨ ਨਿਜ ਘਰਿ ਸੁਖੁ ਜਾਨਾਨਾ ॥
(ਗਉੜੀ ਕਬੀਰ ਜੀ, ੩੩੯-੧੬)

### (੬) ਮਾਲਕ ਦੀ ਦਰਗਾਹ ਵਿਚ ਪ੍ਰਵਾਨਗੀ ਹੁੰਦੀ ਹੈ।

ਹਿਰਦੈ ਕਮਲੁ ਪ੍ਰਗਾਸਿਆ ਲਾਗਾ ਸਹਜਿ ਧਿਆਨੁ ॥
ਮਨੁ ਨਿਰਮਲੁ ਹਰਿ ਰਵਿ ਰਹਿਆ ਪਾਇਆ ਦਰਗਹਿ ਮਾਨੁ ॥
(ਸਿਰੀ ਰਾਗੁ ਮਹਲਾ ੩, ੨੬-੮)

ਧੁਰਿ ਮਰਣੁ ਲਿਖਾਇਆ ਗੁਰਮੁਖਿ ਸੋਹਾਇਆ
ਜਨ ਉਬਰੇ ਹਰਿ ਹਰਿ ਧਿਆਨਿ ਜੀਉ ॥

ਹਰਿ ਸੋਭਾ ਪਾਈ ਹਰਿ ਨਾਮਿ ਵਡਿਆਈ ਹਰਿ ਦਰਗਹ ਪੈਧੇ ਜਾਨਿ ਜੀਉ ॥

(ਆਸਾ ਮ: ੪, ੪੪੭-੧੨)

ਹਰਿ ਹਰਿ ਨਾਮੁ ਧਿਆਇ ਮਨ ਹਰਿ ਦਰਗਹ ਪਾਵਹਿ ਮਾਨੁ ॥
ਜੋ ਇਛਹਿ ਸੋ ਫਲੁ ਪਾਇਸੀ ਗੁਰ ਸਬਦੀ ਲਗੈ ਧਿਆਨੁ ॥

(ਕਾਨੜਾ ਵਾਰ ਮਹਲਾ ੪, ੧੩੧੩-੧੫)

ਗਿਆਨੀਆ ਕਾ ਇਹੁ ਮਹਤੁ ਹੈ ਮਨ ਮਾਹਿ ਸਮਾਨਾ ॥
ਹਰਿ ਜੀਉ ਕਾ ਮਹਲੁ ਪਾਇਆ ਸਚੁ ਲਾਇ ਧਿਆਨਾ ॥

(ਮਾਰੂ ਵਾਰ ਮਹਲਾ ੩, ੧੦੮੯-੬)

(੭) ਜੋਤੀ ਵਿਚ ਸਮਾਈਦਾ ਹੈ।

ਗਰਬ ਗਤੰ ਸੁਖ ਆਤਮ ਧਿਆਨਾ ॥ ਜੋਤਿ ਭਈ ਜੋਤੀ ਮਾਹਿ ਸਮਾਨਾ ॥

(ਗਉੜੀ ਮ: ੧, ੨੨੧-੮)

(੮) ਧਿਆਨ ਲਾਉਣ ਵਾਲੇ ਗਨੀ ਹਨ।

ਜਿਨ ਤੂ ਧਿਆਇਆ ਸੇ ਗਨੀ ॥ ਜਿਨ ਤੂ ਪਾਇਆ ਸੇ ਧਨੀ ॥

(ਬਸੰਤ ਮਹਲਾ ੫, ੧੧੮੨-੩)

## ੨੦. ਗੁਰੂ ਮੂਰਤ ਦੇ ਧਿਆਨ ਦੇ ਫਲ

(੧) ਸਰਬ ਸੁਖਾਂ ਦੀ ਪ੍ਰਾਪਤੀ।

ਸਿਮਰਿ ਸਿਮਰਿ ਕਾਟੇ ਸਭਿ ਰੋਗ ॥ ਚਰਣ ਧਿਆਨ ਸਰਬ ਸੁਖ ਭੋਗ ॥

(ਗਉੜੀ ਮ: ੫, ੨੪੦-੧੪)

(੨) ਗਿਆਨ ਤੇ ਨਾਮ ਦੀ ਪ੍ਰਾਪਤੀ।

ਮਨ ਮਹਿ ਸਤਿਗੁਰ ਧਿਆਨੁ ਧਰਾ ॥
ਦ੍ਰਿੜਿਓ ਗਿਆਨੁ ਮੰਤ੍ਰੁ ਹਰਿ ਨਾਮਾ ਪ੍ਰਭ ਜੀਉ ਮਇਆ ਕਰਾ ॥

(ਜੈਤਸਰੀ ਮਹਲਾ ੫, ੭੦੧-੬)

(੩) ਸਰਬ ਇਛਾ ਪੂਰਨ ਹੁੰਦੀਆਂ ਹਨ।

ਸਤਿਗੁਰ ਕੀ ਮੂਰਤਿ ਹਿਰਦੈ ਵਸਾਏ ॥ ਜੋ ਇਛੈ ਸੋਈ ਫਲੁ ਪਾਏ ॥

(ਧਨਾਸਰੀ ਮਹਲਾ ੧, ੬੬੧-੧੫)

ਸੁਖੁ ਪਾਇਆ ਸਤਿਗੁਰੂ ਮਨਾਇ ॥ ਸਭ ਫਲ ਪਾਏ ਗੁਰੂ ਧਿਆਇ ॥

(ਭੈਰਉ ਮਹਲਾ ੫, ੧੧੪੧-੧੭)

(੪) ਮੈਲਾਂ ਦਾ ਮਿਟਣਾ, ਬੰਧਨਾਂ ਦਾ ਟੁਟਣਾ ਤੇ ਹਰਿ ਦਾ ਮੇਲ।

ਗੁਰੁ ਗੋਵਿੰਦੁ ਮੇਰੇ ਮਨ ਧਿਆਇ ॥
ਜਨਮ ਜਨਮ ਕੀ ਮੈਲੁ ਉਤਾਰੈ ਬੰਧਨ ਕਾਟਿ ਹਰਿ ਸੰਗਿ ਮਿਲਾਇ ॥

(ਭੈਰਉ ਮਹਲਾ ੫, ੧੧੪੯-੨)

ਜਿਸ ਨੋ ਹਰਿ ਸੁ ਪ੍ਰਸੰਨੁ ਹੋਇ ਸੋ ਹਰਿ ਗੁਣਾ ਰਵੈ ਸੋ ਭਗਤੁ ਸੋ ਪਰਵਾਨੁ ॥
ਤਿਸਕੀ ਮਹਿਮਾ ਕਿਆ ਵਰਨੀਐ
ਜਿਸਕੈ ਹਿਰਦੈ ਵਸਿਆ ਹਰਿ ਪੁਰਖੁ ਭਗਵਾਨੁ ॥

ਗੋਬਿੰਦ ਗੁਣ ਗਾਈਐ ਜੀਉ ਲਾਇ ਸਤਿਗੁਰੂ ਨਾਲਿ ਧਿਆਨੁ ॥

(ਸੂਹੀ ਮ: ੪, ੭੭੪-੧੧)

(੫) ਭਵ ਸਾਗਰ ਤੋਂ ਪਾਰ ਹੋ ਜਾਈਦਾ ਹੈ।

ਪ੍ਰੀਤਮ ਸਾਚਾ ਨਾਮੁ ਧਿਆਇ ॥
ਦੂਖ ਦਰਦ ਬਿਨਸੈ ਭਵ ਸਾਗਰੁ ਗੁਰ ਕੀ ਮੂਰਤਿ ਰਿਦੈ ਬਸਾਇ ॥

(ਮਲਾਰ ਮਹਲਾ ੫, ੧੨੬੮-੪)

(੬) ਐਥੇ ਅਤੇ ਦਰਗਹ ਵਿਚ ਮਾਨ ਹੁੰਦਾ ਹੈ।

ਗੁਰ ਮੂਰਤਿ ਸਿਉ ਲਾਇ ਧਿਆਨੁ ॥ ਈਹਾ ਊਹਾ ਪਾਵਹਿ ਮਾਨੁ ॥

(ਗਉੜੀ ਮ: ੫, ੧੯੨-੩)

## ੨੧. ਸੱਚੇ ਗਿਆਨ ਧਿਆਨ ਦੇ ਨਾ ਹੋਣ ਕਰਕੇ ਮਨੁੱਖ ਦੁਨੀਆਂ ਵਿਚ ਫਸ ਜਾਂਦਾ ਹੈ

ਰਾਮ ਨਾਮੁ ਘਟ ਅੰਤਰਿ ਨਾਹੀ ਹੋਰਿ ਜਾਣੈ ਰਸ ਕਸ ਮੀਠੇ ॥
ਗਿਆਨੁ ਧਿਆਨੁ ਗੁਣ ਸੰਜਮੁ ਨਾਹੀ ਜਨਮਿ ਮਰਹੁਗੇ ਝੂਠੇ ॥

(ਸਿਰੀ ਰਾਗੁ ਮ: ੧, ੭੫-੧੯)

## ੨੨. ਬਾਹਰਲੇ ਗਿਆਨ ਧਿਆਨ ਨਾਲ ਵਾਹਿਗੁਰੂ ਦੀ ਸੂਝ ਨਹੀਂ ਪੈਂਦੀ

ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ ॥
ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ ॥
ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ ॥

(ਆਸਾ ਵਾਰ ਮਹਲਾ ੧, ੪੬੭-੮)

ਅਨਿਕ ਭੇਖ ਅਰੁ ਙਿਆਨ ਧਿਆਨ ਮਨ ਹਠਿ ਮਿਲਿਅਉ ਨ ਕੋਇ ॥
ਕਹੁ ਨਾਨਕ ਕਿਰਪਾ ਭਈ ਭਗਤੁ ਙਿਆਨੀ ਸੋਇ ॥

(ਗਉੜੀ ਮਹਲਾ ੫, ੨੫੧-੪)

ਬਾਹਰਿ ਗਿਆਨ ਧਿਆਨ ਇਸਨਾਨ ॥ ਅੰਤਰਿ ਬਿਆਪੈ ਲੋਭੁ ਸੁਆਨੁ ॥

(ਗਉੜੀ ਮਹਲਾ ੫, ੨੬੭-੧੩)

ਅਨਿਕ ਜਤਨ ਗਵਨੁ ਕਰਉ ॥ ਖਟੁ ਕਰਮ ਜੁਗਤਿ ਧਿਆਨੁ ਧਰਉ ॥
ਉਪਾਵ ਸਗਲ ਕਰਿ ਹਾਰਿਓ ਨਹ ਨਹ ਹੁਟਹਿ ਬਿਕਰਾਲ ॥

(ਕੇਦਾਰਾ ਮਃ ੫, ੧੧੧੯-੧੧)

ਕੋਟਿ ਗਿਆਨੀ ਕਥਹਿ ਗਿਆਨੁ ॥ ਕੋਟਿ ਧਿਆਨੀ ਧਰਤ ਧਿਆਨੁ ॥
ਕੋਟਿ ਤਪੀਸਰ ਤਪ ਹੀ ਕਰਤੇ ॥ ਕੋਟਿ ਮੁਨੀਸਰ ਮੋੌਨਿ ਮਹਿ ਰਹਤੇ ॥

(ਭੈਰਉ ਮ: ੫, ੧੧੫੬-੧੮)

ਪੰਡਿਤ ਜਨ ਮਾਤੇ ਪੜ੍ਹਿ ਪੁਰਾਨ ॥ ਜੋਗੀ ਮਾਤੇ ਜੋਗ ਧਿਆਨ ॥

ਸੰਨਿਆਸੀ ਮਾਤੇ ਅਹੰਮੇਵ ॥ ਤਪਸੀ ਮਾਤੇ ਤਪ ਕੈ ਭੇਵ ॥
(ਬਸੰਤੁ ਕਬੀਰ ਜੀ, ੧੧੯੩-੧੭)

ਧਿਆਨੀ ਧਿਆਨੁ ਲਾਵਹਿ ॥ ਗਿਆਨੀ ਗਿਆਨੁ ਕਮਾਵਹਿ ॥
ਪ੍ਰਭੁ ਕਿਨਹੀ ਜਾਤਾ ॥ (ਸਿਰੀ ਰਾਗੁ ਮਹਲਾ ੫, ੭੧-੬)

ਮਨ ਹਠਿ ਜੋ ਕਮਾਵੈ ਤਿਲੁ ਨ ਲੇਖੈ ਪਾਵੈ
ਬਗੁਲ ਜਿਉ ਧਿਆਨੁ ਲਾਵੈ ਮਾਇਆ ਰੇ ਧਾਰੀ ॥
ਕੋਈ ਐਸੋ ਰੇ ਸੁਖਹਦਾਈ ਪ੍ਰਭ ਕੀ ਕਥਾ ਸੁਨਾਈ
ਤਿਸੁ ਭੇਟੇ ਗਤਿ ਹੋਇ ਹਮਾਰੀ ॥ (ਧਨਾਸਰੀ ਮ: ੫, ੬੮੭-੯)

## ੨੩. ਜਵਾਨੀ ਵਿਚ ਗਿਆਨ ਧਿਆਨ ਵਿੱਸਰ ਜਾਂਦਾ ਹੈ

ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ ॥
ਕਹੁ ਨਾਨਕ ਪ੍ਰਾਣੀ ਦੂਜੈ ਪਹਿਰੈ ਵਿਸਰਿ ਗਇਆ ਧਿਆਨੁ ॥
(ਸਿਰੀ ਰਾਗੁ ਮ: ੧, ੭੫-੩)

ਸਿਰਜਨਹਾਰੁ ਵਿਸਾਰਿਆ ਸੁਆਮੀ ਇਕ ਨਿਮਖ ਨ ਲਗੋ ਧਿਆਨੁ ॥
ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਬਿਖੁ ਸੰਚੈ ਅੰਧੁ ਅਗਿਆਨੁ ॥
(ਸਿਰੀ ਰਾਗੁ ਮ: ੧, ੭੭-੬)

## ੨੪. ਧਿਆਨ ਦੀ ਮਹਿਮਾ

ਰਸਨਾ ਉਚਰੰਤਿ ਨਾਮੰ ਸ੍ਰਵਣੰ ਸੁਨੰਤਿ ਸਬਦ ਅੰਮ੍ਰਿਤਹ ॥
ਨਾਨਕ ਤਿਨ ਸਦ ਬਲਿਹਾਰੰ ਜਿਨਾ ਧਿਆਨੁ ਪਾਰਬ੍ਰਹਮਣਹ ॥
(ਜੈਤਸਰੀ ਵਾਰ ਮ: ੫, ੭੦੯-੧)

## ੨੫. ਫੁਟਕਲ

ਜੋ *ਇਸੁ ਮਾਰੇ ਸੋਈ ਸੁ ਗਿਆਨੀ ॥ ਜੋ ਇਸੁ ਮਾਰੇ ਸੁ ਸਹਜ ਧਿਆਨੀ ॥
(ਗਉੜੀ ਮ: ੫, ੨੩੮-੫)

ਗਿਆਨੀ ਧਿਆਨੀ ਚਤੁਰ ਪੇਖਿ ਰਹਨੁ ਨਹੀ ਇਹ ਠਾਇ ॥
ਛਾਡਿ ਛਾਡਿ ਸਗਲੀ ਗਈ ਮੂੜ ਤਹਾ ਲਪਟਾਹਿ ॥
(ਗਉੜੀ ਮਹਲਾ ੫, ੨੫੪-੩)

ਤਿਸੁ ਮਿਲਿਆ ਜਿਸੁ ਪੁਰਬ ਕਮਾਈ ॥
ਗਿਆਨ ਧਿਆਨ ਪੂਰਨ ਪਰਮੇਸੁਰ ਪ੍ਰਭੁ ਸਭਨਾ ਗਲਾ ਜੋਗਾ ਜੀਉ ॥
(ਮਾਝ ਮਹਲਾ ੫, ੧੦੮-੧੧)

ਖੋਜਤ ਖੋਜਤ ਲਾਲੁ ਇਕੁ ਪਾਇਆ ਹਰਿ ਕੀਮਤਿ ਕਹਨੁ ਨ ਜਾਈ ਸੰਤਹੁ ॥
ਚਰਨ ਕਮਲ ਸਿਉ ਲਾਗੋ ਧਿਆਨਾ ਸਾਚੈ ਦਰਸਿ ਸਮਾਈ ਸੰਤਹੁ ॥
(ਰਾਮਕਲੀ ਮਹਲਾ ੫, ੯੧੬-੯)

---

*ਦੁਬਿਧਾ ।

ਬ੍ਰਹਮਣ ਚੁਲੀ ਸੰਤੋਖ ਕੀ ਗਿਰਹੀ ਕਾ ਸਤੁ ਦਾਨੁ ॥
ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ ॥
(ਸਾਰੰਗ ਵਾਰ ਮ: ੧, ੧੨੪੦–੬)

ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥
ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥
(ਮਲਾਰ ਵਾਰ ਮਹਲਾ ੧, ੧੨੯੦–੪)

ਜੋਗ ਗਿਆਨ ਧਿਆਨ ਸੇਖ ਨਾਗੈ ਸਗਲ ਜਪਹਿ ਤਰੰਗੀ ॥
ਕਹੁ ਨਾਨਕ ਸੰਤਨ ਬਲਿਹਾਰੈ ਜੋ ਪ੍ਰਭ ਕੇ ਸਦ ਸੰਗੀ ॥
(ਕਲਿਆਨ ਮਹਲਾ ੫, ੧੩੨੨–੪)

ਕਉਨੁ ਬਿਧਿ ਤਾਕੀ ਕਹਾ ਕਰਉ ॥
ਧਰਤ ਧਿਆਨੁ ਗਿਆਨੁ ਸਸਤ੍ਰਗਿਆ ਅਜਰ ਪਦੁ ਕੈਸੇ ਜਰਉ ॥
(ਕਲਿਆਨ ਮਹਲਾ ੫, ੧੩੨੨–੧੨)

ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥
ਨਾ ਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ॥
(ਸਿਰੀ ਰਾਗੁ ਮਹਲਾ ੧, ੭੪–੧੮)

ਰੇ ਮਹਾਵਤ ਤੁਝੁ ਡਾਰਉ ਕਾਟਿ ॥ ਇਸਹਿ ਤੁਰਾਵਹੁ ਘਾਲਹੁ ਸਾਟਿ ॥
ਹਸਤਿ ਨ ਤੋਰੈ ਧਰੈ ਧਿਆਨੁ ॥ ਵਾਕੈ ਰਿਦੈ ਬਸੈ ਭਗਵਾਨੁ ॥
(ਗੋਂਡ ਕਬੀਰ ਜੀ,੮੭੧–੧)

# ਧੁਨਿ

## ਧੁਨਿ ਕੀ ਹੈ ?

ਸੁਰਤ ਸ਼ਬਦ ਯੋਗ ਦੇ ਪਹਿਲੇ ਸਾਧਨਾਂ (ਸਿਮਰਨ ਤੇ ਧਿਆਨ) ਦੇ ਮੁਕੰਮਲ ਹੋ ਜਾਣ ਪੁਰ ਤੀਸਰਾ ਸਾਧਨ ਧੁਨਿ ਦਾ ਉਪਜਣਾ ਹੈ। ਸਿਮਰਨ ਤਦ ਮੁਕੰਮਲ ਹੁੰਦਾ ਹੈ,ਜਦ ਧਿਆਨ ਕਾਇਮ ਹੋ ਜਾਏ ਤੇ ਧਿਆਨ ਦੇ ਪਰਪੱਕ ਹੋਣ ਪੁਰ ਧੁਨਿ ਆਪਣੇ ਆਪ ਜਾਗ ਉਠਦੀ ਹੈ । ਇਸਨੂੰ ਸੰਤਾਂ ਦੀ ਬੋਲੀ ਵਿੱਚ ਭਜਨ ਕਿਹਾ ਜਾਂਦਾ ਹੈ। ਉਹ ਹੋਰ ਕੁਛ ਨਹੀਂ, ਕੇਵਲ ਸ਼ਬਦ ਧੁਨਿ ਨੂੰ ਸੁਣਨਾ ਹੀ ਹੈ, ਜੋ ਬਹੁਤ ਸੰਤਾਂ ਦਾ ਕੇਵਲ ਸ਼ਬਦ ਯੋਗ ਦਾ ਹੀ ਅਭਿਆਸ ਹੈ। ਇਹ ਸੁਰਤ ਜਾਂ ਤਵੱਜੋ ਨਾਲ ਕੀਤਾ ਜਾਂਦਾ ਹੈ। ਸੁਰਤ ਦੇ ਨਾਲ ਅੰਤਰੀਵ ਸ਼ਬਦ ਧੁਨਿ ਨੂੰ ਸੁਣਿਆਂ ਜਾਂਦਾ ਹੈ। ਸੁਰਤ ਜਨਮਾਂ ਜਨਮਾਂ ਦੀ ਸੁੱਤੀ ਹੋਈ ਜਾਗ ਉਠਦੀ ਹੈ ਤੇ ਅਨੰਦ ਪ੍ਰਾਪਤ ਹੁੰਦਾ ਹੈ । ਇਸ ਵਿੱਚ ਕਿਸੀ ਤਰ੍ਹਾਂ ਥਕਾਵਟ ਜਾਂ ਮੁਸ਼ੱਕਤ ਨਹੀਂ । ਇਹ ਖ਼ੁਸ਼ੀ ਦਾ ਮਾਰਗ ਹੈ। ਇਸਨੂੰ 'ਸੁਰਤ ਸ਼ਬਦ' ਯੋਗ (ਦੇਖੋ ਇਸ ਦਾ ਪ੍ਰਕਰਣ) ਦਾ ਰਸਤਾ ਕਿਹਾ ਜਾਂਦਾ ਹੈ। ਇਹ ਸਿਮਰਨ ਯੋਗ ਤੇ ਧਿਆਨ ਯੋਗ ਦੋਹਾਂ ਤੋਂ ਉਪਰ ਹੈ। ਸਿਮਰਨ ਵਿਚ ਮਾਲਕ ਦਾ ਖ਼ਿਆਲ ਕਰਨਾ ਹੁੰਦਾ ਹੈ। ਧਿਆਨ ਵਿਚ ਮਾਲਕ ਦੇ ਨਰ ਰੂਪ ਗੁਰੂ ਦੇ ਸਥੂਲ ਤੇ ਨੂਰੀ ਸਰੂਪ ਤੇ ਸ਼ਬਦ ਸਰੂਪ ਨੂੰ ਥਿਰ ਕਰ ਲੈਣਾ ਹੁੰਦਾ ਹੈ। ਇਹ ਦੋਵੇਂ ਸਾਧਨ ਕਰਕੇ ਸੁਰਤ ਨਾਲ ਸ਼ਬਦ ਵਿਚ ਲੱਗਣਾ ਹੁੰਦਾ ਹੈ। ਹੋਰ ਕਈ ਯੋਗ ਹਨ, ਪ੍ਰਾਣ ਯੋਗ ਤੇ ਹਠ ਯੋਗ ਪਰ ਇਹਨਾਂ ਦਾ ਸੰਬੰਧ ਅਸਥੂਲ ਸਾਧਨ ਨਾਲ ਹੈ, ਕਿਉਂ ਜੁ ਇਹ *ਅੰਨਮਯ ਕੋਸ਼ ਤੇ ਪ੍ਰਾਣਮਯ ਕੋਸ਼ ਨਾਲ ਸੰਬੰਧ ਰਖਦੇ ਹਨ, ਜੋ ਸਭ ਤੋਂ ਨਿਚਲੇ ਹਨ। ਮਾਨਸਿਕ ਯੋਗ ਤੇ ਗਿਆਨ ਯੋਗ ਦਾ ਸੰਬੰਧ ਸੂਖਸ਼ਮ ਪਰਦਿਆਂ ਨਾਲ ਹੈ ਜੋ ਮਨੋਮਯ ਕੋਸ਼ ਤੇ ਵਿਗਿਆਨਮਯ ਕੋਸ਼ ਹਨ। ਇਹ ਦਰਮਿਆਨ ਹਨ। ਆਨੰਦ ਯੋਗ ਦਾ ਸੰਬੰਧ ਕਾਰਨ ਪਰਦੇ ਨਾਲ ਹੈ, ਜੋ ਆਨੰਦਮਯ ਕੋਸ਼ ਹੈ। ਇਹ ਉਪਰ ਦਸੇ ਸਭ ਯੋਗਾਂ ਤੋਂ ਉੱਚਾ ਹੈ। ਸੰਤਾਂ ਦਾ ਮਾਰਗ ਸ਼ਬਦ ਯੋਗ

---

*ਵੇਦਾਂਤ ਅਨੁਸਾਰ ਆਤਮਾਂ ਪੰਜਾਂ ਕੋਸ਼ਾਂ ਯਾ ਪਰਦਿਆਂ ਨਾਲ ਢੱਕਿਆ ਹੋਇਆ ਹੈ:–

(੧) ਅੰਨਮਯ ਕੋਸ਼ (ਅਸਥੂਲ ਸਰੀਰ), (੨) ਪ੍ਰਾਣਮਯ ਕੋਸ਼ (ਪ੍ਰਾਣਾਂ ਦਾ ਸਿਲ ਸਿਲਾ, ਇਨ੍ਹਾਂ ਨਾਲ ਸਰੀਰਕ ਕ੍ਰਿਯਾ ਹੁੰਦੀ ਹੈ), (੩) ਮਨੋਮਯ ਕੋਸ਼ (ਮਨ ਦਾ ਪਰਦਾ), (੪) ਵਿਗਯਾਨਮਯ ਕੋਸ਼ (ਬੁੱਧਿ ਦਾ ਪਰਦਾ, ਇਹ ਸੂਖਸ਼ਮ ਸਰੀਰ ਨਾਲ ਸੰਬੰਧਤ ਹਨ), (੫) ਆਨੰਦਮਯ ਕੋਸ਼ (ਕਾਰਣ ਸ਼ਰੀਰ) ।

ਦਾ ਹੈ, ਜੋ ਇਹਨਾਂ ਸਭਨਾਂ ਦੀ ਜਾਨ ਹੈ। ਇਸ ਵਿਚ ਕਰਨਾ ਧਰਨਾ ਕੁਛ ਨਹੀਂ ਹੁੰਦਾ,ਕੇਵਲ ਸੁਰਤ ਦੇ ਕੰਨਾਂ ਨਾਲ ਸ਼ਬਦ ਧੁਨਿ ਨੂੰ ਸੁਣਨਾ ਹੈ। 'ਹਿੰਗ ਲਗੇ ਨਾ ਫਟਕੜੀ ਰੰਗ ਚੋਖਾ ਆਵੇ।' ਧੁਨਿ ਅਸਲ ਵਿਚ ਪਰਿਪੂਰਣ ਹਰਿ ਦੀ ਧੁਨੀ ਜਾਂ ਆਵਾਜ਼ ਹੈ, ਜੋ ਧੁਰ ਲੋਕ ਅਧਰ ਤੋਂ ਆ ਰਹੀ ਹੈ। ਸੁਰਤ ਦੀ ਸ਼ਬਦ ਧੁਨਿ ਨਾਲ ਸੁਭਾਵਕ ਸਾਂਝ ਹੈ। ਸੁਰਤ ਸ਼ਬਦ ਮਾਲਕ ਦੀ ਅੰਸ ਹੈ, ਹਰਿ ਆਪੇ ਹੀ ਸ਼ਬਦ ਤੇ ਸੁਰਤ ਹੈ। ਇਹਨਾਂ ਤਿੰਨਾਂ ਦਾ ਅੰਸ਼ਾ ਅੰਸ਼ੀ ਭਾਵ ਹੈ। ਸ਼ਬਦ ਧੁਨਿ ਵੀ ਹਰਿ ਆਪੇ ਹੀ ਹੈ। ਉਹ ਆਪਣਾ ਪਸਾਰਾ ਆਪ ਹੀ ਕਰਕੇ ਵਿਗਸ ਰਿਹਾ ਹੈ ਤੇ ਆਪ ਹੀ ਜਪਾਂਦਾ ਹੈ ਤੇ ਹਰਿ ਆਪ ਹੀ ਜਾਪਦਾ ਵੀ ਹੈ:—

ਹਰਿ ਆਪੇ ਸਬਦੁ ਸੁਰਤਿ ਧੁਨਿ ਆਪੇ ॥ ਹਰਿ ਆਪੇ ਵੇਖੈ ਵਿਗਸੈ ਆਪੇ ॥
ਹਰਿ ਆਪਿ ਜਪਾਇ ਆਪੇ ਹਰਿ ਜਾਪੇ ॥ (ਗਉੜੀ ਮ: ੪, ੧੬੫-੯)

ਗੋਬਿੰਦ ਦਾ ਗੁਣ 'ਨਾਮ' 'ਧੁਨਿ' 'ਬਾਣੀ' ਹੈ—ਸਾਰੀਆਂ ਧਰਮ ਪੁਸਤਕਾਂ ਉਸੇ ਦੀ ਮਹਿਮਾ ਗਾਉਂਦੀਆਂ ਹਨ।

ਗੁਣ ਗੋਬਿੰਦ ਨਾਮ ਧੁਨਿ ਬਾਣੀ ॥ ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ ॥
(ਗਉੜੀ ਮ: ੫, ੨੯੬-੪)

ਗੁਰਬਾਣੀ ਵਿਚ ਧੁਨਿ ਨੂੰ ਨਿਰਮਲ ਨਾਦ, ਸ਼ਬਦ, ਸਚ ਤੇ ਰਮਿਆ ਹੋਇਆ ਨਾਮ ਕਰਕੇ ਵਰਨਣ ਕੀਤਾ ਗਿਆ ਹੈ—ਜਿਸਦੀ ਪ੍ਰਾਪਤੀ ਸੁੰਨ ਸਮਾਧਿ ਵਿਚ ਜਾਕੇ ਹੁੰਦੀ ਹੈ।

ਸਤਿਗੁਰ ਤੇ ਪਾਏ ਵੀਚਾਰਾ ॥ ਸੁੰਨ ਸਮਾਧਿ ਸਚੇ ਘਰ ਬਾਰਾ ॥
ਨਾਨਕ ਨਿਰਮਲ ਨਾਦੁ ਸਬਦ ਧੁਨਿ ਸਚੁ ਰਾਮੈ ਨਾਮਿ ਸਮਾਇਦਾ ॥
(ਮਾਰੂ ਮ: ੧, ੧੦੩੮-੧੧)

ਸਚੀ ਬਾਣੀ ਸਚੁ ਧੁਨਿ ਸਚੁ ਸਬਦੁ ਵੀਚਾਰਾ ॥ (ਵਡਹੰਸੁ ਮ: ੩, ੫੬੪-੧੮)

ਇਹ ਹਰਿ ਦਾ ਮੰਗਲ ਹੈ, ਜਿਸਨੂੰ ਸੁਣਨ ਦਾ ਗੁਰਬਾਣੀ ਉਪਦੇਸ਼ ਦੇਂਦੀ ਹੈ।ਇਹ ਪ੍ਰਭੂ ਦਾ ਸੋਹਿਲੜਾ ਹੈ ਜਿਸਵਿਚ ਅਨਹਦ ਧੁਨਿ ਹੋ ਰਹੀ ਹੈ।

ਮੰਗਲਾ ਹਰਿ ਮੰਗਲਾ ਮੇਰੇ ਪ੍ਰਭ ਕੈ ਸੁਣੀਐ ਮੰਗਲਾ ॥
ਸੋਹਿਲੜਾ ਪ੍ਰਭ ਸੋਹਿਲੜਾ ਅਨਹਦ ਧੁਨੀਐ ਸੋਹਿਲੜਾ ॥
(ਰਾਮਕਲੀ ਮ: ੫, ੯੨੪-੧੬)

ਓਅੰਕਾਰ (ਦੇਖੋ ਏਕੰਕਾਰ ਪ੍ਰਕਰਣ) ਦੀ ਇਕੋ ਧੁਨਿ ਹੈ ਤੇ ਧੁਨਿ ਵੀ ਓਹੀ ਇਕੋ (ਉਸੀ ਦਾ ਰੂਪ) ਹੈ—ਜਿਸਦਾ ਇਕੋ ਰਾਗ ਹੋ ਰਿਹਾ ਹੈ—ਉਹ ਇਕ ਦੇਸੀ ਵੀ ਹੈ ਤੇ ਏਕੋ ਹੀ ਪ੍ਰਗਟ ਹੋਕੇ ਸਭ ਥਾਈਂ ਵਿਆਪ ਰਿਹਾ ਹੈ।

ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ ॥
ਏਕਾਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ ॥
(ਰਾਮਕਲੀ ਮ: ੫, ੯੮੫-੨)

ਸਾਰੇ ਜਗਤ ਨੂੰ ਸ਼ਬਦ ਨੇ ਥੰਮਕੇ ਰਖਿਆ ਹੋਇਆ ਹੈ, ਜਿਸਤੋਂ ਧੁਨਿ ਉਪਜਦੀ ਹੈ। ਇਸਦਾ ਅਨੁਭਵ ਹਿਰਦੇ ਅੰਦਰ ਦਸਵੇਂ ਦੁਆਰੇ ਵਿਚ (ਜੋ ਅਖਾਂ ਦੇ ਪਿਛੇ ਹੈ) ਹੁੰਦਾ ਹੈ—ਇਹ ਧੁਨਿ ਨਿਹਚਲ ਹੈ, ਕਦੇ ਬੰਦ ਨਹੀਂ ਹੁੰਦੀ ਤੇ ਨਾ ਹੀ ਇਸਦੀ ਕੀਮਤ ਪੈ ਸਕਦੀ ਹੈ।

ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ ਦਸਵਾ ਦੁਆਰ ਪਾਇਆ ॥
ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ ॥
(ਆਸਾ ਮ: ੩, ੪੪੦-੧੯)

ਹਿਰਦੈ ਨਾਮੁ ਸਦਾ ਧੁਨਿ ਨਿਹਚਲ ਘਟੈ ਨ ਕੀਮਤਿ ਪਾਈ ॥
(ਸਾਰਗ ਮ: ੧, ੧੨੩੨-੧੦)

ਧੁਨਿ ਵਿਚ ਧੁਨੀ ( Sound ) ਹੈ, ਤੇ ਪ੍ਰਕਾਸ਼ (Light) ਹੈ। ਧੁਨਿ ਵਿਚ ਅਨਹਦ ਦੀ ਘੋਰ ਹੋ ਰਹੀ ਹੈ ਤੇ ਇਹ ਅਨਹਦ ਦੀ ਰੁਣ ਝੁਣਕਾਰ ਹੈ ਜੋ ਹਰਦਮ ਸੁਣਾਈ ਦਿੰਦੀ ਹੈ ਤੇ ਜਿਸਦੇ ਰਸ ਨੂੰ ਪਾ ਕੇ ਮਨ ਟਿਕ ਜਾਂਦਾ ਹੈ।

ਧੁਨਿ ਵਾਜੇ ਅਨਹਦ ਘੋਰਾ ॥ ਮਨੁ ਮਾਨਿਆ ਹਰਿ ਰਸਿ ਮੋਰਾ ॥
(ਰਾਮਕਲੀ ਮ: ੧, ੯੭੬-੭)

ਅਨਹਦ ਰੁਣ ਝੁਣਕਾਰੁ ਸਦਾ ਧੁਨਿ ਨਿਰਭਉ ਕੈ ਘਰਿ ਵਾਇਦਾ ॥
(ਮਾਰੂ ਮ: ੧, ੧੦੩੩-੧੯)

ਧੁਨਿ ਸ਼ਬਦ ਤੋਂ ਉਪਜਦੀ ਹੈ ਜੋ ਅਨਹਦ, ਸਾਰ ਤੇ ਸਤਿ ਕਰਕੇ ਵਰਨਣ ਕੀਤਾ ਗਿਆ ਹੈ। (ਦੇਖੋ ਸ਼ਬਦ ਦਾ ਪ੍ਰਕਰਣ)

ਓਹ ਧੁਨਿ ਸਰਬ ਥਾਈਂ ਰਮੀ ਹੋਈ ਸਚ ਖੰਡ ਵਿਚ ਬੇਨ (ਬੀਣ) ਰੂਪ ਹੋਕੇ ਵੱਜਦੀ ਹੈ। ਉਸਦੀ ਧੁਨਿ ਅਤਿ ਮਧੁਰ ਰਸ ਭਰੀ ਹੈ ਜੋ ਅਨਹਤ ਹੋਕੇ ਗੱਜ ਰਹੀ ਹੈ।

ਧਨਿ ਧੰਨਿ ਓ ਰਾਮ ਬੇਨੁ ਬਾਜੈ ॥ ਮਧੁਰ ਮਧੁਰ ਧੁਨਿ ਅਨਹਤ ਗਾਜੈ ॥
(ਮਾਲੀ ਗਉੜਾ ਨਾਮਦੇਵ, ੯੮੮-੧੦)

ਸੱਚੇ ਸ਼ਬਦ ਵਿਚ ਸਹਜ ਦੀ ਧੁਨਿ ਜਾਂ ਗੂੰਜ ਉਪਜਦੀ ਹੈ ਜਿਸ ਕਰਕੇ ਸਚੇ ਮਾਲਕ ਨਾਲ ਲਿਵ ਲਗ ਜਾਂਦੀ ਹੈ,ਇਹਾ ਗੁਰਬਾਣੀ ਹੈ। (ਦੇਖੋ ਗੁਰਬਾਣੀ ਪ੍ਰਕਰਣ) ਇਹ ਅਨਹਦ ਧੁਨੀ ਹੋਕੇ ਵਜਦੀ ਹੈ ਜਿਸ ਵਿਚੋਂ ਨੀਝਰ ਧਾਰ ਚੋਂਦੀ ਹੈ—ਜੋ ਉਸ ਨਾਲ ਜੁੜਦੇ ਹਨ ਓਹ ਇਸ ਅੰਮ੍ਰਿਤ ਨੂੰ ਪਾਨ ਕਰਦੇ ਹਨ—ਓਨ੍ਹਾਂ ਦਾ ਮਨ ਦ੍ਰਵ ਕੇ ਭਿੱਜ ਜਾਂਦਾ ਹੈ ਤੇ ਉਹ ਨਿਜ ਘਰ ਪਹੁੰਚ ਜਾਂਦੇ ਹਨ।

ਸਾਚੈ ਸਬਦਿ ਸਹਜ ਧੁਨਿ ਉਪਜੈ ਮਨਿ ਸਾਚੈ ਲਿਵ ਲਾਈ ॥
(ਸਾਰਗ ਮ: ੩, ੧੨੩੪-੭)

ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ ॥
ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ ਨੀਝਰ ਧਾਰ ਚੁਆਵੈਗੋ ॥
(ਕਾਨੜਾ ਮ: ੪, ੧੩੦੮-੧੪)

ਇਸ ਕਾਇਆਂ ਦੇ ਨੌਂ ਦਰਵਾਜ਼ੇ ਪ੍ਰਗਟ ਹਨ(ਜਿਨ੍ਹਾਂ ਦਾ ਵੇਰਵਾ ਸੁਰਤ ਸ਼ਬਦ ਦੇ ਪ੍ਰਕਰਣ ਵਿਚ ਦਿਤਾ ਗਿਆ ਹੈ) ਤੇ ਦਸਵਾਂ ਗੁਪਤ ਹੈ ਜਿਸ ਪੁਰ ਬਜਰ ਕਪਾਟ ਲਗੇ ਹੋਏ ਹਨ। ਗੁਰ ਸ਼ਬਦ ਨਾਲ ਇਹ ਖੁਲ੍ਹਦਾ ਹੈ ਤੇ ਇਸਦੇ ਅੰਦਰ ਅਨਹਦ ਦੀ ਧੁਨਿ ਵਜਦੀ ਸੁਣੀ ਜਾਂਦੀ ਹੈ ਤੇ ਘਟ ਅੰਤਰਿ ਚਾਨਣਾ ਹੋ ਜਾਂਦਾ ਹੈ। ਇਨ੍ਹਾਂ ਕਰਕੇ ਜੀਵ ਸਚੀ ਭਗਤੀ ਨੂੰ ਪ੍ਰਾਪਤ ਹੁੰਦਾ ਹੈ।

ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ ॥
ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥
ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥
ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ ॥

(ਵਾਰ ਰਾਮਕਲੀ ਮ: ੩, ੯੫੪-੧੪)

## ਧੁਨਿ ਹੀ ਗਿਆਨ ਧਿਆਨ ਤੇ ਭਗਤੀ ਹੈ

ਅਸਲੀ ਗਿਆਨ ਧਿਆਨ ਧੁਨਿ ਦਾ ਪਾਣਾ ਹੈ ਤੇ ਉਸਦੀ ਕਮਾਈ ਹੈ, ਜੋ ਅਕਥ ਹੈ। ਇਹ ਅਨਹਦ ਦੀ ਧੁਨੀ ਸਦਾ ਵਜਦੀ ਹੈ ਜਿਸ ਨਾਲ ਹਰਿ ਨਾਲ ਲਿਵ ਲਗਦੀ ਹੈ—ਇਹ ਹਰਿ ਦੀ ਸਚੀ ਭਗਤੀ ਹੈ ਜੋ ਧੁਰ ਲੇਖਾਂ ਕਰਕੇ ਮਨ ਅੰਦਰ ਵਸਦੀ ਹੈ।

"ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ ॥"

(ਸਿਰੀ ਰਾਗੁ ਮ: ੧, ੫੯-੮)

ਅਨਹਦ ਧੁਨੀ ਸਦ ਵਜਦੇ ਉਨ ਮਨਿ ਹਰਿ ਲਿਵ ਲਾਇ ॥
ਨਾਨਕ ਹਰਿ ਭਗਤਿ ਤਿਨਾ ਕੈ ਮਨਿ ਵਸੈ
ਜਿਨ ਮਸਤਕਿ ਲਿਖਿਆ ਧੁਰਿ ਪਾਇ ॥

(ਵਾਰ ਸਿਰੀ ਰਾਗੁ ਮਹਲਾ ੪, ੯੧-੧੧)

ਇਹ ਧੁਨਿ ਦੀ ਦੌਲਤ ਗ੍ਰੰਥਾਂ ਦੇ ਪਠਨ ਪਾਠਨ ਤੇ ਨਹੀਂ ਮਿਲ ਸਕਦੀ, ਗ੍ਰੰਥਾਂ, ਪੋਥੀਆਂ ਵਿਚ ਤਾਂ ਉਸ ਧੁਨਿ ਦਾ ਕੇਵਲ ਬਿਆਨ ਹੀ ਹੈ। ਤੁਸੀਂ ਭਾਵੇਂ ਚਾਰੇ ਵੇਦ, ਅਠਾਰਾਂ ਪੁਰਾਨ ਤੇ ਛੇ ਸ਼ਾਸਤ੍ਰ ਪੜ੍ਹ ਯਾ ਸੁਣ ਲਵੋ, ਇਹ ਸਾਰੀ ਵਿਦਿਆ ਗੋਬਿੰਦ ਦੇ ਨਾਮ ਦੀ ਧੁਨਿ ਦੇ ਤੁੱਲ ਨਹੀਂ ਹੋ ਸਕਦੀ।

'ਚਾਰਿ ਬੇਦ ਜਿਹਵ ਭਨੇ ਦਸ ਅਸਟ ਖਸਟ ਸ੍ਰਵਨ ਸੁਨੇ ॥
ਨਹੀ ਤੁਲਿ ਗੋਬਿਦ ਨਾਮ ਧੁਨੇ ਮਨ ਚਰਨ ਕਮਲ ਲਾਗੇ ॥

(ਸਾਰਗ ਮ: ੫, ੧੨੨੯-੧੬)

ਤੁਲਸੀ ਸਾਹਿਬ ਵੀ ਫ਼ਰਮਾਂਦੇ ਹਨ, ਕਿ ਚਾਰੇ ਵੇਦ ਅਰ ਅਠਾਰਾਂ ਪੁਰਾਨ, ਛੇ ਸ਼ਾਸਤ੍ਰ, ਤੇ ਨੌਂ ਵਿਆਕਰਣ ਪੜ੍ਹ ਲਵੇ ਤਾਂ ਅਸੀਂ ਮੂਲ ਤੋਂ ਖ਼ਾਲੀ ਰਹਿ ਜਾਂਦੇ ਹਾਂ। ਜਦ ਤੀਕ ਸਾਡੀ ਸੁਰਤ ਸ਼ਬਦ ਨੂੰ ਨਹੀਂ ਚੀਨਦੀ, ਸਾਡੀ ਗਤੀ ਓਸ ਚੰਡੂਲ ਪੰਛੀ ਦੀ ਨਿਆਈਂ ਹੈ, ਜੋ ਬੋਲੀ ਸੁਣਕੇ ਉਸਦੀ ਨਕਲ

ਕਰ ਲੈਂਦਾ ਹੈ; ਪਰ ਉਸ ਨੂੰ ਸਮਝ ਬੂਝ ਕੁਛ ਨਹੀਂ ਹੁੰਦੀ।

"ਚਾਰ ਅਠਾਰਾ ਨੌ ਪੜ੍ਹਿ ਖਟ ਪੜ੍ਹ ਖੋਇਆ ਮੂਲ ॥
ਸੁਰਤ ਸ਼ਬਦ ਚੀਨੇ ਬਿਨਾ ਜਿਉਂ ਪੰਛੀ ਚੰਡੂਲ ॥"

## ਧੁਨਿ ਕਿਥੋਂ ਪ੍ਰਾਪਤ ਹੁੰਦੀ ਹੈ

ਇਸ ਧੁਨਿ ਦਾ ਵਾਜਾ ਵੱਜ ਰਿਹਾ ਹੈ ਜਿਸ ਨੂੰ ਮਾਲਕ ਆਪ ਵਜਾਉਂਦਾ ਹੈ। ਅਨਹਦ ਦੀ ਧੁਨਿ ਨਿਤ ਵੱਜਦੀ ਹੈ, ਪਰ ਇਸਦੀ ਦਾਤ ਪ੍ਰਭੂ ਆਪ ਕਰਦਾ ਹੈ, ਜਿਸ ਕਰਕੇ ਜੋਤੀ ਜੋਤਿ ਵਿਚ ਸਮਾ ਜਾਂਦੀ ਹੈ।

"ਬਾਜਹਿ ਬਾਜੇ ਧੁਨਿ ਆਕਾਰਾ ॥ ਆਪਿ ਵਜਾਏ ਵਜਾਵਣਹਾਰਾ ॥"

(ਮਾਰੂ ਮ: ੩, ੧੦੬੧-੧੮)

"ਅਨਹਦ ਧੁਨਿ ਵਾਜਹਿ ਨਿਤ ਵਾਜੇ ਗਾਈ ਸਤਿਗੁਰ ਬਾਣੀ ॥
ਨਾਨਕ ਦਾਤਿ ਕਰੀ ਪ੍ਰਭਿ ਦਾਤੈ ਜੋਤੀ ਜੋਤਿ ਸਮਾਣੀ ॥"

(ਆਸਾ ਮ: ੪, ੪੪੨-੮)

ਇਹ ਧੁਨਿ ਇਨਸਾਨ ਦੇ ਅੰਦਰ ਹੋ ਰਹੀ ਹੈ, ਜਿਸ ਦਾ ਪਤਾ ਕਿਸੀ ਕਮਾਈ ਵਾਲੇ ਮਹਾਤਮਾ ਤੋਂ ਮਿਲਦਾ ਹੈ ਤੇ ਉਸਦੀ ਕਿਰਪਾ ਦੁਵਾਰਾ ਉਸਦੀ ਪ੍ਰਾਪਤੀ ਹੋ ਸਕਦੀ ਹੈ। ਇਹ ਸਹਜ ਦੀ ਧੁਨੀ ਸਾਧੂ ਸੰਗ ਵਿਚ ਨਿਵਾਸ ਕਰਨ ਕਰਕੇ ਮਿਲਦੀ ਹੈ, ਜਿਸ ਕਰਕੇ ਠਾਕੁਰ ਦੇ ਚਰਨ ਹਿਰਦੇ ਵਿਚ ਸਮਾਂਦੇ ਹਨ ਤੇ ਸਭ ਕਲਿ (ਕਾਲ ਦੇ) ਕਲੇਸ਼ ਦੂਰ ਹੋ ਜਾਂਦੇ ਹਨ। ਸਾਧੂ ਦੇ ਚਰਨ ਪਕੜਨ ਕਰਕੇ ਕਾਲ ਜੀਵ ਨੂੰ ਨਹੀਂ ਖਾਂਦਾ। ਕਾਲ ਬੜਾ ਜ਼ਬਰਦਸਤ ਹੈ, ਮਾਰਿਆ ਨਹੀਂ ਜਾ ਸਕਦਾ ਪਰ ਧੁਨਿ ਨੂੰ ਸੁਣ ਕੇ ਉਹ ਵੀ ਦੂਰ ਹੋ ਜਾਂਦਾ ਹੈ—

"ਚਰਣ ਠਾਕੁਰ ਕੇ ਰਿਦੈ ਸਮਾਣੇ ॥ ਕਲਿ ਕਲੇਸ ਸਭਿ ਦੂਰਿ ਪਇਆਣੇ ॥
ਸਾਂਤਿ ਸੂਖ ਸਹਜ ਧੁਨਿ ਉਪਜੀ ਸਾਧੂ ਸੰਗਿ ਨਿਵਾਸਾ ਜੀਉ ॥"

(ਮਾਝ ਮ: ੫, ੧੦੫-੧੨)

"ਜਨਮ ਦੋਖ ਪਰੇ ਮੇਰੇ ਪਾਛੈ ਅਬ ਪਕਰੇ ਨਿਹਚਲੁ ਸਾਧੂ ਪਾਇ ॥
ਸਹਜ ਧੁਨਿ ਗਾਵੈ ਮੰਗਲ ਮਨੂਆ ਅਬ ਤਾਕਉ ਫੁਨਿ ਕਾਲੁ ਨ ਖਾਇ ॥"

(ਆਸਾ ਮ: ੫, ੩੭੩-੪)

"ਅਫਰਿਓ ਜਮੁ ਮਾਰਿਆ ਨ ਜਾਈ ॥ ਗੁਰ ਕੈ ਸਬਦੇ ਨੇੜਿ ਨ ਆਈ ॥
ਸਬਦ ਸੁਣੇ ਤਾ ਦੂਰਹੁ ਭਾਗੈ ਮਤੁ ਮਾਰੇ ਹਰਿ ਜੀਉ ਵੇ ਪਰਵਾਹਾ ਹੇ ॥"

(ਮਾਰੂ ਮ: ੩, ੧੦੫੪-੧੫)

ਹਿਰਦੇ ਅੰਦਰ ਨਾਮ ਦੀ ਧੁਨਿ ਦਿਨ ਰਾਤ ਸਦਾ ਹੋ ਰਹੀ ਹੈ ਜੋ ਨਿਹਚਲ ਹੈ। ਇਹ ਦਾਤ ਸਭ ਦੇ ਅੰਦਰ ਹੁੰਦਿਆਂ ਲੋਕ ਨਿਰਧਨ ਰਹਿੰਦੇ ਹਨ। ਇਹ ਦੌਲਤ ਸਾਡੇ ਨਾਲ ਦੱਬੀ ਆਂਵਦੀ ਹੈ ਤੇ ਦੱਬੀ ਹੋਈ ਹੀ ਚਲੀ

ਜਾਂਦੀ ਹੈ। ਅਸੀਂ ਇਸ ਨੂੰ ਪੁੱਟ ਕੇ ਦੇਖਦੇ ਨਹੀਂ। ਜਦ ਸਤਿਗੁਰ ਮਿਲੇ ਤਾਂ ਹੀ ਇਸ ਦੀ ਬੂਝ ਹੁੰਦੀ ਹੈ ਤੇ ਅਸੀਂ ਇਸਦੀ ਕਮਾਈ ਦੁਵਾਰਾ ਜੜ ਚੇਤਨ ਦੀ ਗੰਢ ਨੂੰ ਖੋਲ੍ਹ ਸਕਦੇ ਹਾਂ :—

"ਕਥਾ ਕੀਰਤਨੁ ਆਨੰਦ ਮੰਗਲ ਧੁਨਿ ਪੂਰਿ ਰਹੀ ਦਿਨਸੁ ਅਰੁ ਰਾਤਿ ॥"

(ਬਿਲਾਵਲੁ ਮ: ੫, ੮੨੦—੧੮)

"ਹਿਰਦੈ ਨਾਮੁ ਸਦਾ ਧੁਨਿ ਨਿਹਚਲ ਘਟੈ ਨ ਕੀਮਤਿ ਪਾਈ ॥
ਬਿਨੁ ਨਾਵੈ ਸਭੁ ਕੋਈ ਨਿਰਧਨੁ ਸਤਿਗੁਰਿ ਬੂਝ ਬੁਝਾਈ ॥"

(ਸਾਰਗ ਮ: ੧, ੧੨੩੨—੧੦)

"ਭੀਖਾ ਭੂਖਾ ਕੋ ਨਹੀ ਸਭ ਕੀ ਗਠੜੀ ਲਾਲ ॥
ਗਿਰਹ ਖੋਲ ਨਹੀਂ ਜਾਨਤੇ ਤਾਂ ਤੇ ਭਏ ਕੰਗਾਲ ॥" (ਭੀਖਾ ਜੀ)

ਅੰਤਰ ਵਿਖੇ ਇਹ ਧੁਨਿ ਜਾਗਦੀ ਹੈ ਤੇ ਨਾਲ ਹੀ ਜੋਤਿ ਵੀ ਪ੍ਰਗਟ ਹੁੰਦੀ ਹੈ। ਸਿਧ ਭਾਵੇਂ ਸਮਾਧੀਆਂ ਲਗਾਂਦੇ ਵੀ ਹਨ, ਪਰ ਇਸ ਤੋਂ ਵਾਂਜੇ ਰਹਿੰਦੇ ਹਨ ਤੇ ਝਗੜਦੇ ਹਨ ਕਿ ਅੰਤਰ ਸੁੰਨ ਸਮਾਧ ਹੈ, ਹੋਰ ਕੁਝ ਨਹੀਂ। ਜਦ ਸਤਿਗੁਰ ਮਿਲ ਜਾਵੇ ਤਾਂ ਇਹ ਦੋਵੇਂ ਵਸਤੂਆਂ ਦੇ ਪ੍ਰਗਟ ਹੋ ਜਾਣ ਕਰਕੇ ਉਹਨਾਂ ਦੇ ਸ਼ਕ ਦੂਰ ਹੋ ਜਾਂਦੇ ਹਨ ਤੇ ਸਭ ਝਗੜੇ ਮਿਟ ਜਾਂਦੇ ਹਨ। ਇਹ ਸਹਿਜ ਦੀ ਧੁਨ ਆਪਣੇ ਆਪ ਨਹੀਂ ਉਪਜਦੀ, ਸਤਿਗੁਰ ਦੇ ਸੇਵਣ ਤੇ ਹੀ ਪ੍ਰਗਟ ਹੁੰਦੀ ਹੈ, ਜਿਸ ਕਰਕੇ ਜੀਵ ਦਾ ਕਲਿਆਨ ਹੁੰਦਾ ਹੈ।

"ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ ॥
ਅੰਤਰਿ ਜੋਤਿ ਸਬਦੁ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ ॥"

(ਗੂਜਰੀ ਮ: ੧, ੪੮੯—੧੩)

"ਸਤਿਗੁਰ ਸੇਵੇ ਤਾ ਸਹਜ ਧੁਨਿ ਉਪਜੈ ਗਤਿ ਮਤਿ ਤਦ ਹੀ ਪਾਏ ॥
ਹਰਿ ਕਾ ਨਾਮੁ ਸਚਾ ਮਨਿ ਵਸਿਆ ਨਾਮੇ ਨਾਮਿ ਸਮਾਏ ॥"

(ਸੋਰਠਿ ਮ: ੧, ੬੦੪—੪)

ਇਹ ਸੱਚੀ ਆਰਤੀ ਹੈ ਜੋ ਹਰ ਵੇਲੇ ਹੋ ਰਹੀ ਹੈ, ਇਹ ਮਰਨ ਸਮੇਂ ਬੰਦ ਹੁੰਦੀ ਹੈ। ਗੁਰਬਾਣੀ ਵਿਚ ਇਸਨੂੰ ਕੀਰਤਨ ਆਖਿਆ ਗਿਆ ਹੈ। (ਦੇਖੋ ਕੀਰਤਨ ਪ੍ਰਕਰਣ)। ਨਿਰਭਉ ਸਤਿਗੁਰ ਤੋਂ ਸਚੀ ਭਗਤੀ ਦੀ ਪ੍ਰਾਪਤੀ ਹੁੰਦੀ ਹੈ, ਜਿਸ ਵਿਚ ਸ਼ਬਦ ਦੀ ਅਨਾਹਦ ਧੁਨਿ ਵਜਦੀ ਹੈ :—

"ਨਿਰਭਉ ਸਤਿਗੁਰੁ ਹੈ ਰਖਵਾਲਾ ॥ ਭਗਤਿ ਪਰਾਪਤਿ ਗੁਰ ਗੋਪਾਲਾ ॥
ਧੁਨਿ ਅਨੰਦ ਅਨਾਹਦੁ ਵਾਜੈ ਗੁਰ ਸਬਦਿ ਨਿਰੰਜਨੁ ਪਾਇਆ ॥"

(ਮਾਰੂ ਮ: ੧, ੧੦੪੨—੯)

ਕਥਾ ਕੀਰਤਨ ਰਾਗ ਨਾਦ ਧੁਨਿ ਅਸਲ ਸ਼ਿੰਗਾਰ ਹੈ, ਜਿਸ ਪੁਰ ਪ੍ਰਭੂ ਪ੍ਰਸੰਨ ਹੁੰਦਾ ਹੈ ਤੇ ਮਨ ਬਾਂਛਤ ਫਲ ਮਿਲਦੇ ਹਨ।

ਕਥਾ ਕੀਰਤਨੁ ਰਾਗ ਨਾਦ ਧੁਨਿ ਇਹੁ ਬਨਿਓ ਸੁਆਉ ॥
ਨਾਨਕ ਪ੍ਰਭ ਸੁ ਪ੍ਰਸੰਨ ਭਏ ਬਾਂਛਤ ਫਲ ਪਾਉ ॥
(ਬਿਲਾਵਲੁ ਮ: ੫, ੮੧੮–੮)

## ਇਹ ਧੁਨਿ ਕਿਥੇ ਮਿਲਦੀ ਹੈ ?

ਹਰਿ ਸਾਡਾ ਸਚਾ ਕੰਤ ਹੈ, ਉਸਦੇ ਦਰਬਾਰ ਵਿਚ ਅਨਹਦ ਦੀ ਧੁਨਿ ਵਜਦੀ ਹੈ।

"ਭਾਗ ਸੁਲਖਣਾ ਹਰਿ ਕੰਤੁ ਹਮਾਰਾ ਰਾਮ ॥
ਅਨਹਦ ਬਾਜਿਤ੍ਰਾ ਤਿਸੁ ਧੁਨਿ ਦਰਬਾਰਾ ਰਾਮ ॥
(ਬਿਲਾਵਲੁ ਮ: ੫, ੮੪੬–੭)

ਜਦ ਧਾਂਵਦੇ (ਦੌੜਦੇ) ਮਨ ਨੂੰ ਰੋਕ ਕੇ ਸਤਿਗੁਰ ਦੁਵਾਰਾ ਦਸਵੇਂ ਦੁਆਰ ਵਿਚ ਰਮਣ ਕਰੇ ਉਥੋਂ ਅੰਮ੍ਰਿਤ ਦਾ ਭੋਜਨ (Bread of life) ਮਿਲਦਾ ਹੈ। ਸਤਿਗੁਰ ਅੰਮ੍ਰਿਤ ਰਸ (Elixir of life) ਦਸਵੇਂ ਦੁਆਰ ਤੋਂ ਚੁਆਂਦਾ ਹੈ ਤੇ ਉਥੇ ਸ਼ਬਦ ਧੁਨਿ ਬਾਣੀ ਵਜਦੀ ਹੈ:—

"ਧਾਵਤੁ ਥੰਮਿ੍ਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ ॥
ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ ਜਿਤੁ ਸਬਦਿ ਜਗਤੁ ਥੰਮਿ੍ ਰਹਾਇਆ॥
(ਆਸਾ ਮ: ੩, ੪੪੦–੧੯)

ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ॥ ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥
ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ ॥
(ਮਾਰੂ ਮ: ੪, ੧੦੬੯–੧੧)

ਸਹਜ ਦੀ ਧੁਨਿ ਕਾਇਆਂ ਅੰਦਰ ਪ੍ਰਗਟ ਹੁੰਦੀ ਹੈ—ਦਿਨ ਰਾਤ ਪ੍ਰਭੂ ਦੇ ਮਿਲਾਪ ਹੋਣ ਪੁਰ ਮਨ ਮੰਨ ਜਾਂਦਾ ਹੈ ਤੇ ਕਾਇਆਂ ਰੂਪ ਘਰ ਮੰਦਰ ਸੋਂਹਦੇ (ਸੋਭਾ ਪਾਉਂਦੇ) ਹੈਨ। ਇਸਦੇ ਅੰਦਰ ਪੰਜ ਸ਼ਬਦਾਂ ਦੀ ਅਨਹਦ ਧੁਨਿ ਵਜਦੀ ਹੈ ਜੋ ਮਾਲਕ ਦੇ ਘਰ ਅੰਦਰ ਆਵਣ ਦੀ ਨਿਸ਼ਾਨੀ ਹੈ, ਇਸੀ ਕਰਕੇ ਉਸਨੂੰ ਪੰਚ ਸ਼ਬਦੀ ਕਰਕੇ ਵੀ ਕਿਹਾ ਗਿਆ ਹੈ। (ਇਹਨਾਂ ਧੁਨਾਂ ਦੇ ਵਿਸਥਾਰ ਲਈ ਦੇਖੋ ਪੰਚ ਸ਼ਬਦ ਤੇ ਅੰਦਰਲੇ ਵਾਜੇ ਦੇ ਪ੍ਰਕਰਣ)।

ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ ॥
ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥ (ਸੂਹੀਮ:੧,੭੬੪–੭)

ਜਦ ਰੂਹ ਸਿਮਟਕੇ ਇਸ ਜਿਸਮ ਦੇ ਛੇ ਚੱਕਰਾਂ ਦੇ ਉੱਪਰ ਆਵੇ, ਤਾਂ ਸ਼ਬਦ ਧੁਨਿ ਪ੍ਰਗਟ ਹੁੰਦੀ ਹੈ। ਇਹ ਸਹਜ ਦੀ ਧੁਨਿ ਮਾਲਕ ਦੇ ਦਰ ਪੁਰ ਹੁੰਦੀ ਹੈ, ਜੋ ਸਾਡੇ ਮੱਥੇ ਪੁਰ ਪ੍ਰਗਟ ਹੁੰਦੀ ਹੈ।

ਖਟੁ ਮਟੁ ਦੇਹੀ ਮਨੁ ਬੈਰਾਗੀ ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ ॥
(ਰਾਮਕਲੀ ਮ: ੧, ੯੦੩–੧੮)

ਪੂਰਬ ਜਨਮ ਹਮ ਤੁਮ੍ਰੇ ਸੇਵਕ ਅਬ ਤਉ ਮਿਟਿਆ ਨ ਜਾਈ ॥
ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ ॥

(ਰਾਮਕਲੀ ਕਬੀਰ, ੯੬੯-੧੯)

## ਧੁਨਿ ਕਿਸ ਨੂੰ ਮਿਲਦੀ ਹੈ ?

ਧੁਨਿ ਦੀ ਪ੍ਰਾਪਤੀ ਲਈ ਦੀਖਸ਼ਤ ਹੋਣਾ ਜ਼ਰੂਰੀ ਹੈ (ਦੇਖੋ ਦੀਖਿਆ ਦਾ ਪ੍ਰਕਰਣ) ਇਹ ਗੁਰਮੁਖ ਦੇ ਅੰਦਰ ਪ੍ਰਗਟ ਹੋ ਆਂਵਦੀ ਹੈ; ਧਿਆਨ ਦੇ ਪਰਪੱਕ ਹੋਣ ਪਰ ਧੁਨਿ ਉਪਜ ਆਂਵਦੀ ਹੈ ਤੇ ਧੁਨਿ ਵਿਚ ਧਿਆਨ ਜੋੜਨ ਕਰਕੇ ਗੁਰਮੁਖ ਅਕਥ ਕਹਾਣੀ ਨੂੰ ਜਾਣ ਲੈਂਦਾ ਹੈ।

ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥

(ਰਾਮਕਲੀ ਮ: ੧, ੮੭੯-੩)

ਹਰਿ ਨਾਮ ਜਾਂ ਸ਼ਬਦ ਧੁਨਿ ਮਾਲਕ ਦੇ ਮਿਲਣ ਦਾ ਪ੍ਰਗਟ ਪੰਥ (ਸ਼ਾਹੀ ਸੜਕ High Road) ਹੈ, ਜਿਸ ਪੁਰ ਗੁਰਮੁਖ ਮਾਲਕ ਦੇ ਦਰਬਾਰ (ਸਚਖੰਡ) ਜਾਂਦੇ ਹਨ ਤੇ ਉਨ੍ਹਾਂ ਨੂੰ ਜਾਂਦਿਆਂ ਨੂੰ ਕੋਈ ਰੁਕਾਵਟ ਪੇਸ਼ ਨਹੀਂ ਆਂਵਦੀ, ਉਹ ਸਦਾ ਨਾਮ ਨੂੰ ਸਲਾਂਹਦੇ ਤੇ ਨਾਮ ਨਾਲ ਲਿਵ ਲਗਾਈ ਰਖਦੇ ਹਨ, ਇਸ ਲਈ ਕਾਲ ਤੇ ਮਾਇਆ 'ਸ਼ਬਦ ਧੁਨਿ' ਤੋਂ ਦੂਰ ਹੋ ਜਾਂਦੇ ਹਨ ਤੇ ਉਸਨੂੰ ਰੁਕਾਵਟ ਨਹੀਂ ਪਾਂਦੇ:-

ਗੁਰਮੁਖਾ ਨੋ ਪੰਥੁ ਪਰਗਟਾ ਦਰਿ ਠਾਕ ਨ ਕੋਈ ਪਾਇ ॥
ਹਰਿ ਨਾਮੁ ਸਲਾਹਨਿ ਨਾਮੁ ਮਨਿ ਨਾਮਿ ਰਹਨਿ ਲਿਵ ਲਾਇ ॥
ਅਨਹਦ ਧੁਨੀ ਦਰਿ ਵਜਦੇ ਦਰਿ ਸਚੈ ਸੋਭਾ ਪਾਇ ॥ (ਸਿਰੀ ਰਾਗੁ ਮ: ੪, ੪੨-੨)

## ਧੁਨਿ ਦੇ ਫਲ

ਮਨ ਕਰੋੜਾਂ ਜਤਨਾਂ ਨਾਲ ਵਸ ਨਹੀਂ ਆਂਵਦਾ। ਜੋਗੀ ਆਪੋ ਆਪਣੀ ਜੁਗਤੀ ਕਮਾ ਕੇ ਹਾਰਗਏ ਤੇ ਗਿਆਨੀ ਗਿਆਨ ਛਾਂਟ ਛਾਂਟ ਕੇ-ਤਪਸੀ ਤਪ ਕਰ ਕਰਕੇ ਥਕ ਲਥੇ- ਜਤੀ ਜਤ ਦੇ ਧਾਰਨ ਕਰਨੇ ਵਿਚ ਤੇ ਪੰਡਤ ਤੇ ਆਲਮ ਪੜ੍ਹ ਪੜ੍ਹਕੇ ਵਿੱਦਿਆ ਦਾ ਬਲ ਸਭ ਲਗਾ ਚੁੱਕੇ, ਪਰ ਬੁੱਧਿ ਤੇ ਚਤੁਰਤਾ ਕੁਛ ਕੰਮ ਨਹੀਂ ਦੇ ਸਕਦੀ-ਮਨ ਦੇ ਕਾਬੂ ਕਰਨ ਦੀ ਦੁਵਾ ਕੇਵਲ ਸ਼ਬਦ ਦੀ ਧੁਨਿ ਦਾ ਸੁਣਨਾ ਹੈ, ਹੋਰ ਕੋਈ ਨਹੀਂ, ਜਦ ਇਹ ਧੁਨਿ ਨੂੰ ਸੁਣਦਾ ਹੈ ਤਾਂ ਮਨ ਮੰਗਲ ਗਾਂਦਾ ਹੈ। ਜੀਵ ਨੂੰ ਕਾਲ ਨਹੀਂ ਖਾਂਦਾ, ਧੁਨਿ ਦੇ ਅਸਚਰਜ ਸੁਆਦ ਨੂੰ ਪਾ ਕੇ ਮਨ ਮੋਹਿਆ ਜਾਂਦਾ ਹੈ ਤੇ ਖੜਾ ਹੋ ਜਾਂਦਾ ਹੈ, ਹਉਮੈਂ ਜਾਂਦੀ ਰਹਿੰਦੀ ਹੈ ਤੇ ਮਨ ਬਾਂਛਤ ਫਲ ਮਿਲਦੇ ਹਨ। ਇਹ ਧੁਨਿ ਰਾਮ ਦੀ ਹੈ, ਜਿਸਨੂੰ ਜਪ ਜਪਕੇ ਜੀਵ ਸਾਧੂ ਬਣ ਜਾਂਦਾ ਹੈ-ਹਰਿ ਦਾ ਨਾਮ ਮਨ

ਵਿਚ ਵੱਸਦਾ ਤੇ ਹਰੀ ਨਾਲ ਲਿਵ ਲਗ ਜਾਂਦੀ ਹੈ। ਇਸ ਧੁਨਿ ਦੇ ਆਸਰੇ ਰੂਹ ਮਾਲਕ ਵਿਚ ਜਾ ਸਮਾਂਦੀ ਹੈ।

ਇਹਨਾਂ ਪ੍ਰਥਾਇ ਗੁਰਬਾਣੀ ਦੇ ਪ੍ਰਮਾਣ ਅਗੇ ਦਿਤੇ ਗਏ ਹਨ ਜੋ ਪਾਠਕ ਜਨਾਂ ਦੇ ਵਿਚਾਰਨ ਯੋਗ ਹਨ।

# ਧੁਨਿ

## ਧੁਨਿ ਕੀ ਹੈ ?

### (੧) ਹਰਿ ਆਪ ਧੁਨਿ ਹੈ।

ਹਰਿ ਆਪੇ ਸਬਦੁ ਸੁਰਤਿ ਧੁਨਿ ਆਪੇ ॥ ਹਰਿ ਆਪੇ ਵੇਖੈ ਵਿਗਸੈ ਆਪੇ ॥
ਹਰਿ ਆਪਿ ਜਪਾਇ ਆਪੇ ਹਰਿ ਜਾਪੇ ॥ (ਗਉੜੀ ਮ: ੪, ੧੬੫–੯)

### (੨) ਸ਼ਬਦ, ਨਾਮ ਤੇ ਬਾਣੀ ਹੈ।

ਗੁਣ ਗੋਬਿੰਦ ਨਾਮ ਧੁਨਿ ਬਾਣੀ ॥ ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ ॥
(ਗਉੜੀ ਮ: ੫, ੨੯੬–੪)

ਜੇਤਾ ਸਬਦੁ ਸੁਰਤਿ ਧੁਨਿ ਤੇਤੀ ਜੇਤਾ ਰੂਪੁ ਕਾਇਆ ਤੇਰੀ ॥
ਤੂੰ ਆਪੇ ਰਸਨਾ ਆਪੇ ਬਸਨਾ ਅਵਰ ਨ ਦੂਜਾ ਕਹਉ ਮਾਈ ॥
(ਆਸਾ ਮ: ੧, ੩੫੦–੪)

ਸਚੀ ਬਾਣੀ ਸਚੁ ਧੁਨਿ ਸਚੁ ਸਬਦੁ ਵੀਚਾਰਾ ॥
ਅਨਦਿਨੁ ਸਚੁ ਸਲਾਹਣਾ ਧਨੁ ਧਨੁ ਵਡਭਾਗ ਹਮਾਰਾ ॥
(ਵਡਹੰਸੁ ਮ: ੩, ੫੬੪–੧੮)

ਸਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ ॥
ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ ॥
(ਆਸਾ ਮ: ੧, ੩੬੦–੨)

### (੩) ਧੁਨਿ ਸੱਚ ਹੈ।

ਸਚੀ ਬਾਣੀ ਸਚੁ ਧੁਨਿ ਸਚੁ ਸਬਦੁ ਵੀਚਾਰਾ ॥
ਅਨਦਿਨੁ ਸਚੁ ਸਲਾਹਣਾ ਧਨੁ ਧਨੁ ਵਡਭਾਗ ਹਮਾਰਾ ॥
(ਵਡਹੰਸੁ ਮ: ੩, ੫੬੪–੧੮)

### (੪) ਧੁਨਿ ਨਿਰਮਲ ਨਾਦ ਤੇ ਸ਼ਬਦ ਹੈ।

ਸਤਿਗੁਰ ਤੇ ਪਾਏ ਵੀਚਾਰਾ ॥ ਸੁੰਨ ਸਮਾਧਿ ਸਚੇ ਘਰਬਾਰਾ ॥
ਨਾਨਕ ਨਿਰਮਲ ਨਾਦੁ ਸਬਦ ਧੁਨਿ ਸਚੁ ਰਾਮੈ ਨਾਮਿ ਸਮਾਇਦਾ ॥
(ਮਾਰੂ ਮ: ੧, ੧੦੩੮–੧੧)

(੫) ਧੁਨਿ ਨੇ ਸਾਰੇ ਜਗਤ ਨੂੰ ਥੰਮ੍ਹਕੇ ਰਖਿਆ ਹੋਇਆ ਹੈ। ਇਹ ਧੁਨਿ ਨਿਹਚਲ ਹੈ, ਘਟਦੀ ਨਹੀਂ।

ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ ॥
ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ॥
(ਆਸਾ ਮ: ੩, ੪੪੦–੧੯)

ਹਿਰਦੈ ਨਾਮੁ ਸਦਾ ਧੁਨਿ ਨਿਹਚਲ ਘਟੈ ਨ ਕੀਮਤਿ ਪਾਈ ॥
ਬਿਨੁ ਨਾਵੈ ਸਭੁ ਕੋਈ ਨਿਰਧਨੁ ਸਤਿਗੁਰਿ ਬੂਝ ਬੁਝਾਈ ॥
(ਸਾਰਗ ਮ: ੧, ੧੨੩੨–੧੦)

(੬) ਧੁਨਿ ਪ੍ਰਭੂ ਦਾ ਸੋਹਿਲੜਾ ਹੈ।

ਮੰਗਲਾ ਹਰਿ ਮੰਗਲਾ ਮੇਰੇ ਪ੍ਰਭ ਕੈ ਸੁਣੀਐ ਮੰਗਲਾ ॥
ਸੋਹਿਲੜਾ ਪ੍ਰਭ ਸੋਹਿਲੜਾ ਅਨਹਦ ਧੁਨੀਐ ਸੋਹਿਲੜਾ ॥
(ਰਾਮਕਲੀ ਮ: ੫, ੯੨੪–੧੬)

(੭) ਓਅੰਕਾਰ ਇਕੋ ਧੁਨਿ ਹੈ ਜੋ ਬਿਆਪ ਰਹੀ ਹੈ।

ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ ॥
ਏਕਾਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ ॥
(ਰਾਮਕਲੀ ਮ: ੫, ੮੮੫–੨)

## ੨. ਧੁਨਿ ਵਿਚ ਅਨਹਦ ਰੁਣ ਝੁਣਕਾਰ ਤੇ ਪ੍ਰਕਾਸ਼ (Sound principle and light) ਹੈ

ਧੁਨਿ ਵਾਜੇ ਅਨਹਦ ਘੋਰਾ ॥ ਮਨੁ ਮਾਨਿਆ ਹਰਿ ਰਸਿ ਮੋਰਾ ॥
(ਰਾਮਕਲੀ ਮ: ੧, ੮੭੯–੭)

ਧਨਿ ਧੰਨਿ ਓ ਰਾਮ ਬੇਨੁ ਬਾਜੈ ॥ ਮਧੁਰ ਮਧੁਰ ਧੁਨਿ ਅਨਹਤ ਗਾਜੈ ॥
(ਮਾਲੀ ਗਉੜਾ ਨਾਮਦੇਵ ਜੀ, ੯੮੮–੧੦)

ਪਸਰੀ ਕਿਰਣਿ ਜੋਤਿ ਉਜਿਆਲਾ ॥ ਕਰਿ ਕਰਿ ਦੇਖੈ ਆਪਿ ਦਇਆਲਾ ॥
ਅਨਹਦ ਰੁਣ ਝੁਣ ਕਾਰੁ ਸਦਾ ਧੁਨਿ ਨਿਰਭਉ ਕੈ ਘਰਿ ਵਾਇਦਾ ॥
(ਮਾਰੂ ਮ: ੧, ੧੦੩੪–੧੮)

ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ॥ ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥
ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ ॥
(ਮਾਰੂ ਮ: ੪, ੧੦੬੯–੧੧)

ਬੰਧਨ ਤੋੜਿ ਲੀਏ ਪ੍ਰਭਿ ਮੋਲੇ ॥ ਕਰਿ ਕਿਰਪਾ ਕੀਨੇ ਘਰ ਗੋਲੇ ॥
ਅਨਹਦ ਰੁਣ ਝੁਣਕਾਰੁ ਸਹਜ ਧੁਨਿ ਸਾਚੀ ਕਾਰ ਕਮਾਈ ਹੇ ॥
(ਮਾਰੂ ਮ: ੫, ੧੦੭੨–੫)

ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ ॥
ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥

ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥
ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ ॥
(ਵਾਰ ਰਾਮਕਲੀ ਮ: ੨, ੯੫੪-੧੩)

## ੩. ਸਚੇ ਸ਼ਬਦ ਤੇ ਗੁਰਬਾਣੀ ਵਿਚ ਸਹਜ ਦੀ ਧੁਨਿ ਉਪਜਦੀ ਹੈ ਜੋ ਨਿਤ ਹੈ

ਸਾਚੈ ਸਬਦਿ ਸਹਜ ਧੁਨਿ ਉਪਜੈ ਮਨਿ ਸਾਚੈ ਲਿਵ ਲਾਈ ॥
ਅਗਮ ਅਗੋਚਰੁ ਨਾਮੁ ਨਿਰੰਜਨੁ ਗੁਰਮੁਖਿ ਮੰਨਿ ਵਸਾਈ॥
(ਸਾਰਗ ਮ: ੩, ੧੨੩੪-੭)

ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ ॥
ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ ਨੀਝਰ ਧਾਰ ਚੁਆਵੈਗੋ ॥
(ਕਾਨੜਾ ਮ: ੪, ੧੩੦੮-੧੪)

ਅਨਹਦ ਧੁਨਿ ਵਾਜਹਿ ਨਿਤ ਵਾਜੇ ਗਾਈ ਸਤਿਗੁਰ ਬਾਣੀ ॥
ਨਾਨਕ ਦਾਤਿ ਕਰੀ ਪ੍ਰਭਿ ਦਾਤੈ ਜੋਤੀ ਜੋਤਿ ਸਮਾਣੀ ॥ (ਆਸਾ ਮ: ੪, ੪੪੨-੮)

ਸਤ ਸੰਗਤਿ ਸਾਧ ਪਾਈ ਵਡਭਾਗੀ ਮਨੁ ਚਲਤੌ ਭਇਓ ਅਰੂੜਾ ॥
ਅਨਹਤ ਧੁਨਿ ਵਾਜਹਿ ਨਿਤ ਵਾਜੇ ਹਰਿ ਅੰਮ੍ਰਿਤ ਧਾਰ ਰਸਿ ਲੀੜਾ ॥
(ਜੈਤਸਰੀ ਮ: ੪, ੬੯੮-੩)

ਸੰਤ ਸਭਾ ਜਹ ਬੈਸਹਿ ਪ੍ਰਭ ਪਾਸੇ ॥ ਅਨੰਦ ਮੰਗਲ ਹਰਿ ਚਲਤ ਤਮਾਸੇ ॥
ਗੁਣ ਗਾਵਹਿ ਅਨਹਦ ਧੁਨਿ ਬਾਣੀ ਤਹ ਨਾਨਕ ਦਾਸੁ ਚਿਤਾਰਣਾ ॥
(ਮਾਰੂ ਮ: ੫, ੧੦੭੭-੬)

ਸਿਮਰਤ ਏਕੁ ਅਚੁਤ ਅਬਿਨਾਸੀ ਬਿਨਸੇ ਮਾਇਆ ਮਾਦ ॥
ਸਹਜ ਅਨਦ ਅਨਹਦ ਧੁਨਿ ਬਾਣੀ ਬਹੁਰਿ ਨ ਭਏ ਬਿਖਾਦ ॥
(ਸਾਰਗ ਮ: ੫, ੧੨੨੪-੬)

## ੪. ਸਭ ਸਿਮ੍ਰਿਤ, ਸ਼ਾਸਤ੍ਰ ਤੇ ਬੇਦ ਇਸੀ ਧੁਨਿ ਬਾਣੀ ਨੂੰ ਵਖਾਣਦੇ ਹਨ

ਗੁਣ ਗੋਬਿੰਦ ਨਾਮ ਧੁਨਿ ਬਾਣੀ ॥ ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ ॥
(ਗਉੜੀ ਮ: ੫, ੨੯੬-੪)

## ੫. ਧੁਨਿ ਦੀ ਕਮਾਈ ਨਾਲ ਪ੍ਰਭੂ ਖ਼ੁਸ਼ ਹੁੰਦਾ ਹੈ

ਕਥਾ ਕੀਰਤਨੁ ਰਾਗ ਨਾਦ ਧੁਨਿ ਇਹੁ ਬਨਿਓ ਸੁਆਉ ॥
ਨਾਨਕ ਪ੍ਰਭ ਸੁ ਪ੍ਰਸੰਨ ਭਏ ਬਾਂਛਤ ਫਲ ਪਾਉ ॥
(ਬਿਲਾਵਲੁ ਮ: ੫, ੮੧੮-੮)

# ੬. ਧੁਨਿ ਕਿਥੋਂ ਪ੍ਰਾਪਤ ਹੁੰਦੀ ਹੈ

### (੧) ਅਨਹਦ ਦੀ ਧੁਨਿ ਮਾਲਕ ਦੀ ਦਾਤ ਹੈ।

ਅਨਹਦ ਧੁਨਿ ਵਾਜਹਿ ਨਿਤ ਵਾਜੇ ਗਾਈ ਸਤਿਗੁਰ ਬਾਣੀ ॥
ਨਾਨਕ ਦਾਤਿ ਕਰੀ ਪ੍ਰਭਿ ਦਾਤੈ ਜੋਤੀ ਜੋਤਿ ਸਮਾਣੀ ॥ (ਆਸਾ ਮ: ੪, ੪੪੨-੮)

### (੨) ਧੁਨਿ ਮਾਲਕ ਆਪ ਵਜਾਂਦਾ ਹੈ।

ਬਾਜਹਿ ਬਾਜੇ ਧੁਨਿ ਆਕਾਰਾ ॥ ਆਪਿ ਵਜਾਏ ਵਜਾਵਣਹਾਰਾ ॥
ਘਟਿ ਘਟਿ ਪਉਣੁ ਵਹੈ ਇਕ ਰੰਗੀ ਮਿਲਿ ਪਵਣੈ ਸਭ ਵਜਾਇਦਾ ॥
(ਮਾਰੂ ਮ: ੩, ੧੦੬੧-੧੮)

### (੩) ਸਤਿਗੁਰ ਤੋਂ।

ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ ॥
ਅੰਤਰਿ ਜੋਤਿ ਸਬਦੁ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ ॥
(ਗੂਜਰੀ ਮ: ੧, ੪੮੯-੧੨)

ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ ॥
ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥
(ਸੂਹੀ ਮ: ੧, ੭੩੦-੧੪)

ਨਿਰਭਉ ਸਤਿਗੁਰੁ ਹੈ ਰਖਵਾਲਾ ॥ ਭਗਤਿ ਪਰਾਪਤਿ ਗੁਰ ਗੋਪਾਲਾ ॥
ਧੁਨਿ ਅਨੰਦ ਅਨਾਹਦੁ ਵਾਜੈ ਗੁਰ ਸਬਦਿ ਨਿਰੰਜਨੁ ਪਾਇਆ ॥
(ਮਾਰੂ ਮ: ੧, ੧੦੪੨-੯)

ਜਿੰਨਾ ਸਤਗੁਰੁ ਰਸਿ ਮਿਲੈ ਸੇ ਪੂਰੇ ਪੁਰਖ ਸੁਜਾਣ ॥
ਗੁਰ ਮਿਲਿ ਭਉਜਲੁ ਲੰਘੀਐ ਦਰਗਹ ਪਤਿ ਪਰਵਾਣੁ ॥
ਨਾਨਕ ਤੇ ਮੁਖ ਉਜਲੇ ਧੁਨਿ ਉਪਜੈ ਸਬਦੁ ਨੀਸਾਣੁ ॥
(ਸਿਰੀ ਰਾਗੁ ਮ: ੧, ੨੨-੧੫)

ਇਹੁ ਮਨੁ ਨਾਚੈ ਸਤਿਗੁਰ ਆਗੈ ਅਨਹਦ ਸਬਦ ਧੁਨਿ ਤੂਰ ਵਜਈਆ ॥
ਹਰਿ ਹਰਿ ਉਸਤਤਿ ਕਰੈ ਦਿਨੁ ਰਾਤੀ ਰਖਿ ਰਖਿ ਚਰਣ ਹਰਿ ਤਾਲ ਪੂਰਈਆ ॥
(ਬਿਲਾਵਲੁ ਮ: ੪, ੮੩੪-੧੯)

ਹਿਰਦੈ ਨਾਮੁ ਸਦਾ ਧੁਨਿ ਨਿਹਚਲ ਘਟੈ ਨ ਕੀਮਤਿ ਪਾਈ ॥
ਬਿਨੁ ਨਾਵੈ ਸਭੁ ਕੋਈ ਨਿਰਧਨੁ ਸਤਿਗੁਰਿ ਬੂਝ ਬੁਝਾਈ ॥
(ਸਾਰਗ ਮ: ੧, ੧੨੩੨-੧੨)

ਸਤਿਗੁਰ ਸੇਵੇ ਤਾ ਸਹਜ ਧੁਨਿ ਉਪਜੈ ਗਤਿ ਮਤਿ ਤਦ ਹੀ ਪਾਏ ॥
ਹਰਿ ਕਾ ਨਾਮੁ ਸਚਾ ਮਨਿ ਵਸਿਆ ਨਾਮੇ ਨਾਮਿ ਸਮਾਏ ॥
(ਸੋਰਠਿ ਮ: ੩, ੬੦੪-੪)

(੪) ਸਾਧ ਸੰਗ ਤੋਂ ।

ਚਰਣ ਠਾਕੁਰ ਕੇ ਰਿਦੈ ਸਮਾਣੇ ॥ ਕਲਿ ਕਲੇਸ ਸਭ ਦੂਰਿ ਪਇਆਣੇ ॥
ਸਾਂਤਿ ਸੂਖ ਸਹਜ ਧੁਨਿ ਉਪਜੀ ਸਾਧੂ ਸੰਗਿ ਨਿਵਾਸਾ ਜੀਉ ॥
(ਮਾਝ ਮ: ੫, ੧੦੫–੧੨)

ਗੁਨ ਨਾਦ ਧੁਨਿ ਅਨੰਦ ਬੇਦ ॥ ਕਥਤ ਸੁਨਤ ਮੁਨਿ ਜਨਾ ਮਿਲਿ ਸੰਤ ਮੰਡਲੀ ॥
(ਕਲਿਆਨ ਮ: ੫, ੧੩੨੨–੭)

ਜਨਮ ਦੋਖ ਪਰੇ ਮੇਰੇ ਪਾਛੈ ਅਬ ਪਕਰੇ ਨਿਹਚਲੁ ਸਾਧੂ ਪਾਇ ॥
ਸਹਜ ਧੁਨਿ ਗਾਵੈ ਮੰਗਲ ਮਨੂਆ ਅਬ ਤਾਕਉ ਫੁਨਿ ਕਾਲੁ ਨ ਖਾਇ ॥
(ਆਸਾ ਮ: ੫, ੩੭੩–੪)

## ੭. ਧੁਨਿ ਹੀ ਗਿਆਨ ਧਿਆਨ ਤੇ ਹਰਿ ਦੀ ਭਗਤੀ ਹੈ

(੧) ਧੁਨਿ ਹੀ ਗਿਆਨ ਧਿਆਨ ਹੈ ਜੋ ਅਕਥ ਕਹਾਣੀ ਹੈ ।

ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ ॥
ਸਫਲਿਓ ਬਿਰਖੁ ਹਰੀਆਵਲਾ ਛਾਵ ਘਣੇਰੀ ਹੋਇ ॥
ਲਾਲ ਜਵੇਹਰ ਮਾਣਕੀ ਗੁਰ ਭੰਡਾਰੈ ਸੋਇ ॥ (ਸਿਰੀ ਰਾਗੁ ਮ: ੧, ੫੯–੮)
ਅਨਹਦ ਧੁਨੀ ਸਦ ਵਜਦੇ ਉਨ ਮਨਿ ਹਰਿ ਲਿਵਲਾਇ ॥
ਨਾਨਕ ਹਰਿ ਭਗਤਿ ਤਿਨਾ ਕੈ ਮਨਿ ਵਸੈ ਜਿਨ ਮਸਤਕਿ ਲਿਖਿਆ ਧੁਰਿ ਪਾਇ ॥
(ਵਾਰ ਸਿਰੀ ਰਾਗ ਮ: ੩, ੯੧–੧੧)

## ੮. ਚਾਰ ਵੇਦ, ਅਠਾਰਾਂ ਪੁਰਾਣਾ ਤੇ ਛੇ ਦਰਸ਼ਨਾਂ ਦਾ ਪਾਠ ਨਾਮ ਧੁਨਿ ਦੀ ਬਰਾਬਰੀ ਨਹੀਂ ਕਰ ਸਕਦਾ

ਚਾਰਿ ਬੇਦ ਜਿਹਵ ਭਨੇ ॥ ਦਸ ਅਸਟ ਖਸਟ ਸ੍ਰਵਨ ਸੁਨੇ ॥
ਨਹੀ ਤੁਲਿ ਗੋਬਿਦ ਨਾਮ ਧੁਨੇ ॥ ਮਨ ਚਰਨ ਕਮਲ ਲਾਗੇ ॥
(ਸਾਰਗ ਮ: ੫, ੧੨੨੯–੧੬)

## ੯. ਧੁਨਿ ਕਿਥੇ ਹੈ

(੧) ਮਾਲਕ ਦੇ ਦਰਬਾਰ ਵਿਚ ਧੁਨਿ ਵਜਦੀ ਹੈ ।

ਜਮ ਕਾਲੁ ਮਿਲੈ ਦੇ ਭੇਟ ਸੇਵਕੁ ਨਿਤ ਹੋਈ ॥
ਪੂਰੇ ਗੁਰ ਤੇ ਮਹਲੁ ਪਾਇਆ ਪਤਿ ਪਰਗਟੁ ਲੋਈ ॥
ਨਾਨਕ ਅਨਹਦ ਧੁਨੀ ਦਰਿ ਵਜਦੇ ਮਿਲਿਆ ਹਰਿ ਸੋਈ ॥
(ਸਾਰੰਗ ਵਾਰ ਮ: ੩, ੧੨੪੮–੭)

ਭਾਗ ਸੁਲਖਣਾ ਹਰਿ ਕੰਤੁ ਹਮਾਰਾ ਰਾਮ ॥
ਅਨਹਦ ਬਾਜਿਤ੍ਰਾ ਤਿਸੁ ਧੁਨਿ ਦਰਬਾਰਾ ਰਾਮ ॥
(ਬਿਲਾਵਲੁ ਮ: ੫, ੮੪੬–੭)

(੨) ਧੁਨਿ ਦਸਮ ਦੁਵਾਰ ਵਿਚ ਮਿਲਦੀ ਹੈ।

ਧਾਵਤੁ ਥੰਮਿ੍ਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ ॥
ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ ਜਿਤੁ ਸਬਦਿ ਜਗਤੁ ਥੰਮਿ੍ ਰਹਾਇਆ॥
(ਆਸਾ ਮ: ੩, ੪੪੦-੧੯)

ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ॥ ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥
ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ ॥
(ਮਾਰੂ ਮ: ੪, ੧੦੬੯-੧੧)

(੩) ਸਰੀਰ ਰੂਪੀ ਘਰ ਵਿਚ ਵੱਜਦੀ ਹੈ।

ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ ॥
ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥
(ਸੂਹੀ ਮ: ੧, ੭੬੪-੭)

ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ ॥
ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥
(ਸੂਹੀ ਮ: ੧, ੭੩੦-੧੪)

ਘਰ ਮਹਿ ਘਰੁ ਦਿਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥
ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ ॥
(ਮਲਾਰ ਵਾਰ ਮ: ੧, ੧੨੯੧-੧੯)

(੪) ਸਰੀਰ ਵਿਚ ਛੇ ਚੱਕਰਾਂ ਤੋਂ ਉੱਪਰ ਧੁਨਿ ਜਾਗਦੀ ਹੈ।

ਖਟੁ ਮਟੁ ਦੇਹੀ ਮਨੁ ਬੈਰਾਗੀ ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ ॥
(ਰਾਮਕਲੀ ਮ: ੧, ੯੦੩-੧੮)

(੫) ਇਹ ਧੁਨਿ ਮੱਥੇ ਉਤੇ ਪ੍ਰਗਟ ਹੁੰਦੀ ਹੈ।

ਪੂਰਬ ਜਨਮ ਹਮ ਤੁਮ੍ਰੇ ਸੇਵਕ ਅਬ ਤਉ ਮਿਟਿਆ ਨ ਜਾਈ ॥
ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ ॥
(ਰਾਮਕਲੀ ਕਬੀਰ, ੯੬੯-੧੯)

## ੧੦. ਧੁਨਿ ਕਿਸਨੂੰ ਮਿਲਦੀ ਹੈ

(੧) ਗੁਰਮੁਖ ਨੂੰ।

ਗੁਰਮੁਖਿ ਸਹਜ ਧੁਨਿ ਉਪਜੈ ਦੁਖੁ ਹਉਮੈ ਵਿਚਹੁ ਜਾਇ ॥
ਹਰਿ ਨਾਮਾ ਹਰਿ ਮਨਿ ਵਸੈ ਸਹਜੇ ਹਰਿ ਗੁਣ ਗਾਇ ॥
(ਪ੍ਰਭਾਤੀ ਮ: ੩, ੧੩੪੬-੧੭)

ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ ॥
ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥
(ਰਾਮਕਲੀ ਮ: ੧, ੮੭੯-੩)

ਸਾਚੈ ਸਬਦਿ ਸਹਜ ਧੁਨਿ ਉਪਜੈ ਮਨਿ ਸਾਚੈ ਲਿਵ ਲਾਈ ॥
ਅਗਮ ਅਗੋਚਰੁ ਨਾਮੁ ਨਿਰੰਜਨੁ ਗੁਰਮੁਖਿ ਮੰਨਿ ਵਸਾਈ ॥
(ਸਾਰਗ ਮ: ੩, ੧੨੩੪-੭)

ਗੁਰਮੁਖਾ ਨੋ ਪੰਥੁ ਪਰਗਟਾ ਦਰਿ ਠਾਕ ਨ ਕੋਈ ਪਾਇ ॥
ਹਰਿ ਨਾਮੁ ਸਲਾਹਨਿ ਨਾਮੁ ਮਨਿ ਨਾਮਿ ਰਹਨਿ ਲਿਵ ਲਾਇ ॥
ਅਨਹਦ ਧੁਨੀ ਦਰਿ ਵਜਦੇ ਦਰਿ ਸਚੈ ਸੋਭਾ ਪਾਇ ॥
(ਸਿਰੀ ਰਾਗੁ ਮ: ੪, ੪੨-੨)

## ੧੧. ਧੁਨਿ ਦੇ ਫਲ

### (੧) ਇਹ ਧੁਨਿ ਰਾਮ ਦੀ ਹੈ ਜਿਸਨੂੰ ਸੁਣਕੇ ਮਨੁੱਖ ਸਾਧੂ ਹੋਂਦਾ ਹੈ।

ਨੀਕੀ ਰਾਮ ਕੀ ਧੁਨਿ ਸੋਇ ॥
ਚਰਨ ਕਮਲ ਅਨੂਪ ਸੁਆਮੀ ਜਪਤ ਸਾਧੂ ਹੋਇ ॥
(ਸਾਰਗ ਮ: ੫, ੧੨੨੮-੭)

### (੨) ਮਨ ਮੰਗਲ ਗਾਂਦਾ ਹੈ ਤੇ ਕਾਲ ਨਹੀਂ ਖਾਂਦਾ।

ਜਨਮ ਦੋਖ ਪਰੇ ਮੇਰੇ ਪਾਛੈ ਅਬ ਪਕਰੇ ਨਿਹਚਲੁ ਸਾਧੂ ਪਾਇ ॥
ਸਹਜ ਧੁਨਿ ਗਾਵੈ ਮੰਗਲ ਮਨੂਆ ਅਬ ਤਾਕਉ ਫੁਨਿ ਕਾਲੁ ਨ ਖਾਇ ॥
(ਆਸਾ ਮ: ੫, ੩੭੩-੪)

### (੩) ਮਨ ਮੋਹਿਆ ਜਾਂਦਾ ਹੈ, ਧੁਨਿ ਦਾ ਸਵਾਦ ਅਸਚਰਜ ਹੈ।

ਮਾਈ ਰੀ ਪੇਖਿ ਰਹੀ ਬਿਸਮਾਦ ॥
ਅਨਹਦ ਧੁਨੀ ਮੇਰਾ ਮਨੁ ਮੋਹਿਓ ਅਚਰਜ ਤਾਕੇ ਸ੍ਵਾਦ ॥
(ਸਾਰਗ ਮ: ੫, ੧੨੨੬-੧੭)

### (੪) ਮਨ ਖੜਾ ਹੋ ਜਾਂਦਾ ਹੈ।

ਸਤ ਸੰਗਤਿ ਸਾਧ ਪਾਈ ਵਡਭਾਗੀ ਮਨੁ ਚਲਤੌ ਭਇਓ ਅਰੂੜਾ ॥
ਅਨਹਤ ਧੁਨਿ ਵਾਜਹਿ ਨਿਤ ਵਾਜੇ ਹਰਿ ਅੰਮ੍ਰਿਤ ਧਾਰ ਰਸਿ ਲੀੜਾ ॥
(ਜੈਤਸਰੀ ਮ: ੪, ੬੯੮-੩)

ਧੁਨਿ ਵਾਜੇ ਅਨਹਦ ਘੋਰਾ ॥ ਮਨੁ ਮਾਨਿਆ ਹਰਿ ਰਸਿ ਮੋਰਾ ॥
(ਰਾਮਕਲੀ ਮ: ੧, ੮੭੯-੭)

### (੫) ਹਉਮੈ ਜਾਂਦੀ ਹੈ।

ਗੁਰਮੁਖਿ ਸਹਜ ਧੁਨਿ ਊਪਜੈ ਦੁਖੁ ਹਉਮੈ ਵਿਚਹੁ ਜਾਇ ॥
ਹਰਿ ਨਾਮਾ ਹਰਿ ਮਨਿ ਵਸੈ ਸਹਜੇ ਹਰਿ ਗੁਣ ਗਾਇ ॥
(ਪ੍ਰਭਾਤੀ ਮ: ੩, ੧੩੪੬-੧੭)

### (੬) ਮਨ ਬਾਂਛਤ ਫਲ ਮਿਲਦੇ ਹਨ।

ਕਥਾ ਕੀਰਤਨੁ ਰਾਗ ਨਾਦ ਧੁਨਿ ਇਹੁ ਬਨਿਓ ਸੁਆਉ ॥
ਨਾਨਕ ਪ੍ਰਭ ਸੁ ਪ੍ਰਸੰਨ ਭਏ ਬਾਂਛਤ ਫਲ ਪਾਉ ॥
(ਬਿਲਾਵਲੁ ਮ: ੫, ੮੧੮-੮)

(੭) ਹਰਿ ਨਾਮ ਮਨ ਵਿਚ ਵੱਸਦਾ ਹੈ।

ਗੁਰਮੁਖਿ ਸਹਜ ਧੁਨਿ ਊਪਜੈ ਦੁਖੁ ਹਉਮੈ ਵਿਚਹੁ ਜਾਇ ॥
ਹਰਿ ਨਾਮਾ ਹਰਿ ਮਨਿ ਵਸੈ ਸਹਜੇ ਹਰਿ ਗੁਣ ਗਾਇ ॥

(ਪ੍ਰਭਾਤੀ ਮ: ੩, ੧੩੪੬–੧੭)

(੮) ਹਰੀ ਨਾਲ ਲਿਵ ਲੱਗਦੀ ਹੈ।

ਗੁਰਮੁਖਾ ਨੋ ਪੰਥੁ ਪਰਗਟਾ ਦਰਿ ਠਾਕ ਨ ਕੋਈ ਪਾਇ ॥
ਹਰਿ ਨਾਮੁ ਸਲਾਹਨਿ ਨਾਮੁ ਮਨਿ ਨਾਮਿ ਰਹਨਿ ਲਿਵ ਲਾਇ ॥
ਅਨਹਦ ਧੁਨੀ ਦਰਿ ਵਜਦੇ ਦਰਿ ਸਚੈ ਸੋਭਾ ਪਾਇ ॥

(ਸਿਰੀ ਰਾਗੁ ਮ: ੪, ੪੨–੨)

## ੧੨. ਫੁਟਕਲ

ਅਨਿਕ ਧੁਨਿਤ ਲਲਿਤ ਸੰਗੀਤ ॥ ਅਨਿਕ ਗੁਪਤ ਪ੍ਰਗਟੇ ਤਹ ਚੀਤ ॥

(ਸਾਰਗ ਮਹਲਾ ੫, ੧੨੩੬–੯)

ਹਰਿ ਕੇ ਸੰਗ ਬਸੇ ਹਰਿ ਲੋਕ ॥
ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨਿ ਝੋਕ ॥

(ਸਾਰੰਗ ਮ: ੫, ਸੂਰਦਾਸ, ੧੨੫੩–੧੧)

ਕਾਸੀ ਤੇ ਧੁਨਿ ਊਪਜੈ ਧੁਨਿ ਕਾਸੀ ਜਾਈ ॥
ਕਾਸੀ ਫੂਟੀ ਪੰਡਿਤਾ ਧੁਨਿ ਕਹਾਂ ਸਮਾਈ ॥

(ਬਿਲਾਵਲੁ ਕਬੀਰ, ੮੫੭–੧੦)

ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥

(ਰਾਮਕਲੀ ਮਹਲਾ ੧, ੯੪੩–੧)

ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥
ਚਿਰੁ ਹੋਆ ਦੇਖੇ ਸਾਰਿੰਗ ਪਾਣੀ ॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥

(ਮਾਝ ਮਹਲਾ ੫, ੯੬–੧੭)

ਧੁਨਿਤ ਲਲਿਤ ਗੁਨਗ੍ਯ ਅਨਿਕ ਭਾਂਤਿ ਬਹੁ ਬਿਧਿ ਰੂਪ ਦਿਖਾਵਨੀ ਨੀਕੀ ॥
ਗਿਰਿਤਰ ਥਲ ਜਲ ਭਵਨ ਭਰਪੁਰਿ ਘਟਿ ਘਟਿ ਲਾਲਨ ਛਾਵਨੀ ਨੀਕੀ ॥
ਸਾਧ ਸੰਗਿ ਰਾਮਈਆ ਰਸ ਪਾਇਓ ਨਾਨਕ ਜਾਕੈ ਭਾਵਨੀ ਨੀਕੀ ॥

(ਮਲਾਰ ਮਹਲਾ ੫, ੧੨੭੨–੯)

# ਜੀਉਂਦਿਆਂ ਮਰਨਾ

ਇਕ ਦਿਨ ਹਰ ਕਿਸੇ ਨੇ ਮਰਨਾ ਹੈ, ਕੀ ਇਨਸਾਨ ਤੇ ਕੀ ਹੈਵਾਨ, ਕੀ ਅਮੀਰ ਤੇ ਕੀ ਗ਼ਰੀਬ, ਕੋਈ ਮੌਤ ਤੋਂ ਬਚ ਨਹੀਂ ਸਕਦਾ:—

"ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ ॥
ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ ॥"

(ਰਾਮਕਲੀ ਮ: ੧, ੯੩੬-੬)

ਮੌਤ ਦੇ ਦਰਵਾਜ਼ੇ ਤੋਂ ਸਭ ਕਿਸੀ ਨੂੰ ਗੁਜ਼ਰਨਾ ਪੈਂਦਾ ਹੈ। ਜੋ ਰੂਹ ਦੇਹ ਵਿੱਚ ਆਈ ਹੈ, ਉਸ ਨੂੰ ਇਕ ਦਿਨ ਇਹ ਦੇਹ ਛਡਣੀ ਪੈਂਦੀ ਹੈ। ਇਹ ਤਾਂ ਸਭ ਕੋਈ ਜਾਣਦਾ ਹੈ ਕਿ ਇਕ ਦਿਨ ਅਸਾਂ ਜਾਣਾ ਹੈ, ਪਰ ਇਹ ਪਤਾ ਨਹੀਂ, ਕਦ ? ਪਰ ਜਾਣਾ ਅਵੱਸ਼ ਹੈ। ਮਰਨਾ ਸੱਚ ਹੈ ਤੇ ਜੀਵਣਾ ਕੂੜ ਹੈ। ਸਾਡਾ ਜਿਸਮ ਮਿੱਟੀ ਹੈ ਤੇ ਇਸ ਨੇ ਇਕ ਦਿਨ ਜ਼ਰੂਰ ਮਿਟੀ ਵਿਚ ਰਲਣਾ ਹੈ। ਮੌਤ ਤੋਂ ਬਾਦ ਦਾ ਸਫ਼ਰ ਕੇਹੋ ਜੇਹਾ ਹੋਵੇਗਾ, ਇਸ ਦੀ ਬਾਬਤ ਅਸਾਂ ਕਦੇ ਵਿਚਾਰਿਆ ਤਕ ਨਹੀਂ।

"Dust thou art, and unto dust shalt thou return." (Bible)

ਅਸੀਂ ਦੂਸਰਿਆਂ ਦੇ ਮਰਨ ਤੇ ਰੋਂਵਦੇ ਹਾਂ। ਸਾਨੂੰ ਬੈਠਕੇ ਆਪਣੇ ਆਪ ਪੁਰ ਰੋਣਾ ਚਾਹੀਦਾ ਹੈ ਤੇ ਪ੍ਰਲੋਕ ਦਾ ਸਾਮਾਨ ਕਰਨਾ ਚਾਹੀਦਾ ਹੈ।

کردہ بر دیگراں نوحہ گری مدتے بنشیں و بر خود بگری

ਮੌਤ ਹੈ ਕੀ ? ਕੀ ਸਾਨੂੰ ਮਰਨ ਦੇ ਸਮੇਂ ਕੋਈ ਦਰਦ ਹੁੰਦਾ ਹੈ ? ਇਸ ਦਰਦ ਦੀ ਬਾਬਤ ਸ੍ਰੀ ਮਦ ਭਾਗਵਤ ਵਿੱਚ ਜ਼ਿਕਰ ਆਇਆ ਹੈ ਕਿ ਮੌਤ ਦੇ ਵਕਤ ਰੂਹ ਦੇ ਜਿਸਮ ਤੋਂ ਨਿਕਲਣ ਪੁਰ ਇਤਨਾ ਦਰਦ ਹੁੰਦਾ ਹੈ, ਜਿਤਨਾ ਸੌ ਹਜ਼ਾਰ ਬਿੱਛੂ ਇਕੱਠਾ ਡੰਗ ਮਾਰੇ। ਕੁਰਾਨ ਸ਼ਰੀਫ਼ ਵਿੱਚ ਵੀ ਰੂਹ ਦੇ ਜਿਸਮ ਤੋਂ ਵੱਖ ਹੋਣ ਪੁਰ ਦਰਦ ਹੋਣ ਦਾ ਵਰਨਣ ਹੈ। ਉਥੇ ਦਸਿਆ ਹੈ ਕਿ ਉਸ ਸਮੇਂ ਇਤਨਾ ਦਰਦ ਹੁੰਦਾ ਹੈ, ਜਿਤਨਾ ਕੰਡਿਆਂ ਵਾਲੀ ਝਾੜੀ ਨੂੰ ਗੁਦਾ ਦੇ ਰਸਤੇ ਪਾ ਕੇ ਮੂੰਹ ਦੇ ਰਸਤੇ ਖਿੱਚ ਕੇ ਕਢਿਆ ਜਾਏ। ਗੁਰਬਾਣੀ ਵਿਚ ਵੀ ਇਸਦਾ ਕੁਛ ਅਨੁਮਾਨ ਦਿਤਾ ਹੈ।

"ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥"

(ਸਲੋਕ ਫਰੀਦ, ੧੩੭੭-੧੭)

ਅਗੇ ਕੈਸੇ ਦੇਸ ਵਿੱਚ ਜਾਣਾ ਹੈ ਤੇ ਉਥੇ ਕਿਨ੍ਹਾਂ ਨਾਲ ਵਾਸਤਾ ਪੈਣਾ ਹੈ, ਇਸ ਪੁਰ ਵਿਚਾਰ ਕਰਨਾ ਜ਼ਰੂਰੀ ਹੈ। ਗ੍ਰੰਥਾਂ ਪੋਥੀਆਂ ਵਿੱਚ ਇਹਨਾਂ ਦਾ

ਕੁਛ ਕੁਛ ਜ਼ਿਕਰ ਹੈ, ਪਰ ਅਸੀਂ ਉਹਨਾਂ ਨੂੰ ਅਫ਼ਸਾਨੇ ਸਮਝਕੇ ਜਾਂ ਜੀਵ ਨੂੰ ਪਾਪਾਂ ਤੋਂ ਭੈ ਦੇਣ ਜਾਂ ਉਹਨਾਂ ਦੀ ਰੁਚੀ ਸ਼ੁਭ ਕਰਮਾਂ ਵਿਚ ਲਗਾਣ ਲਈ ਜਾਣਕੇ ਉਹਨਾਂ ਦਾ ਖ਼ਿਆਲ ਨਹੀਂ ਕਰਦੇ। ਮੌਤ ਦੇ ਦਰਵਾਜ਼ਿਓਂ ਲੰਘ ਕੇ ਉਸ ਪਾਰ ਜਾਣਾ ਹੈ,ਕੋਈ ਇਸਤੋਂ ਛੁੱਟ ਨਹੀਂ ਸਕਦਾ। ਸੇਂਟ ਪਾਲ ਜੀ ਕਹਿੰਦੇ ਹਨ ਕਿ ਮੌਤ ਇਕ ਆਖ਼ਰੀ ਦੁਸ਼ਮਣ ਹੈ, ਜਿਸ ਪੁਰ ਅਸਾਂ ਫ਼ਤੇ ਪਾਣੀ ਹੈ।

"Death is the last enemy which we have to conquer."

ਸਾਨੂੰ ਇਸ ਮਜ਼ਮੂਨ ਵੱਲੋਂ ਅੱਖਾਂ ਬੰਦ ਨਹੀਂ ਕਰਨੀਆਂ ਚਾਹੀਦੀਆਂ। ਰੋਜ਼ ਰੋਜ਼ ਦੇ ਹਾਲਾਤ ਸਾਨੂੰ ਦਸਦੇ ਹਨ ਕਿ ਜਦ ਅਸਾਂ ਕਿਸੇ ਹੋਰ ਦੇਸ ਨੂੰ ਜਾਣਾ ਹੁੰਦਾ ਹੈ, ਅਸੀਂ ਉਸ ਲਈ ਤਿਆਰੀ ਕਰਦੇ ਹਾਂ, ਨਾਲ ਜ਼ਰੂਰੀ ਖ਼ਰਚ ਪੱਲੇ ਬੰਨ੍ਹ ਲੈਂਦੇ ਹਾਂ:--

'ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ ॥' (ਸਿਰੀ ਰਾਗੁ ਮ: ੫, ੫੦-੧੧)

ਉਥੇ ਪਹੁੰਚਣ ਲਈ ਅਸੀਂ ਟਾਂਗੇ, ਮੋਟਰ ਜਾਂ ਰੇਲ ਗੱਡੀ ਵਿਚ ਜਾਣ ਦਾ ਇੰਤਜ਼ਾਮ ਕਰਦੇ ਹਾਂ। ਉਸ ਦੇਸ ਕਿਸੀ ਦੋਸਤ ਨੂੰ ਚਿੱਠੀ ਪਾਂਦੇ ਹਾਂ ਤੇ ਉਥੇ ਠਹਿਰਣ ਦਾ ਇੰਤਜ਼ਾਮ ਵੀ ਸੋਚ ਲੈਂਦੇ ਹਾਂ। ਦੁਨੀਆਂ ਵਿਚ ਤਾਂ ਅਸੀਂ ਇਤਨੇ ਸਿਆਣੇ ਹਾਂ ਕਿ ਕਦੀ ਬੇਸੋਚੇ ਸਮਝੇ ਕੋਈ ਸਫ਼ਰ ਨਹੀਂ ਕਰਦੇ। ਜਦ ਅਸੀਂ ਕਿਸੀ ਹੋਰ ਨਵੇਂ ਮੁਲਕ ਵਿੱਚ ਜਾਣਾ ਹੋਵੇ ਤਾਂ ਉਥੇ ਕਿਸੀ ਹੋਰ ਰਹਿਨੁਮਾ (Guide) ਨਾਲ ਲੈਣ ਦਾ ਇੰਤਜ਼ਾਮ ਵੀ ਕਰਦੇ ਹਾਂ। ਪਰ ਮੌਤ ਤੋਂ ਪਾਰ ਸਫ਼ਰ ਸਭ ਦੇ ਸਿਰ ਤੇ ਕੂਕ ਰਿਹਾ ਹੈ, ਸਭ ਕੋਈ ਉਸ ਸਫ਼ਰ ਪੁਰ ਆਪੋ ਆਪਣੀ ਵਾਰੀ ਜਾ ਰਹੇ ਹਨ--

"ਇਕਿ ਚਾਲੇ ਇਕਿ ਚਾਲਸਹਿ ਸਭਿ ਅਪਨੀ ਵਾਰ ॥"

(ਬਿਲਾਵਲੁ ਮ: ੫, ੮੦੮-੮)

ਅਸਾਂ ਉਸ ਲਈ ਕੀ ਇੰਤਜ਼ਾਮ ਕੀਤਾ ਹੈ? ਕੀ ਅਸਾਂ ਰਸਤੇ ਲਈ ਖ਼ੁਰਾਕ ਦਾ ਪ੍ਰਬੰਧ (ਜੋ ਨਾਮ ਜਾਂ ਸ਼ਬਦ ਹੈ, ਦੇਖੋ ਇਹਨਾਂ ਦੇ ਪ੍ਰਕਰਣ) ਜਾਂ ਕਿਸੀ (Guide) ਗਾਈਡ (ਗੁਰੂ ਜੋ ਉਹਨਾਂ ਦੇਸਾਂ ਦਾ ਜਾਨਣ ਵਾਲਾ ਹੈ, ਦੇਖੋ ਗੁਰੂ ਦਾ ਪ੍ਰਕਰਣ) ਨੂੰ ਨਾਲ ਲੈ ਕੇ ਜਾਣ ਦਾ ਫ਼ੈਸਲਾ ਕੀਤਾ ਹੈ, ਜਾਂ ਅਸਾਂ ਉਥੇ ਜਾਕੇ ਕਿਥੇ ਰਹਿਣਾ ਹੈ, ਇਸਦੀ ਬਾਬਤ ਕਦੀ ਵਿਚਾਰਿਆ ਹੈ? ਇਹ ਗੱਲਾਂ ਤਾਂ ਕਿਧਰੇ ਰਹੀਆਂ,ਅਸਾਨੂੰ ਤਾਂ ਇਹ ਵੀ ਪਤਾ ਨਹੀਂ ਕਿ ਅਸਾਂ ਜਾਣਾ ਕਿੱਥੇ ਹੈ ਤੇ ਉੱਥੇ ਸਾਡੀ ਕੌਣ ਮਦਦ ਕਰ ਸਕਦਾ ਹੈ, ਇਥੋਂ ਤੀਕ ਕਿ ਅਸਾਂ ਕਦੀ ਮੌਤ ਦੇ ਆਵਣ ਦਾ ਖ਼ਿਆਲ ਤੀਕ ਵੀ ਨਹੀਂ ਕੀਤਾ। ਦਿਨ ਰਾਤ ਅਸੀਂ ਦੁਨੀਆਂ ਵਿੱਚ ਹੀ ਰੁਝੇ ਰਹਿੰਦੇ ਹਾਂ। ਦੁਨੀਆਂ ਦੇ ਕਾਰਾਂ ਵਿਹਾਰਾਂ ਵਿਚ ਤਾਂ ਅਸੀਂ ਬੜੇ ਸਿਆਣੇ ਹਾਂ ਤੇ ਜ਼ਰੂਰੀ ਸਾਮਾਨ ਦਾ ਪ੍ਰਬੰਧ ਕਰਦੇ ਹਾਂ,ਪਰ ਮੌਤ ਦਾ

ਜਿਸਦਾ ਕੋਈ ਵਕਤ ਮੁਕੱਰਰ ਨਹੀਂ, ਕਿਸੀ ਵੇਲੇ ਆ ਜਾਏ, ਬਚਪਨ, ਜੁਵਾਨੀ ਜਾਂ ਬੁਢੇਪੇ ਵਿਚ, ਕਦੇ ਚਿਤ ਚੇਤਾ ਹੀ ਨਹੀਂ ਕੀਤਾ:—

"ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ ॥
ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ ॥"

(ਗਉੜੀ ਵਾਰ ਮ: ੫, ੨੫੪-੩)

ਮੌਤ ਦੀ ਪੂਰੀ ਕੈਫ਼ੀਅਤ ਦਾ ਜਾਣੂ ਗੁਰੂ ਹੁੰਦਾ ਹੈ। ਮੌਤ ਦੇ ਸਮੇਂ ਜਦ ਸਭ ਦੁਨੀਆਂ, ਜਿਸਮ, ਘਰ ਬਾਰ, ਸਾਮਾਨ, ਬਾਲ ਬੱਚੇ, ਛੋਡ ਜਾਂਦੇ ਹਨ, ਤਦੋਂ ਸੰਤ ਸਤਗੁਰੂ ਅੰਤ ਸਮੇਂ ਆਪਣੇ ਸਿੱਖ ਦੇ ਨਾਲ ਹੋਕੇ ਚਲਦਾ ਹੈ, ਉਹ ਜੀਵ ਦਾ ਪੱਕਾ ਸੱਜਣ ਹੁੰਦਾ ਹੈ:—

"ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥
ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥"

(ਮਾਰੂ ਵਾਰ ਮ: ੫, ੧੧੦੨-੩)

ਉਹ ਮੌਤ ਦੇ ਉਸ ਪਾਰ ਸੂਖਮ, ਕਾਰਨ ਤੇ ਚੇਤਨ ਦੇਸਾਂ ਦਾ ਸਮਰੱਥ ਰਹਬਰ (Guide) ਹੁੰਦਾ ਹੈ। ਇਸ ਲਈ ਗੁਰਬਾਣੀ ਵਿਚ ਜ਼ੋਰਦਾਰ ਲਫ਼ਜ਼ਾਂ ਵਿੱਚ ਹਦਾਇਤ ਦਿਤੀ ਗਈ ਹੈ ਕਿ ਤੁਸੀਂ ਕਿਸੀ ਗੁਰਮੁਖ ਨਾਲ ਦੋਸਤੀ ਰਖੋ ਤੇ ਸਤਿਗੁਰ ਦੇ ਨਾਲ ਆਪਣਾ ਚਿਤ ਲਾਈ ਰਖੋ ਤਾਂ ਤੁਸੀਂ ਜਨਮ ਮਰਨ ਦੇ ਮੂਲ ਨੂੰ ਕਟ ਲਵੋਗੇ ਤੇ ਸਦਾ ਦਾ ਸੁਖ ਪਾਵੋਗੇ:—

"ਗੁਰਮੁਖ ਸਉ ਕਰਿ ਦੋਸਤੀ ਸਤਿਗੁਰ ਸਉ ਲਾਇ ਚਿਤੁ ॥
ਜੰਮਣ ਮਰਣ ਕਾ ਮੂਲੁ ਕਟੀਐ ਤਾਂ ਸੁਖੁ ਹੋਵੀ ਮਿਤ ॥"

(ਸਲੋਕ ਮ: ੩, ੧੪੨੧-੩)

ਸੰਤਾਂ ਨੇ ਮੌਤ ਦੀ ਮੁਸ਼ਕਲ ਨੂੰ ਹਲ ਕਰ ਲਿਆ ਹੈ, ਉਹ ਹਰ ਰੋਜ਼ ਆਪਣੀ ਮਰਜ਼ੀ ਨਾਲ ਸਥੂਲ ਨੂੰ ਲੰਘਕੇ ਸੂਖਸ਼ਮ ਮੰਡਲਾਂ ਪੁਰ ਸਫ਼ਰ ਕਰਦੇ ਹਨ। ਉਹਨਾਂ ਦੀ ਸੁਹਬਤ ਵਿਚ ਮੌਤ ਪੁਰ ਫ਼ਤੇ ਪਾਣ ਦਾ ਸਾਮਾਨ ਹੋ ਜਾਂਦਾ ਹੈ।

ਮੌਤ ਕੋਈ ਹਊਆ ਨਹੀਂ। ਇਹ ਕੇਵਲ ਰੂਹ ਦਾ ਦੇਹ ਨੂੰ ਛੱਡ ਜਾਣ ਦਾ ਨਾਮ ਹੈ। ਇਹ ਰੂਹ ਦਾ ਸਥੂਲ ਦੇਹ ਨੂੰ ਤਿਆਗ ਕੇ ਸੂਖਮ ਤੇ ਕਾਰਨ ਤੇ ਉਸਤੋਂ ਵੀ ਉਪਰਲੇ ਮੰਡਲਾਂ ਵਿਚ ਜਾਣਾ ਹੈ। ਇਸ ਨੂੰ ਫ਼ਾਰਸੀ ਭਾਸ਼ਾ ਵਿੱਚ "ਇੰਤਕਾਲ ਕਰਨਾ" (ਤਬਦੀਲ ਹੋ ਜਾਣਾ) ਕਹਿੰਦੇ ਹਨ। ਇਹ ਸਾਡੀ ਰੂਹ ਦਾ ਸਥੂਲ ਇੰਦ੍ਰਿਆਂ ਨੂੰ ਛੱਡਕੇ ਸੂਖਮ ਮੰਡਲਾਂ ਵਿਚ ਪ੍ਰਵੇਸ਼ ਕਰਨਾ ਹੈ। ਇਹ ਕੇਵਲ ਇਸ ਚੋਲੇ ਨੂੰ ਛੱਡ ਜਾਣਾ ਹੈ, ਇਹ ਕੋਈ ਨੇਸਤ ਨਾਬੂਦ ਹੋਣਾ ਨਹੀਂ। ਮੌਤ ਤੋਂ ਪਿਛੋਂ ਜ਼ਿੰਦਗੀ ਕਾਇਮ ਰਹਿੰਦੀ ਹੈ, ਭਾਵੇਂ ਉਹ ਸਾਡੀਆਂ ਅੱਖਾਂ ਤੋਂ ਉਹਲੇ ਹੈ। (Life after death) [ਮੌਤ ਦੇ ਬਾਦ ਜ਼ਿੰਦਗੀ] ਦਾ ਮਸਲਾ

ਸਭ ਮਹਾਤਮਾਂ ਪੁਰਖਾਂ ਨੇ ਪ੍ਰਵਾਨ ਕੀਤਾ ਹੈ। ਮਰਨ ਦੇ *ਸਮੇਂ ਤੇ ਉਸਤੋਂ ਪਿਛੋਂ ਕੀ ਹੁੰਦਾ ਹੈ ? ਇਸ ਸਵਾਲ ਦੇ ਹੱਲ ਕਰਨ ਲਈ ਮਨ ਘੁੰਮਣ

---

*ਸਾਧਾਰਣ ਮੌਤ ਦੇ ਵਕਤ ਪ੍ਰਾਣ ਸ਼ਕਤੀ ਪੈਰਾਂ ਤੇ ਹਥਾਂ ਤੋਂ ਉਪਰ ਵੱਲ ਖਿਚੀਂਦੀ ਹੈ ਤੇ ਰੂਹ ਦੀਆਂ ਧਾਰਾਂ ਨਾਲ ਹੀ ਸਿਮਟ ਜਾਂਦੀਆਂ ਹਨ, ਇਹ ਦਿਲ ਦੀ ਤਰਫ਼ ਖਿਚੀਕੇ ਆਂਵਦੀਆਂ ਹਨ, ਫਿਰ ਦਿਲ ਤੋਂ ਕੰਠ ਦੀ ਤਰਫ਼ ਖਿਚੀਕੇ ਆ ਜਾਂਦੀਆਂ ਹਨ, ਫਿਰ ਕੰਠ ਤੋਂ ਅੱਖਾਂ ਦੀ ਰਾਹੀਂ ਖਿਚੀਕੇ ਦਸਵੀਂ ਗਲੀ ਵਿਚ ਅੱਖਾਂ ਦੇ ਪਿਛੇ ਆ ਜਾਂਦੀਆਂ ਹਨ । ਜਦ ਅੱਖਾਂ ਫਿਰ ਜਾਣ ਤਾਂ ਸਮਝੋ ਰੂਹ ਜਿਸਮ ਨੂੰ ਛੱਡਣ ਲਗੀ ਹੈ, ਜਦ ਇਨਸਾਨ ਮੂੰਹ ਦੇ ਰਸਤੇ ਸਾਹ ਲੈਣਾ ਸ਼ੁਰੂ ਕਰ ਦੇਵੇ ਤਾਂ ਮੌਤ ਦਾ ਕੰਮ ਸ਼ੁਰੂ ਹੋ ਜਾਂਦਾ ਹੈ—ਜਦ ਅੱਖਾਂ ਉੱਪਰ ਦੀ ਤਰਫ਼ ਫਿਰਕੇ ਫਿਰ ਥੱਲੇ ਆ ਜਾਣ, ਤੇ ਪ੍ਰਾਣ ਸਵਾਸਾਂ ਦੀ ਸ਼ਕਲ ਵਿਚ ਨਿਕਲ ਜਾਣ ਤਦ ਜਿਸਮ ਮੁਰਦਾ ਹੋ ਜਾਂਦਾ ਹੈ।

ਮੌਤ ਦੇ ਪਿਛੋਂ ਕੀ ਹੁੰਦਾ ਹੈ ? ਜੀਵ ਕਿਧਰ ਜਾਂਦੇ ਹਨ ਤੇ ਉਨ੍ਹਾਂ ਨਾਲ ਕੀ ਵਾਪਰਦੀ ਹੈ ? ਇਸ ਦਾ ਸੰਖੇਪ ਜੇਹਾ ਹਾਲ ਦੱਸਣ ਲਈ ਸੰਤਾਂ ਨੇ ਦੁਨੀਆਂ ਨੂੰ ਚਾਰ ਜਮਾਤਾਂ ਵਿਚ ਤਕਸੀਮ ਕੀਤਾ ਹੈ:—

(੧) ਪਹਿਲੇ ਐਸੇ ਜੀਵ ਹਨ ਜਿਨ੍ਹਾਂ ਨੂੰ ਕੋਈ ਸਤਿਗੁਰ ਨਹੀਂ ਮਿਲਿਆ। ਇਸ ਸ੍ਰੇਣੀ ਵਿਚ ਦੁਨੀਆਂ ਦਾ ਬਹੁਤ ਸਾਰਾ ਹਿੱਸਾ ਆ ਜਾਂਦਾ ਹੈ। ਉਹਨਾਂ ਨੂੰ ਦੇਹ ਦੇ ਅੰਤ ਹੋਣ ਪੁਰ ਬਿਨਾਂ ਕਿਸੀ ਸੰਗੀ ਸਾਥੀ ਜਾਂ ਮਦਦਗਾਰ ਦੇ ਇਕੱਲਾ ਹੀ ਜਾਣਾ ਪੈਂਦਾ ਹੈ।

"ਲਟ ਛਿਟਕਾਏ ਤਿਰੀਆ ਰੋਵੈ ਹੰਸੁ ਇਕੇਲਾ ਜਾਈ ॥" (ਆਸਾ ਕਬੀਰ, ੪੭੮—੩)

ਉਹ ਸਭ ਕਾਲ ਤੇ ਯਮਾਂ ਦੇ ਹਵਾਲੇ ਹੁੰਦੇ ਹਨ (ਦੇਖੋ ਕਾਲ ਦਾ ਪ੍ਰਕਰਣ) ਤੇ ਉਹਨਾਂ ਦੇ ਕੀਤੇ ਕਰਮਾਂ ਦਾ ਨਿਆਉਂ ਬਿਨਾਂ ਕਿਸੀ ਰੁਰਿਆਇਤ ਦੇ ਕੀਤਾ ਜਾਂਦਾ ਹੈ। ਉਥੇ ਆਪੋ ਆਪਣੇ ਕਰਮਾਂ ਅਨੁਸਾਰ ਨਿਬੇੜਾ ਹੁੰਦਾ ਹੈ, ਕਿਸੀ ਦੀ ਜ਼ਾਤ ਪਾਤ ਜਾਂ ਮਜ਼ਹਬ ਪੁਛਿਆ ਨਹੀਂ ਜਾਂਦਾ।

"ਆਗੈ ਜਾਤਿ ਰੂਪੁ ਨ ਜਾਇ ॥ ਤੇਹਾ ਹੋਵੈ ਜੇਹੇ ਕਰਮ ਕਮਾਇ ॥"
(ਆਸਾ ਮ: ੩, ੩੬੩—੧੧)

ਉਥੇ ਅਮੀਰ ਹੋਵੇ ਜਾਂ ਗ਼ਰੀਬ, ਨੇਕ ਹੋਵੇ ਜਾਂ ਬਦ, ਸਭਨਾਂ ਨੂੰ ਯਮਾਂ (ਯਮ ਗਣ ਜਾਂ ਰਾਮ ਗਣ) ਨਾਲ ਜਾਣਾ ਪੈਂਦਾ ਹੈ। ਜਦ ਮੌਤ ਦਾ ਸਮਾਂ ਆ ਜਾਏ, ਉਹ ਤਿਆਰ ਹੋਣ ਜਾਂ ਨਾ ਹੋਣ, ਜਾਣਾ ਪੈਂਦਾ ਹੈ। ਇਸ ਤੋਂ ਕੋਈ ਬਚ ਨਹੀਂ ਸਕਦਾ:—

ਘੇਰੀਆਂ ਖਾਂਦਾ ਹੈ ਤੇ ਅਕਲ ਚਕਰਾਂਦੀ ਹੈ। ਪੜ੍ਹੇ ਅਨਪੜ੍ਹੇ ਸਭ ਇਕੋ ਬੇਬਸੀ ਦੀ ਰੱਸੀ ਨਾਲ ਬਧੇ ਪਏ ਹਨ, ਕਿਉਂ ਜੋ ਮਰ ਕੇ ਕੋਈ ਆਇਆ ਨਹੀਂ ਜੋ ਆਪਣੇ

---

[ਪਿਛਲਾ ਫੁਟ ਨੋਟ ਚਲਦਾ]

'ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ ॥' (ਸਿਰੀਰਾਗੁ ਮ:੫,੫੦-੧੧)
"ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥
ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥" (ਸਲੋਕ ਫਰੀਦ,੧੩੭੭-੧੬)

ਉਹ ਧਰਮ ਰਾਇ ਦੀ ਹਜ਼ੂਰੀ ਵਿਚ ਪਹੁੰਚਾਏ ਜਾਂਦੇ ਹਨ, ਜਿਥੇ ਹਰੇਕ ਐਸੇ ਜੀਵ ਨੂੰ ਆਪਣੇ ਕੀਤੇ ਕਰਮਾਂ ਦਾ ਹਿਸਾਬ ਦੇਣਾ ਪੈਂਦਾ ਹੈ:-

"ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ॥
ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ ॥
ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ ॥
ਅਜਰਾਈਲੁ ਫਰੇਸਤਾ ਹੋਸੀ ਆਇ ਤਈ ॥
ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ ॥
ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥" (ਰਾਮਕਲੀ ਵਾਰ ਮ: ੧, ੯੫੩-੧੩)

ਹਰੇਕ ਕੀਤੇ ਕਰਮ ਦਾ ਅਸਰ ਸਾਡੇ ਜੀਵਨ ਵਿਚ ਲਿਖਿਆ ਜਾਂਦਾ ਹੈ। ਹਰੇਕ ਜੀਵ ਦਾ ਉਸਦੀ ਮੌਤ ਪੁਰ ਹਿਸਾਬ ਕੀਤਾ ਜਾਂਦਾ ਹੈ ਤੇ ਉਥੇ ਕੋਈ ਵਕੀਲ ਕੰਮ ਨਹੀਂ ਕਰ ਸਕਦਾ। ਹਰੇਕ ਦੇ ਕੀਤੇ ਕਰਮਾਂ ਅਨੁਸਾਰ ਇਨਸਾਫ਼ ਕੀਤਾ ਜਾਂਦਾ ਹੈ। ਨਾ ਉਸ ਫ਼ੈਸਲੇ ਦੀ ਕੋਈ ਅਪੀਲ ਹੋ ਸਕਦੀ ਹੈ ਤੇ ਨਾ ਮੁਜਰਮ ਦੀ ਰਿਹਾਈ। ਅਗਰ ਕੋਈ ਬਦੀਆਂ ਵਿੱਚ ਪ੍ਰਵਿਰਤ ਰਿਹਾ ਹੈ ਤਾਂ ਉਸਨੂੰ ਕਿਸੀ ਐਸੇ ਤਬਕੇ ਵਿਚ, ਜਿਸਨੂੰ ਨਰਕ ਜਾਂ ਦੋਜ਼ਖ ਕਿਹਾ ਜਾਂਦਾ ਹੈ, ਭੇਜਿਆ ਜਾਂਦਾ ਹੈ, ਤਾਂ ਕਿ ਉਸਦੇ ਕਰਮਾਂ ਦੀ ਸਜ਼ਾ ਦਾ ਭੁਗਤਾਨ ਹੋ ਜਾਏ ਤੇ ਜੀਵ ਬੁਰਾਈਆਂ ਦੇ ਅਸਰ ਤੋਂ ਖ਼ਾਲੀ ਹੋ ਜਾਏ (ਵਿਸਥਾਰ ਲਈ ਦੇਖੋ ਨਰਕਾਂ ਦਾ ਪ੍ਰਕਰਣ)। ਜਦ ਉਸਦਾ ਮੁਕਰਰਾ (ਥੋੜਾ ਜਾਂ ਬਹੁਤਾ) ਵਕਤ ਖ਼ਤਮ ਹੋ ਜਾਂਦਾ ਹੈ, ਉਹ ਦੁਬਾਰਾ ਜਨਮ ਵਿਚ ਆਂਵਦਾ ਹੈ, ਤਾਂ ਜੁ ਉੱਨਤੀ ਕਰਦਾ ਹੋਇਆ ਚੰਗਿਆਂ ਕਰਮਾਂ ਕਰਕੇ ਆਪਣੀ ਕਲਿਆਣ ਕਰ ਸੱਕੇ । ਪਿਛਲੇ ਕਰਮਾਂ ਦੇ ਦੁਖਾਂ ਦੇ ਸੰਸਕਾਰਾਂ ਕਰਕੇ ਉਹ ਫੇਰ ਬੁਰਾਈਆਂ ਤੋਂ ਬਚਦਾ ਹੈ। ਜੇਕਰ ਉਸਦਾ ਜੀਵਨ ਚੰਗਾ ਬਤੀਤ ਹੋਇਆ ਹੈ ਤਾਂ ਉਸਨੂੰ ਕਿਸੀ ਸੁਰਗ ਜਾਂ ਬੈਕੁੰਠ ਆਦਿ ਵਿਚ ਭੇਜਿਆ ਜਾਂਦਾ ਹੈ, ਜਿਥੇ ਉਹ ਆਪਣੇ ਚੰਗੇ ਕਰਮਾਂ ਦੇ ਅਨੁਸਾਰ (ਥੋੜਾ ਜਾਂ

[ਅਗੇ ਦੇਖੋ ਸਫਾ ੧੯੫]

ਹੱਡ ਬੀਤੇ ਹਾਲ ਦੱਸੇ। ਇਹੋ ਖ਼ਿਆਲ ਮੁੜ ਮੁੜਕੇ ਆਂਵਦਾ ਹੈ ਕਿ ਕਿਆ ਚੰਗਾ ਹੁੰਦਾ,ਜੋ ਕੋਈ ਅਗਲੇ ਦੇਸ ਜਾਕੇ ਮੁੜ ਆਂਵਦਾ ਤੇ ਸਾਨੂੰ ਸਚੇ ਸਚੇ ਵਾਕਿਆਤ

---

[ਪਿਛਲਾ ਫੁਟ ਨੋਟ ਚਲਦਾ]

ਬਹੁਤਾ) ਸੁਖ ਭੋਗ ਕੇ ਫਿਰ ਇਸ ਲੋਕ ਵਿਚ ਜਨਮ ਲੈਂਦਾ ਹੈ।

ਇਸ ਤਰ੍ਹਾਂ ਨੇਕ ਜਾਂ ਬਦ ਕਰਮ ਕਰਨ ਵਾਲੇ ਜਨਮ ਮਰਨ ਦੇ ਚੱਕਰ ਵਿਚ ਘੁੰਮਦੇ ਰਹਿੰਦੇ ਹਨ । ਇਹ ਚੱਕਰ ਮੁੱਕਦਾ ਨਹੀਂ, ਜਦ ਤੀਕ ਉਸ ਨੂੰ ਚੰਗੇ ਭਾਗਾਂ ਕਰਕੇ ਕਿਸੀ ਸਤਿਗੁਰ ਦਾ ਮਿਲਾਪ ਨਹੀਂ ਹੁੰਦਾ। ਜੋ ਰੂਹਾਂ ਨਰਕ ਵਿਚੋਂ ਨਿਕਲਦੀਆਂ ਹਨ ਉਹ ਪਹਿਲੇ ਦਰਖ਼ਤਾਂ ਵਿਚ ਪ੍ਰਵੇਸ਼ ਕਰਦੀਆਂ ਹਨ, ਫੇਰ ਕੀੜਿਆਂ ਮਕੌੜਿਆਂ ਵਿਚ ਫੇਰ ਪੰਖੀਆਂ ਵਿਚ ਫੇਰ ਪਸ਼ੂਆਂ ਵਿਚ ਤੇ ਓੜਕ ਮਨੁਖਾਂ ਦਾ ਜਨਮ ਲੈਂਦੀਆਂ ਹਨ।

"ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ ॥
ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ ॥"

(ਸਿਰੀ ਰਾਗੁ ਮ: ੫, ੫੦-੧੪)

"ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥
ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥ ੧ ॥
ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ ॥"

(ਗਉੜੀ ਮ: ੫, ੧੭੬-੧੦)

(੨) ਦੂਸਰੇ ਉਹ ਲੋਕ ਹਨ, ਜਿਨ੍ਹਾਂ ਨੂੰ ਕਿਸੀ ਜ਼ਿੰਦਾ ਸਤਿਗੁਰੂ ਦਾ ਮਿਲਾਪ ਹੋਇਆ ਹੈ ਤੇ ਉਹਨਾਂ ਤੋਂ ਦੀਖਸ਼ਤ ਹੋਏ ਹਨ,ਪਰ ਉਹਨਾਂ ਨੇ ਗੁਰੂ ਦੇ ਦਸੇ ਉਪਦੇਸ਼ ਦੀ ਕਮਾਈ ਨਹੀਂ ਕੀਤੀ ਜਾਂ ਬਹੁਤ ਘੱਟ ਕਮਾਈ ਕੀਤੀ ਹੈ। ਉਹ ਵਿਸ਼ੇ ਵਿਕਾਰਾਂ ਵਿਚ ਪ੍ਰਵਿਰਤ ਰਹੇ ਹਨ ਤੇ ਇਸ ਕਰਕੇ ਪ੍ਰਮਾਰਥ ਵਿਚ ਕੋਈ ਉੱਨਤੀ ਨਹੀਂ ਕੀਤੀ। ਉਹਨਾਂ ਦੀ ਕਿਸਮਤ ਪਹਿਲੀ ਸ੍ਰੇਣੀ ਵਾਲੇ ਜੀਵਾਂ ਤੋਂ ਬਿਲਕੁਲ ਅੱਡ ਹੁੰਦੀਹੈ।ਸਤਿਗੁਰ ਐਸੇ ਜੀਵ ਨੂੰ ਅੰਤ ਸਮੇਂ ਜਦ ਰੂਹ ਅੰਤਰ ਸਿਮਟਦੀ ਹੈ ਜਾਂ ਰੂਹ ਦੇ ਸਿਮਟਾਉ ਦੇ ਥੋੜਾ ਚਿਰ ਪਹਿਲਾਂ ਲੈਣ ਵਾਸਤੇ ਆ ਜਾਂਦਾ ਹੈ। ਉਹ ਅੰਤਰ ਮੁਖ ਪ੍ਰਗਟ ਹੁੰਦਾ ਹੈ ਤੇ ਉਸ ਦੇ ਜਾਣ ਦੀ ਖ਼ਬਰ ਦਿੰਦਾ ਹੈ। ਉਸਦੇ ਦਰਸ਼ਨ ਕਰਕੇ ਜੀਵ ਖ਼ੁਸ਼ ਹੁੰਦਾ ਹੈ ਤੇ ਪਿਛਲਿਆਂ ਦੇ ਫ਼ਿਕਰ ਤੇ ਭੈ ਤੋਂ ਆਜ਼ਾਦ ਖ਼ੁਸ਼ੀ ਖ਼ੁਸ਼ੀ ਉਸਦੇ ਨਾਲ ਜਾਂਦਾ ਹੈ। ਉਸ ਜੀਵ ਨੂੰ ਮਰਨ ਦਾ ਭੈ ਨਹੀਂ ਰਹਿੰਦਾ ਤੇ ਉਹਦਾ ਸੰਸਾਰ ਦਾ ਮੋਹ ਹਟ ਜਾਂਦਾ ਹੈ। ਗੁਰੂ ਨਾਨਕ ਸਾਹਿਬ ਜੀ ਫ਼ਰਮਾਂਦੇ ਹਨ ਕਿ ਹੇ ਜੀਵ!ਤੂੰ ਸਤਿਗੁਰੂ ਨੂੰ ਸੇਵ ਤੇ ਸੱਚ

[ਅੱਗੇ ਦੇਖੋ ਸਫ਼ਾ ੧੯੬]

ਦਸਦਾ। ਅਸੀਂ ਅਕਲ ਦੇ ਘੋੜੇ ਦੁੜਾਂਦੇ ਹਾਂ,ਪਰ ਕੋਈ ਵਾਹ ਨਹੀਂ ਚਲਦੀ। ਕਿਸੀ ਦੂਰਬੀਨ ਨਾਲ ਮੌਤ ਦੇ ਪਾਰ ਪ੍ਰਲੋਕ ਨੂੰ ਦੇਖ ਨਹੀਂ ਸਕਦੇ ਤੇ ਨਾ

---

[ਪਿਛਲਾ ਫੁਟ ਨੋਟ ਚਲਦਾ]

ਨੂੰ ਸਮ੍ਹਾਲ, ਕਿਉਂ ਜੋ ਜਿਸ ਨੇ ਸਤਿਗੁਰ ਅਗੇ ਘਾਲ ਘਾਲੀ ਹੋਵੇ, ਉਹ ਅੰਤ ਸਮੇਂ ਆ ਖਲੋਂਦਾਹੈ।ਜੋ ਮਨਮੁਖ ਹਨ,ਓਹ ਨਾਮ ਤੋਂ ਖ਼ਾਲੀ ਕੂੜ ਨਾਲ ਲਗੇ ਹੋਏ ਬੇਤਾਲਾਂ (ਭੂਤਨਿਆਂ) ਦੀ ਨਿਆਈਂ ਫਿਰਦੇ ਹਨ। ਉਹ ਅੰਦਰੋਂ ਕਾਲੇ ਹਨ ਤੇ ਅਸਲ ਵਿਚ ਪਸ਼ੂ ਹਨ, ਕੇਵਲ ਮਨੁਖ ਦਾ ਚੰਮ ਪਲੇਟਿਆ ਹੋਇਆ ਹੈ:—

"ਸਚਾ ਸਤਿਗੁਰੁ ਸੇਵਿ ਸਚੁ ਸਮ੍ਹਾਲਿਆ ॥
ਅੰਤਿ ਖਲੋਆ ਆਇ ਜਿ ਸਤਿਗੁਰ ਅਗੈ ਘਾਲਿਆ ॥
ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ ॥
ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ ॥

(ਮਲਾਰ ਵਾਰ ਮ: ੫, ੧੨੮੪—੧੦)

ਦੂਰ ਹੋਵੇ ਜਾਂ ਨੇੜੇ,ਸਤਿਗੁਰ ਸਿਖ ਦੇ ਪਾਸ ਅੰਤ ਸਮੇਂ ਪਹੁੰਚਦਾ ਹੈ। ਉਹਦਾ ਸਰੂਪ ਨੂਰੀ ਤੇ ਅਤੀ ਸੁੰਦਰ ਹੁੰਦਾ ਹੈ ਤੇ ਸਿਖ ਨੂੰ ਅਗਲੇ ਮੰਡਲਾਂ ਪੁਰ ਨਾਲ ਲੈ ਟੁਰਦਾ ਹੈ ਤੇ ਆਪੋ ਆਪਣੀ ਕਮਾਈ ਦੇ ਅਨੁਸਾਰ ਉਹਨਾਂ ਨੂੰ ਥਾਪ.ਕੇ ਆਪਣੀ ਹਦਾਇਤ ਦੇ ਮੁਤਾਬਕ ਕਮਾਈ ਕਰਾਕੇ ਉਪਰ ਮੰਡਲਾਂ ਪੁਰ ਜਾਣ ਦੇ ਕਾਬਲ ਬਣਾਂਦਾ ਹੈ। ਹਾਂ ਜੇਕਰ ਸਿਖ ਨੂੰ ਬੁਰੇ ਕਰਮਾਂ ਦੀ ਸਜ਼ਾ ਦੇਣੀ ਹੋਵੇ ਤਾਂ ਉਹ ਉਸ ਨੂੰ ਧਰਮਰਾਜ ਦੇ ਹਵਾਲੇ ਨਹੀਂ ਕਰਦਾ, ਉਸਦੀ ਮੁਨਾਸਬ ਸਜ਼ਾ ਉਹ ਆਪ ਹੀ ਦੇ ਲੈਂਦਾ ਹੈ,ਜਿਸ ਤਰ੍ਹਾਂ ਕਿ ਕਿਸੀ ਦਾ ਬੱਚਾ ਕੋਈ ਕਸੂਰ ਕਰੇ ਤਾਂ ਬਾਪ ਉਸਨੂੰ ਆਪ ਸਜ਼ਾ ਦੇ ਲੈਂਦਾ ਹੈ, ਪਰ ਪੁਲਸ ਦੇ ਹਵਾਲੇ ਨਹੀਂ ਕਰਦਾ। ਇਹ ਯਾਦ ਰੱਖਣ ਵਾਲੀ ਗੱਲ ਹੈ ਕਿ ਕੋਈ ਜੀਵ ਜਿਸ ਨੂੰ ਸਤਿਗੁਰ ਮਿਲਿਆ ਹੈ, ਉਸਨੂੰ ਨਾ ਤੇ ਮੌਤ ਦੇ ਸਮੇਂ ਯਮ ਲੈਣ ਨੂੰ ਆਂਵਦਾ ਹੈ ਤੇ ਨਾ ਧਰਮਰਾਇ ਦੇ ਦਰਬਾਰ ਜਾਣਾ ਪੈਂਦਾ ਹੈ। ਜਿਨ੍ਹਾਂ ਨੇ ਸਤਿਗੁਰ ਨਾਲ ਚਿਤ ਲਾਇਆ ਹੈ ਉਹ ਖ਼ਾਲੀ ਨਹੀਂ ਰਹਿੰਦੇ। ਉਹਨਾਂ ਨੂੰ ਜਮ ਦੀ ਤਲਬ ਨਹੀਂ ਹੁੰਦੀ ਤੇ ਉਹਨਾਂ ਨੂੰ ਦੁਖ ਨਹੀਂ ਹੁੰਦਾ :—

"ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੁ ਖਾਲੀ ਕੋਈ ਨਾਹਿ ॥
ਤਿਨ ਜਮ ਕੀ ਤਲਬ ਨ ਹੋਵਈ ਨਾ ਓਇ ਦੁਖ ਸਹਾਹਿ ॥"

(ਗੂਜਰੀ ਵਾਰ ਮ: ੩, ੫੧੬—੩)

ਉਹਦਾ ਸਭ ਫ਼ੈਸਲਾ ਸਤਿਗੁਰ ਆਪ ਕਰਦਾ ਹੈ, ਕਿਉਂ ਜੋ ਉਹ ਮਾਲਕ

[ਅੱਗੇ ਦੇਖੋ ਸਫ਼ਾ ੧੯੭]

ਕਿਸੀ ਹਵਾਈ ਜਹਾਜ਼ ਨਾਲ ਅਸੀਂ ਮਾਦੀ ਜਗਤ ਤੋਂ ਪਾਰ ਉਡਾਰੀ ਮਾਰ ਕੇ ਪ੍ਰਲੋਕ ਨੂੰ ਜਾ ਸਕਦੇ ਹਾਂ । ਇਹ ਸਭ ਮਸ਼ੀਨਾਂ ਸਾਨੂੰ ਮਾਦੀ (Material)

---

[ਪਿਛਲੇ ਸਫੇ ਦਾ ਫੁਟ ਨੋਟ ਚਲਦਾ]

ਦਾ ਜ਼ਹੂਰ ਹੁੰਦਾ ਹੈ ਤੇ ਸਮਰੱਥ ਪੁਰਸ਼ ਹੈ । ਜਿਨ੍ਹਾਂ ਲੋਕਾਂ ਨੂੰ ਦੁਨੀਆਂ ਦੀ ਬਿਲ-ਕੁਲ ਮੁਹੱਬਤ ਨਹੀਂ ਹੁੰਦੀ, ਉਹਨਾਂ ਨੂੰ ਜਨਮ ਨਹੀਂ ਦਿਤਾ ਜਾਂਦਾ । ਹਾਂ ਜੇਕਰ ਸਤਿਗੁਰ ਉਸਦਾ ਦੁਬਾਰਾ ਜਨਮ ਲੈਣਾ ਜ਼ਰੂਰੀ ਸਮਝਣ ਤਾਂ ਮਨੁਖ ਜਨਮ ਤੋਂ ਥੱਲੇ ਨਹੀਂ ਜਾਂਦਾ ਤੇ ਉਸਦਾ ਉੱਤਮ ਘਰਾਣੇ ਵਿਚ ਜਨਮ ਹੁੰਦਾ ਹੈ, ਅਤੇ ਸਤਿਗੁਰ ਮਿਲਦਾ ਹੈ ।

ਸੰਤ ਸਤਿਗੁਰੂ ਨੇ ਕਿਸੇ ਜੀਵ ਦੇ ਘਟ ਵਿਚ ਜੋ ਨਾਮ ਦਾ ਬੀਜ ਪਾਇਆ ਹੈ, ਉਹ ਨਸ਼ਟ ਨਹੀਂ ਹੁੰਦਾ, ਜਿਹਾ ਕਿ ਗੁਰਵਾਕ ਹਨ:—

"ਗੁਰ ਕੀ ਦਾਤਿ ਨ ਮੇਟੈ ਕੋਈ ॥ ਜਿਸੁ ਬਖਸੇ ਤਿਸੁ ਤਾਰੇ ਸੋਈ ॥"

(ਮਾਰੂ ਮ: ੧, ੧੦੩੦–੧੬)

ਅਤੇ:—

"ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥"

(ਗਉੜੀ ਮ: ੫, ੨੦੪–੮)

ਹਜ਼ੂਰ ਸੁਆਮੀ ਜੀ ਨੇ ਆਖਿਆ ਹੈ:—

"ਸੰਤ ਡਾਰਿਆ ਬੀਜ ਘਟ ਧਰਤੀ ਜਿਸ ਜੀਵ ਕੇ ॥<br>ਕੋ ਅਸ ਸਮਰਥ ਹੋਇ ਜੋ ਜਾਰੇ ਉਸ ਬੀਜ ਕੋ ॥<br>ਕੋਈ ਕਾਲ ਕੇ ਮਾਹਿਂ ਵਹ ਬੀਜਾ ਅੰਕੁਰ ਗਹੇ ॥<br>ਜਬ ਜਬ ਆਵੇਂ ਸੰਤ ਅੰਕੂਰੀ ਉਨ ਸੰਗ ਰਹੇਂ ॥ (ਸਾਰ ਬਚਨ, ੩੪੪)

ਤੁਲਸੀ ਸਾਹਿਬ ਜੀ ਰਤਨ ਸਾਗਰ ਨਾਮੀ ਗ੍ਰੰਥ (ਪੰ: ੧੧੧) ਵਿਚ ਦਸਦੇ ਹਨ ਕਿ ਮਰਨ ਦੇ ਸਮੇਂ ਸੁਰਤ ਕਿਸ ਤਰ੍ਹਾਂ ਖਿਚੀਂਦੀ ਹੈ, ਤੇ ਸੰਤ ਆਪਣੀ ਸ਼ਰਨਾਗਤ ਸੁਰਤ ਦੀ ਕਿਸ ਤਰ੍ਹਾਂ ਰਖਿਆ ਕਰਦੇ ਹਨ ।

ਸੰਤ ਜੀਵ ਕੀ ਬਿਪਤਿ ਛੁੜਾਵੇਂ ॥ ਕਰਮੀ ਜੀਵ ਜਗਤ ਕੋ ਚਾਵੇਂ ॥<br>ਯਾਕੋ ਫਲ ਚੌਰਾਸੀ ਮਾਹੀਂ ॥ ਭਿੰਨ ਭਿੰਨ ਤੋਹਿ ਕਹੂੰ ਸੁਨਾਈ ॥<br>ਜਬ ਜਿਵ ਨਿਕਰਿ ਦੇਹ ਦਰਸਾਊਂ ॥ ਵੋਹਿ ਸਮਯ ਕੀ ਸਮਝ ਸੁਨਾਊਂ ॥<br>ਨਿਕਰਿ ਜੀਵ ਤਨ ਛੂਟੇ ਭਾਈ ॥ ਜਬ ਕੀ ਬਾਤੇਂ ਕਹੂੰ ਬੁਝਾਈ ॥<br>ਸਿਮਟਿ ਅਕਾਸ ਭਾਸ ਜਬ ਜਾਵੇ ॥ ਜਬ ਨਾੜੀ ਮੇਂ ਸੀਤ ਸਮਾਵੇ ॥<br>ਜਸ ਰਵਿ ਅਸਤ ਹੋਇ ਅੰਧਿਆਰਾ ॥ ਪ੍ਰਾਣ ਪਤੀ ਤਨ ਧੁਕ ਧੁਕ ਧਾਰਾ ॥

[ਅਗੇ ਦੇਖੋ ਸਫਾ ੧੯੮]

ਦੇਸਾਂ ਦਾ ਹੀ ਕੁਛ ਹਾਲ ਦਸ ਸਕਦੀਆਂ ਹਨ, ਪ੍ਰਲੋਕ ਨੂੰ ਦੱਸਣ ਦੇ ਅਸਮਰਥ ਹਨ। ਇਸ ਵਿਸ਼ੇ ਪੁਰ ਸੰਤਾਂ ਨੇ ਬੜੀ ਰੌਸ਼ਨੀ ਪਾਈ ਹੈ ਤੇ ਇਸ ਮੌਤ ਦੇ ਦਰ-

---

[ਪਿਛਲਾ ਫੁਟ ਨੋਟ ਚਲਦਾ]

ਜਸ ਰਵਿ ਭਾਸ ਗਏ ਉਜਿਆਸੀ ॥ ਧੁਕ ਧੁਕ ਪ੍ਰਾਣ ਸਮੇਤ ਨ ਬਾਸੀ ॥
ਨਿਕਸੇ ਸੁਾਸ ਭਾਸ ਕਿਰਨ ਪ੍ਰਾਣਾ ॥ ਯੇ ਰੇ ਸਿਮਟਿ ਕਹੋ ਕਹਾਂ ਸਮਾਨਾ ॥
ਜੋ ਵੇ ਠਾਂਵ ਜੌਨ ਸੇ ਠਾਈਂ ॥ ਦਸਵਾਂ ਦੁਆਰ ਬ੍ਰਹਮ ਕੇ ਮਾਹੀਂ ॥
ਸੂਰਜ ਬ੍ਰਹਮ ਦੁਆਰ ਦਸ ਮਾਹੀਂ ॥ ਉਨ ਸੇ ਕਿਰਨ ਅੰਡ ਮੇਂ ਆਈ ॥
ਕਿਰਨ ਪਾਂਚ ਤਤ ਪ੍ਰਾਨ ਕਹਾਇਆ॥ਤੱਤ ਮਿਲ ਪਾਂਚ ਅਕਾਸ ਜਗਾਇਆ ॥
ਆਤਮ ਸਭ ਮੇਂ ਭਾਸ ਪ੍ਰਕਾਸਾ ॥ ਸੋਈ ਭਾਸ ਕੀਆ ਤਨ ਬਾਸਾ ॥
ਮਾਰਗ ਭਾਸ ਜੋਈ ਮਗ ਆਇਆ ॥ ਤਰਕ ਤਾਲੁਵੇ ਰਾਹ ਸਮਾਇਆ ॥
ਜਿਉਂ ਪ੍ਰਤਿਬਿੰਬ ਪੜੇ ਜਲ ਜਾਈ ॥ ਐਸੇ ਭਾਸ ਨਾਭ ਕੇ ਮਾਹੀਂ ॥
ਨਾਭ ਤੇਜ ਤਨ ਮਾਹਿੰ ਸਮਾਨਾ ॥ ਰੋਮਹਿ ਰੋਮ ਬਦਨ ਮੇਂ ਜਾਨਾ ॥
ਭਾਸ ਤੇਜ ਚੇਤਨ ਭਈ ਕਾਇਆ ॥ਯਹਿ ਭੀਤਰ ਮੇਂ ਬਰਨਿ ਬਤਾਇਆ ॥
ਜਿਨ ਘਟ ਸੈਲ ਕਰੀ ਕਾਇਆ ਕੀ ॥ ਭੀਤਰ ਭੇਦ ਕਹੈ ਜੋਈ ਭਾਖੀ ॥
ਊਪਰ ਕੀ ਕਹਨੀ ਨਹਿੰ ਮਾਨੂੰ ॥ ਅੰਦਰ ਉਦੈ ਹੋਇ ਘਟ ਭਾਨੂ ॥

॥ ਦੋਹਾ ॥

ਅੰਦਰ ਭਾਨੁ ਉਦੈ ਬਿਨਾ, ਭੀਤਰ ਕੀ ਕਾ ਕਹੇਨ ॥
ਬੈਨ ਬਚਨ ਝੂਠੇ ਕਹੇ, ਬਿਨ ਅੰਦਰ ਨਹੀਂ ਐਨ ॥

॥ ਚੌਪਾਈ ॥

ਬ੍ਰਹਮ ਜੀਵ ਕਿਰਨ ਪ੍ਰਾਨ ਕਹਾਇਆ॥ ਯਹ ਕਾਇਆ ਮੇ ਭਾਖਿ ਬਤਾਇਆ ॥
ਠੀਕ ਠੌਰ ਅਰੁ ਠਾਮ ਠਿਕਾਨਾ ॥ ਅੰਦਰ ਕੋਈ ਪਰਖਿ ਪਹਿਚਾਨਾ ॥
ਯਹਿ ਸਭ ਬੈਨ ਬਦਨ ਮੇਂ ਭਾਖੀ ॥ ਸੁਨ ਕਰਿ ਸਾਧ ਦੇਇੰਗੇ ਸਾਖੀ ॥
ਨਿਕਰੇ ਪ੍ਰਾਨ ਬਦਨ ਸੇ ਜਾਵੇ ॥ ਜਾਹਿ ਸਮਯ ਕੀ ਸੰਤ ਸੁਨਾਵੇਂ ॥
ਜਾਕਾ ਅਬ ਦ੍ਰਿਸ਼ਟਾਂਤ ਸੁਨਾਊਂ ॥ ਨਕਲ ਮਾਹਿੰ ਮੈਂ ਅਸਲ ਦਿਖਾਊਂ ॥
ਜੈਸੇ ਪਤੰਗ ਗਗਨ ਚੜ੍ਹਿ ਜਾਵੇ ॥ ਡੋਰੀ ਦੇਤ ਦੇਤ ਬੜ੍ਹਿ ਜਾਵੇ ॥
ਜਬ ਡੋਰੀ ਵਹ ਖੈਂਚਿ ਖਿਲਾੜੀ ॥ ਖੈਂਚਿ ਡੋਰਿ ਭੂਮੀ ਪਰ ਡਾਰੀ ॥
ਸਿਮਟੀ ਡੋਰਿ ਕੀਆ ਉਨਿ ਪਿੰਡਾ ॥ ਯਹਿ ਬਿਧਿ ਸੁਰਤਿ ਖਿੰਚੈ ਬ੍ਰਹਮੰਡਾ ॥
ਰੋਮ ਰੋਮ ਸੇ ਤੇਜ ਖਿਚਾਨਾ ॥ ਸਿਮਟਿ ਸਿਮਟਿ ਨਾਭੀ ਮੇਂ ਆਨਾ ॥

[ਅਗੇ ਦੇਖੋ ਸਫ਼ਾ ੧੯੯]

ਵਾਜ਼ਿਆਂ (Gates of Death) ਤੋਂ ਪਾਰ ਜਾਣ ਤੇ ਇਸ ਤਰ੍ਹਾਂ ਮੌਤ ਪੁਰ ਫ਼ਤੇ ਪਾਣ ਦਾ ਵੱਲ ਦਸਿਆ ਹੈ, ਜਿਸ ਕਰਕੇ ਸਾਧਕ ਸਚ ਮੁਚ ਮੌਤ ਦੇ ਦਰਵਾਜ਼ੇ

---

[ਪਿਛਲਾ ਫੁਟ ਨੋਟ ਚਲਦਾ]

ਨਾਭਿ ਤੇਜ ਸੇ ਭਾਸ ਉਠਾਇਆ ॥ ਜਬ ਤਨ ਮੱਧ ਤਾਲੁਵੇ ਆਇਆ ॥
ਤਾਲਵੇ ਸੇ ਜਬ ਡੋਰਿ ਖਿੰਚਾਨੀ ॥ ਜਬ ਤੱਤ ਪਾਂਚ ਅੰਡ ਮੇਂ ਆਨੀ ॥
ਖੈਂਚੇ ਡੋਰਿ ਪ੍ਰਾਨ ਖਿੰਚਿ ਆਵੇ ॥ ਕਾਲ ਕਾਨ ਪਰ ਆਸਨ ਲਾਵੇ ॥
ਕਾਲ ਕਾਨ ਕੇ ਮਾਰਗ ਲਾਈ ॥ ਯਾ ਬਿਧਿ ਤਨ ਕੇ ਮਾਹਿੰ ਸਮਾਈ ॥
ਜਬ ਵਾ ਡੋਰਿ ਕੋ ਪਕੜੇ ਜਾਈ ॥ ਸੰਤ ਸੁਰਤਿ ਕੀ ਬੈਠਕ ਵਾਹੀ ॥
ਵਹੀ ਸਤਿਗੁਰੁ ਕੀ ਬੈਠਕ ਪਾਸਾ ॥ ਡੋਰਿ ਛਾਂੜਿ ਹੋਇ ਕਾਲ ਨਿਰਾਸਾ ॥
ਪ੍ਰਾਨੀ ਸਤਗੁਰੁ ਕੀ ਸੁਧਿ ਲਾਵੇ ॥ ਡੋਰੀ ਛਾਂੜਿ ਕਾਲ ਅਲਗਾਵੇ ॥
ਜੋ ਸਤਿਗੁਰੁ ਸੁਧਿ ਬਿਸਰੇ ਭਾਈ ॥ ਜਬਹਿੰ ਕਾਲ ਘਰ ਬਜਤ ਬਧਾਈ ॥
ਜਿਨਕੇ ਹ੍ਰਿਦਯ ਸੰਤ ਲੌ ਲਾਗੀ ॥ ਸਤਿਗੁਰੁ ਸਾਂਚ ਪ੍ਰੀਤਿ ਅਨੁਰਾਗੀ ॥
ਜਿਨਕੇ ਕਾਲ ਨਿਕਟ ਨਹਿੰ ਆਵੇ ॥ ਡੋਰਿ ਛਾਂਡਿ ਕੇ ਦੂਰ ਪਰਾਵੇ ॥
ਕਾਲ ਠਿਕਾਨੇ ਅਪਨੇ ਆਵੇ ॥ ਸੂਰਤਿ ਮੇਂ ਸੂਰਤਿ ਲਿਪਟਾਵੇ ॥
ਅਪਨੀ ਸੁਰਤਿ ਸੁਰਤਿ ਮੇਂ ਡਾਲੀ ॥ ਜਿਉਂ ਬੰਸੀ ਮੱਛੀ ਖਿੰਚਿ ਚਾਲੀ ॥
ਬੰਸੀ ਮੇਂ ਮੱਛੀ ਖਿੰਚਿ ਆਵੇ ॥ ਜਿਉਂ ਸਤਗੁਰੁ ਮੇਂ ਸੁਰਤਿ ਸਮਾਵੇ ॥
ਸੂਰਤਿ ਡੋਰਿ ਪੋੜ੍ਹ ਮਜ਼ਬੂਤੀ ॥ ਜਬਹਿੰ ਕਾਲ ਸਿਰ ਮਾਰੇ ਜੂਤੀ ॥

ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ, ਕਿ ਜਿਨ੍ਹਾਂ ਨੂੰ ਮੁਰਸ਼ਦ ਦੀ ਸ਼ਰਨ ਨਸੀਬ ਹੋਈ, ਉਹਨਾਂ ਨੂੰ ਹਿਸਾਬ (ਕਰਮਾਂ ਦੇ ਹਿਸਾਬ) ਦੇ ਦਿਨ ਯਾ ਧਰਮ ਰਾਇ ਦਾ ਡਰ ਨਹੀਂ ਰਹਿੰਦਾ। ਜਦ ਤੇਰਾ ਅੰਤ ਸਮਾਂ ਆਵੇਗਾ, ਤਾਂ ਤੈਨੂੰ ਇਹ ਪਤਾ ਲਗੇਗਾ ਕਿ ਦਰਵੇਸ਼ਾਂ ਦੀ ਸਲਤਨਤ ਵਿਚ ਯਮਰਾਜ ਨੂੰ ਹਿਸਾਬ ਪੁਛਣ ਦੀ ਤਾਕਤ ਨਹੀਂ।

ترا بروزِ حساب ایں امر شود معلوم کہ بود سلطنت بے حساب درویشی

ਸ਼ਿਮਸ ਤਬਰੇਜ਼ ਜੀ ਵੀ ਫ਼ਰਮਾਂਦੇ ਹਨ, ਕਿ ਮੌਤ ਇਸ ਤਨ ਦੇ ਪਿੰਜਰੇ ਨੂੰ ਤੋੜ ਕੇ ਰੂਹ ਦੇ ਪੰਛੀ ਨੂੰ ਆਜ਼ਾਦ ਕਰ ਦਿੰਦੀ ਹੈ। ਅਜਲ ਕਿਥੇ! ਤੇ ਅਨਾਦਿ ਰੂਹ ਕਿਥੇ! ਇਹ ਤਨ ਦਾ ਪਿੰਜਰਾ ਫ਼ਾਨੀ ਹੈ ਤੇ ਕਾਲ ਦਾ ਮਾਲ ਹੈ! ਉਹ ਇਸਨੂੰ ਸੰਭਾਲਦਾ ਫਿਰੇ, ਰੂਹ ਸਦਾ ਅਮਰ ਹੈ, ਉਸਦਾ ਇਸ ਨਾਲ ਕੀ ਕੰਮ?

[ਅਗੇ ਦੇਖੋ ਸਫਾ ੨੦੦]

ਤੋਂ ਲੰਘ ਕੇ ਉਸ ਤੋਂ ਪਾਰ ਦੇਸਾਂ ਦੀ ਯਾਤਰਾ ਕਰਦਾ ਹੈ ਤੇ ਆਪਣੀ ਮਰਜ਼ੀ ਨਾਲ ਇਸ ਅਸਥੂਲ ਦੇਹ ਵਿਚ ਪ੍ਰਵੇਸ਼ ਕਰਦਾ ਹੈ ਤੇ ਇਸ ਤਰ੍ਹਾਂ

---

[ਪਿਛਲੇ ਸਫੇ ਦਾ ਫੁਟ ਨੋਟ ਚਲਦਾ]

ਹੁਣ ਮੈਂ ਆਪਣੇ ਵਤਨ ਨੂੰ ਕਿਉਂ ਨਾ ਜਾਵਾਂ ? ਮੇਰੀ ਰੂਹ ਕਿਥੋਂ ਦੀ ਤੇ ਇਹ ਮਿਟੀ ਦਾ ਜਿਸਮ ਕਿੱਥੇ ?

چو قفس شکند مرغ را بپا زارد    اصل کجا دیر مرغ جاودان کجا ۔
چه سر به عالم اصلی خویش وا روم    دل از کجا و تماشاے خاکدان کجا

ਸ਼ੰਮਸ ਤਬਰੇਜ਼ ਸਾਹਿਬ ਤਾਲਬ ਦੀ ਮੌਤ ਦੇ ਸਮੇਂ ਮੁਰਸ਼ਦ ਦੇ ਆਵਣ ਦਾ ਵੀ ਜ਼ਿਕਰ ਕਰਦੇ ਹਨ । ਫ਼ਰਮਾਂਦੇ ਹਨ ਕਿ ਰੱਬ ਦੇ ਆਸ਼ਕ ਬਾ-ਖ਼ਬਰ ਮਰਦੇ ਹਨ, ਉਹਨਾਂ ਨੂੰ ਮੌਤ ਦੀ ਪਹਿਲਾਂ ਹੀ ਤੋਂ ਖ਼ਬਰ ਹੁੰਦੀ ਹੈ । ਉਹ ਆਪਣੇ ਪ੍ਰੀਤਮ (ਮੁਰਸ਼ਦ) ਦੇ ਸਾਹਮਣੇ ਮਿੱਠੀ ਮੌਤ ਮਰਦੇ ਹਨ, ਮੁਰਸ਼ਦ ਉਨ੍ਹਾਂ ਦੀਆਂ ਗ਼ੈਬ ਦੀਆਂ ਅੱਖਾਂ ਖੋਲ੍ਹ ਦਿੰਦਾ ਹੈ, ਤੇ ਮੁਰਸ਼ਦ ਤੋਂ ਹੀਨ ਪੁਰਸ਼ ਅੰਨ੍ਹਿਆਂ ਦੀ ਤਰ੍ਹਾਂ ਮਰਦੇ ਹਨ । ਆਰਫ਼ ਲੋਕ ਮਰ ਕੇ ਆਪਣੇ ਧਨੀ ਦੀ ਤਰਫ਼ ਰਵਾਨਾ ਹੁੰਦੇ ਹਨ ਤੇ ਮੁਰਸ਼ਦ ਤੋਂ ਗਾਫ਼ਲ ਲੋਕਾਂ ਦੀ ਜਾਨ ਖੁਵਾਰ ਹੋਕੇ ਬੇਖ਼ਬਰੀ ਵਿਚ ਨਿਕਲਦੀ ਹੈ । ਜੋ ਲੋਕ ਮਾਲਕ ਦੇ ਭੈ ਤੇ ਯਾਦ ਵਿਚ ਰਾਤਾਂ ਨਹੀਂ ਸੁਤੇ ਤੇ ਅਭਿਆਸ ਵਿਚ ਰਹੇ, ਉਹ ਬੇਖ਼ੌਫ਼ ਹੋਕੇ ਹਸਦੇ ਹਸਦੇ ਮੁਰਸ਼ਦ ਦੇ ਸਾਹਮਣੇ ਜਿਸਮ ਨੂੰ ਛੋੜ ਜਾਂਦੇ ਹਨ—

عاشقانے کہ با خبر میرند    پیش معشوق چون شکر میرند
اولیا چشم غیب بکشائند    باقیان جمله کور و کر میرند
عارفاں جانب نعیم روند!    غافلاں خوار و بے خبر میرند
وآنکہ شبہا نخفتہ اند بہم    جملہ بے خوف و بیخطر میرند
وآنکہ اینجا کہ آں نظر جستند    شاد و خنداں در نظر میرند

ਐਸੀ ਕਮਾਈ ਕਰਨ ਵਾਲੀਆਂ ਰੂਹਾਂ ਦੇ ਮੁਰਸ਼ਦ ਨਜ਼ਦੀਕ ਰਹਿੰਦਾ ਹੈ—ਉਨ੍ਹਾਂ ਨੂੰ ਜਾਨ ਨਿਕਲਣ ਦੇ ਸਮੇਂ ਇਕ ਖ਼ਾਸ ਖ਼ੁਸ਼ੀ ਤੇ ਸਰੂਰ ਹੁੰਦਾ ਹੈ ।

آنکس کہ چنیں باشد یار دمے قریں باشد    در ساعت جاں دادن او را طرب باشد

[ਅਗੇ ਦੇਖੋ ਸਫਾ ੨੦੧]

ਕਰਦਾ ਹੋਇਆ ਸੁਰਜੀਤ ਰਹਿੰਦਾ ਹੈ। ਜੋ ਜੋ ਨਜ਼ਾਰੇ ਉਹ ਉਸ ਪਾਰ ਦੇਖ ਕੇ ਆਂਵਦਾ ਹੈ ਯਾਦ ਰਖਦਾ ਹੈ। ਇਸਦੀ ਬਾਬਤ ਸੇਂਟ ਪਲੂਟਾਰਕ (Plutarch)

---

[ਪਿਛਲਾ ਫੁਟ ਨੋਟ ਚਲਦਾ]

(੩) ਤੀਸਰੇ ਉਹ ਅਭਿਆਸੀ ਲੋਕ ਹਨ, ਜਿਨ੍ਹਾਂ ਨੇ ਸੰਤਾਂ ਦੀ ਸਿਖਿਆ ਦੀ ਚੰਗੀ ਤਰ੍ਹਾਂ ਕਮਾਈ ਕੀਤੀ ਹੈ, ਪਰ ਹਾਲਾਂ ਪੂਰਨ ਨਹੀਂ ਹੋਏ। ਐਸੇ ਲੋਕ ਮੌਤ ਤੋਂ ਕਿਤਨੀ ਮੁਦਤ ਪਹਿਲਾਂ ਹੀ ਆਪਣੇ ਜਾਣ ਦੇ ਦਿਨ ਤੇ ਵਕਤ ਤੋਂ ਵਾਕਫ਼ ਹੁੰਦੇ ਹਨ। ਮੌਤ ਦੀ ਘਾਟੀ ਉਹ ਰੋਜ਼ ਰੋਜ਼ ਲੰਘ ਲੰਘਕੇ ਜਾਂਦੇ ਹਨ, ਇਸ ਕਰਕੇ ਉਹਨਾਂ ਨੂੰ ਮੌਤ ਦਾ ਕੋਈ ਦੁਖ ਨਹੀਂ ਹੁੰਦਾ ਤੇ ਨਾ ਹੀ ਉਹ ਬੇਹੋਸ਼ ਹੀ ਹੁੰਦੇ ਹਨ। ਉਹ ਜਿਸਮ ਇਸ ਤਰ੍ਹਾਂ ਛੱਡ ਜਾਂਦੇ ਹਨ ਜਿਸ ਤਰ੍ਹਾਂ ਕੋਈ ਪੁਰਾਣੇ ਕਪੜੇ ਉਤਾਰ ਦੇਂਦਾ ਹੈ ਜਾਂ ਕੁੰਜ ਨੂੰ ਸੱਪ ਛੱਡ ਦੇਂਦਾ ਹੈ। ਉਹ ਉਹਨਾਂ ਮੰਡਲਾਂ ਨੂੰ, ਜਿਥੇ ਜਾਣਾ ਹੁੰਦਾ ਹੈ, ਕਈ ਵਾਰ ਦੇਖ ਚੁਕੇ ਹੁੰਦੇ ਹਨ, ਫ਼ਰਕ ਕੇਵਲ ਇਤਨਾ ਹੀ ਹੁੰਦਾ ਹੈ ਕਿ ਉਹ ਜਿਸਮ ਨੂੰ ਹਮੇਸ਼ ਲਈ ਤਿਲਾਂਜਲੀ ਦੇ ਜਾਂਦੇ ਹਨ। ਉਹ ਆਪਣੀ ਕੀਤੀ ਕਮਾਈ ਦੇ ਅਨੁਸਾਰ ਸਤਿਗੁਰ ਨਾਲ ਮੰਡਲਾਂ ਪੁਰ ਜਾਂਦੇ ਹਨ, ਜਿਥੇ ਉਹ ਹੋਰ ਕਮਾਈ ਕਰਕੇ ਹੋਰ ਉਪਰਲੇ ਮੰਡਲਾਂ ਪੁਰ ਤਰੱਕੀ ਪਾ ਜਾਂਦੇ ਹਨ। ਉਹਨਾਂ ਦਾ ਸਤਿਗੁਰ ਉਹਨਾਂ ਦੇ ਅੰਗ ਸੰਗ ਰਹਿੰਦਾ ਹੈ। ਉਨ੍ਹਾਂ ਦਾ ਯਮ ਜਾਂ ਧਰਮ ਰਾਜ ਨਾਲ ਕੋਈ ਵਾਸਤਾ ਨਹੀਂ ਹੁੰਦਾ।

"ਧਰਮਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ ॥"

(ਸੋਰਠਿ ਮ: ੫, ੬੧੪-੭)

(੪) ਚੌਥੇ ਪੂਰਨ ਅਵਸਥਾ ਦੇ ਪ੍ਰਾਪਤੀ ਵਾਲੇ ਮਹਾਤਮਾਂ ਹੁੰਦੇ ਹਨ। ਜਦ ਮਾਲਕ ਵੱਲੋਂ ਉਹਨਾਂ ਦਾ ਇਸ ਦੁਨੀਆਂ ਤੋਂ ਹਮੇਸ਼ ਲਈ ਜਾਣ ਦਾ ਹੁਕਮ ਆਂਵਦਾ ਹੈ, ਉਹ ਜਿਸਮ ਦੇ ਖੋਲ ਨੂੰ ਉਤਾਰਕੇ ਸਿਟ ਦੇਂਦੇ ਹਨ ਤੇ ਇਸ ਤਰ੍ਹਾਂ ਕਰਦੇ ਹੋਏ ਪੂਰੇ ਤੌਰ ਪੁਰ ਚੇਤਨ ਰਹਿੰਦੇ ਹਨ, ਕਿਉਂ ਜੁ ਪੂਰੇ ਸਮਰਥ ਪੁਰਸ਼ ਹੁੰਦੇ ਹਨ ਤੇ ਮਾਲਕ ਪਾਸ ਜਾਂਦੇ ਹਨ। ਇਹ ਉਹਨਾਂ ਦੇ ਵਸਾਲ ਦਾ ਸਮਾਂ ਹੁੰਦਾ ਹੈ—ਪ੍ਰਾਪਤੀ ਰਸ ਤੇ ਖ਼ੁਸ਼ੀ ਭਰਿਆ ਹੁੰਦਾ ਹੈ—ਉਹ ਉਪਰਲੇ ਮੰਡਲਾਂ ਪੁਰ ਮਾਲਕ ਦੇ ਹੁਕਮ ਦੇ ਅੰਦਰ, ਜਿਥੇ ਉਹ ਉਨ੍ਹਾਂ ਨੂੰ ਰਖੇ, ਰਹਿਕੇ ਆਪਣੇ ਮਾਲਕ ਦੇ ਸੁਖ ਨੂੰ ਮਾਣਦੇ ਰਹਿੰਦੇ ਹਨ। ਐਸੇ ਲੋਕਾਂ ਨੂੰ ਗੁਰਮੁਖ ਜਾਂ ਸੰਤ ਜਾਂ ਫ਼ਕੀਰ ਕਾਮਲ ਕਹਿੰਦੇ ਹਨ।

ਗੁਰੂ ਅਮਰਦਾਸ ਜੀ ਦਾ ਅੰਤ ਸਮਾਂ ਆਇਆ ਤਾਂ ਉਨ੍ਹਾਂ ਨੇ ਸਭ ਸੰਗਤ ਨੂੰ ਬੁਲਾ ਕੇ ਫ਼ਰਮਾਇਆ, ਕਿ ਮੈਂ ਹਰਿ ਪ੍ਰਭ ਦੇ ਪਾਸ ਜਾ ਰਿਹਾ ਹਾਂ ਤੇ ਹੁਕਮ

[ਅਗੇ ਦੇਖੋ ਸਫ਼ਾ ੨੦੨]

ਜੀ ਦਸਦੇ ਹਨ ਕਿ "ਮੌਤ ਦੇ ਵਕਤ ਰੂਹ ਉਹ ਨਜ਼ਾਰੇ ਵੇਖਦੀ ਹੈ, ਜੋ ਇਕ ਅਭਿਆਸੀ ਰੂਹ ਜਿਸ ਨੂੰ ਸਤਿਗੁਰ ਤੋਂ ਦੀਖਸ਼ਾ ਮਿਲੀ ਹੈ, ਉਪਰਲੇ

---

[ਪਿਛਲਾ ਫੁਟ ਨੋਟ ਚਲਦਾ]

ਦਿਤਾ ਕਿ ਮੇਰੇ ਪਿਛੇ ਕੋਈ ਨਾ ਰੋਵੇ, ਜੋ ਰੋਵੇਗਾ, ਉਹ ਮੈਨੂੰ ਮੂਲੋਂ ਹੀ ਨਹੀਂ ਭਾਵੇਗਾ, ਤੁਸੀਂ ਸਭ ਮਾਲਕ ਦਾ ਨਿਰਬਾਨ ਕੀਰਤਨ ਕਰੀਓ ।

ਰਾਮਕਲੀ ਸਦੁ—"..............ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ
ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥ ੩ ॥
ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ ॥
ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ ॥
..........ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ
ਨਿਰਬਾਣੁ ਜੀਉ ॥.........."

ਇਹ ਬਾਹਰਲਾ ਕੀਰਤਨ ਨਹੀਂ, ਇਹ ਰੂਹਾਨੀ ਰਾਗ ਹੈ ਯਾ ਨਾਮ ਦੀ ਧੁਨਿ ਹੈ ਜੋ ਅੰਦਰ ਹੋ ਰਹੀ ਹੈ।

ਇਸੀ ਤਰ੍ਹਾਂ ਸ਼ੈਮਸ ਤਬਰੇਜ਼ ਜੀ ਨੇ ਵੀ ਫ਼ਰਮਾਇਆ ਕਿ ਜਿਸ ਵਕਤ ਮੇਰੀ ਵਫ਼ਾਤ ਪੁਰ ਮੇਰਾ ਜਨਾਜ਼ਾ ਰਵਾਨਾ ਹੋਵੇ ਤਾਂ ਤੁਸੀਂ ਕਦੇ ਖ਼ਿਆਲ ਨਾ ਕਰਨਾ ਕਿ ਮੈਨੂੰ ਦੁਨੀਆਂ ਦਾ ਕੋਈ ਖ਼ਿਆਲ ਹੋਵੇਗਾ। ਜਦ ਤੁਸੀਂ ਮੇਰੇ ਜਨਾਜ਼ੇ ਨੂੰ ਦੇਖੋ ਤੁਸੀਂ ਕਦੀ 'ਫ਼ਰਾਕ, ਫ਼ਰਾਕ' ਦੇ ਨਾਰੇ ਨਾ ਮਾਰਨੇ, ਕਿਉਂ ਜੋ ਅਸਲ ਵਿਚ ਮੈਨੂੰ ਉਸ ਵਕਤ ਤਾਂ ਮਾਲਕ ਨਾਲ ਵਸਾਲ ਨਸੀਬ ਹੋਵੇਗਾ, ਫਿਰ ਫ਼ਰਾਕ ਕਿਹਾ ! ਜਦ ਇਧਰ ਦੁਨੀਆਂ ਵੱਲੋਂ ਮੂੰਹ ਬੰਦ ਹੋਵੇਗਾ ਤਾਂ ਦੂਸਰੀ ਦੁਨੀਆਂ ਵੱਲ ਜਾ ਖੁੱਲ੍ਹੇਗਾ। ਮੇਰਾ ਲਾਮਕਾਨ ਦੇ ਅੰਦਰ ਧੂਮ ਧਾਮ ਨਾਲ ਪਰਵੇਸ਼ ਹੋਵੇਗਾ—

بروز مرگ چو تابوت من رواں باشد گماں مبر کہ مرا میل ایں جہاں باشد!
جنازہ ام چو بینی مگو فراق فراق ۔ مرا وصال و ملاقات آں زماں باشد
وہاں چو بستی ازیں کو بداں طرف بکشا ۔ کہ ہائے ہوئے تو در حدِ لامکاں باشد

ਹਜ਼ੂਰ ਬਾਬਾ ਜੈਮਲ ਸਿੰਘ ਜੀ ਮਹਾਰਾਜ ਨੇ ਆਪਣੇ ਜਾਣ ਦਾ ਹਾਲ ਕਿਤਨੀ ਮੁੱਦਤ ਪਹਿਲਾਂ ਫ਼ਰਮਾ ਦਿਤਾ ਸੀ। ਜਦ ਅੰਤ ਸਮਾਂ ਨੇੜੇ ਆਇਆ ਤਾਂ ਫ਼ਰਮਾਇਆ ਕਿ ਮੈਂ ਆਪਣੇ ਵਤਨ ਨੂੰ ਜਾ ਰਿਹਾ ਹਾਂ ਮੈਨੂੰ ਕੋਈ ਨਾ ਰੋਕੇ—ਸੱਚ ਹੈ ਸਭ ਸੰਤ ਆਪਣਾ ਮਿਸ਼ਨ ਪੂਰਾ ਕਰਕੇ ਆਪਣੇ ਘਰ ਨੂੰ ਜਾਂਦੇ ਹਨ ਉਹਨਾਂ

[ਅਗੇ ਦੇਖੋ ਸਫਾ ੨੦੩]

ਮੰਡਲਾਂ ਵਿਚ ਪ੍ਰਵੇਸ਼ ਕਰਕੇ ਵੇਖਦੀ ਹੈ :–

"At the moment of death the soul experiences the same impressions, passes through the same process as experienced by those who are initiated into the Great Mysteries."

ਜੋ ਲੋਕ ਸੰਤਾਂ ਦੀ ਹਦਾਇਤ ਪਾ ਕੇ ਅਭਿਆਸ ਕਰਦੇ ਹਨ, ਉਹ ਹਰ ਰੋਜ਼ ਜੀਂਵਦੇ ਜੀ ਮਰ ਕੇ ਆਪਣੀ ਮਰਜ਼ੀ ਨਾਲ ਇਸ ਦੇਸ ਤੋਂ ਪਾਰ ਸੂਖਮ ਮੰਡਲਾਂ ਵਿਚ ਜਾਣ ਤੇ ਮੁੜ ਉਨ੍ਹਾਂ ਤੋਂ ਵਾਪਸ ਆਵਣ ਦਾ ਤਜਰਬਾ ਕਰਦੇ ਹਨ।

ਸਿਮਰਨ ਦਵਾਰਾ ਸਾਧਕ ਸਾਰੀ ਚੇਤਨ ਸੱਤਿਆ ਨੂੰ ਸਮੇਟ ਕੇ ਰੂਹ ਦੇ ਅਸਥਾਨ ਪੁਰ ਆ ਜਾਂਦਾ ਹੈ, ਧਿਆਨ ਦਵਾਰਾ ਉਥੇ ਟਿਕਦਾ ਹੈ, ਧੁਨਿ ਨੂੰ ਪਕੜ ਕੇ ਉਪਰਲੇ ਮੰਡਲਾਂ ਪੁਰ ਰੂਹ ਜਾਂਦੀ ਹੈ। ਜਦ ਜਿਸਮ ਤੋਂ ਚੇਤਨ ਵਖ ਹੋ ਜਾਵੇ ਤਦ ਜੀਵੰਦੇ ਜੀ ਮਰਨਾ ਹੁੰਦਾ ਹੈ (ਦੇਖੋ ਸਿਮਰਨ, ਧਿਆਨ ਤੇ ਧੁਨਿ ਦੇ ਪ੍ਰਕਰਣ)

ਅਭਿਆਸੀ ਇਸ ਜਿਸਮ ਨੂੰ ਉਸੀ ਤਰ੍ਹਾਂ ਛਡ ਜਾਂਦਾ ਹੈ, ਜਿਸ ਤਰ੍ਹਾਂ ਇਕ ਆਦਮੀ ਦੀ ਮਰਨ ਦੇ ਸਮੇਂ ਰੂਹ ਜਿਸਮ ਨੂੰ ਛੱਡਦੀ ਹੈ। ਫ਼ਰਕ ਕੇਵਲ ਇਤਨਾ ਹੁੰਦਾ ਹੈ ਕਿ ਅਭਿਆਸੀ ਜਿਸਮ ਦੇ ਸਬੰਧ ਜਿਸ ਨੂੰ ਅੰਜੀਲ ਵਿਚ "Silver cord" ਕਰਕੇ ਵਰਨਣ ਕੀਤਾ ਹੈ, ਬਿਲਕੁਲ

---

[ਪਿਛਲਾ ਫੁਟ ਨੋਟ ਚਲਦਾ]

ਨੂੰ ਕਿਉਂ ਰੋਣਾ ਚਾਹੀਏ ! ਸਾਕਤਾਂ ਨੂੰ ਰੋਵੋ ਜਿਨ੍ਹਾਂ ਨੇ ਜੂਨਾਂ ਵਿਚ ਟੱਕਰਾਂ ਮਾਰਨੀਆਂ ਹਨ ਤੇ ਹੱਟੋ ਹਟ ਵਿਕਣਾ ਹੈ।

ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ ॥
ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ ॥ (ਸਲੋਕ ਕਬੀਰ, ੧੩੬੫-੭)

ਸੰਤਾਂ ਨੂੰ ਜਦ ਮਾਲਕ ਵਾਪਸ ਬੁਲਾਂਦਾ ਹੈ, ਉਨ੍ਹਾਂ ਨੂੰ ਉਹ ਆਪਣੀ ਬਗ਼ਲ ਵਿਚ ਜਗ੍ਹਾ ਦਿੰਦਾ ਹੈ—ਐਸਾ ਮਰਨਾ ਜੰਨਤ ਦੇ ਬਰਾਬਰ ਹੈ। ਐਸੀ ਮੌਤ ਦੇ ਸਾਹਮਣੇ ਕੌਸਰ ਕੀ ਹੈਸੀਅਤ ਰਖਦਾ ਹੈ !

چوں حق ترا بخواند بپہلوئے خود نشاند ۔ چوں جنت است مُردن چوں کوثر است مُردن

ਕਬੀਰ ਸਾਹਿਬ ਜੀ ਇਹੋ ਫ਼ਰਮਾਂਦੇ ਹਨ:–

ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੈ ਮਨਿ ਆਨੰਦੁ ॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥ (ਸਲੋਕ ਕਬੀਰ, ੧੩੬੫-੧੩)

ਤੋੜ ਨਹੀਂ ਜਾਂਦਾ ਤੇ ਫਿਰ ਵਾਪਸ ਆ ਜਾਂਦਾ ਹੈ ਤੇ ਆਪਣੀ ਮਰਜ਼ੀ ਨਾਲ ਆ ਜਾ ਸਕਦਾ ਹੈ। ਉਹ ਇਸ ਤਰ੍ਹਾਂ ਜੀਵੰਦੇ ਜੀ ਮੌਤ ਦੀ ਹਾਲਤ ਨੂੰ ਜਾਣ ਲੈਂਦਾ ਹੈ ਤੇ ਉਸ ਤੋਂ ਪਾਰ ਸੂਖਮ, ਕਾਰਨ ਤੇ ਉਸ ਤੋਂ ਪਾਰ ਉੱਪਰਲੇ ਮੰਡਲਾਂ ਵਿਚ ਪ੍ਰਵੇਸ਼ ਕਰ ਸਕਦਾ ਹੈ ਤੇ ਉਹਨਾਂ ਦੇ ਹਾਲਾਤ ਤੋਂ ਪੂਰੀ ਤਰ੍ਹਾਂ ਵਾਕਫ਼ ਹੋ ਜਾਂਦਾ ਹੈ। ਉਹ ਉਹਨਾਂ ਮੰਡਲਾਂ ਦੇ ਵਾਸੀਆਂ ਨੂੰ ਮਿਲ ਜੁਲ ਕੇ ਬਾਤ ਚੀਤ ਵੀ ਕਰਦਾ ਹੈ। ਇਹ ਸੰਤਾਂ ਦੀ ਸਿਖਿਆ ਦਾ ਇਕ ਲਾਭ ਹੈ ਜੁ ਅਭਿਆਸੀ ਮੌਤ ਦੇ ਦਰਵਾਜ਼ਿਓਂ ਖ਼ੁਸ਼ੀ ਖ਼ੁਸ਼ੀ ਲੰਘ ਲੰਘ ਕੇ ਜਾਂਦਾ ਹੈ, ਤੇ ਉਸ ਪੁਰ ਫ਼ਤੇ ਪਾ ਲੈਂਦਾ ਹੈ। ਇਹ ਸੰਤਾਂ ਦੇ ਨਿਹਾਲ ਕੀਤੇ ਹੋਏ ਅਭਿਆਸੀਆਂ ਦੇ ਤਜਰਬੇ ਵਿਚ ਆਈ ਹੋਈ ਗੱਲ ਹੈ। ਇਹ ਕੋਈ ਜ਼ਬਾਨੀ ਜਮ੍ਹਾਂ ਖ਼ਰਚ ਜਾਂ ਧਰਮ ਪੁਸਤਕਾਂ ਵਿਚ ਕੇਵਲ ਲਿਖਿਆ ਲਿਖਾਇਆ ਹੋਇਆ ਅਫ਼ਸਾਨਾ ਨਹੀਂ। ਆਮ ਦੁਨੀਆਂ ਨੇ ਕਿਆ ਪੜ੍ਹੀ ਤੇ ਕਿਆ ਅਨਪੜ੍ਹ, ਇਹ ਮੰਨ ਲਿਆ ਹੋਇਆ ਹੈ ਕਿ ਕੋਈ ਮੌਤ ਤੋਂ ਪਰੇ ਦੀ ਬਾਬਤ ਨਹੀਂ ਜਾਣ ਸਕਦਾ ਤੇ ਨਾ ਹੀ ਕੋਈ ਮੌਤ ਤੋਂ ਪਾਰ ਜਾ ਕੇ ਵਾਪਸ ਆ ਸਕਦਾ ਹੈ। ਉਹ ਮੌਤ ਦੇ ਨਾਮ ਤੋਂ ਹੀ ਡਰਦੇ ਹਨ, ਕਿਉਂ ਜੋ ਉਹ ਇਸਦੀ ਬਾਬਤ ਕੁਛ ਨਹੀਂ ਜਾਣਦੇ ਤੇ ਪਤਾ ਨਹੀਂ ਕਿ ਮੌਤ ਕਿਸ ਤਰ੍ਹਾਂ ਹੁੰਦੀ ਹੈ। ਸੰਤ ਜਨ ਇਸ ਮੌਤ ਤੋਂ ਜੀਵਦਿਆਂ ਜੀ ਪਾਰ ਜਾਣ ਦਾ ਵੱਲ ਸਿਖਾਂਦੇ ਹਨ ਜੋ ਜਗਿਆਸੂ ਉਹਨਾਂ ਪਾਸੋਂ ਇਹ ਸਿੱਖਣਾ ਚਾਹੁਣ, ਇਸ ਮਰਹਲੇ ਨੂੰ ਤਹਿ ਕਰ ਸਕਦੇ ਹਨ। ਮੌਤ ਦਾ ਸੁਆਦ ਹੀ ਸੰਤ ਮਤ ਵਿਚ ਹੈ।

ਜੇਕਰ ਮੌਤ ਤੋਂ ਪਹਿਲਾਂ ਮਰਨਾ ਆ ਜਾਏ ਤਾਂ ਆਦਮੀ ਸਦੀਵ ਲਈ ਜਨਮ ਮਰਨ ਥੀਂ ਬਚ ਸਕਦਾ ਹੈ ਤੇ ਮੌਤ ਦਾ ਭੈ ਟੁੱਟ ਜਾਂਦਾ ਹੈ, ਕਿਉਂ ਜੋ ਉਹ ਮੌਤ ਦੇ ਦਰਵਾਜ਼ੇ ਤੋਂ ਰੋਜ਼ ਦਿਹਾੜੇ ਲੰਘ ਲੰਘ ਕੇ ਜਾਂਦਾ ਹੈ। ਇਸ ਲਈ ਸੰਤ ਮਹਾਤਮਾਂ ਜੀਂਵਦੇ ਜੀ ਮਰਨ ਦੀ ਮਹਿਮਾ ਗਾਂਵਦੇ ਹਨ ਤੇ ਉਸ ਦਾ ਵੱਲ ਸਿਖਾਂਦੇ ਹਨ। ਸੁਆਦ ਤਾਂ ਹੈ ਜੋ ਇਨਸਾਨ ਜੀਉਂਦੇ ਜੀ ਮਰੇ। ਦਾਦੂ ਜੀ ਦਾ ਕਥਨ ਹੈ "ਦਾਦੂ ਪਹਿਲੇ ਮਰ ਰਹੋ, ਪਾਛੇ ਮਰੇ ਸਭ ਕੋਇ।" ਕੁਰਾਨ ਸ਼ਰੀਫ਼ ਵਿਚ ਵੀ ਲਿਖਿਆ ਹੈ "ਮੂਤੂਆ ਕਬਲਨ ਮੂਤੂਆ" ਅਰਥਾਤ ਮੌਤ ਥੀਂ ਪਹਿਲਾਂ ਮਰੋ। ਇਹਦਾ ਅਰਥ ਇਹ ਨਹੀਂ ਜੋ ਆਤਮ ਘਾਤ ਕਰ ਲਵੇ।

ਮਰ ਕੇ ਤਾਂ ਸਭ ਕੋਈ ਬੇਵਸੀ ਦੀ ਹਾਲਤ ਵਿਚ ਸੂਖਮ ਤੇ ਉਪਰਲੇ ਲੋਕਾਂ ਵਿਚ ਜਾਂਦਾ ਹੈ, ਪਰ ਗੁਰਬਾਣੀ ਕਹਿੰਦੀ ਹੈ ਕਿ ਜਿਥੇ ਮਰ ਕੇ ਜਾਣਾ ਹੈ ਉਥੇ ਜੀਉਂਦੇ ਜੀ ਮਰ ਕੇ ਜਾਓ।

"ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ ॥"

(ਸਿਰੀ ਰਾਗੁ ਮ: ੧, ੨੧–੨)

ਤੇ ਐਸੇ ਜੋਗ ਦੀ ਕਮਾਈ ਕਰੋ ਜਿਸ ਕਰਕੇ ਜੀਂਵਦਿਆਂ ਹੀ ਮੌਤ ਦੀ ਘਾਟੀ ਨੂੰ ਲੰਘ ਜਾਈਏ ।

"ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥"

(ਸੂਹੀ ਮ: ੧, ੭੩੦-੧੬)

ਸੰਤ ਮਹਾਤਮਾ ਜਦ ਚਾਹੁੰਦੇ ਹਨ ਦਿਨ ਵਿਚ ਕਈ ਵਾਰ ਜੀਂਵਦਿਆਂ ਮਰਕੇ ਉਪਰਲੇ ਮੰਡਲਾਂ ਵਿਚ ਸਫ਼ਰ ਕਰਦੇ ਹਨ ਤੇ ਇਸ ਅਸਥੂਲ ਦੁਨੀਆਂ ਤੋਂ ਸਾਂਝ ਤੋੜ ਜਾਂਦੇ ਹਨ ਤੇ ਫਿਰ ਵਾਪਸ ਆ ਜਾਂਦੇ ਹਨ । ਇਸ ਵਿਚ ਉਹਨਾਂ ਨੂੰ ਕੋਈ ਮੁਸ਼ਕਲ ਨਹੀਂ:—

"ਮਰੀਐ ਤੋ ਮਰ ਜਾਈਐ ਛੂਟ ਪੜੈ ਸੰਸਾਰ ॥
ਐਸਾ ਮਰਨਾ ਕੋ ਮਰੇ ਦਿਨ ਮੈ ਸੌ ਸੌ ਬਾਰ ॥" (ਕਬੀਰ ਸਾਹਿਬ)

ਇਹ ਕੰਮ ਸੁਖੱਲਾ ਨਹੀਂ । ਜੀਵਤ ਮਿਰਤਕ ਹੋਣ ਦੀ ਜੁਗਤੀ ਕੇਵਲ ਸਤਿਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦੀ ਹੈ। ਜੀਵਤ ਮਿਰਤਕ ਉਹ ਹੋ ਸਕਦਾ ਹੈ ਜੋ ਮਨ ਨੂੰ ਮਾਰੇ ਤੇ ਆਸਾ ਮਨਸਾ ਤੇ ਹਉਮੈ ਨੂੰ ਗਵਾਏ:—

"ਮਣੀ ਮਿਟਾਇ ਜੀਵਤ ਮਰੈ ਗੁਰ ਪੂਰੇ ਉਪਦੇਸ ॥
ਮਨੂਆ ਜੀਤੈ ਹਰਿ ਮਿਲੈ ਤਿਹ ਸੂਰਤਣ ਵੇਸ ॥" (ਗਉੜੀ ਮ: ੫, ੨੫੬-੧੫)

ਇਹ ਕਮਾਈ ਜ਼ਬਾਨੀ ਜਮ੍ਹਾ ਖਰਚ ਦੀ ਨਹੀਂ । ਸੱਚ ਮੁਚ ਦੁਨੀਆਂ ਦੀਆਂ ਖ਼ਾਹਿਸ਼ਾਂ ਤੋਂ ਬਿਲਕੁਲ ਉਪਰਾਮ ਹੋ ਕੇ ਜਾਣਾ ਪੈਂਦਾ ਹੈ । ਜਦ ਤੀਕ ਸਰੀਰ ਦੀ ਆਸ ਪ੍ਰਬਲ ਬਣੀ ਰਹੇ, ਰੂਹ ਜਿਸਮ ਨੂੰ ਛਡ ਕੇ ਜਾ ਨਹੀਂ ਸਕਦੀ, ਕਾਇਆਂ ਤੇ ਇਸ ਦੇ ਸੰਬੰਧ (ਮਾਯਾ) ਤੇ ਖ਼ਾਹਿਸ਼ਾਂ (ਮਨ) ਨੂੰ ਤਜ ਕੇ ਹੀ ਜੀਂਵਦਿਆਂ ਜੀ ਮਰ ਸਕੀਦਾ ਹੈ ।

"ਜਬ ਲਗ ਆਸੁ ਸਰੀਰ ਕੀ ਮਿਰਤਕ ਹੂਆ ਨ ਜਾਇ ॥
ਕਾਇਆ ਮਾਇਆ ਮਨ ਤਜੇ ਤੂਰੇ ਰਹੇ ਬਜਾਇ ॥" (ਕਬੀਰ ਸਾਹਿਬ)

ਪਹਿਲੀ ਵਾਰ ਜਦ ਰੂਹ ਜਿਸਮ ਦੇ ਕੂਜ਼ੇ ਨੂੰ ਛਡਦੀ ਹੈ ਤਾਂ ਸੱਚ ਮੁੱਚ ਮੌਤ ਦੇ ਦਰਵਾਜ਼ਿਓਂ ਹੀ ਲੰਘਣਾ ਹੁੰਦਾ ਹੈ । ਇਸ ਲਈ ਦੁਨੀਆਂ ਤੇ ਖ਼ਲਕਤ ਦੀ ਆਸਾ ਨੂੰ ਛੱਡ ਕੇ ਆਪਣੇ ਆਪ ਨੂੰ ਸਮਰਥ ਰਖਸ਼ਕ ਗੁਰੂ ਦੇ ਹਵਾਲੇ ਕਰਕੇ ਸਰੀਰ ਤੋਂ ਰੂਹ ਨੂੰ ਉਪਰ ਜਾਣ ਦਿਓ, ਕੋਈ ਦੁਖ ਜਾਂ ਕਲੇਸ਼ ਨਹੀਂ ਹੋਵੇਗਾ।

"ਜੀਵਤ ਮਿਰਤਕ ਹੋ ਰਹੋ ਤਜੋ ਖਲਕ ਕੀ ਆਸ ॥
ਰਖਸ਼ਕ ਸਮਰਥ ਸਤਿਗੁਰੂ ਮਤ ਦੁਖ ਪਾਏ ਦਾਸ ॥" (ਕਬੀਰ ਸਾਹਿਬ)

ਕਾਯਾਂ ਦੇ ਅੰਦਰ ਰੂਹਾਨੀਅਤ ਦਾ ਸਮੁੰਦਰ ਹੈ,ਜਿਸਦੀ ਕੋਈ ਥਾਹ ਨਹੀਂ ਪਾ ਸਕਦਾ । ਜੋ ਮਿਰਤਕ ਹੋ ਕੇ ਰਹੇ ਉਹੀ ਮੋਤੀ ਨੂੰ ਉਸ ਵਿਚੋਂ ਕਢ ਸਕਦਾ ਹੈ। ਜੋ ਇਸਦੇ ਅੰਦਰ ਇਕ ਵਾਰੀ ਜੀਂਵਦਿਆਂ ਜੀ ਮਰ ਕੇ ਧਸ ਜਾਇ, ਉਸ ਵਿਚੋਂ

ਲਾਲ ਨੂੰ ਕਢੇਗਾ, ਨਹੀਂ ਤਾਂ ਉਸਦੇ ਅੰਦਰ ਹੀ ਗੁਪਤ ਸਮਾਇਆ ਰਹੇਗਾ। ਇਸ ਸਮੁੰਦਰ ਵਿਚ ਜੋ ਡੁਬਕੀ ਮਾਰ ਕੇ ਆਕਾਸ਼ ਵਿਚ ਨਿਕਲ ਜਾਇ, ਉਹ ਗਗਨ ਮੰਡਲ ਵਿਚ ਘਰ ਕਰ ਲਵੇਗਾ ਤੇ ਹਰੀ ਦੇ ਹੀਰੇ ਨੂੰ ਪਾਵੇਗਾ। ਜਦ ਤਕ ਕਿ ਕਿਸੀ ਨੂੰ ਜੀਵਣ ਦੀ ਆਸ ਹੈ, ਇਸ ਹਰੀ ਦੇ ਹੀਰੇ ਨੂੰ ਕੌਣ ਪਾ ਸਕਦਾ ਹੈ! ਹਰੀ ਕਿਰਪਾ ਤੋਂ ਕੋਈ ਜੀਂਵਦਿਆਂ ਜੀ ਮਰ ਕੇ ਜੀਵਣ ਵਾਲਾ ਦਾਸ ਹੀ ਉਸ ਨੂੰ ਕੱਢ ਸਕੇਗਾ। ਜੇਕਰ ਰਾਮ ਕਹਿਣਾ ਹੋਵੇ ਤਾਂ ਜੀਂਵਦੇ ਜੀ ਮਰ ਰਹੋ, ਕਿਉਂ ਜੋ ਜੀਂਵਦੇ ਜੀ ਰਾਮ ਨਹੀਂ ਮਿਲਦਾ। ਜਦ ਤੀਕ ਸਰੀਰ ਦੀ ਆਸ ਹੈ ਤਦ ਤੀਕ ਕੰਮ ਕੱਚਾ ਹੀ ਬਣਿਆਂ ਰਹੇਗਾ, ਪ੍ਰਾਪਤੀ ਨਹੀਂ ਹੋਵੇਗੀ:-

"ਕਾਇਆ ਮਾਹਿ ਸਮੁੰਦ ਹੈ ਅੰਤਿ ਨ ਪਾਵੈ ਕੋਇ ॥
ਮਿਰਤਕ ਹੋਇ ਕਰ ਜੋ ਰਹੇ ਮਾਨਕ ਲਾਵੈ ਸੋਇ ॥
ਤਨ ਸਮੁਦ੍ਰ ਮਨ ਮਰਜਿਵਾ ਏਕ ਬਾਰ ਧਸ ਜਾਇ ॥
ਕੈ ਤੋ ਲਾਲ ਨਿਕਾਸ ਲੇ ਕੈ ਰਹੇ ਸਮੁਦ ਸਮਾਇ ॥
ਡੁਬਕੀ ਮਾਰ ਸਮੁਦ੍ਰ ਮੇਂ ਨਿਕਸਾ ਜਾਇ ਅਕਾਸ ॥
ਗਗਨ ਮੰਡਲ ਮਹਿ ਘਰਿ ਕੀਆ ਹੀਰਾ ਪਾਇਆ ਦਾਸ ॥
ਹਰਿ ਹੀਰਾ ਕਿਉਂ ਪਾਈਐ ਜਬ ਜੀਨੇ ਕੀ ਆਸ ॥
ਹਰਿ ਕਿਰਪਾ ਸੋ ਕਾਢਸੀ ਕੋਇ ਮਰਜੀਵਾ ਦਾਸ ॥
ਰਾਮ ਕਹੋ ਤੋ ਮਰਿ ਰਹੋ ਜੀਵਤ ਮਿਲੇ ਨ ਰਾਮ ॥
ਜਬ ਲਗ ਆਸ ਸਰੀਰ ਕੀ ਤਬ ਲਗ ਕਾਚਾ ਕਾਮ ॥"

ਜੋ ਜੀਵ ਜੀਂਵਦੇ ਜੀ ਮਰ ਕੇ ਫੇਰ ਜੀਉਂ ਉਠਦਾ ਹੈ ਉਹ ਜਨਮ ਮਰਨ ਤੋਂ ਮੁਕਤ ਹੋ ਜਾਂਦਾ ਹੈ।

"ਜੀਵਤੁ ਮਰੈ ਮਰੈ ਫੁਨਿ ਜੀਵੈ ਤਾਂ ਮੋਖੰਤਰੁ ਪਾਇ ॥"

(ਬਿਹਾ: ਵਾਰ ਮ: ੩, ੫੫੦-੩)

ਜੋ ਕੋਈ ਜੀਵਣ ਮਰਣ ਨੂੰ ਸਮ ਕਰਕੇ ਵੇਖੇ, ਉਹ ਜਨਮ ਮਰਣ ਤੇ ਜਮ ਤੋਂ ਛੁਟ ਜਾਂਦਾ ਹੈ।

"ਜੀਵਣ ਮਰਣੁ ਕੋ ਸਮ ਸਰਿ ਵੇਖੈ ॥
ਬਹੁੜਿ ਨ ਮਰੈ ਨਾ ਜਮੁ ਪੇਖੈ ॥"

(ਬਿਲਾ: ਮ:੩,੭੯੮-੧੨)

ਇਹ ਜੀਂਵਦਿਆਂ ਮਰਣ ਦੀ ਜੁਗਤੀ ਐਸੀ ਨਹੀਂ ਜਿਸ ਕਰਕੇ ਆਦਮੀ ਮਸਾਣ ਜਾਂ ਕਬਰ ਵਿਚ ਪਹੁੰਚੇ, ਸਗੋਂ ਸਤਿਗੁਰੂ ਇਸ ਜੁਗਤੀ ਨਾਲ ਆਪਣੇ ਸਿਖ ਨੂੰ ਹਮੇਸ਼ਾਂ ਦੀ ਜ਼ਿੰਦਗੀ (ਅਮਰ ਜੀਵਨ) ਬਖ਼ਸ਼ਦਾ ਹੈ:-

"ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ ॥
ਗੁਰਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ ॥

ਨਾਨਕ ਐਸੀ ਮਰਨੀ ਜੋ ਮਰੈ ਤਾਂ ਸਦ ਜੀਵਣੁ ਹੋਇ ॥

(ਬਿਹਾ: ਵਾਰ ਮ: ੩,੫੫੫—੫)

ਮੌਲਵੀ ਰੂਮ ਸਾਹਿਬ .ਫ਼ਰਮਾਂਦੇ ਹਨ ਕਿ ਇਹ ਐਸਾ ਮਰਨਾ ਨਹੀਂ ਜਿਸ ਕਰਕੇ ਤੂੰ ਕਬਰ ਵਿਚ ਜਾਵੇਂਗਾ। ਇਹ ਐਸੀ ਤਬਦੀਲੀ ਹੈ ਜਿਸ ਕਰਕੇ ਤੂੰ ਅੰਧੇਰੇ ਤੋਂ ਨੂਰ ਦੀ ਤਰਫ਼ ਜਾਵੇਂਗਾ ਤੇ ਸਦਾ ਦੇ ਆਨੰਦ ਨੂੰ ਪਾ ਲਵੇਂਗਾ।

نے چناں مرگے کہ در گورے روی    بلکہ از ظلمت سوئے نورے روی
نے چناں مرگے کہ در گورے روی    مرگ تبدیلے کہ در نورے روی

ਮੌਤ ਤੋਂ ਤੂੰ ਡਰ ਨਹੀਂ, ਕਿਉਂ ਜੁ ਤੂੰ ਉਹ ਹੈਂ ਜਿਸ ਦਾ ਇਸ ਜਿਸਮ ਤੋਂ ਛੁਟ ਹੋਰ ਜਿਸਮ ਵੀ ਹੈ। ਇਸ ਕਰਕੇ ਤੂੰ ਇਸ ਜਿਸਮ ਤੋਂ ਨਿਕਲਣ ਦਾ ਭੈ ਨਾ ਕਰ:—

ہم توئی کہ بے بدن داری بدن    پس مترس از جسم و جاں بیروں شدن

ਬੁੱਲ੍ਹੇ ਸ਼ਾਹ ਵੀ ਇਹ ਕਥਨ ਕਰਦੇ ਹਨ "ਜੇ ਤੂੰ ਮਰੇਂ ਮਰਨ ਤੋਂ ਪਹਿਲਾਂ, ਇਹ ਮਰਨਾ ਫਲ ਪਾਵੇਗਾ।"

ਸੱਚੀ ਜ਼ਿੰਦਗੀ ਸਾਨੂੰ ਨਹੀਂ ਮਿਲ ਸਕਦੀ ਜਦ ਤੀਕ ਅਸੀਂ ਮੌਤ ਦੀ ਹਦ ਤੋਂ ਪਾਰ ਨਹੀਂ ਜਾਂਦੇ, ਅਰਥਾਤ ਜਦ ਤੀਕ ਅਸੀਂ ਸੂਖਮ ਮੰਡਲਾਂ ਵਿਚ ਪੈਦਾ ਨਹੀਂ ਹੁੰਦੇ। ਯਸੂਹ ਮਸੀਹ ਸਾਹਿਬ ਵੀ ਇਹ ਫ਼ਰਮਾਂਦੇ ਹਨ ਕਿ ਜਦ ਤੀਕ ਇਕ ਆਦਮੀ ਨਵੇਂ ਸਿਰਿਓਂ ਨਹੀਂ ਜੰਮਦਾ, ਉਹ ਖ਼ੁਦਾ ਦੀ ਬਾਦਸ਼ਾਹਤ ਨਹੀਂ ਦੇਖ ਸਕਦਾ:—

"Except a man be born anew, he cannot see the Kingdom of God."

ਮੌਲਵੀ ਰੂਮ ਸਾਹਿਬ ਫ਼ਰਮਾਂਦੇ ਹਨ ਕਿ ਹੇ ਦੋਸਤ! ਜੇ ਤੂੰ ਸਦਾ ਦੀ ਜ਼ਿੰਦਗੀ ਪਾਣਾ ਲੋੜਦਾ ਹੈਂ ਤਾਂ ਤੂੰ ਮੌਤ ਤੋਂ ਪਹਿਲਾਂ ਮਰ:—

بمیر اے دوست پیش از مرگ    اگر مے زندگی خواہی

ਹੇ ਨੇਕ ਸੀਰਤ ਇਨਸਾਨ! ਤੂੰ ਮਰਨ ਤੋਂ ਪਹਿਲਾਂ ਮਰ, ਜਾਨ ਮਾਲਕ ਦੇ ਹਵਾਲੇ ਕਰ, ਤੇ ਆਪਣੀ ਜ਼ਿੰਦਗੀ ਤੋਂ ਪਰੇ ਹੋ ਜਾ।

پیش مردن میر اے نیکو سیر    جاں بجاناں دہ ز جانِ خود گذر

ਕਿਉਂਕਿ ਜਦ ਤੀਕ ਤੂੰ ਜੀਂਵਦਿਆਂ ਜੀ ਨਹੀਂ ਮਰੇਂਗਾ, ਤੂੰ ਫਲ ਕਿਵੇਂ ਪਾਵੇਂਗਾ! ਇਸ ਲਈ ਜਾ ਮਰ ਤੇ ਇਸ ਜਿਸਮ ਦਾ ਲਾਹਾ ਖੱਟ।

تا نمیری سوُد کے خواہی ربُود رو بمیر و بہرہ بردار از وجود

ਮੌਲਵੀ ਰੂਮ ਸਾਹਿਬ ਇਸ ਜੀਂਵਦੇ ਜੀ ਮਰਨ ਦੀ ਬਾਬਤ ਫ਼ਰਮਾਂਦੇ ਹਨ ਕਿ "ਐ ਇਨਸਾਨ ! ਤੂੰ ਕਈ ਵਾਰੀ ਮਰਿਆ ਪਰ ਤੂੰ ਪਰਦਿਆਂ ਅੰਦਰ ਹੀ ਢਕਿਆ ਰਿਹਾ, ਇਸ ਲਈ ਕਿ ਸੱਚ ਮੁੱਚ ਦਾ ਜੋ ਮਰਨਾ ਸੀ ਤੈਨੂੰ ਪ੍ਰਾਪਤ ਨਹੀਂ ਹੋਇਆ।"

ਕਬੀਰ ਸਾਹਿਬ ਜੀ ਇਹ ਫ਼ਰਮਾਂਦੇ ਹਨ—ਸਾਰਾ ਜਗਤ ਹੀ ਮਰ ਮਰ ਕੇ ਫਿਰ ਮਰ ਰਿਹਾ ਹੈ, ਕਿਉਂ ਜੋ ਸਚਾ ਮਰਨਾ ਸੀ, ਉਹ ਕੋਈ ਨਾ ਮਰਿਆ, ਅਸੀ ਐਸੀ ਮੌਤ ਮਰੇ ਹਾਂ ਕਿ ਹੁਣ ਫਿਰ ਮਰਨਾ ਨਹੀਂ ਹੋਵੇਗਾ:—

"ਮਰਤਾ ਮਰਤਾ ਜਗ ਮੁਆ ਸਾਚਾ ਮੁਆ ਨ ਕੋਇ ॥
ਦਾਸ ਕਬੀਰਾ ਯੋਂ ਮੁਆ ਬਹੁਰ ਨ ਮਰਨਾ ਹੋਇ ॥"

ਜਦ ਤੀਕ ਤੈਨੂੰ ਇਹ ਸਚਾ ਮਰਨਾ ਪੂਰੇ ਤੌਰ ਪੁਰ ਨਸੀਬ ਨਹੀਂ ਹੁੰਦਾ, ਤੇਰਾ ਜਨਮ ਮਰਨ ਨਹੀਂ ਮੁਕ ਸਕਦਾ।

ਜੇਕਰ ਤੂੰ ਸੀੜ੍ਹੀ ਦੀਆਂ ਸਾਰੀਆਂ ਪਉੜੀਆਂ ਨਹੀਂ ਚੜ੍ਹ ਜਾਂਦਾ, ਤੂੰ ਮਕਾਨ ਦੀ ਛਤ ਪੁਰ ਨਹੀਂ ਆ ਸਕਦਾ। ਜੇਕਰ ਸੀੜ੍ਹੀ ਦੀਆਂ ਸੌ ਪਉੜੀਆਂ ਹੋਣ ਤੇ ਆਦਮੀ ੯੮ ਪਉੜੀਆਂ ਚੜ੍ਹ ਜਾਏ, ਤਾਂ ਵੀ ਉਹ ਛਤ ਦੇ ਉਪਰ ਦੇ ਹਾਲਾਤ ਤੋਂ ਨਾਵਾਕਫ਼ ਰਹਿੰਦਾ ਹੈ। ਜਾਂ ਕੋਈ ਖੂਹ ਸੌ ਗਜ਼ ਡੂੰਘਾ ਹੋਵੇ ਤੇ ਸਾਡੇ ਪਾਸ ੯੯ ਗਜ਼ ਰੱਸੀ ਹੋਵੇ ਤਾਂ ਵੀ ਲੋਟੇ ਦੇ ਅੰਦਰ ਪਾਣੀ ਨਹੀਂ ਭਰਿਆ ਜਾ ਸਕਦਾ। ਇਸੀ ਤਰ੍ਹਾਂ ਜਦ ਤੀਕ ਰੂਹ ਇਨ੍ਹਾਂ ਹਿੱਸਾਂ ਤੋਂ ਪੂਰਨ ਤੌਰ ਪੁਰ ਬਾਹਰ ਨਹੀਂ ਹੋ ਜਾਂਦੀ, ਤਦ ਤੀਕ ਸਾਧਕ ਉਪਰਲੇ ਨਜ਼ਾਰਿਆਂ ਤੋਂ ਜਾਣੂ ਨਹੀਂ ਹੁੰਦਾ।

چو از حس بیروں نیامد آدمی باشد از تصویر غیبی اعجمی

ਹਾਫ਼ਜ਼ ਸਾਹਿਬ ਇਹੋ ਫ਼ਰਮਾਂਦੇ ਹਨ ਕਿ ਹੇ ਇਨਸਾਨ ! ਜਦ ਤੀਕ ਤੂੰ ਜਿਸਮ ਤੋਂ ਬਾਹਰ ਨਹੀਂ ਆਂਵਦਾ ਤੇਰਾ ਪ੍ਰਮਾਰਥ ਦੀ ਗਲੀ ਵਿਚ ਜਾਣਾ ਕਿਸ ਤਰ੍ਹਾਂ ਹੋ ਸਕਦਾ ਹੈ ?

تو کز سرائے طبیعت بیروں نمے آئی کجا بکوئے طریقت گذر توانی کرد

ਕਬੀਰ ਸਾਹਿਬ ਇਸੀ ਖ਼ਿਆਲ ਨੂੰ ਕਿਆ ਸੁੰਦਰ ਤਰੀਕੇ ਨਾਲ ਵਰਨਣ ਕਰਦੇ ਹਨ, ਕਿ ਪ੍ਰਮਾਰਥ ਦਾ ਉਚਾ ਬਿਰਖ ਹੈ, ਜਿਸਦਾ ਫਲ ਗਗਨ ਅੰਦਰ ਹੈ, ਵਿਰਲਾ ਪੰਖੀ ਉਸ ਨੂੰ ਖਾਂਦਾ ਹੈ। ਇਸ ਫਲ ਨੂੰ ਕੇਵਲ ਉਹ ਹੀ ਖਾ ਸਕਦਾ ਹੈ, ਜੋ ਜੀਉਂਦਿਆਂ ਜੀ ਮਰ ਕੇ ਉਥੇ ਜਾਏ:—

"ਊਂਚਾ ਤਰਵਰ ਗਗਨ ਫਲ ਬਿਰਲਾ ਪਕਸ਼ੀ ਖਾਇ ।
ਇਸ ਫਲ ਕੋ ਤੋ ਵਿਹ ਭਖੇ ਜੋ ਜੀਵਤ ਮਰ ਜਾਇ ॥"

ਸੋ ਜਦ ਤੀਕ ਰੂਹ ਪੂਰਨ ਤੌਰ ਪੁਰ ਜਿਸਮ ਨੂੰ ਛਡ ਨਹੀਂ ਦੇਂਦੀ ਤੇਰਾ ਜਨਮ ਮਰਨ ਨਿਤ ਹੀ ਬਣਿਆਂ ਰਹੇਗਾ । ਰੂਹ ਦੇ ਅੰਦਰ ਸਰਕਣ ਤੇ ਤਾਰਾ ਮੰਡਲ ਆ ਜਾਂਦਾ ਹੈ ਤੇ ਜਦ ਤੀਕ ਇਹ ਤਾਰਾ ਮੰਡਲ ਲੰਘ ਨਹੀਂ ਜਾਂਦਾ ਉਸ ਜਹਾਨ ਦੇ ਸੂਰਜ ਤੇ ਚੰਦ੍ਰਮਾ ਤੇ ਸਤਿਗੁਰ ਦਾ ਸਰੂਪ ਪ੍ਰਗਟ ਨਹੀਂ ਹੁੰਦੇ । ਐ ਅਕਲਮੰਦ ਇਨਸਾਨ ! ਜਦ ਤੀਕ ਇਹ ਜਿਸਮ ਦਾ ਪਰਦਾ ਨਹੀਂ ਹਟਦਾ, ਉਹ ਸਰੂਪ ਨਹੀਂ ਆਂਵਦਾ । ਇਸ ਲਈ ਤੂੰ ਇਸ ਸੱਚੀ ਮੌਤ ਨੂੰ ਇਖ਼ਤਿਆਰ ਕਰ ਤੇ ਜਿਸਮ ਦਾ ਪਰਦਾ ਹਟਾ ਦੇ । ਐ ਰਜ਼ਾ ਦੇ ਚਾਹੁਣ ਵਾਲੇ ਇਨਸਾਨ ! ਮੁਰਸ਼ਦ ਤੈਨੂੰ ਇਹ ਮੌਤ ਇਸ ਲਈ ਦੇਣਾ ਚਾਹੁੰਦਾ ਹੈ, ਜੁ ਤੈਨੂੰ ਜ਼ਿੰਦਾ ਵੇਖੇ ਤੇ ਜਦ ਤੀਕ ਤੂੰ ਜ਼ਮੀਨ ਪੁਰ ਜੀਂਵਦਾ ਰਹੇਂ, ਤੂੰ ਜਿਸਮ ਨੂੰ ਛੱਡ ਸਕੇਂ ਤੇ ਤੇਰੀ ਰੂਹ ਅਸਮਾਨਾਂ ਪੁਰ ਸਫ਼ਰ ਕਰ ਸਕੇ । ਉਪਰਲੇ ਰੂਹਾਨੀ ਮੰਡਲ ਜਾਂ ਅਰਸ਼ ਤੇਰੀ ਰੂਹ ਦੇ ਰਹਿਣ ਦੀ ਜਗ੍ਹਾ ਹੈ । ਜੇਕਰ ਇਨਸਾਨ ਇਹ ਮੌਤ ਮਰ ਜਾਏ ਤਾਂ ਉਸਦੀ ਰੂਹ ਨੂੰ ਫਿਰ ਆਣਾ ਜਾਣਾ ਨਹੀਂ ਰਹਿੰਦਾ । ਮੌਲਵੀ ਰੂਮ ਸਾਹਿਬ ਫ਼ਰਮਾਂਦੇ ਹਨ ਕਿ ਐ ਰੂਹ! ਤੇਰੇ ਰਹਿਣ ਦੀ ਜਗ੍ਹਾ ਅਰਸ਼ਾਂ ਪੁਰ ਹੈ, ਤੂੰ ਉਥੋਂ ਦੀ ਰਹਿਣ ਵਾਲੀ ਹੈਂ, ਪਰ ਮਿੱਟੀ ਦੇ ਅੰਦਰ ਕੈਦ ਹੋਈ ਪਈ ਹੈਂ ।

عرش است نشیمن تو شرمت بادا کائی و مقیم خطۂ خاک شوی

ਸੁਆਮੀ ਜੀ ਵੀ ਇਹੋ ਫ਼ਰਮਾਂਦੇ ਹਨ ਕਿ ਐ ਰੂਹ ! ਤੇਰਾ ਧਾਮ ਅਧਰ ਵਿਚ ਹੈ, ਜਿਥੇ ਇਹ ਧਰ ਨਹੀਂ, ਪਰ ਤੂੰ ਧਰ ਨਾਲ ਬੱਧੀ ਪਈ ਹੈਂ ।

"ਤੇਰਾ ਧਾਮ ਅਧਰ ਮੇਂ ਪਿਆਰੀ, ਕਿਉਂ ਧਰ ਸੰਗ ਬੰਧਾਨੀ"

ਸਾਧਾਰਨ ਮੌਤ ਆਵਣ ਤੋਂ ਪਹਿਲਾਂ ਜਿਸ ਇਨਸਾਨ ਦੀ ਰੂਹ ਅਗਲੇ ਮੰਡਲ ਵਿਚ ਤਬਦੀਲ ਹੋਈ ਹੋਵੇ, ਕੇਵਲ ਉਹ ਇਨਸਾਨ ਹੀ ਇਸ ਜੀਂਵਦੇ ਜੀ ਮਰਨ ਨੂੰ ਸਮਝ ਸਕੇਗਾ, ਨਹੀਂ ਤਾਂ ਇਹ ਅਕਲ ਨਾਲ ਸਮਝ ਵਿਚ ਆਵਣ ਵਾਲੀ ਗੱਲ ਨਹੀਂ। ਪ੍ਰਮਾਰਥ ਵਿਚ ਪਹਿਲੀ ਸ਼ਰਤ ਜੀਂਵਦਿਆਂ ਜੀ ਮਰਨ ਦੀ ਹੈ ਤੇ ਐਸੀ ਜਿਸ-ਮਾਨੀ ਮੌਤ ਤੋਂ ਬਾਦ ਰੂਹ ਦਾ ਜ਼ਿੰਦਾ ਹੋਣਾ ਹੈ । ਬਹੁਤ ਸਾਰੀ ਦੁਨੀਆਂ ਇਸ ਸੱਚੇ ਰਾਹ ਤ੍ਰੋਂ ਗੁਮਰਾਹ ਹੈ, ਕਿਉਂ ਜੋ ਉਹ ਜੀਉਂਦੇ ਜੀ ਮਰਨ ਤੋਂ ਡਰਦੀ ਹੈ ।

ਇਸ ਸੱਚੇ ਅੰਦਰੂਨੀ ਇਲਮ ਨੂੰ ਕਿਥੋਂ ਢੂੰਡ ਸਕਦੇ ਹਾਂ ? ਜ਼ਾਹਿਰੀ ਇਲਮ ਨੂੰ ਛੱਡ ਕੇ ਇਸ ਨੂੰ ਪਾ ਸਕੀਦਾ ਹੈ । ਇਹ ਸਚੀ ਸਲਾਮਤੀ ਬਾਹਿਰੀ ਸਲਾਮਤੀ ਨੂੰ ਛੱਡਕੇ ਹੀ ਮਿਲ ਸਕਦੀ ਹੈ। ਆਪਣੀ ਅਸਲੀ ਹਸਤੀ ਨੂੰ ਬਾਹਰਲੀ ਹਸਤੀ ਤੋਂ ਪਰੇ ਹੋਕੇ ਹੀ ਜਾਣ ਸਕੀਦਾ ਹੈ । ਜਦ ਤੀਕ ਤੂੰ ਇਹ ਸੱਚੀ ਮੌਤ ਨਹੀਂ

ਪਾ ਲੈਂਦਾ, ਇਹ ਲਾਭ ਤੈਨੂੰ ਕਿਸ ਤਰ੍ਹਾਂ ਮਿਲ ਸਕਦੇ ਹਨ । ਇਸ ਲਈ ਐ ਇਨਸਾਨ ਤੂੰ ਜਾ ਤੇ ਇਹ ਸੱਚੀ ਮੌਤ ਮਰ, ਤਾਂ ਜੋ ਮਨੁਖ ਦੇਹ ਦਾ ਸੱਚਾ ਲਾਹਾ ਖਟ ਸਕੇਂ । ਐ ਗੁਮਰਾਹ ਇਨਸਾਨ ਜਦ ਤੀਕ ਤੂੰ ਇਹ ਮੌਤ ਨਹੀਂ ਮਰਦਾ, ਖ਼ੁਦਾ ਦੀ ਹਾਜ਼ਰੀ ਤੋਂ ਤੂੰ ਕੁਛ ਨਫ਼ਾ ਨਹੀਂ ਖਟ ਸਕੇਂਗਾ । ਇਹ ਹੈ ਮੌਤ ਤੋਂ ਪਹਿਲਾਂ ਮਰਨ ਦਾ ਅਸਲ ਰਾਜ਼, ਕਿਉਂ ਜੋ ਅਜੇਹੇ ਮਰਨ ਤੋਂ ਬਾਦ ਹੀ ਮਾਲਕ ਦੀਆਂ ਬਖ਼ਸ਼ਸ਼ਾਂ ਉਤਰਦੀਆਂ ਹਨ । ਇਸ ਮਰਨ ਤੋਂ ਛੁਟ ਹੋਰ ਕੋਈ ਸਾਧਨ ਨਹੀਂ ਜਿਸ ਕਰ ਕੇ ਰੱਬ ਦੀ ਦਰਗਾਹ ਵਿਚ ਕਬੂਲੀਅਤ ਹੋ ਸਕੇ । ਪਰ ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਹਜ਼ਾਰਾਂ ਪੁਰਸ਼ਾਰਥਾਂ ਤੋਂ ਵਧਕੇ ਗੁਰੂ ਦੀ ਮੇਹਰ ਭਰੀ ਨਜ਼ਰ ਦੀ ਬਖ਼ਸ਼ਸ਼ ਹੈ, ਜੋ ਇਹ ਕੰਮ ਸਾਰ ਦੇਂਦੀ ਹੈ ਤੇ ਰੂਹ ਨੂੰ ਨੌਂ ਦੁਵਾਰਿਆਂ ਵਿਚੋਂ ਕਢਕੇ ਦਸਵੀਂ ਗਲੀ ਅੱਖਾਂ ਦੇ ਪਿਛੇ ਬੇਇਖ਼ਤਿਆਰ ਖਿਚਕੇ ਲੈ ਆਂਵਦੀ ਹੈ, ਸਿਆਣਪਾਂ ਤੇ ਆਪਣੀਆਂ ਕੋਸ਼ਿਸ਼ਾਂ ਖ਼ਤਰੇ ਤੋਂ ਖ਼ਾਲੀ ਨਹੀਂ ਤੇ ਉਨ੍ਹਾਂ ਵਿਚ ਸੌ ਤਰ੍ਹਾਂ ਦੀਆਂ ਤਕਲੀਫ਼ਾਂ ਦਾ ਸਾਮ੍ਹਣਾ ਕਰਨਾ ਪੈਂਦਾ ਹੈ । ਉਹ ਬਖ਼ਸ਼ਸ਼ ਇਸ ਤਰ੍ਹਾਂ ਜੀਂਵਦੇ ਜੀ ਮਰਨ (ਰੂਹ ਦਾ ਪੂਰਨ ਤੌਰ ਪੁਰ ਜਿਸਮ ਤੋਂ ਸਿਮਟ ਕੇ ਉਪਰ ਆ ਜਾਣ) ਪੁਰ ਮਿਲ ਸਕਦੀ ਹੈ । ਹਿੰਮਤ ਨਾ ਹਾਰਨ ਵਾਲੇ ਗੁਰੂ ਪਰਾਇਣ ਪੁਰਸ਼ਾਰਥੀ ਸਾਧਕਾਂ ਨੇ ਇਸ ਬਖ਼ਸ਼ਸ਼ ਦਾ ਤਜ-ਰਬਾ ਕੀਤਾ ਹੈ।ਮੇਹਰ ਤੋਂ ਕਰਨੀ ਤੇ ਕਰਨੀ ਤੋਂ ਮੇਹਰ ਉਪਜਦੀ ਹੈ। ਇਹ ਦੋਵੇਂ ਨਾਲੋ ਨਾਲ ਹੀ ਚਲਦੀਆਂ ਹਨ, ਪਰ ਐਸਾ ਮਰਨਾ ਗੁਰੂ ਦੀ ਮੇਹਰ ਤੋਂ ਬਿਨਾਂ ਪ੍ਰਾਪਤ ਨਹੀਂ ਹੋਸਕਦਾ,ਹਾਂ ਹਾਂ ਬਿਨਾਂ ਮੇਹਰ ਦੇ ਇਹ ਗਤੀ ਕਦਾਚਿਤ ਨਹੀਂ ਹੋ ਸਕਦੀ।ਮਾਲਕ ਦੇ ਆਸ਼ਕ ਉਸਤੋਂ ਖ਼ੁਸ਼ੀ ਤੇ ਅਨੰਦ ਦੇਪਿਆਲੇ ਪੀਂਦੇਹਨ,ਕੇਵਲ ਉਹ ਲੋਕ ਹੀ ਜਿਨ੍ਹਾਂ ਨੂੰ ਸਤਿਗੁਰ ਆਪਣੇ ਹੱਥਾਂ ਨਾਲ ਆਪ ਪਿਲਾਇ:-

جاں بسے کندی واندر پردۂ   زانکہ مُردن اصل بُد نا وردۂ
تا نمُردی نیست جاں کندن تمام   بے کمالِ نردباں نائی ببام
چُوں زصد پایہ دو پایہ کم بُود!   بام را کوشندہ نامحرم بُود!
چُوں رسن یک گز زصد گز کم بُود   آب اندر دلو از چہ کے رود
چوں نمُردی گشت جاں کندن دراز   مات شو در صبح اے شمع طراز
تا نہ گشتند اختراں ما نہاں   داں کہ پنہاں است خورشید جہاں
بے حجابت نامد آں اے فولیاب   مرگ را بگزیں و بردر آں حجاب

مصطفیٰ زیں گفت اے اسرار جو — مردہ را خواہی کہ بینی زندہ تو

مے رود چوں زندگاں بر خاکداں — مردہ و جانش شدہ بر آسماں

جانش را ایں دم ببالا مسکنیست — گر بمیرد روح او را نقل نیست

زانکہ پیش از مرگ او کردست نقل — ایں بمردن فہم آید نے بعقل!

شرط روز بعث اول مردن است — زانکہ بعث از مردہ زندہ کردنست!

جملہ عالم زیں غلط کردند راہ! — کز عدم ترسند و آں آمد پناہ!

از کجا جوئیم علم - از ترک علم — از کجا جوئیم سلم - از ترک سلم

از کجا جوئیم ہست - از ترک ہست — از کجا جوئیم دست - از ترک دست!

تا نمیری سود کے خواہی ربود — رو بمیر و بہرہ بردار از وجود

گفت لیکن تا نمردی اے عنود — از جہاد ما نمردی ہیچ سود!

بشنو تو قبل موتوا ایں بود! — کز پئے مردن غنیمت ہا رسد

غیر مردن ہیچ فرہنگ دگر — در نگیرد با خدائے اے حیلہ گر

یک عنایت بہ ز صد گوں اجتہاد — جہد را خوف است از صد گوں فساد

وآں عنایت ہست موقوف ممات — تجربہ کردہ اند ایں رہ را ثقات!

بلکہ مرگش بے عنایت نیز نیست — بے عنایت ہاں وہاں جائے مایست

عاشقاں جام فرح آنگہ کشند — کہ بدست خویش خوباں شاں کشند

ਸ਼ਮਸ ਤਬਰੇਜ਼ ਸਾਹਿਬ ਵੀ ਫੁਰਮਾਂਦੇ ਹਨ ਕਿ ਕਿਆ ਚੰਗਾ ਹੋਵੇ ਜੋ ਕਿਸੀ ਰਾਤ ਆਪਣੀ ਰੂਹ ਨੂੰ ਜਿਸਮ ਤੋਂ ਬਾਹਰ ਕਢ ਲਵੇਂ ਤੇ ਇਸ ਜਿਸਮ ਦੀ ਕਬਰ ਤੋਂ ਬਾਹਰ ਨਿਕਲ ਕੇ ਉਪਰ ਆ ਜਾਏਂ। ਜੇਕਰ ਰੂਹ ਬਾਹਰ ਆ ਜਾਏ ਤਾਂ ਤੂੰ ਮੌਤ ਦੀ ਤਲਵਾਰ ਦੇ ਡਰ ਤੋਂ ਬਚ ਜਾਵੇਂਗਾ ਤੇ ਤੂੰ ਐਸੇ ਬਾਗ਼ ਅੰਦਰ ਆ ਜਾਵੇਂਗਾ ਜਿਸਨੂੰ ਕਦੀ ਖ਼ਿਜ਼ਾਂ (ਪਤਝੜ) ਤੋਂ ਗ਼ਾਰਤ (ਨਸ਼ਟ) ਹੋਣ ਦਾ ਡਰ ਨਹੀਂ:—

آخر چه باشد گر شبے از جاں برآری یاربے — بیروں جہی از گور تن اندر روی درساختے
از جاں برآری یکسرے ایمن ز شمشیر اجل — باغے در شاخے کاندرو نباشد خزاں را فاتحے

ਆਮ ਇਨਸਾਨੀ ਮੌਤ ਸਾਨੂੰ ਇਸ ਦੁਨੀਆਂ ਦੇ ਫ਼ਿਕਰਾਂ ਤੋਂ ਖਲਾਸ ਕਰ ਸਕਦੀ ਹੈ, ਪਰ ਜੇਕਰ ਅਸੀਂ ਜੀਂਵਦਿਆਂ ਜੀ ਮਰੀਏ ਤਾਂ ਸਾਰੇ ਮੰਡਲਾਂ ਦੇ ਦੁਖਾਂ ਤੋਂ ਖਲਾਸੀ ਮਿਲ ਜਾਂਦੀ ਹੈ ਤੇ ਆਣਾ ਜਾਣਾ ਮੁਕ ਜਾਂਦਾ ਹੈ। ਇਸ ਕਰਕੇ ਮੌਲਵੀ ਰੂਮ ਸਾਹਿਬ ਬੜੇ ਜ਼ੋਰਦਾਰ ਲਫ਼ਜ਼ਾਂ ਵਿਚ ਉਪਦੇਸ਼ ਦੇਂਦੇ ਹਨ ਕਿ ਹੇ ਰੂਹ ਤੂੰ ਉਠ, ਮੌਤ ਤੋਂ ਪਹਿਲਾਂ ਉਪਰ ਆ ਜਾ ਤੇ ਉਸ ਇਕ ਰਸ ਅਮਨ ਭਰੀ ਬਾਦਸ਼ਾਹਤ ਨੂੰ ਦੇਖ:—

خیز بالا شاں بیا پیش از اجل! — در نگر شاہی و ملک بے خلل تُو تُو

ਇਹ ਜੀਂਵਦਿਆਂ ਜੀ ਮਰਨਾ ਕੀ ਹੁੰਦਾ ਹੈ ? ਸਰੀਰ ਵਿਚ ਰੂਹ ਦੀ ਬੈਠਕ ਅੱਖਾਂ ਦੇ ਪਿਛੇ ਹੈ, ਜਿਥੋਂ ਸਾਰੇ ਸਰੀਰ ਨੂੰ ਸੱਤਿਆ ਮਿਲਦੀ ਹੈ। ਪ੍ਰਾਣਾਂ ਨੂੰ ਨਹੀਂ ਛੇੜਿਆ ਜਾਂਦਾ ਕੇਵਲ ਤਵੱਜੋ ਨੂੰ ਰੂਹ ਦੀ ਬੈਠਕ ਪੁਰ ਪੂਰੀ ਤਰ੍ਹਾਂ ਸਿਮਰਨ ਦੁਵਾਰਾ ਇਕੱਤਰ ਕਰੋ, ਤਾਂ ਜੋ ਜਿਸਮ ਵਿਚੋਂ ਸਭ ਹਿੱਸੀ ਤਾਕਤ ਨਿਕਲ ਜਾਏ ਤੇ ਇਹ ਸਰੀਰ ਇਸ ਤਰ੍ਹਾਂ ਜਾਪੇ ਜਿਸ ਤਰ੍ਹਾਂ ਕਿ ਇਹ ਪਰਾਇਆ ਮੁਰਦਾ ਹੋਵੇ ਅਰਥਾਤ ਇਸ ਦੀਆਂ ਸਥੂਲ ਇੰਦਰੀਆਂ ਦੀ ਦੁਕਾਨ ਬੰਦ ਹੋ ਜਾਏ ਤੇ ਅੰਦਰੂਨੀ ਸੂਖਮ ਇੰਦਰੇ ਖੁਲ੍ਹ ਜਾਣ ਤਾਂ ਜੋ ਸੂਖਮ ਮੰਡਲ ਵਿਚ ਰੂਹ ਵਿਚਰ ਸਕੇ ਤੇ ਉਪਰਲੇ ਨਜ਼ਾਰਿਆਂ ਨੂੰ ਦੇਖ ਸਕੇ।

ਰੂਹ ਪ੍ਰਲੋਕ ਨੂੰ ਇਨ੍ਹਾਂ ਅੱਖਾਂ ਨਾਲ ਨਹੀਂ ਦੇਖ ਸਕਦੀ,ਇਨ੍ਹਾਂ ਕੰਨਾਂ ਨਾਲ ਨਹੀਂ ਸੁਣ ਸਕਦੀ, ਇਨ੍ਹਾਂ ਪੈਰਾਂ ਨਾਲ ਉਥੇ ਨਹੀਂ ਚਲ ਸਕਦੀ, ਇਹ ਹਥ ਤੇ ਜ਼ਬਾਨ ਉਥੇ ਕੰਮ ਨਹੀਂ ਆ ਸਕਦੇ।

ਗੁਰੂ ਅੰਗਦ ਦੇਵ ਜੀ ਜੀਂਵਦਿਆਂ ਜੀ ਮਰਨ ਤੋਂ ਪਿਛੋਂ ਦਾ ਹਾਲ ਬਿਆਨ ਕਰਦੇ ਹਨ ਕਿ ਇਨ੍ਹਾਂ ਅੱਖਾਂ ਦੇ ਬਾਝਹੁ ਦੇਖੀਦਾ ਹੈ ਤੇ ਇਨ੍ਹਾਂ ਕੰਨਾਂ ਦੇ ਬਿਨਾਂ ਸੁਣੀਦਾ ਹੈ,ਇਨ੍ਹਾਂ ਪੈਰਾਂ ਤੋਂ ਬਿਨਾਂ ਚੱਲੀਦਾ ਹੈ ਤੇ ਇਨ੍ਹਾਂ ਹੱਥਾਂ ਦੇ ਬਿਨਾਂ ਕੰਮ ਕਾਜ ਕਰੀਦਾ ਹੈ,ਤੇ ਇਸ ਜੀਭਾ ਦੇ ਬਿਨਾਂ ਬੋਲੀਦਾ ਹੈ। ਇਹ ਜੀਂਵਦਿਆਂ ਜੀ ਮਰਨਾ ਹੈ। ਹੁਕਮ ਨੂੰ ਪਛਾਣ ਕੇ ਮਾਲਕ ਨਾਲ ਰਲੀਦਾ ਹੈ:—

"ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥

ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥"

(ਵਾਰ ਮਾਝ ਮ: ੨, ੧੩੯-੭)

ਤੁਲਸੀ ਦਾਸ ਜੀ ਵੀ ਰੂਹ ਦੇ ਜਿਸਮ ਨੂੰ ਛੋੜ ਕੇ ਉਪਰਲੇ ਸੂਖਮ ਮੰਡਲ ਵਿਚ ਪ੍ਰਵੇਸ਼ ਕਰਨ ਦੀ ਬਾਬਤ ਇਸੀ ਤਰ੍ਹਾਂ ਫ਼ਰਮਾਂਦੇ ਹਨ:—

ਬਿਨ ਪਗ ਚਲੇ ਸੁਨੇ ਬਿਨ ਕਾਨਾਂ । ਕਰ ਬਿਨ ਕਰਮ ਕਰੇ ਬਿਧਿ ਨਾਨਾ ॥

ਰੂਹ ਦੇ ਆਪਣੀ ਬੈਠਕ ਪੁਰ ਸਿਮਟਣ ਜਾਂ ਜੀਂਵਦੇ ਜੀ ਮਰਨ ਲਈ ਕਈ ਸਾਧਨ ਹਨ, ਸਿਮਰਨ ਤੇ ਧਿਆਨ ਤੇ ਧੁਨਿ (ਦੇਖੋ ਇਨ੍ਹਾਂ ਦੇ ਪ੍ਰਕਰਣ) ਦੇ ਸੁਖੈਨ ਸਾਧਨ ਹਨ, ਜਿਨ੍ਹਾਂ ਕਰਕੇ ਹੀ ਇਹ ਗਤੀ ਸਹਜੇ ਹੀ ਪ੍ਰਾਪਤ ਹੋ ਜਾਂਦੀ ਹੈ। ਸਿਮਰਨ ਤੇ ਧਿਆਨ ਨਾਲ ਰੂਹ ਸਿਮਟਕੇ ਦਸਵੀਂ ਗਲੀ ਵਿਚ ਆਂਵਦੀ ਹੈ, ਤੇ ਨਾਮ ਜਾਂ ਸ਼ਬਦ ਧੁਨਿ ਦੇ ਪ੍ਰਗਟ ਹੋਣ ਪੁਰ ਉਸ ਦੀ ਮਿਕਨਾਤੀਸੀ ਕਸ਼ਸ਼ ਕਰਕੇ ਰੂਹ ਖਿਚੀਕੇ ਜਿਸਮ ਤੋਂ ਬਾਹਰ ਆ ਜਾਂਦੀ ਹੈ। ਇਸਤੋਂ ਬਿਨਾਂ ਕਾਯਾ ਦਾ ਕੂਜਾ ਟੁਟਦਾ ਨਹੀਂ। (ਦੇਖੋ ਕਾਇਆਂ ਦਾ ਪ੍ਰਕਰਣ) ਇਸ ਤੋਂ ਛੁਟ ਹੋਰ ਕੋਈ ਉਪਾਵ ਨਹੀਂ:--

"ਗੁਰ ਕੈ ਸਬਦਿ ਜੀਵਤੁ ਮਰੈ ਗੁਰਮੁਖਿ ਭਵਜਲੁ ਤਰਣਾ ॥"

(ਸਿਰੀ ਰਾਗੁ ਮ: ੩, ੬੯-੭)

ਸੁਆਮੀ ਜੀ ਸਾਰਬਚਨ ਵਿਚ ਵੀ ਇਸੀ ਤਰ੍ਹਾਂ ਫ਼ਰਮਾਂਦੇ ਹਨ:—

"ਬਿਨ ਸ਼ਬਦ ਉਪਾਉ ਨ ਦੂਜਾ ॥ ਕਾਇਆ ਕਾ ਛੁਟੇ ਨ ਕੂਜ਼ਾ ॥"

ਸ਼ਬਦ ਕਰਕੇ ਮਰਣ ਨਾਲ ਸਦਾ ਦਾ ਜੀਵਨ ਪ੍ਰਾਪਤ ਹੋ ਜਾਂਦਾ ਹੈ, ਫਿਰ ਉਸਨੂੰ ਮੌਤ ਨਹੀਂ ਹੁੰਦੀ:--

"ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ ॥
ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ ॥"

(ਸੋਰਠਿ ਮ: ੩, ੬੦੪-੨)

ਜੀਵਤ ਮਿਰਤਕ ਮਾਤ ਲੋਕ ਤੋਂ ਉਲਟੇ ਮਾਰਗ ਦੇ ਜਾਣ ਵਾਲਾ ਹੋ ਜਾਂਦਾ ਹੈ ਤੇ ਸੁੰਨ ਪਦ ਦੀ ਪ੍ਰਾਪਤੀ ਕਰਦਾ ਹੈ:—

"ਸਤਿਗੁਰ ਮਿਲਿਐ ਉਲਟੀ ਭਈ ਭਾਈ ਜੀਵਤ ਮਰੈ ਤਾ ਬੂਝ ਪਾਇ ॥
ਸੋ ਗੁਰੂ ਸੋ ਸਿਖੁ ਹੈ ਭਾਈ ਜਿਸੁ ਜੋਤੀ ਜੋਤਿ ਮਿਲਾਇ ॥"

(ਸੋਰਠਿ ਮ: ੩, ੬੦੨-੧੯)

"ਜੀਵਤ ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ ॥"

(ਗਉੜੀ ਕਬੀਰ, ੩੩੨-੧੬)

ਉਹ ਅੰਮ੍ਰਿਤ ਪੀਂਵਦਾ ਹੈ, (ਦੇਖੋ ਅੰਮ੍ਰਿਤ ਦਾ ਪ੍ਰਕਰਣ) ਤੇ ਸਚੀ ਭਗਤੀ ਦਾ ਭਾਗੀ ਬਣਦਾ ਹੈ:—

'ਜੋ ਜਨ ਮਰਿ ਜੀਵੇ ਤਿਨ ਅੰਮ੍ਰਿਤੁ ਪੀਵੇ ਮਨਿ ਲਾਗਾ ਗੁਰਮਤਿ ਭਾਉ ਜੀਉ ॥'
(ਆਸਾ ਮਹਲਾ ੪, ੪੪੭–੫)

"ਭਗਤਿ ਕਰਹਿ ਮਰ ਜੀਵੜੇ ਗੁਰਮੁਖਿ ਭਗਤਿ ਸਦਾ ਹੋਇ ॥
ਓਨਾ ਕਉ ਧੁਰਿ ਭਗਤਿ ਖਜਾਨਾ ਬਖਸਿਆ ਮੇਟਿ ਨ ਸਕੈ ਕੋਇ ॥"
(ਵਡ: ਵਾਰ ਮ: ੩, ੫੮੯–੨)

ਜੀਵਤ ਮਿਰਤਕ ਨੂੰ ਮਾਲਕ ਦਾ ਮੇਲ ਹੁੰਦਾ ਹੈ ਤੇ ਦਰਗਹ ਮਾਨ ਮਿਲਦਾ ਹੈ:–

"ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੈ ਮਨਿ ਆਨੰਦੁ ॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥" (ਸਲੋਕ ਕਬੀਰ, ੧੩੬੫–੧੩)

"ਤਿਆਗਿ ਮਾਨੁ ਝੂਠੁ ਅਭਿਮਾਨੁ ॥
ਜੀਵਤ ਮਰਹਿ ਦਰਗਹ ਪਰਵਾਨੁ ॥" (ਗਉੜੀ ਮ: ੫, ੧੭੬–੧੫)

ਜੀਵਤ ਮਿਰਤਕ ਦੀ ਗਤੀ ਸਤਿਗੁਰ ਮੇਹਰ, ਸਤਸੰਗ ਤੇ ਸ਼ਬਦ ਦੀ ਕਮਾਈ ਦੁਵਾਰਾ ਕਿਸੀ ਗੁਰਮੁਖ ਨੂੰ ਮਿਲਦੀ ਹੈ, ਜਿਸ ਕਰਕੇ ਉਹ ਭਵਸਾਗਰ ਨੂੰ ਤਰ ਜਾਂਦਾ ਹੈ ਤੇ ਮਾਲਕ ਦੇ ਦਰ ਪੁਰ ਪ੍ਵਾਣ ਹੋ ਜਾਂਦਾ ਹੈ:--

"ਸੋ·ਲਾਲਾ ਜੀਵਤੁ ਮਰੈ ॥
ਸੋਗੁ ਹਰਖੁ ਦੁਇ ਸਮ ਕਰਿ ਜਾਣੈ ਗੁਰ ਪਰਸਾਦੀ ਸਬਦਿ ਉਧਰੈ ॥"
(ਆਸਾ ਮ: ੩, ੩੬੩–੧)

"ਗੁਰਮੁਖਿ ਜੀਵੈ ਮਰੈ ਪਰਵਾਣੁ ॥
ਆਰਜਾ ਨ ਛੀਜੈ ਸਬਦੁ ਪਛਾਣੁ ॥" (ਮਾਝ ਮ: ੨, ੧੨੪–੧੯)

"ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪੁ ਪਛਾਣੈ ॥
ਗੁਰਪਰਸਾਦੀ ਜੀਵਤੁ ਮਰੈ ਤਾ ਮਨ ਹੀ ਤੇ ਮਨੁ ਮਾਨੈ ॥"
(ਸੋਰਠਿ ਵਾਰ ਮ: ੩, ੬੪੭–੨)

"ਇਹਾ ਭਗਤਿ ਜਨੁ ਜੀਵਤ ਮਰੈ ॥
ਗੁਰਪਰਸਾਦੀ ਭਵਜਲੁ ਤਰੈ ॥" (ਆਸਾ ਮ: ੩, ੩੬੪–੧੯)

ਏਹ ਗਤਿ ਮਾਲਕ ਦੀ ਦਇਆ ਕਰਕੇ ਹੀ ਪ੍ਰਾਪਤ ਹੁੰਦੀ ਹੈ:--

"ਨਦਰੀ ਮਰਿ ਕੈ ਜੀਵੀਐ ਨਦਰੀ ਸਬਦੁ ਵਸੈ ਮਨਿ ਆਇ ॥
ਨਦਰੀ ਹੁਕਮੁ ਬੁਝੀਐ ਹੁਕਮੇ ਰਹੈ ਸਮਾਇ ॥"
(ਵਡਹੰਸੁ ਮ: ੩, ੫੫੮–੧੭)

ਭਗਤ ਜਾਂ ਗੁਰਮੁਖ ਉਹੀ ਹੈ ਜੋ ਸੁਖ ਨੂੰ ਕਮਾਂਵਦਾ ਹੈ ਅਰਥਾਤ ਸੁਖ ਦੇਣ ਵਾਲੇ ਸ਼ਬਦ ਦੀ ਕਮਾਈ ਕਰਦਾ ਹੈ ਤੇ ਮਰਣ ਜੀਵਣ ਦੀ ਉਸ ਨੂੰ ਸੋਝੀ ਹੈ।ਜੋ ਮਰਣ ਜੀਵਣ ਇਕ ਸਮਾਨ ਜਾਣਦੇ ਹਨ,ਉਹ ਮਾਲਕ ਨੂੰ ਭਾਂਵਦੇ ਹਨ--

"ਗੁਰਮੁਖਿ ਹੋਵੈ ਸੁ ਸੁਖੁ ਕਮਾਏ ॥ ਮਰਣ ਜੀਵਣ ਕੀ ਸੋਝੀ ਪਾਏ ॥

ਮਰਣੁ ਜੀਵਣੁ ਜੋ ਸਮ ਕਰਿ ਜਾਣੈ ਸੋ ਮੇਰੇ ਪ੍ਰਭ ਭਾਇਦਾ ॥"

(ਮਾਰੂ ਮ: ੪, ੧੦੫੯-੬)

ਜੀਵਤ ਮਿਰਤਕ ਦੀ ਅਵਸਥਾ ਜੜ੍ਹ ਤੋਂ ਚੇਤਨ ਦੇ ਵੱਖ ਹੋਣ ਦੀ ਹੈ, ਜੋ ਅਤਿ ਉੱਤਮ ਹੈ। ਜੀਵਤ ਮਿਰਤਕ ਆਪਣੇ ਆਪ ਨੂੰ ਪਛਾਣਦਾ ਹੈ ਤੇ ਉਹਦੇ ਮਨ ਨੂੰ ਪ੍ਰਤੀਤ ਹੋ ਜਾਂਦੀ ਹੈ:—

"ਗੁਰਪਰਸਾਦੀ ਆਪੋ ਚੀਨੈ੍ ਜੀਵਤਿਆ ਇਵ ਮਰੀਐ ॥"

(ਰਾਮਕਲੀ ਮ: ੧, ੯੩੫-੧੭)

"ਗੁਰਪਰਸਾਦੀ ਜੀਵਤੁ ਮਰੈ ਤਾ ਮਨ ਹੀ ਤੇ ਮਨੁ ਮਾਨੈ ॥"

(ਸੋਰਠਿ ਵਾਰ ਮ: ੩, ੬੪੭-੨)

ਜਿਸਤੇ ਮਾਲਕ ਦੀ ਮੇਹਰ ਹੋਵੇ, ਉਸਨੂੰ ਇਹ ਜੀਵਤ ਮਿਰਤਕ ਦੀ ਗਤੀ ਗੁਰੂ ਦੁਆਰੇ ਪ੍ਰਾਪਤ ਹੁੰਦੀ ਹੈ।

# ਜੀਉਂਦਿਆਂ ਮਰਨਾ

## ੧. ਸਭ ਕੁਝ ਫ਼ਨਾਹ ਹੋ ਜਾਣ ਵਾਲਾ ਹੈ, ਨਾਲ ਕੋਈ ਨਹੀਂ ਜਾਂਦਾ, ਇਸ ਲਈ ਜੀਉਂਦਿਆਂ ਮਰਨਾ ਜ਼ਰੂਰੀ ਹੈ

ਜੀਵਣ ਮਰਣਾ ਜਾਇਕੈ ਏਥੈ ਖਾਜੈ ਕਾਲਿ ॥
ਜਿਥੈ ਬਹਿ ਸਮਝਾਈਐ ਤਿਥੈ ਕੋਇ ਨ ਚਲਿਓ ਨਾਲਿ ॥

(ਸਿਰੀ ਰਾਗੁ ਮ: ੧, ੧੫-੫)

ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ ॥
ਭਾਲਿ ਰਹੇ ਹਮ ਰਹਣੁ ਨ ਪਾਇਆ ਜੀਵਤਿਆ ਮਰਿ ਰਹੀਐ ॥

(ਧਨਾਸਰੀ ਮ: ੧, ੬੬੧-੧)

## ੨. ਜੀਉਂਦਿਆਂ ਕਿਸ ਤਰ੍ਹਾਂ ਮਰੀ ਦਾ ਹੈ

ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥ (ਵਾਰ ਮਾਝ ਮ:੨,੧੩੯-੨)

## ੩. ਜੀਵਤ ਮਿਰਤਕ ਕੌਣ ਹੈ ?

(੧) ਜੋ ਮਨ ਨੂੰ ਮਾਰੇ, ਆਸਾ ਮਨਸਾ ਤੇ ਆਪਾ ਭਾਵ ਦਾ ਨਾਸ਼ ਕਰੇ।

ਮਣੀ ਮਿਟਾਇ ਜੀਵਤ ਮਰੈ ਗੁਰ ਪੂਰੇ ਉਪਦੇਸ ॥

ਮਨੂਆ ਜੀਤੈ ਹਰਿ ਮਿਲੈ ਤਿਹ ਸੂਰਤਣ ਵੇਸ ॥

(ਗਉੜੀ ਮ: ੫, ੨੫੬-੧੫)

ਸਬਦਿ ਰਵੈ ਆਸਣਿ ਘਰਿ ਰਾਜਾ ਅਦਲੁ ਕਰੇ ਗੁਣਕਾਰੀ ॥
ਕਾਲੁ ਬਿਕਾਲੁ ਕਹੇ ਕਹਿ ਬਪੁਰੇ ਜੀਵਤ ਮੂਆ ਮਨੁ ਮਾਰੀ ॥

(ਰਾਮਕਲੀ ਮ: ੧, ੯੦੭-੧੯)

ਮਨੁ ਮਾਰੇ ਜੀਵਤ ਮਰਿ ਜਾਣੁ ॥
ਨਾਨਕ ਨਦਰੀ ਨਦਰਿ ਪਛਾਣੁ ॥ (ਪ੍ਰਭਾਤੀ ਮ: ੧, ੧੩੪੩ -੧੮)

ਆਸਾ ਅੰਦਰਿ ਸਭੁ ਕੋ ਕੋਇ ਨਿਰਾਸਾ ਹੋਇ ॥
ਨਾਨਕ ਜੋ ਮਰਿ ਜੀਵਿਆ ਸਹਿਲਾ ਆਇਆ ਸੋਇ ॥

(ਰਾਮਕਲੀ ਵਾਰ ਮ: ੩, ੯੫੬-੭)

ਲਾਲਾ ਸੋ ਜੀਵਤੁ ਮਰੈ ਮਰਿ ਵਿਚਹੁ ਆਪੁ ਗਵਾਏ ॥
ਬੰਧਨ ਤੂਟਹਿ ਮੁਕਤਿ ਹੋਇ ਤ੍ਰਿਸਨਾ ਅਗਨਿ ਬੁਝਾਏ ॥

(ਮਾਰੂ ਮ: ੧, ੧੦੧੧-੧੭)

ਗੁਰ ਪਰਸਾਦੀ ਜੀਵਤ ਮਰੈ ਮਰਿ ਜੀਵੈ ਸਬਦੁ ਕਮਾਇ ॥
ਮੁਕਤਿ ਦੁਆਰਾ ਸੋਈ ਪਾਏ ਜਿ ਵਿਚਹੁ ਆਪੁ ਗਵਾਇ ॥

(ਮਲਾਰ ਮ: ੩, ੧੨੭੬-੮)

ਆਠ ਪਹਰ ਪ੍ਰਭੁ ਅਪਨਾ ਧਿਆਈਐ ਗੁਰ ਪ੍ਰਸਾਦਿ ਭਉ ਤਰੀਐ ॥
ਆਪੁ ਤਿਆਗਿ ਹੋਈਐ ਸਭ ਰੇਣਾ ਜੀਵਤਿਆ ਇਉ ਮਰੀਐ ॥

(ਸੂਹੀ ਮ: ੫, ੭੫੦-੬)

(੨) ਜੋ ਹਰਖ ਸੋਗ ਤੇ ਜੀਵਨ ਮਰਨ ਸਮ ਕਰ ਜਾਣੇ ।

ਸੋ ਲਾਲਾ ਜੀਵਤੁ ਮਰੈ ॥
ਸੋਗੁ ਹਰਖੁ ਦੁਇ ਸਮ ਕਰਿ ਜਾਣੈ ਗੁਰਪਰਸਾਦੀ ਸਬਦਿ ਉਧਰੈ ॥

(ਆਸਾ ਮ: ੩, ੩੬੩-੧)

ਜੀਵਣ ਮਰਣੁ ਕੋ ਸਮਸਰਿ ਵੇਖੈ ॥
ਬਹੁੜਿ ਨ ਮਰੈ ਨਾ ਜਮੁ ਪੇਖੈ ॥ (ਬਿਲਾਵਲੁ ਮ: ੩, ੭੯੮-੧੨)

ਗੁਰਮੁਖਿ ਹੋਵੈ ਸੁ ਸੁਖੁ ਕਮਾਏ ॥ ਮਰਣ ਜੀਵਣ ਕੀ ਸੋਝੀ ਪਾਏ ॥
ਮਰਣੁ ਜੀਵਣੁ ਜੋ ਸਮਕਰਿ ਜਾਣੈ ਸੋ ਮੇਰੇ ਪ੍ਰਭ ਭਾਇਦਾ ॥

(ਮਾਰੂ ਮ: ੩, ੧੦੫੯-੬)

(੩) ਜੋ ਸਦਾ ਭੈ ਅਤੇ ਭਾਉ ਵਿਚ ਹੈ ਤੇ ਮਾਲਕ ਨੂੰ ਹਰ ਜਗ੍ਹਾ ਵੇਖਦਾ ਹੈ ।

ਜੀਵਤ ਮਰਣਾ ਸਭੁ ਕੋ ਕਹੈ ਜੀਵਨ ਮੁਕਤਿ ਕਿਉ ਹੋਇ ॥
ਭੈ ਕਾ ਸੰਜਮੁ ਜੇ ਕਰੇ ਦਾਰੂ ਭਾਉ ਲਾਏਇ ॥

(ਰਾਮਕਲੀ ਵਾਰ ਮ: ੩, ੯੪੮-੧੦)

ਕਬੀਰ ਐਸਾ ਏਕੁ ਆਧੁ ਜੋ ਜੀਵਤ ਮ੍ਰਿਤਕੁ ਹੋਇ ॥
ਨਿਰਭੈ ਹੋਇਕੈ ਗੁਨ ਰਵੈ ਜਤ ਪੇਖਉ ਤਤ ਸੋਇ ॥
(ਸਲੋਕ ਕਬੀਰ ਜੀ, ੧੩੬੪-੧੫)

(੪) ਜੋ ਤਨੋਂ ਮਨੋਂ ਸੱਚਾ ਹੈ।

ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥
ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ ॥
(ਸਲੋਕ ਕਬੀਰ, ੧੩੬੬-੭)

(੫) ਜੋ ਆਪਣੇ ਆਪ ਨੂੰ ਪਛਾਣਦਾ ਹੈ ਤੇ ਜਿਸ ਨੂੰ ਮਨੋਂ ਪ੍ਰਤੀਤ ਹੋ ਜਾਂਦੀ ਹੈ।

ਭਭੈ ਭਉਜਲੁ ਮਾਰਗੁ ਵਿਖੜਾ ਆਸ ਨਿਰਾਸਾ ਤਰੀਐ ॥
ਗੁਰਪਰਸਾਦੀ ਆਪੋ ਚੀਨ੍ਹੈ ਜੀਵਤਿਆ ਇਵ ਮਰੀਐ ॥
(ਰਾਮਕਲੀ ਮ: ੧, ੯੩੫-੧੭)

ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪੁ ਪਛਾਣੈ ॥
ਗੁਰਪਰਸਾਦੀ ਜੀਵਤੁ ਮਰੈ ਤਾ ਮਨ ਹੀ ਤੇ ਮਨੁ ਮਾਨੈ ॥
ਜਿਨ ਕਉ ਮਨ ਕੀ ਪਰਤੀਤਿ ਨਾਹੀ ਨਾਨਕ ਸੇ ਕਿਆ ਕਥਹਿ ਗਿਆਨੈ ॥
(ਸੋਰਠਿ ਵਾਰ ਮ: ੩, ੬੪੭-੩)

## ੪. ਜੀਵਤ ਮਰਣਾ ਨਾਮ ਦੀ ਕਮਾਈ ਤੋਂ ਹੁੰਦਾ ਹੈ। ਜੋ ਸ਼ਬਦ ਦੀ ਕਮਾਈ ਕਰੇ ਉਹ ਮੁਇਆਂ ਨਹੀਂ ਜੀਂਵਦਿਆਂ ਹੀ ਪ੍ਰਵਾਨ ਹੈ

ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ ॥
ਅਨਹਦ ਸਬਦ ਸੁਹਾਵਣੇ ਪਾਈਐ ਗੁਰ ਵੀਚਾਰਿ ॥
(ਸਿਰੀ ਰਾਗੁ ਮ: ੧, ੨੧-੧)

ਹਰਿ ਜੀਉ ਰਾਖਹੁ ਅਪੁਨੀ ਸਰਣਾਈ ਜਿਉ ਰਾਖਹਿ ਤਿਉ ਰਹਣਾ ॥
ਗੁਰ ਕੈ ਸਬਦਿ ਜੀਵਤੁ ਮਰੈ ਗੁਰਮੁਖਿ ਭਵਜਲੁ ਤਰਣਾ ॥
(ਸਿਰੀ ਰਾਗੁ ਮ: ੩, ੬੯-੩)

ਧਾਵਤੁ ਰਾਖੈ ਇਕਤੁ ਘਰਿ ਆਣੈ ॥
ਜੀਵਤੁ ਮਰੈ ਹਰਿ ਨਾਮੁ ਵਖਾਣੈ ॥ (ਸਿਰੀ ਰਾਗੁ ਮ: ੩, ੮੮-੧੪)

ਏਹਾ ਭਗਤਿ ਸਚੇ ਸਿਉ ਲਿਵ ਲਾਗੈ ਬਿਨੁ ਸੇਵਾ ਭਗਤਿ ਨ ਹੋਈ ॥
ਜੀਵਤੁ ਮਰੈ ਤਾ ਸਬਦੁ ਬੀਚਾਰੈ ਤਾ ਸਚੁ ਪਾਵੈ ਕੋਈ ॥
(ਗੂਜਰੀ ਮ: ੩, ੫੦੬-੧੩)

ਜੀਵਤਿਆ ਮਰੀਐ ਭਉਜਲੁ ਤਰੀਐ ਗੁਰਮੁਖਿ ਨਾਮਿ ਸਮਾਵੈ ॥

ਪੂਰਾ ਪੁਰਖੁ ਪਾਇਆ ਵਡਭਾਗੀ ਸਚਿ ਨਾਮਿ ਲਿਵ ਲਾਵੈ ॥
(ਸੂਹੀ ਮ: ੪, ੭੭੫-੧੬)

ਗੁਰਪਰਸਾਦੀ ਜੀਵਤ ਮਰੈ ਮਰਿ ਜੀਵੈ ਸਬਦੁ ਕਮਾਇ ॥
ਮੁਕਤਿ ਦੁਆਰਾ ਸੋਈ ਪਾਏ ਜਿ ਵਿਚਹੁ ਆਪੁ ਗਵਾਇ ॥
(ਮਲਾਰ ਮ: ੩, ੧੨੭੬-੮)

ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ ॥
ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ ॥
(ਸੋਰਠਿ ਮ: ੩, ੬੦੪-੨)

ਸਬਦਿ ਮਰੈ ਸੋ ਮੁਆ ਜਾਪੈ ॥
ਗੁਰਪਰਸਾਦੀ ਹਰਿ ਰਸਿ ਧ੍ਰਾਪੈ ॥ (ਸਲੋਕ ਮ: ੩, ੧੪੧੮-੨)

ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾਰਿ ॥
ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ ॥
(ਰਾਮਕਲੀ ਮ: ੧, ੯੪੧-੧੯)

ਕਿਉਕਰਿ ਇਹੁ ਮਨੁ ਮਾਰੀਐ ਕਿਉਕਰਿ ਮਿਰਤਕੁ ਹੋਇ ॥
ਕਹਿਆ ਸਬਦੁ ਨ ਮਾਨਈ ਹਉਮੈ ਛਡੈ ਨ ਕੋਇ ॥
(ਰਾਮਕਲੀ ਮ: ੩, ੯੪੮-੮)

ਗੁਰਮੁਖਿ ਮੁਏ ਜੀਵਦੇ ਪਰਵਾਣੁ ਹਹਿ ਮਨਮੁਖ ਜਨਮਿ ਮਰਾਹਿ ॥
ਨਾਨਕ ਮੁਏ ਨ ਆਖੀਅਹਿ ਜਿ ਗੁਰ ਕੈ ਸਬਦਿ ਸਮਾਹਿ ॥
(ਸੋਰਠਿ ਵਾਰ ਮ: ੩, ੬੪੩-੫)

ਜੰਮਣੁ ਮਰਣੁ ਨ ਤਿੰਨ੍ ਕਉ ਜੋ ਹਰਿ ਲੜਿ ਲਾਗੇ ॥
ਜੀਵਤ ਸੇ ਪਰਵਾਣੁ ਹੋਏ ਹਰਿ ਕੀਰਤਨਿ ਜਾਗੇ ॥
(ਗਉੜੀ ਵਾਰ ਮ: ੫, ੩੨੨-੪)

## ੫. ਮਾਲਕ ਦੀ ਕਿਰਪਾ ਥੀਂ ਜੀਵਤ ਮ੍ਰਿਤਕ ਦੀ ਗਤੀ ਮਿਲਦੀ ਹੈ

ਜਾਕਉ ਰੇ ਕਿਰਪਾ ਕਰੈ ਜੀਵਤ ਸੋਈ ਮਰੈ ਸਾਧ ਸੰਗਿ ਮਾਇਆ ਤਰੈ ॥
ਨਾਨਕ ਸੋ ਜਨੁ ਦਰਿ ਹਰਿ ਸਿਝੀ ਹੇ ॥ (ਗਉੜੀ ਮ: ੫, ੨੧੩-੧੪)

ਨਦਰੀ ਮਰਿ ਕੈ ਜੀਵੀਐ ਨਦਰੀ ਸਬਦੁ ਵਸੈ ਮਨਿ ਆਇ ॥
ਨਦਰੀ ਹੁਕਮੁ ਬੁਝੀਐ ਹੁਕਮੇ ਰਹੈ ਸਮਾਇ ॥ (ਵਡਹੰਸੁ ਮ: ੩, ੫੫੮-੧੭)

ਜੀਵਤ ਮਰੀਐ ਭਉਜਲੁ ਤਰੀਐ ਜੇ ਥੀਵੈ ਕਰਮਿ ਲਿਖਿਆਸਾ ॥
(ਸੂਹੀ ਮ: ੫, ੭੭੭-੧੧)

## ੬. ਜੀਵਤ ਮ੍ਰਿਤਕ ਦੀ ਗਤੀ ਗੁਰੂ ਦੀ ਕਿਰਪਾ ਤੇ ਉਸ ਦੇ ਭਾਣੇ ਵਿਚ ਚੱਲਣ ਤੋਂ ਮਿਲਦੀ ਹੈ

ਏਹਾ ਭਗਤਿ ਜਨੁ ਜੀਵਤ ਮਰੈ ॥
ਗੁਰਪਰਸਾਦੀ ਭਵਜਲੁ ਤਰੈ ॥ (ਆਸਾ ਮ: ੩, ੩੬੪-੧੯)

ਜੀਵਣਿ ਮਰਣਿ ਸੁਖੁ ਹੋਇ ਜਿਨ੍ਹਾ ਗੁਰੁ ਪਾਇਆ ॥
ਨਾਨਕ ਸਚੇ ਸਚਿ ਸਚਿ ਸਮਾਇਆ ॥ (ਆਸਾ ਮ: ੪, ੩੬੯-੫)

ਨਾਨਕ ਨਦਰਿ ਕਰੇ ਜੇ ਆਪਣੀ ਸਤਿਗੁਰੁ ਮੇਲੈ ਸੋਇ ॥
ਗੁਰ ਪ੍ਰਸਾਦਿ ਜੀਵਤੁ ਮਰੈ ਤਾ ਫਿਰਿ ਮਰਣੁ ਨ ਹੋਇ ॥
(ਬਿਹਾਗੜਾ ਵਾਰ ਮ: ੩, ੫੫੪-੧੮)

ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ ॥
ਗੁਰਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ ॥
(ਬਿਹਾਗੜਾ ਵਾਰ ਮ: ੩, ੫੫੫-੫)

ਗੁਰਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ ॥
ਨਾਨਕ ਮੈਲੁ ਨ ਲਗਈ ਨਾ ਫਿਰਿ ਜੋਨੀ ਪਾਹੁ ॥
(ਸੋਰਠਿ ਵਾਰ ਮ: ੩, ੬੫੧-੨)

ਗੁਰਪਰਸਾਦੀ ਜੀਵਤੁ ਮਰੈ ਤਾ ਮਨ ਹੀ ਤੇ ਮਨੁ ਮਾਨੈ ॥
ਜਿਨ ਕਉ ਮਨ ਕੀ ਪਰਤੀਤਿ ਨਾਹੀ ਨਾਨਕ ਸੇ ਕਿਆ ਕਥਹਿ ਗਿਆਨੈ ॥
(ਸੋਰਠਿ ਵਾਰ ਮ: ੩, ੬੪੭-੩)

ਗੁਰਪਰਸਾਦੀ ਜੀਵਤ ਮਰੈ ਮਰਿ ਜੀਵੈ ਸਬਦੁ ਕਮਾਇ ॥
ਮੁਕਤਿ ਦੁਆਰਾ ਸੋਈ ਪਾਏ ਜਿ ਵਿਚਹੁ ਆਪੁ ਗਵਾਇ ॥
(ਮਲਾਰ ਮ: ੩, ੧੨੭੪-੮)

ਹਉ ਪੂਛਉ ਅਪਨਾ ਸਤਿਗੁਰੁ ਦਾਤਾ ਕਿਨ ਬਿਧਿ ਦੁਤਰੁ ਤਰੀਐ ਰਾਮ ॥
ਸਤਿਗੁਰ ਭਾਇ ਚਲਹੁ ਜੀਵਤਿਆ ਇਵ ਮਰੀਐ ਰਾਮ ॥
ਜੀਵਤਿਆ ਮਰੀਐ ਭਉਜਲੁ ਤਰੀਐ ਗੁਰਮੁਖਿ ਨਾਮਿ ਸਮਾਵੈ ॥
ਪੂਰਾ ਪੁਰਖੁ ਪਾਇਆ ਵਡਭਾਗੀ ਸਚਿ ਨਾਮਿ ਲਿਵ ਲਾਵੈ ॥
(ਸੂਹੀ ਮ: ੪, ੭੭੫-੧੬)

ਭਭੈ ਭਉਜਲੁ ਮਾਰਗੁ ਵਿਖੜਾ ਆਸ ਨਿਰਾਸਾ ਤਰੀਐ ॥
ਗੁਰਪਰਸਾਦੀ ਆਪੋ ਚੀਨ੍ਹੈ ਜੀਵਤਿਆ ਇਵ ਮਰੀਐ ॥
(ਰਾਮਕਲੀ ਮ: ੧, ੯੩੫-੧੭)

## ੭. ਇਹ ਗਤੀ ਸਤਸੰਗਤ ਦੁਆਰਾ ਮਿਲਦੀ ਹੈ

ਦਿਨੁ ਭੀ ਗਾਵਉ ਰੈਨੀ ਗਾਵਉ ਗਾਵਉ ਸਾਸਿ ਸਾਸਿ ਰਸਨਾ ਰੀ ॥

ਸਤਸੰਗਤਿ ਮਹਿ ਬਿਸਾਸੁ ਹੋਇ ਹਰਿ ਜੀਵਤ ਮਰਤ ਸੰਗਾਰੀ ॥
(ਆਸਾ ਮ: ੫, ੪੦੧-੧੫)

## ੮. ਇਹ ਗਤੀ ਗੁਰਮੁਖ ਨੂੰ ਮਿਲਦੀ ਹੈ, ਮਨਮੁਖ ਜੰਮਦੇ ਮਰਦੇ ਹਨ

ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪੁ ਪਛਾਣੈ ॥
ਗੁਰਪਰਸਾਦੀ ਜੀਵਤੁ ਮਰੈ ਤਾ ਮਨ ਹੀ ਤੇ ਮਨੁ ਮਾਨੈ ॥
(ਸੋਰਠਿ ਵਾਰ ਮ: ੩, ੬੪੭-੨)

ਗੁਰਮੁਖਿ ਜੀਵੈ ਮਰੈ ਪਰਵਾਣੁ ॥
ਆਰਜਾ ਨ ਛੀਜੈ ਸਬਦੁ ਪਛਾਣੁ ॥ (ਮਾਝ ਮ: ੩, ੧੨੪-੧੯)

ਸਬਦੁ ਖੇਵਟੁ ਵਿਚਿ ਪਾਏ ਹਰਿ ਆਪਿ ਲਘਾਏ ਇਨ ਬਿਧਿ ਦੁਤਰੁ ਤਰੀਐ॥
ਗੁਰਮੁਖਿ ਭਗਤਿ ਪਰਾਪਤਿ ਹੋਵੈ ਜੀਵਤਿਆ ਇਉ ਮਰੀਐ ॥
(ਗਉੜੀ ਮ: ੩, ੨੪੫-੧੭)

ਗੁਰਮੁਖਿ ਮੁਏ ਜੀਵਦੇ ਪਰਵਾਣੁ ਹਹਿ ਮਨਮੁਖ ਜਨਮਿ ਮਰਾਹਿ ॥
ਨਾਨਕ ਮੁਏ ਨ ਆਖੀਅਹਿ ਜਿ ਗੁਰ ਕੈ ਸਬਦਿ ਸਮਾਹਿ ॥
(ਸੋਰਠਿ ਵਾਰ ਮ: ੩, ੬੪੩-੫)

ਗੁਰਮੁਖਿ ਹੋਵੈ ਸੁ ਸੁਖੁ ਕਮਾਏ ॥ ਮਰਣ ਜੀਵਣ ਕੀ ਸੋਝੀ ਪਾਏ ॥
ਮਰਣੁ ਜੀਵਣੁ ਜੋ ਸਮ ਕਰਿ ਜਾਣੈ ਸੋ ਮੇਰੇ ਪ੍ਰਭ ਭਾਇਦਾ ॥
(ਮਾਰੂ ਮ: ੩, ੧੦੫੯-੭)

ਹਰਿ ਜੀਉ ਰਾਖਹੁ ਅਪੁਨੀ ਸਰਣਾਈ ਜਿਉ ਰਾਖਹਿ ਤਿਉ ਰਹਣਾ ॥
ਗੁਰ ਕੈ ਸਬਦਿ ਜੀਵਤੁ ਮਰੈ ਗੁਰਮੁਖਿ ਭਵਜਲੁ ਤਰਣਾ ॥
(ਸਿਰੀ ਰਾਗੁ ਮ: ੩, ੬੯-੩)

## ੯. ਜੀਵਤ ਮ੍ਰਿਤਕ ਹੋਣ ਤੇ ਜੀਵ ਹੁਕਮ ਨੂੰ ਬੁੱਝ ਸਕਦਾ ਹੈ ਤੇ ਅੰਮ੍ਰਿਤ ਪੀਂਵਦਾ ਹੈ

ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ ॥
ਗੁਰਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ ॥
ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ ॥
(ਬਿਹਾਗੜਾ ਵਾਰ ਮ: ੩, ੫੫੫-੫)

ਮਨਿ ਨਾਮੁ ਜਪਾਨਾ ਹਰਿ ਹਰਿ ਮਨਿ ਭਾਨਾ ਹਰਿ ਭਗਤ ਜਨਾ ਮਨਿ ਚਾਉ ਜੀਉ॥
ਜੋ ਜਨ ਮਰਿ ਜੀਵੇ ਤਿਨ੍ ਅੰਮ੍ਰਿਤੁ ਪੀਵੇ ਮਨਿ ਲਾਗਾ ਗੁਰਮਤਿ ਭਾਉ ਜੀਉ॥
(ਆਸਾ ਮ: ੪, ੪੪੭-੪)

## ੧੦. ਜੋ ਜੀਵੰਦੇ ਮਰਦੇ ਹਨ, ਉਹ ਭਗਤ ਹਰਿ ਨੂੰ ਭਾਂਵਦੇ ਹਨ ਤੇ ਸਹਜ ਵਿਚ ਸਮਾਉਂਦੇ ਹਨ

ਸੇ ਭਗਤ ਹਰਿ ਭਾਵਦੇ ਜੋ ਗੁਰਮੁਖਿ ਭਾਇ ਚਲੰਨਿ ॥
ਆਪੁ ਛੋਡਿ ਸੇਵਾ ਕਰਨਿ ਜੀਵਤ ਮੁਏ ਰਹੰਨਿ ॥

(ਗਉੜੀ ਮ: ੩, ੨੩੩-੧੪)

ਮਰਿ ਮਰਿ ਜੀਵੈ ਤਾ ਕਿਛੁ ਪਾਏ ॥ ਗੁਰਪਰਸਾਦੀ ਹਰਿ ਮੰਨਿ ਵਸਾਏ ॥
ਸਦਾ ਮੁਕਤੁ ਹਰਿ ਮੰਨਿ ਵਸਾਏ ਸਹਜੇ ਸਹਜਿ ਸਮਾਵਣਿਆ ॥

(ਮਾਝ ਮ: ੩, ੧੨੩-੧੫)

## ੧੧. ਜੀਵਤ ਮ੍ਰਿਤਕ ਨੂੰ ਸੋਝੀ ਹੁੰਦੀ ਹੈ

ਇਹੁ ਜਗਤੁ ਜੀਵਤੁ ਮਰੈ ਜਾ ਇਸਨੋ ਸੋਝੀ ਹੋਇ ॥
ਜਾ ਤਿਨ੍ਹਿ ਸਵਾਲਿਆ ਤਾਂ ਸਵਿ ਰਹਿਆ ਜਗਾਏ ਤਾਂ ਸੁਧਿ ਹੋਇ ॥

(ਬਿਹਾਗੜਾ ਵਾਰ ਮ: ੩, ੫੫੪-੧੭)

ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ ॥
ਨਾਨਕ ਤਾਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ ॥

(ਰਾਮਕਲੀ ਮ: ੧, ੯੪੦-੧੭)

ਗੁਰਮੁਖਿ ਹੋਵੈ ਸੁ ਸੁਖੁ ਕਮਾਏ ॥
ਮਰਣ ਜੀਵਣ ਕੀ ਸੋਝੀ ਪਾਏ ॥
ਮਰਣੁ ਜੀਵਣੁ ਜੋ ਸਮ ਕਰਿ ਜਾਣੈ ਸੋ ਮੇਰੇ ਪ੍ਰਭ ਭਾਇਦਾ ॥

(ਮਾਰੂ ਮ: ੩, ੧੦੫੯-੭)

ਸਤਿਗੁਰ ਮਿਲਿਐ ਉਲਟੀ ਭਈ ਭਾਈ ਜੀਵਤ ਮਰੈ ਤਾ ਬੂਝ ਪਾਇ ॥
ਸੋ ਗੁਰੂ ਸੋ ਸਿਖੁ ਹੈ ਭਾਈ ਜਿਸੁ ਜੋਤੀ ਜੋਤਿ ਮਿਲਾਇ ॥

(ਸੋਰਠਿ ਮ: ੩, ੬੦੨-੧੯)

ਜੀਵਤ ਮਰੈ ਬੁਝੈ ਪ੍ਰਭ ਸੋਇ ॥
ਤਿਸੁ ਜਨ ਕਰਮਿ ਪਰਾਪਤਿ ਹੋਇ ॥

(ਸੂਹੀ ਮ: ੫, ੭੪੧-੮)

## ੧੨. ਜੀਵਤ ਮ੍ਰਿਤਕ ਮਾਤ ਲੋਕ ਤੋਂ ਉਲਟੇ ਮਾਰਗ ਦੇ ਜਾਣ ਵਾਲਾ ਹੈ ਤੇ ਪਰਮ ਅਨੰਦ ਨੂੰ ਪ੍ਰਾਪਤ ਹੁੰਦਾ ਹੈ

ਉਲਟ ਭਈ ਜੀਵਤ ਮਰਿ ਜਾਗਿਆ ॥
ਸਬਦਿ ਰਵੇ ਮਨੁ ਹਰਿ ਸਿਉ ਲਾਗਿਆ ॥

(ਗਉੜੀ ਮ: ੧, ੨੨੧-੩)

ਅਬ ਮਨੁ ਉਲਟਿ ਸਨਾਤਨੁ ਹੂਆ ॥
ਤਬ ਜਾਨਿਆ ਜਬ ਜੀਵਤ ਮੂਆ ॥ (ਗਉੜੀ ਕਬੀਰ ਜੀ, ੩੨੭–੨)

ਸਤਿਗੁਰ ਮਿਲਿਐ ਉਲਟੀ ਭਈ ਭਾਈ ਜੀਵਤ ਮਰੈ ਤਾ ਬੂਝ ਪਾਇ ॥
ਸੋ ਗੁਰੂ ਸੋ ਸਿਖੁ ਹੈ ਭਾਈ ਜਿਸੁ ਜੋਤੀ ਜੋਤਿ ਮਿਲਾਇ ॥
(ਸੋਰਠਿ ਮ: ੩, ੬੦੨–੧੮)

ਗੁਰਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ ॥
ਨਾਨਕ ਮੈਲੁ ਨ ਲਗਈ ਨਾ ਫਿਰਿ ਜੋਨੀ ਪਾਹੁ ॥ (ਸੋਰਠਿ ਮ: ੩, ੬੫੧–੨)

ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੈ ਮਨਿ ਆਨੰਦੁ ॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥ (ਸਲੋਕ ਕਬੀਰ ਜੀ, ੧੩੬੫–੧੨)

## ੧੩. ਜੀਵਤ ਮ੍ਰਿਤਕ ਨੂੰ ਸੁੰਨ ਪਦ ਦੀ ਪ੍ਰਾਪਤੀ ਹੁੰਦੀ ਹੈ

ਜੀਵਤ ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ ॥
ਅੰਜਨ ਮਾਹਿ ਨਿਰੰਜਨਿ ਰਹੀਐ ਬਹੁੜਿ ਨ ਭਵਜਲਿ ਪਾਇਆ ॥
(ਗਉੜੀ ਕਬੀਰ ਜੀ, ੩੩੨–੧੬)

## ੧੪. ਜੀਵਤ ਮ੍ਰਿਤਕ ਦਾ ਮਾਲਕ ਨਾਲ ਪਿਆਰ ਹੁੰਦਾ ਹੈ, ਉਹ ਮਾਲਕ ਨੂੰ ਮਿਲਦਾ ਹੈ ਤੇ ਦਰਗਾਹੇ ਮਾਨ ਪਾਉਂਦਾ ਹੈ

ਜਾਨੀ ਵਿਛੁੰਨੜੇ ਮੇਰਾ ਮਰਣੁ ਭਇਆ ਧ੍ਰਿਗੁ ਜੀਵਣੁ ਸੰਸਾਰੇ ॥
ਜੀਵਤੁ ਮਰੈ ਸੁ ਜਾਣੀਐ ਪਿਰ ਸਚੜੈ ਹੇਤਿ ਪਿਆਰੇ ॥ (ਵਡਹੰਸੁ ਮ:੧, ੫੮੦–੧੮)

ਜੀਵਤ ਮਰੈ ਬੁਝੈ ਪ੍ਰਭੁ ਸੋਇ ॥ ਤਿਸੁ ਜਨ ਕਰਮਿ ਪਰਾਪਤਿ ਹੋਇ ॥
(ਸੂਹੀ ਮ: ੫, ੭੪੧–੮)

ਤਿਆਗਿ ਮਾਨੁ ਝੂਠੁ ਅਭਿਮਾਨੁ ॥ ਜੀਵਤ ਮਰਹਿ ਦਰਗਹ ਪਰਵਾਨੁ ॥
(ਗਉੜੀ ਮ: ੫, ੧੭੬–੧੫)

## ੧੫. ਜੀਵਤ ਮ੍ਰਿਤਕ ਹੀ ਸਚੀ ਭਗਤਿ ਕਰਦਾ ਹੈ

ਭਗਤਿ ਕਰਹਿ ਮਰ ਜੀਵੜੇ ਗੁਰਮੁਖਿ ਭਗਤਿ ਸਦਾ ਹੋਇ ॥
ਓਨਾ ਕਉ ਧੁਰਿ ਭਗਤਿ ਖਜਾਨਾ ਬਖਸਿਆ ਮੇਟਿ ਨ ਸਕੈ ਕੋਇ ॥
(ਵਡਹੰਸੁ ਵਾਰ ਮ: ੩, ੫੮੯–੨)

ਏਹਾ ਭਗਤਿ ਜਨੁ ਜੀਵਤ ਮਰੈ ॥ ਗੁਰ ਪਰਸਾਦੀ ਭਵਜਲੁ ਤਰੈ ॥
(ਆਸਾ ਮ: ੩, ੩੬੪-੧੯)

## ੧੬. ਜੀਵਤ ਮ੍ਰਿਤਕ ਭਵ ਸਾਗਰ ਤਰ ਜਾਂਦਾ ਹੈ

ਨਿਹਚਲੁ ਹਭ ਜਾਣਾ ਮਿਥਿਆ ਮਾਣਾ ਸੰਤ ਪ੍ਰਭੂ ਹੋਇ ਦਾਸਾ ॥
ਜੀਵਤ ਮਰੀਐ ਭਉਜਲੁ ਤਰੀਐ ਜੇ ਥੀਵੈ ਕਰਮਿ ਲਿਖਿਆਸਾ ॥
(ਸੂਹੀ ਮ: ੫, ੭੭੭-੧੧)

## ੧੭. ਜੀਵਤ ਮ੍ਰਿਤਕ ਮਰਕੇ ਜੀਂਵਦਾ ਹੈ ਤੇ ਸਦਾ ਲਈ ਜੀਂਵਦਾ ਹੈ, ਉਸ ਨੂੰ ਮੁਕਤਿ ਦੀ ਪ੍ਰਾਪਤੀ ਹੁੰਦੀ ਹੈ, ਫੇਰ ਜਨਮ ਮਰਣ ਵਿਚ ਨਹੀਂ ਆਉਂਦਾ

ਸਚਾ ਨਾਮੁ ਨ ਲਗੋ ਮੀਠਾ ਜਿਤੁ ਨਾਮਿ ਨਵ ਨਿਧਿ ਪਾਏ ॥
ਜੀਵਤੁ ਮਰੈ ਮਰੈ ਫੁਨਿ ਜੀਵੈ ਤਾਂ ਮੋਖੰਤਰੁ ਪਾਏ ॥
(ਬਿਹਾਗੜਾ ਵਾਰ ਮ: ੩, ੫੫੦-੩)

ਗੁਰ ਕੈ ਸਬਦਿ ਮਰਹਿ ਫਿਰਿ ਜੀਵਹਿ ਤਿਨ ਕਉ ਮੁਕਤਿ ਦੁਆਰਿ ॥
ਅੰਤਰਿ ਸਾਂਤਿ ਸਦਾ ਸੁਖੁ ਹੋਵੈ ਹਰਿ ਰਾਖਿਆ ਉਰ ਧਾਰਿ ॥
(ਭੈਰਉ ਮ: ੩, ੧੧੩੨-੧੫)

ਜੀਵਤ ਮਰਹੁ ਮਰਹੁ ਫੁਨਿ ਜੀਵਹੁ ਪੁਨਰਪਿ ਜਨਮੁ ਨ ਹੋਈ ॥
ਕਹੁ ਕਬੀਰ ਜੋ ਨਾਮਿ ਸਮਾਨੇ ਸੁੰਨ ਰਹਿਆ ਲਿਵ ਸੋਈ ॥
(ਮਾਰੂ ਕਬੀਰ ਜੀ, ੧੧੦੩-੧)

ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ ॥
ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ ॥
(ਸਲੋਕ ਕਬੀਰ ਜੀ, ੧੩੬੫-੧੯)

ਗੁਰਪਰਸਾਦੀ ਜੀਵਤ ਮਰੈ ਮਰਿ ਜੀਵੈ ਸਬਦੁ ਕਮਾਇ ॥
ਮੁਕਤਿ ਦੁਆਰਾ ਸੋਈ ਪਾਏ ਜਿ ਵਿਚਹੁ ਆਪੁ ਗਵਾਇ ॥
(ਮਲਾਰ ਮ: ੩, ੧੨੭੬-੮)

ਗੁਰਮੁਖਿ ਮੁਏ ਜੀਵਦੇ ਪਰਵਾਣੁ ਹਹਿ ਮਨਮੁਖ ਜਨਮਿ ਮਰਾਹਿ ॥
ਨਾਨਕ ਮੁਏ ਨ ਆਖੀਅਹਿ ਜਿ ਗੁਰ ਕੈ ਸਬਦਿ ਸਮਾਹਿ ॥
(ਸੋਰਠਿ ਮ: ੩, ੬੪੩-੫)

ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ ॥
ਗੁਰਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ ॥

ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ ॥

(ਬਿਹਾਗੜਾ ਵਾਰ ਮ: ੩, ੫੫੫-੫)

ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥
ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ॥

(ਸੂਹੀ ਮ: ੧, ੭੩੦-੧੬)

ਜੰਮਣੁ ਮਰਣੁ ਨ ਤਿੰਨ੍ ਕਉ ਜੋ ਹਰਿ ਲੜਿ ਲਾਗੇ ॥
ਜੀਵਤ ਸੇ ਪਰਵਾਣੁ ਹੋਏ ਹਰਿ ਕੀਰਤਨਿ ਜਾਗੇ ॥

(ਗਉੜੀ ਵਾਰ ਮ: ੫, ੩੨੨-੪)

ਨਾਨਕ ਨਦਰਿ ਕਰੇ ਜੇ ਆਪਣੀ ਸਤਿਗੁਰੁ ਮੇਲੈ ਸੋਇ ॥
ਗੁਰ ਪ੍ਰਸਾਦਿ ਜੀਵਤੁ ਮਰੈ ਤਾ ਫਿਰਿ ਮਰਣੁ ਨ ਹੋਇ ॥

(ਬਿਹਾਗੜਾ ਵਾਰ ਮ: ੩, ੫੫੪-੧੮)

ਗੁਰਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ ॥
ਨਾਨਕ ਮੈਲੁ ਨ ਲਗਈ ਨਾ ਫਿਰਿ ਜੋਨੀ ਪਾਹੁ ॥

(ਸੋਰਠ ਵਾਰ ਮ: ੩, ੬੫੧-੨)

ਜੀਵਣ ਮਰਣੁ ਕੋ ਸਮਸਰਿ ਵੇਖੈ ॥ ਬਹੁੜਿ ਨ ਮਰੈ ਨਾ ਜਮੁ ਪੇਖੈ ॥

(ਬਿਲਾਵਲੁ ਮ: ੩, ੭੯੮-੧੨)

—੦—

# ਸਤਸੰਗ

ਅੱਜ ਕਲ੍ਹ ਸਾਧਾਰਨ ਬੋਲੀ ਵਿਚ ਸਤਸੰਗ ਉਸਨੂੰ ਆਖਦੇ ਹਨ, ਜਿਥੇ ਗਾਉਣ ਬਜਾਉਣ ਕੀਰਤਨ ਜਾਂ ਕਥਾ ਵਾਰਤਾ ਜਾਂ ਸੰਬਾਦ ਹੁੰਦਾ ਹੋਵੇ ਜਾਂ ਕਿਸੇ ਵਿਦਵਾਨ ਪੁਰਖ ਦਾ ਉਪਦੇਸ਼ ਜਾਂ ਲੈਕਚਰ ਹੁੰਦਾ ਹੋਵੇ। ਚਾਰ ਜਣੇ ਆਪਸ ਵਿਚ ਮਿਲ ਬੈਠਣ ਅਤੇ ਹਰਿ ਮਹਿਮਾ ਦੇ ਗੀਤ ਵਾਜੇ ਗਾਜੇ ਨਾਲ ਜਾਂ ਐਵੇਂ ਹੀ ਗਾਉਣ ਲਗ ਪੈਣ ਤਾਂ ਉਹ ਭੀ ਸਤਸੰਗ ਹੀ ਕਹਿਆ ਜਾਂਦਾ ਹੈ। ਸੰਤਾਂ ਦੀ ਨਜ਼ਰ ਵਿਚ ਸਤਿਸੰਗ ਦਾ ਆਦਰਸ਼ ਇਸ ਥੀਂ ਬਹੁਤ ਉੱਚਾ ਤੇ ਸੁੱਚਾ ਹੈ। ਸਾਕਤਾਂ ਦੇ ਜੋੜ ਮੇਲ ਦਾ ਨਾਮ ਸਤਸੰਗ ਨਹੀਂ।

'ਸਤਿ' ਕਹਿੰਦੇ ਹਨ ਸੱਚ ਨੂੰ ਤੇ 'ਸੰਗ' ਨਾਉਂ ਹੈ ਸਾਥ ਦਾ। ਜਿਸਨੇ ਆਪਣੇ ਮਨ ਵਿਚ ਸਤਿ ਦਾ ਆਦਰਸ਼ ਕਾਇਮ ਕਰ ਲਿਆ ਉਹ ਸਤਿਪੁਰਸ਼ ਦਾ ਰੂਪ ਹੈ। ਸ਼ਾਸਤ੍ਰ ਕਹਿੰਦੇ ਹਨ ਬ੍ਰਹਮ ਦੇ ਜਾਨਣ ਵਾਲਾ ਬ੍ਰਹਮ ਹੁੰਦਾ ਹੈ, ਇਸ ਤਰ੍ਹਾਂ ਸਤਿ ਦੇ ਜਾਨਣ ਵਾਲਾ ਸਤਿ ਹੁੰਦਾ ਹੈ। ਸਤਿ ਤੇ ਸਤਿਪੁਰਸ਼ ਵਿਚ ਕੋਈ ਭੇਦ ਨਹੀਂ। ਸਤਿਗੁਰ ਸਤਿ ਦਾ ਪ੍ਰਕਾਸ਼ ਹੁੰਦੇ ਹਨ। ਖ਼ਾਸ ਖ਼ਾਸ ਸ਼ਖ਼ਸੀਅਤ ਦਾ ਖ਼ਾਸ ਖ਼ਾਸ ਅਸਰ ਹੁੰਦਾ ਹੈ, ਨੇਕ ਦਾ ਨੇਕ ਤੇ ਬੁਰੇ ਦਾ ਬੁਰਾ।

ਦਿਲ ਇਕ ਅਜੇਹੀ ਚੀਜ਼ ਹੈ ਕਿ ਜਿਸਦੀ ਸੰਗਤ ਵਿਚ ਤੇ ਜਿਸਦੇ ਸਾਮ੍ਹਣੇ ਇਹ ਰਹਿੰਦਾ ਹੈ, ਉਸੀ ਦਾ ਰੰਗ ਪਕੜਦਾ ਹੈ, ਉਸੀ ਦਾ ਨਕਸ਼ਾ ਤੇ ਸੂਰਤ ਬਣ ਜਾਂਦਾ ਹੈ।ਜੇਕਰ ਦੁਨੀਆਂ ਦੀ ਸੰਗਤ ਵਿਚ ਰਹੇ ਤਾਂ ਦੁਨੀਆਂ ਦੀ ਸੂਰਤ ਤੇ ਇਲਮ ਹਾਸਲ ਕਰਦਾ ਹੈ, ਪਰ ਜੇਕਰ ਰੂਹ ਤੇ ਰੂਹਾਨੀ ਪੁਰਸ਼ਾਂ ਦੀ ਸੰਗਤ ਵਿਚ ਰਹੇ ਤਾਂ ਉਨ੍ਹਾਂ ਦੀ ਸੂਰਤ ਤੇ ਇਲਮ ਹਾਸਲ ਕਰ ਲੈਂਦਾ ਹੈ। ਇਸ ਕਰਕੇ ਜੋ ਰੂਹਾਨੀ ਇਲਮ ਦਾ ਚਾਹਵਾਨ ਹੈ, ਉਸ ਨੂੰ ਰੂਹਾਨੀ ਪੁਰਸ਼ਾਂ ਦੀ ਸੰਗਤ ਵਿਚ ਦਿਲ ਨੂੰ ਰਖਣਾ ਚਾਹੀਦਾ ਹੈ।

ਜਿਥੇ ਸਤਿਗੁਰੂ ਹੋਣ ਉਹਨਾਂ ਦੇ ਜਿਸਮ, ਦਿਲ ਤੇ ਦਿਮਾਗ ਤੋਂ ਅਤੇ ਉਹਨਾਂ ਦੇ ਜ਼ਿੰਦਗੀ ਦੇ ਅਸਰ ਨਾਲ ਹਵਾਈ ਮੰਡਲ ਭਰ ਜਾਂਦਾ ਹੈ,ਜੋ ਉਥੇ ਬੈਠੇ ਲੋਕਾਂ ਉਤੇ ਅਸਰ ਪਾਂਦਾ ਹੈ। ਜਦ ਉਹ ਬੋਲਦੇ ਹਨ ਜਾਂ ਹਥ ਜਾਂ ਦ੍ਰਿਸ਼ਟੀ ਦਵਾਰਾ ਇਸ਼ਾਰਾ ਕਰਦੇ ਹਨ ਤਾਂ ਖ਼ਾਸ ਕਿਸਮ ਦੀ ਤਵੱਜੋ ਦੀ ਰੌ ਨਿਕਲਕੇ ਸੁਣਨ ਵਾਲਿਆਂ ਤੇ ਜ਼ਬਰਦਸਤ ਅਸਰ ਪਾਂਦੀ ਹੈ (ਜੇਕਰ ਉਹ ਅਗੋਂ ਭਗਤਿ ਹੀਨ ਪੱਥਰ ਵਾਂਙੂ ਅਸਰ ਨਾ ਕਬੂਲ ਕਰਨ ਵਾਲੇ ਨਾ ਹੋਣ) ਜਿਸ ਨਾਲ ਰੂਹ ਨੂੰ ਉੱਪਰ ਦੀ ਤਰਫ਼ ਚੜ੍ਹਾਈ ਦਾ ਖ਼ਮੀਰ ਮਿਲਦਾ ਹੈ ਤੇ ਨਾਲ ਹੀ ਕਿਸੀ ਨਾ

ਕਿਸੀ ਰੂਹਾਨੀ ਮਜ਼ਮੂਨ ਦਾ ਖੋਲ੍ਹਕੇ ਵਰਨਣ ਹੋਣ ਕਰਕੇ ਸੰਗਤ ਦੇ ਲੋਕਾਂ ਦੀ ਇਲਮੀ ਵਾਕਫ਼ੀਅਤ ਵੀ ਵਧ ਜਾਂਦੀ ਹੈ। ਅਸੀਂ ਪਰਮਾਰਥ ਤੋਂ ਬਿਲਕੁਲ ਕੋਰੇ ਬਾਲਕਾਂ ਦੀ ਨਿਆਈਂ ਹੁੰਦੇ ਹਾਂ, ਸਤਗੁਰੂ ਪਾਂਧੇ ਦਾ ਕੰਮ ਕਰਦੇ ਹਨ।

ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ ॥
ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ ਜਿਨ ਹਰਿ ਉਪਦੇਸੁ ਦੇ ਕੀਏ ਸਿਆਣੇ॥
(ਗਉੜੀ ਮ: ੪, ੧੬੮-ੲ)

ਮਹਾਂ ਪੁਰਖਾਂ ਦੀ ਪ੍ਰਮਾਰਥ ਦੀ ਖ਼ੁਸ਼ਬੂ ਲੈ ਕੇ ਸੰਗਤ ਵੀ ਮਹਿਕ ਉਠਦੀ ਹੈ। ਸਤਸੰਗ ਦੀ ਮਹਿਮਾਂ ਅਪਾਰ ਹੈ। ਸਭ ਧਰਮ ਪੁਸਤਕਾਂ ਸਤਸੰਗ ਦੀ ਮਹਿਮਾਂ ਗਾਉਂਦੀਆਂ ਹਨ। ਮਹਾਂ ਭਾਰਤ ਵਿਚ ਸਤਸੰਗ ਦੀ ਮਹਿਮਾਂ ਚੰਗੀ ਤਰ੍ਹਾਂ ਵਰਨਣ ਕੀਤੀ ਹੈ "ਜਿਸ ਤਰ੍ਹਾਂ ਫੁੱਲਾਂ ਦੀ ਖ਼ੁਸ਼ਬੋ ਨਾਲ ਦੀਆਂ ਸਭ ਚੀਜ਼ਾਂ ਨੂੰ (ਮਿਟੀ ਪਾਣੀ ਜਾਂ ਕਪੜੇ ਆਦਿ ਜੋ ਵੀ ਉਹਨਾਂ ਦੇ ਨਾਲ ਸੰਗ ਕਰਦੇ ਹਨ) ਖ਼ੁਸ਼ਬੋਦਾਰ ਕਰ ਦਿੰਦੀ ਹੈ, ਇਸੀ ਤਰ੍ਹਾਂ ਨੇਕ ਦੀ ਸੁਹਬਤ ਉਹਨਾਂ ਦਾ ਸੰਗ ਕਰਨ ਵਾਲਿਆਂ ਨੂੰ ਆਪਣਾ ਅਸਰ ਬਖ਼ਸ਼ਦੀ ਹੈ। ਮੂੜ੍ਹਾਂ ਦੀ ਸੁਹਬਤ ਜੋ ਦੁਨੀਆਂ ਵਿਚ ਰਤੇ ਪਏ ਹਨ, ਸਭ ਨੂੰ ਅਵਿਦਿਆ ਦਾ ਅਸਰ ਦੇਂਦੀ ਹੈ। ਸੰਤਾਂ ਤੇ ਮਹਾਂ ਪੁਰਸ਼ਾਂ ਦੀ ਰੋਜ਼ ਰੋਜ਼ ਦੀ ਸੰਗਤ ਸਾਡੀ ਆਤਮਾ ਨੂੰ ਸਤ ਤੇ ਧਰਮ ਦਾ ਅਸਰ ਦੇਂਦੀ ਹੈ। ਇਸ ਲਈ ਆਦਮੀ ਨੂੰ ਚਾਹੀਦਾ ਹੈ ਕਿ ਸੰਤਾਂ ਮਹਾਤਮਾਂ ਦੀ ਸੰਗਤ ਕਰੇ, ਜਿਸ ਕਰ ਕੇ ਉਹਨਾਂ ਦੇ ਮੰਡਲ ਦੇ ਸ਼ਾਂਤੀਦਾਇਕ ਅਸਰ ਨੂੰ ਗ੍ਰਹਿਣ ਕਰ ਸਕੇ।"

ਇਸ ਦੀ ਬਾਬਤ ਮੌਲਵੀ ਰੂਮ ਸਾਹਿਬ ਫ਼ਰਮਾਂਦੇ ਹਨ ਕਿ ਇਕ ਦਿਨ ਹਮਾਮ ਦੇ ਅੰਦਰ ਖ਼ੁਸ਼ਬੂਦਾਰ ਮਿਟੀ ਮੇਰੇ ਹੱਥ ਲਗੀ। ਮੈਂ ਉਸ ਨੂੰ ਪੁਛਿਆ ਕਿ ਤੂੰ ਮੁਸ਼ਕ ਹੈਂ ਜਾਂ ਅੰਬਰ? ਤੇਰੀ ਖ਼ੁਸ਼ਬੂ ਨਾਲ ਮੈਂ ਮਸਤ ਹੋ ਰਿਹਾ ਹਾਂ। ਉਸਨੇ ਉਤਰ ਦਿਤਾ ਕਿ ਮੈਂ ਨਿਮਾਣੀ ਮਿੱਟੀ ਸੀ, ਪਰ ਕੁਛ ਚਿਰ ਫੁਲਾਂ ਪਾਸ ਮੇਰਾ ਵਾਸ ਰਿਹਾ ਤੇ ਉਹਨਾਂ ਦੇ ਜਮਾਲ ਨੇ ਮੇਰੀ ਜਾਨ ਅੰਦਰ ਅਸਰ ਕੀਤਾ, ਜਿਸ ਕਰਕੇ ਮੈਂ ਖ਼ੁਸ਼ਬੂਦਾਰ ਹੋਗਈ, ਨਹੀਂ ਤੇ ਮੈਂ ਉਹਾ ਮਿੱਟੀ ਹਾਂ ਜੋ ਪਹਿਲੇ ਸੀ।

گلے خوشبوے در حمام روزے — رسید از دست محبوبے بدستم
بدو گفتم کہ مشکی یا عبیری — کہ از بوئے دلاویز تو مستم
بگفتہ من گلے ناچیز بودم — ولیکن مدتے با گل نشستم
جمالِ ہمنشیں درمن اثر کرد — وگرنہ من ہماں خاکم کہ ہستم

ਨੇਕਾਂ ਦੀ ਸੁਹਬਤ ਤੈਨੂੰ ਨੇਕ ਕਰ ਦੇਵੇਗੀ ਤੇ ਬਦਾਂ ਦੀ ਸੁਹਬਤ ਬਦ ਕਰ ਦੇਵੇਗੀ।

صحبتِ صالح ترا صالح کند صحبتِ طالح ترا طالح کند

ਇਸ ਕਰਕੇ ਐ ਦਿਲ ਤੂੰ ਦਮ ਭਰ ਕਿਸੀ ਸਿਆਣੇ ਬਜ਼ੁਰਗ ਦੀ ਸੁਹਬਤ ਵਿਚ ਸਿਦਕ ਤੇ ਦਿਲ ਦੀ ਸਫ਼ਾਈ ਨਾਲ ਬੈਠ, ਜਾਂ ਰੂਹਾਨੀਅਤ ਨਾਲ ਭਰਪੂਰ ਮਹਾਤਮਾਂ ਦੀ ਸੰਗਤ ਵਿਚ ਗ਼ਰੀਬੀ ਤੇ ਹਯਾ ਨਾਲ ਬੈਠ। ਜੇਕਰ ਇਹਨਾਂ ਦੋਹਾਂ ਦੀ ਸੁਹਬਤ ਨਾ ਮਿਲ ਸੱਕੇ, ਤਾਂ ਵਕਤ ਨੂੰ ਗਵਾ ਨਾ, ਇਕੱਲਾ ਹੋਕੇ ਰੱਬ ਦੀ ਯਾਦ ਵਿਚ ਬੈਠ ਜਾਇਆ ਕਰ।

اے دل تو دمے صحبتِ دانا بنشیں با صدق و صفا یا با صنم لطیف و رعنا بنشیں با علم و حیا
ایں ہر دو ترا اگر میسر نشود از طالعِ خویش اوقات مکن ضائع و تنہا بنشیں با یادِ خدا

ਸਾਨੂੰ ਦੇਖਣਾ ਸੁਣਨਾ, ਗੱਲ ਬਾਤ ਕਰਨਾ, ਖਾਣਾ ਪੀਣਾ, ਪੜ੍ਹਣਾ ਲਿਖਣਾ, ਕੰਮ ਕਾਜ ਤੇ ਲੋਕਾਂ ਨਾਲ ਮੇਲ ਜੋਲ ਅਜੇਹੇ ਅਖ਼ਤਿਆਰ ਕਰਨੇ ਚਾਹੀਦੇ ਹਨ, ਜੇਹੜੇ ਸਾਡੀ ਉੱਨਤੀ ਦਾ ਕਾਰਨ ਬਣਨ। ਬਦਾਂ ਦੀ ਸੁਹਬਤ ਨਾਲ ਰਾਜਸਿਕ ਤੇ ਤਾਮਸਿਕ (ਰਜੋਗੁਣੀ ਤੇ ਤਮੋਗੁਣੀ) ਬ੍ਰਿਤੀ ਬਣਦੀ ਹੈ ਅਤੇ ਨੇਕਾਂ ਤੇ ਰੂਹਾਨੀ ਪੁਰਸ਼ਾਂ ਦੀ ਸੁਹਬਤ ਸਾਤ੍ਵਿਕ (ਸਤੋਗੁਣੀ) ਪ੍ਰਭਾਵ ਪੈਦਾ ਕਰਦੀ ਹੈ ਤੇ ਰੂਹਾਨੀਅਤ ਨੂੰ ਸਾਡੇ ਅੰਦਰ ਜਗਾਂਦੀ ਹੈ।

ਸਤਸੰਗ ਦੇ ਹੇਠ ਦਿਤੇ ਫਲ ਪ੍ਰਾਪਤ ਹੁੰਦੇ ਹਨ:—

(੧) ਮਾਲਕ ਦੀ ਚਰਚਾ ਤੇ ਉਸਦੇ ਗੁਣ ਗਾਵਣ ਵਿਚ ਜੀਵ ਖ਼ੁਸ਼ੀ ਪ੍ਰਤੀਤ ਕਰਦਾ ਹੈ ਤੇ ਉਸਦੀ ਪ੍ਰਾਪਤੀ ਦਾ ਜਤਨ ਕਰਦਾ ਹੈ।

(੨) ਪ੍ਰਭੂ ਦੇ ਗੁਣਾਵਾਦ ਤੇ ਨਾਮ ਦੀ ਕਮਾਈ ਕਰਕੇ ਦੁਨੀਆਂ ਦਾ ਮੋਹ ਤੇ ਇੰਦ੍ਰੀਆਂ ਦੇ ਭੋਗ ਤੇ ਮਨ ਨਾਲ ਉਨ੍ਹਾਂ ਦਾ ਚਿੰਤਨ ਘਟ ਜਾਂਦੇ ਹਨ ਤੇ ਮਾਲਕ ਦੇ ਮਿਲਣ ਦੀ ਤਾਂਘ ਪ੍ਰਬਲ ਹੋ ਜਾਂਦੀ ਹੈ।

(੩) ਕਾਮ, ਕ੍ਰੋਧ ਆਦਿਕ ਮਨ ਅੰਦਰੋਂ ਨਿਕਲਦੇ ਜਾਂਦੇ ਹਨ ਤੇ ਅਸੀਂ ਨਿਰਭੈ ਹੁੰਦੇ ਜਾਂਦੇ ਹਾਂ।

(੪) ਮਾਲਕ ਤੇ ਉਸ ਦੀ ਸੰਤਾਨ ਮਨੁਸ਼ ਮਾਤਰ ਦੀ ਮੁਹੱਬਤ ਦਿਲ ਵਿਚ ਸਮਾਂਦੀ ਹੈ।

"ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧ ਸੰਗਤਿ ਮੋਹਿ ਪਾਈ॥

ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥"
(ਕਾਨੜਾ ਮ: ੫, ੧੨੯੯-੧੪)

(੫) ਕਮਾਈ ਕਰਦੇ ਕਰਦੇ ਅਸੀਂ ਮਾਲਕ ਦੇ ਦਰਸ਼ਨ ਕਰਨ ਦੇ ਲਾਇਕ ਹੋ ਜਾਂਦੇ ਹਾਂ। ਸਭ ਥਾਈਂ ਅੰਦਰ ਬਾਹਰ ਉਸ ਨੂੰ ਦੇਖਣ ਲਗ ਜਾਂਦੇ ਹਾਂ।

(੬) ਸਾਡੇ ਅੰਦਰ ਸੁਖ ਸ਼ਾਂਤੀ ਤੇ ਪ੍ਰੇਮ ਦਾ ਸਰੋਵਰ ਫੁਟ ਪੈਂਦਾ ਹੈ।

"ਸੁਭਰ ਭਰੇ ਪ੍ਰੇਮ ਰਸ ਰੰਗਿ ॥ ਉਪਜੈ ਚਾਉ ਸਾਧ ਕੈ ਸੰਗਿ ॥"
(ਗਉੜੀ ਮ: ੫, ੨੯੯-੧੪)

(੭) ਤਿੰਨਾਂ ਗੁਣਾਂ ਤੋਂ ਪਾਰ ਤੁਰੀਆਪਦ ਦੀ ਪ੍ਰਾਪਤੀ ਹੋਕੇ ਓੜਕ ਸਹਜ ਅਵਸਥਾ ਤੇ ਪਰਮ ਪਦ ਦੀ ਪ੍ਰਾਪਤੀ ਹੋ ਜਾਂਦੀ ਹੈ।

"ਤ੍ਰੈ ਗੁਣ ਮਾਇਆ ਮੋਹੁ ਪਸਾਰਾ ਸਭ ਵਰਤੈ ਆਕਾਰੀ ॥
ਤੁਰੀਆ ਗੁਣੁ ਸਤ ਸੰਗਤਿ ਪਾਈਐ ਨਦਰੀ ਪਾਰਿ ਉਤਾਰੀ ॥"
(ਮਲਾਰ ਮ: ੩, ੧੨੬੦-੧੮)

"ਗੋਬਿੰਦ ਜੀਉ ਸਤ ਸੰਗਤਿ ਮੇਲਿ ਹਰਿ ਧਿਆਈਐ ॥
ਹਉਮੈ ਰੋਗੁ ਗਇਆ ਸੁਖੁ ਪਾਇਆ ਹਰਿ ਸਹਜਿ ਸਮਾਧਿ ਲਗਾਈਐ ॥"
(ਬਸੰਤੁ ਮ: ੪, ੧੧੭੯-੭)

"ਮੇਰੇ ਮਾਧਉ ਜੀ ਸਤ ਸੰਗਤਿ ਮਿਲੇ ਸੁ ਤਰਿਆ ॥
ਗੁਰਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ ।"
(ਗੂਜਰੀ ਮ: ੫, ੧੦-੧੦)

(੮) ਅੰਤ ਮਾਲਕ ਦਾ ਮਿਲਾਪ ਹੋ ਜਾਂਦਾ ਹੈ।

"ਹਰਿ ਸਤ ਸੰਗਤਿ ਸਤ ਪੁਰਖੁ ਮਿਲਾਈਐ ॥
ਮਿਲਿ ਸਤ ਸੰਗਤਿ ਹਰਿ ਨਾਮੁ ਧਿਆਈਐ ॥" (ਮਾਝ ਮ: ੪, ੯੪-੪)

ਮਿਲਿ ਸਤ ਸੰਗਤਿ ਹਰਿ ਪਾਈਐ ਗੁਰਮੁਖਿ ਹਰਿ ਲਿਵ ਲਾਇ ॥
ਆਪੁ ਗਇਆ ਸੁਖੁ ਪਾਇਆ ਮਿਲਿ ਸਲਲੈ ਸਲਲ ਸਮਾਇ ॥
(ਸਿਰੀ ਰਾਗੁ ਮ: ੧, ੨੨-੧੨)

ਸਤਸੰਗ ਵਿਚ ਕਾਲ ਮਾਇਆ ਛੋੜ ਜਾਂਦੇ ਹਨ ਤੇ ਜਮ ਨੇੜੇ ਨਹੀਂ ਆਂਵਦਾ ਤੇ ਜੀਵ ਦੀ ਕਲਿਆਣ ਹੋ ਜਾਂਦੀ ਹੈ।

"ਮੋਹਨ ਤੁਧੁ ਸਤ ਸੰਗਤਿ ਧਿਆਵੈ ਦਰਸ ਧਿਆਨਾ ॥
ਮੋਹਨ ਜਮੁ ਨੇੜਿ ਨ ਆਵੈ ਤੁਧੁ ਜਪਹਿ ਨਿਦਾਨਾ ॥"
(ਗਉੜੀ ਮ: ੫, ੨੪੮-੭)

ਜੋ ਜੀਵ ਸਾਧੂ ਸੰਗਤਿ ਕਰਦਾ ਹੈ, ਅੰਤ ਸਮੇਂ ਉਸ ਦਾ ਨਿਰਬਾਹ ਹੋ ਜਾਂਦਾ ਹੈ ਤੇ ਸੰਭਾਲ ਹੁੰਦੀ ਹੈ। ਸਾਕਤ ਦੀ ਸੁਹਬਤ ਵਿਚ ਬਿਨਾਸ ਹੁੰਦਾ ਹੈ, ਇਸ ਕਰਕੇ ਉਸ ਦੀ ਸੰਗਤ ਤੋਂ ਬਚਣਾ ਚਾਹੀਦਾ ਹੈ।

"ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ ॥

ਸਾਕਤ ਸੰਗੁ ਨ ਕੀਜੀਐ ਜਾਤੇ ਹੋਇ ਬਿਨਾਹੁ ॥"

(ਸਲੋਕ ਕਬੀਰ, ੧੩੬੯-੮)

ਸਤਸੰਗ ਵਿਚ ਰੂਹਾਨੀ ਪੁਰਸ਼ਾਂ ਦੇ ਪ੍ਰਭਾਵ ਕਰਕੇ ਕਾਲ ਤੇ ਮਾਇਆ (ਦੇਖੋ ਕਾਲ ਤੇ ਮਾਇਆ ਦੇ ਪ੍ਰਕਰਣ) ਦਾ ਅਸਰ ਨਹੀਂ ਰਹਿੰਦਾ। ਜੋ ਵੀ ਉਥੇ ਜਾਂਦਾ ਹੈ, ਉਥੇ ਆਪਣੇ ਆਪ ਨੂੰ ਭੁੱਲ ਜਾਂਦਾ ਹੈ। ਖ਼ਰਬੂਜ਼ੇ ਨੂੰ ਵੇਖਕੇ ਖ਼ਰਬੂਜ਼ਾ ਰੰਗ ਪਕੜਦਾ ਹੈ। ਰੂਹਾਨੀਅਤ ਦਾ ਫੁਹਾਰਾ ਚਲ ਰਿਹਾ ਹੁੰਦਾ ਹੈ,ਜੋ ਵੀ ਆਏ ਉਸ ਪੁਰ ਰੂਹਾਨੀ ਪ੍ਰੇਮ (ਦੇਖੋ ਪ੍ਰੇਮ ਦਾ ਪ੍ਰਕਰਣ) ਦੀ ਬੂੰਦ ਛਿੜਕੀ ਜਾਂਦੀ ਹੈ, ਉਹ ਪ੍ਰੇਮ ਦੀ ਮੂਰਤ ਬਣ ਜਾਂਦਾ ਹੈ। ਜਿਥੇ ਪ੍ਰੇਮ ਹੈ ਉਥੇ ਇਕ ਖ਼ਾਸ ਕਿਸਮ ਦਾ ਸਰੂਰ ਤੇ ਮਗਨਤਾਈ ਪੈਦਾ ਹੋ ਜਾਂਦੀ ਹੈ। ਜੋ ਕੋਈ ਆਵੇ,ਆਪਣੇ ਫ਼ਿਕਰ ਤੇ ਮੈਲਾਂ ਸਾੜ ਜਾਂਦਾ ਹੈ ਤੇ ਅਸਲੀ ਰੰਗ ਵਿਚ ਨਿੱਖਰਦਾ ਹੈ। ਇਹ ਇਕ ਅਜੀਬ ਦੌਲਤ ਹੈ, ਜੋ ਸਤਗੁਰ ਪੜ੍ਹਿਆਂ ਅਨਪੜ੍ਹਿਆਂ ਸਭਨਾਂ ਨੂੰ ਮੁਫ਼ਤ ਵੰਡਦਾ ਹੈ। ਉਸਦਾ ਆਲਮਗੀਰ ਹੁਸਨ ਤੇ ਜਮਾਲ ਤੇ ਮਿਕਨਾਤੀਸੀ ਕਸ਼ਸ਼ ਆਪਣੇ ਵੱਲ ਹਰੇਕ ਨੂੰ ਆਪੋ ਆਪਣੀ ਜ਼ਰਫ਼ੀਅਤ ( ਸਮਾਈ ) ਦੇ ਮੁਤਾਬਕ ਖਿੱਚਦੀ ਹੈ, ਜਿਸ ਨਾਲ ਉਹ ਕਾਲ ਤੇ ਮਾਇਆ ਅਰਥਾਤ ਸਮੇਂ ਤੇ ਸੰਸਾਰ ਦੇ ਪਦਾਰਥਾਂ ਦੀ ਵਾਸ਼ਨਾ ਨੂੰ ਭੁਲ ਜਾਂਦਾ ਹੈ, ਇਥੋਂ ਤੀਕ ਕਿ ਉਸ ਨੂੰ ਇਹ ਵੀ ਖ਼ਬਰ ਨਹੀਂ ਰਹਿੰਦੀ ਕਿ ਵਕਤ ਕੀ ਹੈ ਤੇ ਕਿਵੇਂ ਗੁਜ਼ਰ ਰਿਹਾ ਹੈ।

ਭਾਗਵਤ(੧੧,੧੨ਸਕੰਧ ਅਧਿਆਇ ੧-੨)ਵਿਚ ਭਗਵਾਨ ਸਤਸੰਗਦੀ ਬਾਬਤ ਫ਼ਰਮਾਂਦੇ ਹਨ"ਹੇ ਊਧੋ!ਨਾ ਯੋਗ,ਨਾ ਗਿਆਨ,ਨਾ ਧਰਮ ਪੁਸਤਕਾਂ ਦੇ ਪੜ੍ਹਣ,ਨਾ ਤਪ, ਨਾ ਤਿਆਗ, ਨਾ ਦੂਸਰਿਆਂ ਦੀ ਸੇਵਾ, ਨਾ ਦਾਨ, ਨਾ ਪੂਜਾ ਪਾਠ, ਨਾ ਵੇਦਾਂ ਦੇ ਪਾਠ, ਨਾ ਤੀਰਥ, ਨਾ ਮਨ ਇੰਦਰੀਆਂ ਦੇ ਦਮਨ ਕਰਨ ਨਾਲ ਮੈਨੂੰ ਜੀਵ ਇਤਨੀ ਆਸਾਨੀ ਨਾਲ ਪਾ ਸਕਦੇ ਹਨ, ਜਿਤਨੀ ਜਲਦੀ ਕਿ ਸਤਸੰਗ ਜਾਂ ਸਾਧੂ ਸੰਗ ਕਰਕੇ, ਜਿਸਦੇ ਨਾਲ ਸਾਰੇ ਦੂਸਰੇ ਦੁਨੀਆਂ ਦੇ ਅਸਰ ਤੇ ਸੰਸਕਾਰ ਦੂਰ ਹੋ ਜਾਂਦੇ ਹਨ।"

ਸਤਸੰਗ ਦੀ ਇਤਨੀ ਮਹਿਮਾ ਹੈ, ਜਿਸ ਨਾਲ ਭਗਵਾਨ ਵੀ ਮੋਹਤ ਹੋ ਜਾਂਦੇ ਹਨ। ਇਸ ਲਈ ਜਿਸ ਤਰ੍ਹਾਂ ਵੀ ਹੋ ਸੱਕੇ, ਜੀਵ ਸੰਤਾਂ ਨੂੰ ਢੂੰਢ ਭਾਲ ਕੇ ਉਹਨਾਂ ਦੀ ਸੰਗਤ ਕਰੇ, ਇਹੀ ਉਸਦੇ ਛੁੱਟਣ ਦਾ ਸਾਧਨ ਬਣ ਜਾਂਦਾ ਹੈ। ਜੇਕਰ ਜੀਵ ਨੂੰ ਕਿਸੀ ਸੰਤ ਦੀ ਸੁਹਬਤ ਨਸੀਬ ਹੋ ਜਾਏ ਤੇ ਉਸ ਪੁਰ ਭਰੋਸਾ ਆ ਜਾਵੇ,ਤਾਂ ਜ਼ਿੰਦਗੀ ਦੇ ਆਦਰਸ਼ ਦੀ ਪ੍ਰਾਪਤੀ ਦਾ ਬੀਮਾ ਹੋ ਜਾਂਦਾ ਹੈ। ਪਰ ਜਦ ਤੀਕ ਪੂਰੇ ਸੰਤ ਸਤਿਗੁਰ ਨਾ ਮਿਲਣ, ਆਦਮੀ ਨੂੰ ਪਵਿਤ੍ਰ ਜੀਵਨ ਰੱਖਣਾ ਚਾਹੀਏ, ਧਰਮ ਪੁਸਤਕਾਂ ਦਾ ਵਿਚਾਰ ਤੇ ਅਜੇਹਿਆਂ ਦੀ ਸੁਹਬਤ ਕਰੇ ਜੋ ਰੂਹਾਨੀਅਤ ਵੱਲ ਜਾ ਰਹੇ ਹਨ । ਅਜੇਹੇ ਸੱਚ ਦੇ ਖੋਜੀਆਂ ਜਾਂ ਮਾਲਕ ਨੂੰ

ਪ੍ਰਾਪਤ ਹੋਏ ਪੁਰਸ਼ਾਂ ਦੀ ਸੰਗਤ ਜੇਕਰ ਮਾਲਕ ਦੀ ਅਪਾਰ ਦਯਾ ਕਰਕੇ ਪ੍ਰਾਪਤ ਹੋ ਜਾਏ ਤੇ ਉਹਨਾਂ ਦੇ ਉਪਦੇਸ਼ ਨੂੰ ਧਾਰਨ ਕਰਕੇ ਆਪਣੇ ਜੀਵਨ ਦੇ ਬਣਾਣ ਵਿਚ ਲੱਗੇ ਤਾਂ ਇਹ ਸਚ ਮੁਚ ਦਾ ਸਤਸੰਗ ਹੈ।

'ਸਤਿ' ਨਾਮ ਹੈ ਮਾਲਕ ਦਾ,ਤੇ ਉਹ ਸੰਤਾਂ ਦੇ ਅੰਦਰ ਜਾਂ ਜਿਥੇ ਸਚੇ ਭਗਤਾਂ ਦਾ ਇਕੱਠ ਹੋਵੇ,ਰਹਿੰਦਾ ਹੈ।ਜਿਥੇ ਜਿਸ ਖ਼ਿਆਲ ਦੇ ਲੋਕ ਰਹਿੰਦੇ ਹੋਣ, ਉਥੇ ਉਹਨਾਂਦੇ ਖ਼ਿਆਲਾਂਦੀਆਂ ਦੇਹਧਾਰੀਸੂਰਤਾਂਵੀ ਰਹਿੰਦੀਆਂ ਹਨ।ਇਲਮ ਕਾਲਜਾਂ ਸਕੂਲਾਂ ਵਿਚ ਹੁੰਦਾਹੈ,ਦਵਾਈਆਂ ਹਸਪਤਾਲਾਂ ਵਿਚ,ਗਰਮੀ ਚੁਲ੍ਹਿਆਂ ਦੇ ਅੰਦਰ ਤੇ ਤਰਾਵਤ ਉਥੇ ਜਿਥੇ ਪਾਣੀ ਦੇ ਕਤਰਿਆਂ ਦਾ ਭੰਡਾਰ ਹੋਵੇ।ਜੇਕਰ ਇਹ ਸੱਚ ਹੈ ਤਾਂ ਜਿਥੇ ਭਗਤ ਜਨ ਨਿਵਾਸ ਕਰਦੇ ਹਨ, ਉਥੇ ਮਾਲਕ ਵੀ ਰਹਿੰਦਾ ਹੈ।

"ਸਤ ਸੰਗਤਿ ਮਹਿ ਹਰਿ ਹਰਿ ਵਸਿਆ ਮਿਲਿ ਸੰਗਤਿ ਹਰਿ ਗੁਨ ਜਾਨ॥
ਵਡੈ ਭਾਗਿ ਸਤ ਸੰਗਤਿ ਪਾਈ ਗੁਰੁ ਸਤਿਗੁਰੁ ਪਰਸਿ ਭਗਵਾਨ॥"

(ਪ੍ਰਭਾਤੀ ਮ: ੪, ੧੩੩੫-੧੦)

ਕਿਉਂ ਜੋ ਉਥੇ ਭਗਤੀ ਭਾਵ ਦੀਆਂ ਲਹਿਰਾਂ ਠਾਠਾਂ ਮਾਰਦੀਆਂ ਹਨ, ਉਹਨਾਂ ਦੇ ਸ਼ਾਂਤੀ ਤੇ ਠੰਡਕ ਭਰੇ ਅਸਰ ਸਭ ਨੂੰ ਠੰਡਕ ਬਖ਼ਸ਼ਦੇ ਹਨ।ਦੁਨੀਆਂ ਇਕ ਬਲਦਾ ਭੱਠ ਹੈ,ਜਿਸ ਵਿਚ ਜੀਵ ਜਲ ਰਹੇ ਹਨ।ਉਹਨਾਂ ਦੀ ਬੇਚੈਨੀ ਦੀ ਹਾਲਤ ਤਰਸ ਯੋਗ ਹੈ। ਸੰਤਾਂ ਦਾ ਸਤਸੰਗ ਇਕ ਵਡਮੁਲੀ ਨਿਆਮਤ ਹੈ ਜੋ ਤੜਫਦੇ ਜੀਵਾਂ ਦਾ ਆਧਾਰ ਹੈ। ਜੋ ਜੀਵ ਇਸ ਦਾ ਸਹਾਰਾ ਲੈਂਦੇ ਹਨ, ਉਹ ਭਵਸਾਗਰ ਨੂੰ ਤਰ ਜਾਂਦੇ ਹਨ।ਜੇਕਰ ਨਦੀ ਨਾਲਿਆਂ ਦਾ ਜਲ ਗੰਗਾ ਵਿਚ ਮਿਲ ਕੇ ਗੰਗਾ ਜਲ ਹੋ ਜਾਂਦਾ ਹੈ,ਕਸਾਈ ਦੇ ਘਰ ਦਾ ਲੋਹਾ ਵੀ ਪਾਰਸ ਨਾਲ ਲਗ ਕੇ ਸੋਨਾ ਬਣ ਜਾਂਦਾ ਹੈ, ਨਿੰਮ ਦਾ ਦਰਖ਼ਤ ਚੰਦਨ ਦੇ ਨਿਕਟ ਰਹਿਣ ਨਾਲ ਖ਼ੁਸ਼ਬੋਦਾਰ ਹੋ ਜਾਂਦਾ ਹੈ, ਤੇ ਜੇਕਰ ਇਹ ਸੱਚ ਹੈ ਕਿ ਜੋ ਕੁਝ ਲੂਣ ਦੀ ਖਾਣ ਵਿਚ ਗਿਆ ਲੂਣ ਹੋ ਜਾਂਦਾ ਹੈ ਹر که در کان نمک رفت نمک شد

ਤਾਂ ਇਸ ਵਿਚ ਸ਼ੱਕ ਦੀ ਗੁੰਜਾਇਸ਼ ਨਹੀਂ ਕਿ ਜੋ ਸਤਸੰਗ ਵਿਚ ਜਾਂਦੇ ਹਨ, ਉਹਨਾਂ ਪੁਰ ਸਤਸੰਗ ਦਾ ਰੰਗ ਚੜ੍ਹ ਜਾਂਦਾ ਹੈ।

ਤੁਸੀਂ ਨੇਕ ਹੋ ਜਾਂ ਬਦ, ਪਰਵਾਹ ਨਹੀਂ, ਤੁਸੀਂ ਕਿਸੇ ਕਮਾਈ ਵਾਲੇ ਮਹਾਤਮਾ ਦੇ ਸਤਸੰਗ ਵਿਚ ਜਾਓ। ਉਥੇ ਰੂਹਾਨੀ ਤੰਦਰੁਸਤੀ ਦੀ ਤਾਜ਼ਾ ਹਵਾ ਤੁਹਾਨੂੰ ਰੂਹਾਨੀ ਤੰਦਰੁਸਤੀ ਤੇ ਤਾਜ਼ਗੀ ਦੇਵੇਗੀ ਤੇ ਤੁਸਾਡੇ ਵੇਖਦੇ ਵੇਖਦੇ ਹੀ ਤੁਸੀਂ ਨੇਕ ਬਣਦੇ ਜਾਉਗੇ ਤੇ ਸਾਰੇ ਦੈਵੀ ਗੁਣ ਤੁਸਾਡੇ ਅੰਦਰ ਪ੍ਰਗਟ ਹੁੰਦੇ ਜਾਣਗੇ। ਦਿਲੋਂ ਮਨੋਂ ਸਤਸੰਗ ਦੇ ਬਚਨ ਸੁਣਦੇ ਸੁਣਦੇ ਤੇ ਉਸ ਦਾ ਰਸ ਲੈਂਦੇ ਲੈਂਦੇ ਤੁਸਾਨੂੰ ਆਸਾਨੀ ਨਾਲ ਮਨ ਇੰਦਰੀਆਂ ਪੁਰ ਕਾਬੂ ਪਾਣ ਦੀ

ਤਾਕਤ ਆਉਂਦੀ ਜਾਵੇਗੀ ਤੇ ਸਾਧੂ ਸੰਗ ਵਿਚ ਸੁਰਤ ਠਹਿਰਣ ਲਗ ਜਾਵੇਗੀ। ਤੁਲਸੀ ਸਾਹਿਬ ਫ਼ਰਮਾਂਦੇ ਹਨ:—

"ਸੁਰਤ ਸਾਧੂ ਸੰਗ ਠਹਿਰਾਈ ॥ ਤਬ ਮਨ ਥਿਰਤਾ ਸੁਰਤ ਪਾਈ ॥"
ਇਸ ਤੋਂ ਛੁਟ ਹੋਰ ਤਰ੍ਹਾਂ ਮਨ ਕਾਬੂ ਵਿਚ ਨਹੀਂ ਆਂਵਦਾ।

ہیچ نکشد نفس را جز ظل پیر (مولوی رومی)

ਅਰਥ:—ਇਹ ਨਫ਼ਸ ਬਿਨਾਂ ਮੁਰਸ਼ਦ ਦੀ ਛਤਰ ਛਾਇਆ ਦੇ ਕਦਾਚਿਤ ਨਹੀਂ ਮਰਦਾ।

ਸਤਸੰਗ ਵਿਚ ਨੇਕ ਖ਼ਿਆਲਾਂ ਦੀ ਅੰਮ੍ਰਿਤ ਭਰੀ ਧਾਰ ਨੂੰ ਪਾਨ ਕਰਦੇ ਕਰਦੇ ਤੁਸੀਂ ਰੂਹਾਨੀਅਤ ਦੇ ਸਚੇ ਮਾਸੂਮ ਬੱਚੇ ਬਣਦੇ ਜਾਓਗੇ। ਭਾਈ ਗੁਰਦਾਸ ਜੀ ਦੱਸਦੇ ਹਨ ਕਿ ਸਤਸੰਗ ਵਿਚ ਨੇਕ ਬਦ, ਸਭ ਜੀਵ ਰੰਗੇ ਜਾਂਦੇ ਹਨ ਤੇ ਉਸਦਾ ਰੂਪ ਲੈ ਲੈਂਦੇ ਹਨ, ਜਿਸਤਰ੍ਹਾਂ ਬਦਬੂ ਵਾਲੀ ਸ਼ਰਾਬ ਗੰਗਾ ਵਿਚ ਪੈ ਕੇ ਗੰਗਾ ਰੂਪ ਹੋ ਜਾਂਦੀ ਹੈ ਤੇ ਉਸਦੇ ਪ੍ਰਬਲ ਪ੍ਰਵਾਹ ਕਰਕੇ ਉਸ ਦਾ ਰੂਪ ਬਣ ਜਾਂਦੀ ਹੈ। ਜੀਵ ਸਤ ਸੰਗਤ ਵਿਚ ਸਤਿਗੁਰ ਦੀ ਸੁਗੰਧੀ ਪਾ ਕੇ ਨਿਹਚਲ ਚਿਤ ਹੋ ਜਾਂਦੇ ਹਨ।

"ਗੁਰਸਿਖ ਸਾਧ ਸੰਗਿ ਰੰਗ ਮੈ ਰੰਗੀਲੇ ਭਏ
ਬਾਰਨੀ ਬਿਗੰਧ ਗੰਗ ਸੰਗ ਮਿਲੇ ਗੰਗ ਹੈ ॥
ਸੁਰਸਰੀ ਸੰਗਮ ਹ੍ਵੈ ਪ੍ਰਬਲ ਪ੍ਰਵਾਹਿ ਲਿਵ
ਸਾਗਰ ਅਥਾਹ ਸਤਿਗੁਰ ਸੰਗ ਸੰਗ ਹੈ ॥
ਚਰਨ ਕਮਲ ਮਕਰੰਦ ਨਿਹਚਲ ਚਿੱਤ
ਦਰਸਨ ਸੋਭਾ ਨਿਧਿ ਲਹਿਰ ਤਰੰਗ ਹੈ ॥
ਅਨਹਦ ਸਬਦ ਕੈ ਸਰਬ ਨਿਧਾਨ ਦਾਨ
ਗਜ਼ਾਨ ਅੰਸ ਹੰਸ ਗਤਿ ਸੁਮਤਿ ਸ੍ਰਬੰਗ ਹੈ ॥" (ਕਬਿੱਤ ੮੮, ਭਾਈ ਗੁਰਦਾਸ)

ਚੰਦਨ ਬ੍ਰਿਛ ਦੇ ਪਾਸ ਰਹਿਣ ਕਰ ਕੇ ਢਾਕ ਪਲਾਸ ਆਦਿਕ ਵੀ ਚੰਦਨ ਬਣ ਜਾਂਦੇ ਹਨ। ਸੰਗਤ ਦਾ ਅਸਰ ਬੜਾ ਜ਼ਬਰਦਸਤ ਹੈ। ਉਹ ਦਰਖ਼ਤ ਹੀ ਭਲਾ ਹੈ ਜਿਸ ਦਾ ਵਾਸਾ ਚੰਦਨ ਦੇ ਨਾਲ ਆ ਜਾਏ।

"ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ ॥
ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ ॥"
(ਸਲੋਕ ਕਬੀਰ, ੧੩੬੫-੨)

ਚਾਰੇ ਵਰਨਾਂ ਅਤੇ ਚਾਰੇ ਆਸ਼ਰਮਾਂ ਵਿਚ ਕੋਈ ਜੀਵ ਵੀ, ਭਾਵੇਂ ਉਹ ਕਿਤਨਾ ਹੀ ਗਿਰਿਆ ਕਿਉਂ ਨਾ ਹੋਵੇ, ਆਪਣੀ ਖ਼ਾਸੀਅਤ ਨੂੰ ਛੱਡ ਕੇ ਸੰਗਤ

ਦਾ ਰੰਗ ਲੈ ਲੈਂਦਾ ਹੈ।

"ਬ੍ਰਾਹਮਣ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ
ਜੋ ਹਰਿ ਧਿਆਵੈ ਸੋ ਪਰਧਾਨੁ ॥
ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ
ਤਿਉ ਸਤ ਸੰਗਤਿ ਮਿਲਿ ਪਤਿਤ ਪਰਵਾਣੁ ॥" (ਗੋਂਡ ਮ: ੪, ੮੬੧-੯)

ਸਤਸੰਗਤ ਵਿਚ ਆ ਕੇ ਜੀਵ ਨੀਚ ਗਤੀ ਤੋਂ ਉੱਚ ਗਤੀ ਪਾ ਲੈਂਦਾ ਹੈ, ਜਿਸ ਤਰ੍ਹਾਂ ਲੋਹਾ ਪਾਰਸ ਦੇ ਨਾਲ ਲਗ ਕੇ ਸ੍ਵਰਨ ਬਣ ਜਾਂਦਾ ਹੈ,ਜੀਵ ਦੀ ਕੀਮਤ ਤੇ ਕਦਰ ਵਧ ਜਾਂਦੀ ਹੈ।

"ਜਿਉ ਲੋਹਾ ਪਾਰਸਿ ਭੇਟੀਐ ਮਿਲਿ ਸੰਗਤਿ ਸੁਵਰਨੁ ਹੋਇ ਜਾਇ ॥
ਜਨ ਨਾਨਕ ਕੇ ਪ੍ਰਭ ਤੂ ਧਣੀ ਜਿਉ ਭਾਵੈ ਤਿਵੈ ਚਲਾਇ ॥"
(ਗਉੜੀ ਵਾਰ ਮ: ੪, ੩੦੩-੭)

ਉਹ ਮਾਲਕ ਸਦਾ ਦਇਆਲ ਦਇਆ ਕਰ ਕੇ ਰਵਿ ਰਿਹਾ ਹੈ। ਗੁਰਮਤਿ ਦੁਆਰਾ ਜੀਵ ਦਾ ਭਰਮਣਾ ਚੁਕ ਜਾਂਦਾ ਹੈ। ਸਤਸੰਗਤ ਦੀ ਏਹੀ ਵਡਿਆਈ ਹੈ ਕਿ ਪਾਰਸ ਦੀ ਨਿਆਈਂ ਲੋਹੇ ਰੂਪੀ ਪਾਪੀ ਜੀਵ ਨੂੰ ਸੋਨਾ ਰੂਪੀ ਧਰਮਾਤਮਾ ਬਣਾ ਦੇਂਦੀ ਹੈ, ਨੀਚੋਂ ਊਚ ਕਰ ਦੇਂਦੀ ਹੈ, ਅਧੀ ਦਮੜੀ ਦੀ ਕੀਮਤ ਵਾਲਾ ਲੱਖਾਂ ਹੀ ਰੁਪਿਆਂ ਦੇ ਮੁਲ ਦਾ ਹੋ ਜਾਂਦਾ ਹੈ।

"ਐ ਜੀ ਸਦਾ ਦਇਆਲੁ ਦਇਆ ਕਰਿ ਰਵਿਆ ਗੁਰਮਤਿ ਭ੍ਰਮਨਿ ਚੁਕਾਈ॥
ਪਾਰਸੁ ਭੇਟਿ ਕੰਚਨੁ ਧਾਤੁ ਹੋਈ ਸਤਸੰਗਤਿ ਕੀ ਵਡਿਆਈ ॥"
(ਗੂਜਰੀ ਮ: ੧, ੫੦੫-੭)

"ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥" (ਆਸਾ ਧੰਨਾ, ੪੮੭-੧੭)

ਸਤਸੰਗ ਵਿਚ ਜਾਕੇ ਸਤਿਗੁਰ ਤੇ ਮਾਲਕ ਦਾ ਪਿਆਰ ਪੂਰਵਕ ਧਿਆਨ (ਦੇਖੋ ਧਿਆਨ ਦਾ ਪ੍ਰਕਰਣ) ਕਰੋ। ਮਨ, ਬਚਨ ਤੇ ਕਰਮ ਆਪਣੇ ਆਪ ਸ਼ੁਧ ਹੋ ਜਾਣਗੇ। ਤੁਸੀਂ ਜਾਣੋਗੇ ਕਿ ਉਹ ਦੌਲਤ ਜੋ ਯਮ ਨਿਯਮ ਪ੍ਰਤਿ-ਆਹਾਰ ਤੇ ਧਿਆਨ ਧਜੇਯ ਤੇ ਧਾਰਨਾ ਤੋਂ ਪ੍ਰਾਪਤ ਹੁੰਦੀ ਹੈ,ਉਹ ਬਿਨਾਂ ਕਿਸੀ ਮੇਹਨਤ ਮੁਸ਼ੱਕਤ ਦੇ ਸਤਸੰਗ ਤੋਂ ਆਪਣੇ ਆਪ ਮਿਲਦੀ ਹੈ। ਜੋ ਲੋਕ ਸਤ-ਸੰਗ ਵਿਚ ਆਂਵਦੇ ਹਨ, ਉਹਨਾਂ ਦਾ ਆਪਣੇ ਆਪ ਸ੍ਰਵਣ ਮਨਨ ਤੇ ਨਿਧਿਆ-ਸਨ ਹੋਂਦਾ ਰਹਿੰਦਾ ਹੈ। ਸ੍ਰਵਣ ਸੁਣਨ ਨੂੰ, ਮਨਨ ਵਿਚਾਰ ਕਰਨ ਤੇ ਨਿਧਿ-ਆਸਨ ਸਾਖਯਾਤਕਾਰ ਕਰਨ ਨੂੰ ਕਹਿੰਦੇ ਹਨ। ਉਹਨਾਂ ਨੂੰ ਬਾਹਰਲੀਆਂ ਕਿਤਾਬਾਂ ਦੇ ਪੜ੍ਹਣ ਦੀ ਵੀ ਲੋੜ ਨਹੀਂ ਰਹਿੰਦੀ,ਕਿਉਂ ਜੋ ਸਤਸੰਗ ਵਿਚ ਅਮਲੀ ਤੌਰ ਪੁਰ ਪੜ੍ਹਾਈ ਹੁੰਦੀ ਹੈ।ਇਲਮ ਹਾਸਲ ਕਰਨ ਦਾ ਜ਼ਰੀਆ ਖ਼ਾਲੀ ਕਿਤਾਬਾਂ ਹੀ ਨਹੀਂ,ਇਹ ਸੁਣਨ ਨਾਲ ਵੀ ਮਿਲ ਜਾਂਦਾ ਹੈ। ਇਕ ਅੰਨ੍ਹੇ ਨੂੰ ਵੇਖੋ, ਉਹ

ਸੁਣ ਸੁਣ ਕੇ ਬੜਾ ਭਾਰੀ ਲੈਕਚਰਾਰ ਬਣ ਜਾਂਦਾ ਹੈ। ਸੁਣਨ ਨਾਲ ਇਲਮ ਆਪਣੇ ਅੰਦਰ ਜ਼ਿਆਦਾ ਜਜ਼ਬ ਹੁੰਦਾ ਹੈ। ਜਦ ਸਤਸੰਗ ਵਿਚ ਕਿਸੀ ਖ਼ਾਸ ਵਿਸ਼ੇ ਪੁਰ ਵਿਚਾਰ ਹੁੰਦੀ ਹੈ, ਇੱਕੋ ਹੀ ਵਕਤ ਸਾਰੇ ਇੱਕੋ ਖ਼ਿਆਲ ਵਾਲੇ ਲੋਕ ਇਕੋਹੀ ਮਜ਼ਮੂਨ ਪੁਰ ਸੋਚਦੇ ਹਨ। ਉਹਨਾਂਦੇ ਖ਼ਿਆਲ ਦੀਆਂ ਲਹਿਰਾਂ ਉਸਮੰਡਲ ਵਿਚ ਚਲਦੀਆਂ ਹਨ ਤੇ ਸਾਰੇ ਹੀ ਉਹਨਾਂ ਦੇ ਅਸਰ ਨੂੰ ਲੈਂਦੇ ਹਨ, ਜਿਸ ਕਰਕੇ ਉਹ ਮਜ਼ਮੂਨ ਦਿਲ ਵਿਚ ਘਰ ਕਰਦਾ ਜਾਂਦਾ ਹੈ। ਨਾਲ ਹੀ ਰੂਹਾਨੀਅਤ ਦੀਆਂ ਲਹਿਰਾਂ ਨੂੰ, ਜੋ ਗੁਰੂ ਦੀ ਸ਼ਖ਼ਸੀਅਤ ਤੋਂ ਨਿਕਲਦੀਆਂ ਹਨ, ਆਪਣੇ ਅੰਦਰ ਜਜ਼ਬ ਕਰਦੇ ਹਨ ਜੋ ਮਜ਼ਮੂਨ ਦੇ ਸਿਧਾਂਤ ਨੂੰ ਸਾਖਸ਼ਾਤ ਕਰਨ ਵਿਚ ਮਦਦ ਕਰਦੀਆਂ ਹਨ। ਇਸ ਤਰ੍ਹਾਂ ਦੁਰਮਤਿ ਦੀ ਮੈਲ ਦੂਰ ਹੋ ਜਾਂਦੀ ਹੈ, ਅਗਿਆਨ ਅੰਧੇਰੇ ਦਾ ਨਾਸ਼ ਤੇ ਸੁਬੁੱਧੀ ਦਾ ਪ੍ਰਗਾਸ ਹੁੰਦਾ ਹੈ।

"ਸਤ ਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ ॥"
(ਮਲਾਰ ਮ: ੪, ੧੨੬੩-੭)

"ਸਤ ਸੰਗਤਿ ਮਿਲੀਐ ਹਰਿ ਸਾਧੂ ਮਿਲਿ ਸੰਗਤਿ ਹਰਿ ਗੁਣ ਗਾਇ ॥
ਗਿਆਨ ਰਤਨੁ ਬਲਿਆ ਘਟਿ ਚਾਨਣੁ ਅਗਿਆਨੁ ਅੰਧੇਰਾ ਜਾਇ ॥"
(ਆਸਾ ਮ: ੪, ੪੬੮-੧੪)

"ਰਾਮ ਜਨਾ ਮਿਲਿ ਭਇਆ ਅਨੰਦਾ ਹਰਿ ਨੀਕੀ ਕਥਾ ਸੁਨਾਇ ॥
ਦੁਰਮਤਿ ਮੈਲੁ ਗਈ ਸਭ ਨੀਕਲਿ ਸਤ ਸੰਗਤਿ ਮਿਲਿ ਬੁਧਿ ਪਾਇ ॥"
(ਰਾਮਕਲੀ ਮ: ੪, ੮੮੦-੧੯)

ਸਤਿਗੁਰ ਦਾ ਸਤਸੰਗ ਜੇਕਰ ਸੋਝੀ ਦ੍ਰਿੜ੍ਹਤਾ ਤੇ ਸ਼ਰਧਾ ਭਾਵ ਨਾਲ ਕੀਤਾ ਜਾਏ ਤਾਂ ਮਨ ਦੀ ਮੈਲ ਆਸਾਨੀ ਨਾਲ ਧੋਤੀ ਜਾਂਦੀ ਹੈ ਤੇ ਜੀਵ ਇਸ ਜੋਗ ਹੋ ਜਾਂਦਾ ਹੈ ਕਿ ਉਸਨੂੰ ਅੰਤਰ ਵਿਚ ਪਰਚੇ ਮਿਲਣੇ ਸ਼ੁਰੂ ਹੋ ਜਾਂਦੇ ਹਨ ਤੇ ਹੋਰ ਯਕੀਨ ਵਧਦਾ ਹੈ। ਜਦ ਤੀਕ ਦਿਲ ਦਾ ਸ਼ੀਸ਼ਾ ਸਾਫ਼ ਨਹੀਂ ਹੁੰਦਾ, ਸਤਿਗੁਰ ਦੇ ਬਚਨ ਦਾ ਅਸਰ ਵੀ ਪੂਰਾ ਨਹੀਂ ਹੁੰਦਾ। ਜਿਉਂ ਜਿਉਂ ਸਫ਼ਾਈ ਹੁੰਦੀ ਜਾਂਦੀ ਹੈ, ਉਹ ਸਤਿਗੁਰ ਦੇ ਬਚਨ ਦਾ ਪੂਰਾ ਪੂਰਾ ਅਸਰ ਅੰਤਰ ਵਿਖੇ ਗ੍ਰਹਿਣ ਕਰਦਾ ਹੈ, ਉਹ ਬਚਨਾਂ ਨੂੰ ਸੁਣ ਸੁਣ ਕੇ ਮਗਨ ਹੁੰਦਾ ਜਾਂਦਾ ਹੈ ਤੇ ਉਹਨਾਂ ਦਾ ਰੂਪ ਹੀ ਉਸਦੇ ਅੰਦਰ ਝਲਕਣ ਲਗ ਜਾਂਦਾ ਹੈ। ਦੋ ਬੁਤਾਂ ਵਿਚ ਇਕ ਜਾਨ ਭਾਸਣ ਲਗ ਜਾਂਦੀ ਹੈ "ਏਕ ਜੋਤਿ ਦੁਇ ਮੂਰਤੀ" (ਸੂਹੀਵਾਰ ਮ: ੩, ੭੮੮-੧੨) ਵਾਲਾ ਨਜ਼ਾਰਾ ਬੱਝਣਾ ਸ਼ੁਰੂ ਹੋ ਜਾਂਦਾ ਹੈ। ਖ਼ਰਬੂਜ਼ੇ ਨੂੰ ਦੇਖਕੇ ਖ਼ਰਬੂਜ਼ਾ ਰੰਗ ਪਕੜਦਾ ਹੈ। ਉਹ ਗੁਰੂ ਦਾ ਰੂਪ ਬਣਨ ਲਗ ਜਾਂਦਾ ਹੈ। ਜਦ ਰੂਪ ਬਣ ਗਿਆ, ਤਦ ਕਿਸੀ ਗੱਲ ਦੀ ਕਮੀ ਨਹੀਂ ਰਹਿੰਦੀ। ਜੋ ਕੁਝ ਨੇਕੀ ਦੀ

ਦੌਲਤ ਕਿਸੀ ਨੂੰ ਮਿਲੀ ਹੈ ਉਹ ਕਿਸੀ ਨੇਕ ਦੀ ਸੁਹਬਤ ਦਾ ਫਲ ਹੈ। ਸਤਸੰਗ ਇਕ ਜ਼ਬਰਦਸਤ ਸਾਧਨ ਹੈ, ਜਿਸ ਨਾਲ ਜੀਵ ਦਾ ਬਹੁਤ ਜਲਦੀ ਉਧਾਰ ਹੋ ਜਾਂਦਾ ਹੈ।

'ਸਤਿ' ਕਹਿੰਦੇ ਹਨ ਜ਼ਿੰਦਗੀ ਨੂੰ, ਕਿਸੀ ਜ਼ਿੰਦਾ ਪੁਰਸ਼ ਦੀ ਸੰਗਤ ਦਾ ਨਾਉਂ ਹੀ ਸਤਸੰਗ ਹੈ। ਗੁਰਬਾਣੀ ਵਿਚ ਇਸਦਾ ਨਿਰਨਾ ਕੀਤਾ ਗਿਆ ਹੈ ਕਿ ਜਿਥੇ ਸਤਿਗੁਰ ਹੈ ਉਥੇ ਹੀ ਸਤਿ ਸੰਗਤ ਬਣ ਆਂਵਦੀ ਹੈ, ਸਤਿ ਸੰਗਤ ਦਾ ਬਣਨਾ ਸਤਿਗੁਰ ਦੇ ਆਸਰੇ ਹੈ ਤੇ ਕੇਵਲ ਉਸ ਤੋਂ ਹੀ ਉਪਜਦੀ ਹੈ :—

"ਸਤਿਗੁਰ ਬਾਝਹੁ ਸੰਗਤਿ ਨ ਹੋਈ॥ਬਿਨੁ ਸਬਦੇ ਪਾਰੁ ਨ ਪਾਏ ਕੋਈ॥"
(ਮਾਰੂ ਮ: ੩, ੧੦੬੮—੧੫)

"ਜਹ ਸਤਿਗੁਰੁ ਤਹ ਸਤ ਸੰਗਤਿ ਬਣਾਈ॥
ਜਹ ਸਤਿਗੁਰੁ ਸਹਜੇ ਹਰਿ ਗੁਣ ਗਾਈ॥" (ਮਾਝ ਮ: ੩, ੧੬੦—੭)

"ਪੂਰੇ ਗੁਰ ਤੇ ਸਤ ਸੰਗਤਿ ਊਪਜੈ" (ਆਸਾ ਮ: ੩, ੪੨੭—੬)

ਜ਼ਿੰਦਾ ਪੁਰਸ਼ ਦੀ ਸੁਹਬਤ ਨਾਲ ਇਨਸਾਨ ਦਾ ਨਵਾਂ ਜਨਮ ਹੁੰਦਾ ਹੈ, ਹੈਵਾਨੀ ਜ਼ਿੰਦਗੀ ਦਾ ਖ਼ਾਤਮਾ ਹੋ ਜਾਂਦਾ ਹੈ ਤੇ ਮਾਲਕ ਨਾਲ ਆਪਣਾ ਰੂਹਾਨੀ ਰਿਸ਼ਤਾ ਭਾਸਣ ਲਗਦਾ ਹੈ, ਕਰਮਾਂ ਤੋਂ ਨਿਹਕਰਮ ਹੋਂਦਾ ਜਾਂਦਾ ਹੈ, ਹਉਮੈ ਦੀ ਮੈਲ ਉਤਰ ਜਾਂਦੀ ਹੈ ਤੇ ਨਾਮ ਰੂਪੀ ਜਹਾਜ਼ ਪੁਰ ਬੈਠ ਕੇ ਜੀਵ ਭਵਸਾਗਰ ਤੋਂ ਪਾਰ ਹੋ ਜਾਂਦਾ ਹੈ, ਲੋਹਾ ਲੱਕੜ ਨਾਲ ਲਗ ਕੇ ਤਰ ਜਾਂਦਾ ਹੈ।

"ਜਨਮ ਜਨਮ ਕੀ ਹਉਮੈ ਮਲੁ ਲਾਗੀ ਮਿਲਿ ਸੰਗਤਿ ਮਲੁ ਲਹਿ ਜਾਵੈਗੋ॥
ਜਿਉ ਲੋਹਾ ਤਰਿਓ ਸੰਗਿ ਕਾਸਟ ਲਗਿ ਸਬਦਿ ਗੁਰੂ ਹਰਿ ਪਾਵੈਗੋ॥
ਸੰਗਤਿ ਸੰਤ ਮਿਲਹੁ ਸਤ ਸੰਗਤਿ ਮਿਲਿ ਸੰਗਤਿ ਹਰਿ ਰਸੁ ਆਵੈਗੋ॥"
(ਕਾਨੜਾ ਮ: ੪, ੧੩੦੯—੪)

"ਫਿਰਿ ਉਲਟਿਓ ਜਨਮੁ ਹੋਵੈ ਗੁਰ ਬਚਨੀ ਗੁਰ ਪੁਰਖੁ ਮਿਲੈ ਰੰਗੁ ਲਾਵੈਗੋ॥"
(ਕਾਨੜਾ ਮ: ੪, ੧੩੧੦—੯)

ਜ਼ਿੰਦਾ ਹਸਤੀਆਂ ਦੀ ਸੁਹਬਤ ਤੋਂ ਮਨੁਖ ਦੇ ਦਿਲ ਵਿਚ ਆਪਣੇ ਆਪ ਹੀ ਪ੍ਰਮਾਤਮਾ ਦੀ ਯਾਦ ਆਂਵਦੀ ਹੈ ਤੇ ਉਸਦਾ ਜ਼ਬਰਦਸਤ ਸ਼ੌਕ ਬਣ ਜਾਂਦਾ ਹੈ।

"ਕਬੀਰ ਸਾਧੂ ਦਰਸ ਤੇ ਸਾਹਿਬ ਆਵੈ ਯਾਦ॥
ਲੇਖੇ ਮਹਿ ਸੋਈ ਘੜੀ ਬਾਕੀ ਕੇ ਦਿਨ ਬਾਦ॥"

ਸਤਸੰਗ ਵਿਚ ਸੰਤ ਸਤਿਗੁਰੂ ਆਪਣੀ ਜ਼ਿੰਦਗੀ ਦੀਆਂ ਰੌਆਂ ਬਖ਼ਸ਼ਕੇ

ਅਤੇ ਜੀਵਾਂ ਨੂੰ ਜੀਵਨ ਦਾ ਦਾਨ ਦੇਕੇ ਜੀਵੰਤ ਕਰਦਾ ਹੈ ਤੇ ਜੀਵ ਸੁਰਜੀਤ ਹੋਕੇ, ਉਸ ਜੀਵਨ ਦੇ ਪ੍ਰਕਾਸ਼ਮਾਨ ਭੰਡਾਰ ਪੁਰ ਪਰਵਾਨੇ ਵਾਂਗ ਕੁਰਬਾਨ ਹੋਕੇ ਅਤੇ ਉਸ ਨਾਲ ਮਿਲਕੇ ਇਕ ਹੋ ਰਹਿੰਦੇ ਹਨ। ਹੁਣ ਉਹਨਾਂ ਜੀਵਾਂ ਦੀ ਜ਼ਿੰਦਗੀ ਆਪਣੀ ਜ਼ਿੰਦਗੀ ਨਹੀਂ ਰਹਿੰਦੀ, ਉਹ ਗੁਰੂ ਦੀ ਜ਼ਿੰਦਗੀ ਹੋ ਜਾਂਦੀ ਹੈ ਤੇ ਉਹ ਫ਼ਿਨਾ ਫ਼ਿ ਸ਼ੈਖ ਦਾ ਦਰਜਾ ਪਾ ਲੈਂਦੇ ਹਨ। ਕਬੀਰ ਸਾਹਿਬ ਸਚ ਕਹਿੰਦੇ ਹਨ, ਕਿ:—

"ਜਬ ਮੈਂ ਥਾ ਤਬ ਗੁਰੁ ਨਹੀਂ, ਜਬ ਗੁਰੁ ਹੈ ਮੈਂ ਨਾਹਿ ॥
ਪ੍ਰੇਮ ਗਲੀ ਅਤਿ ਸਾਂਕਰੀ, ਤਾਂ ਮਹਿ ਦੋ ਨ ਸਮਾਹਿ ॥"
"ਸਤਿਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸਕਾ ਨਾਉ ॥"

(ਗਉੜੀ ਮ: ੫, ੨੮੬—੧੨)

ਸਤਿਗੁਰ ਤੋਂ ਛੁਟ ਹੋਰ ਕੋਈ ਸੰਗਤ ਨਹੀਂ, ਅਤੇ ਸਤਿਗੁਰ ਸ਼ਬਦ ਦਾ ਦਾਤਾ ਹੈ ਤੇ ਸ਼ਬਦ ਤੋਂ ਬਿਨਾਂ ਕੋਈ ਭਵਸਾਗਰ ਤੋਂ ਪਾਰ ਨਹੀਂ ਜਾ ਸਕਦਾ:—

"ਸਤਿਗੁਰ ਬਾਝਹੁ ਸੰਗਤਿ ਨ ਹੋਈ ॥ ਬਿਨੁ ਸਬਦੇ ਪਾਰੁ ਨ ਪਾਇ ਕੋਈ ॥"

(ਮਾਰੂ ਮ: ੩, ੧੦੬੮—੧੫)

ਫੇਰ ਗੁਰਬਾਣੀ ਸਤਸੰਗਤਿ ਦੀ ਇਹ ਤਾਰੀਫ਼ ਕਰਦੀ ਹੈ ਕਿ ਜਿਥੇ ਨਾਮ ਦਾ ਉਪਦੇਸ਼ ਤੇ ਇਕੋ ਨਾਮ ਦਾ ਹੀ ਨਿਰਨਾ ਹੈ, ਉਹ ਸਤਸੰਗਤਿ ਹੈ:—

"ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥
ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥"

(ਸਿਰੀ ਰਾਗੁ ਮ: ੧, ੭੨—੧)

ਸੋ ਐਸੀ ਸਤਸੰਗਤਿ ਸਤਿਗੁਰ ਦੀ ਹੀ ਹੋ ਸਕਦੀ ਹੈ। ਤਨ ਮਨ ਅਰਪਨ ਕਰਕੇ ਤੇ ਸਤਿਗੁਰ ਦੀ ਰਜ਼ਾ ਵਿਚ ਚੱਲਣ ਕਰਕੇ ਸਹਜੇ ਹੀ ਹਰਿ ਨਾਮ ਉਪਜ ਆਂਵਦਾ ਹੈ ਤੇ ਉਸ ਵਿਚ ਸਮਾ ਜਾਈਦਾ ਹੈ।

"ਸਤ ਸੰਗਤਿ ਮਹਿ ਨਾਮੁ ਹਰਿ ਉਪਜੈ ਜਾ ਸਤਿਗੁਰੁ ਮਿਲੈ ਸੁਭਾਏ ॥
ਮਨੁ ਤਨੁ ਅਰਪੀ ਆਪੁ ਗਵਾਈ ਚਲਾ ਸਤਿਗੁਰ ਭਾਏ ॥"

(ਸਿਰੀ ਰਾਗੁ ਮ: ੩, ੬੭—੧੯)

"ਹਰਿ ਪੁਰਖੁ ਨਿਰੰਜਨੁ ਸੇਵਿ ਹਰਿ ਨਾਮੁ ਧਿਆਈਐ ॥
ਸਤ ਸੰਗਤਿ ਸਾਧੂ ਲਗਿ ਹਰਿ ਨਾਮਿ ਸਮਾਈਐ ॥"

(ਗੂਜਰੀ ਵਾਰ ਮ: ੩, ੬੪੩—੬)

"ਸਤਿਗੁਰ ਦੀਨ ਦਇਆਲ ਜਿਸੁ ਸੰਗਿ ਹਰਿ ਗਾਵੀਐ ਜੀਉ ॥
ਅੰਮ੍ਰਿਤੁ ਹਰਿ ਕਾ ਨਾਮੁ ਸਾਧ ਸੰਗਿ ਰਾਵੀਐ ਜੀਉ ॥

(ਧਨਾਸਰੀ ਮ: ੫, ੬੯੧—੨)

ਪਾਰਸ ਦੇ ਲੱਗਣ ਨਾਲ ਲੋਹਾ ਸੋਨਾ ਹੋ ਜਾਂਦਾ ਹੈ, ਉਸਦੀ ਕਦਰ ਤੇ ਕੀਮਤ ਵਧ ਜਾਂਦੀ ਹੈ, ਪਰ ਉਹ ਪਾਰਸ ਨਹੀਂ ਬਣਦਾ। ਸਤਸੰਗ ਦੀ ਮਹਿਮਾ ਕੀ ਕਹੀ ਜਾਵੇ! ਜਿਸ ਨੇ ਸਤਸੰਗ ਕੀਤਾ ਉਹ ਸੰਤ ਹੋ ਗਿਆ, ਨਾਮ ਨਾਲ ਲੱਗ ਕੇ ਨਾਮ ਵਿਚ ਸਮਾ ਗਿਆ, ਉਸ ਨੂੰ ਹਮੇਸ਼ ਦੀ ਜ਼ਿੰਦਗੀ ਮਿਲ ਗਈ ਤੇ ਜੀਵਨ ਮੁਕਤ ਹੋ ਗਿਆ।

ਸਚੇ ਸੰਤਾਂ ਤੇ ਮਹਾਤਮਾਂ ਬਿਨਾਂ ਕੋਈ ਸਤਸੰਗ ਨਹੀਂ, ਪਰ ਉਹਨਾਂ ਦਾ ਪਛਾਨਣਾ ਅਤੀ ਕਠਨ ਹੈ। ਸਾਡੇ ਪਰਖਣ ਦੀ ਕਸਵਟੀ ਸਾਡੀ ਤੁਛ ਮਹਦੂਦ ਬੁੱਧੀ ਹੈ ਜੋ ਦੁਨੀਆਂ ਦੇ ਰੰਗ ਵਿਚ ਰੰਗੀ ਹੋਈ ਤੇ ਵਿਸ਼ੇ ਵਿਕਾਰਾਂ ਦੀ ਜ਼ਹਿਰ ਨਾਲ ਭਰੀ ਪਈ ਹੈ। ਇਸਦੀ ਕਸਵਟੀ ਨਾਲ ਇਹਨਾਂ ਰੰਗਾਂ ਤੋਂ ਪਾਕ ਅਰਸ਼ੀ ਪ੍ਰੀਤਮ ਨੂੰ ਪਰਖ ਨਹੀਂ ਸਕਦੇ। ਸੰਤ ਭਾਵੇਂ ਹਰੇਕ ਕਿਸਮ ਦੀ ਬੁਰਾਈ ਦੀ ਮੈਲ ਤੋਂ ਰਹਿਤ ਹਨ, ਅਸੀਂ ਉਹਨਾਂ ਦੇ ਚੋਜਾਂ ਨੂੰ ਆਪਣੀ ਪ੍ਰੇਮ ਪ੍ਰਤੀਤ ਤੋਂ ਰਹਿਤ ਬੁੱਧੀ ਨਾਲ ਨਹੀਂ ਜਾਣ ਸਕਦੇ ਤੇ ਅਜੇਹੀਆਂ ਗੱਲਾਂ ਉਨ੍ਹਾਂ ਦੇ ਸਿਰ ਮੜ੍ਹਦੇ ਹਾਂ ਜਿਨ੍ਹਾਂ ਦਾ ਲੇਸ਼ ਮਾਤ੍ਰ ਵੀ ਉਨ੍ਹਾਂ ਵਿਚ ਨਹੀਂ ਹੁੰਦਾ।

ਬਾਹਰੋਂ ਸੰਤਾਂ ਨੇ ਕੋਈ ਬੋਰਡ ਨਹੀਂ ਲਗਾਇਆ ਹੁੰਦਾ, ਜਿਸ ਨਾਲ ਉਹ ਪਛਾਣੇ ਜਾ ਸੱਕਣ। ਸੰਸਾਰ ਵਿਚ ਇਹ ਤਾਂ ਵੇਖੀਦਾ ਹੈ ਕਿ ਜਿਨ੍ਹਾਂ ਨੂੰ ਸੰਤ ਪਦਵੀ ਤਾਂ ਨਸੀਬ ਨਹੀਂ, ਉਹ ਬਾਹਰਲਾ ਅਡੰਬਰ ਅਜੇਹਾ ਰਚ ਰਖਦੇ ਹਨ, ਜ਼ਿਸ ਕਰਕੇ ਉਹ ਸੰਤ ਅਖਵਾਂਦੇ ਹਨ। ਦੂਸਰੇ ਪਾਸੇ ਇਕ ਸਚ ਮੁਚ ਸੰਤ ਪਦਵੀ ਦਾ ਮਾਲਕ ਸਾਧਾਰਣ ਜੀਵਨ ਬਤੀਤ ਕਰਦਾ ਹੈ ਤੇ ਆਪਣਾ ਭੇਦ ਦੂਜਿਆਂ ਤਕ ਪ੍ਰਗਟ ਨਹੀਂ ਕਰਦਾ। ਸੰਤਾਂ ਦੀ ਪਛਾਣ ਕੇਵਲ ਉਸੀ ਵਕਤ ਹੋ ਸਕਦੀ ਹੈ, ਜਦ ਉਹ ਦਯਾ ਕਰਕੇ ਆਪਣੇ ਆਪ ਨੂੰ ਕਿਸੀ ਪੁਰ ਜਣਾਂਦੇ ਹਨ। ਅੰਨ੍ਹਾ ਸੁਜਾਖੇ ਨੂੰ ਕਿਵੇਂ ਪਛਾਣ ਸਕਦਾ ਹੈ ! ਸਾਡੀਆਂ ਅੰਦਰ ਦੀਆਂ ਅੱਖਾਂ ਬੰਦ ਹਨ, ਜਦ ਤੀਕ ਉਹ ਖੁਲ੍ਹਣ ਨਹੀਂ, ਅਸੀਂ ਸੰਤਾਂ ਦੀ ਸ਼ਾਨ ਨੂੰ ਨਹੀਂ ਦੇਖ ਸਕਦੇ। ਸਾਡੇ ਭਰੋਸੇ ਤੇ ਸਿਦਕ ਦੀ ਕਮੀ ਸਾਡੇ ਰਸਤੇ ਵਿਚ ਰੁਕਾਵਟ ਹੋ ਜਾਂਦੀ ਹੈ। ਭਰੋਸੇ ਤੋਂ ਹੀਨ ਅਸੀਂ ਆਪਣੀ ਅਧੂਰੀ ਕਸਵਟੀ ਨਾਲ ਉਹਨਾਂ ਨੂੰ ਪਰਖਦੇ ਹਾਂ ਤੇ ਗ਼ਲਤੀ ਨਾਲ ਸੱਚੇ ਸੰਤ ਨੂੰ ਸੰਤ ਨਹੀਂ ਸਮਝਦੇ। ਬਹੁਤ ਸਾਰੇ ਸੰਤ ਹਨ, ਜੋ ਇਤਨੀ ਸੋਝੀ ਨਾਲ ਆਪਣੇ ਆਪ ਨੂੰ ਛੁਪਾਈ ਰਖਦੇ ਹਨ ਕਿ ਕਿਸੀ ਨੂੰ ਓਹਨਾਂ ਦਾ ਪਛਾਨਣਾ ਮੁਸ਼ਕਲ ਹੋ ਜਾਂਦਾ ਹੈ। ਇਸ ਤਰ੍ਹਾਂ ਲੋਕ ਉਹਨਾਂ ਦੇ ਪਾਸ ਘੱਟ ਹੀ ਜਾਂਦੇ ਹਨ। ਇਹ ਕੁਛ ਹੁੰਦੇ ਹੋਏ ਵੀ ਦੁਨੀਆਂ ਮਕਰ ਤੇ ਪਖੰਡ ਨਾਲ ਭਰੀ ਪਈ ਹੈ, ਇਸ ਕਰਕੇ ਸੱਚ ਦੇ ਖੋਜੀ ਨੂੰ ਜ਼ਰਾ ਹੁਸ਼ਿਆਰੀ ਤੋਂ ਕੰਮ ਲੈਣਾ ਚਾਹੀਦਾ ਹੈ। ਹਰੇਕ ਨੂੰ ਸੰਤ ਮਹਾਤਮਾ ਨਾ ਸਮਝ ਲਵੇ।

ਸੰਤਾਂ ਦੇ ਜੀਵਨ ਦਾ ਪ੍ਰਭਾਵ ਜ਼ਬਰਦਸਤ ਹੁੰਦਾ ਹੈ। ਉਹਨਾਂ ਵਿਚ ਮਿਕਨਾਤੀਸੀ ਅਸਰ ਹੁੰਦਾ ਹੈ। ਉਹਨਾਂ ਦੇ ਮਨ ਬਚਨ ਤੇ ਸਰੀਰ ਤੋਂ ਸਾਤਵਿਕ ਅਸਰ ਨਿਕਲਦੇ ਹਨ। ਉਹਨਾਂ ਦਾ ਮਨ ਤੇ ਇੰਦਰੀਆਂ ਕਾਬੂ ਵਿਚ ਹੁੰਦੀਆਂ ਹਨ ਉਹਨਾਂ ਦੀ ਸੰਗਤ ਨਾਲ ਮਨ ਇੰਦਰੇ ਖੜੇ ਹੋ ਜਾਣਗੇ ਤੇ ਦੌੜਣ ਭੱਜਣ ਤੋਂ ਰਹਿ ਜਾਣਗੇ ਤੇ ਪ੍ਰਭੂ ਦਾ ਰੰਗ ਲੱਗਣ ਲੱਗ ਜਾਵੇਗਾ।

"ਜਿਨ ਡਿਠਿਆ ਮਨੁ ਰਹਸੀਐ ਕਿਉ ਪਾਈਐ ਤਿਨ੍ ਸੰਗੁ ਜੀਉ ॥
ਸੰਤ ਸਜਨ ਮਨ ਮਿਤ੍ਰ ਸੇ ਲਾਇਨਿ ਪ੍ਰਭ ਸਿਉ ਰੰਗੁ ਜੀਉ ॥"

(ਸੂਹੀ ਮ: ੫, ੭੬੦—੧੦)

ਉਹਨਾਂ ਦੀ ਸੁਹਬਤ ਵਿਚ ਪ੍ਰਭੂ ਨੇੜੇ ਭਾਸਦਾ ਹੈ ਤੇ ਉਸਦਾ ਪਿਆਰ ਜਾਗਦਾ ਹੈ।

"ਸਾਧ ਕੈ ਸੰਗਿ ਬੁਝੈ ਪ੍ਰਭੁ ਨੇਰਾ ॥" (ਗਉੜੀ ਮ: ੫, ੨੭੧—੬)

ਜਿਨ੍ਹਾਂ ਦੀ ਸੁਹਬਤ ਵਿਚ ਇਹ ਹਾਲਤ ਭਾਸੇ, ਉਹ ਸਾਧ ਸੰਤ ਹਨ, ਉਹਨਾਂ ਦੀ ਸੰਗਤ ਕਰੋ। ਇਸਤੋਂ ਛੁਟ ਭਾਵੇਂ ਕੋਈ ਕਿਤਨਾ ਵੀ ਨੇਕ ਨਜ਼ਰ ਆਵੇ, ਪਰ ਜਿਸ ਦੀ ਸੰਗਤ ਕਰਨ ਨਾਲ ਅੰਦਰ ਸ਼ੈਤਾਨੀ ਦੇ ਸੰਸਕਾਰ ਵੈਸੇ ਹੀ ਰਹਿਣ ਜਾਂ ਹੋਰ ਵਧੇਰੇ ਉਭਰਨ, ਅਤੇ ਰੱਬ ਦੀ ਯਾਦ ਤੇ ਪਿਆਰ ਵੱਲ ਰੁਚੀ ਨਾ ਪੈਦਾ ਹੋਵੇ, ਉਸ ਦੀ ਸੁਹਬਤ ਤੋਂ ਬਚਣਾ ਚਾਹੀਦਾ ਹੈ।

ਭਾਗਵਤ ( ਸਕੰਧ ੩, ਧਿਆਇ ੨੫, ਸਲੋਕ ੨੧—੨੪ ) ਵਿਚ ਕਪਿਲ ਦੇਵ ਜੀ ਭਗਵਾਨ ਦੀ ਹੈਸੀਅਤ ਵਿਚ ਆਪਣੀ ਮਾਤਾ ਦੇਵ ਹੂਤੀ ਨੂੰ ਸੰਤਾਂ ਦੇ ਹੇਠ ਲਿਖੇ ਲੱਛਣ ਬਿਆਨ ਕਰਕੇ ਦਸਦੇ ਹਨ:—

"ਜੋ ਗ਼ਰੀਬੀ ਵਿਚ ਗ਼ਮ ਨਹੀਂ ਖਾਂਦੇ ਤੇ ਸੁਖਾਂ ਵਿਚ ਖ਼ੁਸ਼ੀ ਨਾਲ ਫੁਲਦੇ ਨਹੀਂ, ਜੋ ਧੀਰਜ ਤੇ ਦਯਾ ਦੇ ਪੁੰਜ ਹੁੰਦੇ ਹਨ, ਜੋ ਸਭਨਾਂ ਦੇ ਬੇ-ਗ਼ਰਜ਼ ਦੋਸਤ ਹੁੰਦੇ ਹਨ, ਅਤੇ ਕਿਸੀ ਨੂੰ ਦੁਸ਼ਮਣ ਨਹੀਂ ਜਾਣਦੇ, ਜੋ ਹਮੇਸ਼ ਇਕ ਰਸ ਤੇ ਅਡੋਲਤਾ ਵਿਚ ਅਸਥਿਤ ਰਹਿੰਦੇ ਹਨ, ਮੇਰੀ ਸਚਾਈ ਨੂੰ ਜਾਣਦੇ ਹੋਏ ਭਗਤੀ ਸਹਿਤ ਮੇਰੇ ਨਾਲ ਪਿਆਰ ਕਰਦੇ ਹਨ ਤੇ ਜਿਨ੍ਹਾਂ ਨੇ ਮੇਰੀ ਖ਼ਾਤਰ ਸਭ ਕਰਮਾਂ ਦੇ ਫਲ ਦਾ ਤਿਆਗ ਕੀਤਾ ਹੈ, ਤੇ ਸਭ ਦੁਨਿਆਵੀ ਰਿਸ਼ਤਿਆਂ ਵਲੋਂ ਮੂੰਹ ਮੋੜਿਆ ਹੈ। ਜੋ ਮੇਰੇ ਉਤੇ ਪੂਰਨ ਭਰੋਸਾ ਰਖਦੇ ਹੋਏ ਮੇਰੇ ਗੁਣਾਵਾਦ ਗਾਂਦੇ ਹਨ ਤੇ ਆਪਣਾ ਚਿੱਤ ਮੇਰੇ ਅੰਦਰ ਜੋੜਦੇ ਹਨ, ਹੇ ਧਰਮਾਤਮਾ ਮਾਤਾ! ਐਸੇ ਲੋਕ ਸਭ ਬੰਧਨਾਂ ਤੋਂ ਆਜ਼ਾਦ ਹਨ, ਦੁਨੀਆਂ ਦੇ ਭੋਗਾਂ ਦੀ ਚੇਸ਼ਟਾ ਤੋਂ ਬਚੇ ਰਹਿੰਦੇ ਹਨ। ਐਸੇ ਪੁਰਸ਼ ਸੰਗਤ ਕਰਨ ਦੇ ਲਾਇਕ ਹਨ।"

ਫਿਰ ਭਾਗਵਤ ( ਸਕੰਧ ੧੧, ਧਿਆਇ ੧੧, ਸਲੋਕ ੨੯–੩੧ ) ਵਿਚ ਭਗਵਾਨ ਊਧੋ ਨੂੰ ਫ਼ਰਮਾਂਦੇ ਹਨ "ਜੋ ਸਭ ਕਿਸੀ ਤੇ ਦਯਾ ਕਰਦਾ ਹੈ, ਕਿਸੀ ਨਾਲ ਵੈਰ ਨਹੀਂ ਰਖਦਾ, ਜੋ ਧੀਰਜਵਾਨ ਤੇ ਸੱਚਾ ਹੈ, ਮਨ ਕਰਕੇ ਪਵਿਤ੍ਰ, ਸਭ ਲਈ ਸਮ ਭਾਵਨਾਂ ਰਖਦਾ ਹੈ ਤੇ ਸਭ ਨੂੰ ਸੁਖ ਪਹੁੰਚਾਣ ਵਾਲਾ ਹੈ ਜਿਸ ਦਾ ਮਨ ਖ਼ਾਹਿਸ਼ਾਂ ਤੋਂ ਆਜ਼ਾਦ ਹੈ ਤੇ ਜਿਸਦੇ ਇੰਦ੍ਰੇ ਆਪਣੇ ਕਾਬੂ ਵਿਚ ਹਨ,ਜੋ ਨਰਮ ਦਿਲ ਹੈ, ਬੜੇ ਉਚੇ ਤੇ ਸੁਚੇ ਚਾਲ ਚਲਣ ਵਾਲਾ ਹੈ,ਜੋ ਨਿਮ੍ਰਤਾ ਸਹਿਤ ਖ਼ਾਹਿਸ਼ਾਂ ਤੋਂ ਰਹਿਤ ਹੈ ਤੇ ਜਿਸ ਦੀਆਂ ਸਭ ਆਦਤਾਂ ਸੰਜਮ ਵਿਚ ਹਨ ਜੋ ਚੁਪ,ਸ਼ਾਂਤ ਤੇ ਦ੍ਰਿੜ੍ਹ ਮਨ ਵਾਲਾ ਹੈ ਤੇ ਜਿਸ ਨੇ ਆਪਣੇ ਆਪ ਨੂੰ ਮੇਰੇ ਅਰਪਨ ਕਰ ਦਿਤਾ ਹੈ ਤੇ ਹਮੇਸ਼ ਮੇਰੇ ਅਲੌਕਿਕ ਗੁਣਾਂ ਦਾ ਚਿੰਤਨ ਕਰਦਾ ਹੈ, ਜਿਸ ਵਿਚ ਕੋਈ ਗ਼ਲਤੀ ਨਹੀਂ, ਜੋ ਗੰਭੀਰ, ਸੰਤੋਖੀ ਹੈ, ਜਿਸ ਨੇ ਭੁਖ ਤੇ ਪਿਆਸ, ਗ਼ਮ ਤੇ ਧੋਖਾ, ਜਨਮ ਤੇ ਮਰਨ ਆਦਿ ਪੁਰ ਫ਼ਤੇ ਪਾਈ ਹੈ,ਜੋ ਕਿਸੀ ਤੋਂ ਆਪਣੀ ਇੱਜ਼ਤ ਕਰਾਣੀ ਮਨਜ਼ੂਰ ਨਹੀਂ ਕਰਦਾ, ਪਰ ਆਪ ਸਾਰਿਆਂ ਦੀ ਇੱਜ਼ਤ ਕਰਦਾ ਹੈ,ਉਹ ਜ਼ਿੰਮੇਵਾਰੀਆਂ ਨੂੰ ਨਿਬਾਹੁੰਦਾ ਹੈ, ਸਾਰਿਆਂ ਦਾ ਮਿੱਤਰ ਅਤੇ ਮੇਹਰ ਤੇ ਗਿਆਨ ਨਾਲ ਭਰਪੂਰ ਹੈ।ਐਸਾ ਇਨਸਾਨ ਸੰਤ ਜਾਂ ਸਾਧ ਹੈ।"

ਮਹਾਭਾਰਤ ਦੇ ਸ਼ਾਂਤਿ ਪਰਬ ਵਿਚ ਭੀਸ਼ਮ ਜੀ ਯੁਧਿਸ਼ਟਰ ਨੂੰ ਸੰਤ ਦੇ ਲੱਛਣ ਇਸ ਤਰ੍ਹਾਂ ਬਿਆਨ ਕਰਕੇ ਦਸਦੇ ਹਨ:–

ਮੈਂ ਹੁਣ ਤੈਨੂੰ ਉਹਨਾਂ ਦੀਆਂ ਨਿਸ਼ਾਨੀਆਂ ਦਸਦਾ ਹਾਂ,ਜਿਨ੍ਹਾਂ ਦੀ ਸੰਗਤ ਕਰਕੇ ਜਨਮ ਮਰਨ ਦਾ ਭੈ ਦੂਰ ਹੋ ਜਾਂਦਾ ਹੈ ਤੇ ਮੁਕਤੀ ਮਿਲਦੀ ਹੈ। ਉਹ ਮਾਸ ਨਹੀਂ ਖਾਂਦੇ, ਕਿਸੀ ਨਾਲ ਮੁਹੱਬਤ ਤੇ ਕਿਸੀ ਤੋਂ ਨਫ਼ਰਤ ਨਹੀਂ ਕਰਦੇ। ਨੇਕੀ ਦਾ ਜੀਵਨ ਉਹਨਾਂ ਨੂੰ ਪਿਆਰਾ ਹੈ। ਉਹਨਾਂ ਦੇ ਇੰਦਰੇ ਕਾਬੂ ਵਿਚ ਹਨ ਤੇ ਖ਼ੁਸ਼ੀ ਤੇ ਗ਼ਮੀ ਨੂੰ ਇੱਕੋ ਜਿਹਾ ਜਾਣਦੇ ਹਨ। ਉਹ ਸਚੇ ਤੇ ਦਾਨ ਕਰਨ ਵਾਲੇ ਹੁੰਦੇ ਹਨ। ਕਿਸੀ ਦੀ ਬਖ਼ਸ਼ੀਸ਼ ਨੂੰ ਨਹੀਂ ਲੈਂਦੇ ਤੇ ਦਯਾਵਾਨ ਹਨ। ਉਹ ਦੇਵਤਿਆਂ ਮਹਿਮਾਨਾਂ ਦੀ ਸੇਵਾ ਕਰਦੇ ਹਨ, ਸਾਰਿਆਂ ਨੂੰ ਸੁਖ ਪਹੁੰਚਾਂਦੇ ਹਨ ਤੇ ਮਦਦ ਕਰਦੇ ਹਨ, ਬਹਾਦਰ ਤੇ ਧਰਮ ਪੁਰ ਚੱਲਣ ਵਾਲੇ ਹੁੰਦੇ ਹਨ। ਸਭ ਹੈਵਾਨਾਂ ਦੇ ਦੋਸਤ ਤੇ ਸਮੇਂ ਦੀ ਲੋੜ ਪੁਰ ਆਪਣਾ ਸਰਬੰਸ ਵਾਰ ਦੇਣ ਵਾਲੇ ਹੁੰਦੇ ਹਨ। ਉਹ ਸੱਚ ਦੇ ਰਸਤੇ ਪੁਰ ਦ੍ਰਿੜ੍ਹ ਰਹਿੰਦੇ ਹਨ। ਉਹਨਾਂ ਦਾ ਬਿਉਹਾਰ ਧਰਮ ਅਨੁਸਾਰ ਹੁੰਦਾ ਹੈ। ਉਹ ਕਿਸੀ ਰਿਸ਼ੀ ਜਾਂ ਸੰਤ ਦੀ ਨੁਕਤਾ-ਚੀਨੀ ਨਹੀਂ ਕਰਦੇ ਤੇ ਨਾਹੀਂ ਕਿਸੀ ਨੂੰ ਭੈ (menace) ਦੇਂਦੇ ਹਨ। ਉਹ ਖ਼ੌਫ਼ਨਾਕ ਨਹੀਂ ਹੁੰਦੇ। ਨੇਕੀ ਦਾ ਜੀਵਨ ਦ੍ਰਿੜ੍ਹ ਕਰਕੇ ਬਤੀਤ ਕਰਦੇ ਹਨ, ਸਭ ਲਈ ਅਹਿੰਸਾ ਦਾ ਭਾਵ ਰੱਖਦੇ ਹਨ ਤੇ ਕਾਮ,ਕ੍ਰੋਧ,ਦੁਨੀਆਂ ਦੇ ਮੋਹ ਤੇ ਅਹੰਕਾਰ ਤੋਂ ਆਜ਼ਾਦ ਰਹਿੰਦੇ ਹਨ । ਉਹ ਆਪਣੇ ਕਰਤਵ੍ਯ ਦਾ ਪਾਲਨ

ਕਰਦੇ ਹਨ ਤੇ ਧਰਮ ਪੁਰ ਧਰਮ ਦੀ ਖ਼ਾਤਰ ਚਲਦੇ ਹਨ, ਕਿਸੀ ਨਾਮ ਜਾਂ ਦੌਲਤ ਦੀ ਪ੍ਰਾਪਤੀ ਲਈ ਨਹੀਂ। ਉਹਨਾਂ ਦਾ ਧਰਮ ਨਾਲ ਕੁਦਰਤੀ ਸੰਬੰਧ ਹੋ ਜਾਂਦਾ ਹੈ, ਜਿਸ ਤਰ੍ਹਾਂ ਉਹ ਰੋਜ਼ ਦਾ ਇਸ਼ਨਾਨ,ਭੋਜਨ ਦਾ ਛਕਣਾ ਤੇ ਹੋਰ ਹੋਰ ਸਰੀਰਕ ਕਿਰਿਆ ਕਰਦੇ ਹਨ। ਉਹ ਡਰ, ਗੁੱਸੇ ਤੇ ਗ਼ਮ ਤੋਂ ਆਜ਼ਾਦ ਹੁੰਦੇ ਹਨ। ਉਹ ਸਚੇ ਤੇ ਈਮਾਨਦਾਰ ਹੁੰਦੇ ਹਨ।ਨਫ਼ੇ ਵਿਚ ਫੁੱਲਦੇ ਨਹੀਂ ਤੇ ਨੁਕਸਾਨ ਵਿਚ ਗ਼ਮ ਨਹੀਂ ਕਰਦੇ। ਉਹ ਸਤੋਗੁਣੀ ਤੇ ਸਮਤਾ ਭਾਵ ਵਾਲੇ ਹੁੰਦੇ ਹਨ। ਹਾਨਿ, ਲਾਭ, ਗ਼ਮੀ, ਖ਼ੁਸ਼ੀ, ਪਿਆਰ, ਨਫ਼ਰਤ, ਜ਼ਿੰਦਗੀ, ਮੌਤ ਇਹ ਸਭ ਉਹਨਾਂ ਦੇ ਮਨ ਦੀ ਇਕ ਰਸ ਹਾਲਤ ਨੂੰ ਨਹੀਂ ਡੁਲਾਂਦੇ। ਉਹ ਇਰਾਦੇ ਦੇ ਪੱਕੇ ਤੇ ਬਲਵਾਨ ਹੁੰਦੇ ਹਨ। ਉਹਨਾਂ ਨੂੰ ਉੱਚੀ ਗਤੀ ਪ੍ਰਾਪਤ ਹੁੰਦੀ ਹੈ ਤੇ ਸੱਚੇ ਰਸਤੇ ਵਿਚ ਪਰਪੱਕ ਹੋ ਕੇ ਲਗੇ ਹੁੰਦੇ ਹਨ।"

ਸੰਤਾਂ ਦੀਆਂ ਨਿਸ਼ਾਨੀਆਂ ਦਾ ਵਰਨਣ, ਗੀਤਾ ਦੇ ਧਿਆਇ ੧੨, ਸਲੋਕ ੧੩–੨੦ ਤਕ ਕੀਤਾ ਹੈ, ਫਿਰ ਧਿਆਇ ੧੪, ਸਲੋਕ ੨੨ ਤੋਂ ੨੫ ਤਕ ਉਹਨਾਂ ਲੋਕਾਂ ਦੀ ਗਤੀ ਜੋ ਤ੍ਰੈ ਗੁਣਾਂ ਤੋਂ ਪਾਰ ਹੋਏ ਹਨ, ਦੱਸੀ ਹੈ। ਫਿਰ ਭਾਗਵਤ (ਸਕੰਧ ੧੧, ਧਿਆਇ ੨, ਸਲੋਕ ੪੫–੫੫) ਵਿਚ ਭਗਤਾਂ ਜਾਂ ਉਹਨਾਂ ਦਾ ਜੇਹੜੇ ਪ੍ਰਮਾਤਮਾ ਨਾਲ ਇਕ ਹੋਏ ਹਨ, ਵਰਨਣ ਕਰਦੇ ਹੋਏ ਸੰਤਾਂ ਦੀਆਂ ਨਿਸ਼ਾਨੀਆਂ ਦੱਸੀਆਂ ਹਨ। ਫਿਰ ਭਾਗਵਤ ਦੇ ਸਕੰਧ ੫,ਧਿਆਇ ੧੨, ਸਲੋਕ ੧੨ ਵਿਚ ਸੰਤਾਂ ਦੀ ਸੰਗਤ ਦੀ ਮਹਿਮਾ ਗਾਈ ਹੈ। ਮਹਾਤਮਾ ਜੜ ਭਰਤ ਜੀ ਆਖਦੇ ਹਨ: "ਪਰਮਾਤਮਾ ਦਾ ਗਿਆਨ ਤੇ ਪ੍ਰੇਮ ਕੁਰਬਾਨੀਆਂ ਬਖ਼ਸ਼ਸ਼ਾਂ ਆਮ ਨੇਕੀ ਦੇ ਕਰਮਾਂ ਵੇਦਾਂ ਦੇ ਪਾਠ ਤੇ ਪਾਣੀ ਤੇ ਸੂਰਜ ਦੀ ਪੂਜਾ ਕਰਕੇ ਪ੍ਰਾਪਤ ਨਹੀਂ ਹੋ ਸਕਦੇ। ਇਹ ਕੇਵਲ ਸੰਤਾਂ ਦੀ ਚਰਨ ਧੂੜ ਵਿਚ ਇਸ਼ਨਾਨ ਕਰਨ ਕਰਕੇ ਪ੍ਰਾਪਤ ਹੋ ਸਕਦੇ ਹਨ।"

ਭਗਵਾਨ ਫੇਰ ਭਾਗਵਤ ਦੇ ਸਕੰਧ ੧੧,ਧਿਆਇ ੨੬,ਸਲੋਕ ੩੧–੩੩ ਵਿਚ ਫ਼ਰਮਾਂਦੇ ਹਨ:–

ਹੇ ਊਧੋ! ਜਿਸ ਤਰ੍ਹਾਂ ਕੋਈ ਅੱਗ ਦੇ ਪਾਸ ਪਹੁੰਚੇ ਤਾਂ ਠੰਢ, ਡਰ ਤੇ ਅੰਧੇਰਾ ਦੂਰ ਹੋ ਜਾਂਦੇ ਹਨ,ਇਸੀ ਤਰ੍ਹਾਂ ਸੰਤਾਂ ਦੇ ਨੇੜੇ ਆਵਣ ਨਾਲ ਪਾਪਾਂ ਦੀ ਸਰਦੀ, ਜਨਮ ਮਰਨ ਦਾ ਭੈ ਤੇ ਅਗਿਆਨ ਦਾ ਅੰਧੇਰਾ ਦੂਰ ਹੋ ਜਾਂਦਾ ਹੈ। ਜਿਸ ਤਰ੍ਹਾਂ ਪਾਣੀ ਵਿਚ ਡੁਬਦੇ ਨੂੰ ਬੇੜੀ ਸਹਾਰਾ ਦੇ ਕੇ ਬਚਾਂਦੀ ਹੈ,ਇਸੀਤਰ੍ਹਾਂ ਸੰਤ ਸ਼ਾਂਤੀ ਵਿਚ ਅਸਥਿਤ, ਸੰਸਾਰ ਸਾਗਰ ਵਿਚ ਗ਼ੋਤੇ ਖਾਂਦਿਆਂ ਜੀਵਾਂ ਦਾ ਸਹਾਰਾ ਹਨ। ਜਿਸਤਰ੍ਹਾਂ ਜੀਂਵਦੇ ਜੀਅ ਲਈ ਖ਼ੁਰਾਕ ਹੈ, ਇਸੀ ਤਰ੍ਹਾਂ ਮੈਂ ਦੁਖੀਆਂ ਦਾ ਸਹਾਰਾ ਹਾਂ। ਜਿਸਤਰ੍ਹਾਂ ਪ੍ਰਲੋਕ ਵਿਚ ਧਰਮ ਦੀ ਦੌਲਤ ਕੰਮ ਦੇਂਦੀ

ਹੈ, ਇਸੀ ਤਰ੍ਹਾਂ ਸੰਤ ਜਨ, ਉਹਨਾਂ ਲਈ ਜੋ ਸੰਸਾਰ ਸਾਗਰ ਵਿਚ ਭੈ ਭੀਤ ਹਨ, ਆਸਰਾ ਹਨ। ਭਗਵਾਨ ਕਪਿਲ ਦੇਵ ਫ਼ਰਮਾਂਦੇ ਹਨ:—

"ਇਹ ਸਭ ਕੋਈ ਜਾਣਦਾ ਹੈ ਕਿ ਸੰਗਤ (Association) ਸਾਨੂੰ ਹਮੇਸ਼ ਦੇ ਬੰਧਨ ਵਿਚ ਪਾਣ ਦਾ ਸਾਮਾਨ ਹੈ, ਜੋ ਕਦੇ ਦੂਰ ਨਹੀਂ ਹੁੰਦਾ ਪਰ ਜੇਕਰ ਇਹ ਸੰਗਤ ਸੰਤਾਂ ਨਾਲ ਵਧਾਈ ਜਾਵੇ ਤਾਂ ਮੋਖ ਦਾ ਦੁਆਰਾ ਖੋਲ੍ਹ ਦਿੰਦੀਹੈ।"

ਸਤਸੰਗ ਦੋ ਪ੍ਰਕਾਰ ਦਾ ਹੈ (੧) ਸੰਤਾਂ ਦਾ ਬਾਹਰਲਾ ਸਤਸੰਗ ਜਿਸ ਦੁਆਰੇ ਮਨ ਦੀ ਸਫਾਈ ਹੁੰਦੀ ਹੈ ਤੇ ਆਤਮਕ ਮੰਡਲਾਂ ਦਾ ਅਸਰ ਲੈ ਕੇ ਜੀਵ ਪ੍ਰਮਾਰਥ ਦੇ ਲਾਇਕ ਹੁੰਦਾ ਹੈ ਅਤੇ ਨਾਮ ਦੀ ਕਮਾਈ ਵਿਚ ਲਗਦਾ ਹੈ ਤੇ (੨) ਅੰਦਰਲਾ ਸਤਸੰਗ ਜਿਸ ਵਿਚ ਸੁਰਤ ਨਾਮ ਜਾਂ ਪਰਿਪੂਰਣ ਮਾਲਕ ਨਾਲ ਲਗਦੀ ਹੈ ਅਤੇ ਉਸ ਵਿਚ ਸਮਾਂਦੀ ਹੈ।

ਭਾਗਵਤ ਦੇ ਸਕੰਧ ੧ ਧਿਆਇ ੧੮ ਸਲੋਕ ੨੩ ਵਿਚ ਦਸਿਆ ਹੈ ਕਿ "ਕਮਾਈ ਵਾਲੇ ਮਹਾਂ ਪੁਰਖ ਜੇਹੜੇ ਮਾਲਕ ਨਾਲ ਇਕ ਹੋਏ ਹੋਏ ਹਨ ਉਨ੍ਹਾਂ ਦੀ ਸੰਗਤਦਾ ਰਸ ਇਤਨਾ ਵਿਸ਼ੇਸ਼ ਹੈ ਜੋ ਸੁਰਗ ਆਦਿ ਲੋਕਾਂ ਤੇ ਮੁਕਤਿ ਦਾ ਰਸ (ਜੋ ਜਨਮ ਮਰਨ ਤੋਂ ਰਹਿਤ ਕਰ ਦਿੰਦਾ ਹੈ) ਉਸ ਦਾ ਕੋਈ ਮੁਕਾਬਲਾ ਨਹੀਂ ਕਰ ਸਕਦੇ।ਇਸ ਲੋਕ ਦੀ ਬਾਦਸ਼ਾਹੀ ਤੇ ਸੁਖਾਂ ਦੀ ਤੇ ਹਕੀਕਤ ਹੀ ਕੀ ਹੈ।"

ਮਾਲਕ ਦੀ ਅਪਾਰ ਦਯਾ ਕਰਕੇ ਹੀ ਅਜੇਹੇ ਸੰਤਾਂ ਦੀ ਸੰਗਤ ਨਸੀਬ ਹੁੰਦੀ ਹੈ:—

"ਗੋਬਿੰਦ ਸਤਸੰਗਤਿ ਮੇਲਾਇ ॥ ਹਰਿ ਰਸੁ ਰਸਨਾ ਰਾਮ ਗੁਨ ਗਾਇ ॥"

(ਗਉੜੀ ਮ: ੪, ੧੬੪—੫)

"ਹਰਿ ਕੇ ਸੰਤ ਸਦਾ ਥਿਰੁ ਪੂਜਹੁ ਜੋ ਹਰਿ ਨਾਮੁ ਜਪਾਤ ॥
ਜਿਨ ਕਉ ਕ੍ਰਿਪਾ ਕਰਤ ਹੈ ਗੋਬਿਦੁ ਤੇ ਸਤਸੰਗਿ ਮਿਲਾਤ ॥"

(ਸਾਰੰਗ ਕਬੀਰ, ੧੨੫੧—੧੯)

"ਸੰਤ ਸਮਾਗਮ ਹਰਿ ਕਥਾ ਤੁਲਸੀ ਦੁਰਲਭ ਦੋਇ ॥
ਜਿਨ ਪਰ ਕਿਰਪਾ ਰਾਮ ਕੀ ਤਾਹਿ ਪ੍ਰਾਪਤ ਹੋਇ ॥"

'ਹਰਿ ਕੀਰਤ ਸਾਧ ਸੰਗਤਿ' ਸਾਰਿਆਂ ਕਰਮਾਂ ਦਾ ਸਿਰ ਕਰਮਾ ਜਿਸਦਾ ਬੜਾ ਉੱਚਾ ਭਾਗ ਹੈ, ਉਸਨੂੰ ਪ੍ਰਾਪਤ ਹੁੰਦੀ ਹੈ।

"ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥"

(ਸੋਰਠਿ ਮ: ੫, ੬੪੨—੭)

ਜਿਨ੍ਹਾਂ ਨੇ ਮਾਲਕ ਦੇ ਪ੍ਰੇਮ ਕਰਕੇ ਮੁਕਤੀ ਨੂੰ ਤੁੱਛ ਸਮਝਿਆ ਹੈ, ਅਜੇਹੇ ਸੰਤ ਮਹਾਤਮਾਂ ਦਾ ਦੁਨੀਆਂ ਵਿਚ ਬਿਲਕੁਲ ਅਭਾਵ ਨਹੀਂ। ਹੈਨ ਪਰ ਕਿਧਰੇ ਕਿਧਰੇ, ਦੁਨੀਆਂ ਉਹਨਾਂ ਤੋਂ ਖ਼ਾਲੀ ਨਹੀਂ। ਜਿਸ ਤਰ੍ਹਾਂ ਜੰਗਲਾਂ

ਵਿਚ ਸ਼ੇਰਾਂ ਦੇ ਅੱਜੜ ਨਹੀਂ ਹੁੰਦੇ ਤੇ ਨਾ ਹੰਸਾਂ ਦੀਆਂ ਡਾਰਾਂ ਹੁੰਦੀਆਂ ਹਨ ਤੇ ਨਾ ਲਾਲਾਂ ਦੀਆਂ ਬੋਰੀਆਂ ਹੁੰਦੀਆਂ ਨੇ, ਇਸੀ ਤਰ੍ਹਾਂ ਸੰਤਾਂ ਦੀਆਂ ਜਮਾਤਾਂ ਨਹੀਂ ਹੁੰਦੀਆਂ ।

"ਸਿੰਘੋਂ ਕੇ ਲਹਿੰਡੇ ਨਹੀਂ ਹੰਸੋਂ ਕੀ ਨਹੀਂ ਪਾਂਤ ॥
ਲਾਲੋਂ ਕੀ ਨਹਿ ਬੋਰੀਆਂ ਸਾਧ ਨ ਚਲੇਂ ਜ਼ਮਾਤ ॥" (ਕਬੀਰ ਸਾਹਿਬ)

ਜਦ ਮਨ ਵਿਚ ਤੀਬਰ ਇਛਿਆ ਹੋਵੇ ਤਾਂ ਮਾਲਕ ਦੀ ਅਪਾਰ ਦਯਾ ਕਰਕੇ ਸੰਤ ਮਿਲ ਪੈਂਦੇ ਹਨ । ਉਹਨਾਂ ਦੇ ਦਰਸ਼ਨ, ਉਹਨਾਂ ਦਾ ਸਪਰਸ਼, ਉਹਨਾਂ ਦੇ ਬਚਨਾਂ ਨੂੰ ਸੁਣਨਾ, ਉਹਨਾਂ ਦੀ ਸੰਗਤ ਤੇ ਉਹਨਾਂ ਦੀ ਯਾਦ ਕਰਨੀ, ਸਭ ਪ੍ਰਮਾਰਥ ਦੇ ਵਧਾਉਣ ਦੇ ਸਾਧਨ ਹਨ । ਭਾਵੇਂ ਉਹਨਾਂ ਨੂੰ ਨਾ ਵੀ ਜਾਣਦੇ ਹੋਈਏ, ਉਹਨਾਂ ਦਾ ਇਕ ਟਕ, ਫੁਰਨਿਆਂ ਤੋਂ ਰਹਿਤ, ਦਰਸ਼ਨ ਸਾਡੇ ਪਾਪਾਂ ਤੇ ਅਗਿਆਨਤਾ ਨੂੰ ਦੂਰ ਕਰਦਾ ਹੈ ਤੇ ਬਹੁਤ ਫਲ ਦੇਣ ਵਾਲਾ ਹੈ ਜੋ ਸਾਲਾਂ ਬੱਧੀ ਕਪਟ ਰਹਿਤ ਭਗਤੀ ਕਰਨ ਤੋਂ ਵੀ ਵਧਕੇ ਹੈ ।

همنشینی ساعتے با اولیا    بہتر از صد سالہ طاعت بے ریا (مولوی روم)

ਅਰਥ:—ਜੇਕਰ ਤੂੰ ਇਕ ਘੜੀ ਕਿਸੀ ਅਉਲੀਆ ਦੀ ਸੰਗਤ ਕਰੇਂ ਤਾਂ ਉਸਦਾ ਫਲ ਸੌ ਸਾਲ ਦੀ ਦਿਖਲਾਵੇ ਤੋਂ ਰਹਿਤ ਭਗਤੀ ਕੋਲੋਂ ਵੀ ਚੰਗਾ ਹੈ।

ਇਹ ਤਾਂ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਇਕ ਅੱਗ ਬਾਲਣ ਲਈ ਸਾਮਾਨ ਕਰਦਾ ਹੈ ਤੇ ਦੂਸਰਾ ਬਲਦੀ ਅੱਗ ਦੇ ਪਾਸ ਬੈਠਕੇ ਠੰਢਕ ਦੂਰ ਕਰ ਲੈਂਦਾ ਹੈ ਤੇ ਹੋਰ ਕਈ ਕੰਮ ਸਾਰ ਲੈਂਦਾ ਹੈ। ਮਹਾਤਮਾ ਪਾਸ ਬੈਠਣ ਵਾਲੇ ਜੀਵ ਨੂੰ ਉਸ ਦੀ ਜ਼ਿੰਦਗੀ ਦੀਆਂ ਰਿਸ਼ਮਾਂ ਸੁਰਜੀਤ ਹੋਣ ਦਾ ਖ਼ਮੀਰ ਦੇਂਦੀਆਂ ਹਨ । ਪਹਿਲੀ ਕੋਲੋਂ ਦੂਸਰੀ ਹਾਲਤ ਦਾ ਫਲ ਅਵਸ਼ ਅੱਛਾ ਹੈ । ਭਾਵੇਂ ਉਹਨਾਂ ਮਹਾਂ ਪੁਰਖਾਂ ਦੇ ਦਰਸ਼ਨ ਹੀ ਇਤਨੇ ਫਲਾਂ ਦੇ ਦੇਣ ਵਾਲੇ ਹਨ, ਪਰ ਸਿਖਾਂ ਵਾਸਤੇ ਉਹਨਾਂ ਦੀ ਸੇਵਾ ਤੇ ਉਹਨਾਂ ਦੇ ਹੁਕਮ ਦੀ ਪੂਰੀ ਪੂਰੀ ਪਾਲਨਾ ਤੇ ਸਾਧਨਾਂ ਦੀ ਕਮਾਈ ਜ਼ਰੂਰੀ ਹੈ । ਜੇਕਰ ਸਚੇ ਸਾਧਕ ਦੀ ਵੀ ਸੇਵਾ ਕਰੋ,ਤਾਂ ਉਹ ਵੀ ਕਿਸੀ ਹਦ ਤੀਕ ਫਲਦਾਇਕ ਹੈ । ਸੇਵਾ ਤੋਂ ਭਾਵ ਕੇਵਲ ਉਹਨਾਂ ਨਾਲ ਰਹਿਣਾ ਤੇ ਤਨ ਕਰਕੇ ਸੇਵਾ ਕਰਨਾ ਹੀ ਨਹੀਂ । ਉਹਨਾਂ ਨਾਲ ਰਹਿਣਾ ਨਿਰਸੰਦੇਹ ਫਲ-ਦਾਇਕ ਹੈ।ਮਹਾਭਾਰਤ ਦੇ ਅਧਿਆਇ ੧ ਦੇ ਸਲੋਕ ੨੭ ਵਿਚ ਦਸਿਆ ਹੈ ਕਿ "ਇਕ ਮਹਾਨ ਆਤਮਾ ਨਾਲ ਕੇਵਲ ਰਹਿਣਾ ਹੀ ਆਤਮਕ ਉਨਤੀ ਕਰਾਉਣ ਵਾਲਾ ਹੈ, ਭਾਵੇਂ ਉਹ ਹੋਰ ਕੁਛ ਵੀ ਨਾ ਕਰੇ ।" ਕਿਉਂ ਜੋ ਇਹ ਕੁਦਰਤ ਦਾ ਕਾਨੂੰਨ ਹੈ ਕਿ ਨੇਕਾਂ ਪਾਸ ਰਹਿਕੇ ਅਸੀਂ ਨੇਕੀ ਤੇ ਪਾਪੀਆਂ ਪਾਸ ਰਹਿਕੇ ਅਸੀਂ

ਪਾਪ ਦਾ ਅਵਸ਼ ਹਿੱਸਾ ਲੈਂਦੇ ਰਹਿੰਦੇ ਹਾਂ,ਭਾਵੇਂ ਅਸੀਂ ਕਰੀਏ ਕੁਛ ਵੀ ਨਾ। ਪਰ ਉਹਨਾਂ ਦੀ ਸਿਖਿਆ ਦੇ ਅਨੁਸਾਰ ਆਪਣੇ ਜੀਵਣ ਨੂੰ ਢਾਲਣਾ,ਜਿਸ ਰਾਹ ਉਹ ਚਲਾਣ ਉਸ ਤੇ ਚੱਲਣਾ,ਇਹ ਸਭ ਤੋਂ ਉੱਚੀ ਸੇਵਾ ਹੈ।ਸੇਵਾ ਕਈ ਪ੍ਰਕਾਰ ਦੀ ਹੈ, ਤਨ, ਮਨ, ਧਨ ਤੇ ਸੁਰਤ ਨਿਰਤ ਦੀ (ਵਿਸਥਾਰ ਲਈ ਦੇਖੋ ਸੇਵਾ ਦਾ ਪ੍ਰਕਰਣ) । ਇਹਨਾਂ ਵਿਚੋਂ ਸੁਰਤ ਨਿਰਤ ਦੀ ਸੇਵਾ ਸਭ ਤੋਂ ਉਚੀ ਹੈ। ਜੋ ਲੋਕ ਮਹਾਂ ਪੁਰਖਾਂ ਦੇ ਕੋਲ ਤਾਂ ਰਹਿੰਦੇ ਹਨ, ਪਰ ਉਹਨਾਂ ਦੀ ਮਰਜ਼ੀ ਅਨੁਸਾਰ ਆਪਣਾ ਜੀਵਨ ਨਹੀਂ ਬਣਾਂਦੇ, ਉਹ ਸੱਚੇ ਅਰਥਾਂ ਵਿਚ ਕੋਈ ਸੇਵਾ ਨਹੀਂ ਕਰਦੇ। ਜੋ ਸੰਤਾਂ ਦੇ ਪਾਸ ਉਹਨਾਂ ਦੀ ਪ੍ਰਸੰਨਤਾ ਸਹਿਤ ਆਗਿਆ ਲੈਕੇ ਰਹੇ ਤੇ ਉਹਨਾਂ ਦੀ ਆਗਿਆ ਦੀ ਪਾਲਨਾ ਕਰਦਾ ਰਹੇ,ਅਜੇਹਾ ਆਦਮੀ ਉਹਨਾਂ ਪਾਸ ਰਹਿਣ ਤੋਂ ਬਹੁਤ ਫਲ ਪਾ ਸਕੇਗਾ। ਜੇਕਰ ਪਾਸ ਰਹਿਣ ਦਾ ਅਸਰ ਛੇਤੀ ਨਾਲ ਨਾ ਭਾਸੇ ਤਾਂ ਨਿਰਾਸ਼ ਨਹੀਂ ਹੋਣਾ ਚਾਹੀਦਾ,ਕਿਉਂ ਜੋ ਅਜੇ ਸਾਡੇ ਜਨਮਾਂ ਜਨਮਾਂ ਦੇ ਸੰਸਕਾਰ ਮਨ ਅੰਦਰ ਭਰੇ ਪਏ ਹਨ,ਜੋ ਹੌਲੀ ਹੌਲੀ ਦੂਰ ਹੁੰਦੇ ਜਾਂਦੇ ਹਨ। ਇਹ ਜਨਮਾਂ ਦੇ ਸੰਸਕਾਰ ਪਹਿਲਾਂ ਤਾਂ ਦਬ ਜਾਂਦੇ ਹਨ ਤੇ ਹੌਲੀ ਹੌਲੀ ਮਿਟਦੇ ਚਲੇ ਜਾਂਦੇ ਹਨ।ਜਦ ਤੀਕ ਇਹ ਸੰਸਕਾਰ ਪੂਰੇ ਤੌਰ ਤੇ ਦੂਰ ਨਹੀਂ ਹੋ ਜਾਂਦੇ,ਆਦਮੀ ਨੂੰ ਸੰਤਾਂ ਦੀ ਸੇਵਾ ਵਿਚ ਲਗੇ ਰਹਿਣਾ ਚਾਹੀਦਾ ਹੈ ਤੇ ਭਰੋਸਾ ਰਖਣਾ ਚਾਹੀਦਾ ਹੈ ਕਿ ਇਹ ਅਵੱਸ਼ ਇਕ ਦਿਨ ਦੂਰ ਹੋਣਗੇ।

ਬੁਖ਼ਾਰੇ ਦੇ ਸੁਲਤਾਨ ਇਬ੍ਰਾਹੀਮ ਅਦਹਮ ਕਬੀਰ ਸਾਹਿਬ ਪਾਸ ਕਿਤਨੇ ਬਰਸ ਰਹੇ।ਕੁਝ ਮੁੱਦਤ ਦੀ ਸੇਵਾ ਕਰਕੇ ਉਹ ਦਿੱਸਣ ਵਿਚ ਬੜੇ ਸ਼ਾਂਤ ਸੁਭਾਵ ਮਾਲੂਮ ਹੁੰਦੇ ਸਨ।ਮਾਤਾ ਲੋਈ ਨੇ ਕਬੀਰ ਸਾਹਿਬ ਨੂੰ ਅਰਜ਼ ਕੀਤੀ,ਮਹਾਰਾਜ ਇਸ ਨੂੰ ਕੁਝ ਦੇਣਾ ਚਾਹੀਦਾ ਹੈ। ਕਬੀਰ ਸਾਹਿਬ,ਜਿਨ੍ਹਾਂ ਦੀ ਨਜ਼ਰ ਅੰਦਰੂਨੀ ਹਾਲਤ ਦੇਖਦੀ ਸੀ,ਫ਼ਰਮਾਣ ਲਗੇ ਕਿ ਹਾਲਾਂ ਭਾਂਡਾ ਤਿਆਰ ਨਹੀਂ। ਮਾਤਾ ਲੋਈ ਦੀ ਜ਼ਿਦ ਕਰਨ ਤੇ ਕਬੀਰ ਸਾਹਿਬ ਨੇ ਕਿਹਾ ਕਿ ਜਦ ਇਬ੍ਰਾਹੀਮ ਅਦਹਮ ਬਾਹਰ ਨਿਕਲੇ, ਤੂੰ ਉੱਪਰੋਂ ਕੂੜਾ ਕਰਕਟ ਉਸ ਦੇ ਸਿਰ ਤੇ ਸੁੱਟ ਦੇਵੀਂ ਅਤੇ ਓਹਲੇ ਹੋਕੇ ਸੁਣੀਂ ਕਿ ਕੀ ਆਖਦਾ ਹੈ। ਜਦ ਇਸ ਤਰ੍ਹਾਂ ਕੀਤਾ ਗਿਆ ਤਾਂ ਇਬ੍ਰਾਹੀਮ ਅਦਹਮ ਦੇ ਸਿਰ ਪੁਰ ਕੂੜਾ ਪੈਣ ਤੇ ਉਸਦੇ ਮੂੰਹੋਂ ਨਿਕਲਿਆ "ਜੇ ਬੁਖ਼ਾਰਾ ਹੁੰਦਾ ਤਾਂ ਕਰਦਾ ਸੋ ਕਰਦਾ।"ਜਦ ਇਹ ਵਿਥਿਆ ਕਬੀਰ ਸਾਹਿਬ ਨੂੰ ਸੁਣਾਈ ਗਈ, ਉਹ ਫ਼ਰਮਾਣ ਲਗੇ "ਅਸਾਂ ਜੋ ਕਿਹਾ ਸੀ, ਹਾਲਾਂ ਭਾਂਡਾ ਸਾਫ਼ ਨਹੀਂ ਹੋਇਆ।" ਕੁਝ ਹੋਰ ਮੁਦਤ ਦੇ ਬਾਦ ਕਬੀਰ ਸਾਹਿਬ ਨੇ ਇਕ ਦਿਨ ਮਾਤਾ ਲੋਈ ਨੂੰ ਕਿਹਾ, ਹੁਣ ਇਸਦਾ ਭਾਂਡਾ ਸਾਫ਼ ਹੋ ਗਿਆ ਹੈ। ਮਾਤਾ ਲੋਈ ਕਹਿਣ ਲਗੀ ਕਿ ਬਾਹਰਲੀ ਕ੍ਰਿਯਾ ਤਾਂ ਇਸ ਦੀ ਅਗੇ ਵਾਂਗ ਹੀ ਹੈ, ਜਿਸ ਤਰ੍ਹਾਂ ਅਗੇ ਚੁਪ ਚਾਪ ਸੇਵਾ ਕਰਦਾ ਸੀ,ਇਸੀ ਤਰ੍ਹਾਂ ਹੁਣ ਵੀ ਕਰਦਾ ਹੈ। ਕਬੀਰ ਸਾਹਿਬ

ਨੇ ਕਿਹਾ, ਅਗੇ ਤਾਂ ਕੇਵਲ ਕੂੜਾ ਕਰਕਟ ਹੀ ਸੁਟਿਆ ਸੀ, ਹੁਣ ਤੂੰ ਗੰਦਗੀ ਦੀ ਟੋਕਰੀ ਭਰ ਕੇ ਉਸ ਦੇ ਸਿਰ ਪੁਰ ਸੁੱਟ ਤੇ ਫੇਰ ਉਹਲੇ ਹੋਕੇ ਅੱਗੇ ਵਾਂਗ ਸੁਣੀਂ, ਉਹ ਕੀ ਆਖਦਾ ਹੈ। ਜਦ ਇਬਰਾਹੀਮ ਅਦਹਮ ਬਾਹਰ ਨਿਕਲਿਆ ਤੇ ਮਾਤਾ ਲੋਈ ਨੇ ਗੰਦਗੀ ਦੀ ਟੋਕਰੀ ਉਸਦੇ ਸਿਰ ਪੁਰ ਸੁੱਟੀ, ਉਸਦੇ ਸਾਰੇ ਕਪੜੇ ਭਰ ਗਏ,ਕਹਿਣ ਲਗਾ "ਮੈਂ ਤਾਂ ਇਸ ਤੋਂ ਵੀ ਗੰਦਾ ਹਾਂ, ਸ਼ੁਕਰ ਹੈ, ਸ਼ੁਕਰ ਹੈ, ਪਾਉਣ ਵਾਲਿਆ ! ਤੇਰਾ ਭਲਾ ਹੋਵੇ !" ਅੰਦਰ ਦੇ ਸੰਸਕਾਰ ਧੋਣ ਲਈ ਸਮੇਂ ਦੀ ਲੋੜ ਹੁੰਦੀ ਹੈ, ਜਲਦਬਾਜ਼ੀ ਦਾ ਕੰਮ ਨਹੀਂ।

ਅਜੇਹੇ ਸੰਤਾਂ ਦੇ ਦਰਸ਼ਨ ਤੇ ਉਨ੍ਹਾਂ ਦੀ ਸੁਹਬਤ ਸਾਨੂੰ ਨਿਤ ਨਿਤ ਮਿਲਦੀ ਰਹੇ ! ਕਬੀਰ ਸਾਹਿਬ ਫ਼ਰਮਾਂਦੇ ਹਨ:—

"ਰਿਧਿ ਸਿਧਿ ਮਾਂਗੂੰ ਨਹੀਂ, ਮਾਂਗੂੰ ਤੁਮ ਸੇ ਏਹ ॥
ਨਿਸ ਦਿਨ ਦਰਸ਼ਨ ਸਾਧ ਕਾ ਕਹੌਂ ਕਬੀਰ ਮੋਹਿ ਦੇਹ ॥"
"ਬਾਰ ਬਾਰ ਕਰਿ ਜੋਰ ਕਰ, ਸੁਣੀਐ ਕਰੂੰ ਪੁਕਾਰ ॥
ਸਾਧ ਸੰਗ ਮੋਹਿ ਦੇਉ ਨਿਤ ਪਰਮ ਗੁਰੂ ਦਾਤਾਰ ॥"
"ਕਬੀਰ ਸੋ ਦਿਨ ਨਿਰਮਲਾ ਜਾ ਦਿਨ ਸੰਤ ਮਿਲਾਇ ॥
ਅੰਕ ਭਰੇ ਭਰ ਭੇਟੀਐ ਪਾਪ ਦੇਹ ਕਾ ਜਾਇ ॥"
"ਤੇ ਦਿਨ ਗਏ ਅਕਾਰਥੀ ਸੰਗਤ ਮਿਲਿਓ ਨ ਸੰਤ ॥
ਪ੍ਰੇਮ ਬਿਨਾਂ ਪਸ਼ੂ ਜੀਵਣਾ ਭਗਤਿ ਬਿਨਾਂ ਭਗਵੰਤ ॥"
"ਰਾਮ ਬੁਲਾਵਾ ਭੇਜਿਆ ਦੀਆ ਕਬੀਰਾ ਰੋਇ ॥
ਜੋ ਸੁਖ ਸਾਧੂ ਸੰਗਿ ਮਹਿ ਸੋ ਬੈਕੁੰਠ ਨ ਹੋਇ ॥"
"ਜਾ ਪਲ ਦਰਸ਼ਨ ਸਾਧ ਕਾ ਤਾ ਪਲ ਕੀ ਬਲਿਹਾਰ ॥
ਸਤਿਨਾਮ ਰਸਨਾ ਬਸੇ ਲੀਜੈ ਜਨਮ ਸੁਧਾਰ ॥" (ਕਬੀਰ)
"ਸਤ ਸੰਗਤਿ ਊਤਮ ਸਤਿਗੁਰ ਕੇਰੀ ਗੁਨ ਗਾਵੈ ਹਰਿ ਪ੍ਰਭ ਕੇ ॥
ਹਰਿ ਕਿਰਪਾ ਧਾਰਿ ਮੇਲਹੁ ਸਤ ਸੰਗਤਿ ਹਮ ਧੋਵਹ ਪਗ ਜਨ ਕੇ ॥"
(ਸੂਹੀ ਮ: ੪, ੭੩੧-੮)

## ਇਕ ਵਿਸ਼ੇਸ਼ ਗੁਣ

ਦੁਨੀਆਂ ਵਿਚ ਹਮਦਰਦ ਇਨਸਾਨ ਨਜ਼ਰ ਆਂਵਦੇ ਹਨ, ਜੋ ਲੋਕਾਂ ਦੇ ਦੁਖ ਦੂਰ ਕਰਨ ਦੇ ਉਪਾ ਕਰਦੇ ਤੇ ਦਸਦੇ ਹਨ। ਕੋਈ ਬੀਮਾਰ ਹੋਵੇ ਦੁਖ ਉਠਾਂਦੇ ਹਨ, ਦੁਵਾਈ ਦੇਂਦੇ ਹਨ, ਸੇਵਾ ਕਰਦੇ ਹਨ;ਪਰ ਅਜੇਹਾ ਕੋਈ ਨਜ਼ਰ ਨਹੀਂ ਆਂਵਦਾ ਜੋ ਲੋਕਾਂ ਦੇ ਦੁਖ ਆਪ ਲੈ ਲਵੇ। ਇਹ ਮਹਿਮਾ ਕੇਵਲ ਸਤਸੰਗ ਤੇ ਸਾਧੂ ਸੰਗ ਦੀ ਹੈ, ਇਹ ਉਹ ਤੀਰਥ ਹੈ, ਜਿਥੇ ਪਾਪੀਆਂ ਦੇ ਭਾਰ ਉਤਰਦੇ ਹਨ।

"ਸੁਖ ਦੇਵੇਂ ਦੁਖ ਕੋ ਹਰੇਂ ਮੇਟੇਂ ਸਭ ਅਪਰਾਧ ॥
ਕਹੇਂ ਕਬੀਰ ਕਬ ਇਹ ਮਿਲੇਂ ਪਰਮ ਸਨੇਹੀ ਸਾਧ ॥"

ਸਾਰਬਚਨ ਵਿਚ ਇਸ ਬਾਬਤ ਫ਼ਰਮਾਇਆ ਹੈ:—

"ਸੰਤ ਦਇਆ ਅਪਨੇ ਚਿਤ ਧਰੇਂ ॥ ਜੀਵ ਨ ਮਾਨੇਂ ਤੋ ਕਿਆ ਕਰੇਂ ॥
ਭੇਦ ਬਤਾਵੇਂ ਬਾਨੀ ਕਹੇਂ ॥ ਦੇਹ ਧਰੇਂ ਔਰ ਜਗ ਮੇਂ ਰਹੇਂ ॥
ਜੀਵ ਚਿਤਾਵੇਂ ਕਿਰਪਾ ਧਾਰ ॥ ਬਹੁਤ ਉਠਾਵੇਂ ਜੀਵਨ ਭਾਰ ॥
ਤੌਂ ਭੀ ਕੋਈ ਪ੍ਰਤੀਤ ਨ ਲਾਵੇ ॥ ਚੌਥਾ ਪਦ ਆਸਾ ਨਹਿੰ ਧਾਰੇ ॥" (੩੫੪)

ਇਹ ਚੰਗੀ ਤਰ੍ਹਾਂ ਯਾਦ ਰਖੋ ਕਿ ਸੰਤ ਮਹਾਤਮਾਂ ਮਨ ਦੇ ਵੇਗਾਂ ਤੇ ਵਿਸ਼ੇ ਵਿਕਾਰਾਂ ਤੋਂ ਬਿਲਕੁਲ ਰਹਿਤ ਹੁੰਦੇ ਹਨ, ਕਿਉਂ ਜੋ ਸਾਧਨ ਕਰਕੇ ਉਹ ਸਾਰੇ ਸੰਸਕਾਰਾਂ ਨੂੰ ਧੋ ਚੁਕੇ ਹਨ, ਇਨ੍ਹਾਂ ਵਿਕਾਰਾਂ ਵਿਚੋਂ ਕਿਸੀ ਦਾ ਵੀ ਲੇਸ਼ ਉਨ੍ਹਾਂ ਅੰਦਰ ਨਹੀਂ ਹੁੰਦਾ।

ਅਜੇਹਿਆਂ ਸੰਤਾਂ ਮਹਾਤਮਾਂ ਦੀ ਖੋਜ ਕਰਕੇ ਉਨ੍ਹਾਂ ਦੀ ਸ਼ਰਨ ਲੈਣੀ ਚਾਹੀਦੀ ਹੈ। ਜੇਕਰ ਖੋਜੀ ਦੇ ਅੰਦਰ ਸੱਚੀ ਚਾਹ ਹੋਵੇ ਤਾਂ ਮਾਲਕ ਦੀ ਦਯਾ ਕਰਕੇ ਕਿਸੀ ਸੰਤ ਮਹਾਤਮਾ ਦਾ ਮਿਲਾਪ ਹੋ ਜਾਵੇਗਾ, ਜਿਸ ਕਰਕੇ ਉਸਦੀ ਕਲਿਆਣ ਹੋ ਜਾਵੇਗੀ। ਤਾਂਤੇ ਸਾਨੂੰ ਸੰਤਾਂ ਦੀ ਸੰਗਤ ਜਿੰਨੀ ਹੋ ਸੱਕੇ ਕਰਨੀ ਚਾਹੀਦੀ ਹੈ। ਨਾਰਦ ਦੇ ਭਗਤੀ ਸੂਤਰਾਂ ਵਿਚ ਬੜੇ ਜ਼ੋਰਦਾਰ ਲਫ਼ਜ਼ਾਂ ਵਿਚ ਸੰਤਾਂ ਦੀ ਸੰਗਤ ਬਾਬਤ ਉਪਦੇਸ਼ ਹੈ:—

तदेव साध्यताम्, तदेव साध्यताम।

ਅਰਥ:—ਕੇਵਲ ਉਸੀ ਨੂੰ ਸਾਧੋ। ਕੇਵਲ ਉਸੀ ਨੂੰ ਸਾਧੋ।

ਇਸ ਲਈ ਸਤਸੰਗ ਇਕ ਜ਼ਬਰਦਸਤ ਰੂਹਾਨੀ ਸਕੂਲ ਜਾਂ ਕਾਲਜ ਹੈ, ਜਿਥੇ ਪ੍ਰੇਮ ਤੇ ਪ੍ਰਮਾਰਥ ਦਾ ਅਮਲੀ ਸਬਕ ਪੜ੍ਹਾਇਆ ਜਾਂਦਾ ਹੈ। ਸਤਸੰਗ ਇਕ ਅਜੀਬ ਕਾਰਖ਼ਾਨਾ ਹੈ, ਜਿਥੇ ਇਨਸਾਨ ਦੇ ਮਨ ਦੀ ਗੁੱਥੀ ਸੁਲਝਦੀ ਹੈ ਤੇ ਉਹ ਆਪਣੇ ਆਪ ਤੇ ਮਾਲਕ ਨੂੰ ਪਛਾਨਣ ਲਈ ਘੜਿਆ ਜਾਂਦਾ ਹੈ। ਸਹਿਜੋ ਬਾਈ ਸਤਸੰਗ ਦੀ ਕਿਆ ਸੁੰਦਰ ਮਹਿਮਾਂ ਗਾਉਂਦੀ ਹੈ:—

"ਸਾਧ ਸੰਗ ਕਰਿ ਚਾਂਦਨਾ ਸਕਲ ਅੰਧੇਰਾ ਔਰ ॥
ਸਹਜੋ ਦੁਰਲਭ ਪਾਈਐ, ਸੰਤ ਸੰਗ ਮਹਿ ਠੌਰ ॥
ਸਾਧ ਸੰਗ ਤੀਰਥ ਬੜੋ, ਤਾਂ ਮਹਿ ਨੀਰ ਵਿਚਾਰ ॥
ਸਹਜੋ ਨ੍ਹਾਏ ਪਾਈਐ, ਮੁਕਤਿ ਪਦਾਰਥ ਚਾਰ ॥
ਜੋ ਆਵੈ ਸਤਸੰਗ ਮਹਿ, ਜਾਤ ਬਰਨ ਕੁਲ ਖੋਇ ॥
ਸਹਜੋ ਮੈਲ ਕੁਚੈਲ ਜਲ, ਮਿਲੇ ਸੋ ਗੰਗਾ ਹੋਇ ॥
ਸਹਜੋ ਸੰਗਤ ਸਾਧ ਕੀ, ਕਾਗ ਹੰਸ ਹੋ ਜਾਇ ॥

ਤਜ ਕੇ ਭਖਸ਼ ਅਭਖਸ਼ ਕੋ, ਮੋਤੀ ਚੁਨ ਚੁਨ ਖਾਇ ॥

ਗੁਰੂ ਅਰਜਨ ਸਾਹਿਬ ਨੇ ਸਾਧੂ ਸੰਗ ਦੀ ਕਿਆ ਅਨੂਪਮ ਮਹਿਮਾਂ ਦਸੀ ਹੈ:—

"ਸਾਧ ਕੈ ਸੰਗਿ ਮੁਖ ਊਜਲ ਹੋਤ ॥ ਸਾਧ ਸੰਗਿ ਮਲੁ ਸਗਲੀ ਖੋਤ ॥
ਸਾਧ ਕੈ ਸੰਗਿ ਮਿਟੈ ਅਭਿਮਾਨੁ ॥ ਸਾਧ ਕੈ ਸੰਗਿ ਪ੍ਰਗਟੈ ਸੁਗਿਆਨੁ ॥
ਸਾਧ ਕੈ ਸੰਗਿ ਬੁਝੈ ਪ੍ਰਭੁ ਨੇਰਾ ॥ ਸਾਧ ਸੰਗਿ ਸਭੁ ਹੋਤ ਨਿਬੇਰਾ ॥"

(ਗਉੜੀ ਮ: ੫, ੨੭੧—੫)

ਅਜੇਹੀਆਂ ਹਸਤੀਆਂ ਦੂਸਰਿਆਂ ਲਈ ਹੁੰਦੀਆਂ ਹਨ। ਉਨ੍ਹਾਂ ਦੀਆਂ ਪਵਿਤ੍ਰਤਾ ਭਰੀਆਂ ਜੀਵਨ ਰੌਆਂ ਲੋਕਾਂ ਨੂੰ ਸੰਤ ਬਣਾਂਦੀਆਂ ਚਲੀਆਂ ਜਾਂਦੀਆਂ ਹਨ। ਸੰਤਾਂ ਦੀ ਸੁਹਬਤ ਵਿਚ ਸਚਾ ਪਾਰਸ ਮਿਲਦਾ ਹੈ,ਜਿਸਦੇ ਲੱਗਣ ਕਰਕੇ ਕਾਲੇ ਹਿਰਦੇ ਵੀ ਸੋਨਾ ਬਣ ਜਾਂਦੇ ਹਨ।

آنکه زر می‌شود از پرتو آں قلبِ سیاہ      کیمیائیست کہ در صحبتِ درویشاں است (خواجہ حافظ)

ਅਰਥ:—ਉਨ੍ਹਾਂ ਦੇ ਪਰਛਾਵੇਂ ਨਾਲ ਕਾਲੇ ਹਿਰਦੇ ਵੀ ਸੋਨਾ ਬਣ ਜਾਂਦੇ ਹਨ। ਦਰਵੇਸ਼ਾਂ ਦੀ ਸੁਹਬਤ ਵਿਚ ਐਸਾ ਕੀਮੀਆ ਹੈ।

ਸੰਤਾਂ ਦੇ ਆਤਮਕ ਮੰਡਲ ਦਾ ਪ੍ਰਭਾਵ ਜ਼ਬਰਦਸਤ ਹੈ। ਉਨ੍ਹਾਂ ਦੀ ਸ਼ਖ਼ਸੀਅਤ ਦੇ ਕੀਮਿਆਈ ਅਸਰ ਕਰਕੇ ਸ਼ੈਤਾਨ ਸ਼ਰੀਫ਼ ਤੇ ਨੇਕ ਬਣ ਜਾਂਦੇ ਹਨ, ਚੋਰ ਚੋਰੀ ਛੱਡ ਦਿੰਦੇ ਹਨ, ਸ਼ਰਾਬੀ ਸ਼ਰਾਬ ਛੱਡ ਦਿੰਦੇ ਹਨ, ਤੇ ਬੁਰੇ ਆਦਮੀ ਆਪਣੀਆਂ ਬੁਰਿਆਈਆਂ ਨੂੰ ਛੱਡ ਦਿੰਦੇ ਹਨ। ਇਤਿਹਾਸ ਅਜੇਹੀਆਂ ਜ਼ਿੰਦਗੀਆਂ ਨਾਲ ਭਰੇ ਪਏ ਹਨ। ਉਨ੍ਹਾਂ ਦੇ ਪ੍ਰਤਾਪ ਨਾਲ ਸਧਨੇ ਜੇਹੇ ਕਸਾਈ, ਗਨਕਾ ਜੇਹੀ ਵੇਸਵਾ, ਬਾਲਮੀਕ ਜੈਸੇ ਡਾਕੂ ਤੇ ਸੱਜਣ ਜੈਸੇ ਠੱਗ ਮਹਾਤਮਾਂ ਬਣ ਜਾਂਦੇ ਹਨ।

ਸਤਸੰਗਤਿ ਇਕ ਉੱਤਮ ਤੀਰਥ ਹੈ, ਜਿਥੇ ਜਨਮਾਂ ਜਨਮਾਂ ਦੇ ਕਰੋੜਾਂ ਪਾਪ ਦੂਰ ਹੋ ਜਾਂਦੇ ਹਨ ਤੇ ਮਨ ਨਿਰਮਲ ਹੋ ਜਾਂਦਾ ਹੈ।

"ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ॥
ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ ॥"

(ਬਿਲਾਵਲੁ ਮ: ੫, ੮੦੯—੧੮)

ਜਿਸ ਤਰ੍ਹਾਂ ਸੋਨੇ ਨੂੰ ਅੱਗ ਵਿਚ ਪਾਣ ਨਾਲ ਉਸ ਦੀਆਂ ਸਭ ਮੈਲਾਂ ਕਟੀਕੇ ਉਹ ਨਿਰੋਲ ਹੋ ਜਾਂਦਾ ਹੈ, ਇਸੀ ਤਰ੍ਹਾਂ ਸਾਧੂ ਸੰਗ ਦੇ ਅੰਦਰ ਜੀਵ ਦੀਆਂ ਜਨਮਾਂ ਜਨਮਾਂ ਦੀਆਂ ਮੈਲਾਂ ਸੜ ਕੇ ਉਹ ਸ਼ੁਧ ਤੇ ਨਿਰਮਲ ਹੋ ਜਾਂਦਾ ਹੈ।

"ਜਨਮ ਜਨਮ ਕੇ ਲਾਗੇ ਬਿਖੁ ਮੋਰਚਾ ਲਗਿ ਸੰਗਤਿ ਸਾਧ ਸਵਾਰੀ ॥

ਜਿਉ ਕੰਚਨੁ ਬੈਸੰਤਰਿ ਤਾਇਓ ਮਲੁ ਕਾਟੀ ਕਟਿਤ ਉਤਾਰੀ ॥"

(ਧਨਾਸਰੀ ਮ: ੪, ੬੬੬–੧੮)

ਨੀਚ ਖ਼ਿਆਲਾਂ ਨੂੰ ਪਾਕ ਸਾਫ਼ ਕਰਨ ਲਈ ਸਤਸੰਗ ਤੋਂ ਵਧਕੇ ਸਾਰੀ ਦੁਨੀਆਂ ਵਿਚ ਕੋਈ ਮਸ਼ੀਨ ਨਹੀਂ, ਨੇਕ ਸੁਹਬਤ ਵਿਚ ਇਨਸਾਨ ਨੇਕ ਹੋ ਜਾਂਦਾ ਹੈ ਤੇ ਸਭ ਐਬ ਪਾਪ ਧੋਤੇ ਜਾਂਦੇ ਹਨ।

"ਊਤਮ ਸੰਗਤਿ ਊਤਮੁ ਹੋਵੈ ॥ ਗੁਣ ਕਉ ਧਾਵੈ ਅਵਗਣ ਧੋਵੈ ॥"

(ਆਸਾ ਮ: ੧, ੪੧੪-੪)

ਕਮਾਈ ਵਾਲੇ ਮਹਾਤਮਾ ਦੀ ਜ਼ਿੰਦਗੀ ਦੇ ਜ਼ਬਰਦਸਤ ਅਸਰ ਕਰਕੇ ਉਹਨਾਂ ਦੇ ਆਲੇ ਦੁਆਲੇ ਦੇ ਵਾਯੂ ਮੰਡਲ ਵਿਚ ਪਵਿੱਤ੍ਰਤਾ ਦੀਆਂ ਰੌਆਂ ਭਰ ਜਾਂਦੀਆਂ ਹਨ, ਜੋ ਪਾਪੀ ਤੋਂ ਪਾਪੀ ਪੁਰ ਅਸਰ ਪਾਣ ਤੋਂ ਨਹੀਂ ਰਹਿ ਸਕਦੀਆਂ। ਉਹਨਾਂ ਦੇ ਭੇਟਣ ਨਾਲ ਪ੍ਰਭੂ ਦਾ ਰੰਗ ਲਗ ਜਾਂਦਾ ਹੈ।

"ਮਹਾ ਪਵਿਤ੍ਰ ਸਾਧ ਕਾ ਸੰਗੁ ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ ॥"

(ਆਸਾ ਮ: ੫, ੩੯੨–੧੯)

ਅਜੇਹੀ ਸੁਹਬਤ ਵਿਚ ਸਮਾਂ ਪਾ ਕੇ ਜੀਵ ਉਸਦਾ ਰੂਪ ਹੀ ਹੋ ਜਾਂਦਾ ਹੈ।

"ਪਾਰਸ ਮਹਿ ਅਰੁ ਸੰਤ ਮਹਿ ਬੜੋ ਅੰਤਰੋ ਜਾਨ ॥
ਓਇ ਲੋਹਾ ਕੰਚਨ ਕਰੇ, ਓਇ ਕਰ ਲੇ ਆਪ ਸਮਾਨ ॥" (ਅਨਾਥ ਦਾਸ)

ਮੌਲਵੀ ਰੂਮ ਸਾਹਿਬ ਫ਼ਰਮਾਂਦੇ ਹਨ ਕਿ ਸੰਤਾਂ ਦਾ ਚੇਹਰਾ ਸਾਡੇ ਸਾਰੇ ਸਵਾਲਾਂ ਦਾ ਜਵਾਬ ਹੈ, ਬਿਨਾਂ ਬੋਲਣ ਦੇ ਹੀ ਸਭ ਮੁਸ਼ਕਲਾਂ ਦੂਰ ਹੋਜਾਂਦੀਆਂਹਨ

اے لقائے تو جواب ہر سوال     مشکل از تو حل شود بے قیل و قال (مولوی روم)

ਉਹਨਾਂ ਦੇ ਦਰਸ਼ਨ ਨਾਲ ਹੀ ਜਨਮ ਮਰਨ ਦਾ ਦੁਖ ਮਿਟ ਜਾਂਦਾ ਹੈ।

"ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥"

(ਸਵਈਏ ਮ: ੨ ਕੇ, ੧੩੯੨–੧੩)

ਸਤਸੰਗਤਿ ਦੇ ਤੀਰਥ ਪੁਰ ਨ੍ਹਾਉਣ ਦਾ ਅਸਰ ਜਲਦੀ ਹੁੰਦਾ ਹੈ। ਮੌਲਵੀ ਰੂਮ ਸਾਹਿਬ ਇਹ ਵੀ ਫ਼ਰਮਾਂਦੇ ਹਨ ਕਿ "ਜੇਕਰ ਤੂੰ ਰੱਬ ਨਾਲ ਵਸਾਲ ਕਰਨਾ ਚਾਹੁੰਦਾ ਹੈਂ, ਤਾਂ ਸੰਤਾਂ ਦੇ ਚਰਨਾਂ ਵਿਚ ਬੈਠ ਕਿਉਂ ਜੋ ਉਹਨਾਂ ਦੀ ਥੋੜੇ ਮਿੰਟਾਂ ਦੀ ਸੰਗਤ ਸੌ ਸਾਲ ਬਿਨਾਂ ਦਿਖਲਾਵੇ ਦੀ ਭਗਤੀ ਤੋਂ ਚੰਗੀ ਹੈ। ਸੰਤਾਂ ਦੇ ਅੰਦਰ ਸਚੀ ਮਸਜਿਦ ਹੈ ਤੇ ਉਥੇ ਸਾਰਿਆਂ ਲਈ ਮਾਲਕ ਦੀ ਪੂਜਾ ਤੇ ਬੰਦਗੀ ਦਾ ਥਾਂ ਹੈ।

ہر کہ خواہد ہمنشینی با خدا!     گو نشیں اندر حضور اولیا
ہمنشینی ساعتے با اولیا     بہتر از صد سالہ طاعت بے ریا
مسجدے ہست اندرون اولیا     سجدہ گاہِ جملہ ہست آنجا خدا
(مولوی روم)

ਸਾਡੇ ਜੇਹੇ ਕਾਉਂ ਤੇ ਬਗਲੇ ਜੇਹੜੇ ਇੰਦ੍ਰੀਆਂ ਦੇ ਭੋਗਾਂ ਦੀ ਗੰਦਗੀ ਨੂੰ ਖਾਕੇ ਜੀਉਂ ਰਹੇ ਹਨ, ਨਾਮ ਦੇ ਅੰਮ੍ਰਿਤ ਨੂੰ ਪਾਨ ਕਰਕੇ ਕਾਵਾਂ ਤੋਂ ਕੋਇਲਾਂ ਤੇ ਬਗਲੇ ਤੋਂ ਹੰਸ ਬਣ ਜਾਂਦੇ ਹਨ। ਤੁਲਸੀ ਸਾਹਿਬ ਫ਼ਰਮਾਂਦੇ ਹਨ ਕਿ ਇਹ ਸੁਣਕੇ ਹੈਰਾਨ ਨਾ ਹੋਵੇ, ਕਿਉਂ ਜੋ ਸੰਤਾਂ ਦੀ ਸੁਹਬਤ ਦੀ ਕੀਮਤ ਛੁਪੀ ਹੋਈ ਨਹੀਂ।

"ਮੱਜਨ ਫਲ ਦੇਖਿਓ ਤਤ ਕਾਲਾ। ਕਾਕ ਹੋਇ ਪਿਕ,ਬਕਹਿ ਮਰਾਲਾ।
ਸੁਨ ਅਸਚਰਯ ਕਰਹਿ ਜਿਨਿ ਕੋਈ। ਸਤਸੰਗਤ ਮਹਿਮਾ ਨਹਿ ਗੋਈ।"

ਮਹਾਤਮਾਂ ਦੇ ਦਰਸ਼ਨ ਤੋਂ ਵਿਸ਼ੇ ਵਾਸਨਾ ਦੂਰ ਹੋਂਦੀ ਹੈ। ਇਤਿਹਾਸ ਦਸਦੇ ਹਨ ਕਿ ਗੁਰੂ ਨਾਨਕ ਸਾਹਿਬ,ਕਬੀਰ ਸਾਹਿਬ,ਨਾਮ ਦੇਵ ਜੀ ਤੇ ਮਸੀਹ ਜੀ ਦੇ ਦਰਸ਼ਨ ਕਰਨ ਤੇ ਵੇਸਵਾਂ ਆਦਿ ਦਾ ਮਨ ਨਿਰਮਲ ਹੋ ਗਿਆ।

ਉਪਰ ਲਿਖੇ ਵਿਸ਼ਿਆਂ ਪੁਰ ਗੁਰਬਾਣੀ ਦੇ ਅਨੇਕਾਂ ਪ੍ਰਮਾਣ ਦਿਤੇ ਗਏ ਹਨ ਜੋ ਪਾਠਕ ਜਨਾਂ ਦੇ ਵਿਚਾਰਨ ਯੋਗ ਹਨ।

—o—

# ਸਤ-ਸੰਗਤ

## (੧) ਸਤਸੰਗਤ ਕਿਸ ਨੂੰ ਕਹਿੰਦੇ ਹਨ ?

**(੧) ਜਿਸ ਵਿਚ ਕੇਵਲ ਨਾਮ ਦਾ ਨਿਰਨਾ ਹੋਵੇ ਅਤੇ ਹਰੀ ਦੇ ਗੁਣ ਗਾਏ ਜਾਣ।**

ਸਤ ਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥
ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥
(ਸਿਰੀ ਰਾਗੁ ਮ: ੧, ੭੨-੧)

ਤਿਤੁ ਜਾਇ ਬਹਹੁ ਸਤ ਸੰਗਤੀ ਜਿਥੈ ਹਰਿ ਕਾ ਹਰਿ ਨਾਮੁ ਬਿਲੋਈਐ ॥
ਸਹਜੇ ਹੀ ਹਰਿ ਨਾਮੁ ਲੇਹੁ ਹਰਿ ਤਤੁ ਨ ਖੋਈਐ ॥
(ਵਡਹੰਸੁ ਵਾਰ ਮ: ੪, ੫੮੭-੮)

ਸਤ ਸੰਗਤਿ ਸਾਈ ਹਰਿ ਤੇਰੀ ਜਿਤੁ ਹਰਿ ਕੀਰਤਿ ਹਰਿ ਸੁਨਣੇ ॥
ਜਿਨ ਹਰਿ ਨਾਮੁ ਸੁਣਿਆ ਮਨੁ ਭੀਨਾ ਤਿਨ ਹਮ ਸਰੇਵਹ ਨਿਤ ਚਰਣੇ ॥
(ਭੈਰਉ ਮ: ੪, ੧੧੩੫-੧੬)

ਸੋ ਸਤ ਸੰਗਤਿ ਸਬਦਿ ਮਿਲੈ ਜੋ ਗੁਰਮੁਖਿ ਚਲੈ ॥
ਸਚੁ ਧਿਆਇਨਿ ਸੇ ਸਚੇ ਜਿਨ ਹਰਿ ਖਰਚੁ ਧਨੁ ਪਲੈ ॥
(ਰਾਮਕਲੀ ਮ: ੩, ੯੫੬-੭)

ਸਤ ਸੰਗਤਿ ਮੇਲਾਪੁ ਜਿਥੈ ਹਰਿ ਗੁਣ ਸਦਾ ਵਖਾਣੀਐ ॥
ਨਾਨਕ ਸਚਾ ਸਬਦੁ ਸਲਾਹਿ ਸਚੁ ਪਛਾਣੀਐ ॥
(ਮਲਾਰ ਵਾਰ ਮ: ੨, ੧੨੮੦-੭)

ਸੰਤਤ ਹੀ ਸਤ ਸੰਗਤਿ ਸੰਗ ਸੁਰੰਗ ਰਤੇ ਜਸੁ ਗਾਵਤ ਹੈ ॥
ਧ੍ਰਮ ਪੰਥੁ ਧਰਿਓ ਧਰਨੀਧਰ ਆਪਿ ਰਹੇ ਲਿਵ ਧਾਰਿ ਨ ਧਾਵਤ ਹੈ ॥
(ਸਵਈਏ ਮ: ੪, ੧੪੦੪-੭)

ਸਤ ਸੰਗਤੀ ਬਹਿ ਭਾਉ ਕਰਿ ਸਦਾ ਹਰਿ ਕੇ ਗੁਣ ਗਾਇ ॥
ਨਾਨਕ ਸੇ ਜਨ ਸੋਹਣੇ ਜਿ ਗੁਰਮੁਖਿ ਮੇਲਿ ਮਿਲਾਇ ॥
(ਬਿਲਾਵਲੁ ਵਾਰ ਮ: ੩, ੮੪੯-੧੫)

### (੨) ਸਤਿਗੁਰ ਦੀ ਸੰਗਤ ਦਾ ਨਾਮ ਸਤ ਸੰਗਤ ਹੈ।

ਜਹ ਸਤਿਗੁਰੁ ਤਹ ਸਤ ਸੰਗਤਿ ਬਣਾਈ ॥
ਜਹ ਸਤਿਗੁਰੁ ਸਹਜੇ ਹਰਿ ਗੁਣ ਗਾਈ ॥ (ਮਾਝ ਮ: ੩, ੧੬੦-੭)
ਜਿਸਨੋ ਆਪੇ ਰੰਗੇ ਸੁ ਰਪਸੀ ਸਤ ਸੰਗਤਿ ਮਿਲਾਇ ॥
ਪੂਰੇ ਗੁਰ ਤੇ ਸਤ ਸੰਗਤਿ ਊਪਜੈ ਸਹਜੇ ਸਚਿ ਸੁਭਾਇ ॥
(ਆਸਾ ਮ: ੩, ੪੨੭-੫)

ਸਤ ਸੰਗਤਿ ਊਤਮ ਸਤਿਗੁਰ ਕੇਰੀ ਗੁਨ ਗਾਵੈ ਹਰਿ ਪ੍ਰਭ ਕੇ ॥
ਹਰਿ ਕਿਰਪਾ ਧਾਰਿ ਮੇਲਹੁ ਸਤ ਸੰਗਤਿ ਹਮ ਧੋਵਹ ਪਗ ਜਨ ਕੇ ॥
(ਸੂਹੀ ਮ: ੪, ੭੩੧-੮)

ਸਤਿਗੁਰ ਬਾਝਹੁ ਸੰਗਤਿ ਨ ਹੋਈ ॥ ਬਿਨੁ ਸਬਦੇ ਪਾਰੁ ਨ ਪਾਏ ਕੋਈ ॥
ਸਹਜੇ ਗੁਣ ਰਵਹਿ ਦਿਨੁ ਰਾਤੀ ਜੋਤੀ ਜੋਤਿ ਮਿਲਾਇਆ ॥
(ਮਾਰੂ ਮ: ੩, ੧੦੬੮-੧੫)

ਭਾਈ ਰੇ ਹਰਿ ਹੀਰਾ ਗੁਰ ਮਾਹਿ ॥
ਸਤ ਸੰਗਤਿ ਸਤਗੁਰੁ ਪਾਈਐ ਅਹਿਨਿਸਿ ਸਬਦਿ ਸਲਾਹਿ ॥
(ਸਿਰੀ ਰਾਗੁ ਮ: ੧, ੨੨-੪)

ਨਦਰੀ ਨਾਮੁ ਧਿਆਈਐ ਵਿਣੁ ਕਰਮਾ ਪਾਇਆ ਨ ਜਾਇ ॥
ਪੂਰੈ ਭਾਗਿ ਸਤ ਸੰਗਤਿ ਲਹੈ ਸਤਗੁਰੁ ਭੇਟੈ ਜਿਸੁ ਆਇ ॥
(ਸਿਰੀ ਰਾਗੁ ਮ: ੩, ੩੫-੧੦)

ਜਿਨੀ ਸਖੀ ਕੰਤੁ ਪਛਾਣਿਆ ਹਉ ਤਿਨ ਕੈ ਲਾਗਉ ਪਾਇ ॥
ਤਿਨਹੀ ਜੈਸੀ ਥੀ ਰਹਾ ਸਤ ਸੰਗਤਿ ਮੇਲਿ ਮਿਲਾਇ ॥
(ਸਿਰੀ ਰਾਗੁ ਮ: ੩, ੩੭-੧੯)

ਮੇਰੇ ਮਨ ਹਰਿ ਭਜੁ ਨਾਮੁ ਨਰ ਹਰੀ ॥
ਕਰਿ ਕਿਰਪਾ ਮੇਲਹੁ ਗੁਰੁ ਪੂਰਾ ਸਤ ਸੰਗਤਿ ਸੰਗਿ ਸਿੰਧੁ ਭਉ ਤਰੀ ॥
(ਭੈਰਉ ਮ: ੪, ੧੧੩੪-੭)

ਸਤਿਗੁਰ ਪੁਰਖੁ ਹਰਿ ਧਿਆਇਦਾ ਸਤ ਸੰਗਤਿ ਸਤਿਗੁਰ ਭਾਇ ॥
ਸਤ ਸੰਗਤਿ ਸਤਿਗੁਰ ਸੇਵਦੇ ਹਰਿ ਮੇਲੇ ਗੁਰੁ ਮੇਲਾਇ ॥
(ਸਲੋਕ ਮ: ੪, ੧੪੨੪–੪)

ਸਾਸਤ੍ਰ ਬੇਦ ਸੋਧਿ ਸੋਧਿ ਦੇਖੇ ਮੁਨਿ ਨਾਰਦ ਬਚਨ ਪੁਕਾਰੇ ॥
ਰਾਮ ਨਾਮੁ ਪੜਹੁ ਗਤਿ ਪਾਵਹੁ ਸਤ ਸੰਗਤਿ ਗੁਰਿ ਨਿਸਤਾਰੇ ॥
(ਨਟ ਮ: ੪, ੯੮੩–੧੨)

ਸਾਧੁ ਮਿਲੈ ਸਾਧੂ ਜਨੈ ਸੰਤੋਖੁ ਵਸੈ ਗੁਰ ਭਾਇ ॥
ਅਕਥ ਕਥਾ ਵੀਚਾਰੀਐ ਜੇ ਸਤਿਗੁਰ ਮਾਹਿ ਸਮਾਇ ॥
(ਸਿਰੀ ਰਾਗੁ ਮ: ੧, ੬੨–੧੩)

ਸਤ ਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ ॥
ਧਨੁ ਧੰਨੁ ਸੁ ਰਸਨਾ ਧੰਨੁ ਕਰ ਧੰਨੁ ਸੁ ਪਾਧਾ ਸਤਿਗੁਰੂ
ਜਿਤੁ ਮਿਲਿ ਹਰਿ ਲੇਖਾ ਲਿਖਾ ॥ (ਕਾਨੜਾ ਵਾਰ ਮ:੪,੧੩੧੬–੮)

## ੨. ਸਤ-ਸੰਗਤਿ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ

### (੧) ਮਾਲਕ ਦੀ ਦਇਆ ਤੇ ਗੁਰੂ ਦੀ ਕਿਰਪਾ ਕਰਕੇ ।

ਹਉ ਵਾਰੀ ਜੀਉ ਵਾਰੀ ਸਚੁ ਸੰਗਤਿ ਮੇਲਿ ਮਿਲਾਵਣਿਆ ॥
ਹਰਿ ਸਤ ਸੰਗਤਿ ਆਪੇ ਮੇਲੈ ਗੁਰ ਸਬਦੀ ਹਰਿ ਗੁਣ ਗਾਵਣਿਆ ॥
(ਮਾਝ ਮ: ੩, ੧੧੪–੧੮)

ਗੋਬਿੰਦ ਸਤ ਸੰਗਤਿ ਮੇਲਾਇ ॥ ਹਰਿ ਰਸੁ ਰਸਨਾ ਰਾਮ ਗੁਨ ਗਾਇ ॥
(ਗਉੜੀ ਮ: ੪, ੧੬੪–੫)

ਸਤ ਸੰਗਤਿ ਊਤਮ ਸਤਿਗੁਰ ਕੇਰੀ ਗੁਨ ਗਾਵੈ ਹਰਿ ਪ੍ਰਭ ਕੇ ॥
ਹਰਿ ਕਿਰਪਾ ਧਾਰਿ ਮੇਲਹੁ ਸਤ ਸੰਗਤਿ ਹਮ ਧੋਵਹ ਪਗ ਜਨ ਕੇ ॥
(ਸੂਹੀ ਮ: ੪, ੭੩੧–੮)

ਨਦਰਿ ਪ੍ਰਭੂ ਸਤ ਸੰਗਤਿ ਪਾਈ ਨਿਜ ਘਰਿ ਹੋਆ ਵਾਸਾ ॥
ਹਰਿ ਮੰਗਲ ਰਸਿ ਰਸਨ ਰਸਾਏ ਨਾਨਕ ਨਾਮੁ ਪ੍ਰਗਾਸਾ ॥
(ਸੂਹੀ ਮ: ੪, ੭੭੪–੧੬)

ਹਰਿ ਕੇ ਸੰਤ ਸਦਾ ਥਿਰੁ ਪੂਜਹੁ ਜੋ ਹਰਿ ਨਾਮੁ ਜਪਾਤ ॥
ਜਿਨ ਕਉ ਕ੍ਰਿਪਾ ਕਰਤ ਹੈ ਗੋਬਿੰਦੁ ਤੇ ਸਤਸੰਗਿ ਮਿਲਾਤ ॥
(ਸਾਰੰਗ ਕਬੀਰ, ੧੨੫੧–੧੯)

ਗੁਰ ਪ੍ਰਸਾਦਿ ਪਾਈਐ ਪਰਮਾਰਥੁ ਸਤ ਸੰਗਤਿ ਸੇਤੀ ਮਨੁ ਖਚਨਾ ॥
ਕੀਆ ਖੇਲੁ ਬਡ ਮੇਲੁ ਤਮਾਸਾ ਵਾਹ ਗੁਰੂ ਤੇਰੀ ਸਭ ਰਚਨਾ ॥
(ਸਵਈਏ ਮ: ੪, ੧੪੦੩–੧੯)

## (੨) ਧੁਰ ਮਸਤਕ ਲੇਖਾਂ ਕਰਕੇ ।

ਨਦਰੀ ਨਾਮੁ ਧਿਆਈਐ ਵਿਣੁ ਕਰਮਾ ਪਾਇਆ ਨ ਜਾਇ ॥
ਪੂਰੈ ਭਾਗਿ ਸਤਸੰਗਤਿ ਲਹੈ ਸਤਗੁਰੁ ਭੇਟੈ ਜਿਸੁ ਆਇ ॥
(ਸਿਰੀ ਰਾਗੁ ਮ: ੩, ੩੫-੧੦)

ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ
ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥
ਧਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ
ਮਿਲਿ ਜਨ ਨਾਨਕ ਨਾਮੁ ਪਰਗਾਸਿ ॥ (ਗੂਜਰੀ ਮ: ੪, ੧੦-੭)

ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਹਉਮੈ ਮਾਰਿ ਨਿਚੰਦੁ ॥
ਵਡੈ ਭਾਗਿ ਸਤਿ ਸੰਗਤਿ ਪਾਈ ਹਰਿ ਪਾਇਆ ਸਹਜਿ ਅਨੰਦੁ ॥
(ਸਿਰੀ ਰਾਗੁ ਮ: ੩, ੨੯-੧੩)

ਕਰਿ ਕਿਰਪਾ ਮੇਲਾਇਅਨੁ ਹਰਿ ਨਾਮੁ ਵਸਿਆ ਮਨਿ ਆਇ ॥
ਪੋਤੈ ਜਿਨ ਕੈ ਪੁੰਨੁ ਹੈ ਤਿਨ ਸਤ ਸੰਗਤਿ ਮੇਲਾਇ ॥
(ਸਿਰੀ ਰਾਗੁ ਮ: ੩, ੩੦-੧੩)

ਸਤਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ ॥
ਅਨਦਿਨੁ ਰਹੈ ਲਿਵ ਲਾਇ ਤ ਸਹਜਿ ਸਮਾਵਏ ਜੀਉ ॥
(ਧਨਾਸਰੀ ਮ: ੪, ੬੯੦-੧੦)

ਬਿਨੁ ਭਗਤੀ ਨਹੀ ਸਤਿਗੁਰੁ ਪਾਈਐ ਬਿਨੁ ਭਾਗਾ ਨਹੀ ਭਗਤਿ ਹਰੀ ॥
ਬਿਨੁ ਭਾਗਾ ਸਤਸੰਗੁ ਨ ਪਾਈਐ ਕਰਮਿ ਮਿਲੈ ਹਰਿ ਨਾਮੁ ਹਰੀ ॥
(ਬਸੰਤੁ ਮ: ੧, ੧੧੭੨-੧)

ਧੁਰਿ ਆਪੇ ਜਿਨ੍ਾ ਨੋ ਬਖਸਿਓਨੁ ਭਾਈ ਸਬਦੇ ਲਇਅਨੁ ਮਿਲਾਇ ॥
ਧੂੜਿ ਤਿਨ੍ਾ ਕੀ ਅਘੁਲੀਐ ਭਾਈ ਸਤ ਸੰਗਤਿ ਮੇਲਿ ਮਿਲਾਇ ॥
(ਬਸੰਤੁ ਮ: ੩, ੧੧੭੭-੧੧)

ਵਡੈ ਭਾਗਿ ਸਤ ਸੰਗਤਿ ਪਾਈ ਹਰਿ ਹਰਿ ਨਾਮੁ ਰਹਿਆ ਭਰਪੂਰਿ ॥
ਅਠ ਸਠਿ ਤੀਰਥ ਮਜਨੁ ਕੀਆ ਸਤਸੰਗਤਿ ਪਗ ਨਾਏ ਧੂਰਿ ॥
(ਸਾਰੰਗ ਮ: ੪, ੧੧੯੮-੧੧)

ਸਤਸੰਗਤਿ ਮਹਿ ਹਰਿ ਹਰਿ ਵਸਿਆ ਮਿਲਿ ਸੰਗਤਿ ਹਰਿ ਗੁਨ ਜਾਨ ॥
ਵਡੈ ਭਾਗਿ ਸਤ ਸੰਗਤਿ ਪਾਈ ਗੁਰੁ ਸਤਿਗੁਰੁ ਪਰਸਿ ਭਗਵਾਨ ॥
(ਪ੍ਰਭਾਤੀ ਮ: ੪, ੧੩੩੫-੧੦)

ਦੁਰਮਤਿ ਬਿਕਾਰ ਮਲੀਨ ਮਤਿ ਹੋਛੀ ਹਿਰਦਾ ਕੁਸੁਧੁ ਲਾਗਾ ਮੋਹ ਕੂਰੁ ॥
ਬਿਨੁ ਕਰਮਾ ਕਿਉ ਸੰਗਤਿ ਪਾਈਐ ਹਉਮੈ ਬਿਆਪਿ ਰਹਿਆ ਮਨੁ ਝੂਰਿ ॥
(ਸਾਰੰਗ ਮ: ੪, ੧੧੯੮-੧੨)

ਭਾਗ ਹੀਨ ਭ੍ਰਮਿ ਚੋਟਾ ਖਾਵਹਿ ॥

ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥
(ਮਾਝ ਮ: ੪, ੯੫-੧੦)

## ੩. ਸਤਸੰਗਤ ਦੇ ਫਲ

### (੧) ਹਉਮੈ, ਮਾਇਆ ਭਰਮ ਦਾ ਨਾਸ਼।

ਸਤਸੰਗਤਿ ਮਿਲਿ ਮਤਿ ਬੁਧਿ ਪਾਈ ਹਉ ਛੂਟੇ ਮਮਤਾ ਜਾਲ ॥
ਹਰਿ ਨਾਮਾ ਹਰਿ ਮੀਠ ਲਗਾਨਾ ਗੁਰਿ ਕੀਏ ਸਬਦਿ ਨਿਹਾਲ ॥
(ਪ੍ਰਭਾਤੀ ਮ: ੪, ੧੩੩੫-੧੭)

ਅੰਧਕਾਰੁ ਮਿਟਿਓ ਤਿਹ ਤਨ ਤੇ ਗੁਰਿ ਸਬਦਿ ਦੀਪਕੁ ਪਰਗਾਸਾ ॥
ਭ੍ਰਮ ਕੀ ਜਾਲੀ ਤਾਕੀ ਕਾਟੀ ਜਾਕਉ ਸਾਧ ਸੰਗਤਿ ਬਿਸ੍ਵਾਸਾ ॥
(ਗਉੜੀ ਮ: ੫, ੨੦੮-੧੦)

### (੨) ਪਾਪਾਂ ਦਾ ਨਾਸ਼ ਤੇ ਨਿਰਮਲਤਾ ਦੀ ਪ੍ਰਾਪਤੀ।

ਗੋਬਿੰਦ ਜੀਉ ਸਤਸੰਗਤਿ ਮੇਲਿ ਕਰਿ ਕ੍ਰਿਪਛੇ ॥
ਜਨਮ ਜਨਮ ਕੇ ਕਿਲਵਿਖ ਮਲੁ ਭਰਿਆ ਮਿਲਿ ਸੰਗਤਿ ਕਰਿ ਪ੍ਰਭ ਹਨਛੇ ॥
(ਬਸੰਤੁ ਮ: ੪, ੧੧੭੮-੧੨)

ਸਤ ਸੰਗਤਿ ਸਤਿਗੁਰ ਧੰਨੁ ਧਨੋ ਧੰਨ ਧੰਨ ਧਨੋ
ਜਿਤੁ ਮਿਲਿ ਹਰਿ ਬੁਲਗ ਬੁਲੋਗੀਆ ॥
ਸਭਿ ਕਹਹੁ ਮੁਖਹੁ ਹਰਿ ਹਰਿ ਹਰੇ ਹਰਿ ਹਰਿ ਹਰੇ
ਹਰਿ ਬੋਲਤ ਸਭਿ ਪਾਪ ਲਹੋਗੀਆ ॥
(ਕਾਨੜਾ ਵਾਰ ਮ: ੪, ੧੩੧੩-੪)

ਵਡੈ ਭਾਗਿ ਸਤ ਸੰਗਤਿ ਪਾਈ ਹਰਿ ਹਰਿ ਨਾਮੁ ਰਹਿਆ ਭਰਪੂਰਿ ॥
ਅਠ ਸਠਿ ਤੀਰਥ ਮਜਨੁ ਕੀਆ ਸਤਸੰਗਤਿ ਪਗ ਨਾਏ ਧੂਰਿ ॥
(ਸਾਰੰਗ ਮ: ੪, ੧੧੯੮-੧੧)

ਜਨਮ ਜਨਮ ਕੇ ਲਾਗੇ ਬਿਖੁ ਮੋਰਚਾ ਲਗਿ ਸੰਗਤਿ ਸਾਧ ਸਵਾਰੀ ॥
ਜਿਉ ਕੰਚਨੁ ਬੈਸੰਤਰਿ ਤਾਇਓ ਮਲੁ ਕਾਟੀ ਕਟਿਤ ਉਤਾਰੀ ॥
(ਧਨਾਸਰੀ ਮ: ੪, ੬੬੬-੧੮)

ਸਤ ਸੰਗਤਿ ਕੀ ਰੇਣੁ ਮੁਖਿ ਲਾਗੀ ਕੀਏ ਸਗਲ ਤੀਰਥ ਮਜਨੀਠਾ ॥
ਕਹੁ ਨਾਨਕ ਰੰਗਿ ਚਲੂਲ ਭਏ ਹੈ ਹਰਿ ਰੰਗੁ ਨ ਲਹੈ ਮਜੀਠਾ ॥
(ਸਾਰੰਗ ਮ: ੫, ੧੨੧੨-੧੮)

ਸਤ ਸੰਗਤਿ ਸਾਧ ਧੂਰਿ ਮੁਖਿ ਪਰੀ॥ਇਸਨਾਨੁ ਕੀਓ ਅਠਸਠਿ ਸੁਰਸਰੀ॥
(ਭੈਰਉ ਮ: ੫, ੧੧੩੪-੯)

ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ॥
ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ ॥
(ਬਿਲਾਵਲੁ ਮ: ੫, ੮੦੯-੧੮)

(੩) ਨੀਚ ਤੋਂ ਊਚ ਹੋ ਜਾਈਦਾ ਹੈ ।

ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ ॥
ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ ॥
(ਸਲੋਕ ਕਬੀਰ, ੧੩੬੫-੧)

ਬ੍ਰਾਹਮਣ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ
ਜੋ ਹਰਿ ਧਿਆਵੈ ਸੋ ਪਰਧਾਨੁ ॥
ਜਿਉ ਚੰਦਨ ਨਿਕਟਿ ਵਸੈ ਹਿਰਡ ਬਪੁੜਾ
ਤਿਉ ਸਤ ਸੰਗਤਿ ਮਿਲਿ ਪਤਿਤ ਪਰਵਾਣੁ ॥ (ਗੋਂਡ ਮ: ੪, ੮੬੧-੯)

ਐ ਜੀ ਸਦਾ ਦਇਆਲੁ ਦਇਆ ਕਰਿ ਰਵਿਆ ਗੁਰਮਤਿ ਭ੍ਰਮਨਿ ਚੁਕਾਈ ॥
ਪਾਰਸੁ ਭੇਟਿ ਕੰਚਨੁ ਧਾਤੁ ਹੋਈ ਸਤਸੰਗਤਿ ਕੀ ਵਡਿਆਈ ॥
(ਗੂਜਰੀ ਮ: ੧, ੫੦੫-੭)

ਜਿਉ ਲੋਹਾ ਪਾਰਸਿ ਭੇਟੀਐ ਮਿਲਿ ਸੰਗਤਿ ਸੁਵਰਨੁ ਹੋਇ ਜਾਇ ॥
ਜਨ ਨਾਨਕ ਕੇ ਪ੍ਰਭ ਤੂ ਧਣੀ ਜਿਉ ਭਾਵੈ ਤਿਵੈ ਚਲਾਇ ॥
(ਗਉੜੀ ਵਾਰ ਮ: ੪, ੩੦੩-੭)

(੪) ਨਾਮ ਅਤੇ ਸੱਚ ਦੀ ਪ੍ਰਾਪਤੀ ।

ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ ॥
(ਆਸਾ ਮ: ੧, ੧੨-੬)

ਸਤ ਸੰਗਤਿ ਮਹਿ ਨਾਮੁ ਹਰਿ ਉਪਜੈ ਜਾ ਸਤਿਗੁਰੁ ਮਿਲੈ ਸੁਭਾਏ ॥
ਮਨੁ ਤਨੁ ਅਰਪੀ ਆਪੁ ਗਵਾਈ ਚਲਾ ਸਤਿਗੁਰ ਭਾਏ ॥
(ਸਿਰੀ ਰਾਗੁ ਮ: ੩, ੬੭-੧੯)

ਹਰਿ ਗੁਣ ਪੜੀਐ ਹਰਿ ਗੁਣ ਗੁਣੀਐ ॥
ਹਰਿ ਹਰਿ ਨਾਮ ਕਥਾ ਨਿਤ ਸੁਣੀਐ ॥
ਮਿਲਿ ਸਤਸੰਗਤਿ ਹਰਿ ਗੁਣ ਗਾਏ ਜਗੁ ਭਉਜਲੁ ਦੁਤਰੁ ਤਰੀਐ ਜੀਉ ॥
(ਮਾਝ ਮ: ੪, ੯੫-੧)

ਜੋ ਸਚਿ ਰਾਤੇ ਤਿਨ ਸਚੀ ਲਿਵ ਲਾਗੀ ॥
ਹਰਿ ਨਾਮੁ ਸਮਾਲਹਿ ਸੇ ਵਡਭਾਗੀ ॥
ਸਚੈ ਸਬਦਿ ਆਪਿ ਮਿਲਾਏ ਸਤ ਸੰਗਤਿ ਸਚੁ ਗੁਣ ਗਾਵਣਿਆ ॥
(ਮਾਝ ਮ: ੩, ੧੨੦-੪)

ਰਾਮ ਮੇਰਾ ਮਨੁ ਹਰਿ ਸੇਤੀ ਰਾਤੇ ॥
ਸਤ ਸੰਗਤਿ ਮਿਲਿ ਰਾਮੁ ਰਸੁ ਪਾਇਆ ਹਰਿ ਰਾਮੈ ਨਾਮਿ ਸਮਾਤੇ ॥
(ਗਉੜੀ ਮ: ੪,੧੬੯-੫)

ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ

ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥
ਧਨੁ ਧੰਨੁ ਸਤ ਸੰਗਤਿ ਜਿਤੁ ਹਰਿ ਰਸੁ ਪਾਇਆ
ਮਿਲਿ ਜਨ ਨਾਨਕ ਨਾਮੁ ਪਰਗਾਸਿ ॥ (ਗੂਜਰੀ ਮ: ੪, ੧੦-੭)

ਹਰਿ ਪੁਰਖੁ ਨਿਰੰਜਨੁ ਸੇਵਿ ਹਰਿ ਨਾਮੁ ਧਿਆਈਐ ॥
ਸਤ ਸੰਗਤਿ ਸਾਧੂ ਲਗਿ ਹਰਿ ਨਾਮਿ ਸਮਾਈਐ ॥
(ਗੂਜਰੀ ਵਾਰ ਮ: ੩, ੬੪੩-੪)

ਸਤਿਗੁਰ ਦੀਨ ਦਇਆਲ ਜਿਸੁ ਸੰਗਿ ਹਰਿ ਗਾਵੀਐ ਜੀਉ ॥
ਅੰਮ੍ਰਿਤੁ ਹਰਿ ਕਾ ਨਾਮੁ ਸਾਧ ਸੰਗਿ ਰਾਵੀਐ ਜੀਉ ॥
(ਧਨਾਸਰੀ ਮ: ੫, ੬੯੧-੨)

ਸੰਤ ਸੰਗਤਿ ਸਿਉ ਮੇਲੁ ਭਇਆ ਹਰਿ ਹਰਿ ਨਾਮਿ ਸਮਾਏ ਰਾਮ ॥
ਗੁਰ ਕੈ ਸਬਦਿ ਸਦ ਜੀਵਨ ਮੁਕਤ ਭਏ ਹਰਿ ਕੈ ਨਾਮਿ ਲਿਵ ਲਾਏ ਰਾਮ ॥
(ਸੂਹੀ ਮ: ੩, ੭੭੧-੧)

ਨਦਰਿ ਪ੍ਰਭੂ ਸਤ ਸੰਗਤਿ ਪਾਈ ਨਿਜ ਘਰਿ ਹੋਆ ਵਾਸਾ ॥
ਹਰਿ ਮੰਗਲ ਰਸਿ ਰਸਨ ਰਸਾਏ ਨਾਨਕ ਨਾਮੁ ਪ੍ਰਗਾਸਾ ॥
(ਸੂਹੀ ਮ: ੪, ੭੭੪-੧੬)

ਸਚਾ ਸਬਦੁ ਰਵੈ ਘਟ ਅੰਤਰਿ ਸਚੇ ਸਿਉ ਲਿਵ ਲਾਈ ॥
ਸਤ ਸੰਗਤਿ ਮਹਿ ਨਾਮੁ ਨਿਰਮੋਲਕੁ ਵਡੈ ਭਾਗਿ ਪਾਇਆ ਜਾਈ ॥
(ਰਾਮਕਲੀ ਮ: ੩, ੯੦੯-੧੧)

ਸੋ ਸਤ ਸੰਗਤਿ ਸਬਦਿ ਮਿਲੈ ਜੋ ਗੁਰਮੁਖਿ ਚਲੈ ॥
ਸਚੁ ਧਿਆਇਨਿ ਸੇ ਸਚੇ ਜਿਨ ਹਰਿ ਖਰਚੁ ਧਨੁ ਪਲੈ ॥
(ਰਾਮਕਲੀ ਵਾਰ ਮ: ੧, ੯੫੬-੪)

ਹਉਮੈ ਵਡਾ ਰੋਗੁ ਹੈ ਸਿਰਿ ਮਾਰੇ ਜਮਕਾਲਿ ॥
ਗੁਰਮਤਿ ਸਤ ਸੰਗਤਿ ਨ ਵਿਛੁੜਹਿ ਅਨਦਿਨੁ ਨਾਮੁ ਸਮਾਲਿ ॥
(ਮਲਾਰ ਮ: ੩, ੧੨੫੮-੧੨)

ਅਦ੍ਰਿਸਟੁ ਅਗੋਚਰ ਨਾਮੁ ਧਿਆਏ ਸਤ ਸੰਗਤਿ ਮਿਲਿ ਸਾਧੂ ਪਾਥ ॥
ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ ਹਰਿ ਹਰਿ ਜਪਿਓ ਅਕਥ ਕਥ ਕਾਥ ॥
(ਕਾਨੜਾ ਮ: ੪, ੧੨੯੬-੯)

ਰਾਮ ਨਾਮੁ ਸਭ ਜਗ ਕਾ ਤਾਰਕੁ ਲਗਿ ਸੰਗਤਿ ਨਾਮੁ ਧਿਆਵੈਗੋ ॥
ਨਾਨਕ ਰਾਖੁ ਰਾਖੁ ਪ੍ਰਭ ਮੇਰੇ ਸਤ ਸੰਗਤਿ ਰਾਖਿ ਸਮਾਵੈਗੋ ॥
(ਕਾਨੜਾ ਮ: ੪, ੧੩੧੨-੧)

ਸਚੀ ਬੈਸਕ ਤਿਨ੍ਹਾ ਸੰਗਿ ਜਿਨ ਸੰਗਿ ਜਪੀਐ ਨਾਉ ॥
ਤਿਨ੍ਹ ਸੰਗਿ ਸੰਗੁ ਨ ਕੀਚਈ ਨਾਨਕ ਜਿਨ੍ਹਾ ਆਪਣਾ ਸੁਆਉ ॥
(ਗੂਜਰੀ ਵਾਰ ਮ: ੫, ੫੨੦-੧੪)

ਵਡੈ ਭਾਗਿ ਸਤ ਸੰਗਤਿ ਪਾਈ ਹਰਿ ਹਰਿ ਨਾਮੁ ਰਹਿਆ ਭਰਪੂਰਿ ॥
ਅਠਸਠਿ ਤੀਰਥ ਮਜਨੁ ਕੀਆ ਸਤ ਸੰਗਤਿ ਪਗ ਨਾਏ ਧੂਰਿ ॥
(ਸਾਰੰਗ ਮ: ੪, ੧੧੯੮–੧੦)

### (੫) ਮਾਲਕ ਦੀ ਭਗਤੀ ਤੇ ਹਰਿ ਰਸ ਦੀ ਪ੍ਰਾਪਤੀ ।

ਆਪਣਾ ਭਉ ਤਿਨ ਪਾਇਓਨੁ ਜਿਨ ਗੁਰ ਕਾ ਸਬਦੁ ਬੀਚਾਰਿ ॥
ਸਤ ਸੰਗਤੀ ਸਦਾ ਮਿਲਿ ਰਹੇ ਸਚੇ ਕੇ ਗੁਣ ਸਾਰਿ ॥
(ਸਿਰੀ ਰਾਗੁ ਮ: ੩, ੬੫–੧੪)

ਸੋ ਥਾਨੁ ਸੁਹਾਇਆ ਜੋ ਹਰਿ ਮਨਿ ਭਾਇਆ ॥
ਸਤ ਸੰਗਤਿ ਬਹਿ ਹਰਿ ਗੁਣ ਗਾਇਆ ॥ (ਮਾਝ ਮ: ੩, ੧੧੫–੧੯)

ਦਿਨੁ ਭੀ ਗਾਵਉ ਰੈਨੀ ਗਾਵਉ ਗਾਵਉ ਸਾਸਿ ਸਾਸਿ ਰਸਨਾਰੀ ॥
ਸਤ ਸੰਗਤਿ ਮਹਿ ਬਿਸਾਸੁ ਹੋਇ ਹਰਿ ਜੀਵਤ ਮਰਤ ਸੰਗਾਰੀ ॥
(ਆਸਾ ਮ: ੫, ੪੦੧–੧੬)

ਮਨ ਕਰ ਹਲਾ ਮੇਰੇ ਪਿਆਰਿਆ ਸਤ ਸੰਗਤਿ ਸਤਿਗੁਰੁ ਭਾਲਿ ॥
ਸਤ ਸੰਗਤਿ ਲਗਿ ਹਰਿ ਧਿਆਈਐ ਹਰਿ ਹਰਿ ਚਲੈ ਤੇਰੈ ਨਾਲਿ ॥
(ਗਉੜੀ ਮ: ੪, ੨੩੪–੧੮)

ਸਤ ਸੰਗਤਿ ਮਨਿ ਭਾਈ ਹਰਿ ਰਸਨ ਰਸਾਈ
ਵਿਚਿ ਸੰਗਤਿ ਹਰਿ ਰਸੁ ਹੋਇ ਜੀਉ ॥
ਹਰਿ ਹਰਿ ਆਰਾਧਿਆ ਗੁਰ ਸਬਦਿ ਵਿਗਾਸਿਆ
ਬੀਜਾ ਅਵਰੁ ਨ ਕੋਇ ਜੀਉ ॥ (ਆਸਾ ਮ: ੪, ੪੪੬–੧੫)

ਸੋਈ ਚਤੁਰੁ ਸਿਆਣਾ ਪੰਡਿਤੁ ਸੋ ਸੂਰਾ ਸੋ ਦਾਨਾਂ ॥
ਸਾਧ ਸੰਗਿ ਜਿਨਿ ਹਰਿ ਹਰਿ ਜਪਿਓ ਨਾਨਕ ਸੋ ਪਰਵਾਨਾ ॥
(ਸਾਰਗ ਮ: ੫, ੧੨੨੧–੧੯)

### (੬) ਜਮ ਦਾ ਭੈ ਦੂਰ ਤੇ ਅੰਤ ਸਮੇਂ ਨਿਰਬਾਹ ਹੁੰਦਾ ਹੈ ।

ਮੋਹਨ ਤੁਧੁ ਸਤ ਸੰਗਤਿ ਧਿਆਵੈ ਦਰਸ ਧਿਆਨਾ ॥
ਮੋਹਨ ਜਮੁ ਨੇੜਿ ਨ ਆਵੈ ਤੁਧੁ ਜਪਹਿ ਨਿਦਾਨਾ ॥
(ਗਉੜੀ ਮ: ੫, ੨੪੮–੭)

ਸੰਤ ਮਰਾਲ ਕਰਹਿ ਕੰਤੂਹਲ ਤਿਨ ਜਮ ਤ੍ਰਾਸ ਮਿਟਿਓ ਦੁਖ ਕਾਗਰੁ ॥
ਕਲਜੁਗ ਦੁਰਤ ਦੂਰਿ ਕਰਬੇ ਕਉ ਦਰਸਨੁ ਗੁਰੂ ਸਗਲ ਸੁਖ ਸਾਗਰੁ ॥
(ਸਵਈਏ ਮ: ੪, ੧੪੦੪–੧੧)

ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ ॥
ਸਾਕਤ ਸੰਗੁ ਨ ਕੀਜੀਐ ਜਾਤੇ ਹੋਇ ਬਿਨਾਹੁ ॥ (ਸਲੋਕ ਕਬੀਰ,੧੩੬੯–੮)

### (੭) ਸੰਸਾਰ ਸਾਗਰ ਤਰ ਜਾਈਦਾ ਹੈ।

ਹਰਿ ਗੁਣ ਪੜੀਐ ਹਰਿ ਗੁਣ ਗੁਣੀਐ ॥
ਹਰਿ ਹਰਿ ਨਾਮ ਕਥਾ ਨਿਤ ਸੁਣੀਐ ॥
ਮਿਲਿ ਸਤ ਸੰਗਤਿ ਹਰਿ ਗੁਣ ਗਾਏ ਜਗੁ ਭਉਜਲੁ ਦੁਤਰੁ ਤਰੀਐ ਜੀਉ ॥
(ਮਾਝ ਮ: ੪, ੯੫-੧)

ਅਗਮੁ ਅਗੋਚਰੁ ਨਾਮੁ ਹਰਿ ਊਤਮੁ ਹਰਿ ਕਿਰਪਾ ਤੇ ਜਪਿ ਲਇਆ ॥
ਸਤ ਸੰਗਤਿ ਸਾਧ ਪਾਈ ਵਡਭਾਗੀ ਸੰਗਿ ਸਾਧੂ ਪਾਰਿ ਪਇਆ ॥
(ਮਲਾਰ ਮ: ੪, ੧੨੬੪-੧੪)

ਕਿਆ ਹਮ ਕਿਰਮ ਕਿਆ ਕਰਮ ਕਮਾਵਹਿ ਮੂਰਖ ਮੁਗਧ ਰਖੇ ਪ੍ਰਭ ਤਾਸ ॥
ਅਵਗਨੀਆਰੇ ਪਾਥਰ ਭਾਰੇ ਸਤ ਸੰਗਤਿ ਮਿਲਿ ਤਰੇ ਤਰਾਸ ॥
(ਕਾਨੜਾ ਮ: ੪, ੧੨੯੫-੮)

ਹਮ ਪਾਥਰ ਲੋਹ ਲੋਹ ਬਡ ਪਾਥਰ ਗੁਰਸੰਗਤਿ ਨਾਵ ਤਰਾਵੈਗੋ ॥
ਜਿਉ ਸਤ ਸੰਗਤਿ ਤਰਿਓ ਜੁਲਾਹੋ ਸੰਤ ਜਨਾ ਮਨਿ ਭਾਵੈਗੋ ॥
(ਕਾਨੜਾ ਮ: ੪, ੧੩੦੯-੧੯)

### (੮) ਤਿੰਨਾਂ ਗੁਣਾਂ ਤੋਂ ਪਰ੍ਹੇ ਤੁਰੀਆ ਪਦ ਦੀ ਪ੍ਰਾਪਤੀ।

ਤ੍ਰੈ ਗੁਣ ਮਾਇਆ ਮੋਹੁ ਪਸਾਰਾ ਸਭ ਵਰਤੈ ਆਕਾਰੀ ॥
ਤੁਰੀਆ ਗੁਣੁ ਸਤ ਸੰਗਤਿ ਪਾਈਐ ਨਦਰੀ ਪਾਰਿ ਉਤਾਰੀ ॥
(ਮਲਾਰ ਮ: ੪, ੧੨੬੦-੧੮)

### (੯) ਸੁਖ, ਅਨੰਦ ਤੇ ਸਹਜ ਦੀ ਪ੍ਰਾਪਤੀ।

ਸੰਤ ਜਨਾ ਕੈ ਸੰਗਿ ਮਿਲੁ ਬਉਰੇ ਤਉ ਪਾਵਹਿ ਮੋਖ ਦੁਆਰੁ ॥
ਬਿਨੁ ਸਤ ਸੰਗ ਸੁਖੁ ਕਿਨੈ ਨ ਪਾਇਆ ਜਾਇ ਪੂਛਹੁ ਬੇਦ ਬੀਚਾਰੁ ॥
(ਸਾਰਗ ਮ: ੪, ੧੨੦੦-੭)

ਗੋਬਿੰਦ ਜੀਉ ਸਤ ਸੰਗਤਿ ਮੇਲਿ ਹਰਿ ਧਿਆਈਐ ॥
ਹਉਮੈ ਰੋਗੁ ਗਇਆ ਸੁਖੁ ਪਾਇਆ ਹਰਿ ਸਹਜਿ ਸਮਾਧਿ ਲਗਾਈਐ ॥
(ਬਸੰਤੁ ਮ: ੪, ੧੧੭੯-੭)

ਜਗ ਜੀਵਨੁ ਦਾਤਾ ਹਰਿ ਮਨਿ ਰਾਤਾ ਸਹਜਿ ਮਿਲੈ ਮੇਲਾਇਆ ॥
ਸਾਧ ਸਭਾ ਸੰਤਾ ਕੀ ਸੰਗਤਿ ਨਦਰਿ ਪ੍ਰਭੂ ਸੁਖੁ ਪਾਇਆ ॥
(ਆਸਾ ਮ: ੧, ੪੩੭-੧੭)

ਸਤ ਸੰਗਤਿ ਮਿਲੈ ਵਡ ਭਾਗਿ ਤਾ ਹਰਿ ਰਸੁ ਆਵਏ ਜੀਉ ॥
ਅਨਦਿਨੁ ਰਹੈ ਲਿਵ ਲਾਇ ਤ ਸਹਜਿ ਸਮਾਵਏ ਜੀਉ ॥
(ਧਨਾਸਰੀ ਮ: ੪, ੬੯੦-੧੦)

### (੧੦) ਅਗਿਆਨ ਰੂਪੀ ਅੰਧੇਰੇ ਦਾ ਨਾਸ਼ ਤੇ ਬੁੱਧਿ ਦਾ ਪ੍ਰਕਾਸ਼।

ਸਤ ਸੰਗਤਿ ਮਿਲੀਐ ਹਰਿ ਸਾਧੂ ਮਿਲਿ ਸੰਗਤਿ ਹਰਿ ਗੁਣ ਗਾਇ ॥

ਗਿਆਨ ਰਤਨੁ ਬਲਿਆ ਘਟਿ ਚਾਨਣੁ ਅਗਿਆਨੁ ਅੰਧੇਰਾ ਜਾਇ ॥
(ਆਸਾ ਮ: ੪, ੩੬੮-੧੩)

ਅੰਧਕਾਰੁ ਮਿਟਿਓ ਤਿਹ ਤਨ ਤੇ ਗੁਰਿ ਸਬਦਿ ਦੀਪਕੁ ਪਰਗਾਸਾ ॥
ਭ੍ਰਮ ਕੀ ਜਾਲੀ ਤਾਕੀ ਕਾਟੀ ਜਾਕਉ ਸਾਧ ਸੰਗਤਿ ਬਿਸ੍ਵਾਸਾ ॥
(ਗਉੜੀ ਮ: ੫, ੨੦੮-੧੦)

ਤੀਰਥਿ ਅਠਸਠਿ ਮਜਨੁ ਨਾਈ ॥
ਸਤ ਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ ॥
(ਮਲਾਰ ਮ: ੪, ੧੨੬੩-੭)

ਰਾਮ ਜਨਾ ਮਿਲਿ ਭਇਆ ਅਨੰਦਾ ਹਰਿ ਨੀਕੀ ਕਥਾ ਸੁਨਾਇ ॥
ਦੁਰਮਤਿ ਮੈਲੁ ਗਈ ਸਭ ਨੀਕਲਿ ਸਤ ਸੰਗਤਿ ਮਿਲਿ ਬੁਧਿ ਪਾਇ ॥
(ਰਾਮਕਲੀ ਮ: ੪, ੮੮੦-੧੯)

ਸਤ ਸੰਗਤਿ ਮਿਲਿ ਮਤਿ ਬੁਧਿ ਪਾਈ ਹਉ ਛੂਟੇ ਮਮਤਾ ਜਾਲ ॥
ਹਰਿ ਨਾਮਾ ਹਰਿ ਮੀਠ ਲਗਾਨਾ ਗੁਰਿ ਕੀਏ ਸਬਦਿ ਨਿਹਾਲ ॥
(ਪ੍ਰਭਾਤੀ ਮ: ੪, ੧੩੩੫-੧੭)

ਹਰਿ ਉਸਤਤਿ ਧਾਰਹੁ ਰਿਦ ਅੰਤਰਿ ਸੁਆਮੀ ਸਤਸੰਗਤਿ ਮਿਲਿ ਬੁਧਿ ਲੈਂਵੁ॥
ਹਰਿ ਨਾਮੈ ਹਮ ਪ੍ਰੀਤਿ ਲਗਾਨੀ ਹਮ ਹਰਿ ਵਿਟਹੁ ਘੁਮਿ ਵੰਞੁ ॥
(ਬਸੰਤੁ ਮ: ੪, ੧੧੭੯-੧੬)

## (੧੧) ਲਾਭ, ਮੁਕਤੀ ਤੇ ਪਰਮ ਪਦ ਦੀ ਪ੍ਰਾਪਤੀ ।

ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥
ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥ (ਸਲੋਕ ਕਬੀਰ, ੧੩੭੭-੨)

ਗੁਰ ਕੈ ਸਬਦਿ ਮਨੁ ਜੀਤਿਆ ਗਤਿ ਮੁਕਤਿ ਘਰੈ ਮਹਿ ਪਾਇ ॥
ਹਰਿ ਕਾ ਨਾਮੁ ਧਿਆਈਐ ਸਤਿ ਸੰਗਤਿ ਮੇਲਿ ਮਿਲਾਇ ॥
(ਸਿਰੀ ਰਾਗੁ ਮ: ੩, ੨੬-੧੬)

ਮੇਰੇ ਮਾਧਉ ਜੀ ਸਤ ਸੰਗਤਿ ਮਿਲੇ ਸੁ ਤਰਿਆ ॥
ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ ॥
(ਗੂਜਰੀ ਮ: ੫, ੧੦-੧੦)

ਹਰਿ ਹਰਿ ਨਾਮੁ ਸੀਤਲ ਜਲੁ ਧਿਆਵਹੁ
ਹਰਿ ਚੰਦਨ ਵਾਸੁ ਸੁਗੰਧ ਗੰਧਈਆ ॥
ਮਿਲਿ ਸਤ ਸੰਗਤਿ ਪਰਮ ਪਦੁ ਪਾਇਆ
ਮੈ ਹਿਰਡ ਪਲਾਸ ਸੰਗਿ ਹਰਿ ਬੁਹੀਆ ॥ (ਬਿਲਾਵਲੁ ਮ:੪,੮੩੪-੧੯)

ਹਰਿ ਕੇ ਸੰਤ ਜਨਾ ਕੀ ਹਮ ਧੂਰਿ ॥
ਮਿਲਿ ਸਤ ਸੰਗਤਿ ਪਰਮ ਪਦੁ ਪਾਇਆ ਆਤਮ ਰਾਮੁ ਰਹਿਆ ਭਰਪੂਰਿ ॥
(ਸਾਰਗ ਮ: ੪, ੧੧੯੮-੮)

(੧੨) ਸੰਗਤ ਵਿਚ ਹਰਿ ਪ੍ਰਭ ਵਸਦਾ ਹੈ ਤੇ ਉਸ ਦਾ ਮੇਲ ਹੁੰਦਾ ਹੈ।

ਕਿਉ ਪਿਆਰਾ ਪ੍ਰੀਤਮੁ ਮਿਲੈ ਮੇਰੀ ਮਾਈ॥ਮਿਲਿ ਸਤ ਸੰਗਤਿ ਖੋਜੁ ਦਸਾਈ
ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥ (ਮਾਝ ਮ: ੪, ੯੪-੧੨)

ਸਤ ਸੰਗਤਿ ਮਹਿ ਹਰਿ ਹਰਿ ਵਸਿਆ ਮਿਲਿ ਸੰਗਤਿ ਹਰਿ ਗੁਨ ਜਾਨ ॥
ਵਡੈ ਭਾਗਿ ਸਤ ਸੰਗਤਿ ਪਾਈ ਗੁਰੁ ਸਤਿਗੁਰੁ ਪਰਸਿ ਭਗਵਾਨ ॥
(ਪ੍ਰਭਾਤੀ ਮ: ੪, ੧੩੩੫-੧੦)

ਮਨੁ ਮਾਣਕੁ ਨਿਰਮੋਲੁ ਹੈ ਰਾਮ ਨਾਮਿ ਪਤਿ ਪਾਇ ॥
ਮਿਲਿ ਸਤ ਸੰਗਤਿ ਹਰਿ ਪਾਈਐ ਗੁਰਮੁਖਿ ਹਰਿ ਲਿਵ ਲਾਇ ॥
(ਸਿਰੀ ਰਾਗੁ ਮ: ੧, ੨੨-੧੨)

ਹਰਿ ਸਤ ਸੰਗਤਿ ਸਤ ਪੁਰਖੁ ਮਿਲਾਈਐ ॥
ਮਿਲਿ ਸਤ ਸੰਗਤਿ ਹਰਿ ਨਾਮੁ ਧਿਆਈਐ ॥ (ਮਾਝ ਮ: ੪, ੯੬-੪)

ਆਵਹੁ ਭੈਣੇ ਤੁਸੀ ਮਿਲਹੁ ਪਿਆਰੀਆ ॥
ਜੋ ਮੇਰਾ ਪ੍ਰੀਤਮੁ ਦਸੇ ਤਿਸਕੈ ਹਉ ਵਾਰੀਆ ॥
ਮਿਲਿ ਸਤ ਸੰਗਤਿ ਲਧਾ ਹਰਿ ਸਜਣੁ
ਹਉ ਸਤਿਗੁਰ ਵਿਟਹੁ ਘੁਮਾਈਆ ਜੀਉ ॥ (ਮਾਝ ਮ: ੪, ੯੬-੬)

ਜਿਸ ਕਉ ਤੂੰ ਪ੍ਰਭ ਭਇਆ ਸਹਾਈ ॥ ਤਿਸੁ ਤਤੀ ਵਾਉ ਨ ਲਗੈ ਕਾਈ ॥
ਤੂੰ ਸਾਹਿਬੁ ਸਰਣਿ ਸੁਖ ਦਾਤਾ ਸਤ ਸੰਗਤਿ ਜਪਿ ਪ੍ਰਗਟਾਵਣਿਆ ॥
(ਮਾਝ ਮ: ੫, ੧੩੨-੪)

ਹਉ ਹਰਿ ਪ੍ਰਭੁ ਪਿਆਰਾ ਢੂਢਿ ਢੂਢਾਈ ॥
ਸਤ ਸੰਗਤਿ ਮਿਲਿ ਹਰਿ ਰਸੁ ਪਾਈ ॥ (ਸੂਹੀ ਮ: ੪, ੭੩੨-੧੫)

ਅੰਤਰਜਾਮੀ ਅਗਮ ਪੁਰਖੁ ਇਕ ਦ੍ਰਿਸਟਿ ਦਿਖਾਏ ॥
ਸਾਧ ਸੰਗਤਿ ਕੈ ਆਸਰੈ ਪ੍ਰਭ ਸਿਉ ਰੰਗੁ ਲਾਏ ॥
(ਰਾਮਕਲੀ ਵਾਰ ਮ: ੫, ੯੬੬-੪)

ਧਾਤੁਰ ਬਾਜੀ ਸੰਸਾਰੁ ਅਚੇਤੁ ਹੈ ਚਲੈ ਮੂਲੁ ਗਵਾਇ ॥
ਲਾਹਾ ਹਰਿ ਸਤ ਸੰਗਤਿ ਪਾਈਐ ਕਰਮੀ ਪਲੈ ਪਾਇ ॥(ਮ:ਮ:੩,੧੨੭੬-੧੦)

ਖਟ ਕਰਮ ਕਿਰਿਆ ਕਰਿ ਬਹੁ ਬਹੁ ਬਿਸਥਾਰ
ਸਿਧ ਸਾਧਿਕ ਜੋਗੀਆ ਕਰਿ ਜਟ ਜਟਾ ਜਟ ਜਾਟ ॥
ਕਰਿ ਭੇਖ ਨ ਪਾਈਐ ਹਰਿ ਬ੍ਰਹਮ ਜੋਗੁ ਹਰਿ ਪਾਈਐ ਸਤ ਸੰਗਤੀ
ਉਪਦੇਸਿ ਗੁਰੂ ਗੁਰ ਸੰਤ ਜਨਾ ਖੋਲਿ ਖੋਲਿ ਕਪਾਟ ॥
(ਕਾਨੜਾ ਮ: ੪, ੧੨੯੭-੧੧)

ਸਤ ਸੰਗਤਿ ਨਾਮੁ ਨਿਧਾਨੁ ਹੈ ਜਿਥਹੁ ਹਰਿ ਪਾਇਆ ॥
ਗੁਰਪਰਸਾਦੀ ਘਟਿ ਚਾਨਣਾ ਆਨ੍ਹੇਰੁ ਗਵਾਇਆ ॥
(ਸਾਰੰਗ ਵਾਰ ਮ: ੧, ੧੨੪੪-੧੮)

## ੪. ਪ੍ਰਾਰਥਨਾ

ਹਰਿ ਕੇ ਦਰਸਨ ਕੋ ਮਨਿ ਚਾਉ ॥
ਕਰਿ ਕਿਰਪਾ ਸਤ ਸੰਗਿ ਮਿਲਾਵਹੁ ਤੁਮ ਦੇਵਹੁ ਅਪਨੋ ਨਾਉ ॥
(ਕੇਦਾਰਾ ਮ: ੫, ੧੧੨੦-੧)

ਸਤ ਸੰਗਤਿ ਸਾਧ ਦਇਆ ਕਰਿ ਮੇਲਹੁ ਸਰਣਾਗਤਿ ਸਾਧੂ ਪੰਞੁ ॥
ਹਮ ਡੁਬਦੇ ਪਾਥਰ ਕਾਢਿ ਲੇਹੁ ਪ੍ਰਭ ਤੁਮ੍ ਦੀਨ ਦਇਆਲ ਦੁਖ ਭੰਞੁ ॥
(ਬਸੰਤੁ ਮ: ੪, ੧੧੭੯-੧੫)

ਹੋਹੁ ਦਇਆਲ ਕ੍ਰਿਪਾ ਕਰਿ ਹਰਿ ਜੀ ਮਾਗਉ ਸਤ ਸੰਗਤਿ ਪਗ ਧੂਰਿ ॥
ਨਾਨਕ ਸੰਤੁ ਮਿਲੈ ਹਰਿ ਪਾਈਐ ਜਨੁ ਹਰਿ ਭੇਟਿਆ ਰਾਮੁ ਹਜੂਰਿ ॥
(ਸਾਰਗ ਮ: ੪, ੧੧੯੮-੧੩)

## ੫. ਉਪਦੇਸ਼

ਭਜੁ ਰਾਮੋ ਮਨਿ ਰਾਮ ॥ ਜਿਸੁ ਰੂਪ ਨ ਰੇਖ ਵਡਾਮ ॥
ਸਤ ਸੰਗਤਿ ਮਿਲੁ ਭਜੁ ਰਾਮ ॥ ਬਡ ਹੋ ਹੋ ਭਾਗ ਮਥਾਮ ॥
(ਕਾਨੜਾ ਮ: ੪, ੧੨੯੭-੪)

ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਬਿਖੈ ਰਸ ਇਨ ਸੰਗਤਿ ਤੇ ਤੂ ਰਹੁ ਰੇ ॥
ਮਿਲਿ ਸਤ ਸੰਗਤਿ ਕੀਜੈ ਹਰਿ ਗੋਸਟਿ
ਸਾਧੂ ਸਿਉ ਗੋਸਟਿ ਹਰਿ ਪ੍ਰੇਮ ਰਸਾਇਣੁ
ਰਾਮ ਨਾਮੁ ਰਸਾਇਣੁ ਹਰਿ ਰਾਮ ਨਾਮ ਰਾਮ ਰਮਹੁ ਰੇ ॥
(ਕੇਦਾਰਾ ਮ: ੪, ੧੧੧੮-੧੯)

ਗੋਬਿੰਦ ਜੀਉ ਬਿਖੁ ਹਉਮੈ ਮਮਤਾ ਮੁੰਞੁ ॥
ਸਤ ਸੰਗਤਿ ਗੁਰ ਕੀ ਹਰਿ ਪਿਆਰੀ ਮਿਲਿ ਸੰਗਤਿ ਹਰਿ ਰਸੁ ਭੁੰਞੁ ॥
(ਬਸੰਤੁ ਮ: ੪, ੧੧੭੯ -੧੪)

ਮਿਰਤੁ ਮੰਜਾਰ ਪਸਾਰਿ ਮੁਖੁ ਨਿਰਖਤ ਭੁੰਚਤ ਭੁਗਤਿ ਭੂਖ ਭੁਖਨਾ ॥
ਸਿਮਰਿ ਗੁਪਾਲ ਦਇਆਲ ਸਤ ਸੰਗਤਿ ਨਾਨਕ ਜਗੁ ਜਾਨਤ ਸੁਪਨਾ ॥
(ਸਵਈਏ ਮ: ੫, ੧੩੮੮-੧)

ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ ॥
ਹੋਨਹਾਰੁ ਸੋ ਹੋਇ ਹੈ ਸਾਕਤ ਸੰਗਿ ਨ ਜਾਉ ॥
(ਸਲੋਕ ਕਬੀਰ, ੧੩੬੯-੧੫)

## ੬. ਸਤਸੰਗ ਵਿਹੂਣੇ ਦੇ ਦੋਸ਼

ਕਬੀਰ ਬੈਸਨਉ ਕੀ ਕੂਕਰਿ ਭਲੀ ਸਾਕਤ ਕੀ ਬੁਰੀ ਮਾਇ ॥
ਓਹੁ ਨਿਤ ਸੁਨੈ ਹਰਿ ਨਾਮ ਜਸੁ ਉਹ ਪਾਪ ਬਿਸਾਹਨ ਜਾਇ ॥
(ਸਲੋਕ ਕਬੀਰ, ੧੩੬੭-੪)

ਵਡਭਾਗੀ ਹਰਿ ਸੰਗਤਿ ਪਾਵਹਿ ॥ ਭਾਗ ਹੀਨ ਭ੍ਰਮਿ ਚੋਟਾ ਖਾਵਹਿ ॥
ਬਿਨੁ ਭਾਗਾ ਸਤ ਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥

(ਮਾਝ ਮ: ੪, ੯੫-੧੦)

ਮੋਹ ਰੋਗ ਸੋਗ ਤਨੁ ਬਾਧਿਓ ਬਹੁ ਜੋਨੀ ਭਰਮਾਈਐ ॥
ਟਿਕਨੁ ਨ ਪਾਵੈ ਬਿਨੁ ਸਤ ਸੰਗਤਿ ਕਿਸੁ ਆਗੈ ਜਾਇ ਰੂਆਈਐ ॥

(ਦੇਵ ਗੰਧਾਰੀ ਮ: ੫, ੫੩੨-੧੨)

ਸੰਗਤਿ ਸੰਤ ਮਿਲਹੁ ਸਤ ਸੰਗਤਿ ਮਿਲਿ ਸੰਗਤਿ ਹਰਿ ਰਸੁ ਆਵੈਗੋ ॥
ਬਿਨੁ ਸੰਗਤਿ ਕਰਮ ਕਰੈ ਅਭਿਮਾਨੀ ਕਢਿ ਪਾਣੀ ਚੀਕੜੁ ਪਾਵੈਗੋ ॥

(ਕਾਨੜਾ ਮ: ੪, ੧੩੦੯-੮)

ਬਿਨੁ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰ ॥
ਜਿਨਿ ਕੀਤੇ ਤਿਸੈ ਨ ਜਾਣਨ੍ਹੀ ਬਿਨੁ ਨਾਵੈ ਸਭਿ ਚੋਰ ॥

(ਆਸਾ ਮ: ੩, ੪੨੭-੬)

ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ ॥
ਸਾਕਤ ਕਾਰੀ ਕਾਂਬਰੀ ਧੋਏ ਹੋਇ ਨ ਸੇਤੁ ॥

(ਸਲੋਕ ਕਬੀਰ, ੧੩੬੯-੧੬)

—o—

# ਭਗਤੀ

ਭਗਤੀ ਪੁਰਾਤਨ ਸਾਧਨ ਹੈ । ਵੇਦਾਂ ਦੇ ਮੰਤ੍ਰਾਂ ਤੇ ਉਪਨਿਸ਼ਦਾਂ ਵਿਚ ਭਗਤੀ ਦੇ ਇਸ਼ਾਰੇ ਮਿਲਦੇ ਹਨ । ਭਗਵਤ ਗੀਤਾ, ਭਾਗਵਤ ਪੁਰਾਣ ਅਤੇ ਨਾਰਦ ਤੇ ਸ਼ਾਂਡਿਲਜ ਦੇ ਸੂਤ੍ਰਾਂ ਵਿਚ ਇਸਦਾ ਕਾਫ਼ੀ ਵਰਨਣ ਕੀਤਾ ਗਿਆ ਹੈ ਗੁਰੂ ਨਾਨਕ ਸਾਹਿਬ ਜੀ ਏਹੋ ਫ਼ਰਮਾਂਦੇ ਹਨ ਕਿ ਬੇਦ ਆਦਿ ਸਭ ਭਗਤੀ ਹੀ ਪੁਕਾਰਦੇ ਰਹੇ ।

"ਰੈਣਿ ਅੰਧਾਰੀ ਨਿਰਮਲ ਜੋਤਿ ॥ ਨਾਮ ਬਿਨਾ ਝੂਠੇ ਕੁਚਲ ਕਛੋਤਿ ॥
ਬੇਦੁ ਪੁਕਾਰੈ ਭਗਤਿ ਸਰੋਤਿ ॥ ਸੁਣਿ ਸੁਣਿ ਮਾਨੈ ਵੇਖੈ ਜੋਤਿ ॥
ਸਾਸਤ੍ਰ ਸਿਮ੍ਰਿਤਿ ਨਾਮੁ ਦ੍ਰਿੜਾਮੰ ॥ ਗੁਰਮੁਖਿ ਸਾਂਤਿ ਊਤਮਾ ਕਰਮੰ ॥"
(ਬਿਲਾਵਲੁ ਮ: ੧, ੮੩੧-੧੭)

ਹਿੰਦੂਆਂ ਦੀਆਂ ਅਧਿਆਤਮਕ ਪੁਸਤਕਾਂ ਵਿਚ ਪ੍ਰਮਾਤਮਾ ਦੇ ਮਿਲਣ ਲਈ ਦੋ ਰਾਹ ਦਸੇ ਹਨ (੧) ਗਿਆਨ ਮਾਰਗ (ਮਾਰਫ਼ਤ) ਤੇ (੨) ਭਗਤੀ ਮਾਰਗ (ਰਾਹਿ ਇਸ਼ਕ) । ਗੀਤਾ ਵਿਚ ਭਗਵਾਨ ਕ੍ਰਿਸ਼ਨ ਜੀ ਨੇ ਖੁਲ੍ਹੇ ਲਫ਼ਜ਼ਾਂ ਵਿਚ ਦਸਿਆ ਹੈ ਕਿ ਭਗਤੀ ਮਾਰਗ ਗਿਆਨ ਮਾਰਗ ਤੋਂ ਸਰੇਸ਼ਟ ਹੈ—"ਪਰ ਇਹਨਾਂ ਸਭ ਕਰਮ ਯੋਗੀਆਂ ਵਿਚੋਂ ਮੈਂ ਉਸ ਨੂੰ ਚੰਗਾ ਤੇ ਉਚਾ ਸਮਝਦਾ ਹਾਂ ਜੋ ਮੈਨੂੰ ਘਟ ਅੰਦਰ ਵਸਾ ਕੇ ਸਰਧਾ ਤੇ ਭਗਤੀ ਨਾਲ ਮੇਰੇ ਹੀ ਧਿਆਨ ਤੇ ਭਜਨ ਵਿਚ ਲੱਗਾਰਹੇ(ਗੀਤਾ ੬-੪੭)ਗੀਤਾਦੇਅੱਠਵੇਂਧਿਆਇਵਿਚ ਗਿਆਨ ਵਿਗਿਆਨ ਦਾ ਵਰਨਣ ਕੀਤਾ ਹੈ ਤੇ ਨੌਵੇਂ ਧਿਆਇ ਦੇ ਤੀਸਰੇ ਸਲੋਕ ਵਿਚ ਸਾਫ਼ ਸਾਫ਼ ਕਹਿ ਦਿਤਾ ਕਿ ਗਿਆਨ ਵੀ ਸ਼ਰਧਾ ਦੇ ਬਿਨਾਂ ਅਸੰਭਵ ਹੈ "ਹੇ ਅਰਜਨ ! ਉਸ ਪੁਰ ਵੀ ਸ਼ਰਧਾ ਨਾ ਰਖਣ ਵਾਲੇ ਮੈਨੂੰ ਨਹੀਂ ਪਾਂਦੇ ਤੇ ਇਸੀ ਨਾਸ਼ਮਾਨ ਸੰਸਾਰ ਵਿਚ ਬਾਰ ਬਾਰ ਜੰਮਦੇ ਮਰਦੇ ਰਹਿੰਦੇ ਹਨ ਤੇ ਮੁਕਤੀ ਨਹੀਂ ਪਾਂਦੇ ।"

ਮਾਲਕ ਇੰਦਰਿਆਂ ਕਰਕੇ ਨਹੀਂ ਜਾਣਿਆਂ ਜਾ ਸਕਦਾ ਤੇ ਨਾ ਹੀ ਬੁੱਧੀ ਵਿਚਾਰ ਕਰਕੇ ਹੀ ਪ੍ਰਾਪਤ ਹੋ ਸਕਦਾ ਹੈ।ਉਹ ਕੇਵਲ ਭਗਤੀ ਕਰਕੇ ਹੀ ਪਾਇਆ ਜਾ ਸਕਦਾ ਹੈ, ਸਭ ਜਪ ਤਪ ਭਗਤੀ ਬਿਨਾਂ ਥੋਥੇ ਹਨ ।

## ਭਗਤੀ ਕੀ ਹੈ ?

ਭਗਤੀ ਸ਼ਬਦ ਸੰਸਕ੍ਰਿਤ ਧਾਤੂ 'ਭਜ' ਵਿਚੋਂ ਨਿਕਲਿਆ ਹੈ,ਜਿਸ ਦਾ ਅਰਥ ਹੈ ਭਜਣਾ, ਸੇਵਾ ਜਾ ਆਰਾਧਨਾ ਕਰਨੀ,ਪੂਜਣਾ ਇਤਿਆਦਿ । ਈਸ਼੍ਵਰ ਮਹਾਂ ਪੁਰਖ ਜਾਂ ਕਿਸੀ ਖ਼ਾਸ ਗੁਣਵਾਨ ਸ਼ਖ਼ਸੀਅਤ ਵਿਚ ਆਪਣੀ ਇਛਿਆ ਦੇ

ਅਨਕੂਲ ਇਸਥਿਤੀ ਦਾ ਨਾਮ ਭਗਤੀ ਹੈ,ਅਰਥਾਤ ਐਸੇ ਮਹਾਂ ਪੁਰਸ਼ ਵਿਚ,ਜੋ ਆਪਣੇ ਆਪ ਤੋਂ ਵਧੀਕ ਗੁਣਵਾਨ ਹੈ,ਦਿਲੀ ਰਜ਼ਾਮੰਦੀ ਤੇ ਰਗਬਤ ਦੇ ਨਾਲ ਤਵੱਜੋ ਕਾਇਮ ਰੱਖਣ ਨੂੰ ਭਗਤੀ ਕਹਿੰਦੇ ਹਨ।

ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ ਕਿ ਭਗਤੀ ਭਾਉ ਮਾਲਕ ਆਪ ਹੈ:—

"ਆਪੇ ਭਗਤੀ ਭਾਉ ਤੂੰ ਆਪੇ ਮਿਲਹਿ ਮਿਲਾਇ ॥"

(ਸਿਰੀ ਰਾਗੁ ਮ: ੧, ੬੨—੨)

ਗੁਰੂ ਅਮਰਦਾਸ ਜੀ ਦਸਦੇ ਹਨ ਕਿ 'ਹਰਿ ਭਗਤਿ' ਹਰੀ ਦਾ ਪਿਆਰ ਹੈ, ਇਹ ਦਿਖਲਾਵੇ ਨਾਲ ਨਹੀਂ ਹੋ ਸਕਦੀ:—

"ਹਰਿ ਭਗਤਿ ਹਰਿ ਕਾ ਪਿਆਰੁ ਹੈ ਜੇ ਗੁਰਮੁਖਿ ਕਰੇ ਬੀਚਾਰੁ ॥
ਪਾਖੰਡਿ ਭਗਤਿ ਨ ਹੋਵਈ ਦੁਬਿਧਾ ਬੋਲੁ ਖੁਆਰੁ ॥"

(ਸਿਰੀ ਰਾਗੁ ਮ: ੩, ੨੮—੧੭)

ਭਗਤੀ ਉਹ ਸਾਧਨ ਹੈ, ਜਿਸ ਕਰਕੇ ਰੂਹ ਉੱਚੀ ਹੋ ਕੇ ਪ੍ਰਭੂ ਵਿਚ ਜਾ ਸਮਾਂਦੀ ਹੈ ਤੇ ਪ੍ਰਭੂ ਅਲੌਕਿਕ ਮੰਡਲਾਂ ਤੋਂ ਉਤਰ ਕੇ ਰੂਹ ਵਿਚ ਆ ਸਮਾਂਦਾ ਹੈ।

ਨਾਰਦ ਜੀ ਦਸਦੇ ਹਨ ਕਿ "ਭਗਤੀ ਈਸ਼੍ਵਰ ਵਾਸਤੇ ਪਰਮ ਪ੍ਰੇਮ ਰੂਪ ਹੈ।" ਭਗਤੀ ਪ੍ਰਭੂ ਲਈ ਅਤਯੰਤ ਦਿਲ ਖਿੱਚਵੀਂ ਪ੍ਰੀਤਿ ਤੇ ਕਸ਼ਸ਼ ਹੈ, ਜਿਸ ਵਿਚ ਖ਼ਿਆਲ ਸ਼ਰੀਰਕ ਸੰਬੰਧਾਂ ਤੋਂ ਹਟ ਕੇ ਤੇ ਪੂਰੀ ਤਰ੍ਹਾਂ ਇਕਾਗਰ ਹੋਕੇ ਮਾਲਕ ਨਾਲ ਜੁੜ ਜਾਂਦਾ ਹੈ, ਜਿਸ ਵਿਚ ਅਕਲ ਫ਼ਿਕਰ ਤੇ ਚੂੰ ਚਰਾ ਨੂੰ ਕੋਈ ਦਖ਼ਲ ਨਹੀਂ। ਇਹ ਸਭ ਪਾਸਿਓਂ ਪ੍ਰੀਤਿ ਹਟਾਕੇ ਮਾਲਕ ਨਾਲ ਜੋੜਨੀ ਹੈ:—

'ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥'

(ਸੋਰਠਿ ਰਵਿਦਾਸ, ੬੫੮—੧)

ਭਗਤੀ ਭਗਤਾਂ ਨੂੰ ਹੀ ਬਣ ਆਂਵਦੀ ਹੈ, ਉਨ੍ਹਾਂ ਦਾ ਤਨ ਮਨ ਠਾਕੁਰ ਵਿਚ ਮਗਨ ਹੋ ਜਾਂਦਾ ਹੈ, ਜਿਸ ਕਰਕੇ ਉਹ ਆਪ ਇਸ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ:—

"ਭਗਤਿ ਭਗਤਨ ਹੂੰ ਬਨਿ ਆਈ ॥
ਤਨ ਮਨ ਗਲਤ ਭਏ ਠਾਕੁਰ ਸਿਉ ਆਪਨ ਲੀਏ ਮਿਲਾਈ ॥"

(ਕਾਨੜਾ ਮ: ੫, ੧੨੯੯—੪)

ਪਰ ਇਸ ਵਿਚ ਕਿਸੇ ਤਰ੍ਹਾਂ ਦੀ ਜੜ੍ਹਤਾ ਜਾਂ ਆਲਸ ਨਹੀਂ। ਇਹ ਚੇਤਨ ਆਤਮਾ ਨੂੰ ਬੇਅਖ਼ਤਿਆਰ ਧੂਹ ਪਾਣ ਵਾਲੀ ਕਸ਼ਸ਼ ਤੇ ਰੋੜ੍ਹ ਹੈ, ਜੋ ਆਪਣੇ ਪ੍ਰੀਤਮ ਵਿਚ ਲੈ ਜਾ ਕੇ ਸਮਾ ਦੇਂਦੀ ਹੈ। ਸਮਝਣ ਲਈ ਅਸੀਂ

ਦੁਨੀਆਂ ਵਿਚ ਦੋਸਤਾਂ ਤੇ ਰਿਸ਼ਤੇਦਾਰਾਂ ਦੇ ਪ੍ਰੇਮ ਵਿਚ ਇਸ ਦੀ ਕੁਝ ਮਾੜੀ ਜੇਹੀ ਅੰਸ ਦੇਖ ਸਕਦੇ ਹਾਂ। ਦੁਨੀਆਂ ਦੇ ਪਿਆਰ ਤੇ ਪ੍ਰਭੂ ਦੇ ਅਲੌਕਿਕ ਪਿਆਰ ਵਿਚ ਇਕੋ ਅਸੂਲ ਕੰਮ ਕਰਦਾ ਹੈ; ਪਰ ਦੁਨੀਆਂ ਦੀਆਂ ਚੀਜ਼ਾਂ ਮਹਦੂਦ ਤੇ ਨਾਸ਼ ਹੋਣ ਵਾਲੀਆਂ ਹਨ।ਇਨ੍ਹਾਂ ਦੇ ਸੰਬੰਧ ਨਾਲ ਉਹ ਸੁਖ ਤੇ ਰਸਾਈ ਕਿਥੇ !

"ਨਦਰੀ ਆਵੈ ਤਿਸੁ ਸਿਉ ਮੋਹੁ ॥ ਕਿਉ ਮਿਲੀਐ ਪ੍ਰਭ ਅਬਿਨਾਸੀ ਤੋਹਿ ॥"
(ਬਿਲਾਵਲੁ ਮ: ੫, ੮੦੧-੭)

ਭਗਤੀ ਦਾ ਫਲ ਮਾਲਕ ਦੀ ਪ੍ਰਾਪਤੀ ਹੈ। ਸਭ ਕਰਮਾਂ (ਰਸਾਂ ਕਸਾਂ ਦੇ ਭੋਗ, ਜੋਗ, ਗਿਆਨ, ਧਿਆਨ, ਸੰਨਿਆਸ, ਜਾਪ, ਤਾਪ, ਪੂਜਾ, ਹੋਮ, ਨੇਮ, ਯਾਤ੍ਰਾ ਕਰਨਾ, ਜਲਾਂ ਥਲਾਂ ਤੇ ਬਿਚਰਨਾ ਤੇ ਗ੍ਰੰਥਾਂ ਪੋਥੀਆਂ ਦੇ ਵਿਚਾਰ) ਤੋਂ ਉੱਤਮ ਸਾਧਨ ਮਾਲਕ ਦੀ ਪ੍ਰਾਪਤੀ ਲਈ ਭਗਤੀ ਹੈ। ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ:-

"ਸਭਹੂ ਕੋ ਰਸੁ ਹਰਿਹੋ ॥
ਕਾਹੂ ਜੋਗ ਕਾਹੂ ਭੋਗ ਕਾਹੂ ਗਿਆਨ ਕਾਹੂ ਧਿਆਨ ॥
ਕਾਹੂ ਹੋ ਡੰਡ ਧਰਿਹੋ ॥ ਕਾਹੂ ਜਾਪ ਕਾਹੂ ਤਾਪ ਕਾਹੂ ਪੂਜਾ ਹੋਮ ਨੇਮ ॥
ਕਾਹੂ ਹੋ ਗਉਨੁ ਕਰਿਹੋ ॥ ਕਾਹੂ ਤੀਰ ਕਾਹੂ ਨੀਰ ਕਾਹੂ ਬੇਦ ਬੀਚਾਰ ॥
ਨਾਨਕਾ ਭਗਤਿ ਪ੍ਰਿਅ ਹੋ ॥" (ਗਉੜੀ ਮ: ੫, ੨੧੩-੧੫)

ਭਗਤੀ ਆਤਮਾ ਨੂੰ ਅਬਿਨਾਸੀ ਨਾਲ ਜੋ ਬੇਹਦ (Infinite) ਹੈ, ਮਿਲਣ ਦਾ ਜ਼ਰੀਆ ਹੈ।

ਸਾਂਡਿਲਜ ਜੀ ਵੀ ਦਸਦੇ ਹਨ ਕਿ ਭਗਤੀ ਦੁਨੀਆਂ ਦਾ ਖ਼ਿਆਲ ਅਰ ਪਿਆਰ ਛੱਡਕੇ ਆਪਣੇ ਨਿਜ ਸਰੂਪ ਦਾ ਅਨੁਭਵ ਕਰਕੇ ਪ੍ਰਭੂ ਦੇ ਵਿਚ ਰੱਤਣ ਤੇ ਮਗਨ ਰਹਿਣ ਦਾ ਨਾਮ ਹੈ। ਸਾਰੇ ਪਿਆਰ ਤੇ ਸਾਰੀ ਤਵੱਜੋ ਦਾ ਦੁਨੀਆਂ ਦੇ ਪਦਾਰਥਾਂ ਵਲੋਂ ਹਟ ਕੇ ਪ੍ਰਭੂ ਨਾਲ (ਜੋ ਨਿਰਗੁਨ ਸਰੂਪ ਸਭ ਦੇ ਆਤਮਾ ਦਾ ਆਤਮਾ ਹੈ) ਅਜਿਹਾ ਜੁੜਨਾ ਹੈ ਕਿ ਉਹਦੀ ਪ੍ਰੀਤਿ ਕਦੇ ਨਾ ਟੁਟੇ:-

"ਮ੍ਰਾ ਲਾਲਨ ਸਿਉ ਪ੍ਰੀਤਿ ਬਨੀ ॥
ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ ॥"
(ਬਿਲਾਵਲੁ ਮ: ੫, ੮੨੭-੩)

ਸ਼ੰਕਰਾਚਾਰਜ ਜੀ ਨੇ ਵੀ ਭਗਤੀ ਦੀ ਏਹੋ ਤਾਰੀਫ਼ ਕੀਤੀ ਹੈ। ਆਪ ਫ਼ਰਮਾਂਦੇ ਹਨ "ਮੋਕਸ਼ ਦੇ ਸਾਧਨਾਂ ਵਿਚੋਂ ਸਭ ਤੋਂ ਵਿਸ਼ੇਸ਼ ਸਾਧਨ ਭਗਤੀ ਦਾ ਹੈ। ਆਪਣੇ ਸਰੂਪ ਦੀ ਖੋਜ ਨੂੰ ਹੀ ਭਗਤੀ ਕਹਿੰਦੇ ਹਨ। ਉਹ ਦੱਸਦੇ ਹਨ ਕਿ ਭਾਵੇਂ ਇਸ ਵਿਚ ਲਗਾਉ ਤੇ ਬੰਧਨ ਹੈ ਪਰ ਇਸ ਦਾ ਆਦਰਸ਼ ਉਚਾ ਤੇ ਸੁਚਾ ਹੈ। ਇਸ ਦਾ ਪਰਿਤਿਆਗ ਨਹੀਂ ਕਰਨਾ ਚਾਹੀਏ। ਇਹ ਸੁਹਬਤ ਦੀ

ਨਿਆਈਂ ਹੈ, ਜਿਸ ਵਿਚ ਅਸੀਂ ਕੇਵਲ ਭੈੜੀ ਸੁਹਬਤ ਦਾ ਤਾਂ ਤਿਆਗ ਕਰਦੇ ਹਾਂ, ਪਰ ਨੇਕ ਦਾ ਨਹੀਂ। ਏਸੇ ਤਰ੍ਹਾਂ ਲਗਨ (Attachment) ਜੇਹੜੀ ਸਾਨੂੰ ਦੁਨੀਆਂ ਨਾਲ ਬੰਨ੍ਹੇ ਉਸਨੂੰ ਛੋੜਨਾ ਚਾਹੀਏ ਤੇ ਪ੍ਰਭੂ ਦੀ ਭਗਤੀ ਜੋ ਸਾਨੂੰ ਦੁਨੀਆਂ ਵਲੋਂ ਹਟਾਕੇ ਉਸ ਨਾਲ ਜੋੜਦੀ ਤੇ ਬੰਨ੍ਹਦੀ ਹੈ, ਉਸਨੂੰ ਨਹੀਂ ਛੋੜਨਾ ਚਾਹੀਏ।"

ਗੁਰਬਾਣੀ ਦਸਦੀ ਹੈ ਕਿ ਭਗਤੀ ਅੰਮ੍ਰਿਤ ਦੀ ਨਿਆਈਂ ਹੈ ਜੋ ਸਾਨੂੰ ਅਮਰ ਜੀਵਨ ਬਖ਼ਸ਼ਦੀ ਹੈ, ਜਿਸ ਦਾ ਭੰਡਾਰ ਸਤਿਗੁਰ ਪਾਸ ਹੈ:–

"ਹਰਿ ਅੰਮ੍ਰਿਤ ਭਗਤਿ ਭੰਡਾਰ ਹੈ ਗੁਰ ਸਤਿਗੁਰ ਪਾਸੇ ਰਾਮ ਰਾਜੇ ॥
ਗੁਰੁ ਸਤਿਗੁਰੁ ਸਚਾ ਸਾਹੁ ਹੈ ਸਿਖ ਦੇਇ ਹਰਿ ਰਾਸੇ ॥"

(ਆਸਾ ਮ: ੪, ੪੪੯–੧੪)

ਜਿਸਦੇ ਅੰਦਰ ਭਗਤੀ ਆ ਜਾਵੇ ਉਹ ਲਾਫ਼ਾਨੀ ਨਾਲ ਲਗੇ ਰਹਿਣ ਕਰਕੇ ਲਾਫ਼ਾਨੀ ਹੋ ਜਾਂਦਾ ਹੈ। ਭਗਤੀ ਦਾ ਅਲੌਕਿਕ ਰਸ ਹੈ ਜੋ ਖ਼ੁਦ ਮਸਤੀ ਹੈ। ਖੀਵਾ ਕਰ ਦੇਣ ਵਾਲਾ ਨਸ਼ਾ ਹੈ, ਜਿਸ ਦਾ ਵਰਨਣ ਕਲਮ ਜਾਂ ਜ਼ਬਾਨ ਦੀ ਤਾਕਤ ਤੋਂ ਬਾਹਰ ਹੈ। ਕਲਮ ਨੂੰ ਉਹ ਜ਼ਬਾਨ ਨਹੀਂ ਕਿ ਭਗਤੀ ਦੇ ਭੇਦ ਨੂੰ ਬਿਆਨ ਕਰ ਸਕੇ, ਤਾਂਘ ਦੀ ਵਿਆਖਿਆ ਤਕਰੀਰ ਦੀ ਹਦ ਤੋਂ ਬਾਹਰ ਹੈ।

قلم را آں زباں نبود کہ سر عشق گوید باز ورائے حد تقریر است شرح آرزومندی

ਇਸ ਰਸ ਨੂੰ ਕੇਵਲ ਰੂਹ ਚੱਖਦੀ ਹੈ ਤੇ ਗੂੰਗੇ ਦੀ ਮਠਿਆਈ ਖਾਣ ਦੇ ਰਸ ਵਾਂਗੂੰ ਹੈ ਜੋ ਉਹ ਦੱਸ ਨਹੀਂ ਸਕਦਾ। ਮੀਰਾਂ ਬਾਈ ਨੇ ਕਿਹਾ ਹੈ ਕਿ ਦੁਨੀਆਂ ਤਾਂ ਮਦ ਪੀ ਪੀ ਕੇ ਮਸਤੀ ਵਿਚ ਝੂਮਦੀ ਹੈ ਪਰ ਮੈਂ ਪ੍ਰੇਮਾ ਭਗਤੀ ਦਾ ਨਸ਼ਾ ਪੀਤਾ ਹੈ, ਜਿਸ ਕਰਕੇ ਮੈਂ ਬਿਨਾਂ ਪੀਤੇ ਹੀ ਦਿਨ ਰਾਤੀਂ ਮੱਤੀ ਰਹਿੰਦੀ ਹਾਂ।

## ਭਗਤੀ ਭਾਵ ਅਰ ਪ੍ਰੇਮ ਦੀ ਅਭੇਦਤਾ

ਭਗਤੀ ਦਾ ਲੱਖਣ ਏਹੋ ਹੈ ਕਿ ਦੁਨੀਆਂ ਵਿਚ ਰਹਿੰਦੇ ਹੋਏ ਜੋ ਕੰਮ ਕਾਜ ਵੀ ਆਦਮੀ ਕਰੇ, ਉਹ ਪ੍ਰਭੂ ਦੇ ਅਰਪਣ ਕਰਦਾ ਜਾਏ ਤੇ ਥੋੜੀ ਦੇਰ ਪ੍ਰਭੂ ਨੂੰ ਭੁਲ ਜਾਣ ਤੇ ਬੇ-ਅਖ਼ਤਿਆਰ ਵਿਆਕੁਲ ਹੋ ਜਾਏ। ਭਗਵਾਨ ਕ੍ਰਿਸ਼ਨ ਜੀ ਗੀਤਾ (੬–੪੭) ਵਿਚ ਫ਼ਰਮਾਂਦੇ ਹਨ ਕਿ "ਸਭ ਕਿਸਮ ਦੇ ਯੋਗੀਆਂ ਵਿਚੋਂ ਸਭ ਤੋਂ ਮੈਂ ਉਸ ਨੂੰ ਉੱਚਾ ਸਮਝਦਾ ਹਾਂ ਜੋ ਸ਼ਰਧਾ ਨਾਲ ਆਪਣੇ ਅੰਦਰ ਮੈਨੂੰ ਯਾਦ ਕਰਦਾ ਹੈ।"

ਪ੍ਰੇਮਾ ਭਗਤੀ ਵਿਚ ਮਗਨ ਹੋਣ ਦਾ ਨਮੂਨਾ ਸਾਨੂੰ ਬ੍ਰਿਜ ਦੀਆਂ ਗੋਪੀਆਂ ਵਿਚ ਝਲਕਾ ਦੇਂਦਾ ਮਾਲੂਮ ਹੁੰਦਾ ਹੈ, ਜਿਸ ਦਾ ਵਰਨਣ ਸ੍ਰੀ ਮਦ ਭਾਗਵਤ ਵਿਚ ਆਇਆ ਹੈ। ਉਹਨਾਂ ਦਾ ਤਨ ਮਨ ਧਨ ਸਭ ਭਗਵਾਨ ਦੇ

ਅਰਪਨ ਸੀ।ਦਿਨ ਰਾਤ ਉਹਨਾਂ ਦਾ ਮਨ ਉਸੇ ਦੀ ਯਾਦ ਵਿਚ ਗਰਕ ਰਹਿੰਦਾ ਸੀ ਤੇ ਉਸ ਦੇ ਗੁਣਾਵਾਦ ਗਾਂਦੀਆਂ ਸਨ। ਉਹਨਾਂ ਨੂੰ ਭਗਵਾਨ ਹਰ ਬਾਈਂ ਨਜ਼ਰ ਆਂਵਦਾ ਸੀ। ਭਗਵਾਨ ਨੇ ਉਹਨਾਂ ਪ੍ਰੇਮ ਵਿਚ ਰੰਗੀਆਂ ਨੂੰ ਫ਼ਰਮਾਇਆ ਕਿ "ਹੇ ਗੋਪੀਓ! ਤੁਸਾਂ ਘਰਾਂ ਬਾਰਾਂ ਦੇ ਲੋਹੇ ਵਾਂਗ ਕਰੜੇ ਬੰਧਨਾਂ ਨੂੰ ਤੋੜ ਦਿਤਾ ਹੈ ਤੇ ਮੇਰੇ ਨਾਲ ਹੱਦ ਦਰਜੇ ਦੀ ਭਗਤੀ ਕਰਕੇ ਜੁੜ ਗਈਆਂ ਹੋ। ਤੁਹਾਡੀ ਇਹ ਕਰਨੀ ਬਿਲਕੁਲ ਨਿਹਕਲੰਕ ਹੈ। ਮੈਂ ਇਸ ਦਾ ਬਦਲਾ ਸਾਰੀ ਉਮਰ ਤੁਸਾਡੀ ਸੇਵਾ ਕਰਕੇ ਵੀ ਨਹੀਂ ਦੇ ਸਕਾਂਗਾ। ਤੁਸੀਂ ਆਪਣੀ ਦਇਆ ਕਰਕੇ ਮੈਨੂੰ ਇਸ ਕਰਜ਼ੇ ਤੋਂ ਸੁਰਖਰੂ ਕਰਨਾ (ਭਾਗਵਤ ੧੦—੩੨, ੨੨)

ਜਦ ਇਕ ਵਾਰੀ ਕ੍ਰਿਸ਼ਨ ਜੀ ਨੇ ਊਧੋ ਨੂੰ ਗੋਪੀਆਂ ਦੇ ਪਾਸ ਸੁਨੇਹਾ ਦੇਕੇ ਭੇਜਿਆ ਤਾਂ ਭਗਵਾਨ ਦਾ ਗਲਾ ਰੁਕਿਆ ਹੋਇਆ ਸੀ ਤੇ ਨੈਣਾਂ ਤੋਂ ਪ੍ਰੇਮ ਦੇ ਅਥਰੂ ਬੇ-ਅਖ਼ਤਿਆਰ ਚਲ ਰਹੇ ਸੀ। ਉਨ੍ਹਾਂ ਕਿਹਾ "ਹੇ ਊਧੋ! ਗੋਪੀਆਂ ਨੇ ਮੈਨੂੰ ਆਪਣਾ ਦਿਲ ਦਿਤਾ ਹੈ। ਮੈਂ ਉਹਨਾਂ ਦੇ ਪ੍ਰਾਣ ਹਾਂ। ਉਹ ਆਪਣੇ ਸਰੀਰ ਦੀ ਸਭ ਕ੍ਰਿਆ ਮੇਰੀ ਖ਼ਾਤਰ ਭੁਲ ਚੁਕੀਆਂ ਹਨ। ਮੈਨੂੰ ਉਹਨਾਂ ਦਾ ਖ਼ਿਆਲ ਹੈ, ਜਿਨ੍ਹਾਂ ਨੇ ਦੁਨੀਆਂ ਦੇ ਸਭ ਫ਼ਰਜ਼ ਮੇਰੇ ਚਰਨਾਂ ਵਿਚ ਅਰਪਣ ਕਰ ਦਿਤੇ ਹਨ। ਗੋਕਲ ਦੀਆਂ ਨਾਰੀਆਂ ਨੇ ਮੈਨੂੰ ਸਭ ਤੋਂ ਪਿਆਰਾ ਸਮਝਿਆ ਹੈ ਤੇ ਮੇਰੀ ਜੁਦਾਈ ਵਿਚ ਵਿਆਕੁਲ ਹਨ। ਜਦ ਉਹ ਮੈਨੂੰ ਯਾਦ ਕਰਦੀਆਂ ਹਨ, ਤਦ ਤਨ ਬਦਨ ਦੀ ਸੁਧ ਨਹੀਂ ਰਹਿੰਦੀ। ਮੇਰੇ ਤੋਂ ਬਿਨਾਂ ਜਿਉਂ ਤਿਉਂ ਕਰ ਕੇ ਮੇਰੇ ਵਾਪਸ ਆਵਣ ਦੇ ਸੁਨੇਹਿਆਂ ਪੁਰ ਦਿਨ ਕਟ ਰਹੀਆਂ ਹਨ। ਉਹ ਮੇਰੇ ਨਾਲ ਇਕ ਹੋ ਚੁਕੀਆਂ ਹਨ ਤੇ ਮੈਂ ਓਹਨਾਂ ਨਾਲ ਇਕ ਹਾਂ।" ਊਧੋ ਨੇ ਬ੍ਰਿਜ ਵਿਚ ਜਾ ਕੇ ਉਹਨਾਂ ਨੂੰ ਯੋਗ ਦਾ ਉਪਦੇਸ਼ ਦਿਤਾ; ਪਰ ਪ੍ਰੇਮ ਵਿਚ ਮਗਨ ਗੋਪੀਆਂ ਦੀ ਅਵਸਥਾ ਨੂੰ ਆਪਣੀ ਅਖੀਂ ਡਿਠਾ ਕਿ ਉਹਨਾਂ ਨੂੰ ਤਾਂ ਅਗੇ ਹੀ ਕ੍ਰਿਸ਼ਨ ਜੀ ਦੇ ਅੰਦਰ ਤੇ ਬਾਹਰ ਦਰਸ਼ਨ ਹੋ ਰਹੇ ਹਨ। ਗੋਪੀਆਂ ਦੀ ਆਪਣੀ ਜ਼ਬਾਨੀ ਉਹਨਾਂ ਦੀ ਹਾਲਤ ਸੁਣੀ ਕਿ "ਸਾਡੇ ਦਿਲ ਦੇ ਅੰਦਰ ਹੋਰ ਕੋਈ ਥਾਂ ਬਾਕੀ ਨਹੀਂ, ਜਿਥੇ ਕ੍ਰਿਸ਼ਨ ਜੀ ਤੋਂ ਸਿਵਾ ਕੁਝ ਹੋਰ ਸਮਾ ਸਕੇ; ਸਾਡੇ ਤਾਂ ਰੋਮ ਰੋਮ ਵਿਚ ਹਰਿ ਹੈ। ਭਾਵੇਂ ਅਸੀਂ ਚਲਦੀਆਂ ਹੋਈਏ ਜਾਂ ਕਿਧਰੇ ਦੇਖਦੀਆਂ ਹੋਈਏ, ਦਿਨ ਨੂੰ ਜਾਗਦਿਆਂ ਜਾਂ ਰਾਤ ਨੂੰ ਸੁਤਿਆਂ ਉਹ ਘਨੀ ਸ਼ਾਮ ਦੀ ਸੂਰਤ ਇਕ ਮਿੰਟ ਲਈ ਸਾਨੂੰ ਨਹੀਂ ਛੋੜਦੀ। ਹੇ ਊਧੋ! ਤੂੰ ਸੋਹਣੇ ਉਪਦੇਸ਼ ਦਿਤੇ ਹਨ ਜੋ ਸਲਾਹਣ ਜੋਗ ਹਨ, ਪਰ ਅਸੀਂ ਕੀ ਕਰੀਏ, ਜਦ ਕਿ ਸਾਡਾ ਤਨ ਮਨ ਉਸ ਦੀ ਭਗਤੀ ਨਾਲ ਭਰਪੂਰ ਹੈ। ਮਰਤਬਾਨ ਵਿਚ ਸਮੁੰਦਰ ਨਹੀਂ ਸਮਾ ਸਕਦਾ। ਸ਼ਾਮ ਸੁੰਦਰ ਦੇ ਕੰਵਲ ਮੁਖ ਦੇ ਦਰਸ਼ਨ ਲਈ ਅੱਖੀਆਂ ਪਿਆ-ਸੀਆਂ ਮਰ ਰਹੀਆਂ ਹਨ।"

ਹੇ ਊਧੋ, ਅਸੀਂ ਯੋਗ ਕਰਨ ਜੋਗੀਆਂ ਨਹੀਂ, ਅਸੀਂ ਅਬਲਾ ਹੋਣ ਕਰਕੇ ਗਿਆਨ ਨੂੰ ਕੀ ਸਮਝ ਸਕਦੀਆਂ ਹਾਂ ! ਅਸੀਂ ਕਿਵੇਂ ਸਾਧਨ ਕਰੀਏ ! ਤੂੰ ਸਾਨੂੰ ਅਖਾਂ ਬੰਦ ਕਰਨ ਲਈ ਆਖਿਆ ਹੈ। ਉਹ ਅੱਖਾਂ ਜਿਨ੍ਹਾਂ ਵਿਚ ਹਰੀ ਦੀ ਮੂਰਤਿ ਵਸ ਰਹੀ ਹੈ। ਹੇ ਮਧੁਰ ਰਸ ਭਰੀ ਜ਼ਬਾਨ ਵਾਲੇ ਦੂਤ ! ਅਸੀਂ ਤੇਰੇ ਇਹ ਧੋਖੇ ਦੇ ਬਚਨ ਸੁਣਨ ਨੂੰ ਤਿਆਰ ਨਹੀਂ । ਤੂੰ ਸਾਨੂੰ ਕੰਨ ਪੜਵਾਣ ਲਈ ਕਿਹਾ ਹੈ ਤੇ ਕੇਸਾਂ ਨੂੰ ਜਟਾਂ ਬਨਾਣ ਲਈ। ਇਹ ਦੁਖ ਕੌਣ ਉਠਾਵੇਗਾ ! ਤੂੰ ਸਾਨੂੰ ਚੰਦਨ ਦਾ ਲੇਪ ਛਡ ਕੇ ਸਰੀਰ ਨੂੰ ਭਬੂਤ ਮਲਣ ਲਈ ਕਿਹਾ ਹੈ, ਪਰ ਕੀ ਤੂੰ ਨਹੀਂ ਜਾਣਦਾ ਕਿ ਅਸੀਂ ਜੁਦਾਈ ਦੀ ਅਗਨੀ ਵਿਚ ਸੜ ਰਹੀਆਂਹਾਂ। ਉਹ ਭਗਵਾਨ ਜਿਸਦੀ ਤਲਾਸ਼ ਵਿਚ ਯੋਗੀ ਤਪ ਦਾ ਕਸ਼ਟ ਉਠਾਂਦੇ ਤੇ ਜਗ੍ਹਾ ਜਗ੍ਹਾ ਰਮਦੇ ਫਿਰਦੇ ਹਨ, ਉਹ ਸਾਡੇ ਨਾਲ ਵਸ ਰਿਹਾ ਹੈ। ਸੂਰਦਾਸ ਕਹਿੰਦਾ ਹੈ ਕਿ ਉਹ ਸਾਡੇ ਤੋਂ ਕਦੇ ਇਕ ਮਿੰਟ ਲਈ ਵੀ ਵਿਛੜਿਆ ਨਹੀਂ, ਜਿਸ ਤਰ੍ਹਾਂ ਕਿਸੀ ਚੀਜ਼ ਦਾ ਪਰਛਾਵਾਂ ਦੂਰ ਨਹੀਂ ਹੁੰਦਾ।"

ਗੋਪੀਆਂ ਨੇ ਕਿਹਾ "ਹੇ ਊਧੋ ! ਜਾ ਯੋਗ ਦੀ ਸਿਖਿਆ ਉਨ੍ਹਾਂ ਨੂੰ ਦੇ ਜੇਹੜੇ ਭਗਵਾਨ ਤੋਂ ਵਿਛੜੇ ਹੋਏ ਹਨ । ਇਥੇ ਤੂੰ ਦੇਖ ਰਿਹਾ ਹੈਂ, ਸਾਡੇ ਨਾਲ ਹਮੇਸ਼ ਦਾ ਮਿਲਾਪ ਹੈ। ਸਾਡਾ ਪਿਆਰਾ ਸ਼ਾਮ ਸਾਡੇ ਨਾਲ ਸਦਾ ਰਹਿੰਦਾ ਹੈ।" ਸ੍ਰੀ ਚੈਤੰਨ ਦੇਵ ਜੀ ਵੀ ਪ੍ਰੇਮ ਵਿਚ ਗੋਪੀਆਂ ਨੂੰ ਮੁਖੀ ਸਮਝਦੇ ਸਨ ।

ਭਗਤੀ, ਪ੍ਰੇਮ ਤੇ ਇਸ਼ਕ ਤਿੰਨੇ ਅਡੋ ਅਡ ਨਾਮ ਹਨ, ਪਰ ਇਨ੍ਹਾਂ ਦਾ ਰੂਪ ਇਕੋ ਹੀ ਹੈ।

ਭਗਤੀ ਇਸ਼ਕ ਪ੍ਰੇਮ ਯੇ ਤੀਨੋਂ ਨਾਮ ਭੇਦ ਹੈਂ ਰੂਪ ਸਮਾਨ। (ਸਾਰ ਬਚਨ)

ਭਗਤੀ ਤੇ ਪ੍ਰੇਮ ਤੇ ਇਸ਼ਕ ਇਕੋ ਹੁੰਦੇ ਹੋਏ ਵੀ ਇਨ੍ਹਾਂ ਦੀ ਹਾਲਤ ਵਿਚ ਕੁਛ ਭੇਦ ਹੈ। ਭਗਤੀ ਇਕ ਬੇਅਖ਼ਤਿਆਰ (Spontaneous) ਰੋੜ੍ਹ ਜਾਂ ਕਸ਼ਸ਼ ਹੈ ਜੋ ਆਪਣੇ ਪ੍ਰੀਤਮ ਵਲ (ਜਿਸ ਨੇ ਉਸ ਦੇ ਦਿਲ ਤੇ ਦਿਮਾਗ਼ ਤੇ ਕਬਜ਼ਾ ਪਾਇਆ ਹੋਇਆ ਹੈ)ਖਿੱਚਕੇ ਲੈ ਆਂਵਦੀ ਹੈ ਤੇ ਪ੍ਰੇਮ ਭਗਤੀ ਦੀ ਪ੍ਰੀਤਮ ਵਿਚ ਰਸਾਈ ਤੇ ਉਸ ਵਿਚ ਇਕ ਮਿਕ ਹੋਣ ਦਾ ਰਸ ਹੈ। ਪ੍ਰੇਮ ਮਾਲਕ ਦੇ ਨਾਲ ਘਣੇ, ਇਕਾਗਰਤਾ ਭਰੇ ਪ੍ਰੇਮ ਤੇ ਉਸ ਵਿਚ ਪੂਰਨ ਤੌਰ ਤੇ ਬੱਝ ਜਾਣ ਦਾ ਨਾਮ ਹੈ। ਇਸ ਨੂੰ ਅਸੀਂ ਭਗਤੀ ਦੇ ਆਦਰਸ਼ ਦੀ ਪੂਰਨਤਾ ਤੇ ਪ੍ਰਾਪਤੀ ਕਹਿ ਸਕਦੇ ਹਾਂ। (ਦੇਖੋ ਪ੍ਰੇਮ ਦਾ ਪ੍ਰਕਰਣ) ।

## ਭਗਤੀ ਵਿਚ ਇਕੋ ਦੀ ਲਗਨ ਤੇ ਇਕੋ ਦਾ ਸਹਾਰਾ ਹੁੰਦਾ ਹੈ

ਭਗਤੀ ਕਿਸੀ ਬੁਧੀ ਵਿਚਾਰ ਦਾ ਨਤੀਜਾ ਨਹੀਂ । ਇਹ ਮੁਹੱਬਤ ਦੇ

ਜਜ਼ਬੇ (Emotion) ਦਾ ਨਾਉਂ ਹੈ। ਇਸ ਵਿਚ ਅਕਲ ਨੂੰ ਦਖ਼ਲ ਨਹੀਂ। ਇਸ ਵਿਚ ਬੇ-ਅਖ਼ਤਿਆਰੀ ਦੀ ਧੂਹ ਹੈ ਜੋ ਕਿਸੇ ਡਿੱਠੀ ਜਾਂ ਹਾਲਾਂ ਤੀਕ ਅਣਡਿਠੀ ਚੀਜ਼ ਵਲ ਖਿੱਚ ਕੇ ਲੈ ਜਾਂਦੀ ਹੈ। ਭਗਤੀ ਦੇ ਜੀਵਨ ਵਿਚ ਸ਼ਰਧਾ ਦਾ ਹੋਣਾ ਜ਼ਰੂਰੀ ਹੈ। ਪਹਿਲਾਂ ਕਿਸੀ ਚੀਜ਼ ਦਾ ਸਾਧਾਰਨ ਯਕੀਨ (Belief) ਹੁੰਦਾ ਹੈ। ਉਹ ਦ੍ਰਿੜ੍ਹ ਹੋਣ ਤੇ ਸ਼ਰਧਾ (Faith) ਦੀ ਸੂਰਤ ਅਖ਼ਤਿਆਰ ਕਰਦਾ ਹੈ ਜੋ ਅਖ਼ੀਰ ਭਗਤੀ (Devotion) ਵਿਚ ਬਦਲ ਜਾਂਦੀ ਹੈ ਤੇ ਪ੍ਰੇਮ ਵਿਚ ਜਾਗ ਉਠਦੀ ਹੈ। ਭਗਤੀ ਵਿਚ ਦੁਨੀਆਂ ਦੀਆਂ ਖ਼ਾਹਿਸ਼ਾਂ ਨਹੀਂ ਰਹਿੰਦੀਆਂ ਕੇਵਲ ਮਾਲਕ ਦੀ ਲਗਨ ਤੇ ਧੂਹ ਰਹਿ ਜਾਂਦੀ ਹੈ। ਖ਼ਾਹਿਸ਼ਾਂ ਦਾ ਮੂੰਹ ਦੁਨੀਆਂ ਵਲੋਂ ਹਟਾ ਕੇ ਪ੍ਰਭੂ ਵਲ ਕਰਨਾ ਹੈ।ਸਾਡੀਆਂ ਸਾਰੀਆਂ ਖ਼ਾਹਿਸ਼ਾਂ,ਕ੍ਰਿਆਵਾਂ ਈਸ਼੍ਵਰ ਪਰਾਇਣ ਹੋ ਜਾਂਦੀਆਂ ਹਨ। ਅਪਣੱਤ ਦੀ ਕੋਈ ਥਾਂ ਬਾਕੀ ਨਹੀਂ ਰਹਿੰਦੀ। ਉਹ ਇਹ ਸਮਝਦਾ ਹੈ ਕਿ ਇਹ ਸਭ ਕੁਛ ਉਸ ਦਾ ਹੈ ਤੇ ਉਹ ਆਪ ਵੀ ਉਸ ਦਾ ਹੈ ਤੇ ਅਖ਼ੀਰ ਉਸ ਵਿਚ ਸਮਾ ਜਾਂਦਾ ਹੈ।ਸ਼ੰਕਰਾਚਾਰਜ ਜੀ ਆਖਦੇ ਹਨ:—

सत्यप्यभेदे नाथ तवाहं न मामकीनस्त्वम्।
सामुद्रो हि तरंगः क्वच न समुद्रो हि तारंगः॥

ਅਰਥ—ਹੇ ਮਾਲਕਾ! ਭਾਵੇਂ ਤੇਰੇ ਮੇਰੇ ਵਿਚ ਭੇਦ ਨਹੀਂ, ਤਾਂ ਵੀ ਮੈਂ ਤੇਰਾ ਹਾਂ, ਤੂੰ ਮੇਰਾ ਨਹੀਂ। ਸਮੁੰਦਰ ਦੀ ਲਹਿਰ ਹੁੰਦੀ ਹੈ, ਲਹਿਰ ਦਾ ਸਮੁੰਦਰ ਨਹੀਂ ਹੁੰਦਾ।

ਗੁਰੂ ਨਾਨਕ ਸਾਹਿਬ ਜੀ ਇਕ ਵਾਰੀ ਮੋਦੀ ਖ਼ਾਨੇ ਵਿਚ ਮੋਦੀ ਦੇ ਕੰਮ ਤੇ ਨੌਕਰ ਸਨ। ਇਕ ਦਿਨ ਕੋਈ ਚੀਜ਼ ਤੱਕੜੀ ਨਾਲ ਤੋਲਕੇ ਦੇਣ ਲਗੇ। ਧਾਰਨਾਂ ਤੋਲਕੇ ਪਾਈ ਜਾਣ। ਜਦ ਬਾਰਾਂ ਧਾਰਨਾ ਤੋਲਕੇ ਪਾ ਚੁਕੇ ਤੇ ਤੇਰਵੀਂ ਧਾਰਨ ਪਾਣ ਲਗੇ ਤੇ ਧਾਰਨ ਦੀ ਗਿਣਤੀ ਕਰਦਿਆਂ ਕਿਹਾ "ਤੇਰਾ ਤੇਰਾ" ਜਿਸ ਦੀ ਮੁਰਾਦ ਗਿਣਤੀ ਕਰਕੇ ੧੩ ਦੀ ਸੀ, ਪਰ ਪੰਜਾਬੀ ਜ਼ਬਾਨ ਵਿਚ 'ਤੇਰਾ' ਲਫ਼ਜ਼ 'ਕਿਸੀ ਦੇ ਹੋਣ' ਲਈ ਵੀ ਵਰਤਿਆ ਜਾਂਦਾ ਹੈ। ਮਾਲਕ ਦੀ ਭਗਤੀ ਵਿਚ ਰੱਤੇ ਗੁਰੂ ਨਾਨਕ ਜੀ ਦਾ ਖ਼ਿਆਲ ਮਾਲਕ ਵਿਚ ਹੋਣ ਕਰਕੇ ਉਹ 'ਤੇਰਾ ਤੇਰਾ' ਕਰਦੇ ਜਾਣ ਤੇ ਧਾਰਨਾਂ ਤੋਲ ਤੋਲਕੇ ਪਾਈ ਜਾਣ, ਅਰਥਾਤ ਹੇ ਮਾਲਕ ਮੈਂ ਤੇਰਾ ਹਾਂ, ਇਹ ਸਭ ਕੁਛ ਤੇਰਾ ਹੈ। 'ਤੇਰਾ ਤੇਰਾ' ਕਰਦੇ ਮਾਲਕ ਦੇ ਖ਼ਿਆਲ ਵਿਚ ਮਗਨ ਹੋ ਗਏ।

ਅਨੰਨ ਭਗਤੀ ਵਿਚ ਸਭ ਸਹਾਰੇ ਟੁਟ ਜਾਂਦੇ ਹਨ। ਕੇਵਲ ਇਕੋ ਪ੍ਰਭੂ ਦਾ ਆਸਰਾ ਰਹਿ ਜਾਂਦਾ ਹੈ। ਜਦ ਤੀਕ ਭਗਵਾਨ ਤੋਂ ਛੁਟ ਕਿਸੀ ਹੋਰ ਦੇਵੀ ਦੇਵਤੇ ਦਾ ਸਹਾਰਾ ਰਹੇ, ਤਦ ਤੀਕ ਪ੍ਰੇਮਾਂ ਜਾਂ ਅਨੰਨ ਭਗਤੀ ਤੋਂ ਆਦਮੀ ਕੋਰਾ ਰਹਿੰਦਾ ਹੈ। ਭਗਤ ਸਾਰੀਆਂ ਦੂਸਰੀਆਂ ਚੀਜ਼ਾਂ ਆਪਣੀ ਅਕਲ ਤੇ ਤਦਬੀਰਾਂ

ਦਾ ਸਹਾਰਾ ਛੱਡਕੇ ਪ੍ਰਭੂ ਦੇ ਆਸਰੇ ਹੋ ਜਾਂਦਾ ਹੈ। ਉਸਦੇ ਅੰਦਰੋਂ ਏਹੋ ਆਵਾਜ਼ ਨਿਕਲਦੀ ਹੈ:—

"ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ ॥
ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ ॥
ਊਠਤ ਬੈਠਤ ਸੋਵਤ ਜਾਗਤ ਇਹੁ ਮਨੁ ਤੁਝਹਿ ਚਿਤਾਰੈ ॥
ਤੂ ਮੇਰੀ ਓਟ ਬਲ ਬੁਧਿ ਧਨੁ ਤੁਮ ਹੀ ਤੁਮਹਿ ਮੇਰੈ ਪਰਵਾਰੈ ॥"

(ਬਿਲਾਵਲੁ ਮ: ੫, ੮੨੦—੧੧)

ਭਗਤੀ ਤੋਂ ਛੁਟ ਬਾਕੀ ਸਭ ਸਾਧਨਾਂ—ਕਰਮ, ਗਿਆਨ ਤੇ ਯੋਗ—ਵਿਚ ਜ਼ੋਰ ਤੋਂ ਕੰਮ ਲਿਆ ਜਾਂਦਾ ਹੈ। ਭਗਤੀ ਵਿਚ ਕੇਵਲ ਪ੍ਰਭੂ ਦਾ ਹੀ ਸਹਾਰਾ ਲੈਣਾ ਹੁੰਦਾ ਹੈ। ਜਦ ਤੀਕ ਪ੍ਰਭੂ ਤੋਂ ਛੁਟ ਹੋਰ ਕਿਸੀ ਦਾ ਆਸਰਾ ਹੈ, ਤਦ ਤੀਕ ਮਨ ਮੰਦਰ ਖ਼ਾਲੀ ਨਹੀਂ, ਜਿਸ ਵਿਚ ਪ੍ਰਭੂ ਦਾ ਪ੍ਰਵੇਸ਼ ਹੋ ਸਕੇ:—

خانہ خالی کن دلا تا منزل جاناں شوی ‎ ‎ کیں ہوسناکاں جگر را جائے دیگرے کنند

ਅਰਥ:—ਐ ਦਿਲ ਤੂੰ ਘਰ ਨੂੰ ਖ਼ਾਲੀ ਕਰ ਤਾਂ ਜੋ ਪਿਆਰੇ ਦੇ ਆਵਣ ਲਈ ਜਗ੍ਹਾ ਹੋ ਜਾਏ, ਨਹੀਂ ਤਾਂ ਉਹ ਹੋਰ ਜਗ੍ਹਾ ਕਰ ਲਵੇਗਾ।

"ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ ॥"

(ਸੋਰਠਿ ਮ: ੫, ੬੨੫—੨)

ਤੁਲਸੀ ਦਾਸ ਫ਼ਰਮਾਂਦੇ ਹਨ ਕਿ ਇਕੋ ਦਾ ਭਰੋਸਾ ਤੇ ਇਕੋ ਦਾ ਹੀ ਬਲ, ਇਕੋ ਦੀ ਹੀ ਆਸ ਤੇ ਇਕੋ ਦਾ ਹੀ ਵਿਸ਼ਵਾਸ ਹੈ। ਇਕੋ ਗੁਰੂ ਦੇ ਨਾਲ ਮੇਰਾ ਪਿਆਰ ਹੈ, ਮੈਂ ਉਸ ਦਾ ਚਾਤ੍ਰਿਕ ਹਾਂ:—

"ਏਕ ਭਰੋਸਾ ਏਕ ਬਲ ਏਕ ਆਸ ਵਿਸ਼ਵਾਸ ॥
ਸ੍ਵਾਂਤਿ ਸਲਲ ਗੁਰ ਚਰਣ ਹੈਂ ਚਾਤ੍ਰਿਕ ਤੁਲਸੀ ਦਾਸ ॥"

## ਭਗਤੀ, ਕਰਮ, ਗਿਆਨ ਤੇ ਯੋਗ

ਕਰਮ, ਗਿਆਨ ਤੇ ਯੋਗ ਮਾਲਕ ਦੀ ਪ੍ਰਾਪਤੀ ਦੇ ਸਾਧਨ ਹਨ, ਪਰੰਤੂ ਭਗਤੀ ਸਾਧਨ ਤੇ ਆਪ ਹੀ ਫਲ ਰੂਪ ਵੀ ਹੈ। ਕਰਮ, ਗਿਆਨ ਤੇ ਯੋਗ ਲਈ ਖ਼ਾਸ ਕਾਬਲੀਅਤ ਜਾਂ ਯੋਗਤਾ ਦੀ ਲੋੜ ਹੈ, ਪਰ ਭਗਤੀ ਕਮਜ਼ੋਰ, ਬੀਮਾਰ ਤੇ ਕਮ ਸਮਝ ਆਦਮੀ ਵੀ ਕਰ ਸਕਦਾ ਹੈ ਤੇ ਗਿਆਨ ਮਾਰਗ ਤੋਂ ਆਸਾਨ ਹੈ ਤੇ ਇਸ ਵਿਚ ਗਿਰਾਵਟ ਦਾ ਇਤਨਾ ਡਰ ਨਹੀਂ।

ਗੀਤਾ ਵਿਚ ਜੋ ਗਿਆਨ ਮਾਰਗ ਤੇ ਭਗਤੀ ਮਾਰਗ ਮਾਲਕ ਨੂੰ ਮਿਲਣ ਦੇ ਦਸੇ ਹਨ, ਇਨ੍ਹਾਂ ਦੋਹਾਂ ਵਿਚੋਂ ਭਗਵਾਨ ਕ੍ਰਿਸ਼ਨ ਜੀ ਨੇ ਭਗਤੀ ਮਾਰਗ ਨੂੰ ਵਿਸ਼ੇਸ਼ ਮੰਨਿਆਂ ਹੈ, ਜੇਹਾ ਕਿ ਪਿਛੇ ਵਰਨਣ ਹੋ ਚੁਕਾ ਹੈ।

ਕਈ ਖ਼ਿਆਲ ਕਰਦੇ ਹਨ ਕਿ ਗਿਆਨ ਭਗਤੀ ਦੀ ਪ੍ਰਾਪਤੀ ਦਾ ਜ਼ਰੀਆ ਹੈ ਤੇ ਕਈਆਂ ਦੇ ਖ਼ਿਆਲ ਵਿਚ ਇਨ੍ਹਾਂ ਦਾ ਆਪਸ ਵਿਚ ਸੰਬੰਧ ਹੈ। ਨਾਰਦ ਜੀ ਭਗਤੀ ਨੂੰ ਜ਼ਰੀਆ ਤੇ ਆਦਰਸ਼ ਦੋਵੇਂ ਮੰਨਦੇ ਹਨ,ਪਰ ਸ਼ਾਂਡਿਲਯ ਜੀ ਭਗਤੀ ਲਈ ਯੋਗ ਤੇ ਗਿਆਨ ਜ਼ਰੂਰੀ ਸਮਝਦੇ ਹਨ, ਕਿਉਂ ਜੋ ਭਗਤੀ ਵਿਚ ਇਕਾਗਰਤਾ ਦੀ ਜ਼ਰੂਰਤ ਹੈ ਨਾਲੇ ਮਨ ਦੀ ਸਫ਼ਾਈ ਦੀ ਲੋੜ ਹੈ ਜੋ ਯੋਗ ਤੇ ਗਿਆਨ ਦਾ ਖ਼ਾਸ ਗੁਣ ਹੈ। ਭਾਗਵਤ (੪—੨੯,੩੭, ੪੯)ਵਿਚ ਦਸਿਆ ਹੈ ਕਿ ਪ੍ਰਭੂ ਦੀ ਭਗਤੀ ਗਿਆਨ ਨੂੰ ਉਪਜਾ ਦੇਂਦੀ ਹੈ ਤੇ ਉਹ ਸੱਚਾ ਗਿਆਨ ਹੈ, ਜਿਸਤੋਂ ਪ੍ਰਭੂ ਨਾਲ ਸਰਬੰਧ (Attachment) ਹੋ ਜਾਂਦਾ ਹੈ, ਨਿਰੇ ਗਿਆਨ ਤੋਂ ਕੁਛ ਹਥ ਨਹੀਂ ਆਂਵਦਾ । ਸ਼ਰਧਾ ਬਿਨਾਂ ਭਗਤੀ ਨਹੀਂ ਤੇ ਗਿਆਨ ਬਿਨਾਂ ਸ਼ਰਧਾ ਦੇ ਕਿਸੇ ਕੰਮ ਨਹੀਂ। ਇਸ ਕਰਕੇ ਗੁਰਬਾਣੀ ਵਿਚ ਭਗਤੀ ਦਾ ਉਪਦੇਸ਼ ਦਿਤਾ ਹੈ:—

"ਗੁਰ ਕੀ ਮਤਿ ਤੂੰ ਲੇਹਿ ਇਆਨੇ ॥ ਭਗਤਿ ਬਿਨਾ ਬਹੁ ਡੂਬੇ ਸਿਆਨੇ ॥

(ਗਉੜੀ ਮ: ੫, ੨੮੮-੧੮)

ਗੁਸਾਈਂ ਤੁਲਸੀ ਦਾਸ ਜੀ ਫ਼ਰਮਾਂਦੇ ਹਨ ਕਿ ਭਗਤੀ ਆਪਣੇ ਆਪ ਵਿਚ ਕਾਫ਼ੀ ਹੈ, ਹੋਰ ਕਿਸੇ ਸਾਧਨ ਤੇ ਇਸਦਾ ਆਧਾਰ ਨਹੀਂ। ਗਿਆਨ ਤੇ ਬੈਰਾਗ ਇਸ ਦੇ ਅਧੀਨ ਹਨ। (ਰਾਮਾਇਣ)

## ਭਗਤੀ ਕੁਦਰਤੀ ਜਜ਼ਬਾ ਹੈ

### ਭਗਤੀ ਦੇ ਅਧਿਕਾਰੀਆਂ ਦੀਆਂ ਕਿਸਮਾਂ।

ਭਗਤੀ ਮਾਰਗ ਆਸਾਨ ਹੈ । ਇਸ ਦਾ ਅਧਿਕਾਰ ਹਰੇਕ ਨੂੰ ਹੈ। ਇਸ ਦਾ ਜਜ਼ਬਾ ਇਨਸਾਨ ਤੇ ਹੈਵਾਨ ਦੋਹਾਂ ਦੇ ਅੰਦਰ ਹੈ। ਇਹ ਕੁਦਰਤੀ ਕਾਨੂੰਨ ਹੈ, ਜੇਹੜਾ ਆਲਮਗੀਰ ਤੱਤ ਹੈ, ਇਸ ਤੋਂ ਖ਼ਾਲੀ ਕੋਈ ਨਹੀਂ।

ਭਗਤੀ ਦੇ ਅਧਿਕਾਰੀ ਪੰਜਾਂ ਪ੍ਰਕਾਰਾਂ ਦੇ ਨਜ਼ਰ ਆਂਵਦੇ ਹਨ:— (੧) ਹਿਰਸੀ (੨) ਆਰਤ (੩) ਜਗਿਆਸੂ (੪) ਅਰਥਾ ਅਰਥੀ ਤੇ (੫) ਗਿਆਨੀ।

(੧) ਹਿਰਸੀ ਨੂੰ ਦਿਲੋਂ ਭੁਖ ਨਹੀਂ ਹੁੰਦੀ। ਦੇਖਾ ਦੇਖੀ ਹੀ ਸੰਤਾਂ ਦੀ ਸੰਗਤ ਵਿਚ ਆ ਜਾਂਦੇ ਹਨ। ਉਨ੍ਹਾਂ ਨੂੰ ਤਿਆਰ ਹੋਣ ਲਈ ਸਮਾਂ ਲਗਦਾ ਹੈ।

(੨) ਆਰਤ ਉਹ ਹਨ ਜੋ ਦੁਨੀਆਂ ਦੇ ਦੁਖਾਂ ਤੋਂ ਆਤੁਰ ਹੋਕੇ ਭਗਵੰਤ ਦੇ ਚਰਨਾਂ ਵਿਚ ਲਗਦੇ ਹਨ। ਉਨ੍ਹਾਂ ਦੀ ਨਜ਼ਰ ਵਿਚ ਭਗਵੰਤ ਹੀ ਸਭ ਕੁਛ ਹੈ। ਇਹ ਭਗਤੀ ਦੋ ਪ੍ਰਕਾਰ ਦੀ ਹੈ। ਪਹਿਲੀ ਨਿਚਲੇ ਦਰਜੇ ਦੀ ਤੇ ਦੂਸਰੀ ਉਚੇ ਦਰਜੇ ਦੀ। ਨਿਚਲੇ ਦਰਜੇ ਦੀ ਭਗਤੀ ਇਸ ਤਰ੍ਹਾਂ ਦੀ

ਹੁੰਦੀ ਹੈ, ਜਿਸ ਤਰ੍ਹਾਂ ਕੁੱਤੇ ਦੀ ਆਜਜ਼ੀ (ਗਡਰੀਏ) ਦੇ ਨਾਲ ਹੈ। ਉਹ ਭਾਵੇਂ ਕਿਤਨਾ ਹੀ ਘਟ ਰੁਤਬੇ ਦਾ ਕਿਉਂ ਨਾ ਹੋਵੇ ਕੁੱਤੇ ਲਈ ਉਹ ਬਾਦਸ਼ਾਹਾਂ ਦਾ ਬਾਦਸ਼ਾਹ ਹੈ। ਉਸਦੀ ਭਗਤੀ ਤੋਂ ਕੋਈ ਹੋਰ ਉਸ ਨੂੰ ਹਟਾ ਨਹੀਂ ਸਕਦਾ। ਪਹਿਲਾਂ ਪਹਿਲ ਤਾਂ ਇਹ ਭਗਤੀ ਬੜੀ ਨਾਕਸ ਤੇ ਖੁਰਦਰੀ ਹੁੰਦੀ ਹੈ, ਪਰ ਪਿਛੋਂ ਇਹ ਬੜੀ ਸੁੰਦਰ ਤੇ ਪੂਰਨ ਹੋ ਜਾਂਦੀ ਹੈ, ਜਿਸ ਕਰਕੇ ਇਸ ਭਗਤੀ ਵਾਲੇ ਦੀ ਨਜ਼ਰ ਮਾਲਕ ਦੇ ਕਿਸੇ ਐਬ ਤੇ ਨਹੀਂ ਪੈਂਦੀ ਤੇ ਇਹ ਇਕ ਰਸ ਰਹਿੰਦੀ ਹੈ। ਭਗਤ ਆਪਣੇ ਇਸ਼ਟ ਦੇ ਦੋਸ਼ ਨਹੀਂ ਵੇਖਦਾ।

(੩) ਜਗਿਆਸੂ, ਉਹ ਹੈ ਜੋ ਅਸਲ ਬਾਤ ਦੇ ਜਾਨਣ ਦੀ ਚਾਹ ਰਖਕੇ ਹਕੀਕਤ ਦੀ ਤਲਾਸ਼ ਕਰੇ, ਜਿਸਤੋਂ ਉਸਦੀ ਤਸੱਲੀ ਹੋ ਜਾਏ, ਉਸਦਾ ਭਗਤੀ ਭਾਵ ਦਿਲ ਵਿਚ ਘਰ ਕਰ ਜਾਂਦਾ ਹੈ। ਪਹਿਲਾਂ ਤਾਂ ਉਸ ਅੰਦਰ ਖੰਡਨ ਮੰਡਨ, ਵਿਚਾਰ ਤੇ ਘ੍ਰਿਣਾ ਰਹਿੰਦੇ ਹਨ, ਪਰ ਪਿਛੋਂ ਇਹ ਸਭ ਕੁਛ ਹਟ ਜਾਂਦੇ ਹਨ ਤੇ ਉਹ ਪ੍ਰਭੂ ਦੀ ਹਰੇਕ ਖਲਕਤ ਨਾਲ ਪਿਆਰ ਕਰਦਾ ਹੈ।

(੪) ਅਰਥਾ ਅਰਥੀ, ਜੋ ਕਿਸੀ ਖ਼ਾਸ ਦੁਨਿਆਵੀ ਤੇ ਦੀਨੀ ਗ਼ਰਜ਼ ਨੂੰ ਦਿਲ ਵਿਚ ਰਖ ਕੇ ਭਗਤੀ ਕਰਦਾ ਹੈ। ਗ਼ਰਜ਼ ਦੇ ਪੂਰੇ ਹੋ ਜਾਣ ਪੁਰ ਵੀ ਭਗਤੀ ਦਾ ਖ਼ਾਤਮਾ ਨਹੀਂ ਹੁੰਦਾ । ਜਿਸ ਪਾਸੋਂ ਉਸ ਦੀ ਗ਼ਰਜ਼ ਪੂਰੀ ਹੋਵੇ, ਉਸਦਾ ਦਿਲੀ ਅਹਿਸਾਨਮੰਦ ਹੋਣ ਕਰਕੇ ਉਸ ਦਾ ਭਾਵ ਦਿਲ ਅੰਦਰ ਰਖਦਾ ਹੈ। ਪਹਿਲਾਂ ਤਾਂ ਆਪਣੇ ਮਾਲਕ ਦੇ ਭਗਤਾਂ ਨਾਲ ਪ੍ਰੇਮ ਤੇ ਦੂਸਰਿਆਂ ਨਾਲ ਤੰਗਦਿਲੀ ਤੇ ਕੱਟਰਪੁਣੇ ਦਾ ਵਿਹਾਰ ਰਖਦਾ ਹੈ, ਪਰ ਹੌਲੀ ਹੌਲੀ ਇਹ ਸਭ ਦੂਰ ਹੋ ਜਾਂਦੇ ਹਨ ਤੇ ਸਭਨਾਂ ਨਾਲ ਪ੍ਰੇਮ ਦਾ ਵਰਤਾਉ ਕਰਨ ਲਗ ਪੈਂਦਾ ਹੈ।

(੫) ਗਿਆਨੀ, ਉਪਰਲੀਆਂ ਚਵ੍ਹਾਂ ਕਿਸਮਾਂ ਵਿਚੋਂ ਨਹੀਂ। ਉਹ ਕਰਮ, ਧਰਮ ਤੇ ਗਿਆਨ ਨੂੰ ਚੰਗੀ ਤਰ੍ਹਾਂ ਸਮਝ ਕੇ ਕੇਵਲ ਭਾਉ ਕਰਕੇ ਭਗਤੀ ਵਿਚ ਲਗਦਾ ਹੈ। ਉਹਦਾ ਭਾਂਡਾ ਬਣਿਆਂ ਹੁੰਦਾ ਹੈ। ਅਜੇਹਾ ਪੁਰਸ਼ ਜਦ ਗੁਰੂ ਦੇ ਪਾਸ ਆਂਵਦਾ ਹੈ, ਉਸਦੇ ਰੰਗ ਵਿਚ ਰੰਗਿਆ ਜਾਂਦਾ ਹੈ।

## ਭਗਤੀ ਭਾਉ ਦੇ ਅਸੂਲ

ਭਗਤੀ ਭਾਉ ਦਾ ਪਹਿਲਾ ਅਸੂਲ ਇਹ ਹੈ ਕਿ ਵਾਹਿਗੁਰੂ ਸਭ ਦਾ ਮਾਲਕ ਹੈ।ਉਹ ਘਟ ਘਟ ਦੀ ਜਾਨਣ ਵਾਲਾ ਹੈ।ਉਹ ਪਵਿਤ੍ਰ,ਅਭੁਲ,ਕਾਮਲ ਤੇ ਹਰ ਜਗ੍ਹਾ ਪਰਿ ਪੂਰਨ ਤੇ ਹਾਜ਼ਰ ਨਾਜ਼ਰ ਹੈ। ਇਨਸਾਨ,ਹੈਵਾਨ,ਚਰਾਚਰ ਜਗਤ ਸਭ ਉਸੀ ਦੇ ਜ਼ਹੂਰ ਦਾ ਤਮਾਸ਼ਾ ਹੈ। ਸਭ ਜੀਵ ਉਸਦੇ ਬੱਚੇ ਹਨ ਤੇ ਸਾਡੇ ਭਰਾ ਹਨ।ਵਡਿਆਂ ਦੀ ਇਜ਼ਤ,ਛੋਟਿਆਂ ਪੁਰ ਰਹਿਮ,ਬਰਾਬਰ ਵਾਲਿਆਂ ਨਾਲ ਮਿਤ੍ਰਤਾ ਤੇ ਵਿਰੋਧੀਆਂ ਨਾਲ ਵੀ ਪਿਆਰ ਰਖੋ 'Love thy enemies'

ਦੂਸਰਾ ਅਸੂਲ ਇਹ ਹੈ,ਕਿ ਸਾਰੀ ਦੁਨੀਆਂ ਮਾਲਕ ਦੀ ਬਣਾਈ ਹੋਈ ਹੈ ਤੇ ਉਸ ਵਿਚ ਸਭ ਸੁਖ ਹੀ ਸੁਖ ਤੇ ਖ਼ੂਬਸੂਰਤੀ ਹੈ। ਜੈਸਾ ਕਿਸੀ ਦਾ ਹਿਰਦਾ ਹੈ, ਵੈਸੀ ਇਹ ਦੁਨੀਆਂ ਨਜ਼ਰ ਆਂਵਦੀ ਹੈ।

ਤੀਸਰਾ ਅਸੂਲ ਮਾਲਕ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਹੈ—ਮਾਲਕ ਦੀ ਮੌਜ ਵਿਚ ਸਬਰ ਤੇ ਸ਼ੁਕਰ ਕਰਕੇ ਖ਼ੁਸ਼ ਰਹਿਣਾ ਹੈ। ਜੋ ਵੀ ਕੁਝ ਹੋ ਰਿਹਾ ਹੈ,ਉਹ ਸਾਡੇ ਭਲੇ ਲਈ ਹੋ ਰਿਹਾ ਹੈ। ਇਸ ਵਿਚ ਜ਼ਰਾ ਵੀ ਸ਼ਕ ਨਾ ਕਰਨਾ। ਜੋ ਅਸੀਂ ਦੁਖ ਸਮਝਦੇ ਹਾਂ, ਉਹ ਅਸਲ ਵਿਚ ਸਾਡੇ ਦਿਲ ਨੂੰ ਬਿਹਤਰ ਕਰਨ ਲਈ ਹੁੰਦਾ ਹੈ। ਸੋਨਾ ਤਾ ਕੇ ਕੁੰਦਨ ਬਣਾਇਆ ਜਾ ਰਿਹਾ ਹੈ,ਕੋਈ ਸ਼ਕਾਇਤ ਜ਼ਬਾਨ ਤੇ ਨਾ ਆਵੇ।

ਚੌਥਾ ਅਸੂਲ ਇਹ ਹੈ ਕਿ ਕਿਸੇ ਦਾ ਦਿਲ ਸਤਾਉਣ ਤੋਂ ਵਧ ਕੋਈ ਗੁਨਾਹ ਨਾ ਸਮਝੇ। ਕਿਸੀ ਦੀ ਦਿਲਜੋਈ ਤੋਂ ਵਧ ਕੋਈ ਸਵਾਬ ਨਾ ਜਾਣੇ। ਇਹ ਸਭ ਤੋਂ ਵਡਾ ਧਰਮ ਹੈ (ਅਹਿੰਸਾ ਪਰਮੋ ਧਰਮਹ)।

ਪੰਜਵਾਂ ਅਸੂਲ ਇਹ ਹੈ ਕਿ ਗੁਰੂ ਦੇ ਆਸਰੇ ਹੋਕੇ ਭਗਤੀ ਕਰੋ, ਤਾਂ ਜੋ ਪੂਰਨ ਨਾਲ ਲੱਗਕੇ ਪੂਰਨ ਹੋ ਸਕੋ। ਮੈਂ ਮੈਂ ਨਾ ਕਰੋ, ਤੂੰ ਤੂੰ ਕਰਦੇ ਰਹੋ, ਤਾਂ ਜੁ ਤੁਸੀਂ ਖ਼ੁਦ ਤੂੰ ਹੋ ਜਾਓ।

"ਤੂੰ ਤੂੰ ਕਰਤਾ ਤੂੰ ਭਇਆ, ਮੁਝ ਮਹਿ ਰਹੀ ਨ ਹੂੰ ॥
ਵਾਰੀ ਤੇਰੇ ਨਾਮ ਕੀ, ਜਿਤ ਦੇਖਾਂ ਤਿਤ ਤੂੰ ॥
ਮੈਂ ਮੈਂ ਬੁਰੀ ਬਲਾ ਹੈ, ਸਕੋ ਤਾਂ ਨਿਕਸੋ ਭਾਗ ॥
ਕਹੇਂ ਕਬੀਰ ਕਬ ਲਗ ਰਹੇ, ਰੂਈ ਲਪੇਟੇ ਆਗ ॥
ਤੂ ਮੁਝ ਮੇਂ ਮੈਂ ਤੁਝ ਮੇਂ, ਕਿਉਂ ਕਰ ਦੇਖੂੰ ਭੇਦ ॥
ਤੁਝੇ ਛੋੜ ਜਬ ਮੈਂ ਲਖੂੰ, ਤਬ ਹੀ ਉਪਜੇ ਖੇਦ ॥
ਤੇਰੇ ਹੋਤੇ ਮੈਂ ਕਹਾਂ, ਸਭ ਕੁਛ ਦੇਖਾ ਤੋਰ ॥
ਤੇਰੀ ਓਰ ਦ੍ਰਿਸ਼ਟੀ ਗਈ, ਰਹਾ ਨ ਕੁਛ ਭੀ ਮੋਰ ॥
ਮੋਰ ਤੋਰ ਕੀ ਜੇਵਰੀ,ਬਟ ਬਾਂਧਾ ਸੰਸਾਰ ॥
ਦਾਸ ਕਬੀਰਾ ਕਿਉਂ ਬੰਧੇ, ਜਾਕੇ ਨਾਮ ਆਧਾਰ ॥"

ਇਹ ਭਗਤੀ ਦਾ ਉੱਚੇ ਤੋਂ ਉੱਚਾ ਆਦਰਸ਼ ਹੈ।

## ਭਗਤੀ ਦੀਆਂ ਜ਼ਰੂਰਤਾਂ

ਭਗਤੀ ਲਈ ਭਗਵਾਨ ਦੀ ਜ਼ਰੂਰਤ ਹੈ,ਭਗਤ ਜਨ ਭਗਵਾਨ ਦੇ ਦਰ ਉਤੇ ਸੋਭਦੇ ਹਨ। ਉਹ ਸੰਤਾਂ ਦੇ ਚਰਨਾਂ ਦੀ ਧੂੜੀ ਦੇ ਪ੍ਰਤਾਪ ਕਰਕੇ ਭਗਵਾਨ ਨੂੰ ਹਾਜ਼ਰ ਹਜ਼ੂਰ ਦੇਖਕੇ ਉਸ ਦੀ ਭਗਤੀ ਕਰਦੇ ਹਨ:—

ਭਗਤ ਸੋਹਹਿ ਸਦਾ ਹਰਿ ਪ੍ਰਭ ਦੁਆਰਿ ॥
ਗੁਰ ਕੈ ਹੇਤਿ ਸਾਚੈ ਪ੍ਰੇਮ ਪਿਆਰਿ ॥" (ਬਸੰਤੁ ਮ: ੩, ੧੧੭੩-੧੩)

"ਭਗਤਿ ਕਰਹਿ ਜਨੁ ਦੇਖਿ ਹਜੂਰਿ ॥ ਸੰਤ ਜਨਾ ਕੀ ਪਗ ਪੰਕਜ ਧੂਰਿ ॥" (ਬਸੰਤੁ ਮ: ੩, ੧੧੭੪-੧੨)

ਭਗਤੀ ਭਾਵ ਦਿਲ ਦਾ ਕੁਦਰਤੀ ਜਜ਼ਬਾ ਹੈ, ਪਰ ਇਸ ਦਾ ਉਭਾਰ ਐਸੇ ਆਮਲ ਤੋਂ, ਜੋ ਭਗਵਾਨ ਦੇ ਰੰਗ ਤੇ ਉਸਦੀ ਭਗਤੀ ਰਸ ਵਿਚ ਲੀਨ ਹੈ ਹੋ ਸਕਦਾ ਹੈ। ਕੇਵਲ ਕਿਤਾਬੀ ਗਿਆਨ ਕਾਫ਼ੀ ਨਹੀਂ। ਭਗਤੀ ਕਿਉਂ ਕੀਤੀ ਜਾਏ,ਭਗਤੀ ਕਿਸਦੀ ਕੀਤੀ ਜਾਏ,ਕਿਸਤਰ੍ਹਾਂ ਕੀਤੀ ਜਾਏ ਤੇ ਉਸਨੂੰ ਪ੍ਰਫੁੱਲਤ ਕਰਨ ਦੇ ਕੀ ਉਪਾਉ ਹਨ, ਇਹਨਾਂ ਸਾਰੀਆਂ ਗੱਲਾਂ ਦੀ ਸੂਝ ਗੁਰੂ ਪਾਸੋਂ ਹੀ ਹੋ ਸਕਦੀ ਹੈ। ਰਵਿਦਾਸ ਜੀ ਆਖਦੇ ਹਨ:-

"ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ
ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥" (ਧਨਾਸਰੀ ਰਵਿਦਾਸ, ੬੯੪-੧੧)

## ਭਗਤੀ ਕਿਉਂ ਕੀਤੀ ਜਾਏ

ਹਰੇਕ ਦੇ ਅੰਦਰ ਭਗਤੀ ਦਾ ਕੁਦਰਤੀ ਅਸੂਲ ਕੰਮ ਕਰ ਰਿਹਾ ਹੈ। ਇਹ ਕਿਸੀ ਨਾਲ ਮਿਲਕੇ ਬੇ-ਅਖ਼ਤਿਆਰ ਇਕ ਹੋਕੇ ਰਹਿਣਾ ਚਾਹੁੰਦਾ ਹੈ,ਇਸ ਨੂੰ ਅਕੱਲਪੁਣਾ ਪਸੰਦ ਨਹੀਂ। ਜਦ ਤੀਕ ਇਹ ਵਧੇ ਨਹੀਂ ਤੇ ਆਪਣੇ ਆਦਰਸ਼ ਨਾਲ ਸਾਂਝ ਪਾ ਕੇ ਉਸ ਵਿਚ ਸਮਾ ਨ ਜਾਏ, ਇਸ ਨੂੰ ਸ਼ਾਂਤੀ ਤੇ ਟਿਕਾਉ ਨਹੀਂ ਤੇ ਦਿਲ ਬੇਚੈਨ ਰਹਿੰਦਾ ਹੈ।ਫਿਰ ਭਗਤੀ ਭਾਉ ਦਾ ਹੋਣਾ ਮਾਲਕ ਦੇ ਪ੍ਰਗਟ ਹੋਣ ਦੀ ਜ਼ਮੀਨ ਦਾ ਬਣਨਾ ਹੈ। ਸਾਦੇ ਸ਼ੀਸ਼ੇ ਵਿਚ ਕਿਸੀ ਚੀਜ਼ ਦਾ ਪ੍ਰਤਿਬਿੰਬ ਨਹੀਂ ਪੈਂਦਾ।ਜੇਕਰ ਉਸ ਵਿਚ ਮਸਾਲਾ ਲਗਿਆ ਹੋਇਆ ਹੋਵੇ ਤਾਂ ਤਸਵੀਰ ਉਸ ਵਿਚ ਉਤਰ ਆਂਵਦੀ ਹੈ,ਇਸੀਤਰ੍ਹਾਂ ਜੇਕਰ ਪਵਿਤ੍ਰ ਹਿਰਦੇ ਵਿਚ ਭਗਤੀ ਦਾ ਮਸਾਲਾ ਲਗ ਜਾਏ ਤਾਂ ਉਸ ਵਿਚ ਭਗਵਾਨ ਦਾ ਰੂਪ ਸਾਫ਼ ਪ੍ਰਗਟ ਹੋ ਆਂਵਦਾ ਹੈ।

## ਭਗਤੀ ਕਿਸ ਦੀ ਕੀਤੀ ਜਾਏ

ਭਗਤੀ ਉਸਦੀ ਕਰਨੀ ਚਾਹੀਦੀ ਹੈ ਜੋ 'ਹੁਸਨ ਉਲ ਵਜੂਹ' ਹੋਵੇ, ਜੋ ਹੁਸਨ ਦਾ ਕਮਾਲ ਹੈ, ਜਿਸ ਵਿਚ ਮਿਕਨਾਤੀਸੀ ਤਾਕਤ ਹੈ,ਜੋ ਮਨ ਨੂੰ ਖਿਚਕੇ ਆਪਣੇ ਆਪ ਨਾਲ ਲਗਾ ਰੱਖਣ ਦੀ ਸਮਰਥਾ ਰਖਦਾ ਹੋਵੇ ਤੇ ਤੁਸਾਡੇ ਅੰਦਰ ਖ਼ਾਸ ਰੰਗ ਤੇ ਰਸ ਦੇ ਸਕੇ। ਸਚ ਹੈ, ਜਿਥੇ ਹੁਸਨ ਨਾ ਹੋਵੇ ਤੇ ਜਮਾਲ ਦਾ ਕਮਾਲ ਨਾ ਹੋਵੇ, ਉਥੇ ਭਗਤੀ ਉਪਜ ਨਹੀਂ ਸਕਦੀ।

ਜੋ ਕਾਇਮ ਤੇ ਦਾਇਮ ਹੋਵੇ ਤੇ ਕਦੇ ਬਦਲਣ ਵਾਲਾ ਨਾ ਹੋਵੇ।

ਦੁਨੀਆਂ ਵਿਚ ਲੋਕੀ ਕਈ ਤਰ੍ਹਾਂ ਦੀ ਭਗਤੀ ਕਰਦੇ ਹਨ-ਕੋਈ ਤਾਂ

ਦੌਲਤ ਦੀ, ਕੋਈ ਕੁਟੰਬ ਕਬੀਲੇ ਦੀ, ਕੋਈ ਮਾਣ ਵਡਿਆਈ ਦੀ ਤੇ ਕੋਈ ਇਲਮ ਤੇ ਹੁਨਰ ਦੀ। ਧਨ ਦੇ ਭਗਤ ਰਾਤ ਦਿਨ ਅੱਤ ਮੇਹਨਤ ਕਰਕੇ ਕੁਛ ਦੌਲਤ ਇਕੱਠੀ ਕਰਦੇ ਹਨ। ਇਸ ਤੋਂ ਹਿਰਸ ਵਧਦੀ ਹੈ। ਜੇਕਰ ਹਜ਼ਾਰ ਰੁਪਈਆ ਜਮ੍ਹਾਂ ਕਰ ਲਿਆ ਤਾਂ ਲੱਖ ਦੇ ਇਕੱਠਾ ਕਰਨ ਵਿਚ ਲਗਦੇ ਹਨ ਤੇ ਉਸਦਾ ਭੂਤ ਸਿਰ ਤੇ ਸਵਾਰ ਰਹਿੰਦਾ ਹੈ।

"ਸਹਸ ਖਟੇ ਲਖ ਕਉ ਉਠਿ ਧਾਵੈ ॥
ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥" (ਗਉੜੀ ਮ: ੫, ੨੭੮-੧੯)

ਲਾਲਚੀ ਆਦਮੀ ਤ੍ਰਿਸ਼ਨਾ ਕਰਕੇ ਨਾ ਤੇ ਕਮਾਈ ਹੋਈ ਦੌਲਤ ਨੂੰ ਭੋਗ ਸਕਦਾ ਹੈ ਤੇ ਨਾ ਹੀ ਉਸ ਨੂੰ ਛਡਕੇ ਤ੍ਰਿਪਤ ਹੋ ਸਕਦਾ ਹੈ। ਉਹ ਗੁਝੀ ਅੱਗ ਵਿਚ ਸੜਦਾ ਰਹਿੰਦਾ ਹੈ।

"ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ ॥"
(ਸਲੋਕ ਫਰੀਦ, ੧੩੭੮-੧)

ਇਸ ਦੇ ਨਾਲ ਇਕ ਪਾਸੇ ਚੋਰ ਦਾ ਡਰ ਤੇ ਧਨ ਦੇ ਸੰਭਾਲਕੇ ਰਖਣ ਦਾ ਫ਼ਿਕਰ ਗਲ ਦਾ ਹਾਰ ਬਣ ਜਾਂਦਾ ਹੈ। ਦੂਸਰੇ ਪਾਸੇ ਉਸ ਨੂੰ ਰਾਜੇ ਦੇ ਖੋਹ ਲੈਣ ਦਾ ਡਰ ਰਹਿੰਦਾ ਹੈ। ਖ਼ੁਸ਼ਾਮਦ ਤੇ ਗ਼ੁਲਾਮੀ ਸਭ ਸੁਖ ਤੇ ਚੈਨ ਨੂੰ ਹਰ ਲੈਂਦੀ ਹੈ। ਭਗਵਾਨ ਰਾਮਚੰਦਰ ਜੀ ਯੋਗ ਵਸਿਸ਼ਟ ਵਿਚ ਫ਼ਰਮਾਂਦੇ ਹਨ ਕਿ "ਦੌਲਤ ਦੇ ਆਵਣ ਕਰਕੇ ਸ਼ੁਭ ਗੁਣਾਂ ਦਾ ਨਾਸ਼ ਹੋ ਜਾਂਦਾ ਹੈ, ਜਿਸ ਤਰ੍ਹਾਂ ਸਵੇਰ ਦੇ ਵੇਲੇ ਸੂਰਜ ਚੜ੍ਹਨ ਤੇ ਪੱਤਿਆਂ ਤੋਂ ਤਰੇਲ ਦੇ ਕਤਰੇ ਝੜ ਜਾਂਦੇ ਹਨ।" ਉਹ ਆਪ ਦੌਲਤ ਨਹੀਂ ਭੋਗ ਸਕਦਾ ਤੇ ਫੇਰ ਵੰਡਕੇ ਤਾਂ ਕੀ ਖਾਣਾ ਹੋਇਆ! ਉਹ ਇਨਸਾਨ ਦੌਲਤ ਵਾਂਗੂੰ ਪੱਥਰ ਦਿਲ ਹੋ ਜਾਂਦਾ ਹੈ ਤੇ ਵੰਡਕੇ ਨਹੀਂ ਖਾਂਦਾ। ਦੁਨੀਆਂ ਦੇ ਲੋਕ ਉਸਨੂੰ ਮਤਲਬੀ ਸਮਝਕੇ ਦਿਲੋਂ ਉਸਤੋਂ ਦੂਰ ਹੋ ਜਾਂਦੇ ਹਨ। ਸੱਚੀ ਗੱਲ ਤਾਂ ਇਹ ਹੈ ਕਿ ਦੌਲਤ ਸਾਡੇ ਵਰਤਣ ਲਈ ਹੈ, ਅਸੀਂ ਦੌਲਤ ਲਈ ਨਹੀਂ ਪੈਦਾ ਹੋਏ। ਫੇਰ ਇਹ ਕੰਬਖ਼ਤ ਢਲਦੇ ਪਰਛਾਵੇਂ ਦੀ ਤਰ੍ਹਾਂ ਹੈ, ਜਿਸਦੇ ਢਲ ਜਾਣ ਤੇ ਜੀਵ ਪਛਤਾਂਦਾ ਹੈ।

"ਬਿਰਖ ਕੀ ਛਾਇਆ ਸਿਉ ਰੰਗੁ ਲਾਵੈ ॥
ਓਹ ਬਿਨਸੈ ਉਹੁ ਮਨਿ ਪਛੁਤਾਵੈ ॥" (ਗਉੜੀ ਮ: ੫, ੨੬੮-੧੩)

ਇਸ ਤਰ੍ਹਾਂ ਦੌਲਤ ਜਾਨ ਦੀ ਬਲਾ ਹੋ ਕੇ ਟੱਕਰਦੀ ਹੈ।

ਸਭ ਕੁਟੰਬ ਰਿਸ਼ਤੇਦਾਰ ਤੇ ਕੌਮ ਦੇ ਲੋਕ ਮੌਤ ਦੇ ਸ਼ਿਕਾਰ ਹਨ। ਇਹਨਾਂ ਵਿਚੋਂ ਕੋਈ ਵੀ ਸਥਿਰ ਰਹਿਣ ਵਾਲਾ ਨਹੀਂ, ਸਭ ਆਪੋ ਆਪਣੇ ਰਾਹ ਜਾ ਰਹੇ ਹਨ।

"ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥
ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥"

(ਸਲੋਕ ਫਰੀਦ, ੧੩੮੧-੧੫)

ਜੋ ਸਾਕ ਸਰਬੰਧੀ ਨਾਸ਼ ਹੋ ਜਾਣ ਵਾਲੇ ਹਨ ਉਨ੍ਹਾਂ ਦੇ ਨਾਲ ਕਦੀ ਵੀ ਦਿਲ ਨਹੀਂ ਲਾਣਾ ਚਾਹੀਦਾ। ਨਾਲ ਹੀ ਉਹਨਾਂ ਦੇ ਅੱਡ ਅੱਡ ਸੁਭਾਵਾਂ ਕਰਕੇ ਅਣ ਬਣ ਹੋ ਜਾਣ ਦਾ ਡਰ ਹੈ। ਫੇਰ ਓਹਨਾਂ ਦੀ ਭਗਤੀ ਕਿਉਂ ਕੀਤੀ ਜਾਵੇ।

ਆਪਣੇ ਆਪ ਦੀ (ਜਿਸਮਾਨੀ) ਭਗਤੀ ਤੋਂ ਕੁਟੰਬ ਤੇ ਕੌਮ ਦੀ ਭਗਤੀ ਉਚੀਹੈ।ਕੌਮ ਦੀ ਭਗਤੀ ਤੋਂ ਦੇਸ਼ ਭਗਤੀ ਉਚੀਹੈ,ਪਰ ਇਹਨਾਂ ਸਭ ਭਗਤੀਆਂ ਵਿਚ ਹਠ ਧਰਮੀ, ਪਕਸ਼ਪਾਤ ਤੇ ਧੜੇਬੰਦੀ ਬਣ ਹੀ ਜਾਂਦੀ ਹੈ ਤੇ ਆਪਣੀ ਮਾਨ ਵਡਿਆਈ (ਜਿਸਮਾਨੀ ਖ਼ੁਦ ਦਾਰੀ) ਨੂੰ ਕਾਇਮ ਰੱਖਣ ਲਈ ਕਈ ਜਾਇਜ਼ ਤੇ ਨਾਜਾਇਜ਼ ਤਰੀਕੇ ਵਰਤਣੇ ਪੈਂਦੇ ਹਨ। ਆਦਮੀ ਨੂੰ ਡਰ ਲੱਗਾ ਰਹਿੰਦਾ ਹੈ ਕਿ ਉਸਦੇ ਵਿਰੁਧ ਕੋਈ ਕੁਛ ਨਾ ਕਹੇ,ਉਸਦੀ ਜ਼ਬਾਨ ਬੰਦ ਰਖਣ ਲਈ ਮੰਦੇ ਜਾਂ ਚੰਗੇ ਉਪਾਉ ਕਰਦਾ ਹੈ,ਜਿਸ ਕਰਕੇ ਉਹ ਪਾਪ ਦਾ ਭਾਗੀ ਵੀ ਬਣਦਾ ਜਾਂਦਾ ਹੈ। ਇਨਸਾਨ ਨੂੰ ਚਾਹੀਦਾ ਹੈ ਕਿ ਨੇਕਨਾਮੀ ਜਾਂ ਬਦਨਾਮੀ ਦਾ ਡਰ ਨਾ ਰਖੇ, ਅਸੂਲ ਤੇ ਖੜਾ ਰਹੇ। ਸੱਚ ਅਖੀਰ ਸੱਚ ਹੈ, ਉਸਦੀ ਅਸਲੀ ਸ਼ਾਨ ਤੇ ਕੀਮਤ ਕਦੇ ਘਟ ਨਹੀਂ ਸਕਦੀ।

ਖ਼ੁਦ ਪਰਸਤ ਇਨਸਾਨ ਆਪਣੀ ਖ਼ਾਹਿਸ਼ ਪੂਰੀ ਕਰਨ ਲਈ ਸਾਰਿਆਂ ਦੇ ਸੁਖਾਂ ਨੂੰ ਕੁਰਬਾਨ ਕਰ ਦੇਂਦਾ ਹੈ।ਇਸਤਰ੍ਹਾਂ ਦਾ ਬਾਦਸ਼ਾਹ ਨੀਰੋ ਹੋਇਆ ਹੈ, ਜੋ ਰੋਮ ਦੇ ਸ਼ਹਿਰ ਨੂੰ ਅੱਗ ਲਾਕੇ ਸਰੰਗੀ ਵਜਾ ਰਿਹਾ ਸੀ "When Rome was burning, Nero fiddled" ਇਸੇਤਰ੍ਹਾਂ ਟੱਬਰਾਂ ਦੀ ਭਗਤੀ ਕਰਨ ਵਾਲੇ ਖਾਨਦਾਨਾ ਦੀ ਦੁਸ਼ਮਣੀ ਤੇ ਖਿੱਚੋਤਾਣ ਦਾ ਕਾਰਨ ਬਣ ਜਾਂਦੇ ਹਨ। ਦੋ ਚਾਰ ਕੌਮ ਭਗਤ ਕੌਮਾਂ ਦੇ ਬਿਖਾਧ ਦਾ ਕਾਰਨ ਹੋ ਜਾਂਦੇ ਹਨ ਤੇ ਦੋ ਚਾਰ ਦੇਸ਼ ਭਗਤ ਦੇਸਾਂ ਵਿਚ ਬੇਹਦ ਖ਼ੂਨ ਖ਼ਰਾਬਾ ਕਰਾ ਦੇਂਦੇ ਹਨ। ਅਜ ਸਾਰੀ ਦੁਨੀਆਂ ਵਿਚ ਜੋ ਜੰਗ ਦੀ ਅੱਗ ਭੜਕ ਰਹੀ ਹੈ ਅਜੇਹੇ ਦੇਸ਼ ਭਗਤਾਂ ਦੀ ਅਕਲ ਫ਼ਿਕਰ ਦਾ ਹੀ ਨਤੀਜਾ ਹੈ।

ਇਸੇ ਤਰ੍ਹਾਂ ਇਲਮ ਦਾ ਅਹੰਕਾਰ ਹੋਣ ਕਰਕੇ ਇਨਸਾਨ ਧੜੇਬੰਦੀ ਵਿਚ ਫਸਕੇ ਸਚ ਤੋਂ ਦੂਰ ਹੋ ਜਾਂਦਾ ਹੈ। ਅਕਲੀ ਪਹਿਲਵਾਨ ਧੋਖਾ ਜਾਂ ਹਿਕਮਤ ਅਮਲੀ ਕਰਨ ਤੋਂ ਮੁੜਦਾ ਨਹੀਂ। ਇਲਮ ਤੇ ਅਕਲ ਦਾ ਭੂਤ ਉਸ ਦੇ ਸਿਰ ਤੇ ਸਵਾਰ ਹੋ ਕੇ ਆਪਣੇ ਨਸ਼ੇ ਵਿਚ ਇਨਸ਼ਾਨ ਨੂੰ ਚੂਰ ਰਖਦਾ ਹੈ ਤੇ ਵਕਤ ਪਏ ਤੇ ਇਨਸਾਨ ਆਪਣੇ ਅਸੂਲ ਨੂੰ ਭੁਲ ਜਾਂਦਾ ਹੈ। ਕਈਆਂ ਦੇ ਹੱਕ ਮਾਰੇ ਜਾਂਦੇ ਹਨ, ਭਾਈ ਭਾਈ ਦਾ ਸਿਰ ਗਾਜਰ ਮੂਲੀ ਦੀ ਤਰ੍ਹਾਂ ਕੱਟਦਾ ਹੈ।

ਅਜ ਮੌਜੂਦਾ ਜੰਗ ਵਿਚ ਸਾਰੀ ਇਲਮੀ ਲਿਆਕਤ ਤੇ ਅਕਲ ਦੁਨੀਆਂ ਨੂੰ ਨਸ਼ਟ ਕਰਨ ਵਿਚ ਖ਼ਰਚ ਹੋ ਰਹੀ ਹੈ। ਸਾਇੰਸ ਦੀਆਂ ਨਵੀਆਂ ਨਵੀਆਂ ਈਜਾਦਾਂ ਲੱਖਾਂ ਜੀਆਂ ਦੇ ਘਾਤ ਕਰਨ ਵਿਚ ਲਗਾਈਆਂ ਜਾ ਰਹੀਆਂ ਹਨ। ਫੇਰ ਇਲਮ ਕਦੇ ਮੁਕਿਆ ਨਹੀਂ, ਇਹ ਵਧਦਾ ਜਾ ਰਿਹਾ ਹੈ। ਸੋ ਇਸਦੀ ਭਗਤੀ ਅਤੀ ਦੁਖਦਾਈ ਹੈ।

ਇਹ ਸਭ ਚੀਜ਼ਾਂ ਹਛੀਆਂ ਹਨ, ਇਹ ਵਰਤਣ ਲਈ ਹਨ, ਇਹਨਾਂ ਦੇ ਜਾਇਜ਼ ਵਰਤਾਉ ਦੀ ਲੋੜ ਹੈ। ਭਗਤੀ ਲਈ ਨਹੀਂ, ਕਿਉਂ ਜੋ ਇਹ ਅਧੂਰੀਆਂ ਹਨ ਤੇ ਸਦਾ ਇਕ ਰਸ ਨਹੀਂ ਰਹਿੰਦੀਆਂ।

ਇਹਨਾਂ ਸਾਰੀਆਂ ਭਗਤੀਆਂ ਤੋਂ ਵਿਸ਼ੇਸ਼ ਤੇ ਪੂਰਨ ਭਗਤੀ ਸਤ ਪੁਰਖ ਦੀ ਹੈ, ਜੋ ਸਦਾ ਥਿਰ, ਅਟਲ ਤੇ ਲਾਫ਼ਾਨੀ ਹੈ, ਜੋ ਸਭ ਦਾ ਕਰਤਾ ਹੈ ਤੇ ਸਭ ਜੀਵ ਜਿਸ ਦੇ ਬੱਚੇ ਹਨ। ਮਾਲਕ ਨਾਲ ਪ੍ਰੇਮ ਕਰਕੇ ਸਭ ਜੀਆ ਜੰਤ ਨਾਲ ਸਚਾ ਪ੍ਰੇਮ ਹੁੰਦਾ ਹੈ। ਸਭ ਆਪਸ ਵਿਚ ਭਾਈ ਹਨ ਤੇ ਉਹ ਮਾਲਕ ਸਭ ਦਾ ਪਿਤਾ ਹੈ 'Fatherhood of God' ਤੇ 'Brotherhood of Man'

## ਗੁਰ ਭਗਤੀ ਜਾਂ ਮੁਰਸ਼ਦ ਪਰਸਤੀ

ਮਾਲਕ ਨੂੰ ਤਾਂ ਅਸਾਂ ਦੇਖਿਆ ਨਹੀਂ, ਫੇਰ ਉਸਦੀ ਭਗਤੀ ਕਿਥੇ? ਇਸ ਹਾਲਤ ਵਿਚ ਭਗਤੀ ਕਿਸਦੀ ਕੀਤੀ ਜਾਵੇ? ਉਹ ਹਸਤੀ ਕੇਹੜੀ ਹੈ ਜਿਸ ਦੇ ਅੰਦਰ ਮਾਲਕ ਪ੍ਰਗਟ ਹੋਵੇ ਤੇ ਜਿਹੜੀ ਸਾਡੇ ਅੰਦਰ ਕੁਦਰਤੀ ਤਰੀਕੇ ਨਾਲ ਭਗਤੀ ਦੇ ਜਜ਼ਬੇ ਦੇ ਪ੍ਰਗਟ ਕਰਨ ਤੇ ਵਧਾਣ ਵਿਚ ਮਦਦਗਾਰ ਹੋਵੇ? ਉਹ ਹਸਤੀ ਕੇਵਲ ਗੁਰੂ ਦੀ ਹੀ ਹੈ, ਜਿਸਦੇ ਅੰਦਰ ਸਚ ਦੀ ਝਲਕ ਹੈ ਤੇ ਜੋ ਪੂਰਨ ਕਮਾਲ ਤੇ ਜਮਾਲ ਦੀ ਸੂਰਤ ਹੈ, ਜੋ ਸਿਖ ਨੂੰ ਸਚਾ ਰਸਤਾ ਦਸਕੇ ਉਸਦਾ ਮੂੰਹ ਅਸਲੀਅਤ ਵੱਲ ਮੋੜ ਦੇਂਦਾ ਹੈ।

ਮਾਲਕ ਦੇ ਮਿਲਣ ਦੇ ਸਾਰਿਆਂ ਉਪਾਵਾਂ ਦਾ ਮੁਖ ਉਪਾਉ ਗੁਰੂ ਦਾ ਪਿਆਰ ਹੈ ਤੇ ਉਸ ਦੇ ਚਰਨਾਂ ਨਾਲ ਲਗੇ ਰਹਿਣਾ ਹੈ:–

"ਸਰਬ ਉਪਾਇ ਗੁਰੂ ਸਿਰਿ ਮੋਰੁ ॥ ਭਗਤਿ ਕਰਉ ਪਗ ਲਾਗਉ ਤੋਰ ॥"

(ਬਸੰਤੁ ਮ: ੧, ੧੧੮੭–੧੦)

ਗੁਰ ਭਗਤੀ ਮਾਲਕ ਦੀ ਪ੍ਰਾਪਤੀ ਲਈ ਪਹਿਲੀ ਪਉੜੀ ਹੈ। ਗੁਰ ਭਗਤੀ ਗੁਰੂ ਦਾ ਪਿਆਰ ਤੇ ਇਸ਼ਕ ਹੈ। ਤਨੋਂ ਮਨੋਂ ਗੁਰੂ ਦਾ ਬੰਦਾ ਹੋ ਰਹਿਣਾ ਹੈ ਤੇ ਦਿਲ ਨੂੰ ਉਸਦੇ ਹਥ ਵਿਚ ਦੇਕੇ ਹੈਰਾਨ ਫਿਰਨਾ ਹੈ।

عاشقی چیست بگو بندهٔ جانان بودن    دل بدست دگرے دادن و حیران بودن

ਦਿਲ ਦਾ ਗੁਰੂ ਦੇ ਹਵਾਲੇ ਕਰਨਾ ਹੈ। ਜਦ ਦਿਲ ਦਿਤਾ ਗਿਆ ਉਸ

ਨਾਲ ਜਿਸਮ ਤੇ ਜਾਨ ਦੋਵੇਂ ਹੀ ਦਿਤੇ ਜਾਂਦੇ ਹਨ।ਇਹ ਗਏ ਤਾਂ ਈਮਾਨ ਕਿਥੇ ਰਿਹਾ ! ਉਸਦਾ ਈਮਾਨ ਗੁਰੂ ਬਣ ਜਾਂਦਾ ਹੈ। ਤਨ, ਦਿਲ, ਜਾਨ ਤੇ ਈਮਾਨ ਸਭ ਦੁਨੀਆਂ ਵਿਚ ਲਗਾ ਰਖਣ ਦੇ ਜ਼ਰੀਏ ਹਨ। ਜਦ ਇਹ ਅਰਪਣ ਹੋ ਗਏ ਤਾਂ ਰੂਹ ਦੇ ਰਸਤੇ ਵਿਚ ਕੋਈ ਰੁਕਾਵਟ ਨਹੀਂ ਰਹਿੰਦੀ, ਸਾਡਾ ਬਾਹਰ ਦਾ ਭਰਮਣਾ ਮਿਟ ਜਾਂਦਾ ਹੈ। ਇਹ ਗੁਰ ਭਗਤੀ ਦੀ ਨਿੱਕੀ ਜੇਹੀ ਵਡਿਆਈ ਹੈ, ਜਿਸ ਦਾ ਬੜਾ ਭਾਰੀ ਲਾਭ ਹੈ:—

دل دادم و جاں دادم و ایماں دادم — سود است وگر سود کمے دانم چیست (مرید)

ਗੁਰੂ ਦੀ ਮੂਰਤ ਨੂੰ ਹਿਰਦੇ ਅੰਦਰ ਵਸਾਣਾ ਹੈ, ਚੰਦ ਚਕੋਰ ਦੀ ਤਰ੍ਹਾਂ ਪ੍ਰੀਤ ਦਾ ਹਿਰਦੇ ਅੰਦਰ ਉਪਜਣਾ ਹੈ। ਜਦ ਤੀਕ ਅਜੇਹੀ ਪ੍ਰੀਤ ਨਾ ਬਣ ਜਾਏ, ਇਸੀ ਸਾਧਨ ਨੂੰ ਮੁਕੰਮਲ ਕਰਨਾ ਚਾਹੀਦਾ ਹੈ। ਜਦ ਐਸੀ ਭਗਤੀ ਪੂਰਨ ਹੋ ਜਾਏ ਤਾਂ ਸੁਰਤ ਅਧਰ ਪੁਰ ਚੜ੍ਹਨ ਲਗ ਜਾਂਦੀ ਹੈ ਤੇ ਸ਼ਬਦ ਨੂੰ ਪਕੜਦੀ ਹੈ। ਜੋ ਲੋਕ ਗੁਰ ਭਗਤੀ ਤੋਂ ਬਿਨਾਂ ਸ਼ਬਦ ਦੇ ਸਾਧਨ ਵਿਚ ਲੱਗਦੇ ਹਨ, ਉਹ ਅਨਜਾਣ ਹਨ। ਗੁਰੂ ਦੀ ਮੇਹਰ ਦਯਾ ਦੇ ਨਾਲ ਸ਼ਬਦ ਸੁਣੀਣ ਲਗ ਜਾਂਦਾ ਹੈ ਤੇ ਮਿਕਨਾਤੀਸੀ ਤਾਕਤ ਕਰਕੇ ਸੁਰਤ ਗਗਨ ਪੁਰ ਖਿਚੀਣ ਲਗਦੀ ਹੈ।

ਗੁਰੁ ਭਗਤੀ ਬਿਨ ਸਬਦ ਮੇਂ ਪਚਤੇ, ਸੋ ਭੀ ਮਾਨੁਖ ਮੂਰਖ ਜਾਨ ॥
ਸਬਦ ਖੁਲੇਗਾ ਗੁਰੂ ਮੇਹਰ ਸੇ, ਖੈਂਚੇਂ ਸੁਰਤ ਗੁਰੂ ਬਲਵਾਨ ॥
( ਸਾਰ ਬਚਨ )

ਗੁਰੂ ਭਗਤ ਹੀ ਗੁਰਮੁਖ ਹੁੰਦਾ ਹੈ। ਗੁਰਮੁਖਤਾ ਦੇ ਬਣਨ ਕਰਕੇ ਗਗਨ ਦੁਆਰ ਖੁਲ੍ਹ ਜਾਂਦਾ ਹੈ ਤੇ ਸੁਰਤ ਰੂਹਾਨੀ ਮੰਡਲਾਂ ਪੁਰ ਚੜ੍ਹਾਈ ਕਰਦੀ ਹੈ (ਵਿਸਥਾਰ ਲਈ ਦੇਖੋ ਗੁਰਮੁਖ ਪ੍ਰਕਰਣ)।

ਗੁਰ ਭਗਤੀ ਸਭ ਸਾਧਨਾਂ ਦਾ ਮੂਲ ਹੈ। ਬਾਕੀ ਸਭ ਸ਼ਾਖਾਂ ਹਨ।ਗੁਰੂ ਦਾ ਪਿਆਰ ਅਨੋਖਾ ਹੈ। ਉਸ ਨੂੰ ਅਸੀਂ ਕਿਸੇ ਤਰ੍ਹਾਂ ਬਿਆਨ ਨਹੀਂ ਕਰ ਸਕਦੇ। ਮਾਤਾ ਦਾ ਅਤੁਟ ਪਿਆਰ ਪੁਤਰ ਨਾਲ ਹੁੰਦਾ ਹੈ। ਗੁਰੂ ਦਾ ਪਿਆਰ ਅਜੇਹੇ ਹਜ਼ਾਰਾਂ ਰਿਸ਼ਤਿਆਂ ਤੋਂ ਵਧੀਕ ਹੁੰਦਾ ਹੈ (ਦੇਖੋ ਗੁਰੂ ਦੀ ਸੰਭਾਲ ਦਾ ਪ੍ਰਕਰਣ)।

ਕਾਮੀ ਦੀ ਕਾਮਣੀ ਨਾਲ ਅਤੀ ਪ੍ਰੀਤ ਹੁੰਦੀ ਹੈ ਤੇ ਉਸਦੇ ਵੇਖਣ ਨਾਲ ਰੰਗ ਚੜ੍ਹਦਾ ਹੈ। ਗੁਰੂ ਵਿਚ ਅਲੌਕਿਕ ਰੂਹਾਨੀ ਖ਼ੂਬਸੂਰਤੀ ਤੇ ਕਸ਼ਸ਼ ਹੈ ਤੇ ਉਸ ਦੀ ਸੂਰਤ ਵਿਚ ਹਜ਼ਾਰਾਂ ਰਸ ਭਰੇ ਰੰਗ ਭਾਸਦੇ ਹਨ ਜੋ ਮਸਤੀ ਦੇ ਜਾਂਦੇ ਹਨ। ਜੇਕਰ ਹਰ ਘੜੀ ਸੌ ਸੌ ਵਾਰੀ ਉਸਦੇ ਚੇਹਰੇ ਨੂੰ ਸੌ ਅੱਖਾਂ ਨਾਲ ਵੀ ਵੇਖਿਆ ਜਾਏ, ਤਾਂ ਵੀ ਤੁਸੀਂ ਨਹੀਂ ਰੱਜੋਗੇ, ਕਿਉਂ ਜੋ ਹਰ ਵਾਰੀ ਉਸ ਦਾ ਚੇਹਰਾ ਨਿਤ ਨਵੀਂ ਸ਼ਾਨ ਦਰਸਾਂਦਾ ਹੈ।

اگر ہر ساعتے صد بار رخسارش ببیند دیدہ　　ہمے بینی مشوق قانع کہ رخسارے دگر دارد

ਸ਼ਰਾਬੀ ਨੂੰ ਜਿਸ ਤਰ੍ਹਾਂ ਪਿਆਲੇ ਵਿਚ ਛਲਕਦੀ ਸ਼ਰਾਬ ਰੰਗ ਦੇਂਦੀ ਹੈ, ਗੁਰੂ ਭਗਤ ਨੂੰ ਗੁਰੂ ਦੇ ਕੰਵਲ ਨੈਨਾਂ ਦਾ ਦੌਰ ਰੰਗ ਤੇ ਮਸਤੀ ਦੇ ਜਾਂਦਾ ਹੈ।

ز بسکہ با بادہ کشاں ساغر صہبا میکرد　　دور چشم تو بہ مخمور دل ما میکرد

ਮੱਛੀ ਨੂੰ ਜਿਸਤਰ੍ਹਾਂ ਪਾਣੀ ਦਾ ਆਧਾਰ ਹੈ, ਉਸ ਤੋਂ ਬਿਨਾਂ ਤੜਫ਼ ਤੜਫ਼ ਕੇ ਮਰ ਜਾਂਦੀ ਹੈ,ਉਸੇ ਤਰ੍ਹਾਂ ਗੁਰੂ ਦਰਿਆ ਵਿਚ ਸਿਖ ਤਾਰੀਆਂ ਲੈਂਦਾ ਜ਼ਿੰਦਗੀ ਨੂੰ ਪਾਂਦਾ ਹੈ। ਉਸ ਦੀ ਨਜ਼ਦੀਕੀ ਉਸ ਲਈ ਸੁਰਗ ਹੈ ਤੇ ਦੂਰੀ ਨਰਕ ਦੀ ਅੱਗ ਦੀ ਨਿਆਈਂ ਤਪਸ਼ ਦੇਣ ਵਾਲੀ ਹੈ।

نزدیکی از وے جنتے و دوری از وے دوزخے

ਪਪੀਹਾ ਸੁਆਂਤੀ ਬੂੰਦ ਦਾ ਆਸ਼ਕ ਹੈ,ਉਹ ਉਸ ਤੋਂ ਛੁਟ ਹੋਰ ਕਿਸੀ ਪਾਣੀ ਨੂੰ ਪਾਨ ਨਹੀਂ ਕਰਦਾ।ਗੁਰੂ ਤੋਂ ਛੁਟ ਸਿਖ ਕਿਸੀ ਹੋਰ ਨੂੰ ਨਜ਼ਰ ਵਿਚ ਨਹੀਂ ਲਿਔਂਦਾ, ਉਹ ਸਿਖ ਦਾ ਜੀਵਨ ਆਧਾਰ ਹੈ, ਹੋਰ ਕਿਸੇ ਨੂੰ ਕਬੂਲ ਨਹੀਂ ਕਰਦਾ। ਗੁਰੂ ਦਾ ਪਿਆਰ ਅਤੀ ਮਿਠਾ ਮਿਕਨਾਤੀਸੀ ਕਸ਼ਸ਼ ਵਾਲਾ ਤੇ ਆਤਮਾ ਨੂੰ ਰਸ ਤੇ ਰੰਗ ਦੇਣ ਵਾਲਾ ਹੈ, ਜਿਸ ਦੇ ਦਰਸ਼ਨ ਦੀਦਾਰ ਕਰਨ ਨਾਲ ਲੂੰ ਲੂੰ ਵਿਚ ਮਸਤੀ ਤੇ ਬੇਖ਼ੁਦੀ ਦੀ ਰੌ ਝਰਨਾਟਾਂ ਮਾਰਦੀ ਹੈ, ਜਿਸ ਦੇ ਖ਼ਿਆਲ ਕਰਨ ਤੇ ਹੀ ਆਤਮਾ ਵਿਚ ਉਸ ਦਾ ਪਿਆਰ ਸਮਾ ਜਾਂਦਾ ਹੈ। ਗੁਰੂ ਦਾ ਸਿਮਰਨ, ਗੁਰੂ ਦਾ ਧਿਆਨ, ਗੁਰੂ ਦਾ ਹੀ ਸ੍ਰਵਨ ਕਰਨਾ ਹਿਰਦੇ ਨੂੰ ਨਿਰਮਲ ਕਰਨ ਦੇ ਜ਼ਬਰਦਸਤ ਸਾਧਨ ਹਨ।

ਸੱਚ ਹੈ, ਜਿਥੇ ਹੁਸਨ ਨਹੀਂ, ਇਸ਼ਕ ਵੀ ਪੈਦਾ ਨਹੀਂ ਹੁੰਦਾ,ਬੁਲਬੁਲ ਹਮੇਸ਼ ਮਹਿਕਦੇ ਫੁਲਾਂ ਪੁਰ ਹੀ ਕੁਰਬਾਨ ਹੋ ਹੋ ਜਾਂਦੀ ਹੈ,ਦੀਵਾਰ ਪੁਰ ਚਿਤਰੇ ਹੋਏ ਬਨਾਵਟੀ ਯਾ ਕਾਗ਼ਜ਼ਾਂ ਦੇ ਫੁੱਲ ਕਦੀ ਉਸ ਨੂੰ ਖਿੱਚ ਨਹੀਂ ਸਕਦੇ।

جہاں حسن نہیں عشق بھی پیدا نہیں ہوتا!　　بلبل گل دیوار پہ شیدا نہیں ہوتا

ਗੁਰੂ ਦਾ ਰੂਹਾਨੀ ਰਸ ਭਰਿਆ ਹੁਸਨ ਹਜ਼ਾਰਾਂ ਜੀਵਾਂ ਨੂੰ ਆਪਣਾ ਸ਼ੈਦਾ (ਪ੍ਰੇਮੀ) ਬਣਾ ਕੇ ਭਉ ਸਾਗਰ ਤੋਂ ਪਾਰ ਕਰ ਦੇਂਦਾ ਹੈ।

ਸਤਿਗੁਰ ਅਲੱਖ ਹੈ,ਅਸੀਂ ਉਸਦੀ ਭਗਤੀ ਕਰਨ ਦੇ ਕਾਬਲ ਨਹੀਂ। ਬ੍ਰਹਮਾ ਵਿਸ਼ਨ ਮਹੇਸ਼ ਤਕ ਉਸ ਨੂੰ ਨਹੀਂ ਜਾਣ ਸਕਦੇ, ਜਿਸਨੂੰ ਮਾਲਕ ਆਪ ਬਖ਼ਸ਼ੇ, ਕੇਵਲ ਉਹੀ ਉਸ ਨੂੰ ਜਾਣ ਸਕਦਾ ਹੈ:—

"ਗੁਰ ਕੀ ਭਗਤਿ ਕਰਹਿ ਕਿਆ ਪ੍ਰਾਣੀ ॥
ਬ੍ਰਹਮੈ ਇੰਦ੍ਰਿ ਮਹੇਸਿ ਨ ਜਾਣੀ ॥
ਸਤਿਗੁਰੁ ਅਲਖੁ ਕਹਹੁ ਕਿਉ ਲਖੀਐ ਜਿਸੁ ਬਖਸੇ ਤਿਸਹਿ ਪਛਾਤਾ ਹੇ॥"
(ਮਾਰੂ ਮ: ੧, ੧੦੩੨-ਬ)

ਭਗਤੀ ਭਾਵ ਉਸ ਲਈ ਹੁੰਦਾ ਹੈ ਜੋ ਸਾਡੇ ਤੋਂ ਵਡਾ ਹੋਵੇ। ਜਿਤਨੀ ਸ਼ਰਧਾ ਤੇ ਅਦਬ ਅਸੀਂ ਐਸੀ ਹਸਤੀ ਦਾ ਕਰੀਏ ਉਤਨਾ ਹੀ ਜਲਦੀ ਅਸੀਂ ਉਸਦੇ ਗੁਣਾਂ ਤੋਂ ਹਿਸਾ ਲੈ ਸਕਦੇ ਹਾਂ। ਗੁਰੂ ਰੂਹਾਨੀਅਤ ਦੀ ਭਰਪੂਰ ਹਸਤੀ ਹੈ। ਜੇਕਰ ਉਸ ਨਾਲ ਸਾਡਾ ਪਿਆਰ ਹੋਵੇ ਤਾਂ ਅਸੀਂ ਉਸ ਤੋਂ ਰੂਹਾਨੀਅਤ ਲੈ ਸਕਦੇ ਹਾਂ। ਫੇਰ ਜਿਸ ਨਾਲ ਅਸੀਂ ਪਿਆਰ ਕਰਦੇ ਹਾਂ, ਅਸੀਂ ਉਸ ਦਾ ਰੰਗ ਰੂਪ ਲੈਂਦੇ ਜਾਂਦੇ ਹਾਂ, ਅਖੀਰ ਅਸੀਂ ਉਸਦਾ ਰੂਪ ਬਣ ਜਾਂਦੇ ਹਾਂ। ਇਸੇ ਅਸੂਲ ਦੇ ਅਨੁਸਾਰ ਜੇਕਰ ਅਸੀਂ ਗੁਰੂ ਹਸਤੀ ਦੀ ਭਗਤੀ ਕਰਾਂਗੇ ਤਾਂ ਅਵਸ਼ ਉਸ ਦੇ ਸਭ ਗੁਣ ਸਾਡੇ ਅੰਦਰ ਵਸਦੇ ਜਾਣਗੇ ਤੇ ਅਸੀਂ ਉਸੇ ਜੇਹੇ ਬਣ ਜਾਵਾਂਗੇ। ਪ੍ਰੀਤਮ ਦਾ ਅਲੌਕਿਕ ਹੁਸਨ ਭਗਤ ਦੀ ਜਿੰਦ ਜਾਨ ਦੇ ਅੰਦਰਪ੍ਰਵੇਸ਼ ਕਰਦਾਹੈ।

ਹਰੇਕ ਚੀਜ਼ ਦਾ ਇਕ ਖ਼ਾਸ ਦਾਇਰੇ ਤਕ ਅਸਰ ਜਾਂਦਾ ਹੈ। ਬਿਜਲੀ ਦਾ ਬਲਬ ਇਕ ਖ਼ਾਸ ਦਾਇਰੇ ਤੀਕ ਰੋਸ਼ਨੀ ਦੇਂਦਾਹੈ, ਅੱਗ ਇਕ ਖ਼ਾਸ ਫ਼ਾਸਲੇ ਤੀਕ ਗਰਮੀ ਪਹੁੰਚਾਂਦੀ ਹੈ। ਪਾਣੀ ਤੇ ਤਲਾ ਦੀ ਠੰਢਕ ਇਕ ਖ਼ਾਸ ਟਿਕਾਣੇ ਤੀਕ ਅਸਰ ਕਰਦੀ ਹੈ। ਇਸੀ ਤਰ੍ਹਾਂ ਚੇਤਨ ਪੁਰਸ਼ ਦੀ ਹਾਲਤ ਹੈ। ਉਸ ਦੇ ਗਿਰਦਾ ਗਿਰਦ ਖ਼ਾਸ ਦਾਇਰੇ ਦੇ ਅੰਦਰ ਉਸਦੀ ਰੂਹਾਨੀ ਸ਼ਖ਼ਸੀਅਤ ਦੇ ਅਸਰ ਦਾਇਰੇ ਦੀ ਸ਼ਕਲ ਵਿਚ ਰਹਿੰਦੇ ਹਨ ਜਿਨ੍ਹਾਂ ਨੂੰ (Personal aura) ਪ੍ਰਕਾਸ਼-ਮੰਡਲ ਕਹਿੰਦੇ ਹਨ। ਜੋ ਕੋਈ ਉਸ ਦੇ ਨੇੜੇ ਜਾਂਦਾ ਹੈ, ਉਸਦੇ ਅਸਰ ਲੈਂਦਾ ਹੈ। ਜੇਕਰ ਅੱਗ ਦੇ ਪਾਸ ਬੈਠਕੇ ਗਰਮੀ ਤੇ ਬਰਫ਼ ਦੇ ਪਾਸ ਬੈਠਕੇ ਠੰਢਕ ਆਂਦੀ ਹੈ ਤਾਂ ਜਿਸ ਰੂਹਾਨੀ ਪੁਰਸ਼ ਦੇ ਪਾਸ ਤੁਸੀਂ ਬੈਠੋ, ਉਸ ਦਾ ਰੂਹਾਨੀ ਅਸਰ ਤੁਹਾਡੇ ਤੇ ਕਿਉਂ ਨਹੀਂ ਹੋਵੇਗਾ! (ਵਿਸਥਾਰ ਲਈ ਦੇਖੋ ਸਤਸੰਗ ਦਾ ਪ੍ਰਕਰਣ), ਹਾਂ ਆਪੋ ਆਪਣੇ ਹਿਰਦੇ ਰੂਪੀ ਪਾਤ੍ਰ (ਭਾਂਡੇ) ਦਾ ਸਵਾਲ ਜ਼ਰੂਰ ਹੈ। ਉਸ ਦੇ ਅਨੁਸਾਰ ਹੀ ਅਸਰ ਨੂੰ ਲਵਾਂਗੇ।

ਜੈਸੇ ਪਾਹਨਿ ਜਲ ਮਹਿ ਰਾਖਿਓ, ਭੇਦੈ ਨਾਹਿ ਤਿਹਿ ਪਾਨੀ ॥
ਤੈਸੇ ਹੀ ਤੁਮ ਤਾਹਿ ਪਛਾਨਹੁ ਭਗਤਿ ਹੀਨ ਜੋ ਪ੍ਰਾਨੀ ॥
(ਬਿਲਾ: ਮ: ੯, ੮੩੧-੫)

ਇਨਸਾਨ ਜਿਸਮ(ਸਰੀਰ) ਦਿਲ(ਮਨ) ਤੇ ਰੂਹ (ਸੁਰਤ) ਦਾ ਮੁਰੱਕਬ (ਮੇਲ) ਹੈ ਤੇ ਇਨ੍ਹਾਂ ਤਿੰਨਾਂ ਹੀ ਦਵਾਰਾ ਭਗਤੀ ਕੀਤੀ ਜਾਂਦੀ ਹੈ। ਜਿਸਮ ਵਿਚ ਸਥੂਲ ਪੰਜ ਤਤ ਹਨ (ਆਕਾਸ਼,ਹਵਾ,ਅਗ,ਪਾਣੀ ਤੇ ਮਿਟੀ),ਇਹਨਾਂ ਦੀਆਂ

ਸੂਖਮ *ਹਾਲਤਾਂ, ਸ਼ਬਦ,ਸਪਰਸ਼,ਰੂਪ,ਰਸ ਤੇ ਗੰਧ ਹਨ।ਜਦ ਤੁਸੀਂ ਗੁਰੂ ਪਾਸ ਬੈਠੋ, ਤਾਂ ਕੰਨਾਂ ਨਾਲ ਉਸਦੇ ਬਚਨਾਂ ਨੂੰ ਸੁਣਦੇ ਹੋ, ਇਹ ਸ਼ਬਦ ਭਗਤੀ ਹੈ। ਹੱਥਾਂ ਨਾਲ ਪੈਰਾਂ ਨੂੰ ਧੋਵੋ ਤੇ ਗੁਰੂ ਦੀ ਸੇਵਾ ਕਰੋ, ਇਹ ਸਪਰਸ਼ ਭਗਤੀ ਹੈ। ਮੱਥਾ ਟੇਕਣਾ, ਗੁਰੂ ਦਾ ਸਿਖਾਂ ਦੇ ਸਿਰ ਪੁਰ ਹਥ ਰਖਣਾ ਜਾਂ ਗਲ ਲਾਉਣਾ ਸਪਰਸ਼ ਭਗਤੀ ਹੈ।

ਇਸ ਦਰਜੇ ਦੀ ਭਗਤੀ ਵਿਚ ਇਕ ਹੋਰ ਨੀਵੇਂ ਪ੍ਰਕਾਰ ਦੀ ਭਗਤੀ ਵੀ ਸ਼ਾਮਲ ਹੈ, ਜਿਸ ਨੂੰ ਪਸ਼ੂ ਭਗਤੀ ਕਰਕੇ ਕਿਹਾ ਗਿਆ ਹੈ।ਇਹ ਕੇਵਲ ਉਹਨਾਂ ਨਾਲ ਸੰਬੰਧ ਰਖਦੀ ਹੈ ਜਿਨ੍ਹਾਂ ਦੇ ਅੰਦਰੋਂ ਹਾਲਾਂ ਪਸ਼ੂ ਬ੍ਰਿਤੀ ਨਹੀਂ ਗਈ।ਇਸ ਭਗਤੀ ਕਰਨ ਵਾਲੇ ਦੇ ਵਿਚ ਵਿਵੇਕ ਨਹੀਂ ਆਇਆ। ਉਸ ਵਿਚ ਲਗਾਉ ਕਮਾਲ ਦਰਜੇ ਦਾ ਹੈ। ਅਜੇਹੇ ਇਨਸਾਨ ਨੂੰ 'ਗੁਰੂ ਪਸ਼ੂ' ਕਰਕੇ ਵਰਨਣ ਕੀਤਾ ਗਿਆ ਹੈ। ਉਸ ਵਿਚ ਤੰਗ ਦਿਲੀ ਤੇ ਤਅੱਸਬ ਭਰਿਆ ਹੁੰਦਾ ਹੈ,ਜੋ ਦੁਖ ਦਾ ਕਾਰਣ ਬਣ ਜਾਂਦੇ ਹਨ। ਦੁਨੀਆਂ ਵਿਚ ਬਹੁਤ ਲੋਕ ਇਸ ਦਰਜੇ ਵਿਚ ਸ਼ਾਮਲ ਹਨ। ਕੋਈ ਤਾਂ ਗੁਰੂ ਪਸ਼ੂ ਹਨ, ਕੋਈ ਨਰ ਪਸ਼ੂ, ਕੋਈ ਤ੍ਰਿਯਾ ਪਸ਼ੂ ਤੇ ਕੋਈ ਵੇਦ ਪਸ਼ੂ ਆਦਿਕ ਹਨ। ਇਸ ਵਿਚ ਬਾਦ ਬਿਬਾਦ, ਛੋਟਾਈ ਬੜਾਈ, ਮਾਰ ਧਾੜ, ਲੜਾਈ ਦੰਗਾ, ਗਾਲੀ ਗਲੋਚ, ਝਗੜਾ ਝਮੇਲਾ ਤੇ ਅਦਾਲਤ ਦੀਆਂ ਹਾਜ਼ਰੀਆਂ ਵੀ ਭਰਨ ਦੀ ਨੌਬਤ ਆ ਪੁਜਦੀ ਹੈ। ਐਸੇ ਲੋਕ ਗੁਰੂ ਦੇ ਪੂਰੇ ਸੰਸਕਾਰ ਜਜ਼ਬ ਨਹੀਂ ਕਰਦੇ। ਉਲਟੇ ਘੜੇ ਪੁਰ ਭਾਵੇਂ ਦਿਨ ਰਾਤ ਵਰਖਾ ਹੋਵੇ,ਇਕ ਕਤਰਾ ਅੰਦਰ ਨਹੀਂ ਜਾਂਦਾ। ਅਜੇਹੇ ਲੋਕ ਕਈ ਵਾਰ ਪਸ਼ੂ ਭਗਤੀ ਦੇ ਧੋਖੇ ਵਿਚ ਗੁਰੂ ਦੇ ਹੁਕਮ ਦੇ ਵਿਰੁਧ ਕਰਦੇ ਹਨ, ਜੋ ਗੁਰੂ ਨੂੰ ਦੁਖ ਦਾ ਕਾਰਨ ਹੁੰਦਾ ਹੈ। ਅਸਲੀ ਮਾਨੁਸ਼ੀ ਭਗਤੀ ਉਹੀ ਹੈ, ਜਿਸ ਵਿਚ ਬਿਬੇਕ ਵਿਚਾਰ ਹੋਵੇ। ਕਬੀਰ ਸਾਹਿਬ ਫ਼ਰਮਾਂਦੇ ਹਨ:–

"ਗੁਰ ਪਸ਼ੂ, ਨਰ ਪਸ਼ੂ, ਤ੍ਰਿਯਾ ਪਸ਼ੂ, ਵੇਦ ਪਸ਼ੂ ਸੰਸਾਰ ॥
ਮਾਨੁਸ਼ ਸੋਈ ਜਾਣੀਐ ਜਾਹਿ ਬਿਵੇਕ ਬਿਚਾਰ ॥"

---

*ਇਹਨਾਂ ਨੂੰ ਕੁਵਤਿ ਸਾਮਿਆ (ਸੁਣਨ ਦੀ), ਕੁਵਤਿ ਲਾਮਸਾ (ਛੂਹਣ ਦੀ), ਕੁਵਤਿ ਬਾਸਿਰਾ (ਦੇਖਣ ਦੀ), ਕੁਵਤਿ.ਜ਼ਾਇਕਾ (ਰਸ ਲੈਣ ਦੀ) ਤੇ ਕੁਵਤਿ ਸ਼ਾਮਾ (ਸੁੰਘਣ ਦੀ)ਕਹਿੰਦੇ ਹਨ। ਇਹ ਸਭ ਗਿਆਨ ਇੰਦਰੇ ਹਨ।ਅੱਖਾਂ ਨਾਲ ਗੁਰੂ ਦੀ ਸੂਰਤ ਨੂੰ ਇਕ ਟੱਕ ਵੇਖਦੇ ਰਹਿਣਾ ਰੂਪ ਭਗਤੀ ਹੈ। ਰਸਨਾ ਨਾਲ ਗੁਰੂ ਦੇ ਬਖ਼ਸ਼ੇ ਹੋਏ ਨਾਮ ਦੇ ਸਿਮਰਨ ਅਰ ਪ੍ਰਸਾਦ ਦੀ ਲੱਜ਼ਤ ਲੈਣਾ ਰਸ ਭਗਤੀ ਹੈ। ਗੁਰੂ ਦੇ ਅੰਦਰੋਂ ਆਉਂਦੀ ਰੂਹਾਨੀ ਕਿਰਨਾਂ ਦੀ ਖ਼ੁਸ਼ਬੂ ਨੂੰ ਗੁਰਮੁਖ ਸਿਖ ਦਾ ਸੁੰਘਣਾ ਗੰਧ ਭਗਤੀ ਹੈ। ਇਹ ਗੁਰੂ ਦੀ ਪੰਜਾਂ ਤੱਤਾਂ ਤੇ ਗਿਆਨ ਇੰਦਰਿਆਂ ਕਰਕੇ ਭਗਤੀ ਹੈ, ਜਿਸ ਵਿਚ ਤਨ ਧਨ ਦੀ ਭਗਤੀ ਆ ਜਾਂਦੀ ਹੈ। ਇਹ ਭਗਤੀ ਇੰਦਰਿਆਂ ਦੇ ਇਕਾਗਰ ਹੋਣ ਕਰਕੇ ਹੋ ਸਕਦੀ ਹੈ।

ਦੂਸਰੀ ਦਿਲੀ ਭਗਤੀ ਹੈ। ਦਿਲ(ਅੰਤਸ਼ਕਰਣ)ਵਿਚ ਚਾਰ ਹਵਾਸ(ਚਾਰ ਬ੍ਰਿਤੀਆਂ) ਚਿਤ, ਮਨ,ਬੁਧਿ ਤੇ ਅਹੰਕਾਰ ਹਨ। ਚਿਤ ਨਾਲ ਗੁਰੂ ਦੇ ਬਚਨ ਦਾ ਚਿੰਤਨ ਕਰੇ, ਮਨ ਨਾਲ ਮਨਨ, ਬੁਧੀ ਨਾਲ ਨਿਸਚਾ ਤੇ ਅਹੰਕਾਰ ਨਾਲ ਉਸ ਪੁਰ ਕਾਇਮ ਹੋਵੇ,ਇਹ ਗੁਰੂ ਦੀ ਦਿਲੀ ਭਗਤੀ ਹੈ। ਦਿਲ ਦੇ ਇਕਾਗਰ ਹੋਣ ਕਰਕੇ ਹੀ ਹੁੰਦੀ ਹੈ। ਇਹ ਤ੍ਰਿਗੁਣ ਆਤਮਕ ਹੈ,ਜਿਸ ਵਿਚ ਕੰਨ,ਅੱਖ,ਜ਼ਬਾਨ ਥਾਣੀਂ ਤਵੱਜੋ ਜਾਂਦੀ ਨੂੰ ਰੋਕ ਕੇ ਤੇ ਉਸ ਨੂੰ ਇਕਾਗਰ ਕਰਕੇ ਗੁਰੂ ਤੇ ਨਾਮ ਨਾਲ ਜੋੜਨਾ ਹੁੰਦਾ ਹੈ। ਇਸਦੇ ਤਿੰਨ ਸਾਧਨ ਹਨ,ਸਿਮਰਨ,ਧਿਆਨ ਤੇ ਭਜਨ।

ਇਹ ਸਾਧਨ ਅੰਤਰੀ ਤੇ ਬਾਹਰੀ ਦੋਵੇਂ ਹੀ ਹੁੰਦੇ ਹਨ। ਬਾਹਰ ਗੁਰੂ ਦਾ ਬਾਰ ਬਾਰ ਸਿਮਰਨ ਹੈ,ਗੁਰੂ ਦੇ ਰੂਪ ਦਾ ਇਕਟਕ ਤਸੱਵਰ ਧਿਆਨ ਤੇ ਗੁਰੂ ਦੇ ਕਲਾਮ ਦਾ ਵਿਚਾਰ ਭਜਨ ਕਿਹਾ ਜਾਂਦਾ ਹੈ। ਇਸ ਬਾਹਰਲੇ ਸਾਧਨ ਨਾਲ ਗੁਰੂ ਦੀ ਮੁਹੱਬਤ ਵਧਦੀ ਜਾਵੇਗੀ ਤੇ ਦਿਲ ਦਿਲ ਨੂੰ ਰਾਹ ਬਣ ਜਾਵੇਗਾ। ਗੁਰੂ ਦੀ ਜ਼ਿੰਦਗੀ ਦਾ ਖ਼ਮੀਰ ਸਾਡੇ ਅੰਦਰ ਪ੍ਰਵੇਸ਼ ਕਰੇਗਾ। ਅਸੀਂ ਇਸ ਯੋਗ ਹੋ ਜਾਵਾਂਗੇ ਕਿ ਧਿਆਨ ਕਾਇਮ ਹੋ ਜਾਵੇ ਤੇ ਸਾਡੀ ਸੁਰਤ ਨਾਮ ਜਾਂ ਸ਼ਬਦ ਨੂੰ ਪਕੜਕੇ ਰੂਹਾਨੀ ਮੰਡਲਾਂ ਪੁਰ ਸਫ਼ਰ ਕਰੇ। ਇਸ ਦਾ ਪੂਰਾ ਤਰੀਕਾ ਗੁਰੂ ਦੀਖਿਆ ਦੇਣ ਦੇ ਸਮੇਂ ਸਿਖ ਨੂੰ ਸਮਝਾ ਦੇਂਦਾ ਹੈ।

ਸ਼ਬਦ, ਸਪਰਸ਼, ਰੂਪ, ਰਸ ਤੇ ਗੰਧ ਦੀ ਪੰਜ ਪ੍ਰਕਾਰ ਦੀ ਭਗਤੀ ਸ਼ੁਰੂ ਜਾਂ ਨਿਚਲੇ ਦਰਜੇ ਦੀ ਹੈ। ਫੇਰ ਸਿਮਰਨ,ਧਿਆਨ ਤੇ ਭਜਨ ਦੀ ਅੰਦਰਲੀ ਤੇ ਬਾਹਰਲੀ ਤਿੰਨ ਪ੍ਰਕਾਰ ਦੀ ਦਰਮਿਆਨੇ ਦਰਜੇ ਦੀ ਭਗਤੀ ਹੈ। ਪਹਿਲੇ ਦਰਜੇ ਦੀ ਭਗਤੀ ਸਾਧਾਰਨ ਤੇ ਸਥੂਲ ਹੈ। ਦੂਸਰੀ ਸੂਖਮ ਹੈ, ਜਿਸਦੀ ਗ਼ਰਜ਼ ਗੁਰੂ ਨੂੰ ਪ੍ਰਗਟ ਕਰ ਲੈਣਾ ਹੈ। ਇਹ ਅੱਠ ਪ੍ਰਕਾਰ ਦੀ ਭਗਤੀ ਪੂਰਨ ਹੁੰਦੀ ਹੈ।

ਮਹਾਤਮਾ ਚਰਨ ਦਾਸ ਜੀ ਨਵਧਾ ਭਗਤੀ ਦੇ ਲੱਖਣ ਇਸ ਤਰ੍ਹਾਂ ਲਿਖਦੇ ਹਨ:-

ਸਿਮਰਨ ਬੰਦਨ ਧਿਆਨ ਔਰ ਪੂਜਾ ਕਰੋ ॥
ਪ੍ਰਭੁ ਸੋਂ ਪ੍ਰੀਤਿ ਲਗਾਇ ਸੁਰਤ ਚਰਨਨ ਧਰੋ ॥
ਹੋਂ ਕਰ ਦਾਸਹਿ ਭਾਵ ਸਾਧ ਸੰਗਤਿ ਰਲੋ ॥
ਭਗਤਨ ਕੀ ਕਰ ਸੇਵ ਯਹੀ ਮਤਿ ਹੈ ਭਲੋ ॥
ਆਪਾ ਅਰਪਨ ਦੇ ਧੀਰਜ ਦ੍ਰਿੜ੍ਹਤਾ ਗਹੋ ॥
ਛਿਮਾ ਸ਼ੀਲ ਸੰਤੋਖ ਦਯਾ ਧਾਰੇ ਰਹੋ ॥

ਗੁਰੂ ਨੂੰ ਯਾਦ ਕਰੋ, ਉਸਦੀ ਬੰਦਨਾ ਕਰੋ, ਉਸਦਾ ਧਿਆਨ ਤੇ ਪੂਜਾ ਕਰੋ। ਪ੍ਰਭੂ ਨਾਲ ਪ੍ਰੀਤ ਲਗਾਕੇ ਉਸਦੇ ਚਰਨਾਂ ਵਿਚ ਸੁਰਤ ਨੂੰ ਧਰੋ। ਦਾਸਾ ਭਾਵ ਦੇ ਨਾਲ ਉਸ ਦੀ ਸੰਗਤ ਵਿਚ ਰਲੋ। ਉਹਦੇ ਭਗਤਾਂ ਦੀ ਸੇਵਾ ਕਰੋ।

ਇਸ ਵਿਚ ਤੇਰਾ ਫ਼ਾਇਦਾ ਹੋਵੇਗਾ।ਆਪਣੇ ਆਪ ਨੂੰ ਕੁਰਬਾਨ ਕਰਕੇ ਧੀਰਜ, ਦ੍ਰਿੜ੍ਹਤਾ, ਛਿਮਾ, ਸ਼ੀਲ, ਸੰਤੋਖ ਤੇ ਦਇਆ ਦੇ ਗੁਣਾਂ ਨੂੰ ਧਾਰਨ ਕਰੋ।

ਇਸ ਤੋਂ ਪਿਛੋਂ ਰੂਹਾਨੀ ਭਗਤੀ ਹੈ । ਤਵੱਜੋ ਜਾਂ ਸੁਰਤ ਨੂੰ ਰੂਹ ਦੇ ਟਿਕਾਨੇ ਪੁਰ ਇਕਾਗਰ ਕਰਕੇ ਨਾਮ ਨਾਲ ਜੋੜਨਾ ਹੈ ਤੇ ਉਸ ਵਿਚ ਮਗਨ ਹੋ ਰਹਿਣਾ ਹੈ। ਇਹ ਨਾਮ ਭਗਤੀ ਹੈ (ਜਿਸ ਦਾ ਵਿਸਥਾਰ ਇਸੀ ਪ੍ਰਕਰਣ ਵਿਚ ਅਗੇ ਕੀਤਾ ਗਿਆ ਹੈ)ਜਿਸ ਵਿਚ ਸਰੀਰਕ ਤੇ ਮਾਨਸਿਕ ਮੰਡਲਾਂ ਵਲੋਂ ਸੁਰਤ ਨੂੰ ਬਿਲਕੁਲ ਹਟਾ ਲੈਣਾ ਹੈ।

ਇਹ ਭਗਤੀ ਦੀਆਂ ਕਹਿਣ ਨੂੰ ਤਾਂ ਤਿੰਨ ਕਿਸਮਾਂ ਹਨ, ਪਰ ਹੈ ਇਕੋ ਹੀ, ਜੋ ਦਿਲੀ ਹੈ। ਰੂਹ ਤੇ ਜਿਸਮ ਦਾ ਭਗਤੀ ਲਈ ਦਿਲ ਦੇ ਨਾਲ ਹੋਣਾ ਜ਼ਰੂਰੀ ਹੈ। ਜਿਸ ਨੇ ਦਿਲ ਦੇ ਦਿਤਾ, ਉਸ ਨੇ ਸਭ ਕੁਛ ਦੇ ਦਿਤਾ। ਉਸ ਦਾ ਜਿਸਮ ਤੇ ਜਾਨ ਸਭ ਨਜ਼ਰ ਹੋ ਜਾਂਦੇ ਹਨ। ਦਿਲ ਦਾ ਲਗਾਣਾ ਹੀ ਭਗਤੀ ਹੈ ਜੋ ਮੁਹਬਤ ਜਾਂ ਇਸ਼ਕ ਦੇ ਬਿਨਾਂ ਹੋਰ ਕੋਈ ਚੀਜ਼ ਨਹੀਂ। ਜੇਕਰ ਇਸਨੂੰ ਗੁਰੂ ਨਾਲ ਲਾ ਦਿਤਾ ਜਾਵੇ ਤਾਂ ਉਸ ਦਾ ਨਾਮ ਗੁਰ ਭਗਤੀ ਹੈ। ਭਗਤੀ ਸੰਸਕ੍ਰਿਤ ਧਾਤੂ 'ਭਜ' ਤੋਂ ਨਿਕਲਦਾ ਹੈ, ਜਿਸਤੋਂ ਅਸਲੀ ਮੁਰਾਦ ਸੇਵਾ ਦੀ ਹੈ। ਸੋ ਗੁਰੂ ਦੀ ਸੇਵਾ ਦਾ ਦੂਸਰਾ ਨਾਮ ਗੁਰ ਭਗਤੀ ਹੈ।

"ਭਾਈ ਰੇ ਦਾਸਨਿ ਦਾਸਾ ਹੋਇ ॥
ਗੁਰ ਕੀ ਸੇਵਾ ਗੁਰਭਗਤਿ ਹੈ ਵਿਰਲਾ ਪਾਏ ਕੋਇ ॥"

(ਸਿਰੀ ਰਾਗੁ ਮ: ੩, ੬੬-੧੫)

ਲੋਕੀ ਕਹਿੰਦੇ ਹਨ, ਅਸੀਂ ਪ੍ਰਮਾਤਮਾ ਨੂੰ ਮੰਨਦੇ, ਪੂਜਦੇ ਤੇ ਪਿਆਰ ਕਰਦੇ ਹਾਂ। ਮੰਨਣਾ ਪੂਜਣਾ ਤਾਂ ਕਿਸੀ ਹਦ ਤੀਕ ਅਸੀਂ ਠੀਕ ਮੰਨ ਸਕਦੇ ਹਾਂ, ਪਰ ਪਿਆਰ ਕਰਨਾ ਨਹੀਂ ਹੋ ਸਕਦਾ। ਸੱਚੀ ਤੇ ਪੂਰੀ ਮੁਹੱਬਤ ਕਿਸੀ ਹਮ ਜਿਨਸ ਨਾਲ ਹੀ ਹੋ ਸਕਦੀ ਹੈ।ਗੈਰ ਜਿਨਸ ਦੇ ਨਾਲ ਨਹੀਂ।ਉਦਾਹਰਣ ਲਈ ਤੁਸੀਂ ਦੇਖੋ ਕਿ ਇਕ ਆਦਮੀ ਆਪਣੀ ਇਸਤ੍ਰੀ ਨਾਲ ਪਿਆਰ ਕਰਦਾ ਹੈ ਪਰ ਜੇਕਰ ਉਹ ਮਰ ਜਾਵੇ ਤੇ ਸੂਖਮ ਸਰੀਰ ਵਿਚ ਉਸਨੂੰ ਮਿਲੇ ਤਾਂ ਉਸਨੂੰ ਭੂਤ ਭੂਤ ਕਹਿ ਕੇ ਉਸ ਵੱਲ ਧਿਆਨ ਨਹੀਂ ਕਰਦਾ। ਇਸ ਦਾ ਕਾਰਨ ਸਪਸ਼ਟ ਹੈ ਕਿ ਹੁਣ ਉਹ ਉਸ ਜਿਨਸ ਦੀ ਨਹੀਂ ਰਹੀ,ਇਸਤ੍ਰੀ ਸੂਖਮ ਜਿਸਮ ਵਿਚ ਹੈ ਤੇ ਆਦਮੀ ਅਸਥੂਲ ਵਿਚ।

ਇਸੇ ਤਰ੍ਹਾਂ ਪ੍ਰਮਾਤਮਾ ਸੂਖਮ ਤੇ ਅਗਮ ਹੈ ਤੇ ਆਦਮੀ ਹਾਲਾਂ ਸਥੂਲ ਹੈ। ਪਹਿਲਾਂ ਸਥੂਲ ਤਬਕੇ ਦੇ ਅੰਦਰ ਉਸਨੂੰ ਗੁਰੂ ਦੀ ਲੋੜ ਹੈ, ਜੋ ਇਸਨੂੰ ਸਥੂਲ ਸਰੀਰ ਤੋਂ ਕਢਕੇ ਤੇ ਸੂਖਮ ਕਰਕੇ ਸੂਖਮ ਪ੍ਰਮਾਤਮਾ ਦੇ ਨਾਲ ਪਿਆਰ ਕਰਨ ਦੇ ਲਾਇਕ ਕਰਦਾ ਹੈ।

ਗੁਰੂ ਅਮਰਦਾਸ ਜੀ ਫ਼ਰਮਾਂਦੇ ਹਨ ਕਿ ਪਿਆਰ ਤੋਂ ਬਿਨਾਂ ਭਗਤਿ ਨਹੀਂ ਹੋ ਸਕਦੀ ਤੇ ਨਾ ਸੁਖ ਉਪਜ ਸਕਦਾ ਹੈ। ਕੇਵਲ ਗੁਰਭਗਤੀ ਕਰਕੇ ਹੀ ਮਨ ਨੂੰ ਧੀਰਜ ਮਿਲਦਾ ਹੈ ਤੇ ਪ੍ਰੇਮ ਦੇ ਪਦਾਰਥ ਨੂੰ ਪਾ ਸਕੀਦਾ ਹੈ—

ਬਿਨੁ ਪਿਆਰੈ ਭਗਤਿ ਨ ਹੋਵਈ ਨਾ ਸੁਖੁ ਹੋਇ ਸਰੀਰਿ ॥
ਪ੍ਰੇਮ ਪਦਾਰਥੁ ਪਾਈਐ ਗੁਰ ਭਗਤੀ ਮਨ ਧੀਰਿ ॥ (ਆਸਾ ਮ: ੩,੪੨੯–੧੭)

ਗੁਰਭਗਤੀ ਸਚੀ ਖ਼ੁਦਾਪਰਸਤੀ ਦੀ ਪੌੜੀ ਹੈ। ਸ਼ਾਇਦ ਕੋਈ ਆਖੇ ਕਿ ਪ੍ਰਮਾਤਮਾ ਆਪਣੀ ਜਲਾਲੀ ਤੇ ਜਮਾਲੀ ਸ਼ਾਨ ਵਿਚ ਜੀਵਾਂ ਤੇ ਪ੍ਰਗਟ ਹੋ ਸਕਦਾ ਹੈ। ਬੇਸ਼ਕ ਹੋ ਸਕਦਾ ਹੈ, ਪਰ ਜਦ ਤੀਕ—

'ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥' (ਜਪੁਜੀ, ਪ–੧੫)

ਜੀਵ ਉਤਨਾ ਉਚਾ ਤੇ ਸੂਖਮ ਨਹੀਂ ਹੁੰਦਾ, ਇਸ ਕਰਕੇ ਇਹ ਪ੍ਰਮਾਤਮਾ ਦੇ ਜਲਾਲ ਤੇ ਜਮਾਲ ਦੀ ਤਜੱਲੀ ਨੂੰ ਸਮਝ ਤੇ ਸਹਾਰ ਨਹੀਂ ਸਕੇਗਾ ਤੇ ਡਰ ਜਾਏਗਾ।

ਹਿੰਦੂਆਂ ਵਿਚ ਦਸ ਅਉਤਾਰ ਮੰਨੇ ਜਾਂਦੇ ਹਨ, ਮੱਛ, ਕੱਛ, ਵਰਾਹ, ਨਰਸਿੰਘ, ਵਾਮਨ, ਪਰਸੁਰਾਮ, ਰਾਮ, ਕ੍ਰਿਸ਼ਨ, ਬੁੱਧ ਤੇ ਕਲਕੀ। ਇਹ ਸਭ ਅਉਤਾਰ ਵਿਸ਼ਨੂੰ ਦੇ ਹੀ ਹਨ, ਪਰ ਇਨ੍ਹਾਂ ਵਿਚੋਂ ਪੂਜਾ ਤੇ ਭਗਤੀ ਕੇਵਲ ਉਨ੍ਹਾਂ ਅਉਤਾਰਾਂ ਦੀ ਹੀ ਕੀਤੀ ਜਾਂਦੀ ਹੈ ਜੋ ਸਾਡੇ ਹਮਜਿਨਸ ਹਨ (ਰਾਮ, ਕ੍ਰਿਸ਼ਨ ਤੇ ਬੁਧ ਜੀ)। ਸੈਂਕੜੇ ਮੰਦਰ ਉਨ੍ਹਾਂ ਦੇ ਨਾਮ ਪੁਰ ਮਿਲਣਗੇ, ਪਰ ਬਾਕੀ ਦੇ ਅਉਤਾਰਾਂ ਦੀ ਪੂਜਾ ਦਾ ਸਾਮਾਨ ਤਾਂ ਕਿਧਰੇ ਨਹੀਂ ਹੈ। ਇਸੇ ਤਰ੍ਹਾਂ ਜੈਨੀਆਂ ਵਿਚ ਤੀਰਥੰਕਰ ਤੇ ਈਸਾਈਆਂ ਵਿਚ ਹਜ਼ਰਤ ਮਸੀਹ ਸਾਹਿਬ ਜੀ ਦੀ ਹੈਸੀਅਤ ਹੈ। ਮੁਸਲਮਾਨਾਂ ਵਿਚ ਵੀ ਇਹ ਰਵਾਇਤ ਹੈ ਕਿ ਖ਼ੁਦਾ ਨੇ ਆਦਮ ਦਾ ਬੁਤ ਬਣਾ ਕੇ ਫ਼ਰਿਸ਼ਤਿਆਂ ਨੂੰ ਉਸਨੂੰ ਸਜਦਾ ਕਰਨ ਲਈ ਹੁਕਮ ਦਿਤਾ।

ਸੂਫ਼ੀਆਂ ਵਿਚ ਆਦਮ ਸੂਰਤ ਵਿਚ ਮੁਰਸ਼ਦ ਦੇ ਪੂਜਣ ਦਾ ਸਾਮਾਨ ਹੈ। ਆਦਮ ਖ਼ੁਦਾ ਦਾ ਖਲੀਫ਼ਾ ਹੈ। ਹਿੰਦੂ ਕਹਿੰਦੇ ਹਨ, ਨਿਗੁਰੇ ਦੀ ਗਤੀ ਨਹੀਂ। ਮੁਸਲਮਾਨ ਸੁੰਨੀ ਭਾਈ ਵੀ ਇਹੋ ਕਹਿੰਦੇ ਹਨ ਕਿ ਮੁਰਸ਼ਦ ਦੇ ਬਿਨਾਂ ਮਗਫਰਤ (ਕਲਿਆਣ) ਨਹੀਂ। ਮੌਲਵੀ ਰੂਮ ਸਾਹਿਬ ਜੀ ਫ਼ਰਮਾਂਦੇ ਹਨ ਕਿ ਜਦ ਤੂੰ ਮੁਰਸ਼ਦ ਦੀ ਜ਼ਾਤ ਨੂੰ ਕਬੂਲ ਕਰ ਲਿਆ ਤਾਂ ਖ਼ੁਦਾ ਤੇ ਰਸੂਲ ਦੋਵੇਂ ਹੀ ਉਸਦੀ ਜ਼ਾਤ ਵਿਚ ਆ ਜਾਂਦੇ ਹਨ।

چونکہ کردی ذاتِ مُرشد را قبول! هم خُدا در ذاتش آمد هم رسُول

ਫਿਰ ਫ਼ਰਮਾਇਆ ਕਿ ਵਲੀ ਅੱਲਾਹ ਦੇ ਅੰਦਰ ਮਸਜਦ ਹੈ। ਉਥੇ ਸਭ

ਲਈ ਖ਼ੁਦਾ ਦੇ ਸਜਦਾ ਕਰਨ ਦੀ ਜਗ੍ਹਾ ਹੈ, ਪਾਣੀ ਤੇ ਮਿੱਟੀ ਦੀ ਬਣੀ ਹੋਈ ਮਸਜਦ ਕੇਵਲ ਉਹਨਾਂ ਲਈ ਹੈ ਜੋ ਅੰਨ੍ਹੇ ਹਨ (ਜਿਨ੍ਹਾਂ ਦੀ ਅੰਦਰਲੀ ਅੱਖ ਨਹੀਂ ਖੁਲ੍ਹੀ) ਦਿਲ ਦੇ ਸਾਹਿਬਾਂ ਦੀ ਮਸਜਦ ਤਾਂ ਦਿਲ ਹੈ; ਬੇ ਸਮਝ ਲੋਕ ਮਸਜਦ ਦੀ ਪੂਜਾ ਕਰਦੇ ਹਨ, ਦਿਲ ਦੇ ਸਾਹਿਬ ਤਾਂ ਦਿਲ ਦੀ ਸਫ਼ਾਈ ਵਿਚ ਲਗਦੇ ਹਨ।

مسجدے ہست اندرونِ اولیا ! سجدہ گاہِ جملہ ہست آنجا خدا
مسجدے کوراں ز آب و گل بود ! مسجدے صاحبدلاں را دل بود
ابلہاں تعظیمِ مسجد میکنند اہلِ دل در صافیٔ دل میروند

ਕਬੀਰ ਸਾਹਿਬ ਜੀ ਇਸੇ ਖ਼ਿਆਲ ਨੂੰ ਹੋਰ ਤਰੀਕੇ ਨਾਲ ਦਸਦੇ ਹਨ। ਆਪ ਫ਼ਰਮਾਂਦੇ ਹਨ:–

"ਮਨ ਮੇਰਾ ਪੰਛੀ ਭਇਆ ਉੜ ਕਰ ਚਲਾ ਅਕਾਸ ॥
ਸ੍ਵਰਗ ਲੋਕ ਖ਼ਾਲੀ ਪੜਾ ਸਾਹਿਬ ਸੰਤਨ ਪਾਸ ॥"

(ਵਧੇਰੇ ਵਿਸਥਾਰ ਲਈ ਦੇਖੋ ਗੁਰੂ ਤੇ ਮਾਲਕ ਦੀ ਏਕਤਾ ਦਾ ਪ੍ਰਕਰਣ)

ਇਹ ਮਾਮਲਾ ਜ਼ਰਾ ਠੰਡੇ ਦਿਲ ਨਾਲ ਵਿਚਾਰਨ ਯੋਗ ਹੈ। ਅਸੂਲ ਅਸੂਲ ਹੀ ਹੈ। ਇਸ ਨੂੰ ਕੋਈ ਰੱਦ ਨਹੀਂ ਕਰ ਸਕਦਾ। ਉਹ ਇਹ ਹੈ ਕਿ ਮੁਹੱਬਤ ਬਿਨਾਂ ਹਮਜਿਨਸ ਦੇ ਹੋਰ ਕਿਸੇ ਨਾਲ ਨਹੀਂ ਹੋ ਸਕਦੀ। ਜੇ ਖ਼ੁਦਾ ਨੂੰ ਵੀ ਆਪਣੀ ਮੁਹੱਬਤ ਮਨਜ਼ੂਰ ਹੈ ਤੇ ਜੀਵਾਂ ਨੂੰ ਆਸਾਨੀ ਨਾਲ ਖ਼ੁਦਾ ਪਰਸਤ ਬਨਾਣਾ ਲੋੜੇ ਤਾਂ ਇਨਸਾਨ ਦੀ ਸ਼ਕਲ ਵਿਚ 'ਖ਼ੁਦ ਆ'ਜਾਏ। ਸਚ ਹੈ 'ਖ਼ੁਦਾ' ਉਹੀ ਹੈ ਜੋ 'ਖ਼ੁਦ+ਆ' ਜਾਏ।

ਤਾਂ ਫੇਰ ਕੀ ਇਹ ਕਿਸੇ ਮਹਦੂਦ (Finite) ਦੀ ਪੂਜਾ ਹੋ ਗਈ ਤੇ ਸਰਬ ਵਿਆਪਕ ਦੀ ਨਾ ਰਹੀ। ਸਮੁੰਦਰ ਵਿਚ ਜੇਕਰ ਤੁਸਾਂ ਇਸ਼ਨਾਨ ਕਰਨਾ ਹੋਵੇ ਤਾਂ ਤੁਸੀਂ ਕਿਸੇ ਘਾਟ ਉਤੇ ਹੀ ਨ੍ਹਾਉਂਦੇ ਹੋ। ਗੁਰੂ ਸਮੁੰਦਰ ਰੂਪੀ ਮਾਲਕ ਦਾ ਨ੍ਹਾਉਣ ਵਾਲਾ ਘਾਟ ਹੈ, ਜਿਥੇ ਸਹਿਜੇ ਸਭ ਕੋਈ ਨ੍ਹਾ ਸਕਦਾ ਹੈ। ਗੁਰੂ ਭਾਵੇਂ ਮਹਦੂਦ ਨਜ਼ਰ ਆਂਵਦਾ ਹੈ, ਪਰ ਹੈ ਉਹ ਲਾਮਹਦੂਦ ਤੇ ਮਾਲਕ ਦੇ ਪ੍ਰਗਟ ਹੋਣ ਦਾ ਸਾਧਨ। ਉਹ ਸਾਨੂੰ ਉਪਦੇਸ਼ ਦਵਾਰਾ ਸਥੂਲ ਤੋਂ ਸੂਖਮ, ਸੂਖਮ ਤੋਂ ਕਾਰਨ ਤੇ ਉਸ ਤੋਂ ਪਾਰ ਦਰਜੇ ਬਦਰਜੇ ਲਾਮਹਦੂਦ ਵਿਚ ਮਿਲਾਣ ਦਾ ਜ਼ਰੀਆ ਹੈ।

ਜੇਕਰ ਕੋਈ ਕਹੇ ਕਿ ਅਸੀਂ ਤਾਂ ਵਿਆਪਕ ਦੀ ਉਪਾਸ਼ਨਾ ਤੇ ਉਸਦਾ ਧਿਆਨ ਕਰਦੇ ਹਾਂ ਤਾਂ ਉਹ ਵਧ ਤੋਂ ਵਧ ਸੁੰਨ ਜਾਂ ਆਕਾਸ਼ ਦਾ ਧਿਆਨ ਕਰਦੇ ਹਨ। ਪਰ ਸੁੰਨ ਤੇ ਆਕਾਸ਼ ਵੀ ਤਾਂ ਦੋਵੇਂ ਹੀ ਮਹਦੂਦ ਹਨ। ਫੇਰ

ਆਕਾਸ਼ ਦਾ ਧਿਆਨ ਹੀ ਨਹੀਂ ਬਣ ਸਕੇਗਾ,ਕਿਉਂ ਜੋ ਉਸਦਾ ਆਕਾਰ ਅੱਖਾਂ ਵਿਚ ਨਹੀਂ ਆ ਸਕੇਗਾ ਤੇ ਰੂਹਾਨੀ ਜਜ਼ਬਾਤ ਉਭਾਰਨ ਲਈ ਕੋਈ ਮਦਦਗਾਰ ਨਹੀਂ ਹੋ ਸਕੇਗਾ। ਮਾਲਕ ਸਭ ਥਾਈਂ ਵਿਆਪਕ ਹੈ। ਚੋਰ ਚੋਰੀ ਕਰਦਾ ਹੈ, ਪਰ ਉਹ ਕਿਸੇ ਨੂੰ ਚੋਰੀ ਕਰਦਿਆਂ ਰੋਕਦਾ ਨਹੀਂ। ਰੋਕਣ ਵਾਲੀ ਚੇਤਨ ਗੁਰੂ ਦੀ ਹੀ ਤਾਕਤ ਹੈ। ਉਹ ਸਮਝਾਂਦਾ ਬੁਝਾਂਦਾ ਹੈ। ਮਾਲਕ ਬਿਜਲੀ ਦੀ ਤਰ੍ਹਾਂ ਪਰਿਪੂਰਨ ਹੈ, ਪਰ ਉਹ ਸਾਡਾ ਕੁਛ ਸਵਾਰ ਨਹੀਂ ਸਕਦੀ, ਜਦ ਤੀਕ ਉਸਦੇ ਮਹਦੂਦ ਸੁਚ (Switch) ਨਾਲ, ਜਿਥੇ ਉਹ ਪ੍ਰਗਟ ਹੈ,ਸਾਡਾ ਸੰਬੰਧ ਨ ਹੋਵੇ। ਪਲੱਗ ਨਾਲ ਜੁੜਨ ਕਰਕੇ ਉਹ ਸਾਨੂੰ ਰੌਸ਼ਨੀ ਦੇਂਦੀ ਹੈ, ਮਸ਼ੀਨਾਂ ਤੇ ਕਾਰ-ਖ਼ਾਨੇ ਚਲਾਂਦੀ ਤੇ ਹੋਰ ਅਨੇਕਾਂ ਕੰਮ ਕਰਦੀ ਹੈ।

ਹਮ ਜਿਨਸੀਅਤ ਕੁਦਰਤੀ ਖਾਸਾ ਹੈ। ਅਸੀਂ ਜਿਸਮਾਨੀ ਤਬਕੇ ਵਿਚ ਹਾਂ,ਇਸ ਕਰਕੇ ਉਸੀ ਤਬਕੇ ਦੀ ਕਿਸੇ ਹਸਤੀ ਨਾਲ ਪਿਆਰ ਕਰ ਸਕਦੇ ਹਾਂ। ਅਸੀਂ ਇਨਸਾਨ ਹਾਂ, ਸਾਡੇ ਪਿਆਰ ਕਰਨ ਲਈ ਕੋਈ ਇਨਸਾਨ ਹੀ ਹੋਣਾ ਚਾਹੀਦਾ ਹੈ। ਮਾਲਕ ਨੂੰ ਅਸਾਂ ਦੇਖਿਆ ਨਹੀਂ,ਉਸ ਨਾਲ ਪਿਆਰ ਨਹੀਂ ਕਰ ਸਕਦੇ। ਤਾਂ ਤੇ ਮਾਲਕ ਨਾਲ ਪਿਆਰ ਕਰਨ ਲਈ ਉਸਨੂੰ ਕਿਸੇ ਇਨਸਾਨ ਦੀ ਸ਼ਕਲ ਵਿਚ ਹੀ ਢੂੰਡਣਾ ਪਵੇਗਾ। ਉਹ ਇਨਸਾਨ ਗੁਰੂ ਹੈ, ਕਿਉਂ ਜੋ ਉਸ ਦੀਆਂ ਦੋ ਸੂਰਤਾਂ ਹਨ। ਅੰਦਰੋਂ ਤਾਂ ਉਹ ਰੱਬ ਹੈ ਤੇ ਬਾਹਰੋਂ ਇਨਸਾਨੀ ਸ਼ਕਲ ਰਖਦਾ ਹੈ। God-in-man ( ਰੱਬ ਇਨਸਾਨ ਵਿਚ ) ਜਾਂ God + man (ਰੱਬ + ਇਨਸਾਨ) ਹੈ। ਇਕ ਪਾਸੇ ਤਾਂ ਉਹ ਇਨਸਾਨ ਨਾਲ ਤੇ ਦੂਸਰੇ ਪਾਸੇ ਰੱਬ ਨਾਲ ਜੁੜਿਆ ਹੋਇਆ ਹੈ।ਇਸਤਰ੍ਹਾਂ ਉਹ ਦੋ ਤਰਫ਼ਾ ਹੈ,ਇਧਰ ਇਨਸਾਨ, ਉਧਰ ਰੱਬ। ਅਸਲ ਰੂਪ ਉਸਦਾ ਸ਼ਬਦ ਹੈ। ਉਹ ਸ਼ਬਦ ਜਿਸਮ ਧਾਰਦਾ ਹੈ ਤੇ ਸਾਡੇ ਵਿਚਕਾਰ ਰਹਿੰਦਾ ਹੈ "Word was made flesh and dwelt amongst us" ਇਸ ਦੁਨੀਆਂ ਵਿਚ ਰਹਿਕੇ ਇਨਸਾਨ ਨੂੰ ਰੱਬ ਨਾਲ ਮਿਲਾਣ ਦਾ ਵਸੀਲਾ ਹੈ। ਸੋ ਰੱਬ, ਸ਼ਬਦ ਤੇ ਗੁਰੂ ਉਸੀ ਰੱਬ ਦੀਆਂ ਵਖੋ ਵੱਖ ਸੂਰਤਾਂ ਹਨ। ਜੇਕਰ ਦੇਹਧਾਰੀ ਸ਼ਬਦ ਅਰਥਾਤ ਗੁਰੂ ਨਾਲ ਸਾਡੀ ਭਗਤੀ ਬਣ ਆਵੇ ਤਾਂ ਸਾਡੀ ਸਾਂਝ ਅੰਦਰੋਂ ਸ਼ਬਦ ਤੇ ਮਾਲਕ ਨਾਲ ਹੋ ਜਾਵੇਗੀ। ਸੋ ਗੁਰੂ ਦੀ ਭਗਤੀ ਰੱਬ ਦੀ ਸੱਚੀ ਭਗਤੀ ਹੈ।

ਸਾਰੀ ਪੈਦਾਇਸ਼ ਵੱਲ ਨਜ਼ਰ ਮਾਰੋ ਤਾਂ ਇਨਸਾਨ ਸਭ ਦਾ ਸਰਦਾਰ ਹੈ

"ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥"

(ਆਸਾ ਮ: ੫, ੩੭੪-੫)

ਸਭ ਜੂਨਾਂ ਵਿਚੋਂ ਇਨਸਾਨ ਨੂੰ ਸਭ ਤੋਂ ਵਿਸ਼ੇਸ਼ ਤਮੀਜ਼ ਤੇ ਬੁੱਧੀ ਹਾਸਲ ਹੈ। ਇਸ ਲਈ ਇਨਸਾਨ ਤੋਂ ਛੁਟ ਦੂਜੀਆਂ ਜੂਨਾਂ ਸਾਡੀ ਭਗਤੀ

ਲਈ ਠੀਕ ਨਹੀਂ, ਸਗੋਂ ਸਾਡੀ ਗਿਰਾਵਟ ਦਾ ਕਾਰਨ ਬਣਦੀਆਂ ਹਨ (ਦੇਖੋ ਧਿਆਨ ਤੇ ਗੁਰੂ ਤੇ ਮਾਲਕ ਦੀ ਏਕਤਾ ਦੇ ਪ੍ਰਕਰਣ)।

ਫੇਰ ਇਨਸਾਨ ਇਨਸਾਨ ਨੂੰ ਕਿਉਂ ਪੂਜੇ ? ਇਨਸਾਨਾਂ ਇਨਸਾਨਾਂ ਵਿਚ ਭੇਦ ਹੈ। ਗੁਰੂ ਇਨਸਾਨੀ ਸ਼ਕਲ ਤਾਂ ਰਖਦਾ ਹੈ ਉਹ ਇਨਸਾਨ ਨਹੀਂ, ਅੰਦਰੋਂ ਉਹ ਰੱਬ ਤੋਂ ਵੱਖ ਨਹੀਂ (ਦੇਖੋ ਗੁਰੂ ਪ੍ਰਕਰਣ)। ਪ੍ਰਮਾਰਥ ਦੀ ਪ੍ਰਾਪਤੀ ਲਈ ਗੁਰੂ ਭਗਤੀ ਤੋਂ ਛੁਟ ਹੋਰ ਕੋਈ ਉਪਾਵ ਨਹੀਂ। ਗੁਰ ਭਗਤੀ ਤੋਂ ਬਿਨਾਂ ਜਿਤਨੇ ਕਰਮ ਧਰਮ ਕੀਤੇ ਜਾਣ, ਉਹ ਸਭ ਨਿਸਫਲ ਹਨ। ਜਿਵੇਂ ਸੁਫਨੇ ਵਿਚ ਕਿਸੇ ਨੂੰ ਦੌਲਤ ਦੇ ਮਿਲਣ ਦਾ ਕੋਈ ਲਾਭ ਨਹੀਂ, ਇਸੇ ਤਰ੍ਹਾਂ ਇਨ੍ਹਾਂ ਸਭਨਾਂ ਦਾ ਕੋਈ ਫਲ ਨਹੀਂ। ਹਿੰਦੂ ਹੋਵੇ ਜਾਂ ਮੁਸਲਮਾਨ, ਈਸਾਈ ਹੋਵੇ ਜਾਂ ਜੈਨ, ਪੂਰਨ ਗੁਰੂ ਭਗਤੀ ਬਿਨਾਂ ਕਿਸੇ ਨੂੰ ਸੁਖ ਤੇ ਸ਼ਾਂਤੀ ਨਸੀਬ ਨਹੀਂ ਹੋ ਸਕਦੀ। ਸੋ ਜੇਕਰ ਗੁਰ ਭਗਤੀ ਸੀਸ ਦੇਕੇ ਵੀ ਮਿਲ ਜਾਏ ਤਾਂ ਵੀ ਸਸਤੀ ਸਮਝੋ, ਕਿਉਂ ਜੋ ਏਹੋ ਮਾਲਕ ਦੇ ਮਿਲਣ ਦਾ ਵਸੀਲਾ ਹੈ—

"ਹਰਿ ਸਚਾ ਗੁਰ ਭਗਤੀ ਪਾਈਐ ਸਹਜੇ ਮੰਨਿ ਵਸਾਵਣਿਆ ॥"

(ਮਾਝ ਮ: ੩, ੧੧੬—੬)

ਸਭ ਧਰਮ ਪੁਸਤਕਾਂ ਤੇ ਸੰਤ ਮਹਾਤਮਾਂ ਗੁਰ ਭਗਤੀ ਦੀ ਜ਼ਰੂਰਤ ਪੁਰ ਜ਼ੋਰ ਦੇਂਦੇ ਹਨ, ਕਿ ਗੁਰ ਭਗਤੀ ਮਾਲਕ ਦੇ ਮਿਲਣ ਦੀ ਪੌੜੀ ਹੈ, ਪਹਿਲਾਂ ਇਸਦਾ ਦ੍ਰਿੜ੍ਹ ਹੋਣਾ ਜ਼ਰੂਰੀ ਹੈ ਤੇ ਪਿਛੋਂ ਹੋਰ ਸਾਧਨਾਂ ਦੀ ਕਮਾਈ ਹੋ ਸਕਦੀ ਹੈ। ਗੁਰ ਭਗਤੀ ਤੋਂ ਬਿਨਾਂ ਇਹ ਸਭ ਥੋਥੇ ਹਨ। ਉਪਨਿਸ਼ਦ ਵੀ ਏਹੋ ਕਹਿੰਦੀ ਹੈ ਕਿ ਕੇਵਲ ਉਹ ਇਨਸਾਨ ਰੱਬ ਨਾਲ ਜੁੜਦਾ ਹੈ ਜਿਸ ਦੇ ਅੰਦਰ ਰੱਬ ਲਈ ਪਰਲੇ ਦਰਜੇ ਦੀ ਭਗਤੀ ਹੈ ਤੇ ਗੁਰੂ ਲਈ ਵੀ ਵੈਸੀ ਹੀ ਭਗਤੀ ਹੈ ਜੇਹੀ ਕਿ ਰੱਬ ਲਈ ਹੈ।

ਅਸਲ ਵਿਚ ਤਾਂ ਗੁਰੂ ਦਾ ਮਿਲਣਾ ਹੀ ਬੜਾ ਦੁਰਲਭ ਹੈ, ਭਾਵੇਂ ਕਿਸੇ ਕੀਮਤ ਤੇ ਕਿਉਂ ਨਾ ਮਿਲੇ। ਕਬੀਰ ਸਾਹਿਬ ਜੀ ਫ਼ਰਮਾਂਦੇ ਹਨ:—

"ਸੀਸ ਦੀਏ ਜੋ ਗੁਰੁ ਮਿਲੇਂ ਤੋ ਭੀ ਸਸਤਾ ਮਾਨ ॥"

ਗੁਰੂ ਮਾਲਕ ਦੀ ਤਰ੍ਹਾਂ ਇਕ ਜਾਈ ਤੇ ਹਰ ਜਾਈ ਦੋਵੇਂ ਹੀ ਹੈ। ਭਗਤੀ ਨਾਲ ਉਸਨੂੰ ਇਸ ਰੂਪ ਵਿਚ ਦੇਖਣ ਵਾਲੀ ਅੱਖ ਬਣ ਸਕਦੀ ਹੈ। ਭਗਤੀ ਦੀਆਂ ਅੱਖਾਂ ਨਾਲ ਹੀ ਪ੍ਰੀਤਮ ਦਾ ਚੇਹਰਾ ਅਸੀਂ ਦੇਖ ਸਕਦੇ ਹਾਂ, ਉਸ ਦਿਆਂ ਕੰਵਲ ਨੈਨਾਂ ਦਾ ਨੂਰ ਸਾਰੇ ਸੰਸਾਰ ਵਿਚ ਫੈਲ ਰਿਹਾ ਹੈ:—

بچشم عشق تواں دید روئے آں شاہ را     کہ نورِ دیدۂ خوباں ز قاف تا قاف است

ਗੁਰੂ ਸਮੁੰਦਰ ਦੇ ਸਮਾਨ ਹੈ ਤੇ ਸਿਖ ਨਦੀ ਰੂਪ ਆਪਣੇ ਸਮੁੰਦਰ ਅੰਦਰ

ਜਾ ਮਿਲਦੀ ਹੈ ਤੇ ਆਪਣਾ ਰੰਗ, ਨਾਮ ਰੂਪ ਛੱਡ ਕੇ ਉਸ ਦਾ ਰੂਪ ਬਣ ਜਾਂਦੀ ਹੈ:—

"ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ ॥"

(ਮਾਝ ਵਾਰ ਮ: ੧, ੧੫੦—੬)

ਸਿਖ ਆਪਣੀ ਹਸਤੀ ਨੂੰ ਗੁਰੂ ਦੇ ਰੂਹਾਨੀ ਸਮੁੰਦਰ ਵਿਚ ਲੀਨ ਕਰ ਦੇਂਦਾ ਹੈ। ਇਸਨੂੰ ਭਾਈ ਗੁਰਦਾਸ ਜੀ ਸਿਖ ਰੂਪੀ ਮੁਰਦੇ ਦਾ ਗੁਰੂ ਰੂਪੀ ਗੋਰ ਵਿਚ ਸਮਾਣਾ ਕਰਕੇ ਵਰਨਣ ਕਰਦੇ ਹਨ। ਇਸ ਨੂੰ ਗੁਰਬਾਣੀ ਅੰਦਰ:—

"ਨਾਨਕ ਆਪੁ ਛੋਡਿ ਗੁਰ ਮਾਹਿ ਸਮਾਵੈ ॥"(ਗੂਜਰੀ ਵਾਰ ਮ: ੩, ੫੦੯—੧੩) ਕਰਕੇ ਵਰਨਣ ਕੀਤਾ ਹੈ। ਇਹੀ ਫ਼ਿਨਾਫ਼ਿਸ਼ੈਖ ਅਰਥਾਤ ਗੁਰੂ ਅੰਦਰ ਇਕ ਰੂਪ ਹੋਕੇ ਆਪਣੀ ਹਸਤੀ ਨੂੰ ਨਾਬੂਦ ਕਰ ਦੇਣਾ ਹੈ। ਇਸੇ ਅਵਸਥਾ ਦੀ ਬਾਬਤ ਮੁਈਨੁਦੀਨ ਚਿਸ਼ਤੀ ਸਾਹਿਬ ਫ਼ਰਮਾਂਦੇ ਹਨ ਕਿ ਮੇਰੇ ਅੰਦਰ ਮੇਰੇ ਪ੍ਰੀਤਮ ਦੇ ਬਿਨਾਂ ਹੋਰ ਕੁਛ ਨਹੀਂ ਸਮਾ ਸਕਦਾ, ਜਿਸ ਤਰ੍ਹਾਂ ਬਾਦਸ਼ਾਹ ਦੇ ਮਹਿਲ ਵਿਚ ਹੋਰ ਕੋਈ ਨਹੀਂ ਜਾ ਸਕਦਾ।

مرا دل بغیر از دوست چیزے درنمے گنجد    بخلوت خانۂ سلطاں کسے دیگر نمے گنجد

ਜਦ ਤੀਕ ਸਾਡੀ ਦੇਹ ਸਰੂਪ ਗੁਰੂ ਨਾਲ ਭਗਤੀ ਪੂਰਨ ਨਹੀਂ ਹੁੰਦੀ, ਨਾ ਸ਼ਬਦ ਖੁਲ੍ਹ ਸਕਦਾ ਹੈ ਤੇ ਨਾ ਹੀ ਮਾਲਕ ਮਿਲ ਸਕਦਾ ਹੈ। ਗੁਰ ਭਗਤੀ ਕਰਕੇ ਜਗਤ ਦੀਆਂ ਮੋਟੀਆਂ ਮੋਟੀਆਂ ਮੈਲਾਂ ਦੂਰ ਹੋ ਜਾਂਦੀਆਂ ਹਨ ਤੇ ਮਨ ਦੇ ਬਰੀਕ ਬੰਧਨ ਨਾਮ ਦੀ ਕਮਾਈ ਦੇ ਪ੍ਰਤਾਪ ਨਾਲ, ਜੋ ਗੁਰੂ ਤੋਂ ਪ੍ਰਾਪਤ ਹੁੰਦੀ ਹੈ, ਕਟੇ ਜਾਂਦੇ ਹਨ। ਜਦ ਤੀਕ ਗੁਰੂ ਨਾ ਮਿਲੇ, ਨਾਮ ਨਹੀਂ ਮਿਲਦਾ। ਜੇ ਕਰ ਨਾਮ ਨਾ ਮਿਲਿਆ, ਤਾਂ ਮਨ ਦੇ ਬੰਧਨ ਕਿਵੇਂ ਕਟੇ ਜਾ ਸਕਦੇ ਹਨ!

ਹਜ਼ਰਤ ਮਸੀਹ ਸਾਹਿਬ ਨੇ ਗੁਰ ਭਗਤੀ ਦੀ ਲੋੜ ਦੇ ਅਸੂਲ ਨੂੰ ਕਿਆ ਸੁੰਦਰ ਤਰੀਕੇ ਨਾਲ ਵਰਨਣ ਕੀਤਾ ਹੈ! ਫ਼ਰਮਾਂਦੇ ਹਨ "ਤੁਸੀਂ ਮੇਰੇ ਅੰਦਰ ਵਸੋ, ਤੇ ਮੈਂ ਤੁਸਾਡੇ ਅੰਦਰ ਵਸਾਂ। ਜਿਸ ਤਰ੍ਹਾਂ ਟਹਿਣੀ ਆਪਣੇ ਆਪ ਫਲ ਨਹੀਂ ਲਿਆ ਸਕਦੀ, ਜਦ ਤੀਕਰ ਅੰਗੂਰ ਦੀ ਵੇਲ ਨਾਲ ਨਾ ਜੁੜੀ ਹੋਵੇ, ਇਸੇ ਤਰ੍ਹਾਂ ਤੁਸੀਂ ਵੀ ਫਲ ਨਹੀਂ ਲਿਆ ਸਕਦੇ ਜਦ ਤੀਕ ਤੁਸੀਂ ਮੇਰੇ ਅੰਦਰ ਨਿਵਾਸ ਨਾ ਕਰੋ। ਮੈਂ ਅੰਗੂਰ ਦਾ ਦਰਖ਼ਤ ਹਾਂ, ਤੁਸੀਂ ਸ਼ਾਖਾਂ ਹੋ। ਜੋ ਮੇਰੇ ਅੰਦਰ ਵਸਦਾ ਹੈ ਤੇ ਮੈਂ ਉਸ ਦੇ ਅੰਦਰ, ਉਹ ਬਹੁਤ ਫਲ ਲਿਆਂਦਾ ਹੈ, ਕਿਉਂ ਜੁ ਤੁਸੀਂ ਮੇਰੇ ਤੋਂ ਬਿਨਾਂ ਕੁਛ ਨਹੀਂ ਕਰ ਸਕਦੇ.....ਜਿਸ ਤਰ੍ਹਾਂ ਮੇਰੇ ਪਿਤਾ ਨੇ ਮੇਰੇ ਨਾਲ ਪਿਆਰ ਕੀਤਾ ਹੈ, ਉਸੀ ਤਰ੍ਹਾਂ ਮੈਂ ਵੀ ਤੁਸਾਡੇ ਨਾਲ ਪਿਆਰ ਕੀਤਾ ਹੈ। ਤੁਸੀਂ ਮੇਰੀ ਮੁਹੱਬਤ ਵਿਚ ਰਵ੍ਹੋ।"

"Abide in me and I in you. As the branch cannot bear fruit of itself, unless it abideth in the vine, so neither can you unless you abide in me. I am the vine, you are the branches. He that abideth in me and I in him the same beareth much fruit; for without me you can do nothing. ..................As the father hath loved me I also have loved you. Abide in my love." (Jonn XV 1—9)

ਜਿਸ ਤਰ੍ਹਾਂ ਉਹ ਸ਼ਾਖ ਜਿਸ ਦੀ ਕਿਸੇ ਦਰਖ਼ਤ ਵਿਚ ਪੇਉਂਦ ਲਗ ਗਈ ਹੋਵੇ, ਉਸ ਦਰਖ਼ਤ ਨਾਲ ਜੁੜ ਜਾਂਦੀ ਹੈ ਤੇ ਮਿਲ ਕੇ ਇਕ ਹੋ ਰਹਿੰਦੀ ਹੈ, ਤੇ ਦਰਖ਼ਤ ਦੀ ਜ਼ਿੰਦਗੀ ਹੀ ਸ਼ਾਖ ਦੀ ਜ਼ਿੰਦਗੀ ਬਣ ਜਾਂਦੀ ਹੈ, ਇਸੇ ਤਰ੍ਹਾਂ ਅਸੀਂ ਮਾਲਕ ਨਾਲ ਜੁੜੇ ਪਏ ਹਾਂ। ਇਸਦਾ ਨਤੀਜਾ ਇਹ ਹੁੰਦਾ ਹੈ ਕਿ ਭਾਵੇਂ ਨਾ ਜੁੜੀ ਹੋਈ ਸ਼ਾਖ ਦੀ ਤਰ੍ਹਾਂ ਆਪਣੇ ਆਪ ਕੁਛ ਨਹੀਂ ਕਰ ਸਕਦੇ, ਪਰ ਸਾਡੀ ਕਿਸੀ ਗੁਰੂ ਰੂਪੀ ਦਰਖ਼ਤ ਨਾਲ ਪੇਉਂਦ ਲਗ ਜਾਣ ਦੇ ਮਗਰੋਂ ਸਾਡੇ ਅੰਦਰ ਗੁਰੂ (God man) ਤੇ ਰੱਬ (God) ਦੇ ਸਭ ਗੁਣ ਪ੍ਰਗਟ ਹੋ ਆਂਵਦੇ ਹਨ। ਗੁਰੂ ਭਗਤ ਗੁਰਮੁਖ ਹੁੰਦਾ ਹੈ 'ਸੋ ਭਗਤ ਜੋ ਗੁਰਮੁਖ ਹੋਵੈ' ਗੁਰੂ ਭਗਤ ਗੁਰੂ ਅੰਦਰ ਸਮਾ ਕੇ ਗੁਰੂ ਦੇ ਰੂਪ ਅੰਦਰ ਜਾਗ ਉਠਦਾ ਹੈ—ਫਿਰ ਉਸ ਤੋਂ ਵੱਖ ਨਹੀਂ ਹੁੰਦਾ। ਜਿਸਤਰ੍ਹਾਂ ਪਾਣੀ ਪਾਣੀ ਨਾਲ ਰਲਕੇ ਅੱਡ ਨਹੀਂ ਰਹਿੰਦਾ:—

"ਅੰਭੈ ਸੇਤੀ ਅੰਭੁ ਰਲਿਆ ਬਹੁੜਿ ਨ ਨਿਕਸਿਆ ਜਾਇ ॥
ਨਾਨਕ ਗੁਰਮੁਖਿ ਚਲਤੁ ਹੈ ਵੇਖਹੁ ਲੋਕਾ ਆਇ ॥"

(ਰਾਮਕਲੀ ਮ: ੩, ੯੪੭—੪)

ਗੁਰੂ ਭਗਤ ਦੀ ਅੰਦਰੋਂ ਪੇਉਂਦ ਗੁਰੂ ਨਾਲ ਲਗ ਜਾਂਦੀ ਹੈ, ਇਸ ਲਈ ਉਸ ਨੂੰ ਭੈ ਨਹੀਂ। ਗੁਰੂ ਤਾਂ ਅੰਮ੍ਰਿਤ ਹੈ, ਜੇਹੜਾ ਆਦਮੀ ਅੰਮ੍ਰਿਤ ਦੇ ਅੰਦਰ ਗਰਕ ਹੋ ਜਾਵੇ ਉਸ ਨੂੰ ਮਰਨ ਦਾ ਡਰ ਨਹੀਂ ਰਹਿੰਦਾ:—

ندارم باک از موج خطر با دوست پیوندم    غریق آب حیواں را غم مردن نمے باشد

ਗੁਰੂ ਤੇ ਰੱਬ ਦੋ ਸ਼ਖ਼ਸੀਅਤਾਂ ਹਨ, ਪਰ ਉਹਨਾਂ ਦਾ ਆਤਮ ਤੱਤ (Godhead) ਇਕ ਹੁੰਦਾ ਹੈ। ਇਸੇ ਤਰ੍ਹਾਂ ਗੁਰੂ ਤੇ ਗੁਰਭਗਤ ਦਿੱਸਣ ਵਿਚ ਦੋ ਹਸਤੀਆਂ ਹਨ, ਪਰ ਇਕ ਰੂਹ ਹਨ ਤੇ ਇਕੋ ਜਿਸਮ ਵਿਚ ਭਾਸਦੀਆਂ ਹਨ। ਉਸਦੇ ਹੋਠ ਉਸਦੇ ਹੋਠਾਂ ਨਾਲ ਹਿਲਦੇ ਭਾਸਦੇ ਹਨ। ਉਸਦੇ ਜਿਸਮ ਵਿਚ ਉਸ ਦਾ ਜਿਸਮ ਭਾਸਦਾ ਹੈ। ਉਸਦੇ ਅੰਦਰ ਉਹ ਬੋਲਦਾ ਭਾਸਦਾ ਹੈ। ਉਸ ਦੀਆਂ

ਅੱਖਾਂ ਵਿਚ ਉਸ ਦੀਆਂ ਅੱਖਾਂ ਭਾਸਦੀਆਂ ਹਨ। ਹਾਂ ਜੀ, ਉਸਦੇ ਅੰਦਰ ਇਕ ਮਿਕ ਹੋ ਰਿਹਾ ਹੁੰਦਾ ਹੈ। ਸ਼ੰਮਸ ਤਬਰੇਜ਼ ਸਾਹਿਬ ਜੀ ਨੇ ਗੁਰੂ ਤੇ ਗੁਰ ਭਗਤ ਦੀ ਏਕਤਾ ਦਾ ਇਸ ਤਰ੍ਹਾਂ ਵਰਨਣ ਕੀਤਾ ਹੈ, ਫ਼ਰਮਾਂਦੇ ਹਨ:–

من تو شدم تو من شدی من تن شدم تو جاں شدی    تا کس نگوید بعد ازیں من دیگرم تو دیگری

ਅਰਥ:–ਮੈਂ ਤੂੰ ਹੋ ਗਿਆ ਤੇ ਤੂੰ ਮੈਂ ਹੋ ਗਿਆ। ਮੈਂ ਤਨ ਬਣ ਗਿਆ ਤੇ ਤੂੰ ਮੇਰੀ ਜਾਨ ਬਣ ਗਿਆ, ਤਾਂ ਜੁ ਹੁਣ ਤੋਂ ਮਗਰੋਂ ਲੋਕੀ ਇਹ ਨਾ ਆਖਣ ਕਿ ਮੈਂ ਹੋਰ ਹਾਂ ਤੇ ਤੂੰ ਹੋਰ ਹੈਂ।"

ਕਬੀਰ ਸਾਹਿਬ ਜੀ ਫ਼ਰਮਾਂਦੇ ਹਨ, ਕਿ ਜਦ ਤੀਕ ਮੈਂ ਸੀ ਤਦ ਤੀਕ ਗੁਰੂ ਨਹੀਂ ਸੀ ਆਇਆ, ਜਦ ਗੁਰੂ ਆਇਆ ਤਾਂ ਮੈਂ ਨਾ ਰਹੀ, ਪ੍ਰੇਮ ਦੀ ਗਲੀ ਵਿਚ ਇਕ ਹੋ ਕੇ ਰਹਿਣਾ ਪੈਂਦਾ ਹੈ, ਉਥੇ ਦੋ ਹੋ ਕੇ ਰਹਿਣ ਦੀ ਗੁੰਜਾਇਸ਼ ਨਹੀਂ।

ਜਬ ਮੈਂ ਥਾ, ਤਬ ਗੁਰੁ ਨਹੀਂ ਅਬ ਗੁਰੁ ਹੈ ਮੈਂ ਨਾਂਹਿ॥
ਪ੍ਰੇਮ ਗਲੀ ਅਤਿ ਸਾਂਕਰੀ ਤਾ ਮਹਿ ਦੋ ਨ ਸਮਾਂਹਿ॥

ਸੇਂਟ ਪਾਲ ਜੀ ਵੀ ਗੁਰ ਭਗਤੀ ਦਾ ਆਪਣਾ ਤਜਰਬਾ ਵਰਨਣ ਕਰਦੇ ਹਨ। "I live, now not I, but Christ in me."

ਅਰਥ:–ਮੈਂ ਜੀਉਂਦਾ ਹਾਂ, ਪਰ ਹੁਣ ਮੈਂ ਨਹੀਂ ਹਾਂ, ਮਸੀਹ ਮੇਰੇ ਅੰਦਰ ਵਸ ਰਿਹਾ ਹੈ।

ਹਾਫ਼ਜ਼ ਸਾਹਿਬ ਜੀ ਇਹੋ ਖ਼ਿਆਲ ਜ਼ਾਹਰ ਕਰਦੇ ਹਨ ਕਿ ਮੇਰੇ ਸੀਨੇ ਦੇ ਅੰਦਰ ਪ੍ਰੀਤਮ (ਮੁਰਸ਼ਦ) ਨੇ ਇਤਨਾ ਪੂਰੇ ਤੌਰ ਤੇ ਘਰ ਕਰ ਲਿਆ ਹੈ ਕਿ ਮੇਰੇ ਅੰਤਸ਼ ਕਰਨ ਵਿਚੋਂ ਆਪਣੇ ਆਪ ਦਾ ਖ਼ਿਆਲ ਬਿਲਕੁਲ ਹੀ ਗੁੰਮ ਹੋ ਗਿਆ ਹੈ।

چناں پر شد فضائے سینہ از دوست    کہ فکرِ خویش گم شد از ضمیرم

ਇਥੇ ਹੀ ਬਸ ਨਹੀਂ ਕੀਤੀ, ਫੇਰ ਫ਼ਰਮਾਂਦੇ ਹਨ ਕਿ ਮੇਰੇ ਸਰੀਰ ਦੇ ਅੰਗ ਅੰਗ ਤੇ ਪ੍ਰੀਤਮ (ਮੁਰਸ਼ਦ) ਨੇ ਕਬਜ਼ਾ ਕਰ ਲਿਆ ਹੈ ਤੇ ਇਹ ਹਾਲਤ ਹੋ ਗਈ ਹੈ ਜੋ ਮੇਰਾ ਨਾਮ ਤਾਂ ਕੇਵਲ ਨਾਮ ਮਾਤਰ ਹੀ ਰਹਿ ਗਿਆ ਹੈ, ਪਰ ਬਾਕੀ ਸਭ ਕੁਛ ਆਪ ਹੀ ਆਪ ਹੋ ਗਿਆ ਹੈ:–

ابروئے وجودم ہمگی یار گرفت    نامیست مرا ز من و باقی است ہمہ اوست

ਗੁਰ ਭਗਤੀ ਗੁਰੂ ਦਾ ਇਸ਼ਕ ਹੈ। ਜਿਸ ਨਾਲ ਪਿਆਰ ਹੋਵੇ, ਉਸਦੀ

ਸੇਵਾ ਕਰੀਦੀ ਹੈ, ਉਸ ਪੁਰ ਸਭ ਕੁਛ ਵਾਰ ਦੇਈਦਾ ਹੈ। ਪਿਆਰ ਵਿਚ ਕੋਈ ਭਾਰ ਨਹੀਂ ਜਾਪਦਾ ਤੇ ਨਾ ਕੋਈ ਮਜਬੂਰੀ ਹੁੰਦੀ ਹੈ "Love knows no burden and no compulsion" ਆਦਮੀ ਆਪਣੇ ਆਪ ਸਭ ਕੁਛ ਪ੍ਰੀਤਮ ਦੀ ਸੇਵਾ ਵਿਚ ਅਰਪਣ ਕਰਦਾ ਚਲਾ ਜਾਂਦਾ ਹੈ। ਤਨ ਕਰਕੇ, ਧਨ ਕਰਕੇ, ਮਨ ਕਰਕੇ ਤੇ ਸੁਰਤ ਨਿਰਤ ਕਰਕੇ ਗੁਰੂ ਦੀ ਸੇਵਾ ਕਰਦਾ ਹੈ।

"ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥"
(ਰਾਮਕਲੀ ਮ: ੩, ੯੧੮-੪)

ਗੁਰੂ ਦੀ ਸੇਵਾ ਹੀ ਗੁਰ ਭਗਤੀ ਹੈ "ਗੁਰ ਕੀ ਸੇਵਾ ਗੁਰ ਭਗਤਿ ਹੈ ॥"
(ਸਿਰੀ ਰਾਗੁ ਮ: ੩, ੬੬-੧੬)

(ਵਿਸਥਾਰ ਲਈ ਦੇਖੋ ਸੇਵਾ ਦਾ ਪ੍ਰਕਰਣ)

ਸਿਖ ਦੀ ਚਿੰਤਾ ਗੁਰੂ ਆਪਣੇ ਮਨ ਵਿਚ ਧਾਰਨ ਕਰਦਾ ਹੈ। ਉਸਦੀ ਹਰ ਤਰ੍ਹਾਂ ਬਿਹਤਰੀ ਸੋਚਦਾ ਹੈ। ਜੇ ਕਦੀ ਉਹ ਸਾਡੀ ਬਿਹਤਰੀ ਲਈ ਸਾਨੂੰ ਝਿੜਕੇ ਵੀ ਤਾਂ ਉਸ ਹਿਰਦੇ ਅੰਦਰ, ਜਿਸ ਵਿਚੋਂ ਉਹ ਬਚਨ ਨਿਕਲਦੇ ਹਨ, ਸਿਖ ਦਾ ਪਿਆਰ ਹੁੰਦਾ ਹੈ। ਭਾਵੇਂ ਬਾਹਰੋਂ ਕਠੋਰ ਬਚਨ ਹੋਣ, ਪਰ ਉਹ ਪਿਆਰ ਨਾਲ ਭਿੰਨੇ ਹੁੰਦੇ ਹਨ। ਇਸ ਲਈ ਗੁਰ ਭਗਤ ਨੂੰ ਮਿਠੇ ਲਗਦੇ ਹਨ। ਗੁਰ ਭਗਤੀ ਦੀ ਇਹ ਨਿਸ਼ਾਨੀ ਹੈ ਕਿ ਜਦ ਗੁਰੂ ਝਿੜਕੇ ਉਸ ਨੂੰ ਮਿਠਾ ਲਗੇ ਤੇ ਉਸਦਾ ਹਿਰਦਾ ਦੁਖ ਨਾ ਮੰਨੇ।

ਜੇ ਗੁਰੁ ਝਿੜਕੇ ਤ ਮੀਠਾ ਲਾਗੈ ॥ (ਸੂਹੀ ਮ: ੪, ੭੫੮-੬)

ਗੁਰੂ ਭਗਤ ਨੂੰ ਗੁਰੂ ਅਤੀ ਪਿਆਰਾ ਹੈ, ਉਹ ਉਸ ਨੂੰ ਵੇਖ ਵੇਖ ਕੇ ਵਿਗਸਦਾ ਹੈ।

"ਹਉ ਸਤਿਗੁਰੁ ਵੇਖਿ ਵਿਗਸੀਆ ਹਰਿ ਨਾਮੇ ਲਗਾ ਪਿਆਰੁ ॥"
(ਸੂਹੀ ਮ: ੪, ੭੫੮-੧੫)

ਉਸ ਦੀ ਨਿਗਾਹ ਇਕ ਖ਼ਾਸ ਕਿਸਮ ਦੀ ਬਣ ਜਾਂਦੀ ਹੈ। ਉਸ ਦੀਆਂ ਅਦਾਵਾਂ ਦਿਲ ਵਿਚ ਖੁਭਦੀਆਂ ਚਲੀਆਂ ਜਾਂਦੀਆਂ ਹਨ, ਤੇ ਉਹ ਉਸ ਪੁਰ ਕੁਰਬਾਨ ਹੋ ਹੋ ਜਾਂਦਾ ਹੈ। ਲੈਲਾ ਮਜਨੂੰ ਦੀ ਨਜ਼ਰ ਵਿਚ ਕੈਸੀ ਖ਼ੂਬਸੂਰਤ ਭਾਸਦੀ ਸੀ:-

لیلےٰ را بچشمِ مجنوں باید دید

ਦੀਵਾਨ ਸ਼ੰਮਸ ਤਬਰੇਜ਼ ਵਿਚ ਮੌਲਵੀ ਸਾਹਿਬ ਫ਼ਰਮਾਂਦੇ ਹਨ ਕਿ ਗੁਰ ਭਗਤ ਗੁਰੂ ਦੇ ਗਿਰਦ ਇਸ ਤਰ੍ਹਾਂ ਪ੍ਰਕਰਮਾ ਕਰਦਾ ਹੈ ਜਿਵੇਂ ਹਾਜੀ ਕਾਬੇ ਦੇ ਗਿਰਦ ਪ੍ਰਕਰਮਾ ਕਰਦੇ ਹਨ। ਉਹ ਕੁਤਿਆਂ ਦੀ ਖਸਲਤ ਨਹੀਂ ਰਖਦਾ ਤੇ ਨਾ ਹੀ ਮੁਰਦੇ ਦੇ ਗਿਰਦ ਫਿਰਦਾ ਹੈ, ਅਰਥਾਤ ਉਸ ਦਾ ਕਾਬਾ

ਜ਼ਿੰਦਾ ਵਜੂਦਹੈ,ਉਹ ਜ਼ਿੰਦਾਂ ਪਰਸਤ ਹੈ,ਮੁਰਦਾ ਪਰਸਤ ਜਾਂ ਬੁੱਤ ਪਰਸਤ ਨਹੀਂ। ਉਹ ਤਾਂ ਖਿਜ਼ਰ (ਮੁਰਸ਼ਦ) ਦਾ ਸਾਥੀ ਹੈ ਤੇ ਹਰ ਵੇਲੇ ਉਸ ਦੇ ਦਰਸ਼ਨ ਦਾ ਪਿਆਸਾ ਹੈ। ਪਰਕਾਰ ਵਾਂਙੂ ਉਸੇ ਨੁਕਤੇ (ਮੁਰਸ਼ਦ) ਦੇ ਗਿਰਦ ਫਿਰਦਾ ਹੈ:—

طواف حاجیاں دارم بگرد یار میگردم — نہ اخلاق سگاں دارم نہ بر مردار میگردم
رفیق خضرم و ہر دم لقائے یار را جویاں — قدم بر جادہ سرگرداں کہ چوں پرکار میگردم

ਫੇਰ ਫ਼ਰਮਾਂਦੇ ਹਨ, ਉਹ ਮੁਰਸ਼ਦ ਐਸਾ ਹੈ ਕਿ ਕਾਬਾ ਉਸਦੀ ਗਲੀ ਦੀ ਪ੍ਰਕਰਮਾ ਕਰਦਾ ਹੈ। ਹੇ ਖ਼ੁਦਾ ! ਇਹ ਬੁਤ (ਮੁਰਸ਼ਦ) ਕਿਆ ਹੈ, ਬਲਾ ਹੈ ਜਾਂ ਕੋਈ ਆਫ਼ਤ ਹੈ:—

کعبہ طواف میکند بر سر کوئے یک بتے — ایں چہ بت است یا خدا - ایں چہ بلا و آفتے

ਹਾਫ਼ਜ਼ ਸਾਹਿਬ ਵੀ ਗੁਰੂ ਭਗਤ ਦੀ ਉਸੀ ਤਰ੍ਹਾਂ ਮਹਿਮਾਂ ਗਾਂਦੇ ਹਨ, ਫ਼ਰਮਾਂਦੇ ਹਨ ਕਿ ਮੁਰਸ਼ਦ ਦੀ ਚਉਖਟ ਦੇ ਪਾਸੇ ਉਸਦੇ ਇਸ਼ਕ ਦੇ ਦੀਵਾਨੇ ਉਸ ਸਿਦਕ ਦਿਲ ਨਾਲ ਮੂੰਹ ਕਰਦੇ ਹਨ, ਜਿਸ ਤਰ੍ਹਾਂ ਹਾਜੀ ਲੋਕ ਹਜ ਤੇ ਕਾਬੇ ਦੀ ਪ੍ਰਕਰਮਾ ਕਰਦੇ ਹਨ:—

براہ میکدہ عشاق راست در تگ و تاز ! — ہماں نیاز کہ حجاج را براہ حجاز !

ਫੇਰ ਦਸਦੇ ਹਨ ਕਿ ਮੇਰੇ ਅੰਦਰ ਗੁਰੂ ਦਾ ਇਸ਼ਕ ਹੈ, ਮੈਨੂੰ ਕੁਫ਼ਰ ਤੇ ਈਮਾਨ ਨਾਲ ਕੀ ਕੰਮ ! ਉਸਦੇ ਫਰਾਕ ਦੇ ਦਰਦ ਵਿਚ ਬੇਹਾਲ ਹਾਂ, ਮੈਨੂੰ ਮਿਲਾਪ ਤੇ ਵਿਛੋੜੇ ਦੀ ਸੁਧ ਹੀ ਨਹੀਂ। ਮੁਰਸ਼ਦ ਦਾ ਭਰਵੱਟਾ ਮੈਨੂੰ ਕਾਬੇ ਦਾ ਮਿਹਰਾਬ ਦਿਸਦਾ ਹੈ, ਮੈਨੂੰ ਹੋਰ ਹੋਰ ਕਿੱਸਿਆਂ ਨਾਲ ਕੀ ਵਾਸਤਾ !

عشق یارم مرا با کفر و ایماں چہ کار — تشنۂ دردم مرا با وصل و با ہجراں چہ کار
قبلہ و محراب من ابروئے دلدار است و بس — ایں دل شوریدہ را با ایں چہ و با آں چہ کار

ਗੁਰ ਭਗਤ ਦਾ ਦੀਨ ਤੇ ਦੁਨੀਆਂ ਦੋਵੇਂ ਉਸ ਮੁਰਸ਼ਦ ਦੀ ਕਮੰਦ ਵਿਚ ਬੱਧੇ ਹੋਏ ਹਨ। ਦੋਵੇਂ ਜਹਾਨ ਉਸਦੇ ਇਕ ਵਾਲ ਦੀ ਕੀਮਤ ਦੀ ਬਰਾਬਰੀ ਨਹੀਂ ਕਰ ਸਕਦੇ।

دین و دنیا در کمند آں پری رخسار ما — ہر دو عالم قیمت یک تار موئے یار ما (جہاں گنداں)

ਉਹ ਕਿਸੇ ਪਦਾਰਥ ਨੂੰ ਉਸਦੇ ਬਰਾਬਰ ਨਹੀਂ ਸਮਝਦਾ। ਸੁਰਗ ਦਾ ਬਾਗ, ਤੂਬਾ ( ਸੁਰਗ ਵਿਚ ਇਕ ਦਰਖ਼ਤ ) ਤੇ ਹੂਰਾਂ ਦੇ ਮਹਲ, ਪ੍ਰੀਤਮ

(ਮੁਰਸ਼ਦ) ਦੀ ਗਲੀ ਦੀ ਖ਼ਾਕ ਦੇ ਬਰਾਬਰ ਨਹੀਂ ਸਮਝਦਾ। ਉਹ ਮੁਰਸ਼ਦ ਦੇ ਦਰਬਾਰ ਨੂੰ ਸਭ ਖ਼ਜ਼ਾਨਿਆਂ ਦੀ ਜਗ੍ਹਾ ਸਮਝਦਾ ਹੈ। ਉਹ ਉਸਦੇ ਦਰ ਦੀ ਮਿੱਟੀ ਨੂੰ ਚੁੰਮਣ ਤੋਂ ਨਹੀਂ ਰਹਿ ਸਕਦਾ।

باغ بہشت و سایۂ طوبیٰ و قصر حور　　با خاک کوئے یار برابر نمی کنم
حافظ جناب پیر مغاں جائے دولت است　　من ترک خاکبوسیٔ ایں در نمی کنم

ਭਾਈ ਨੰਦ ਲਾਲ ਜੀ ਫ਼ਰਮਾਂਦੇ ਹਨ ਕਿ ਹੇ ਸਤਿਗੁਰ! ਬਾਦਸ਼ਾਹ ਤਕ ਵੀ ਤੇਰੇ ਮੰਗਤਿਆਂ ਦੀ ਬਰਾਬਰੀ ਨਹੀਂ ਕਰ ਸਕਦੇ।

گدائے کوئے ترا میل کجکلاہی نیست

## ਗੁਰ ਭਗਤੀ ਕਠਨ ਹੈ

ਗੁਰੂ ਦੀ ਭਗਤੀ ਅਤੀ ਕਠਨ ਹੈ। ਇਕ ਤਰ੍ਹਾਂ ਖੰਡੇ ਦੀ ਧਾਰ ਪੁਰ ਚੱਲਣਾ ਹੈ। ਇਹ ਕਿਸੀ ਕਾਇਰ ਦਾ ਕੰਮ ਨਹੀਂ। ਇਸ ਰਸਤੇ ਸੀਸ ਨੂੰ ਤਲੀ ਉਤੇ ਰਖਕੇ ਆਵਣ ਦੀ ਲੋੜ ਹੈ। ਭਗਤੀ ਵਿਚ ਆਪਣੇ ਆਪ ਨੂੰ ਪਿਆਰੇ ਅੰਦਰ ਮਿਟਾ ਦੇਣਾ ਹੈ। ਇਹ ਨਿਤ ਦਾ ਮਰਨਾ ਹੈ। ਜੋ ਇਸਤੋਂ ਅਨਜਾਣ ਹਨ, ਉਹ ਖਾਵਣ ਪੀਵਣ ਤੇ ਭੋਗਣ ਵਿਚ ਲਗੇ ਰਹਿੰਦੇ ਹਨ।

"ਭਗਤੀ ਦੁਹੇਲੀ ਗੁਰੂ ਕੀ, ਨਹੀਂ ਕਾਇਰ ਕਾ ਕਾਮ ॥
ਸੀਸ ਉਤਾਰੇ ਹਾਥ ਸੇ, ਸੋ ਲੈਸੀ ਸਤਿ ਨਾਮ ॥"
"ਗੁਰ ਭਗਤੀ ਅਤੀ ਕਠਨ ਹੈ ਜਿਉਂ ਖੰਡੇ ਕੀ ਧਾਰ ॥
ਬਿਨਾਂ ਸਾਚ ਪਹੁੰਚੇ ਨਹੀਂ ਮਹਾ ਕਠਨ ਬਿਉਹਾਰ ॥
ਜਾਨ ਭਗਤ ਕਾ ਨਿਤ ਮਰਨ ਅਨਜਾਨੇ ਕਾ ਰਾਜ ॥
ਸਰ ਔਸਰ ਸਮਝੇ ਨਹੀਂ ਪੇਟ ਭਰਨ ਸੌਂ ਕਾਜ ॥" (ਕਬੀਰ ਸਾਹਿਬ)

ਕਰਮ ਮਾਰਗ ਵਿਚ ਮੇਹਨਤ ਦੀ ਕਾਰ ਹੈ। ਭਗਤੀ ਵਿਚ ਸਭ ਕੁਝ ਛੱਡਣਾ ਪੈਂਦਾ ਹੈ। ਇਸ ਦਾ ਸੰਬੰਧ ਦਿਲ ਨਾਲ ਹੈ। ਜੇਕਰ ਦਿਲ ਦੀ ਬਣਤ ਬਣ ਗਈ ਤਾਂ ਭਗਤੀ ਵਿਚ ਪੂਰਨਤਾ ਹੋ ਆਂਵਦੀ ਹੈ।

ਭਗਤੀ ਵਿਚ ਭੇਖ ਨਹੀਂ ਰਹਿ ਸਕਦਾ। ਭੇਖ ਵਿਚ ਬਨਾਵਟ ਤੇ ਜ਼ਾਹਿਰਦਾਰੀ ਹੈ। ਇਸ ਕਰਕੇ ਇਹਨਾਂ ਦੋਹਾਂ ਵਿਚ ਜ਼ਮੀਨ ਆਸਮਾਨ ਦਾ ਫ਼ਰਕ ਹੈ। ਭਗਤ ਗੁਰੂ ਚਰਨਾਂ ਵਿਚ ਲਿਵਲੀਨ ਹੈ ਤੇ ਭੇਖ ਜਗਤ ਨੂੰ ਪਤਿਆਂਦਾ ਹੈ। ਜਿਥੇ ਭਗਤੀ ਹੈ ਉਥੇ ਜ਼ਾਹਿਰਦਾਰੀ ਤੇ ਭੇਖਾਂ ਦੀ ਬਨਾਵਟ ਨਹੀਂ। ਭਾਉ ਭਰੀ ਭਗਤੀ

ਦੁਨੀਆਂ ਵਿਚ ਦੁਰਲੱਭ ਹੈ । ਜਦ ਤੀਕ ਜ਼ਾਹਿਰਦਾਰੀ ਤੇ ਮਤ ਮਤਾਂਤਰਾਂ ਦਾ ਰਿਸ਼ਤਾ ਬਣਿਆਂ ਰਹਿੰਦਾ ਹੈ,ਤਦ ਤੀਕ ਭਗਤੀ ਨਹੀਂ ਹੁੰਦੀ । ਸਭ ਰਿਸ਼ਤਿਆਂ ਵੱਲੋਂ ਦਿਲ ਨੂੰ ਮੋੜੇ ਤਾਂ ਭਗਤ ਕਹਾ ਸਕਦਾ ਹੈ ।

"ਭਗਤਿ ਭੇਖ ਬਹੁ ਅੰਤਰਾ, ਜੈਸੇ ਧਰਨਿ ਅਕਾਸ ॥
ਭਗਤਿ ਲੀਨ ਗੁਰੁ ਚਰਨ ਮੇਂ, ਭੇਖ ਜਗਤ ਕੀ ਆਸ ॥
ਜਹਾਂ ਭਗਤਿ ਤਹ ਭੇਖ ਨਹਿੰ, ਬਰਣਾਸ਼੍ਰਮ ਤਹ ਨਾਹਿ ॥
ਨਾਮ ਭਗਤ ਜੋ ਪ੍ਰੇਮ ਸੋਂ, ਸੋ ਦੁਰਲਭ ਜਗ ਮਾਹਿ ॥
ਜਬ ਲਗ ਨਾਤਾ ਜਾਤਿ ਕਾ, ਤਬ ਲਗ ਭਗਤਿ ਨ ਹੋਇ ॥
ਨਾਤਾ ਤਜ ਭਗਤੀ ਕਰੇ, ਭਗਤ ਕਹਾਵੇ ਸੋਇ ॥" (ਕਬੀਰ ਸਾਹਿਬ)

ਭਗਤੀ ਕਠਨ ਤੇ ਦੁਰਲੱਭ ਹੈ । ਭੇਖ ਆਸਾਨ ਤੇ ਆਮ ਹੈ । ਭਗਤੀ ਭੇਖ ਤੋਂ ਨਿਆਰੀ ਹੈ । ਜਦ ਇਸ ਦੀ ਦੌਲਤ ਮਿਲ ਜਾਏ ਤਾਂ ਗੁਰੂ ਅੰਗ ਸੰਗ ਹੋਕੇ ਸਹਾਇਤਾ ਕਰਦਾ ਹੈ । ਪ੍ਰੀਤਿ ਭਰੀ ਭਗਤੀ ਪੂਰਨ ਭਾਗਾਂ ਕਰਕੇ ਪ੍ਰਾਪਤ ਹੁੰਦੀ ਹੈ:—

"ਭਗਤਿ ਕਠਨ ਅਤਿ ਦੁਲਭ ਹੈ, ਭੇਖ ਸੁਗਮ ਨਿਜ ਸੋਇ ॥
ਭਗਤਿ ਜੋ ਨਿਆਰੀ ਭੇਖ ਸੇ, ਯੇਹ ਜਾਨੈ ਸਭ ਕੋਇ ॥
ਭਗਤਿ ਪਦਾਰਥ ਜਬ ਮਿਲੈ, ਤਬ ਗੁਰੁ ਹੋਇ ਸਹਾਇ ॥
ਪ੍ਰੇਮ ਪ੍ਰੀਤਿ ਕੀ ਭਗਤਿ ਜੋ, ਪੂਰਨ ਭਾਗ ਮਿਲਾਇ ॥" (ਕਬੀਰ ਸਾਹਿਬ)

ਕਬੀਰ ਸਾਹਿਬ ਗੁਰ ਭਗਤੀ ਦਾ ਬੜੇ ਖੁਲ੍ਹੇ ਬਚਨਾਂ ਵਿਚ ਉਪਦੇਸ਼ ਦੇਂਦੇ ਹਨ ਕਿ ਮਨੁਸ਼ ਜੀਵਨ ਬਾਰ ਬਾਰ ਨਹੀਂ ਮਿਲਦਾ । ਇਸ ਲਈ ਇਸ ਵਿਚ ਤੂੰ ਵਿਸ਼ਿਆਂ ਦੇ ਰਸਾਂ ਤੇ ਚੋਜਾਂ ਨੂੰ ਤਜਕੇ ਗੁਰੂ ਦੀ ਭਗਤੀ ਕਰ ।

"ਕਬੀਰ ਗੁਰੂ ਕੀ ਭਕਤਿ ਕਰ, ਤਜ ਬਿਖਿਆ ਰਸ ਚੋਜ ॥
ਬਾਰ ਬਾਰ ਨਹਿੰ ਪਾਈਏ, ਮਾਨਸ ਜਨਮ ਕੀ ਮੌਜ ॥"

## ਗੁਰਭਗਤੀ ਕੁਰਬਾਨੀ ਦਾ ਮਾਰਗ ਹੈ ਤੇ ਬੇ.ਗਰਜ਼ੀ ਦਾ ਸੌਦਾ ਹੈ

ਭਗਤੀ ਦੇ ਅਨੇਕਾਂ ਲਾਭ ਹੋਣ ਕਰਕੇ ਇਸ ਦੀ ਪ੍ਰਾਪਤੀ ਦਾ ਪ੍ਰਮਾਰਥੀ ਦੇ ਚਿੱਤ ਵਿਚ ਹੁਲਾਸ ਹੁੰਦਾ ਹੈ । ਪਰ ਜਦ ਤੀਕ ਮਨ ਤੇ ਮਨਸਾ ਨੂੰ ਮੈਲਾਂ ਤੋਂ ਸਾਫ਼ ਨਹੀਂ ਕਰਦਾ, ਇਸਦਾ ਰਸ ਨਹੀਂ ਪਾ ਸਕਦਾ । ਜ਼ਾਹਿਰਦਾਰੀ ਕਰਕੇ ਦਾਸ ਅਖਵਾ ਲਿਆ ਤਾਂ ਕਿਸ ਕੰਮ, ਜਾਂ ਸੇਵਾ ਕਿਸੀ ਗ਼ਰਜ਼ ਕਰਕੇ ਕੀਤੀ ਤਾਂ ਉਹਦਾ ਉੱਚਾ ਤੇ ਸੁੱਚਾ ਫਲ ਨਹੀਂ ਹੋ ਸਕਦਾ । ਉਹ ਮਾਲਕ ਜੋ ਨਿਹਕਾਮੀ ਹੈ,ਕਿਵੇਂ ਮਿਲ ਸਕਦਾ ਹੈ ! ਦੁਨੀਆਂ ਵਿਚ ਸਭ ਦੇਖਾ ਦੇਖੀ, ਮਾਨ ਵਡਿਆਈ

ਕਰਕੇ ਹੀ ਭਗਤੀ ਵਿਚ ਲਗਦੇ ਹਨ। ਜਦ ਮਾਯਾ ਵਾਲੀ ਨਜ਼ਰ ਕਰਕੇ ਕੋਈ ਊਣਤਾ ਦਿੱਸੀ, ਤਾਂ ਮੂੜ੍ਹਤਾ ਦੇ ਕਾਰਨ ਗੁਰੂ ਦੀ ਹਸਤੀ ਵਿਚ ਅਉਗੁਣ ਥਾਪਦੇ ਹਨ।

"ਕਬੀਰ ਗੁਰੂ ਕੀ ਭਗਤਿ ਕਾ ਮਨ ਮੇਂ ਬਹੁਤ ਹੁਲਾਸ ॥
ਮਨ ਮਨਸਾ ਮਾਂਜੇ ਨਹੀਂ, ਯੋਂਹਿ ਕਹਤ ਹੈ ਦਾਸ ॥
ਜਬ ਲਗ ਭਗਤਿ ਸਕਾਮ ਹੈ, ਤਬ ਲਗ ਨਿਹਫਲ ਸੇਵ ॥
ਕਹੇ ਕਬੀਰ ਵੈ ਕਿਉਂ ਮਿਲੇ, ਨਿਹਕਾਮੀ ਨਰਦੇਵ ॥
ਹਰਖ ਬਡਾਈ ਦੇਖ ਕਰ ਭਗਤਿ ਕਰੇ ਸੰਸਾਰ ॥
ਜਬ ਦੇਖੇ ਕੁਛ ਹੀਨਤਾ ਔਗੁਨ ਧਰੇ ਗੰਵਾਰ ॥"

ਭਗਤੀ ਜਾਨ ਦੀ ਕੁਰਬਾਨੀ ਦਾ ਨਾਮ ਹੈ। ਉਸਦੀ ਦੇਖਣ ਵਾਲੀ ਨਜ਼ਰ ਇਕ ਖ਼ਾਸ ਤਰ੍ਹਾਂ ਦੀ ਹੁੰਦੀ ਹੈ। ਪ੍ਰੀਤਮ ਦੀ ਇਕ ਅਦਾ ਅੱਖਾਂ ਵਿਚ ਖੁਭ ਗਈ, ਫਿਰ ਦਿਲ ਉਸਦੇ ਦੁਆਲੇ ਹਾਜੀਆਂ ਦੀ ਤਰ੍ਹਾਂ ਪ੍ਰਕਰਮਾਂ ਕਰਨ ਲਗ ਜਾਂਦਾ ਹੈ। ਇਹ ਸਿਰ ਦੇਣ ਦਾ ਮਾਰਗ ਹੈ। ਸਿਰ ਦੇ ਕੇ ਹੀ ਭਗਤੀ ਪ੍ਰਾਪਤ ਹੋ ਸਕਦੀ ਹੈ। ਇਹ ਮਾਰਗ ਸਭ ਲਈ ਖੁਲ੍ਹਾ ਹੈ, ਜੋ ਸਿਰ ਦੇਵੇ ਲੈ ਜਾਏ।

چسڑھا منصور سُولی پر پکارا عشق بازوں کو     یہ بامِ عشق کا زینہ ہے آئے جس کا جی چاہے

ਭਗਤੀ ਦਾ ਸਮਝਣਾ ਕਠਨ ਹੈ। ਇਹ ਬੇ ਗ਼ਰਜ਼ੀ ਦਾ ਸੌਦਾ ਹੈ ਤੇ ਨਿਸ਼ਕਾਮ ਹੋਕੇ ਮਿਲ ਸਕਦੀ ਹੈ। ਇਹ ਕੋਈ ਬਣੀਏ ਦੀ ਦੁਕਾਨ ਨਹੀਂ ਤੇ ਨਾ ਹੀ ਕੋਈ ਬਣਜ ਬਿਉਪਾਰ ਦੀ ਗੱਲ ਹੈ। ਇਥੇ ਤਾਂ ਪਿਆਰ ਵਿਚ ਸਭ ਕੁਛ ਤਨ ਮਨ, ਜਿੰਦ ਜਾਨ ਤੇ ਈਮਾਨ ਤਕ ਭੇਟਾ ਕਰ ਦਿਓ ਤੇ ਉਸਦੇ ਬਦਲੇ ਕੁਝ ਲੈਣ ਦਾ ਨਾਮ ਨਾ ਲਓ।

"ਭਗਤਿ ਭਾਉ ਕੀ ਰੀਤਿ ਕੀ ਨਹਿੰ ਆਈ ਪਹਿਚਾਨ ॥
ਤਨ ਦੇ ਮਨ ਦੇ ਸੀਸ ਦੇ ਜਗ ਸੇ ਰਹੇ ਅਮਾਨ ॥
ਭਗਤੀ ਮਨ ਤੇ ਹੋਤ ਹੈ, ਮਨ ਦੇ ਕੀਜੈ ਭਾਉ ॥
ਪਰਮਾਰਥ ਪਰਤੀਤ ਮੇਂ ਯਹ ਤਨ ਜਾਇ ਤ ਜਾਉ ॥" ( ਕਬੀਰ ਸਾਹਿਬ )

ਭਗਤ ਦੇ ਅੰਦਰ ਭਗਤੀ ਦਾ ਅਤੁਟ ਸਮੁੰਦਰ ਠਾਠਾਂ ਮਾਰਦਾ ਹੈ। ਉਹ ਉਸਦੇ ਆਧਾਰ ਪੁਰ ਲੋਕ ਤੇ ਪ੍ਰਲੋਕ ਦੋਵੇਂ ਕੁਰਬਾਨ ਕਰ ਸਕਦਾ ਹੈ। ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਜੇਕਰ ਉਹ ਸ਼ੀਰਾਜ਼ ਦਾ ਤੁਰਕ (ਮੁਰਸ਼ਦ ਵੱਲ ਇਸ਼ਾਰਾ ਹੈ) ਮੇਰੇ ਦਿਲ ਨੂੰ ਕਾਬੂ ਕਰ ਲਵੇ, ਤਾਂ ਉਸਦੇ ਕਾਲੇ ਤਿਲ (ਅਸ਼ਟ ਦਲ ਕਮਲ) ਤੋਂ ਇਹ ਦੁਨੀਆਂ ਤੇ ਅਗਲੀ ਦੁਨੀਆਂ ਦੋਵੇਂ ਕੁਰਬਾਨ ਕਰ ਦਿਆਂ।

اگر آں ترکِ شیرازی بدست آرد دلِ ما را　　بخالِ ہندوش بخشم سمرقند و بخارا را

ਦੁਨੀਆਂ ਵਿਚ ਤਾਂ ਇਕ ਸਿਰ ਹਜ਼ਾਰਾਂ ਖ਼ਿਆਲਾਂ ਵਿਚ ਜਕੜਿਆ ਪਿਆ ਹੈ; ਪਰ ਇਥੇ ਇਹ ਨਹੀਂ ਹੁੰਦਾ । ਇਥੇ ਤਾਂ ਜਿਥੇ ਟਿਕ ਗਏ, ਭਾਵੇਂ ਹਜ਼ਾਰ ਕੋਈ ਕਹੇ,

صلاح و مشورہ دینا ہے کام آسان دُنیا میں　　محبت تو ناصحا ہر دم سبق آموز رہتا ہے !

ਉਸਦੀ ਨਜ਼ਰ ਕੋਈ ਅਜੇਹੀ ਬਣ ਜਾਂਦੀ ਹੈ ਕਿ ਹਰ ਜਗ੍ਹਾ ਤੇ ਹਰੇਕ ਸ਼ੈ ਵਿਚ ਪਿਆਰਾ ਪ੍ਰੀਤਮ ਨਜ਼ਰ ਆਂਵਦਾ ਹੈ। ਇਕ ਉਸੀ ਦਾ ਖ਼ਿਆਲ, ਉਸੀ ਦਾ ਹੀ ਧਿਆਨ, ਉਸੀ ਦਾ ਜਨੂਨ ਜਿਹਾ ਬਣ ਜਾਂਦਾ ਹੈ। ਉਸਦੀ ਲਗਨ ਕਮਾਲ ਦੀ ਹੋ ਜਾਂਦੀ ਹੈ। ਉਸ ਨੂੰ ਲੋਕ ਤੇ ਪ੍ਰਲੋਕ ਦੀ ਖ਼ਬਰ ਨਹੀਂ। ਉਹ ਤਾਂ ਪ੍ਰੀਤਮ ਦਾ ਹੋ ਰਿਹਾ, ਹੁਣ ਉਹ ਕਿੱਧਰ ਵੇਖੇ ਤੇ ਕਿਸ ਨੂੰ ਵੇਖੇ ! ਜ਼ਾਹਿਰਦਾਰੀ ਰਸਮਾਂ ਰਵਾਜਾਂ, ਨੇਮਾਂ ਤੇ ਥਿਤਾਂ ਵਾਰਾਂ ਨਾਲ ਉਸ ਨੂੰ ਹੁਣ ਕੋਈ ਕੰਮ ਨਹੀਂ।

"ਪੜ੍ਹਾਂ ਨਮਾਜ਼ ਕਿ ਤੈਂ ਵਲ ਵੇਖਾਂ ! ਮੈਨੂੰ ਕਾਬਾ ਭੁੱਲ ਗਇਓ ਈ।"

ਕਬੀਰ ਸਾਹਿਬ ਫ਼ਰਮਾਂਦੇ ਹਨ:-

"ਜਹਾਂ ਭਕਤਿ ਤਹ ਨੇਮ ਨਹਿੰ, ਤਹਾਂ ਨ ਬੁਧਿ ਬਿਉਹਾਰ ॥
ਪ੍ਰੇਮ ਮਗਨ ਜਬ ਮਨ ਭਇਆ, ਕੌਣ ਗਿਨੇ ਤਿਥਿ ਵਾਰ ॥"

## ਗੁਰੂ ਭਗਤੀ ਕਰਨ ਦਾ ਪ੍ਰਯੋਜਨ ਕੀ ਹੈ ?

ਗੁਰੂ ਦੀ ਭਗਤੀ ਅਸੀਂ ਕਿਉਂ ਕਰਦੇ ਹਾਂ ? ਇਹ ਕੇਵਲ ਗੁਰੂ ਦੇ ਸੰਸਕਾਰ ਲੈਣ ਦੇ ਲਈ ਕੀਤੀ ਜਾਂਦੀ ਹੈ, ਤਾਂ ਜੋ ਉਸਦੀ ਜ਼ਿੰਦਗੀ ਸਾਡੇ ਅੰਦਰ ਪ੍ਰਵੇਸ਼ ਕਰ ਆਵੇ ਤੇ ਸਾਡੇ ਅੰਦਰੋਂ ਦੁਨੀਆਂ ਦੇ ਸੰਸਕਾਰ ਮਿਟ ਜਾਣ । ਸਾਡੇ ਅੰਦਰ ਦੁਨੀਆਂ ਦੀਆਂ ਮੁਹੱਬਤਾਂ ਹਨ। ਘਰ ਬਾਰ ਦੀ, ਬਾਲਾਂ ਬਚਿਆਂ ਦੀ, ਮਿਤ੍ਰਾਂ ਤੇ ਸਰਬੰਧੀਆਂ ਦੀ ਤੇ ਹੋਰ ਹੋਰ ਜੀਵਾਂ ਤੇ ਸਾਮਾਨਾਂ ਦੀ। ਗੁਰੂ ਅੰਦਰ ਅਲੌਕਿਕ ਕਸ਼ਸ਼ ਹੈ। ਉਹ ਸਾਨੂੰ ਖਿਚਦਾ ਹੈ। ਉਸ ਨਾਲ ਪਿਆਰ ਕਰਨ ਦੀ ਗ਼ਰਜ਼ ਇਹ ਹੈ ਕਿ ਸਾਡੀ ਮੁਹੱਬਤ ਸਾਰਿਆਂ ਵੱਲੋਂ ਹਟਕੇ ਗੁਰੂ ਨਾਲ ਲਗ ਜਾਏ।ਉਹ ਪਾਣੀ ਜੋ ਕਿਸੇ ਨਾਲੀ ਦੇ ਨੌਂ ਸੁਰਾਖਾਂ ਵਿਚੋਂ ਸਿੰਮਦਾ ਹੈ, ਉਹ ਸਭ ਨੱਕੇ ਬੰਦ ਕਰ ਦਿਤੇ ਜਾਣ, ਤਾਂ ਜੋ ਉਸ ਪਾਣੀ ਦੀ ਧਾਰ ਨਾਲੀ ਦੇ ਇਕੋ ਸੁਰਾਖ ਵਿਚੋਂ ਨਿਕਲ ਕੇ ਦੂਰ ਤਕ ਮਾਰ ਕਰੇ। ਜਦ ਸਾਡੀ ਮੁਹੱਬਤ ਸਾਰਿਆਂ ਵਲੋਂ ਹਟਕੇ ਕੇਵਲ ਗੁਰੂ ਨਾਲ ਲਗ ਜਾਏ ਤਾਂ ਅਸੀਂ ਦੁਨੀਆਂ ਦੇ ਸਭ ਬੰਧਨਾਂ ਤੇ ਮੈਲਾਂ ਤੋਂ ਰਹਿਤ ਹੋ ਜਾਂਦੇ ਹਾਂ ਤੇ ਰੱਬ ਨਾਲ ਜੁੜ ਜਾਂਦੇ ਹਾਂ।

ਗੁਰੂ ਨਾਲ ਪਿਆਰ ਕਰਨ ਕਰਕੇ ਸਿਖ ਉਸ ਦਾ ਰੂਪ ਬਣਦਾ ਜਾਂਦਾ

ਹੈ ।ਹਾਫ਼ਜ਼ ਸਾਹਿਬ ਕਹਿੰਦੇ ਹਨ ਕਿ ਜੇ ਤੂੰ ਪ੍ਰੇਮ ਦੇ ਮਹਲ ਅੰਦਰ ਪੈਰ ਰਖਿਆ ਹੈ ਤਾਂ ਤੂੰ ਪ੍ਰੀਤਮ ਦੇ ਦਾਮਨ (ਪੱਲੇ) ਨੂੰ ਪੱਕੇ ਹੱਥ ਪਾ ਲੈ ਤੇ ਹੋਰ ਸਭ ਤਰਫ਼ੋਂ ਆਪਣੇ ਆਪ ਨੂੰ ਤੋੜ ਲੈ—

حافظ تو پا در حرم عشق نہادی   بر دامن او دست زن و از ہمہ بگسل !

ਸਿਖ ਸਦਾ ਗੁਰੂ ਰੂਪੀ ਰੱਬ ਦੀ ਯਾਦ ਵਿਚ ਰਹਿੰਦਾ ਹੈ। ਸ਼ਰੀਅਤ ਵਾਲੇ ਪੰਜ ਵੇਲੇ ਉਸ ਦੀ ਨਿਮਾਜ਼ ਪੜ੍ਹਦੇ ਹਨ; ਪਰ ਭਗਤ ਹਰ ਵੇਲੇ ਉਸ ਨੂੰ ਯਾਦ ਕਰਦੇ ਹਨ, ਸੁਆਸ ਸੁਆਸ ਉਸ ਦੀ ਯਾਦ ਵਿਚ ਰਹਿੰਦੇ ਹਨ:—

پنج وقت آمد نماز ے رہنموں!   عاشقاں را نے صلوٰۃ دائموں!

ਉਹ ਕਦੇ ਗੁਰੂ ਰੂਪੀ ਪਰਮੇਸ਼ਰ ਨੂੰ ਭੁਲਦਾ ਨਹੀਂ। ਉਹ ਲਗਾਤਾਰ ਮਨ ਤਨ ਕਰਕੇ ਪ੍ਰੇਮ ਭਰੀ ਯਾਦ ਵਿਚ ਰਹਿੰਦਾ ਹੈ। ਸਤਿਗੁਰ ਸਿਖ ਨੂੰ ਜ਼ਿੰਦਗੀ ਦੇਣ ਵਾਲਾ ਹੈ ਤੇ ਸਭ ਨੂੰ ਆਧਾਰ ਦੇਂਦਾ ਹੈ।

"ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥
ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥" (ਸਿਰੀਰਾਗੁਮ:੫,੫੨-੧੦)

ਗੁਰ ਭਗਤੀ ਸਚੇ ਮਾਲਕ ਦੀ ਭਗਤੀ ਹੈ। ਜੇਕਰ ਇਸ ਨੂੰ ਮਰਦੁਮ ਪਰਸਤੀ ਜਾਂ ਬੁਤ ਪਰਸਤੀ ਵੀ ਕਿਹਾ ਜਾਵੇ ਤਾਂ ਇਹ ਅਜੇਹੀ ਮਰਦੁਮ ਪਰਸਤੀ ਜਾਂ ਬੁਤ ਪਰਸਤੀ ਹੈ, ਜਿਸ ਦੀ ਬੁਨਿਆਦ ਆਪ ਰੱਬ ਨੇ ਰੱਖੀ ਸੀ। ਉਸ ਨੇ ਆਦਮ ਨੂੰ ਬਣਾਕੇ ਫ਼ਰਿਸ਼ਤਿਆਂ ਨੂੰ ਸਜਦਾ ਕਰਨ ਲਈ ਹੁਕਮ ਦਿਤਾ ਸੀ। ਗੁਰੂ ਜਾਂ ਮੁਰਸ਼ਦ ਆਦਮ ਹੈ, ਜੋ ਇਨਸਾਨ ਕਾਮਲ ਹੈ। ਇਸਤੋਂ ਬਿਨਾਂ ਸਿਖ ਦਾ ਕੰਮ ਬਣਨਾ ਮੁਸ਼ਕਲ ਹੈ।

ਸਿਖ ਦੇ ਹਿਰਦੇ ਦੀਆਂ ਪਿਆਰ ਭਰੀਆਂ ਕਿਰਨਾਂ ਗੁਰੂ ਨਾਲ ਟਕਰਾ ਕੇ ਉਸ ਦਾ ਅਸਰ ਲੈਂਦੀਆਂ ਹਨ ਤੇ ਮੁੜ ਸਿਖ ਦੇ ਹਿਰਦੇ ਨੂੰ ਨਿਹਾਲ ਕਰਦੀਆਂ ਹਨ। ਇਸ ਤਰ੍ਹਾਂ ਗੁਰੂ ਦੀ ਜ਼ਿੰਦਗੀ ਸਿਖ ਦੇ ਅੰਦਰ ਪ੍ਰਵੇਸ਼ ਕਰਦੀ ਜਾਂਦੀ ਹੈ, ਇਥੋਂ ਤੀਕ ਕਿ ਉਹ ਗੁਰੂ ਨੂੰ ਆਪਣੇ ਅੰਦਰ ਇਕ ਹੋਇਆ ਪ੍ਰਤੀਤ ਕਰਨ ਲਗ ਜਾਂਦਾ ਹੈ ਤੇ ਉਸਦੇ ਰੂਪ ਵਿਚ ਜਾਗ ਉਠਦਾ ਹੈ।ਜਦ ਗੁਰੂ ਅੰਦਰ ਬੈਠ ਗਿਆ ਤਾਂ ਆਦਿ ਤੇ ਅੰਤ (ਅਜ਼ਲ ਦੇ ਅਬਦ) ਦੇ ਪੜਦੇ ਖੁਲ੍ਹ ਜਾਂਦੇ ਹਨ।

پیرے چو در دلت نشیند   حال ازل و ابد ببیند

ਅਜੇਹੇ ਸਿਖ ਨੂੰ ਕੁਛ ਕਰਣਾ ਕਰਾਣਾ ਨਹੀਂ ਪੈਂਦਾ। ਗੁਰੂ ਆਪਣੀਆਂ ਸਭ ਤਾਕਤਾਂ ਸਮੇਤ ਉਸਦੇ ਅੰਦਰ ਆ ਜਾਂਦਾ ਹੈ।ਉਹ "ਗੁਰੂ ਸਿਖ ਸਿਖ ਗੁਰੂ"

ਦੇ ਭਾਵ ਨੂੰ ਪ੍ਰਤੀਤ ਕਰਨ ਲਗ ਜਾਂਦਾ ਹੈ । ਉਹ ਸਿਖ "Guru + man= Guru man" ਹੋ ਜਾਂਦਾ ਹੈ । ਪਰ ਗੁਰੂ ਰੱਬ ਮੁਜੱਸਮ ( ਦੇਹਧਾਰੀ ) ਹੁੰਦਾ ਹੈ, ਇਸ ਲਈ ਉਹ ਸਿਖ ਸਚਾ Guru (God) man=Godman ਬਣ ਜਾਂਦਾ ਹੈ।

ਅੰਜੀਲ ਵਿਚ ਆਇਆ ਹੈ ਕਿ ਇਹ ਹੱਕ ਦੇ ਨੂਰੀ ਬੱਚੇ ਹਨ,ਜੋ ਉਸਦੇ ਨੂਰ ਨੂੰ ਪ੍ਰਗਟ ਕਰਦੇ ਹਨ, ਖ਼ੁਦ ਆਪ ਵੀ ਨੂਰ ਹੀ ਹੁੰਦੇ ਹਨ । ਜਦ ਉਹਨਾਂ ਦੀ ਭਗਤੀ ਕੀਤੀ ਜਾਏ, ਸਾਡੇ ਨਾਲ ਇਕ ਹੋ ਜਾਂਦੇ ਹਨ ਤੇ ਅਸੀਂ ਉਹਨਾਂ ਨਾਲ ਇਕ ਹੋ ਜਾਂਦੇ ਹਾਂ ।

> "These great children of Light, who manifest the Light, who themselves are Light, they being worshipped, become one as it were with us, and we become one with them." ( Bible )

ਗੁਰੂ ਦੀ ਭਗਤੀ ਪਰਮਾਰਥ ਤੇ ਅਨੁਭਵ ਦੀ ਪ੍ਰਾਪਤੀ ਲਈ ਬੜਾ ਭਾਰੀ ਗੁਪਤ ਸਾਧਨ ਹੈ ਤੇ ਅਤੀ ਜ਼ਰੂਰੀ ਹੈ। ਸਾਨੂੰ ਚਾਹੀਦਾ ਹੈ ਕਿ ਲੋਕ ਲਾਜ ਦੀ ਪਰਵਾਹ ਨੂੰ ਛੱਡਕੇ ਸ਼ਬਦ ਦਾਤਾ ਗੁਰੂ ਨੂੰ ਢੂੰਡ ਕੇ ਉਸਦੀ ਭਗਤੀ ਕਰੀਏ। ਗੁਰੂ ਦੀ ਦਇਆ ਮੇਹਰ ਤੋਂ ਹੀ ਸੁਰਤ ਸਰੀਰ ਤੋਂ ਸਿਮਟ ਕੇ ਉਪਰਲੇ ਮੰਡਲਾਂ ਵਿਚ ਪ੍ਰਵੇਸ਼ ਕਰਦੀ ਹੈ । ਕਬੀਰ ਜੀ ਗੁਰੂ ਪਾਸੋਂ ਇਸ ਲਈ ਇਹੋ ਦਾਨ ਮੰਗਦੇ ਹਨ ਕਿ ਹੇ ਸਤਿਗੁਰ ਮੈਨੂੰ ਭਗਤੀ ਦਾ ਦਾਨ ਦਿਓ, ਮੈਨੂੰ ਤੁਹਾਡੀ ਦਿਨ ਰਾਤ ਲਗਾਤਾਰ ਸੇਵਾ ਤੋਂ ਬਿਨਾਂ ਹੋਰ ਕੁਛ ਨਹੀਂ ਚਾਹੀਦਾ—

"ਭਗਤਿ ਦਾਨ ਮੋਹਿ ਦੀਜੀਐ ਗੁਰੁ ਦੇਵਨ ਕੇ ਦੇਵ ॥
ਅਵਰ ਨਹੀ ਕਛੁ ਚਾਹੀਐ ਨਿਸ ਦਿਨ ਤੇਰੀ ਸੇਵ ॥"

ਸਭ ਧਰਮ ਪੁਸਤਕਾਂ ਤੇ ਰਿਸ਼ੀ, ਮੁਨੀ, ਸੰਤ, ਮਹਾਤਮਾਂ ਗੁਰਭਗਤੀ ਪੁਰ ਜ਼ੋਰ ਦਿੰਦੇ ਆਏ ਹਨ। ਇਸਤੋਂ ਬਿਨਾਂ ਸਾਡੇ ਸਾਧਨ ਅਧੂਰੇ ਰਹਿੰਦੇ ਹਨ ਤੇ ਫਲਦੇ ਨਹੀਂ ।

## ਭਗਤੀ ਕਿਸਤਰ੍ਹਾਂ ਕੀਤੀ ਜਾਏ ?

ਭਗਤੀ ਦੀ ਗ਼ਰਜ਼ ਦੋ ਦਿਲਾਂ ਦੇ ਦਰਮਿਆਨ ਹਮਦਰਦੀ ਤੇ ਕਸ਼ਸ਼ ਪੈਦਾ ਕਰਨਾ ਹੈ ਤਾਂ ਜੋ ਉਹਨਾਂ ਦੇ ਦਰਮਿਆਨ ਰਾਹ ਬਣ ਜਾਏ। ਇਸਦੇ ਕਈ ਅੰਗ ਹਨ।ਜੇ ਇਹਨਾਂ ਨਾਲ ਸੁਸ਼ੋਭਿਤ ਹੋਕੇ ਰੂਹ ਰੂਪੀ ਇਸਤ੍ਰੀ ਆਪਣੇ ਭਗਵੰਤ ਭਤਾਰ ਦੀ ਤਰਫ਼ ਜਾਏ ਤਾਂ ਉਸਦੀ ਮੁਹੱਬਤ ਨੂੰ ਪਾਵੇਗੀ । ਇਸ ਨੂੰ ਸ੍ਰੀ ਮਦ ਭਾਗਵਤ ਵਿਚ ਨਵਧਾ (੯ ਪ੍ਰਕਾਰ ਦੀ) ਭਗਤੀ ਕਰਕੇ ਵਰਨਣ ਕੀਤਾ ਹੈ:—

(੧) ਸੁਣਨ ਦੇ ਰਾਹੀਂ,ਖ਼ਿਆਲ ਦਾ ਅੰਦਰ ਘਰ ਕਰਨਾ, (੨) ਗੁਣਾ-

ਵਾਦ ਤੇ ਕੀਰਤਨ ਦਾ ਕਰਨਾ, (੩) ਸਿਮਰਨ, (੪) ਚਰਨ ਸੇਵਾ, (੫) ਅਰਚਾ ਪੂਜਾ,(੬) ਬੰਦਨਾ ਜਾਂ ਬੰਦਗੀ,(੭) ਦਾਸੱਤ ਭਾਵ, (੮) ਮਿਤ੍ਰ ਭਾਵ ਤੇ, (੯) ਆਪਣਾ ਸਰਬੰਸ ਵਾਰ ਦੇਣਾ। ਇਹ ਨੌਂ ਹਾਲਤਾਂ ਹਨ,ਜੋ ਭਗਤੀ ਦੇ ਰਸਤੇ ਵਿਚ ਰੂਹ ਰੂਪੀ ਇਸਤ੍ਰੀ ਪੁਰ ਵਾਪਰਦੀਆਂ ਹਨ।

ਸਭ ਤੋਂ ਪਹਿਲਾਂ ਭਗਵੰਤ ਦੀ ਬਾਬਤ ਸੁਣਨਾ ਤੇ ਉਹਦਾ ਖ਼ਿਆਲ ਆਪਣੇ ਅੰਦਰ ਵਸਾਉਣਾ ਹੈ। ਭਗਵੰਤ ਨੂੰ ਅਸੀਂ ਦੇਖਿਆ ਨਹੀਂ, ਸੋ ਸਭ ਤੋਂ ਪਹਿਲੀ ਭਗਤੀ ਸੁਣਨਾ ਹੈ। ਸੁਣ ਸੁਣ ਕੇ ਅੰਦਰ ਖ਼ਿਆਲ ਉਤਪੰਨ ਹੁੰਦਾ ਹੈ। ਗੁਰਬਾਣੀ ਪਹਿਲਾਂ ਸ੍ਰਵਣ ਦਾ ਉਪਦੇਸ਼ ਦੇਂਦੀ ਹੈ।

"ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ ॥"
(ਸੂਹੀ ਮ: ੫, ੭੮੦–੧੯)

"ਸ੍ਰਵਣੀ ਸੁਣਉ ਬਿਮਲ ਜਸੁ ਸੁਆਮੀ ॥ ਏਕਾ ਓਟ ਤਜਉ ਬਿਖੁ ਕਾਮੀ ॥"
(ਮਾਰੂ ਮ: ੫, ੧੦੮੦–੪)

"ਥਿਤਿ ਪਾਈ ਚੂਕੇ ਭ੍ਰਮ ਗਵਨ ॥ ਸੁਨਿ ਨਾਨਕ ਹਰਿ ਹਰਿ ਜਸੁ ਸ੍ਰਵਨ ॥"
(ਗਉੜੀ ਮ: ੫, ੨੮੭–੧੭)

ਇਹ ਖ਼ਿਆਲ ਪਤੀ ਭਗਤੀ ਦੀ ਪਹਿਲੀ ਪੌੜੀ ਹੈ। ਜਦ ਤੀਕ ਅੰਦਰ ਖ਼ਿਆਲ ਵੱਸੇ ਨਹੀਂ, ਭਗਤੀ ਦੀ ਬੁਨਿਆਦ ਨਹੀਂ ਬੱਝਦੀ। ਕਬੀਰ ਸਾਹਿਬ ਫ਼ਰਮਾਂਦੇ ਹਨ:–

"ਜੋ ਤੂ ਪੀਆ ਕੀ ਪਿਆਰਨੀ ਅਪਨਾ ਕਰ ਲੇ ਰੀ ॥
ਕਲਹਿ ਕਲਪਨਾ ਮੇਟ ਕਰ ਚਰਨੋਂ ਚਿਤ ਦੇ ਰੀ ॥"

ਅਰਥ–ਹੇ ਸੁਰਤ ਰੂਪੀ ਇਸਤ੍ਰੀ ! ਜੇ ਤੂੰ ਪੀਆ ਦੀ ਪਿਆਰੀ ਬਣਨਾ ਹੈ, ਤਾਂ ਉਸਨੂੰ ਆਪਣਾ ਕਰ ਲੈ । ਹੋਰ ਸਭ ਝਗੜੇ ਤੇ ਕਲਪਨਾ ਨੂੰ ਮੇਟਕੇ ਉਸਦੇ ਚਰਨਾਂ ਵਿਚ ਚਿਤ ਦੇਹ।

ਪਤੀ ਨੂੰ ਆਪਣਾ ਕਰ ਲੈਣ ਦਾ ਕੀ ਮਤਲਬ ਹੈ ? ਇਸ ਨੂੰ ਅਸੀਂ ਇਕ ਉਦਾਹਰਣ ਨਾਲ ਸਮਝ ਸਕਦੇ ਹਾਂ। ਸੁਹਾਗਣ ਸਖੀਆਂ ਨੂੰ ਮਿਲਕੇ ਆਪਣੇ ਪਤੀ ਦੀ ਬਾਤ ਚੀਤ ਕਰਦੀ ਹੈ। ਇਸਤਰ੍ਹਾਂ ਉਸਦੇ ਖ਼ਿਆਲ ਨੂੰ ਆਪਣੇ ਅੰਦਰ ਦ੍ਰਿੜ੍ਹ ਕਰਦੀ ਚਲੀ ਜਾਂਦੀ ਹੈ। ਆਪਣੇ ਅੰਦਰ ਹੀ ਅੰਦਰ ਪਤੀ ਦੇਵ ਦੀ ਮਹਿਮਾ ਕਰਦੀ ਹੈ, ਉਸਦੀ ਯਾਦ ਨੂੰ ਵਧਾਂਦੀ ਤੇ ਧਿਆਨ ਨੂੰ ਕਾਇਮ ਕਰਦੀ ਹੈ। ਪ੍ਰੇਮ ਭਰੀਆਂ ਅੱਖਾਂ ਨਾਲ ਉਸ ਨੂੰ ਇਕ ਟਕ ਹੋਕੇ ਦੇਖਦੀ ਰਹਿੰਦੀ ਹੈ। ਇਸ ਤਰ੍ਹਾਂ ਕਰਦੇ ਕਰਦੇ ਪਤੀ ਦੇਵ ਦੀ ਮੁਹੱਬਤ ਉਸਦੇ ਰੋਮ ਰੋਮ ਅੰਦਰ ਵਸਦੀ ਜਾਂਦੀ ਹੈ। ਜਦ ਕਦੇ ਨ੍ਹਾਉਂਦੀ ਧੋਂਦੀ ਜਾਂ ਸ਼ਿੰਗਾਰ ਕਰਦੀ ਹੈ ਉਸੇ ਦਾ ਖ਼ਿਆਲ ਅੰਦਰ ਵਸਦਾ ਰਹਿੰਦਾ ਹੈ। ਹਰ ਵੇਲੇ ਤਵੱਜੋ ਉਸ ਵੱਲ ਜੋੜਦੀ ਤੇ

ਉਸਦੇ ਰੂਪ ਦਾ ਧਿਆਨ ਜਮਾਂਦੀ ਰਹਿੰਦੀ ਹੈ। ਇਸਤਰ੍ਹਾਂ ਕਰਨ ਨਾਲ ਉਸਦੇ ਧਿਆਨ ਵਿਚ ਮਗਨ ਹੁੰਦੀ ਜਾਂਦੀ ਹੈ। ਉਸ ਦੇ ਅੰਦਰ ਪਤੀ ਦੀ ਹਮਦਰਦੀ ਦੀਆਂ ਲਹਿਰਾਂ ਚਲ ਜਾਂਦੀਆਂ ਹਨ । ਉਸਦਾ ਰੂਪ ਬਣਦੀ ਜਾਂਦੀ ਹੈ ਤੇ ਦੋਹਾਂ ਵਿਚ ਕੋਈ ਫ਼ਰਕ ਬਾਕੀ ਨਹੀਂ ਰਹਿੰਦਾ। ਇਸ ਤਰ੍ਹਾਂ ਉਹ ਪਤੀ ਨੂੰ ਆਪਣਾ ਕਰ ਲੈਂਦੀ ਹੈ । ਇਕੋ ਪੁਰਖ ਹੈ, ਬਾਕੀ ਸਭ ਉਸਦੀਆਂ ਨਾਰੀਆਂ ਹਨ:—

"ਏਕੋ ਪ੍ਰਿਉ ਸਖੀਆ ਸਭ ਪ੍ਰਿਅ ਕੀ ਜੋ ਭਾਵੈ ਪਿਰ ਸਾ ਭਲੀ ॥"

(ਦੇਵ ਗੰਧਾਰੀ ਮ: ੪, ੫੨੭-੯)

ਭਗਤੀ ਦਾ ਆਲਮਗੀਰ ਜਜ਼ਬਾ ਹੈ ਜੋ ਸਾਰੇ ਕੰਮ ਕਰ ਰਿਹਾ ਹੈ। ਉਸ ਦੇ ਅਨੁਸਾਰ ਸਿਖ ਸਭ ਤੋਂ ਪਹਿਲਾਂ ਸੰਤਾਂ ਮਹਾਤਮਾਂ ਪਾਸੋਂ ਮਾਲਕ ਦਾ ਜ਼ਿਕਰ ਸੁਣਕੇ ਉਸਦੀ ਭਗਤੀ ਦਾ ਖ਼ਿਆਲ ਦਿਲ ਅੰਦਰ ਦ੍ਰਿੜ੍ਹ ਕਰੇ। ਅਜੇਹੇ ਪੁਰਖਾਂ ਦੀ ਸੰਗਤ ਕਰੇ ਜਿਥੋਂ ਉਸੀ ਦਾ ਹੀ ਚਰਚਾ ਤੇ ਜ਼ਿਕਰ ਹੋਵੇ,ਆਪਣੇ ਅੰਤਹਕਰਨ ਨੂੰ ਮਾਲਕ ਤੋਂ ਛੁਟ ਹੋਰ ਕਿਸੇ ਦੀ ਲਗਨ ਨਾਲ ਕਾਲਾ ਨਾ ਕਰੇ, ਕਿਉਂ ਜੋ ਜਦ ਤੀਕ ਅੰਦਰ ਪਵਿੱਤਰਤਾ ਨਹੀਂ ਆਂਵਦੀ, ਮਾਲਕ ਉਸ ਦੇ ਹਰਿਮੰਦਰ (ਜਿਸਮ) ਵਿਚ ਪ੍ਰਗਟ ਨਹੀਂ ਹੁੰਦਾ। ਜੇਕਰ ਤੁਸੀਂ ਕਿਸੇ ਅਫ਼ਸਰ ਜਾਂ ਬਜ਼ੁਰਗ ਦੇ ਪਾਸ ਜਾਓ, ਤਾਂ ਤੁਸੀਂ ਕਿਤਨੀ ਪੂਰੀ ਤਵੱਜੋ ਦੇਕੇ ਅਦਬ ਨਾਲ ਉਸ ਵੱਲ ਦੇਖਦੇ ਹੋ ਤੇ ਹੋਰ ਕੋਈ ਖ਼ਿਆਲ ਤਕ ਵੀ ਤੁਹਾਡੇ ਅੰਦਰ ਨਹੀਂ ਆਂਵਦਾ। ਪਰ ਜਦ ਮਾਲਕ ਦੀ ਹਜ਼ੂਰੀ ਵਿਚ ਜਾਂਦੇ ਹੋ ਤਾਂ ਤੁਸਾਡੇ ਅੰਦਰ ਹੋਰ ਹੋਰ ਖ਼ਿਆਲ ਆਂਵਦੇ ਹਨ। ਇਹ ਕਿਤਨੀ ਬੇਅਦਬੀ ਹੈ !

(੨) ਸੁਣਨ ਤੋਂ ਜਦ ਖ਼ਿਆਲ ਅੰਦਰ ਵਸਣ ਲਗ ਜਾਏ ਤਾਂ ਭਗਤ ਫੇਰ ਮਾਲਕ ਦੇ ਗੁਣਾਂਵਾਦ ਗਾਇਗਾ,ਕਿਉਂ ਜੋ ਜੈਸਾ ਖ਼ਿਆਲ ਕਿਸੀ ਦੇ ਅੰਦਰ ਪ੍ਰਬਲ ਹੋਵੇਗਾ ਉਹੋ ਬਾਹਰ ਆਵੇਗਾ "Out of the abundance of heart a man speaks" ਗੁਰਬਾਣੀ ਉਪਦੇਸ਼ ਦੇਂਦੀ ਹੈ ਕਿ ਦਿਨ ਰਾਤ ਉਸ ਮਾਲਕ ਦਾ ਜਸ ਗਾਓ।

"ਬੋਲਹੁ ਜਸੁ ਜਿਹਬਾ ਦਿਨੁ ਰਾਤਿ ॥" (ਗਉੜੀ ਮ: ੫, ੨੮੬-੬)

"ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾਂ ॥" (ਕਾਨੜਾ ਮ: ੫, ੧੨੯੮-੧੫)

ਬਾਰ ਬਾਰ ਗੁਣਾਂਵਾਦ ਗਾਉਣ ਕਰਕੇ ਉਹਾ ਖ਼ਿਆਲ ਅੰਦਰ ਦ੍ਰਿੜ੍ਹ ਹੋਵੇਗਾ।

(੩) ਇਸ ਦੇ ਨਾਲ ਨਾਲ ਉਠਦੇ ਬੈਠਦੇ, ਚਲਦੇ ਫਿਰਦੇ ਉਸੇ ਦਾ ਸਿਮਰਨ ਜਾਂ ਚਿੰਤਨ ਕੀਤਾ ਜਾਏ।ਗੁਰਬਾਣੀ ਵਿਚ ਸਿਮਰਨ ਦੀ ਅਪਾਰ ਮਹਿਮਾ ਕੀਤੀ ਗਈ ਹੈ। ਸਿਮਰਨ ਕਰਕੇ ਆਦਰਸ਼ ਦਾ ਪਿਆਰ ਅੰਦਰ ਵਸਦਾ ਹੈ।

'ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥ਕਲਿ ਕਲੇਸ ਤਨ ਮਾਹਿ ਮਿਟਾਵਉ ॥'
(ਗਉੜੀ ਮ: ੫, ੨੬੨-੧੦)

"ਸਿਮਰਹੁ ਏਕੁ ਨਿਰੰਜਨ ਸੋਊ ॥ ਜਾਤੇ ਬਿਰਥਾ ਜਾਤ ਨ ਕੋਊ ॥"
(ਮਾਰੂ ਮ: ੫, ੧੦੦੪-੧੨)

ਜੇਕਰ ਸਿਮਰਨ ਨਾ ਕੀਤਾ ਜਾਏ ਤਾਂ ਜੀਵਨ ਬਿਅਰਥ ਚਲਾ ਜਾਂਦਾ ਹੈ, ਜਿਸ ਤਰ੍ਹਾਂ ਖੇਤੀ ਬਿਨਾਂ ਵਰਖਾ ਦੇ ਅਫਲ ਰਹਿੰਦੀ ਹੈ:—

"ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ ॥
ਮੇਘ ਬਿਨਾ ਜਿਉ ਖੇਤੀ ਜਾਇ ॥" (ਗਉੜੀ ਮ: ੫, ੨੪੯-੫)

(੪) ਸਰਵਣ, ਗੁਣਾਵਾਦ ਜਾਂ ਕੀਰਤਨ ਤੇ ਸਿਮਰਨ ਕਰਦਿਆਂ ਗੁਰੂ ਦੇ ਚਰਨ ਕਮਲਾਂ ਦੀ ਸੇਵਾ ਵਿਚ ਲੱਗੇ ਤੇ ਅੰਤਰਮੁਖ ਚਰਨ ਕਮਲ ਦੀ ਕਮਾਈ ਕਰੇ।

"ਪਾਵ ਮਲੋਵਾ ਮਲਿ ਮਲਿ ਧੋਵਾ ਇਹੁ ਮਨੁ ਤੈਕੂ ਦੇਸਾ ॥"
(ਸੋਰਠਿ ਮ: ੫, ੬੧੨-੨)

"ਅਵਰਿ ਉਪਾਵ ਸਭਿ ਮੀਤ ਬਿਸਾਰਹੁ ॥
ਚਰਨ ਕਮਲ ਰਿਦ ਮਹਿ ਉਰਿ ਧਾਰਹੁ ॥" (ਗਉੜੀ ਮ: ੫, ੨੯੯-੩)

ਇਸ ਵਿਚ ਗੁਰੂ ਦੀ ਚਰਨ ਸੇਵਾ ਤੇ ਅੰਤਰਮੁਖ ਨਾਮ ਦੀ ਕਮਾਈ ਦੋਵੇਂ ਹੀ ਆ ਜਾਂਦੀਆਂ ਹਨ (ਵਿਸਥਾਰ ਲਈ ਦੇਖੋ ਚਰਨ ਕਮਲ ਦਾ ਪ੍ਰਕਰਣ)।

ਭਗਤੀ ਹਰਿ ਦੇ ਗੁਣ ਗਾਵਣ ਦਾ ਨਾਮ ਹੈ।

"ਕਾਟੀ ਬੰਧਿ ਹਰਿ ਸੇਵਾ ਲਾਏ ॥ ਹਰਿ ਹਰਿ ਭਗਤਿ ਰਾਮ ਗੁਣ ਗਾਏ ॥"
(ਰਾਮਕਲੀ ਮ: ੫, ੮੯੨-੧੧)

(੫) ਅਰਚਾ ਪੂਜਾ ਅਨਿਕ ਪ੍ਰਕਾਰ ਕਰੇ। ਭਾਵ ਨਾਲ ਕੀਤੀ ਹੋਈ ਸੇਵਾ ਤੇ ਪੂਜਾ ਤੋਂ ਮਨ ਨਿਰਮਲ ਹੁੰਦਾ ਹੈ। ਗੁਰਬਾਣੀ ਵਿਚ ਇਸ ਤੇ ਜ਼ੋਰ ਦਿਤਾ ਹੈ (ਵਿਸਥਾਰ ਲਈ ਦੇਖੋ ਸੇਵਾ ਤੇ ਪੂਜਾ ਦੇ ਪ੍ਰਕਰਣ)।

(੬) ਬੰਦਗੀ ਵਿਚ ਰਹੇ। ਤਨੋਂ ਮਨੋਂ ਸਦਾ ਨਮਸ਼ਕਾਰ ਕਰਦਾ ਰਹੇ ਤੇ ਸਹਾਇਤਾ ਤੇ ਰਸਾਈ ਲਈ ਅਰਜ਼ਾਂ ਕਰਦਾ ਰਹੇ (ਦੇਖੋ ਪ੍ਰਾਰਥਨਾ ਦਾ ਅੰਗ)।

"ਅੰਮ੍ਰਿਤ ਬਚਨ ਮਨ ਮਹਿ ਸਿੰਚਉ ਬੰਦਉ ਬਾਰ ਬਾਰ ॥"(ਸੂਹੀ ਮ:੫,੭੪੫-੧੪)

(੭), (੮) ਉਪਰ ਦੱਸੇ ਸਾਧਨ ਕਰਦੇ ਹੋਏ ਪਹਿਲਾਂ ਤਾਂ ਦਾਸਾ ਭਾਵ ਕਰਕੇ ਉਸ ਨੂੰ ਪੂਜੀਦਾ ਹੈ। ਨੇੜੇ ਆਉਣ ਤੇ ਉਸਨੂੰ ਮਿਤ੍ਰ ਭਾਵ ਕਰਕੇ ਪਿਆਰ ਕਰੀਦਾ ਹੈ। ਹੋਰ ਨੇੜੇ ਹੋਣ ਪੁਰ *ਪਿਤਾ ਦੀ ਨਿਆਈਂ ਪੂਜੀਦਾ ਹੈ ਤੇ ਅਖੀਰ ਏਕਤਾ ਦਾ ਅਨੁਭਵ ਹੋਣ ਪੁਰ ਸੁਹਾਗਣ *ਇਸਤ੍ਰੀ ਦੀ ਤਰ੍ਹਾਂ ਪਤੀ ਭਾਵ ਕਰਕੇ

*ਨਾਰਦ ਜੀ ਨੇ ੯ ਦੀ ਜਗ੍ਹਾ ੧੧ ਪ੍ਰਕਾਰ ਦੀ ਭਗਤੀ ਦਸੀ ਹੈ। ੯ ਉਪਰ ਦਿਤੀਆਂ ਹਨ ਤੇ ਦੋ ਪਿਤਾ ਭਾਵ ਤੇ ਇਸਤ੍ਰੀ ਭਾਵ ਹਨ। ਭਗਤੀ ਹੈ ਤਾਂ ਇਕੋ ਹੀ, ਪਰ ਇਹ ਯਾਰਾਂ ਹਾਲਤਾਂ ਸਾਧਕ ਪੁਰ ਆਂਵਦੀਆਂ ਹਨ।

ਉਸ ਨੂੰ ਪੂਜੀਦਾ ਹੈ ਤੇ ਆਪਣਾ ਸਰਬੰਸ ਉਸ ਉਤੋਂ ਵਾਰ ਦਈਦਾ ਹੈ। ਇਹਨਾਂ ਪ੍ਰਥਾਇ ਗੁਰਬਾਣੀ ਵਿਚ ਅਨੇਕਾਂ ਪ੍ਰਮਾਣ ਮਿਲਦੇ ਹਨ:–

## ਦਾਸਾ ਭਾਵ

"ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ ॥"

(ਸੂਹੀ ਮ: ੫, ੭੪੫–੧੨)

"ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ ॥
ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ ॥"

(ਬਿਲਾਵਲੁ ਮ: ੫, ੮੧੧–੧੫)

"ਮੋਕਉ ਕੀਜੈ ਦਾਸੁ ਦਾਸ ਦਾਸਨ ਕੋ ਹਰਿ ਦਇਆ ਧਾਰਿ ਜਗੰਨਾਥਾ ॥"

(ਜੈਤਸਰੀ ਮ: ੪, ੬੯੬–੭)

## ਸਾਜਨ ਭਾਵ

"ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ ॥" (ਮਾਰੂ ਮ: ੧, ੯੯੯–੪)

"ਆਦਿ ਮਧਿ ਜੋ ਅੰਤਿ ਨਿਬਾਹੈ ॥ ਸੋ ਸਾਜਨੁ ਮੇਰਾ ਮਨੁ ਚਾਹੈ ॥"

(ਗਉੜੀ ਮ: ੫, ੨੪੦–੧੦)

"ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ ਸਾਜਨੜਾ ॥"

(ਰਾਮਕਲੀ ਮ: ੫, ੯੨੪–੬)

## ਪਿਤਾ ਭਾਵ

"ਹਰਿ ਕੇ ਭਗਤ ਸਦਾ ਸੁਖਵਾਸੀ ॥ ਬਾਲ ਸੁਭਾਇ ਅਤੀਤ ਉਦਾਸੀ ॥
ਅਨਿਕ ਰੰਗ ਕਰਹਿ ਬਹੁ ਭਾਤੀ ਜਿਉ ਪਿਤਾ ਪੂਤੁ ਲਾਡਾਇਦਾ ॥"

(ਮਾਰੂ ਮ: ੫, ੧੦੭੬–੧੧)

"ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ ॥
ਬੁਲਾਇਆ ਬੋਲੈ ਗੁਰ ਕੈ ਭਾਣਿ ॥
ਗੁਝੀ ਛੰਨੀ ਨਾਹੀ ਬਾਤ ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ ॥"

(ਆਸਾ ਮ: ੫, ੩੯੬–੬)

## ਇਸਤ੍ਰੀ ਭਾਵ

"ਸੁਣਿ ਨਾਹ ਪਿਆਰੇ ਇਕ ਬੇਨੰਤੀ ਮੇਰੀ ॥
ਤੂ ਨਿਜ ਘਰਿ ਵਸਿਅੜਾ ਹਉ ਰੁਲਿ ਭਸਮੈ ਢੇਰੀ ॥"

(ਤੁਖਾਰੀ ਮ: ੧, ੧੧੧੧–੧੩)

"ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ ॥
ਕਰਣ ਪਲਾਹ ਕਰੇ ਬਹੁਤੇਰੇ ਸਾ ਧਨ ਮਹਲੁ ਨ ਪਾਵੈ ॥"

(ਤਿਲੰਗ ਮ: ੧, ੭੨੨–੬)

"ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥

ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥"

(ਸਲੋਕ ਫਰੀਦ, ੧੩੭੯-੯)

"ਕਵਨ ਗੁਨ ਪ੍ਰਾਨਪਤਿ ਮਿਲਉ ਮੇਰੀ ਮਾਈ ॥
ਰੂਪ ਹੀਨ ਬੁਧਿ ਬਲ ਹੀਨੀ ਮੋਹਿ ਪਰਦੇਸਨਿ ਦੂਰ ਤੇ ਆਈ ॥"

(ਰਾਗੁ ਗਉੜੀ ਮ: ੫, ੨੦੪-੨)

"ਧਨ ਭਾਇ ਭਗਤੀ ਦੇਖਿ ਪ੍ਰੀਤਮ ਕਾਮ ਕ੍ਰੋਧੁ ਨਿਵਾਰਿਆ ॥
ਨਾਨਕ ਮੁੰਧ ਨਵੇਲ ਸੁੰਦਰਿ ਦੇਖਿ ਪਿਰੁ ਸਾਧਾਰਿਆ ॥"

(ਬਿਲਾਵਲੁ ਮ: ੧, ੮੪੩-੭)

"ਮੀਠੀ ਆਗਿਆ ਪਿਰ ਕੀ ਲਾਗੀ॥ਸਉਕਨਿ ਘਰ ਕੀ ਕੰਤਿ ਤਿਆਗੀ ॥
ਪ੍ਰਿਅ ਸੋਹਾਗਨਿ ਸੀਗਾਰਿ ਕਰੀ ॥ ਮਨ ਮੇਰੇ ਕੀ ਤਪਤਿ ਹਰੀ ॥"

(ਆਸਾ ਮ: ੫, ੩੯੪-੭)

ਮਾਲਕ ਦੀ ਪੂਜਾ ਲਈ ਸਰੀਰ ਰੂਪੀ ਹਰਿਮੰਦਰ ਅੰਦਰ ਜਾਣਾ ਹੈ,ਜਿਸਨੂੰ ਸਭ ਬਾਹਰਮੁਖੀ ਖ਼ਿਆਲਾਂ ਤੋਂ ਰਹਿਤ ਕਰਕੇ ਉਸ ਪਰ ਆਪਣੇ ਜਿਸਮ, ਦਿਲ ਤੇ ਦਿਮਾਗ ਦੇ ਫੁੱਲ ਚਾੜ੍ਹਣੇ ਹੁੰਦੇ ਹਨ।

"ਮਨੁ ਤਨੁ ਰਤਾ ਰਾਮ ਪਿਆਰੇ ॥ ਸਰਬਸੁ ਦੀਜੈ ਅਪਨਾ ਵਾਰੇ ॥
ਆਠ ਪਹਰ ਗੋਵਿੰਦ ਗੁਣ ਗਾਈਐ ਬਿਸਰੁ ਨ ਕੋਈ ਸਾਸਾ ਜੀਉ ॥"

(ਮਾਝ ਮ: ੫, ੧੦੮-੪)

"ਜੀਉ ਸਮਪਉ ਆਪਣਾ ਤਨੁ ਮਨੁ ਆਗੈ ਦੇਉ ॥"

(ਰਾਮਕਲੀ ਮ: ੧, ੯੩੬-੫)

ਗੁਰ ਭਗਤ ਦੀ ਤਵੱਜੋ ਗੁਰੂ ਪੁਰ ਜੰਮੀ ਰਹਿੰਦੀ ਹੈ। ਉਹ ਉਸਦਾ ਦਿਨ ਰਾਤ ਧਿਆਨ ਕਰਦਾ ਹੈ। ਉਸ ਨਾਲ ਉਸਦੀ ਨਾ ਟੁੱਟਣ ਵਾਲੀ ਲਗਨ ਲੱਗੀ ਹੋਈ ਹੈ।ਉਹ ਮਰਕੇ ਉਥੇ ਜਾਏਗਾ ਜਿਥੇ ਉਸਦਾ ਗੁਰੂ ਜਾਇਗਾ,ਹੋਰ ਕਿਥੇ ਜਾ ਸਕਦਾ ਹੈ!ਕ੍ਰਿਸ਼ਨ ਭਗਵਾਨ ਗੀਤਾ ਦੇ ਅਠਵੇਂ ਧਿਆਇ ਦੇ ਪੰਜਵੇਂ ਤੇ ਛੇਵੇਂ ਸਲੋਕ ਵਿਚ ਫ਼ਰਮਾਂਦੇ ਹਨ:—

"ਉਹ ਆਦਮੀ ਜੋ ਅੰਤ ਸਮੇਂ ਮੇਰਾ ਚਿੰਤਨ ਕਰਦਾ ਹੈ, ਉਹ ਮੇਰੇ ਵਿਚ ਆਕੇ ਸਮਾਵੇਗਾ। ਇਸ ਵਿਚ ਕੋਈ ਸ਼ਕ ਨਹੀਂ। ਜੋ ਜਿਸ ਦਾ ਅੰਤ ਦੇ ਵੇਲੇ ਧਿਆਨ ਕਰਦਾ ਹੈ,ਉਹ ਉਸੇ ਵਿਚ ਸਮਾਂਦਾ ਹੈ।"ਫੇਰ੧੮ਵੇਂ ਧਿਆਇਦੇ੬੫ਵੇਂ ਸਲੋਕ ਵਿਚ ਦਸਦੇ ਹਨ "ਤੂੰ ਆਪਣਾ ਮਨ ਮੇਰੇ ਵਿਚ ਲਗਾ, ਮੇਰੀ ਭਗਤੀ ਕਰ ਤੇ ਮੇਰੀ ਡੰਡਉਤ ਬੰਦਨਾ ਕਰ। ਮੈਂ ਇਕਰਾਰ ਕਰਦਾ ਹਾਂ ਤੂੰ ਮੇਰੇ ਪਾਸ ਆਵੇਂਗਾ, ਕਿਉਂ ਜੁ ਤੂੰ ਮੈਨੂੰ ਪਿਆਰਾ ਹੈਂ।"

ਜਿਨ੍ਹਾਂ ਦਾ ਸਤਿਗੁਰ ਨਾਲ ਚਿੱਤ ਲਗ ਗਿਆ, ਉਹ ਖ਼ਾਲੀ ਨਹੀਂ ਜਾਂਦੇ,ਉਨ੍ਹਾਂ ਨੂੰ ਜਮ ਦੀ ਤਲਬ ਨਹੀਂ ਹੁੰਦੀ ਤੇ ਨਾ ਉਹ ਦੁਖ ਹੀ ਉਠਾਂਦੇ ਹਨ—

"ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੁ ਖਾਲੀ ਕੋਈ ਨਾਹਿ ॥
ਤਿਨ ਜਮ ਕੀ ਤਲਬ ਨ ਹੋਵਈ ਨਾ ਓਇ ਦੁਖ ਸਹਾਹਿ ॥"
(ਗੂਜਰੀ ਵਾਰ ਮ: ੩, ੫੧੬-੩)

ਜਦ ਜੀਵ ਤਨ ਥਿਰ, ਮਨ ਥਿਰ, ਬਚਨ ਥਿਰ ਤੇ ਸੁਰਤ ਨਿਰਤ ਨੂੰ ਥਿਰ ਕਰਦਾ ਹੈ ਤਦ ਉਸਦੀ ਅੰਦਰਲੀ ਅੱਖ ਖੁਲ੍ਹਦੀ ਹੈ ਤੇ ਪ੍ਰੀਤਮ ਦੇ ਦਰਸ਼ਨ ਨੂੰ ਪਾਂਦਾ ਹੈ, ਜੋ ਅਗੇ ਹੀ ਸੂਰਜ ਵਾਂਗ ਚਮਕ ਰਿਹਾ ਹੈ। ਇਸ ਲਈ ਅੱਖਾਂ ਦਾ ਖੁਲ੍ਹਣਾ ਜ਼ਰੂਰੀ ਹੈ। ਉਸਦੇ ਦਰਸ਼ਨ ਕਰਦਾ ਹੈ, ਉਸਦੇ ਗੁਣਾਂਵਾਦ ਗਾਂਦਾ ਹੈ, ਬਾਰ ਬਾਰ ਉਸ ਵਲ ਦੇਖਦਾ ਹੈ, ਉਸਦੀ ਦਿਲ ਤੇ ਜਾਨ ਨਾਲ ਆਰਤੀ ਕਰਦਾ ਹੈ। ਉਹ ਅਖਾਂ ਦੀ ਰਾਹੀਂ ਦਿਲ ਅੰਦਰ ਆ ਸਮਾਂਦਾ ਹੈ। ਬਾਹਰ ਦੇਖਣ ਭਾਲਣ ਦੀ ਲੋੜ ਨਹੀਂ ਰਹਿੰਦੀ। ਅੱਖਾਂ ਖੁਲ੍ਹੀਆਂ ਹਨ ਤਾਂ ਖੁਲ੍ਹੀਆਂ ਹੀ ਰਹਿ ਜਾਂਦੀਆਂ ਹਨ,ਪਰ ਕੰਮ ਨਹੀਂ ਕਰਦੀਆਂ। ਉਸਦੀ ਤਵੱਜੋ ਸਿਮਟਕੇ ਅੰਤਰ ਵਿਚ ਆ ਜਾਂਦੀ ਹੈ, ਤੇ ਸਭ ਬਾਹਰਲੀਆਂ ਕਿਰਿਆਂ ਬੰਦ ਹੋ ਜਾਂਦੀਆਂ ਹਨ। ਆਪਣੇ ਪ੍ਰੀਤਮ ਨੂੰ ਆਪਣੇ ਅੰਦਰ ਮਹਿਸੂਸ ਕਰਦਾ ਹੈ। ਕਬੀਰ ਜੀ ਨੇ ਭਗਤ ਦੀ ਇਸ ਹਾਲਤ ਨੂੰ ਕਿਆ ਸੁੰਦਰ ਢੰਗ ਨਾਲ ਵਰਣਨ ਕੀਤਾ ਹੈ:-

"ਨੈਨੋਂ ਅੰਦਰ ਆਉ ਤੂੰ ਨੈਨ ਝਾਂਪ ਤੋਹਿ ਲੂੰ ॥
ਨਾ ਮੈਂ ਦੇਖੂੰ ਅਉਰ ਕੋ, ਨਾ ਤੋਹਿ ਦੇਖਣ ਦੂੰ ॥
ਜਾਗੂੰ ਤਬ ਪਰਗਟ ਲਖੂੰ, ਸੋਊਂ ਤਬ ਘਟ ਮਾਹਿ ॥
ਲੋਚਨ ਰਾਤੇ ਸਭ ਘੜੀ, ਕਬਹੂੰ ਬਿਸਰੂੰ ਨਾਹਿ ॥"

ਫੇਰ ਫ਼ਰਮਾਂਦੇ ਹਨ ਭਗਤੀ ਕਿਸ ਤਰ੍ਹਾਂ ਹੁੰਦੀ ਹੈ। ਨੈਣ ਰੂਪੀ ਕੋਠੜੀ ਵਿਚ ਦੇਖਣ ਵਾਲੀਆਂ ਪੁਤਲੀਆਂ ਤੇ ਸੇਜ ਵਿਛਾਕੇ,ਅਰਥਾਤ ਸਾਰੀ ਸੁਰਤ ਤੇ ਨਿਰਤ ਨੂੰ ਪੁਤਲੀਆਂ ਵਿਚ ਇਕਾਗ੍ਰ ਕਰਕੇ,ਪਲਕਾਂ ਦੀ ਚਿਕ ਤਾਣਕੇ ਤੇ ਬਾਹਰ ਦਾ ਖ਼ਿਆਲ ਜਾਂ ਧਿਆਨ ਕਰਨਾ ਬਿਲਕੁਲ ਬੰਦ ਕਰਕੇ ਪੀਆ ਨੂੰ ਰਿਝਾਵਣਾ ਹੈ। ਪ੍ਰੇਮ ਦੀ ਪਾਵਰੀ ਪਹਿਨ ਕੇ (ਪ੍ਰੇਮ ਸਹਿਤ) ਤੇ ਧੀਰਜ ਦਾ ਸੁਰਮਾ ਪਾਕੇ [ਇਹ ਕਾਹਲੀ ਦਾ ਕੰਮ ਨਹੀਂ, "ਧੀਰਜ ਸੁਨਿਆਰ"(ਜਪੁਜੀ)]ਤੇ ਮਾਂਗ ਵਿਚ ਸੰਧੂਰ ਭਰਾਕੇ (ਜੋ ਸੁਹਾਗ ਦੀ ਨਿਸ਼ਾਨੀ ਹੈ ਤੇ ਸੁਖਮਨ ਦੇ ਰਾਹ ਜਾਣ ਦਾ ਉਪਦੇਸ਼ ਹੈ) ਆਪਣੇ ਪੀਆ ਦੇ ਰਸ ਨੂੰ ਮਾਨਣਾ ਹੈ। ਪਿਆਰੇ ਪੀਆ ਦਾ ਮਾਰਗ ਤਾਂ ਆਸਾਨ ਹੈ, ਸਾਡੇ ਚੱਲਣ ਵਿਚ ਹੀ ਫ਼ਰਕ ਹੈ। ਜਦ ਸੁਰਤ ਰੰਗ ਵਿਚ ਆ ਕੇ ਨਿਕਲੇ ਫੇਰ ਪਰਦਾ ਨਹੀਂ ਰਹਿੰਦਾ। ਉਹ ਪਤੀ ਦਾ ਦਰਸ਼ਨ ਕਰਕੇ ਨਿਹਾਲ ਹੁੰਦੀ ਹੈ:-

ਨੈਨੋਂ ਕੀ ਕਰ ਕੋਠੜੀ ਪੁਤਲੀ ਪਲੰਘ ਬਿਛਾਇ ॥
ਪਲਕੋਂ ਕੀ ਚਿਕ ਡਾਲ ਕਰ ਪਿਯ ਕੋ ਲੀਆ ਰਿਝਾਇ ॥

ਪ੍ਰੇਮ ਪਾਵਰੀ ਪਹਿਨ ਕਰ, ਧੀਰਜ ਕਾਜਲ ਦੇ ॥
ਮਾਂਗ ਸੰਧੂਰ ਭਰਾਇ ਕਰ, ਤਬ ਪਿਯ ਕਾ ਰਸ ਲੇ ॥
ਪਿਯ ਕਾ ਮਾਰਗ ਸੁਗਮ ਹੈ, ਤੇਰਾ ਚਲਨ ਅਬੇੜਾ ॥
ਨਾਚਨ ਨਿਕਸੀ ਬਾਪੁਰੀ, ਫਿਰ ਘੂੰਘਟ ਕੈਸਾ ॥"

ਸਭ ਸੰਤਾਂ ਨੇ ਸੁਹਾਗਣ ਇਸਤ੍ਰੀ ਦੇ ਭਾਵ ਵਾਲੀ ਭਗਤੀ ਦਾ ਵਿਸ਼ੇਸ਼ ਕਰਕੇ ਬਿਆਨ ਕੀਤਾ ਹੈ। ਨਾਰਦ ਜੀ ਨੇ ਵੀ ਇਸਤ੍ਰੀ ਭਾਵ ਵਾਲੀ ਭਗਤੀ ਨੂੰ ਮੁਖ ਕਰਕੇ ਵਰਨਣ ਕੀਤਾ ਹੈ।

ਹਰ ਜੀਵਾਤਮਾ ਦੀ ਪਰਮਾਤਮਾ ਨਾਲ ਉਸੀ ਤਰ੍ਹਾਂ ਦੀ ਮੁਹੱਬਤ ਹੈ, ਜੇਹੀ ਇਕ ਇਸਤ੍ਰੀ ਦੀ ਮੁਹੱਬਤ ਆਪਣੇ ਪਤੀ ਨਾਲ ਹੁੰਦੀ ਹੈ। ਮਾਲਕ ਦੇ ਵਸਾਲ ਦੇ ਆਨੰਦ ਨੂੰ ਇਸਤ੍ਰੀ ਪੁਰਸ਼ ਦੇ ਮਿਲਾਪ ਨਾਲ ਹੀ ਕੁਛ ਕੁਛ ਤਸ਼ਬੀਹ ਦਿਤੀ ਜਾ ਸਕਦੀ ਹੈ।ਬ੍ਰਿਹਦਾਰਣਜਕ ਉਪਨਿਸ਼ਦ ਵਿਚ ਆਇਆ ਹੈ—

"ਜਿਸ ਤਰ੍ਹਾਂ ਕਿ ਪ੍ਰੇਮੀ ਪੁਰਸ਼ ਤੇ ਇਸਤ੍ਰੀ ਦਾ ਜਦ ਸੰਜੋਗ ਹੁੰਦਾ ਹੈ ਤੇ ਦੋਵੇਂ ਪ੍ਰੇਮ ਦੇ ਨਸ਼ੇ ਵਿਚ ਮਸਤ ਹੁੰਦੇ ਹਨ ਤੇ ਉਨ੍ਹਾਂ ਨੂੰ ਆਪਣੀ ਏਕਤਾ ਦਾ ਅਨੁਭਵ ਹੁੰਦਾ ਹੈ, ਉਸ ਵਕਤ ਉਹ ਆਪਣੇ ਜਿਸਮਾਂ ਤੋਂ ਬਾਹਰ ਜਾਂ ਆਪਣੇ ਦਿਮਾਗ਼ਾਂ ਦੇ ਅੰਦਰ ਸਾਰੀ ਦੁਨੀਆਂ ਤੋਂ ਬਿਲਕੁਲ ਬੇਖ਼ਬਰ ਹੁੰਦੇ ਹਨ, ਠੀਕ ਇਸੀ ਤਰ੍ਹਾਂ ਜਦ ਜੀਵਆਤਮਾ ਨੂੰ ਪਰਮਾਤਮਾ ਦਾ ਸੰਜੋਗ ਨਸੀਬ ਹੁੰਦਾ ਹੈ, ਤਾਂ ਉਹ ਇਸ ਤੋਂ ਵੀ ਜ਼ਿਆਦਾ ਏਕਤਾ ਮਹਿਸੂਸ ਕਰਦਾ ਹੈ। ਉਸ ਵਕਤ ਉਹ ਗ਼ਮ ਤੇ ਖ਼ਾਹਿਸ਼ ਤੋਂ ਉਪਰ ਹੋ ਜਾਂਦਾ ਹੈ, ਕਿਉਂ ਜੋ ਉਹ ਹਾਲਤ ਸਭ ਖ਼ਾਹਿਸ਼ਾਂ ਦੀ ਪੂਰਤੀ ਹੁੰਦੀ ਹੈ।" ਇਹ ਬਿਆਨ ਕਰਨ ਦਾ ਤਰੀਕਾ ਸਿਰਫ਼ ਹਿੰਦੂਆਂ ਦੇ ਗ੍ਰੰਥਾਂ ਵਿਚ ਹੀ ਨਹੀਂ, ਸਭ ਮਤਾਂ ਦਿਆਂ ਗ੍ਰੰਥਾਂ ਵਿਚ ਰੂਹ ਤੇ ਖ਼ੁਦਾ ਦਾ ਵਸਾਲ ਇਸੀ ਤਰ੍ਹਾਂ ਵਰਨਣ ਕੀਤਾ ਹੈ—Gardinal Newman ਫ਼ਰਮਾਂਦੇ ਹਨ, ਕਿ ਜੇਕਰ ਰੂਹ ਪੂਰਨ ਅਨੰਦ ਦੀਆਂ ਉਚਾਈਆਂ ਨੂੰ ਪ੍ਰਾਪਤ ਕਰਨਾ ਚਾਹੁੰਦੀ ਹੈ ਤਾਂ ਇਹ ਜ਼ਰੂਰੀ ਹੈ ਕਿ ਉਹ ਆਪਣੇ ਆਪ ਨੂੰ ਇਸਤ੍ਰੀ ਰੂਪ ਸਮਝੇ। ਈਸਾਈਆਂ ਦੇ ਧਰਮ ਪੁਸਤਕ ਵਿਚ ਆਇਆ ਹੈ—

"ਆ ਮੁਝੇ ਅਪਨੇ ਲਬੋਂ ਸੇ ਬੋਸਾ ਦੇ......ਤੇਰੀ ਮੁਹੱਬਤ ਸ਼ਰਾਬ ਸੇ ਬਿਹਤਰ ਹੈ......ਮੇਰੇ ਮਹਿਬੂਬ ਤੂੰ ਕਿਤਨਾ ਹੁਸੀਨ ਹੈਂ......ਤੁਝ ਮੇਂ ਕਿਤਨਾ ਆਨੰਦ ਹੈ......ਤੁਮਾਰੀ ਮਹਿਕ ਹਰੀ ਭਰੀ ਹੈ......ਉਸਕਾ ਬਾਇਆਂ ਬਾਜ਼ੂ ਮੇਰੇ ਸਿਰ ਕੇ ਨੀਚੇ ਹੈ—ਔਰ ਦਾਏਂ ਬਾਜ਼ੂ ਸੇ ਵੁਹ ਮੁਝੇ ਛਾਤੀ ਸੇ ਲਗਾ ਰਹਾ ਹੈ।"

ਹਜ਼ਰਤ ਮਸੀਹ ਨੇ ਤਮਸੀਲ ਵਿਚ ਖ਼ੁਦਾ ਨੂੰ ਦੁਲਹਾ ਕਰਕੇ ਪੁਕਾਰਿਆ ਹੈ ਤੇ ਉਸ ਨਾਲ ਵਸਾਲ ਦੀ ਇੰਤਜ਼ਾਰ ਕਰਨ ਵਾਲੀਆਂ ਰੂਹਾਂ ਨੂੰ ਕੰਵਾਰੀਆਂ

ਕਰਕੇ ਕਿਹਾ ਹੈ—ਈਸਾਈਆਂ ਵਿਚ ਬਹੁਤ ਸਾਰੇ ਸੰਤ ਹਨ ਜਿਨ੍ਹਾਂ ਨੇ ਆਪਣੇ ਆਪ ਨੂੰ ਈਸਾ ਦੀ ਦੁਲਹਨ ਕਿਹਾ ਹੈ ਤੇ ਆਪਣੇ ਰੂਹਾਨੀ ਅਹਿਸਾਸਾਂ (ਅਨੁਭਵਾਂ) ਦਾ ਜ਼ਿਕਰ ਕਰਦੇ ਹੋਏ ਉਹਨਾਂ ਨੇ 'ਰੂਹਾਨੀ ਸ਼ਾਦੀ' ਦਾ ਵੀ ਜ਼ਿਕਰ ਕੀਤਾ ਹੈ—

ਯੂਹੰਨਾ ਮਸੀਹ ਅਗੇ ਬੇਨਤੀ ਕਰਦਾ ਹੈ ਕਿ "ਮੁਝੇ ਅਪਨੀ ਦੁਲਹਨ ਬਨਾ ਲੇ। ਜਬ ਤਕ ਤੂੰ ਮੁਝੇ ਅਪਨੀ ਬਗਲ ਮੇਂ ਨਾ ਲੇ ਲੇ, ਮੁਝੇ ਕਿਸੀ ਬਾਤ ਮੇਂ ਖ਼ੁਸ਼ੀ ਨਹੀਂ ਹੋ ਸਕਤੀ।"

ਸੇਂਟ ਫ੍ਰਾਂਸਿਸ ਨੇ ਜਦ ਆਲਮਿ ਰੋਯਾ ਵਿਚ ਮਸੀਹ ਦੀ ਸ਼ਕਲ ਵੇਖੀ ਤਾਂ ਪੁਕਾਰ ਉਠੀ "ਮੇਰੇ ਪਿਆਰੇ ਪਤੀ ਨੇ ਮੁਝੇ ਬਿਆਹ ਲੀਆ ਹੈ—"

ਸੇਂਟ ਕੈਥਰਾਈਨ ਕਿਹਾ ਕਰਦੀ ਸੀ, ਕਿ ਮਸੀਹ ਦੇ ਨਾਲ ਉਸ ਦੀ ਮੰਗਣੀ ਹੋ ਗਈ ਹੈ।ਉਹ ਇਕ ਅੰਗੂਠੀ ਵੀ ਪਹਿਨਿਆਂ ਕਰਦੀ ਸੀ,ਤੇ ਬਿਆਨ ਕਰਦੀ ਸੀ, ਕਿ ਇਹ ਅੰਗੂਠੀ ਮਸੀਹ ਨੇ ਮੈਨੂੰ ਆਪਣੀ ਮੁਹੱਬਤ ਦੀ ਨਿਸ਼ਾਨੀ ਦਿਤੀ ਹੈ।

ਭਗਤੀ ਦਾ ਤਰੀਕਾ ਕੀ ਹੈ ? ਭਗਤੀ ਦੇ ਜਜ਼ਬੇ ਦਾ ਲਗਾਉ ਜੋ ਬਾਹਰ ਨੂੰ ਲਗ ਰਿਹਾ ਹੈ, ਉਸਨੂੰ ਸਮੇਟਕੇ ਅੰਦਰ ਵੱਲ ਲਗਾਣਾ। ਇਸ ਤੋਂ ਛੁਟ ਹੋਰ ਕੁਛ ਨਹੀਂ।

## ਉਹ ਕੇਹੜੇ ਸਾਧਨ ਹਨ, ਜਿਨ੍ਹਾਂ ਕਰਕੇ ਭਗਤੀ ਪ੍ਰਫੁੱਲਤ ਹੋ ਸਕਦੀ ਹੈ?

ਪਹਿਲੀ ਸ਼ਰਤ ਜਿਸ ਕਰਕੇ ਭਗਤੀ ਪ੍ਰਫੁੱਲਤ ਹੋ ਸਕਦੀ ਹੈ, ਉਹ ਆਦਰਸ਼ ਦਾ ਇਕ ਹੋਣਾ ਹੈ। ਭਗਤੀ ਦਾ ਲਗਾਉ ਕੇਵਲ ਇਕੋ ਹੀ ਟਿਕਾਣੇ ਹੋਣਾ ਜ਼ਰੂਰੀ ਹੈ। ਸੂਰਜ ਦੀਆਂ ਕਿਰਨਾਂ ਆਤਸ਼ੀ ਸ਼ੀਸ਼ੇ ਵਿਚੋਂ ਲੰਘਕੇ ਇਕੋ ਨੁਕਤੇ ਤੇ ਇਕੱਠੀਆਂ ਹੋ ਜਾਣ ਕਰਕੇ ਦੂਸਰੇ ਪਾਸੇ ਕਪੜੇ ਨੂੰ ਸਾੜਨ ਜੋਗੀਆਂ ਹੋ ਜਾਂਦੀਆਂ ਹਨ। ਜੇਕਰ ਇਹ ਕਿਰਨਾਂ ਫੈਲੀਆਂ ਰਹਿਣ ਤਾਂ ਇਹ ਕੰਮ ਨਹੀਂ ਸਰ ਸਕਦਾ। ਇਸੇ ਤਰ੍ਹਾਂ ਜਦ ਦਿਲੀ ਜਜ਼ਬੇ ਦੀ ਲਿਵ ਜਾਂ ਲਗਾਉ ਇਕੋ ਪ੍ਰੀਤਮ ਨਾਲ ਹੋਵੇ ਤਾਂ ਭਗਤੀ ਦਾ ਬਲ ਵਧ ਜਾਂਦਾ ਹੈ ਤੇ ਜੋ ਚਾਹੋ ਕੰਮ ਲੈ ਸਕਦੇ ਹੋ।

ਫਿਰ ਜਦ ਤੀਕ ਇਕ ਦੀ ਪੂਜਾ ਨਹੀਂ ਹੋਵੇਗੀ, ਦੂਜਾ ਭਾਉ ਅਰਥਾਤ ਦਿਲ ਦੀ ਦੋ ਚਿੱਤੀ ਦੀ ਹਾਲਤ ਦੂਰ ਨਹੀਂ ਹੋਵੇਗੀ। ਸੱਚੀ ਭਗਤੀ ਲਈ ਇਕੋ ਆਦਰਸ਼ ਦੀ ਲੋੜ ਹੈ ਤੇ ਇਸ਼ਟ ਦਾ ਇਕ ਹੋਣਾ ਜ਼ਰੂਰੀ ਹੈ। ਜਿਸ ਇਸਤ੍ਰੀ

ਦਾ ਇਕੋ *ਪਤੀ ਹੈ ਉਹ ਸੁਹਾਗਣ ਹੈ। ਉਹ ਸੁਹਾਗ ਦਾ ਰਸ ਤੇ ਆਪਣੀ ਹਸਤੀ ਦਾ ਹੱਕ ਪੂਰੀ ਤਰ੍ਹਾਂ ਮਾਣਦੀ ਹੈ। ਕੇਵਲ ਇਕ ਨਾਲ ਸੰਬੰਧ ਹੋਣਾ ਪਾਕ ਦਿਲੀ ਤੇ ਇਨਸਾਨੀ ਜ਼ਿੰਦਗੀ ਦੀ ਖ਼ੁਸ਼ੀ ਦਾ ਕਾਰਨ ਹੈ। ਦੋ ਦਾ ਸੰਬੰਧ ਨਾਪਾਕੀ, ਫਸਾਦ ਤੇ ਦੁਖ ਪੈਦਾ ਕਰਦਾ ਹੈ। ਏਹਾ ਅਸੂਲ ਪਰਮਾਰਥ ਵਿਚ ਵੀ ਕੰਮ ਕਰਦਾ ਹੈ। ਕਬੀਰ ਸਾਹਿਬ ਮਿਸਾਲ ਦੇ ਕੇ ਸਮਝਾਂਦੇ ਹਨ ਕਿ ਪਤਿਬ੍ਰਤਾ ਤੇ ਵਿਭਚਾਰਨੀ ਇਕੋ ਮੰਦਰ ਵਿਚ ਰਹਿੰਦੀਆਂ ਹਨ। ਪਹਿਲੀ ਤਾਂ ਆਪਣੇ ਪੀਆ ਦੇ ਰੰਗ ਵਿਚ ਰਤੀ ਹੋਈ ਰਹਿੰਦੀ ਹੈ ਤੇ ਘਰ ਦੀ ਰਾਣੀ ਹੈ। ਦੂਸਰੀ ਘਰੋ ਘਰ ਉਦਾਸ ਫਿਰਦੀ ਹੈ, ਉਸ ਨੂੰ ਕੋਈ ਢੋਈ ਨਹੀਂ। ਪਤਿਬ੍ਰਤਾ ਜਿਸ ਦਾ ਇਕੋ ਪਤੀ ਹੈ ਅਤੀ ਸੁਖੀ ਹੈ, ਪਰ ਜਿਸ ਦੇ ਪਤੀ ਅਨੇਕ ਹਨ, ਉਹ ਮਨ ਦੀ ਮੈਲੀ ਵਿਭਚਾਰਨੀ ਹੈ।

"ਪਤਿਵਰਤਾ ਵਿਭਚਾਰਨੀ, ਏਕ ਮੰਦਰ ਮਹਿ ਬਾਸ ॥
ਇਹ ਰੰਗ ਰਾਤੀ ਪੀਉ ਕੇ, ਵਹ ਘਰ ਘਰ ਫਿਰੇ ਉਦਾਸ ॥
ਪਤਿਵਰਤਾ ਕੋ ਸੁਖ ਘਨਾ, ਜਾਂਕਾ ਪਤਿ ਹੈ ਏਕ ॥
ਮਨ ਮੈਲੀ ਵਿਭਚਾਰਨੀ, ਜਾਂਕੇ ਖਸਮ ਅਨੇਕ ॥"

ਇਸ ਲਈ ਗੁਰਬਾਣੀ ਵਿਚ ਭਗਤੀ ਦੇ ਪ੍ਰਫੁੱਲਤ ਕਰਨ ਲਈ ਇਸ਼ਟ ਦੀ ਏਕਤਾ ਦਾ ਬੜਾ ਜ਼ੋਰਦਾਰ ਉਪਦੇਸ਼ ਹੈ।

"ਏਕੋ ਜਪਿ ਏਕੋ ਸਾਲਾਹਿ ॥ ਏਕੁ ਸਿਮਰਿ ਏਕੋ ਮਨ ਆਹਿ ॥
ਏਕਸ ਕੇ ਗੁਨ ਗਾਉ ਅਨੰਤ ॥ ਮਨਿ ਤਨਿ ਜਾਪਿ ਏਕ ਭਗਵੰਤ ॥"
(ਗਉੜੀ ਮ: ੫, ੨੮੯-੬)

ਇਕੋ ਨੂੰ ਬੈਠਦੇ ਉਠਦੇ ਜਪੋ, ਇਕੋ ਨੂੰ ਸਲਾਹੋ, ਇਕੋ ਦਾ ਸਿਮਰਨ ਕਰੋ। ਇਕੋ ਮਨ ਵਿਚ ਵੱਸ ਜਾਏ ਤੇ ਉਸੀ ਦੇ ਗੁਣਾਵਾਦ ਗਾਓ। ਮਨ ਤੇ ਤਨ ਕਰਕੇ ਉਸ ਇਕ ਭਗਵੰਤ ਨੂੰ ਯਾਦ ਕਰੋ।

---

*ਹਿੰਦੂਆਂ ਦੀਆਂ ਉੱਚੀਆਂ ਜ਼ਾਤਾਂ ਵਿਚ ਕੇਵਲ ਇਕੋ ਪਤੀ ਕਰਨ ਦਾ ਹੁਕਮ ਇਸੇ ਇਸ਼ਟ ਦੀ ਏਕਤਾ ਦੇ ਅਸੂਲ ਤੇ ਕਾਇਮ ਕੀਤਾ ਗਿਆ ਸੀ। ਇਸੇ ਤਰ੍ਹਾਂ ਮਰਦਾਂ ਲਈ ਉੱਚਾ ਅਸੂਲ ਇਕੋ ਸ਼ਾਦੀ ਕਰਨ ਦਾ ਹੈ। ਇਥੇ ਇਸਤ੍ਰੀ ਨੂੰ ਅਰਧੰਗੀ ਕਿਹਾ ਜਾਂਦਾ ਹੈ, ਮਾਨੋ ਪੁਰਸ਼ ਪ੍ਰਕ੍ਰਿਤੀ ਦਾ ਮਿਲਾਪ ਹੈ। ਇਕੋ ਪੁਰਸ਼ ਤੇ ਇਕਾ ਪ੍ਰਕਿਰਤੀ ਹੈ। ਏਸੇ ਅਸੂਲ ਕਰਕੇ ਉੱਚੇ ਦਰਜੇ ਦੇ ਹਿੰਦੂਆਂ ਵਿਚ ਇਕੋ ਇਸਤ੍ਰੀ ਤੇ ਇਕੋ ਪਤੀ ਦਾ ਰਵਾਜ ਹੋਇਆ। ਹਾਂ ਸ਼ੂਦਰਾਂ ਨੂੰ ਖੁੱਲ੍ਹ ਦਿਤੀ ਗਈ। ਜੇਕਰ ਕੋਈ ਉਸ ਦਰਜੇ ਵਿਚ ਰਹਿਣਾ ਚਾਹੇ ਤਾਂ ਉਸ ਦੀ ਮਰਜ਼ੀ। ਅਸੂਲ ਅਸੂਲ ਹੈ, ਇਹ ਸਭ ਲਈ ਇਕੋ ਜੇਹਾ ਹੈ।

ਭਗਤੀ ਵਿਚ ਇਕ ਤੋਂ ਵਧ ਨੂੰ ਦਿਲ ਦੇਣਾ ਵਿਭਚਾਰਨੀ ਦੀ ਕਰਤੂਤ ਦੀ ਤਰ੍ਹਾਂ ਨਿਹਫਲ ਹੈ । ਇਸ਼ਟਦੇਵ ਤੋਂ ਛੁਟ ਕਿਸੇ ਹੋਰ ਨੂੰ ਚਿਤ ਨਹੀਂ ਦੇਣਾ ਚਾਹੀਦਾ, ਕਿਉਂ ਜੋ ਦਿਲ ਨੂੰ ਸ਼ਾਂਤੀ ਨਹੀਂ ਹੁੰਦੀ।

ਦੂਸਰੀ ਲੋੜ ਸਤ ਸੰਗਤ ਦੀ ਹੈ। ਅਜੇਹਿਆਂ ਦੀ ਸੰਗਤ ਹੋਵੇ, ਜਿਨ੍ਹਾਂ ਦੇ ਅੰਦਰ ਭਗਤੀ ਦੇ ਜਜ਼ਬਾਤ ਹੋਣ । ਖ਼ਰਬੂਜੇ ਨੂੰ ਦੇਖਕੇ ਖ਼ਰਬੂਜਾ ਰੰਗ ਪਕੜਦਾ ਹੈ, ਸੰਤਾਂ ਤੋਂ ਭਗਤੀ ਦਾ ਰੰਗ ਚੜ੍ਹਦਾ ਹੈ, ਅਤੇ ਦ੍ਰਿੜ੍ਹਤਾ ਹੁੰਦੀ ਹੈ।

"ਮਹਾ ਪਵਿਤ੍ਰ ਸਾਧ ਕਾ ਸੰਗੁ ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ ॥"

(ਆਸਾ ਮ: ੫, ੩੯੨-੧੯)

"ਸੰਤ ਸਜਨ ਮਨ ਮਿਤ੍ਰ ਸੇ ਲਾਇਨਿ ਪ੍ਰਭ ਸਿਉ ਰੰਗੁ ਜੀਉ ॥
ਤਿਨ੍ ਸਿਉ ਪ੍ਰੀਤਿ ਨ ਤੁਟਈ ਕਬਹੁ ਨ ਹੋਵੈ ਭੰਗੁ ਜੀਉ ॥"

(ਸੂਹੀ ਮ: ੫, ੭੬੦-੧੦)

"ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ ॥
ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ ॥"

(ਸਲੋਕ ਕਬੀਰ, ੧੩੬੫-੨)

ਭਗਤੀ ਭਗਤਾਂ ਦੀ ਬਖ਼ਸ਼ਸ਼ ਹੈ । ਜਦ ਉਹਨਾਂ ਦੀ ਮੁਹੱਬਤ ਮਿਲ ਜਾਏ ਭਗਤੀ ਦਾ ਰੰਗ ਆ ਜਾਂਦਾ ਹੈ, ਪਰ ਉਹਨਾਂ ਦੀ ਮੁਹੱਬਤ ਦਾ ਮਿਲਣਾ ਪ੍ਰਭੂ ਦੀ ਦਯਾ ਕਰਕੇ ਹੀ ਹੋ ਸਕਦਾ ਹੈ, ਉਹਨਾਂ ਦੀ ਸੰਗਤ ਪ੍ਰਭੂ ਦੀ ਸੰਗਤ ਹੈ। ਉਹਨਾਂ ਦੀ ਮੇਹਰ ਤੇ ਬਖ਼ਸ਼ਸ਼ ਪ੍ਰਭੂ ਦੀ ਮੇਹਰ ਤੇ ਬਖ਼ਸ਼ਸ਼ ਹੈ, ਕਿਉਂ ਜੋ ਪ੍ਰਭੂ ਉਹਨਾਂ ਦੇ ਅੰਦਰ ਰਹਿੰਦਾ ਹੈ ਤੇ ਉਹ ਪ੍ਰਭੂ ਦੇ ਅੰਦਰ ਰਹਿੰਦੇ ਹਨ—

"ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥"

(ਮਾਰੂ ਮ: ੫, ੧੦੭੬-੩)

ਭਾਗਵਤ ਵਿਚ ਕ੍ਰਿਸ਼ਨ ਮਹਾਰਾਜ ਨੇ ਕਿਹਾ ਹੈ:—

"ਸਾਧੂ ਮੇਰੇ ਹਿਰਦੇ ਹਨ ਤੇ ਮੈਂ ਉਹਨਾਂ ਦਾ ਹਿਰਦਾ ਹਾਂ ॥"

ਬੁਰੀ ਸੁਹਬਤ ਤੋਂ ਬਚਣਾ ਚਾਹੀਦਾ ਹੈ । ਕਨਕ ਤੇ ਕਾਮਨੀ ਦੋ ਦੁਰਗਮ ਘਾਟੀਆਂ ਹਨ, ਜਿਨ੍ਹਾਂ ਨਾਲ ਟੱਕਰ ਖਾਕੇ ਜੀਵ ਬਰਬਾਦ ਹੋ ਜਾਂਦਾ ਹੈ। (ਦੇਖੋ ਕੁਸੰਗਤ ਦਾ ਪ੍ਰਕਰਣ) ਇਸੇ ਤਰ੍ਹਾਂ ਸਾਨੂੰ ਇਸ਼ਟ ਤੋਂ ਬੇਮੁਖਾਂ ਦੀ ਸੁਹਬਤ ਨਹੀਂ ਕਰਨੀ ਚਾਹੀਦੀ, ਕਿਉਂ ਜੋ ਭਗਤੀ ਨੂੰ ਧੱਕਾ ਲਗਦਾ ਹੈ। ਸਾਨੂੰ ਅਹੰਕਾਰ ਤੇ ਹੋਰ ਵਿਸ਼ਿਆਂ ਵਿਕਾਰਾਂ ਤੋਂ ਬਚਣਾ ਚਾਹੀਦਾ ਹੈ ।

ਆਪਣੇ ਅੰਦਰ ਖ਼ੂਬੀਆਂ ਦੇ ਹੁੰਦੇ ਹੋਏ ਵੀ ਨਿਮ੍ਰਤਾ ਵਿਚ ਰਹੋ ਤੇ ਉਹਨਾਂ ਨੂੰ ਪ੍ਰਭੂ ਦੀ ਦਾਤ ਸਮਝੋ। ਮਾਲਕ ਨੂੰ ਗ਼ਰੀਬੀ ਤੇ ਨਿਮ੍ਰਤਾ (ਵੇਖੋ ਨਿਮ੍ਰਤਾ ਦਾ ਪ੍ਰਕਰਣ) ਭਾਂਵਦੀ ਹੈ। ਉਸਨੂੰ ਆਪਣੇ ਅੰਦਰ ਧਾਰਨ ਕਰੋ। ਵਾਦ ਵਿਵਾਦ ਵਿਚ ਨਹੀਂ ਫਸਣਾ ਚਾਹੀਦਾ, ਕਿਉਂ ਜੋ ਪਾਣੀ ਦੇ ਰਿੜਕਣ ਤੋਂ ਕੁਛ

ਨਿਕਲਦਾ ਨਹੀਂ। ਇਹ ਕਰਨੀ ਦਾ ਮਾਰਗ ਹੈ।

"ਯਹ ਕਰਨੀ ਕਾ ਭੇਦ ਹੈ, ਨਾਹੀ ਬੁੱਧਿ ਬਿਚਾਰ ॥
ਕਥਨੀ ਛਾਡ ਕਰਨੀ ਕਰੋ, ਤੌ ਕੁਛ ਪਾਵੇ ਸਾਰ ॥" (ਕਬੀਰ ਸਾਹਿਬ)
ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥
ਰਸਨਾ ਰਾਮ ਰਸਾਇਨੁ ਪੀਜੈ ॥ (ਭੈਰਉ ਨਾਮਦੇਵ, ੧੧੬੪-੩)

ਖ਼ੁਰਾਕ ਦਾ ਵੀ ਸੰਜਮ ਹੋਣਾ ਜ਼ਰੂਰੀ ਹੈ। ਖਾਣਾ ਸਤੋਗੁਣੀ ਹੋਵੇ, ਚਾਵਲ,ਕਨਕ,ਜੌਂ,ਮੂੰਗੀ,ਦੁੱਧ, ਦਹੀਂ ਆਦਿਕ। ਮਨ ਖ਼ੁਰਾਕ ਤੋਂ ਬਣਦਾ ਹੈ। (ਦੇਖੋ ਮਨ ਦਾ ਪ੍ਰਕਰਣ) ਜੈਸੀ ਖ਼ੁਰਾਕ ਖਾਓ, ਵੈਸਾ ਮਨ ਬਣੇਗਾ। ਜੇਕਰ ਸਤੋਗੁਣੀ ਭੋਜਨ ਖਾਓਗੇ,ਤਾਂ ਸਤੋਗੁਣੀ ਖ਼ਿਆਲ ਬਣਨਗੇ। ਜੇ ਰਜੋਗੁਣੀ ਭੋਜਨ (ਮਾਂਹ, ਚਨਾ, ਮਾਸ ਤੇ ਚਰਬੀ ਆਦਿ) ਖਾਓਗੇ ਤਾਂ ਮਨ ਚੰਚਲ ਹੋਵੇਗਾ। ਜੇ ਤਾਮਸੀ ਖ਼ੁਰਾਕ (ਸੜੀਆਂ ਹੋਈਆਂ ਚੀਜ਼ਾਂ,ਮਛੀ,ਸ਼ਰਾਬ,ਥੋਮ,ਗੰਢਾ ਆਦਿ) ਖਾਓਗੇ ਤਾਂ ਸੁਸਤੀ ਤੇ ਆਲਸ ਵਧੇਗਾ।

ਸਭ ਖਲਕਤ ਨੂੰ ਮਾਲਕ ਦਾ ਜਾਣਕੇ ਕਿਸੀ ਦੇ ਦਿਲ ਨੂੰ ਮਨ, ਬਚਨ ਜਾਂ ਕਰਮ ਕਰਕੇ ਨਾ ਦੁਖਾਓ।

ਸਾਨੂੰ ਪਰਮਾਰਥਕ ਪੁਸਤਕਾਂ ਦਾ ਪਾਠ ਸਦਾਚਾਰ,ਜਪ,ਸਤਸੰਗ,ਸੰਤਾਂ ਦੀ ਸੰਗਤ, ਅਹਿੰਸਾ,ਦਯਾ, ਤਨ ਮਨ ਦੀ ਪਵਿੱਤਰਤਾ, ਵਿਸ਼ਵਾਸ ਦਾ ਧਾਰਨ ਕਰਨਾ,ਪ੍ਰਾਰਥਨਾ ਕਰਨੀ, ਸਭ ਦੇ ਅੰਦਰ ਉਸ ਪ੍ਰਭੂ ਨੂੰ ਦੇਖਣਾ (ਜੈਸੇ ਬੀਜ ਤੋਂ ਸਾਰਾ ਦਰਖ਼ਤ ਬਣਿਆਂਹੈ)ਭਗਤੀ ਦੀ ਪ੍ਰਾਪਤੀ ਵਿਚ ਮਦਦਗਾਰ ਹੁੰਦੇ ਹਨ। ਪ੍ਰਭੂ ਪ੍ਰੇਮ ਵਿਚ ਸਿਖ ਸਭ ਕੁਛ ਆਪਣੇ ਆਪ ਤਕ ਭੁੱਲਣ ਲਗ ਜਾਏ ਤੇ ਧਰਮ ਮਰਯਾਦਾ ਅਨੁਸਾਰ ਰਹੇ ਤਾਂ ਭਗਤੀ ਵਿਚ ਵਾਧਾ ਹੁੰਦਾ ਹੈ ਨਹੀਂ ਤਾਂ ਵਿਸ਼ੇ ਵਾਸ਼ਨਾਂ ਵਿਚ ਗਿਰ ਜਾਣ ਦਾ ਡਰ ਹੈ।

## ਭਗਤੀ ਕਿਵੇਂ ਪ੍ਰਾਪਤ ਹੁੰਦੀ ਹੈ ?

### (੧) ਮਾਲਕ ਦੀ ਦਇਆ ਕਰਕੇ।

ਭਗਤੀ ਦਾ ਭੰਡਾਰ ਮਾਲਕ ਦੇ ਪਾਸ ਹੈ।

"ਤੂੰ ਆਪੇ ਸਚਾ ਸਿਰਜਣਹਾਰਾ ॥ ਭਗਤੀ ਭਰੇ ਤੇਰੇ ਭੰਡਾਰਾ ॥"
(ਮਾਝ ਮ: ੪, ੧੩੦-੨)

ਭਗਤੀ ਦੀ ਦਾਤ ਮਾਲਕ ਆਪ ਬਖ਼ਸ਼ਦਾ ਹੈ ਤੇ ਆਪਣੀ ਭਗਤੀ ਉਹ ਆਪ ਕਰਾਂਦਾ ਹੈ। ਸਭ ਬੰਧਨਾਂ ਨੂੰ ਕੱਟ ਕੇ ਜੀਵ ਨੂੰ ਛੁਡਾ ਦੇਂਦਾ ਹੈ:–

"ਇਕਨਾ ਆਪਿ ਬੁਝਾਇਓਨੁ ਗੁਰਮੁਖਿ ਹਰਿ ਗਿਆਨੁ ॥
ਭਗਤਿ ਖਜਾਨਾ ਬਖਸਿਓਨੁ ਹਰਿ ਨਾਮੁ ਨਿਧਾਨੁ ॥"
(ਸੂਹੀ ਵਾਰ ਮ: ੧, ੭੮੬-੧੯)

"ਆਪਣੀ ਨਦਰਿ ਕਰੇ ਪਰਮੇਸਰੁ ਬੰਧਨ ਕਾਟਿ ਛਡਾਏ ॥
ਆਪਣੀ ਭਗਤਿ ਪ੍ਰਭਿ ਆਪਿ ਕਰਾਈ ਆਪੇ ਸੇਵਾ ਲਾਏ ॥"

(ਸੂਹੀ ਮ: ੫, ੭੮੯-੧੦)

ਮਾਲਕ ਦਾ ਜੀਵ ਤੇ ਪ੍ਰਗਟ ਹੋਣਾ ਕੇਵਲ ਉਸਦੀ ਆਪਣੀ ਦਾਤ ਹੈ। ਜੋ ਮਾਲਕ ਦੀ ਤਨੋਂ ਮਨੋਂ ਭਗਤੀ ਕਰਦੇ ਹਨ ਉਹ ਉਸਨੂੰ ਪਹੁੰਚਦੇ ਹਨ। ਉਹ ਉਸ ਵਿਚ ਜੀ ਉਠਦੇ ਹਨ ਤੇ ਉਸ ਵਿਚ ਸਦਾ ਰਹਿੰਦੇ ਹਨ।ਇਸ ਲਈ ਮਹਾਂ ਪੁਰਖਾਂ ਦੀ ਬਾਣੀ ਵਿਚ ਭਗਤੀ ਦਾ ਬਾਰੰਬਾਰ ਉਪਦੇਸ਼ ਮਿਲਦਾ ਹੈ। ਭਗਵਾਨ ਕ੍ਰਿਸ਼ਨਜੀ ਗੀਤਾ ਦੇ ੧੨ਵੇਂ ਧਿਆਇ ਦੇ ਅਠਵੇਂ ਸਲੋਕ ਵਿਚ ਕਹਿੰਦੇਹਨ ਕਿ "ਮੇਰੇ ਵਿਚ ਹੀ ਮਨ ਨੂੰ ਲਗਾ ਤੇ ਮੇਰੇ ਵਿਚ ਹੀ ਬੁੱਧੀ ਨੂੰ ਥਿਰ ਕਰ, ਫੇਰ ਤੂੰ ਮੇਰੇ ਵਿਚ ਹੀ ਨਿਵਾਸ ਕਰੇਂਗਾ।"ਮਾਲਕ ਆਪਣੇ ਭਗਤਾਂ ਨੂੰ ਸਭ ਤੋਂ ਵਧੀਕ ਚਾਹੁੰਦਾ ਹੈ। ਗੀਤਾ ਵਿਚ ਫੇਰ ਭਗਵਾਨ ਨੇ ਫ਼ਰਮਾਇਆ ਹੈ ਕਿ "ਤਿੰਨਾਂ ਲੋਕਾਂ ਵਿਚ ਗਿਆਨੀ ਲੋਕ ਉਸ ਨੂੰ ਪਿਆਰੇ ਹਨ। ਉਹਨਾਂ ਤੋਂ ਵੀ ਉਸਨੂੰ ਉਹ ਪਿਆਰੇ ਹਨ ਜੋ ਉਸ ਨੂੰ ਭਗਤੀ ਭਾਵ ਕਰਕੇ ਆਪਣੇ ਅੰਦਰ ਵਸਾਂਦੇ ਹਨ।"

ਮਨੁਖ ਜਨਮ ਪਾ ਕੇ ਮਾਲਕ ਦੀ ਭਗਤੀ ਕਰਨਾ ਸ੍ਰੇਸ਼ਟ ਕਰਮ ਹੈ।ਜੇ ਭਗਤੀ ਨਾ ਕਰੀਏ ਤਾਂ ਇਹ ਜਨਮ ਬ੍ਰਿਥਾ ਜਾਂਦਾ ਹੈ।

"ਬਿਨੁ ਭਗਤੀ ਤਨੁ ਹੋਸੀ ਛਾਰੁ ॥" (ਗਉੜੀ ਮ: ੧, ੩੯੦-੫)

ਇਨਸਾਨ ਆਪਣੀ ਹਿੰਮਤ ਕਰਕੇ ਕਦੇ ਇਸ ਕਾਬਲ ਨਹੀਂ ਹੋ ਸਕਦਾ ਕਿ ਉਹ ਪ੍ਰਭੂ ਦੇ ਦਰਸ਼ਨ ਕਰ ਸੱਕੇ। ਜਦ ਮਾਲਕ ਆਪ ਹੀ ਦਇਆ ਕਰੇ ਤਾਂ ਇਹ ਉਸ ਦੇ ਦਰਸ਼ਨ ਕਰ ਸਕਦਾ ਹੈ। ਉਹ ਜਿਸਮਾਨੀ, ਅਕਲੀ, ਇਖ਼ਲਾਕੀ ਜਾਂ ਰੂਹਾਨੀ ਪਹੁੰਚ ਤੋਂ ਪਰੇ ਦੀ ਚੀਜ਼ ਹੈ। ਕੇਵਲ ਉਹ ਲੋਕ ਉਸ ਨੂੰ ਪਾ ਸਕਦੇ ਹਨ ਜਿਨ੍ਹਾਂ ਨੂੰ ਉਹ ਆਪ ਦਇਆ ਕਰਕੇ ਮਿਲਾਵੇ।

ਕਠ ਉਪਨਿਸ਼ਦ (੨-੨੩) ਤੇ ਮੁੰਡਕ ਉਪਨਿਸ਼ਦ (੩-੨, ੩) ਵਿਚ ਦਸਿਆ ਹੈ ਕਿ ਭਗਤੀ ਮਾਲਕ ਦੀ ਦਇਆ (Grace) ਕਰਕੇ ਹੀ ਮਿਲਦੀ ਹੈ "ਆਤਮਾ ਨੂੰ ਤੁਸੀਂ ਵੇਦਾਂ ਦੇ ਪੜ੍ਹਨ ਨਾਲ ਨਹੀਂ ਜਾਣ ਸਕਦੇ ਤੇ ਨਾ ਹੀ ਵਿਚਾਰਨ ਤੇ। ਇਸਨੂੰ ਕੇਵਲ ਉਹੀ ਜਾਣ ਸਕਦਾ ਹੈ, ਜਿਸਨੂੰ ਮਾਲਕ ਆਪ ਚੁਣੇ ਜਾਂ ਦਇਆ ਕਰੇ।" ਸ੍ਵੇਤਾਸ਼੍ਵਤਰ ਉਪਨਿਸ਼ਦ (੬-੨੩) ਵਿਚ ਇਸ ਦੀ ਪ੍ਰਾਪਤੀ ਮਾਲਕ ਦੀ ਦਇਆ ਤੇ ਉਸਨੂੰ ਆਪਣੇ ਆਪ ਨੂੰ ਹਵਾਲੇ ਕਰਨ ਕਰਕੇ ਦੱਸੀ ਹੈ।

ਉਸਦੀ ਦਇਆ ਹੀ ਹੋਵੇ ਤਾਂ ਮਾਲਕ ਸਾਨੂੰ ਅੰਦਰੋਂ ਆਪਣੇ ਵੱਲ ਖਿੱਚੇ ਤੇ ਜੀਵ ਅੰਦਰੋਂ ਉਸਦੇ ਮਿਲਣ ਲਈ ਬਿਆਕੁਲ ਹੋਕੇ ਉਸ ਵੱਲ ਬੇਅਖ਼ਤਿਆਰ ਖਿਚੀਂਦਾ ਜਾਏ। ਇਹ ਕਿਸੇ ਦੇ ਆਪਣੇ ਵੱਸ ਦੀ ਗੱਲ ਨਹੀਂ।

(੨) ਸਤਿਗੁਰ ਦੁਆਰਾ।

ਭਗਤੀ ਮਾਰਗ ਇਕ ਬਿਖੜਾ ਮਾਰਗ ਹੈ ਜੋ ਗੁਰੂ ਦੁਵਾਰੇ ਕਿਸੀ ਜੀਵ ਨੂੰ ਨਸੀਬ ਹੁੰਦਾ ਹੈ। ਜਿਸ ਤੇ ਮਾਲਕ ਆਪ ਕਿਰਪਾ ਕਰੇ ਉਹਦਾ ਚਿੱਤ ਹਰਿ ਦੀ ਭਗਤੀ ਵਿਚ ਲਗਦਾ ਹੈ। ਇਸ ਭਗਤੀ ਨੂੰ ਸੁਰ, ਨਰ, ਮੁਨਿ ਜਨ ਲੋਚਦੇ ਹਨ। ਇਹ ਬਿਨਾਂ ਸਤਿਗੁਰ ਨਹੀਂ ਮਿਲ ਸਕਦੀ। ਗ੍ਰੰਥਾਂ ਪੋਥੀਆਂ ਦੇ ਪੜ੍ਹਣ ਪੜ੍ਹਾਣ ਨਾਲ ਇਸਦੀ ਬੂਝ ਨਹੀਂ ਹੁੰਦੀ।

"ਇਸੁ ਭਗਤੀ ਨੋ ਸੁਰਿ ਨਰ ਮੁਨਿ ਜਨ ਲੋਚਦੇ ਵਿਣੁ ਸਤਿਗੁਰ ਪਾਈ ਨ ਜਾਇ॥
ਪੰਡਿਤ ਪੜਦੇ ਜੋਤਿਕੀ ਤਿਨ ਬੂਝ ਨ ਪਾਇ॥" (ਆਸਾ ਮ: ੩,੪੨੫-੪)

ਗੁਰੂ ਦੇ ਉਪਦੇਸ਼ ਤੋਂ ਛੁਟ ਹੋਰ ਕਿਸੀ ਤਰ੍ਹਾਂ ਭਗਤੀ ਨਹੀਂ ਹੋ ਸਕਦੀ ਇਸਦੀ ਦੌਲਤ ਕੇਵਲ ਗੁਰੂ ਦੀ ਸੇਵਾ ਤੋਂ ਹੀ ਪ੍ਰਾਪਤ ਹੋ ਸਕਦੀ ਹੈ।

ਉਸਤੋਂ ਛੁਟ ਬਾਹਰਮੁਖੀ ਸਾਧਨ ਇਸਦੇ ਪੈਦਾ ਕਰਨ ਦੇ ਅਸਮਰਥ ਹਨ।

ਹੋਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ॥
(ਸਿਰੀ ਰਾਗੁ ਮ: ੧, ੨੨-੧੦)

ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ ਤਾਪੈ॥
ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉ ਕਰਿ ਚੀਨਸਿ ਆਪੈ॥
(ਮਾਰੂ ਮ: ੧, ੧੦੧੩-੧)

ਭਗਤੀ ਦਾ ਠਾਠਾਂ ਮਾਰਦਾ ਸਮੁੰਦਰ ਹਰਿ ਰੂਪ ਸਤਿਗੁਰੂ ਪਾਸ ਹੈ, ਜਿਸਤੇ ਉਹ ਤੁਠ ਜਾਏ ਉਸ ਗੁਰਮੁਖ ਪੁਰ ਪਰਗਟ ਕਰ ਦੇਂਦਾ ਹੈ:—

"ਸਾਗਰ ਭਗਤਿ ਭੰਡਾਰ ਹਰਿ ਪੂਰੇ ਸਤਿਗੁਰ ਪਾਸਿ॥
ਸਤਿਗੁਰੁ ਤੁਠਾ ਖੋਲਿ ਦੇਇ ਮੁਖਿ ਗੁਰਮੁਖਿ ਹਰਿ ਪਰਗਾਸਿ॥"
(ਮਾਝ ਮ: ੪, ੯੯੬-੧੫)

ਭਗਤੀ ਵਿਚ ਜੀਵ ਤਦੇ ਲਗਦਾ ਹੈ ਜਦੋਂ ਕੋਈ ਜਨਮ ਮਰਨ ਤੋਂ ਆਜ਼ਾਦ, ਸੰਤ ਪਰਉਪਕਾਰੀ ਉਸਨੂੰ ਜੀਅ ਦਾਨ ਦੇ ਕੇ ਲਾਉਂਦਾ ਹੈ ਤੇ ਹਰੀ ਨਾਲ ਮਿਲਾਂਦਾ ਹੈ:—

"ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥"
(ਸੂਹੀ ਮ: ੫, ੭੪੯-੨)

## ਨਾਮ ਭਗਤੀ

ਸਤਿਗੁਰ ਦੇ ਪਾਸ ਹਰਿਨਾਮ ਜਾਂ ਪੂਰੇ ਸ਼ਬਦ ਦੀ ਭਗਤੀ ਹੈ, ਜੋ ਉਹ ਵਿਸ਼ੇਸ਼ ਕਰਕੇ ਦ੍ਰਿੜ੍ਹਾਂਦਾ ਹੈ।

"ਹਮ ਹਰਿ ਰਾਖੇ ਸਤਿਗੁਰੂ ਮਿਲਾਇਆ॥
ਅਨਦਿਨੁ ਭਗਤਿ ਹਰਿਨਾਮੁ ਦ੍ਰਿੜਾਇਆ॥" (ਗਉੜੀ ਮ: ੩, ੨੩੦-੧੮)

"ਬਿਨੁ ਸਤਿਗੁਰ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥
ਜਨ ਨਾਨਕ ਨਾਮੁ ਅਰਾਧਿਆ ਗੁਰ ਕੈ ਹੇਤਿ ਪਿਆਰਿ ॥"

(ਸਲੋਕ ਮ: ੩, ੧੪੧੭-੧੨)

ਗੁਰਬਾਣੀ ਵਿਚ ਭਗਤੀ ਸ਼ਬਦ ਧੁਨ ਦੀ ਕਮਾਈ ਨੂੰ ਕਿਹਾ ਗਿਆ ਹੈ। ਸਚੀ ਭਗਤੀ ਗੁਰ ਸ਼ਬਦ ਦਾ ਪਿਆਰ ਹੈ, ਜਿਸ ਕਰਕੇ ਆਪਣੇ ਪਤੀ ਪ੍ਰਮਾਤਮਾ ਨੂੰ ਹਿਰਦੇ ਅੰਦਰ ਧਾਰਨ ਕਰੀਦਾ ਹੈ। ਸ਼ਬਦ ਭਗਤੀ ਹੀ ਹਰਿ ਨੂੰ ਭਾਂਵਦੀ ਹੈ—ਨੱਚਣ ਟੱਪਣ ਕਰਕੇ ਭਗਤੀ ਨਹੀਂ ਹੁੰਦੀ, ਸ਼ਬਦ ਵਿਚ ਆਪਣਾ ਆਪ ਲੀਨ ਕਰ ਦੇਣ ਤੇ ਭਗਤਿ ਹੁੰਦੀ ਹੈ:—

"ਸਚੀ ਭਗਤਿ ਗੁਰ ਸਬਦ ਪਿਆਰਿ ॥
ਅਪਨਾ ਪਿਰੁ ਰਾਖਿਆ ਸਦਾ ਉਰਿ ਧਾਰਿ ॥" (ਗਉੜੀ ਮ:੩,੧੫੯-੧)

ਭਗਤਿ ਕਰਹਿ ਮੂਰਖ ਆਪੁ ਜਣਾਵਹਿ॥ਨਚਿ ਨਚਿ ਟਪਹਿ ਬਹੁਤੁ ਦੁਖੁ ਪਾਵਹਿ॥
ਨਚਿਐ ਟਪਿਐ ਭਗਤਿ ਨ ਹੋਇ ॥ ਸਬਦਿ ਮਰੈ ਭਗਤਿ ਪਾਇ ਜਨੁ ਸੋਇ ॥

(ਗਉੜੀ ਮ: ੩, ੧੫੯-੨)

"ਗੁਰ ਕੈ ਸਬਦਿ ਸਦਾ ਹਰਿ ਧਿਆਏ ਏਹਾ ਭਗਤਿ ਹਰਿ ਭਾਵਣਿਆ ॥"

(ਮਾਝ ਮ: ੩, ੧੨੨-੪)

ਗੁਰਮੁਖ ਦੀ ਭਗਤਿ ਉਹ ਹੈ ਜਿਸ ਵਿਚ ਸਹਜ ਧੁਨ ਉਪਜ ਆਵੇ। ਅਜੇਹੀ ਭਗਤੀ ਤੋਂ ਬਿਨਾਂ ਅੰਦਰ ਦੀ ਮੈਲ ਨਹੀਂ ਜਾਂਦੀ।ਸ਼ਬਦ ਦੀ ਸਵਾਰੀ ਹੋਈ ਰੂਹ ਰੂਪੀ ਇਸਤ੍ਰੀ ਆਪਣੇ ਆਪੇ ਨੂੰ ਗੁਆ ਕੇ ਮਾਲਕ ਦੀ ਪਿਆਰੀ ਹੋ ਜਾਂਦੀ ਹੈ।

"ਗੁਰਮੁਖਿ ਭਗਤਿ ਜਿਤੁ ਸਹਜ ਧੁਨਿ ਉਪਜੈ ਬਿਨੁ ਭਗਤੀ ਮੈਲੁ ਨ ਜਾਏ ॥
ਨਾਨਕ ਕਾਮਣਿ ਪਿਰਹਿ ਪਿਆਰੀ ਵਿਚਹੁ ਆਪੁ ਗਵਾਏ ॥"

(ਗਉੜੀ ਮ: ੩, ੨੪੫-੫)

ਗੁਰਬਾਣੀ ਵਿਚ ਫਿਰ ਦਸਿਆ ਹੈ ਕਿ ਭਗਤੀ ਨਾਮ ਤੇ ਸਚ ਨਾਲ ਲੱਗਣ ਦਾ ਨਾਮ ਹੈ, ਜੋ ਦਿਨ ਤੇ ਰਾਤ ਹੋ ਰਹੀ ਹੈ, ਜਿਸ ਦੇ ਰੰਗ ਵਿਚ ਰੰਗੇ ਜਾਣ ਕਰਕੇ ਫਿਰ ਹੋਰ ਕੋਈ ਰੰਗ ਨਹੀਂ ਚੜ੍ਹਦਾ।

"ਹਰਿ ਕਾ ਨਾਮੁ ਕਿਨੈ ਵਿਰਲੈ ਜਾਤਾ ॥ ਪੂਰੇ ਗੁਰ ਕੈ ਸਬਦਿ ਪਛਾਤਾ ॥
ਅਨਦਿਨੁ ਭਗਤਿ ਕਰੇ ਦਿਨੁ ਰਾਤੀ ਸਹਜੇ ਹੀ ਸੁਖੁ ਪਾਵਣਿਆ ॥"

(ਮਾਝ ਮ: ੩, ੧੨੭-੧੬)

"ਸਾਚਿ ਰਤੇ ਭਗਤ ਇਕ ਰੰਗੀ ਦੂਜਾ ਰੰਗੁ ਨ ਕੋਈ ॥
ਨਾਨਕ ਜਿਸ ਕਉ ਮਸਤਕਿ ਲਿਖਿਆ ਤਿਸੁ ਸਚੁ ਪਰਾਪਤਿ ਹੋਈ ॥"

(ਸੂਹੀ ਮ: ੩, ੭੬੯-੧੬)

ਫੇਰ ਭਗਤੀ ਦੀ ਤਾਰੀਫ਼ ਕੀਤੀ ਗਈ ਹੈ ਕਿ ਇਸ ਭਗਤੀ ਕਰਕੇ ਇਨਸਾਨ ਜੀਵਤ ਮਰਨਾ ਸਿਖ ਜਾਂਦਾ ਹੈ (ਦੇਖੋ ਜੀਵਤ ਮ੍ਰਿਤਕ ਦਾ ਅੰਗ)।

"ਏਹਾ ਭਗਤਿ ਜਨੁ ਜੀਵਤ ਮਰੈ ॥ ਗੁਰਪਰਸਾਦੀ ਭਵਜਲੁ ਤਰੈ ॥"

(ਆਸਾ ਮ: ੩, ੩੬੪-੧੯)

ਭਗਤੀ ਅਸਲ ਵਿਚ ਉਹੀ ਹੈ ਜਿਸ ਵਿਚ ਜੋ ਕੁਛ ਮਾਲਕ ਵਲੋਂ ਆਵੇ ਉਸਨੂੰ ਭਲਾ ਕਰਕੇ ਮੰਨੇ ਤੇ ਸਭ ਮਿਤ੍ਰ ਸ਼ਤ੍ਰ ਇਕ ਵਿਚ ਸਮਾਏ ਹੋਏ ਭਾਸਣ ਤੇ ਉਸਦੀ ਆਗਿਆ ਦਾ ਪਾਲਨ ਕਰੇ।

"ਜੋ ਕਿਛੁ ਕੀਓ ਸੋਈ ਭਲ ਮਾਨੈ ਐਸੀ ਭਗਤਿ ਕਮਾਨੀ ॥
ਮਿਤ੍ਰ ਸਤ੍ਰ ਸਭ ਏਕ ਸਮਾਨੇ ਜੋਗ ਜੁਗਤਿ ਨੀਸਾਨੀ ॥"

(ਗੂਜਰੀ ਮ: ੫, ੪੯੬-੧੭)

ਪੰਡਤ ਬੁਧੀ ਦੀਆਂ ਚਤੁਰਾਈਆਂ ਵਿਚ ਰਹਿ ਗਏ, ਗ੍ਰੰਥਾਂ ਪੋਥੀਆਂ ਵਿਚ ਹੀ ਅਟਕ ਰਹੇ, ਭੇਖੀ ਬਾਹਰ ਮੁਖੀ ਬਣੇ ਰਹੇ, ਸਭ ਮੁਕਤਿ ਤੋਂ ਵਾਂਜੇ ਰਹਿ ਗਏ—ਸਭ ਜਗ ਬਿਨਾਂ ਭਗਤੀ ਦੇ ਤੇ ਸਚੇ ਸ਼ਬਦ ਦੀ ਕਮਾਈ ਦੇ ਬਉਰੇ ਫਿਰ ਰਹੇ ਹਨ।

ਪੜਿ ਪੜਿ ਪੰਡਿਤ ਮੋਨੀ ਥਾਕੇ ਭੇਖੀ ਮੁਕਤਿ ਨ ਪਾਈ ॥
ਨਾਨਕ ਬਿਨੁ ਭਗਤੀ ਜਗੁ ਬਉਰਾਨਾ ਸਚੈ ਸਬਦਿ ਮਿਲਾਈ ॥

(ਆਸਾ ਮ: ੩, ੪੪੦-੩)

ਏਹ ਸਚੀ ਭਗਤੀ ਹੈ ਜੋ ਸਤਿਗੁਰ ਤੋਂ ਹੀ ਹੋ ਸਕਦੀ ਹੈ। ਉਸਦੇ ਕਰਕੇ ਹਿਰਦੇ ਵਿਚ ਸ਼ਬਦ ਜਾਂ ਸਚੀ ਬਾਣੀ ਸੁਣਾਈ ਦੇਂਦੀ ਹੈ, ਜਿਸ ਕਰਕੇ ਹਉਮੈ ਦਾ ਨਾਸ਼ ਹੋਕੇ ਜੀਵ ਸਦਾ ਸੁਖ ਪਾਂਦਾ ਹੈ ਤੇ ਮਾਲਕ ਵਿਚ ਸਮਾ ਜਾਂਦਾ ਹੈ:—

"ਸਚੀ ਭਗਤਿ ਸਤਿਗੁਰ ਤੇ ਹੋਵੈ ਸਚੀ ਹਿਰਦੈ ਬਾਣੀ ॥
ਸਤਿਗੁਰੁ ਸੇਵੇ ਸਦਾ ਸੁਖੁ ਪਾਏ ਹਉਮੈ ਸਬਦਿ ਸਮਾਣੀ ॥"

(ਸੋਰਠਿ ਮ: ੩, ੬੦੨-੮)

ਪੂਰੇ ਸ਼ਬਦ (ਦੇਖੋ ਸ਼ਬਦ ਪ੍ਰਕਰਣ) ਦੀ ਕਮਾਈ ਹੀ ਸਚੀ ਭਗਤੀ ਹੈ, ਜਿਸ ਕਰਕੇ ਸਚ ਨਾਲ ਲਿਵ ਲਗ ਜਾਂਦੀ ਹੈ ਤੇ ਹਰਿ ਮਨ ਵਿਚ ਵੱਸ ਜਾਂਦਾ ਹੈ:—

"ਪੂਰੈ ਸਬਦਿ ਭਗਤਿ ਸੁਹਾਈ ॥ ਅੰਤਰਿ ਸੁਖੁ ਤੇਰੈ ਮਨਿ ਭਾਈ ॥
ਮਨੁ ਤਨੁ ਸਚੀ ਭਗਤੀ ਰਾਤਾ ਸਚੇ ਸਿਉ ਚਿਤੁ ਲਾਇਆ ॥"

(ਮਾਰੂ ਮ: ੩, ੧੦੬੮-੩)

"ਮੇਰੇ ਮਨ ਹਰਿ ਕਾ ਨਾਮੁ ਧਿਆਇ ॥
ਸਾਚੀ ਭਗਤਿ ਤਾ ਥੀਐ ਜਾ ਹਰਿ ਵਸੈ ਮਨਿ ਆਇ ॥"

(ਸਿਰੀ ਰਾਗੁ ਮ: ੩, ੩੫-੬)

## ਭਗਤੀ ਕਿਸ ਨੂੰ ਮਿਲਦੀ ਹੈ ?

ਹਰਿ ਦੀ ਭਗਤਿ ਨਿਰਾਲੀ ਹੈ, ਕਿਸੇ ਵਿਰਲੇ ਗੁਰਮੁਖ ਨੂੰ ਹੀ ਪ੍ਰਾਪਤ

ਹੁੰਦੀ ਹੈ। ਭਗਤੀ ਦੇ ਖ਼ਜ਼ਾਨੇ ਨੂੰ ਗੁਰਮੁਖ ਜਾਣਦਾ ਹੈ, ਜਿਸਦੀ ਬੂਝ ਸਤਿਗੁਰ ਤੋਂ ਹੁੰਦੀ ਹੈ, ਕਿਉਂ ਜੋ ਸਤਿਗੁਰ ਦੇ ਪਾਸ ਭਗਤੀ ਦਾ ਭੰਡਾਰ ਹੈ:—

"ਗੁਰਮਤਿ ਪਾਈ ਵਡੀ ਵਡਿਆਈ ਸਚੈ ਸਬਦਿ ਰਸੁ ਪੀਜੈ ॥
ਨਾਨਕ ਹਰਿ ਕੀ ਭਗਤਿ ਨਿਰਾਲੀ ਗੁਰਮੁਖਿ ਵਿਰਲੈ ਕੀਜੈ ॥"
(ਵਡਹੰਸੁ ਮ: ੩, ੫੬੮-੧੩)

"ਭਗਤਿ ਖਜਾਨਾ ਗੁਰਮੁਖਿ ਜਾਤਾ ਸਤਿਗੁਰਿ ਬੂਝਿ ਬੁਝਾਈ ॥
ਸੰਤਹੁ ਗੁਰਮੁਖਿ ਦੇਇ ਵਡਿਆਈ ॥" (ਰਾਮਕਲੀ ਮ: ੩, ੯੦੯-੭)

## ਭਗਤੀ ਆਲਸ ਤੇ ਜੜ੍ਹਤਾ ਨਹੀਂ ਸਿਖਾਂਦੀ

ਭਗਤੀ ਸਾਨੂੰ ਆਲਸ ਤੇ ਜੜ੍ਹਤਾ ਨਹੀਂ ਸਿਖਾਂਦੀ। ਭਗਤ ਜਨ ਕਰਮ ਕਰਦੇ ਹਨ, ਪਰ ਉਹ ਸਭ ਕਰਮ ਈਸ਼੍ਵਰ ਪਰਾਇਣ ਹੁੰਦੇ ਹਨ ਤੇ ਉਹਨਾਂ ਦੇ ਫਲ ਵੱਲ ਉਹ ਧਿਆਨ ਨਹੀਂ ਕਰਦੇ (ਦੇਖੋ ਨਿਹਕਰਮਤਾ ਦਾ ਪ੍ਰਕਰਣ)। ਅਸੀਂ ਕਰਮਾਂ ਤੋਂ ਰਹਿਤ ਨਹੀਂ ਰਹਿ ਸਕਦੇ। ਇਸ ਹਰਿਮੰਦਰ (ਜਿਸਮ) ਨੂੰ ਕਾਇਮ ਰਖਣ ਲਈ ਕਿਰਤ ਕਰੋ, ਤਾਂ ਜੋ ਮਾਲਕ ਦੇ ਚਰਨ ਸਾਡੇ ਅੰਦਰ ਨਿਵਾਸ ਕਰਨ ਤੇ ਅਸੀਂ ਉਸਦੇ ਗੁਣਾਵਾਦ ਗਾ ਸਕੀਏ।

"ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ ॥
ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ ॥"
(ਬਿਲਾਵਲੁ ਮ: ੫, ੫੫੪-੧)

ਪ੍ਰਭੂ ਦੀ ਭਗਤੀ ਸਾਡੀ ਜ਼ਿੰਦਗੀ ਦਾ ਲਾਹਾ ਹੈ।

"ਗੁਣ ਮਹਿ ਗੁਣੀ ਸਮਾਏ ਜਿਸੁ ਆਪਿ ਬੁਝਾਏ ਲਾਹਾ ਭਗਤਿ ਸੈਸਾਰੇ ॥"
(ਵਡਹੰਸੁ ਮ: ੩, ੫੭੦-੧)

ਮਜ਼ਬੀ ਰਸਮ ਰਵਾਜ ਜੋ ਸ਼ਰਧਾ ਤੇ ਭਗਤੀ ਦੇ ਉਪਜਾਣ ਵਾਲੇ ਹੋਣ, ਉਹਨਾਂ ਦਾ ਕਰਨਾ ਗੁਣਕਾਰੀ ਹੈ ਤੇ ਛਡਣੇ ਨਹੀਂ ਚਾਹੀਦੇ। ਜਾਮੀ ਸਾਹਿਬ ਕਹਿੰਦੇ ਹਨ ਕਿ ਆਪਣਾ ਨਾਮ ਤੇ ਰਸਮਾਂ ਭਗਤੀ ਵਿਚ ਗੁੰਮ ਕਰ ਲੈ। ਉਹ ਰਸਮ ਮੁਬਾਰਕ ਹੈ ਜਿਸ ਕਰਕੇ ਸਾਡੇ ਅੰਦਰ ਭਗਤੀ ਭਾਵ ਉਤਪੰਨ ਹੋਵੇ:—

مسکنی جامی گم اندر عشق اسم و رسم خویش — آفرین باد برین رسمے کہ پیدا کردہ

"ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ ॥
ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ ॥"
(ਵਡਹੰਸ ਕੀ ਵਾਰ ਮ: ੧, ੫੯੦-੨)

## ਭਗਤੀ ਦੀ ਨਿਸ਼ਾਨੀ

ਮਾਲਕ ਦੇ ਗੁਣ ਗਾਣੇ ਜੋ ਸਾਡੀ ਰੂਹ ਦੇ ਅੰਤਰਮੁਖ ਇਕਾਗਰ ਹੋਣ

ਵਿਚ ਰੁਕਾਵਟ ਨਾ ਬਣਨ, ਭਗਤੀ ਦੀ ਨਿਸ਼ਾਨੀ ਹੈ, ਜੋ ਉਸਦੀ ਯਾਦ ਨੂੰ ਬਣਾਂਦੀ ਹੈ ਤੇ ਭਗਤੀ ਨੂੰ ਉਪਜਾਂਦੀ ਹੈ । ਕੇਵਲ ਨੱਚਣ ਟੱਪਣ ਦਾ ਨਾਮ ਭਗਤੀ ਨਹੀਂ–

"ਨਚਿਐ ਟਪਿਐ ਭਗਤਿ ਨ ਹੋਇ ॥" (ਗਉੜੀ ਮ: ੩, ੧੫੯–੨)

ਕਿਉਂ ਜੋ ਉਸ ਕਰਕੇ ਮਨ ਪ੍ਰਭੂ ਤੋਂ ਦੂਰ ਹੋ ਜਾਂਦਾ ਹੈ (ਦੇਖੋ ਬਾਹਰ ਦੇ ਗਾਣੇ ਤੇ ਨਿਰਤਕਾਰੀ ਦਾ ਪ੍ਰਕਰਣ)।ਸਚੀ ਭਗਤੀ ਵਿਚ ਬਿਰਹ ਤੇ ਬੇਚੈਨੀ ਦਾ ਉਪਜਣਾ ਕੁਦਰਤੀ ਹੈ (ਵੇਖੋ ਬਿਰਹ ਦਾ ਪ੍ਰਕਰਣ)।

ਭਗਤੀ ਕਰਨ ਵਿਚ ਜੇਕਰ ਅਹੰਕਾਰ ਤੇ ਈਰਖਾ ਹੋ ਜਾਏ ਤਾਂ ਉਹ ਤਾਮਸਕ ਭਗਤੀ ਹੈ। ਜੇਕਰ ਨਾਮਵਰੀ ਦਾ ਖ਼ਿਆਲ ਰਹੇ ਤਾਂ ਉਹ ਰਾਜਸਕ ਭਗਤੀ ਹੈ। ਹਾਂ ਜੇਕਰ ਸਾਰੀਆਂ ਖ਼ਾਹਿਸ਼ਾਂ ਨੂੰ ਮੇਟਕੇ ਕੇਵਲ ਫ਼ਰਜ਼ ਸਮਝਕੇ ਕਰੇ ਤਾਂ ਉਸਨੂੰ ਸਾਤਵਿਕ ਭਗਤੀ ਕਹਾਂਗੇ। ਪਰ ਅਸਲੀ ਭਗਤੀ ਤਿੰਨਾਂ ਗੁਣਾਂ ਤੋਂ ਪਾਰ ਪਹੁੰਚਾਣ ਵਾਲੀ ਹੈ ਤੇ ਨਿਰੋਲ ਤੇ ਨਿਸ਼ਕਾਮ ਹੈ,ਜੋ ਪ੍ਰਭੂ ਜਾਂ ਇਸ਼ਟ ਦਾ ਖ਼ਿਆਲ ਕਰਨ ਨਾਲ ਬੇਅਖ਼ਤਿਆਰ ਅੱਖਾਂ ਵਿਚ ਨਮੀ ਦੀ ਸੂਰਤ ਵਿਚ ਝਲਕੇਗੀ। ਐਸਾ ਇਨਸਾਨ ਚਰਨ ਕਮਲਾਂ ਦੀ ਪ੍ਰੀਤਿ ਵਿਚ ਲੀਨ ਹੁੰਦਾ ਹੈ। ਉਸ ਵਿਚ ਕਿਸੇ ਕਿਸਮ ਦੀ ਕਾਮਨਾ ਨਹੀਂ ਰਹਿੰਦੀ। ਉਸਨੂੰ ਇਸ ਲੋਕ ਦੇ ਤੇ ਸੁਰਗ ਆਦਿਕ ਦੇ ਭੋਗ ਤੇ ਮੁਕਤੀ ਚਰਨ ਕਮਲਾਂ ਦੀ ਪ੍ਰੀਤਿ ਤੋਂ ਨਹੀਂ ਹਟਾ ਸਕਦੇ–

"ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾ ਰੇ ॥"

(ਦੇਵਗੰਧਾਰੀ ਮ: ੫, ੫੩੪–੩)

ਉਹ ਸਦਾ ਮਾਲਕ ਨਾਲ ਜੁੜਿਆ ਰਹਿੰਦਾ ਹੈ। ਉਸਨੂੰ ਪ੍ਰਭੂ ਅਤੀ ਪਿਆਰਾ ਹੈ ਤੇ ਪ੍ਰਭੂ ਦਾ ਉਹ ਅਤੀ ਪਿਆਰਾ ਹੈ। ਉਸਦੀ ਭਗਤੀ ਅੰਧ ਵਿਸ਼ਵਾਸ ਦੀ ਨਹੀਂ ਹੁੰਦੀ, ਉਹ ਪ੍ਰਭੂ ਦੇ ਅਨੁਭਵ ਨਾਲ ਰੰਗੀ ਹੁੰਦੀ ਹੈ।

ਸ਼ੁਰੂ ਸ਼ੁਰੂ ਵਿਚ ਗੁਣਾਵਾਦ ਕਰਕੇ ਸਾਧਾਰਣ ਭਗਤੀ ਹੁੰਦੀ ਹੈ ਜੋ ਪੂਰਨ ਜਾਂ ਪਰਾ ਭਗਤੀ ਵਿਚ ਬਦਲ ਜਾਂਦੀ ਹੈ ਜੋ ਪੂਰਨ ਇਕਾਗ੍ਰਤਾ ਤੇ ਤਨੋਂ ਮਨੋਂ ਹੁੰਦੀ ਹੈ। ਗੀਤਾ (੧੮–੬੮) ਵਿਚ ਵੀ ਦਸਿਆ ਹੈ ਕਿ ਪਰਾ ਭਗਤੀ ਕਰਕੇ ਭਗਤ ਪ੍ਰਭੂ ਨੂੰ ਪਾ ਲੈਂਦਾ ਹੈ । ਨਾਰਦ ਜੀ ਨੇ ਵੀ ਇਹਨਾਂ ਦੋਹਾਂ ਕਿਸਮਾਂ ਦੀ ਭਗਤੀ ਦਾ ਹੀ ਵਰਨਣ ਕੀਤਾ ਹੈ। ਜਿਸਨੂੰ ਭਗਤੀ ਦੀ ਪ੍ਰਾਪਤੀ ਹੋਵੇ ਉਸਦਾ ਅੰਦਰੋਂ ਭਾਉ ਕੁਝ ਇਸ ਤਰ੍ਹਾਂ ਦਾ ਹੋ ਜਾਂਦਾ ਹੈ ਕਿ ਮੈਂ ਮਸ਼ੀਨ ਹਾਂ ਤੇ ਉਹ ਮਸ਼ੀਨ ਦੇ ਚਲਾਣ ਵਾਲਾ ਹੈ।ਮੈਂ ਰਥ ਹਾਂ ਤੇ ਉਹ ਰਥ ਵਿਚ ਬੈਠਣਵਾਲਾ ਹੈ।

'ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨ ਹਾਰੋ ਜਾਨੈ ॥'

(ਗਉੜੀ ਮ: ੫, ੨੦੬-੯)

ਜਦ ਭਗਤੀ ਆ ਜਾਏ, ਤਾਂ ਦੁਨੀਆਂ ਦੇ ਧੰਦੇ ਆਪ ਹੀ ਛੁਟ ਜਾਂਦੇ ਹਨ, ਫਿਰ ਦੁਨੀਆਂ ਦੇ ਵਿਹਾਰ ਤੇ ਰਸ ਫਿੱਕੇ ਲਗਦੇ ਹਨ।

## ਭਗਤੀ ਨਫ਼ਸਾਨੀ ਜਜ਼ਬਾ ਨਹੀਂ

ਭਗਤੀ ਰੂਹਾਨੀ ਮੁਹੱਬਤ ਹੈ, ਜਿਸ ਵਿਚ ਦਿਲੀ ਅਦਬ ਤੇ ਪ੍ਰਤਿਸ਼ਟਾ ਹੈ। ਰੂਹਾਨੀ ਮੁਹੱਬਤ ਵਿਚ ਪ੍ਰੀਤਮ ਨੂੰ ਸੁਖ ਪਹੁੰਚਾਣ ਤੇ ਉਸ ਲਈ ਦੁਖ ਉਠਾਣ ਤੇ ਉਸਦੇ ਸੁਖ ਵਿਚ ਸੁਖੀ ਹੋਣਾ ਹੁੰਦਾ ਹੈ। ਆਪਣੇ ਤਨ, ਮਨ, ਧਨ, ਰੂਪ, ਬੁਧੀ ਤੇ ਪ੍ਰਾਣਾਂ ਨੂੰ ਪ੍ਰੀਤਮ ਦੀ ਪੂਜਾ ਦੀ ਸਮੱਗਰੀ ਬਨਾਣਾ ਹੈ ਤੇ ਆਪਣਾ ਆਪ ਦਾਨ ਕਰਨਾ ਹੈ। ਪਰ ਨਫ਼ਸਾਨੀ ਮੁਹੱਬਤ ਇਸ ਤੋਂ ਉਲਟ ਹਮੇਸ਼ ਆਪਣੇ ਸੁਖ ਦੇ ਲਈ ਹੁੰਦੀ ਹੈ ਤੇ ਦੂਸਰੇ ਨੂੰ ਆਪਣੇ ਸੁਖ ਦਾ ਵਸੀਲਾ ਬਨਾਣਾ ਹੁੰਦਾ ਹੈ।

## ਭਗਤੀ ਦੇ ਕਮਾਣ ਦਾ ਸਮਾਂ

ਕਰਤਾਰ ਨੇ ਮੋਹ ਮਾਇਆ ਦਾ ਸਰੀਰ ਬਣਾਇਆ ਹੈ ਇਸ ਵਿਚ ਹਰਿ ਭਗਤੀ ਦਾ ਬੀਜ ਬੋਇਆ ਜਾ ਸਕਦਾ ਹੈ, ਇਸ ਦੇ ਕਮਾਣ ਦੇ ਸਭ ਹੀ ਵਕਤ ਹਨ—ਦਿਨ ਰਾਤ ਨਾਮ ਵਿਚ ਰੱਤਣ ਲਈ ਬਣੇ ਹਨ, ਜੇਕਰ ਵੇਲਾ ਵਕਤ ਵਿਚਾਰਦੇ ਹੀ ਰਹੋ ਤਾਂ ਭਗਤਿ ਨੂੰ ਕਿਹੜਾ ਵਕਤ ਰਹਿ ਜਾਂਦਾ ਹੈ:—

ਜੇ ਵੇਲਾ ਵਖਤੁ ਵੀਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ ॥
ਅਨਦਿਨੁ ਨਾਮੇ ਰਤਿਆ ਸਚੇ ਸਚੀ ਸੋਇ ॥ (ਸਿਰੀ ਰਾਗੁ ਮ: ੩, ੩੫-੭)

ਭਗਤੀ ਦਾ ਮੁਖ ਸਮਾਂ ਅੰਮ੍ਰਿਤ ਵੇਲਾ (ਦੇਖੋ ਇਸਦਾ ਪ੍ਰਕਰਣ) ਹੈ। ਉਸ ਸਮੇਂ ਦਾ ਹਰਿ ਭਗਤੀ ਦਾ ਬੀਜ ਬੀਜਿਆ ਹੋਇਆ ਕਦੇ ਨਿਖੁਟਦਾ ਨਹੀਂ:—

ਹਰਿ ਧਨੁ ਰਤਨੁ ਜਵੇਹਰੁ ਮਾਣਕੁ
ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ ਹਰਿ ਭਗਤੀ ਹਰਿ ਲਿਵ ਲਾਈ ॥
ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ
ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥ (ਸੂਹੀ ਮ: ੪, ੭੩੪-੩)

## ਭਗਤੀ ਮਾਰਗ ਸਭ ਲਈ ਹੈ

ਮਾਲਕ ਪ੍ਰੇਮ ਹੈ, ਉਸਦੀ ਕੋਈ ਜਾਤ ਪਾਤ ਤੇ ਕੌਮ ਨਹੀਂ। ਸਭਨਾਂ ਨੂੰ ਭਾਵੇਂ ਉਹ ਕਿਸੇ ਕੌਮ ਜਾਂ ਮੁਲਕ ਦੇ ਹੋਣ, ਇਸਤ੍ਰੀ ਜਾਂ ਪੁਰਸ਼, ਭਗਤੀ ਮਾਰਗ ਦਾ ਅਧਿਕਾਰ ਹੈ। ਸਭ ਲਈ ਇਹ ਰਸਤਾ ਖੁਲ੍ਹਾ ਹੈ। ਭਗਵਾਨ ਕ੍ਰਿਸ਼ਨ ਜੀ ਫ਼ਰਮਾਂਦੇ ਹਨ "ਜੇਕਰ ਕੋਈ ਆਦਮੀ, ਭਾਵੇਂ ਉਹ ਕਿਤਨਾ ਹੀ ਮੰਦਕਰਮੀ

ਹੋਵੇ,ਪੂਰੀ ਭਗਤੀ ਨਾਲ ਮੈਨੂੰ ਧਿਆਂਦਾ ਹੈ,ਉਸਨੂੰ ਸੰਤ ਸਮਝਣਾ ਚਾਹੀਦਾ ਹੈ। ਉਹ ਜਲਦੀ ਹੀ ਪਵਿਤ੍ਰ ਆਤਮਾ ਹੋ ਜਾਂਦਾ ਹੈ ਤੇ ਸ਼ਾਂਤੀ ਨੂੰ ਪ੍ਰਾਪਤ ਹੁੰਦਾ ਹੈ। ਹੇ ਅਰਜਨ,ਮੇਰੀ ਇਹ ਪ੍ਰਤਿਗਿਆ ਹੈ ਕਿ ਜੋ ਮੈਨੂੰ ਤਨੋਂ ਮਨੋਂ ਪਿਆਰ ਕਰਦਾ ਹੈ ਕਦੀ ਫਨਾਹ ਨਹੀਂ ਹੋਵੇਗਾ। ਜਨਮ ਤੋਂ ਪਾਪੀ ਵੀ ਮੇਰੇ ਵਿਚ ਚਿੱਤ ਲਗਾਕੇ ਪੂਰਨ ਭਗਤੀ ਨੂੰ ਪ੍ਰਾਪਤ ਹੋਵੇਗਾ।" (ਗੀਤਾ ਨੌਵਾਂ ਧਿਆਇ ੩੦—੩੨)

ਭਾਗਵਤ ਵਿਚ (੯—੧੪, ੨੧)ਇਸੇ ਗੱਲ ਦਾ ਉਪਦੇਸ਼ ਹੈ ਕਿ ਭਗਤੀ ਮਾਰਗ ਸਭ ਲਈ ਖੁਲ੍ਹਾ ਹੈ। ਚੰਡਾਲ ਤੋਂ ਚੰਡਾਲ ਵੀ ਪ੍ਰਭੂ ਭਗਤੀ ਨਾਲ ਸਭ ਮੈਲਾਂ ਤੋਂ ਪਾਕ ਸਾਫ਼ ਹੋ ਜਾਂਦਾ ਹੈ। ਕੇਵਲ ਸ਼ਰਧਾ ਤੇ ਭਗਤੀ ਹੀ ਸਾਡੀ ਰੂਹ ਨੂੰ ਮਾਲਕ ਨਾਲ ਜੋੜਨ ਨੂੰ ਸਮਰੱਥ ਹੈਨ । ਭਗਤੀ ਤੇ ਸ਼ਰਧਾ ਰਹਿਤ ਪੁਰਸ਼ ਤੋਂ ਭਾਵੇਂ ਉਹ ਕਿਤਨੀ ਹੀ ਉਚੀ ਕੁਲ ਦਾ ਕਿਉਂ ਨਾ ਹੋਵੇ, ਇਕ ਨੀਚ ਤੋਂ ਨੀਚ ਜਾਤ ਦਾ ਆਦਮੀ, ਜਿਸਦੇ ਅੰਦਰ ਸ਼ਰਧਾ ਤੇ ਭਗਤੀ ਹੈ, ਉਚਾ ਹੈ। ਨਾਰਦ ਜੀ ਕਹਿੰਦੇ ਹਨ, "ਪ੍ਰਭੂ ਦੇ ਭਗਤਾਂ ਵਿਚ ਜਨਮ, ਗਿਆਨ, ਸ਼ਕਲ ਸੂਰਤ, ਖਾਨਦਾਨ, ਦੌਲਤ ਤੇ ਕਰਮਾਂ ਧਰਮਾਂ ਦੀ ਕੋਈ ਪੁਛ ਨਹੀਂ, ਕਿਉਂ ਜੋ ਇਹ ਸਾਰੇ ਹੀ ਪ੍ਰਭੂ ਦੇ ਹਨ" (ਨਾਰਦ ਸੂਤਰ ੭੨,੭੩)। ਉਹਨਾਂ ਦੇ ਅੰਦਰ ਬਾਹਰ ਪ੍ਰਭੂ ਵਸ ਰਿਹਾ ਹੈ ਤੇ ਉਹ ਸਦਾ ਉਸਦੀ ਹਜ਼ੂਰੀ ਵਿਚ ਰਹਿੰਦੇ ਹਨ।

ਸ਼ਾਂਡਿਲਜ ਜੀ ਵੀ ਇਹੋ ਦਸਦੇ ਹਨ ਕਿ "ਸਭ ਨੂੰ (ਨੀਚ ਤੋਂ ਨੀਚ ਜਾਤ ਤੀਕਣ) ਭਗਤੀ ਮਾਰਗ ਦਾ ਇਕੋ ਜੇਹਾ ਅਧਿਕਾਰ ਹੈ। ਇਹ ਉਪਦੇਸ਼ ਸਭ ਭੱਦਰ ਪੁਰਸ਼ਾਂ ਨੇ ਦਿਤਾ ਹੈ।" (ਸ਼ਾਂਡਿਲਜ ਸੂਤਰ ੭੮)।

ਗਿਆਨ ਤੇ ਕਰਮ ਕਰਨ ਦਾ ਅਧਿਕਾਰ ਸਭ ਨੂੰ ਹਿੰਦੂਆਂ ਵਿਚ ਨਹੀਂ ਦਿਤਾ ਗਿਆ। ਵੇਦਾਂ ਦਾ ਪੜ੍ਹਨਾ ਪੜ੍ਹਾਣਾ ਸ਼ੂਦਰ ਤੇ ਇਸਤ੍ਰੀਆਂ ਲਈ ਬੰਦ ਕੀਤਾ ਗਿਆ ਹੈ, ਪਰ ਭਗਤੀ ਮਾਰਗ ਪੁਰ ਚਲਣ ਲਈ ਕਿਸੇ ਜਾਤ ਪਾਤ ਦੀ ਰੁਕਾਵਟ ਨਹੀਂ। "ਜਾਤ ਪਾਤ ਪੂਛੇ ਨਹਿ ਕੋਇ ॥
ਹਰਿ ਕਉ ਭਜੇ ਸੋ ਹਰਿ ਕਾ ਹੋਇ ॥"

ਕੇਵਲ ਮੁਕਤੀ ਦੀ ਖ਼ਾਹਿਸ਼ ਦਾ ਹੋਣਾ ਹੀ ਇਸ ਮਾਰਗ ਤੇ ਜਾਣ ਲਈ ਜ਼ਰੂਰੀ ਹੈ।

ਰਾਮਾਨੁਜ ਜੀ ਨੇ ਵੀ ਬੜੇ ਜ਼ੋਰਦਾਰ ਲਫ਼ਜ਼ਾਂ ਵਿਚ ਫ਼ਰਮਾਇਆ ਹੈ ਕਿ ਪ੍ਰਭੂ ਦੀ ਪੂਜਾ ਦਾ ਸਭ ਨੂੰ ਇਕੋ ਜੇਹਾ ਅਧਿਕਾਰ ਹੈ ਤੇ ਭਗਤੀ ਸਭ ਮਜ਼ਬੀ ਬੰਧਨਾਂ ਤੋਂ ਆਜ਼ਾਦ ਹੈ। ਰਾਮਾ ਨੰਦ ਜੀ ਨੇ ਵੀ ਜਾਤ ਪਾਤ ਦਾ ਲਿਹਾਜ਼ ਕਰਨ ਦੇ ਬਰਖ਼ਿਲਾਫ ਕਿਹਾ "ਕੋਈ ਆਦਮੀ ਵੀ ਕਿਸੇ ਦੀ ਜਾਤ ਪਾਤ ਨਾ ਪੁਛੇ, ਕਿਉਂ ਜੋ ਕੋਈ ਪ੍ਰਭੂ ਨੂੰ ਪੂਜਦਾ ਹੈ, ਉਹ ਪ੍ਰਭੂ ਦਾ ਆਪਣਾ ਹੈ।"

ਚੈਤੰਨ ਦੇਵ ਜੀ ਨੇ ਬਿਨਾਂ ਕਿਸੇ ਜਾਤ ਪਾਤ ਦੇ ਖ਼ਿਆਲ ਦੇ ਭਗਤੀ ਦਾ ਪ੍ਰਚਾਰ ਕੀਤਾ ਤੇ ਇਸਤ੍ਰੀ ਮਰਦ ਸਭ ਨੂੰ ਉਪਦੇਸ਼ ਦਿਤਾ।

ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥
ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ ॥੧॥
ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ
ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ ॥ ੧ ॥ ਰਹਾਉ ॥
ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ ॥
ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ ॥ ੨ ॥
ਨਾਮ ਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ ॥
ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮ ਦੇਉ ਲੀਆ ਮੁਖਿ ਲਾਇ ॥੩॥
ਜਿਤਨੇ ਭਗਤ ਹਰਿ ਸੇਵਕਾ ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਇ ॥
ਜਨੁ ਨਾਨਕੁ ਤਿਨ ਕਉ ਅਨਦਿਨੁ ਪਰਸੇ ਜੋ ਕ੍ਰਿਪਾ ਕਰੇ ਹਰਿਰਾਇ ॥ ੪ ॥

(ਸੂਹੀ ਮ: ੪, ੭੩੩—੬)

## ਭਗਤੀ ਸਭ ਕਰਮਾਂ ਧਰਮਾਂ ਤੋਂ ਸੌਖੀ ਤੇ ਉੱਚੀ ਹੈ

ਭਗਤੀ ਕਰਮ, ਗਿਆਨ ਤੇ ਯੋਗ ਸਭ ਤੋਂ ਉੱਚੀ ਹੈ। ਗਿਆਨ ਤੇ ਕਰਮ ਵਿਚ ਹਉਮੈ ਤੇ ਗ਼ਰੂਰ ਦਾ ਲੇਸ਼ ਰਹਿੰਦਾ ਹੈ। ਭਗਤੀ ਵਿਚ ਗ਼ਰੀਬੀ ਨਿਮ੍ਰਤਾ ਤੇ ਦਾਸ ਭਾਵ ਹੁੰਦਾ ਹੈ। ਇਸ ਕਰਕੇ ਕਰਮ ਤੇ ਗਿਆਨ ਪ੍ਰਭੂ ਦੀ ਦਇਆ ਨੂੰ ਖਿਚ ਨਹੀਂ ਸਕਦੇ। ਜਿਨ੍ਹਾਂ ਅੰਦਰ ਨਿਮ੍ਰਤਾ ਤੇ ਗ਼ਰੀਬੀ ਹੈ (ਦੇਖੋ ਨਿਮ੍ਰਤਾ ਦਾ ਅੰਗ) ਉਹ ਆਪਣੇ ਆਪ ਨੂੰ ਮਾਲਕ ਦੇ ਰਹਿਮ ਤੇ ਛਡ ਦੇਂਦੇ ਹਨ। ਓਹ ਮਾਲਕ ਦੀ ਦਇਆ ਨੂੰ ਆਪਣੇ ਵੱਲ ਖਿਚਦੇ ਹਨ ਤੇ ਉਨ੍ਹਾਂ ਦੇ ਅੰਦਰ ਉਸਦੀ ਮੁਹੱਬਤ ਵਸਦੀ ਹੈ।

ਕਰਮ ਕਾਂਡ ਦੇ ਬੰਧਨਾਂ ਦੇ ਮੁਕਾਬਲੇ ਵਿਚ ਭਗਤੀ ਦਾ ਮਾਰਗ ਸਭ ਤੋਂ ਆਸਾਨ ਹੈ, ਕਿਉਂ ਜੋ ਇਸ ਲਈ ਵਿਦਿਆ, ਬਲ, ਧਨ ਤੇ ਪ੍ਰਤਾਪ ਦੀ ਲੋੜ ਨਹੀਂ। ਕੇਵਲ ਪ੍ਰਭੂ ਕਿਰਪਾ ਵਿਚ ਵਿਸ਼ਵਾਸ, ਬੱਚੇ ਦੀ ਤਰ੍ਹਾਂ ਸਰਲ ਸੁਭਾਵ ਤੇ ਪ੍ਰਭੂ ਦੇ ਚਿੰਤਨ ਦੀ ਲੋੜ ਹੈ। ਇਹ ਮਾਰਗ, ਬੱਚੇ, ਬੁੱਢੇ, ਇਸਤ੍ਰੀ ਪੁਰਸ਼, ਤੰਦਰੁਸਤ, ਬੀਮਾਰ, ਉੱਚੀ ਜਾਂ ਨੀਵੀਂ ਕੁਲ ਵਾਲਾ ਸਭ ਲਈ ਖੁੱਲ੍ਹਾ ਹੈ। ਇਸ ਵਿਚ ਗਿਰਨ ਦਾ ਇਤਨਾ ਡਰ ਨਹੀਂ ਜਿਤਨਾ ਕਿ ਦੂਸਰੇ ਮਾਰਗਾਂ ਵਿਚ ਹੈ।

ਭਗਤੀ ਸਭ ਸਾਧਨਾਂ ਨਾਲੋਂ ਉੱਚੀ ਹੈ। ਭਗਵਾਨ ਕ੍ਰਿਸ਼ਨ ਜੀ ਕਹਿੰਦੇ ਹਨ "ਯੋਗੀ ਤਪੀਆਂ ਤੋਂ ਵੱਡੇ ਹਨ। ਉਹ ਗਿਆਨੀਆਂ ਤੋਂ ਵੱਡੇ ਹਨ। ਉਹ ਕਰਮ ਕਰਨ ਵਾਲਿਆਂ ਤੋਂ ਵੀ ਵਡੇ ਹਨ। ਯੋਗੀਆਂ ਵਿਚੋਂ ਜੋ ਸ਼ਰਧਾ ਸਹਿਤ

ਆਪਣੇ ਅੰਦਰ ਮੈਨੂੰ ਵਸਾਂਦੇ ਹਨ, ਉਹ ਮੇਰੇ ਨਾਲ ਪੂਰੀ ਤਰ੍ਹਾਂ ਅਭੇਦ ਹਨ।" (ਗੀਤਾ ਛੇਵਾਂ ਧਿਆਇ ੪੬,੪੭)। ਇਸ ਕਰਕੇ ਭਗਤੀ ਮਾਰਗ ਪੁਰ ਚਲਣ ਵਾਲੇ ਕਰਮ,ਯੋਗ ਤੇ ਗਿਆਨ ਮਾਰਗ ਪੁਰ ਚਲਣ ਵਾਲਿਆਂ ਤੋਂ ਸ੍ਰੇਸ਼ਟ ਹਨ।

ਭਗਤੀ, ਗਿਆਨ ਤੇ ਯੋਗ ਮਾਲਕ ਦੇ ਮਿਲਣ ਦੇ ਸਾਧਨ ਹਨ। ਇਹਨਾਂ ਦੀ ਮਿਸਾਲ ਇਸਤਰ੍ਹਾਂਹੈ,ਕਿਸੇ ਰਾਜੇ ਦੀ ਇਕ ਰਾਣੀ ਹੋਵੇ ਤੇ ਦੋ ਨੌਕਰ ਹੋਣ। ਜਦ ਕਿਸੇ ਵੇਲੇ ਇਹ ਤਿੰਨੇ ਰਾਜੇ ਨੂੰ ਮਿਲਣਾ ਚਾਹੁਣ ਤਾਂ ਨੌਕਰ ਦਰਵਾਜ਼ੇ ਤੇ ਜਾਕੇ ਖੜੇ ਹੋ ਜਾਂਦੇ ਹਨ ਅਤੇ ਇੰਤਜ਼ਾਰ ਕਰਦੇ ਹਨ, ਪਰ ਰਾਣੀ ਬਿਨਾਂ ਰੋਕ ਟੋਕ ਦੇ, ਜਿਥੇ ਕਿਸੇ ਕਮਰੇ ਵਿਚ ਰਾਜਾ ਹੋਵੇ, ਚਲੀ ਜਾਂਦੀ ਹੈ। ਭਗਤੀ ਰਾਣੀ ਦੀ ਨਿਆਈਂ ਹੈ ਤੇ ਗਿਆਨ ਤੇ ਯੋਗ ਨੌਕਰਾਂ ਦੀ ਨਿਆਈਂ। ਉਹ ਦੋਵੇਂ ਭਗਤੀ ਦੀ ਰਸਾਈ ਦੀ ਬਰਾਬਰੀ ਨਹੀਂ ਕਰ ਸਕਦੇ।

ਗੁਸਾਈਂ ਤੁਲਸੀ ਦਾਸ ਜੀ ਨੇ ਵੀ ਰਾਮਾਇਣ ਦੇ ਉਤਰਕਾਂਡ ਵਿਚ ਗਿਆਨ ਤੇ ਭਗਤੀ ਦਾ ਮੁਕਾਬਲਾ ਕਰਕੇ ਦਸਿਆ ਹੈ ਕਿ ਗਿਆਨ ਅਤੀ ਕਠਨ ਹੈ ਤੇ ਭਗਤੀ ਦੀ ਵਿਸ਼ੇਸ਼ਤਾ ਦਰਸਾਈ ਹੈ ਤੇ ਦਸਿਆ ਹੈ ਕਿ ਇਹ ਅਤੀ ਸੁਖੈਨ ਹੈ ਤੇ ਇਸ ਵਿਚ ਕੋਈ ਵਿਘਨ ਨਹੀਂ ਪੈਂਦਾ।

ਪ੍ਰੇਮਾ ਭਗਤੀ ਸਾਰਿਆਂ ਸਾਧਨਾਂ ਦਾ ਅਖ਼ੀਰ ਫਲ ਹੈ। ਅਕਲ ਵਾਲੇ ਲੋਕ ਗਿਆਨ ਪੁਰ ਅਟਕ ਜਾਂਦੇ ਹਨ ਤੇ ਭਗਤੀ ਦੀ ਉਚਾਈ ਤੋਂ ਬਹੁਤ ਹੇਠਾਂ ਵਸਦੇ ਹਨ। ਹਾਫ਼ਜ਼ ਸਾਹਿਬ ਕਹਿੰਦੇ ਹਨ ਕਿ ਭਗਤੀ ਦੇ ਦਰ ਦੀ ਚੁਗਾਠ ਅਕਲ ਤੇ ਗਿਆਨ ਤੋਂ ਬੇਹੱਦ ਉੱਚੀ ਹੈ। ਜੋ ਜਾਨ ਨੂੰ ਤਲੀ ਤੇ ਰਖਕੇ ਆਵੇ ਉਹ ਉਸ ਨੂੰ ਚੁੰਮ ਸਕਦਾ ਹੈ।

جناب عشق را درگہ بسے بالاتر ازعقل است ❁ کسے آں استاں بوسد کہ جاں در استیں دارد

ਪ੍ਰਭੂ ਕੇਵਲ ਭਗਤੀ ਦੇ ਰਾਹੀਂ ਭਗਤਾਂ ਦੇ ਵਸ ਵਿਚ ਆ ਸਕਦਾ ਹੈ, ਹੋਰ ਕਿਸੀ ਸਾਧਨ ਨਾਲ ਨਹੀਂ:—

"ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ ॥
ਨਾ ਤੂ ਆਵਹਿ ਵਸਿ ਬੇਦ ਪੜ੍ਹਾਵਣੇ ॥
ਨਾ ਤੂ ਆਵਹਿ ਵਸਿ ਤੀਰਥਿ ਨਾਈਐ ॥
ਨਾ ਤੂ ਆਵਹਿ ਵਸਿ ਧਰਤੀ ਧਾਈਐ ॥
ਨਾ ਤੂ ਆਵਹਿ ਵਸਿ ਕਿਤੈ ਸਿਆਣਪੈ ॥
ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ ॥
ਸਭੁ ਕੋ ਤੇਰੈ ਵਸਿ ਅਗਮ ਅਗੋਚਰਾ ॥
ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ ॥ (ਰਾਮ: ਵਾਰ ਮ: ੫, ੯੬੨-੮)

## ਭਗਤੀ ਦੇ ਰਾਹ ਵਿਚ ਵਿਘਨ

ਇਸਤ੍ਰੀ, ਧਨ, ਨਾਸਤਕ ਤੇ ਵੈਰੀ ਦਾ ਚਰਚਾ ਭਗਤੀ ਦੇ ਰਾਹ ਵਿਚ ਰੁਕਾਵਟ ਪਾਂਦਾ ਹੈ। ਮਾਇਆ ਰੂਪੀ ਇਸਤ੍ਰੀ ਦੀ ਬਾਬਤ ਗੱਲਾਂ ਸੁਣਨ ਜਾਂ ਕਰਨ ਨਾਲ ਕਾਮ ਦੀ ਪੈਦਾਇਸ਼ ਹੁੰਦੀ ਹੈ। ਇਸ ਲਈ ਇਸ਼ਕ ਵਾਲੇ ਗੀਤਾਂ, ਨਾਵਲਾਂ, ਕਿੱਸੇ ਕਹਾਣੀਆਂ ਤੇ ਕੁਸੰਗਤ (ਦੇਖੋ ਕੁਸੰਗਤ ਦਾ ਪ੍ਰਕਰਣ) ਤੋਂ ਦੂਰ ਰਹਿਣਾ ਜ਼ਰੂਰੀ ਹੈ। ਇਸੇ ਤਰ੍ਹਾਂ ਤੀਵੀਆਂ ਨੂੰ ਵੀ ਪੁਰਸ਼ਾਂ ਤੋਂ ਪ੍ਰਹੇਜ਼ ਕਰਨਾ ਚਾਹੀਦਾ ਹੈ।

**ਧਨ ਦੌਲਤ** ਦਾ ਚਰਚਾ ਲੋਭ ਨੂੰ ਉਕਸਾਂਦਾ ਹੈ। ਦੂਸਰਿਆਂ ਦੀ ਮਾਲੀ ਉੱਨਤੀ ਤੇ ਮਾਨ ਪ੍ਰਤਿਸ਼ਟਾ ਦੇ ਦੇਖਣ ਜਾਂ ਸੁਣਨ ਕਰਕੇ ਦੌਲਤਮੰਦ ਹੋਣ ਦੀ ਹਵਸ ਜ਼ੋਰਾਂ ਪੁਰ ਹੋ ਕੇ ਭਗਤੀ ਮਾਰਗ ਤੋਂ ਹਟਾ ਦੇਂਦੀ ਹੈ।

**ਨਾਸਤਕ** ਉਹ ਲੋਕ ਹਨ, ਜੋ ਈਸ਼ਰ ਦੀ ਹੋਂਦ ਵਿਚ ਯਕੀਨ ਨਹੀਂ ਰਖਦੇ, ਉਹਨਾਂ ਦੀ ਸੰਗਤ ਕਰਨ ਨਾਲ ਦਿਲ ਵਿਚ ਅਵਿਸ਼ਵਾਸ ਤੇ ਸ਼ੱਕ ਪੈਦਾ ਹੋਜਾਂਦਾ ਹੈ ਜੋ ਗਿਰਾਵਟ ਦਾ ਕਾਰਨ ਹੈ, ਕਿਉਂ ਜੋ ਭਗਤੀ ਦੀ ਬੁਨਿਆਦ ਸੱਚੀ ਸ਼ਰਧਾ ਪੁਰ ਹੈ।

**ਵੈਰੀ**—ਐਸੇ ਪੁਰਸ਼ ਦੀ ਬਾਬਤ ਗੱਲਾਂ ਸੁਣਨ ਨਾਲ ਮਨ ਵਿਚ ਕ੍ਰੋਧ ਉਠਕੇ ਭਗਤੀ ਵਿਚ ਵਿਘਨ ਪਾਂਦਾ ਹੈ। ਪ੍ਰੇਮ ਤੇ ਦ੍ਵੈਖ ਦਾ ਕੋਈ ਮੇਲ ਨਹੀਂ।

ਭਗਤੀ ਦੇ ਰਾਹ ਵਿਚ ਇਹਨਾਂ ਤੋਂ ਵਧ ਰੁਕਾਵਟ ਦੌਲਤ, ਤਾਕਤ, ਸੰਤਾਨ, ਸਿਹਤ, ਇਲਮ, ਅਕਲ, ਜ਼ਾਤ, ਖ਼ਾਨਦਾਨ, ਨੇਕ ਚਲਨੀ, ਖ਼ੂਬਸੂਰਤੀ ਤੇ ਮਰਤਬੇ ਦੀ ਤਕੱਬਰੀ ਹੈ। ਭਗਤੀ ਦਾ ਸਭ ਤੋਂ ਵਧਕੇ ਜ਼ੇਵਰ ਨਿਮ੍ਰਤਾ ਹੈ। (ਦੇਖੋ ਨਿਮ੍ਰਤਾ ਦਾ ਪ੍ਰਕਰਣ) ਭਗਤੀ ਦੇ ਰਾਹ ਵਿਚ ਆਪਣੇ ਆਪ ਨੂੰ ਪ੍ਰੀਤਮ ਤੋਂ ਛੁਟ ਹੋਰ ਹੋਰ ਫ਼ਜ਼ੂਲ ਖ਼ਿਆਲਾਂ ਤੋਂ ਖ਼ਾਲੀ ਕਰਨਾ ਹੁੰਦਾ ਹੈ, ਤਾਂ ਜੋ ਮਾਲਕ ਦੀ ਰਹਿਮਤ ਹਰ ਵੇਲੇ ਸਾਡੇ ਅੰਦਰ ਉਤਰ ਸਕੇ।

خویش را خالی کن از فضل و فضول    تا ترا هردم کند رحمت نزول (مثنوی روم)

ਇਕ ਹੋਰ ਰੁਕਾਵਟ ਡਿੰਭ ਜਾਂ ਪਖੰਡ ਹੈ। ਆਪਣੇ ਆਪ ਨੂੰ ਧਰਮਾਤਮਾ, ਭਗਤ, ਨੇਕ, ਤਿਆਗੀ ਤੇ ਸੱਚਾ ਦਿਖਲਾਣ ਦੀ ਕੋਸ਼ਸ਼ ਕਰਨ ਦਾ ਨਾਮ ਡਿੰਭ ਹੈ। ਜਿਸ ਤਰ੍ਹਾਂ ਸਾਫ਼ ਕਪੜੇ ਤੇ ਰੰਗ ਚੜ੍ਹਦਾ ਹੈ, ਇਸੀ ਤਰ੍ਹਾਂ ਸਰਲ ਹਿਰਦੇ ਵਿਚ ਪ੍ਰੀਤ ਦਾ ਪ੍ਰਕਾਸ਼ ਹੁੰਦਾ ਹੈ। ਇਸ ਮਾਰਗ ਲਈ ਬਾਲਕਾਂ ਦੀ ਨਿਆਈਂ ਹੋਣ ਦੀ ਲੋੜ ਹੈ, ਕਿਉਂ ਜੋ ਅਜੇਹੇ ਲੋਕ ਹੀ ਮਾਲਕ ਦੀ ਬਾਦ-ਸ਼ਾਹਤ ਵਿਚ ਦਾਖ਼ਲ ਹੋ ਸਕਣਗੇ।

"Be ye like children for, they shall enter the Kingdom of Heaven." (Bible)

ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥ (ਗਉੜੀ ਮ: ੫, ੨੬੮-੨)

ਇਹਨਾਂ ਦੇ ਨਾਲ ਨਾਲ ਚੋਰੀ, ਝੂਠ,ਗ਼ਰੂਰ, ਐਸ਼ ਪ੍ਰਸਤੀ ਆਦਿ ਦਾ ਜੋ ਵਿਸ਼ਯ ਦਾ ਸਾਮਾਨ ਹਨ, ਤਿਆਗ ਜ਼ਰੂਰੀ ਹੈ।

## ਭਗਤੀ ਦੇ ਫਲ

ਭਗਤੀ ਦੇ ਪ੍ਰਾਪਤ ਹੋਣ ਨਾਲ ਇਨਸਾਨ ਦੀਆਂ ਕਾਮਨਾ ਮਿਟ ਜਾਂਦੀਆਂ ਹਨ ਤੇ ਉਹ ਸੰਤੁਸ਼ਟ ਹੋ ਜਾਂਦਾ ਹੈ। ਇਸ ਕਰਕੇ ਜਨਮ ਮਰਨ ਤੋਂ ਆਜ਼ਾਦ ਹੋ ਜਾਂਦਾ ਹੈ। ਉਸਦਾ ਦਿਲ ਕੁਝ ਨਹੀਂ ਮੰਗਦਾ, ਕਿਉਂ ਜੋ ਉਸਦੀਆਂ ਸਭ ਖ਼ਾਹਿਸ਼ਾਂ ਮਾਲਕ ਵਿਚ ਪੂਰਨ ਹੋ ਜਾਂਦੀਆਂ ਹਨ। ਉਸਦਾ ਸਭ ਨਾਲ ਪ੍ਰੇਮ ਹੋ ਜਾਂਦਾ ਹੈ, ਕਿਉਂ ਜੋ ਉਸਦਾ ਮਾਲਕ ਨਾਲ ਪਿਆਰ ਹੈ ਤੇ ਸਭ ਉਸਦੇ ਬੱਚੇ ਹਨ।ਭਗਤੀ ਕਰਕੇ ਉਸਦੇ ਅੰਦਰੋਂ ਨਫ਼ਰਤ ਦੇ ਸਭ ਸੰਸਕਾਰ ਸੜ ਜਾਂਦੇ ਹਨ। ਮਾਲਕ ਦੀ ਭਗਤੀ ਦੇ ਨਸ਼ੇ ਵਿਚ ਉਹ ਚੂਰ ਰਹਿੰਦਾ ਹੈ, ਕਿਉਂ ਜੋ ਉਸਨੂੰ ਮਾਲਕ ਦੀ ਭਗਤੀ ਦੀ ਰਸ ਭਰੀ ਕਸ਼ਸ਼ ਦੁਨੀਆਂ ਦੀਆਂ ਖ਼ੁਸ਼ੀਆਂ ਗ਼ਮੀਆਂ ਤੋਂ ਅਤੀਤ ਕਰ ਦੇਂਦੀ ਹੈ। ਮਾਲਕ ਦੀ ਪ੍ਰਾਪਤੀ ਵਿਚ ਉਸਨੂੰ ਸਭ ਕੁਛ ਮਿਲ ਜਾਂਦਾ ਹੈ।ਇਸ ਲਈ ਦੁਨੀਆਂ ਦੇ ਪਿਛੇ ਮਾਰਿਆ ਮਾਰਿਆ ਨਹੀਂ ਫਿਰਦਾ। ਉਹ ਮਾਲਕ ਦੇ ਚਰਣ ਕਮਲ ਦੀ ਮੌਜ ਵਿਚ ਮਗਨ ਰਹਿੰਦਾ ਹੈ।

ਭਗਤ ਆਪਣੇ ਪ੍ਰੀਤਮ ਦੇ ਪ੍ਰੇਮ ਵਿਚ ਦਿਨ ਰਾਤ ਮਸਤ ਰਹਿੰਦਾ ਹੋਇਆ ਕਿਸੇ ਵਸਤੂ ਦੀ ਖ਼ਾਹਿਸ਼ ਨਹੀਂ ਰਖਦਾ। ਉਹ ਪ੍ਰੀਤਮ, ਖ਼ੁਦੀ ਤੋਂ ਖ਼ਾਲੀ ਪ੍ਰੀਤਮ, ਦੇ ਪ੍ਰੇਮ ਨਾਲ ਭਰਪੂਰ ਹੁੰਦਾ ਹੈ। ਉਸ ਵਿਚ ਕੁਛ ਹੋਰ ਨਹੀਂ ਸਮਾ ਸਕਦਾ। ਜਿਸਨੇ ਭਗਤੀ ਦੇ ਰਸ ਨੂੰ ਚਖਿਆ, ਉਹ ਆਤਮ ਰਸ ਨਾਲ ਤ੍ਰਿਪਤ ਹੋ ਜਾਂਦਾ ਹੈ। ਫੇਰ ਸਭ ਰਸ ਫਿਕੇ ਹੋ ਜਾਂਦੇ ਹਨ:—

"ਹਰਿ ਬਿਨੁ ਕਛੂ ਨ ਲਾਗਈ ਭਗਤਨ ਕਉ ਮੀਠਾ ॥
ਆਨ ਸੁਆਦ ਸਭਿ ਫੀਕਿਆ ਕਰਿ ਨਿਰਨਉ ਡੀਠਾ ॥"
(ਜੈਤਸਰੀ ਵਾਰ ਮ: ੫, ੭੦੮-੮)

ਉਹ ਮਾਲਕ ਨੂੰ ਹਰ ਜਗ੍ਹਾ, ਅੰਦਰ ਤੇ ਬਾਹਰ, ਦੇਖਦਾ ਹੈ। ਉਹ ਆਪਣੇ ਆਪ ਨੂੰ ਮਾਲਕ ਉਤੋਂ ਵਾਰ ਦੇਂਦਾ ਹੈ ਤੇ ਉਸਦੇ ਸਭ ਕਰਮ ਧਰਮ ਮਾਲਕ ਦੇ ਅਰਪਣ ਹੁੰਦੇ ਹਨ। ਉਸਦੀ ਜ਼ਿੰਦਗੀ ਦਾ ਆਦਰਸ਼ ਕੇਵਲ ਮਾਲਕ ਦੀ ਭਗਤੀ ਹੋ ਜਾਂਦਾ ਹੈ।

ਭਗਤੀ ਨਾਲ ਸਭ ਪਾਪਾਂ ਵਿਕਾਰਾਂ ਦੇ ਸੰਸਕਾਰ ਨਾਸ਼ ਹੋ ਜਾਂਦੇ ਹਨ ਤੇ ਮਨ ਪਵਿਤ੍ਰ ਹੋ ਜਾਂਦਾ ਹੈ।ਸ਼ਰਧਾ ਤੇ ਭਗਤੀ ਤੋਂ ਰਹਿਤ ਕਰਮਾਂ ਧਰਮਾਂ ਤੇ ਤਪਾਂ

ਨਾਲ ਮਨ ਪਵਿਤ੍ਰ ਨਹੀਂ ਹੁੰਦਾ। ਭਗਤੀ ਰੂਹ ਦਾ ਖਾਸਾ ਹੈ। ਇਸ ਨਾਲ ਸਭ ਪਾਪ ਧੋਤੇ ਜਾਂਦੇ ਹਨ, ਕਿਉਂ ਜੋ ਭਗਤੀ ਪਵਿਤ੍ਰਤਾ ਦੀ ਜਾਨ ਹੈ।

ਮਾਲਕ ਦੀ ਭਗਤੀ ਕਰਕੇ ਭਗਤ ਦੀ ਸਾਰੀ ਤਵੱਜੋ ਮਾਲਕ ਨਾਲ ਬੱਝ ਜਾਂਦੀ ਹੈ। ਉਸਦਾ ਬੈਠਣਾ ਉਠਣਾ, ਜਾਣਾ ਆਣਾ, ਸੌਣਾ ਜਾਗਣਾ, ਖਾਣਾ ਪੀਣਾ ਸਭ ਕਰਮ ਪ੍ਰਭੂ ਪਰਾਇਣ ਹੁੰਦੇ ਹਨ। ਇਸ ਕਰਕੇ ਦੁਨੀਆਂ ਵਲੋਂ ਮੁਕਤ ਹੋ ਜਾਂਦਾ ਹੈ। ਜਦ ਤੀਕ ਸਾਡੇ ਅੰਦਰ ਭਗਤੀ ਨਹੀਂ ਆਂਵਦੀ, ਜੰਮਣਾ ਮਰਨਾ ਨਹੀਂ ਹਟਦਾ।ਭਗਤੀ ਵਿਚ ਮਗਨਤਾ ਹੈ। ਭਗਤ ਮਾਲਕ ਅੰਦਰ ਸਮਾਂਦਾ ਹੈ। ਹਉਮੈ ਦਾ, ਜੋ ਜਨਮ ਮਰਨ ਦਾ ਮੂਲ ਕਾਰਨ ਹੈ, ਅਭਾਵ ਹੁੰਦਾ ਹੈ। ਉਸ ਵਿਚ ਮੈਂ ਮੇਰੀ ਨਹੀਂ ਰਹਿੰਦੀ।ਇਸ ਕਰਕੇ ਉਸਦਾ ਚੁਰਾਸੀ ਦਾ ਚੱਕਰ ਮਿਟ ਜਾਂਦਾ ਹੈ।

ਭਗਤ ਭਗਤੀ ਵਿਚ ਰਤ ਜਾਂਦਾ ਹੈ। ਜਿਸ ਵਿਚ ਰਤ ਜਾਉਗੇ ਵੈਸੇ ਹੀ ਹੋ ਜਾਉਗੇ।ਨਾਮ ਭਗਤੀ ਕਰਕੇ ਉਤਮ ਜਾਤ ਵਾਲਾ ਹੋ ਜਾਂਦਾ ਹੈ।ਭਗਤੀ ਦੁਖ ਸੁਖ ਤੋਂ ਪਰੇ ਕਰ ਦੇਂਦੀ ਹੈ ਤੇ ਅਨੰਦ ਸ਼ਾਂਤੀ, ਤ੍ਰਿਪਤੀ ਤੇ ਸੰਤੋਖ ਦੀ ਪ੍ਰਾਪਤੀ ਹੁੰਦੀ ਹੈ। ਭਗਤੀ ਵਿਚ ਰੱਤਣ ਕਰਕੇ ਸਦਾ ਦਾ ਬੈਰਾਗੀ ਹੋਈਦਾ ਹੈ, ਅੰਧ ਕੂਪ ਤੋਂ ਕਢਕੇ ਜੀਵ ਦਾ ਨਿਸਤਾਰਾ ਕਰਦੀ ਹੈ। ਜਮ ਤੇ ਧਰਮਰਾਇ ਨਹੀਂ ਆਂਵਦੇ। ਹਉਮੈ ਦਾ ਨਾਸ਼ ਹੁੰਦਾ ਹੈ, ਮਨ ਤਨ ਨਿਰਮਲ ਹੁੰਦੇ ਹਨ ਤੇ ਦੁਬਿਧਾ ਦੂਰ ਹੁੰਦੀ ਹੈ।ਮਨ ਰੰਗਿਆ ਜਾਂਦਾ ਹੈ।ਤਿੰਨਾਂ ਗੁਣਾਂ ਤੋਂ ਪਾਰ ਚਉਥੇ ਪਦ ਵਿਚ ਵਾਸਾ ਹੁੰਦਾ ਹੈ।ਜਨਮਾਂ ਜਨਮਾਂ ਦਾ ਸੁਤਾ ਜੀਵ ਜਾਗ ਉਠਦਾ ਹੈ ਤੇ ਜਨਮ ਮਰਨ ਮੁੱਕ ਜਾਂਦਾ ਹੈ। ਸੰਸਾਰ ਸਾਗਰ ਤੋਂ ਪਾਰ, ਮੁਕਤੀ ਤੇ ਸਹਿਜ ਘਰ ਜਾਂ ਨਿਜ ਘਰ ਦੀ ਰਸਾਈ ਤੇ ਉੱਤਮ ਪਦ ਦੀ ਪ੍ਰਾਪਤੀ ਹੁੰਦੀ ਹੈ। ਭਗਤ ਨਾਮ ਵਿਚ ਰੱਤ ਜਾਂਦੇ ਹਨ ਤੇ ਮਾਲਕ ਨਾਲ ਮੇਲ ਹੁੰਦਾ ਹੈ। ਸੱਚ ਵਿਚ ਸਮਾਕੇ ਰੂਹ ਸੋਭਾ-ਵੰਤੀ ਸੋਹਾਗਣੀ ਹੋਕੇ ਦਰਗਹ ਮਾਨ ਪਾਉਂਦੀ ਹੈ। ਇਸੀ ਤਰ੍ਹਾਂ ਭਗਤੀ ਤੋਂ ਵਿਹੂਣੇ ਦੇ ਅਨੇਕਾਂ ਦੋਸ਼ ਗੁਰਬਾਣੀ ਵਿਚ ਦੱਸੇ ਗਏ ਹਨ, ਇਨ੍ਹਾਂ ਦੇ ਪ੍ਰਥਾਇ ਗੁਰਬਾਣੀ ਦੇ ਪ੍ਰਮਾਣ ਅਗੇ ਦਿੱਤੇ ਗਏ ਹਨ ਜੋ ਵਿਚਾਰਨ ਯੋਗ ਹਨ।

—o—

# ਭਗਤੀ

## ੧. ਭਗਤੀ ਕੀ ਹੈ ?

**(੧) ਭਗਤੀ ਭਾਉ ਮਾਲਕ ਆਪ ਹੈ** (God is Love).

ਆਪੇ ਭਗਤੀ ਭਾਉ ਤੂੰ ਆਪੇ ਮਿਲਹਿ ਮਿਲਾਇ ॥
ਨਾਨਕ ਨਾਮ ਨ ਵੀਸਰੈ ਜਿਉ ਭਾਵੈ ਤਿਵੈ ਰਜਾਇ ॥

(ਸਿਰੀ ਰਾਗੁ ਮ: ੧, ੬੨-੨)

**(੨)ਭਗਤੀ ਮਾਲਕ ਦੇ ਪਿਆਰ ਤੇ ਮਾਲਕ ਨਾਲ ਲਿਵ ਲੱਗਣ ਨੂੰ ਆਖਦੇ ਹਨ।**

ਹਰਿ ਭਗਤਿ ਹਰਿ ਕਾ ਪਿਆਰੁ ਹੈ ਜਿ ਗੁਰਮੁਖਿ ਕਰੇ ਬੀਚਾਰੁ ॥
ਪਾਖੰਡਿ ਭਗਤਿ ਨ ਹੋਵਈ ਦੁਬਿਧਾ ਬੋਲੁ ਖੁਆਰੁ ॥

(ਸਿਰੀ ਰਾਗੁ ਮ: ੩, ੨੮-੧੭)

ਜੋ ਇਛਹਿ ਸੋਈ ਫਲੁ ਪਾਇ ॥ ਹਰਿ ਕਾ ਨਾਮੁ ਮੰਨਿ ਵਸਾਇ ॥
ਆਵਣ ਜਾਣ ਰਹੇ ਹਰਿ ਧਿਆਇ ॥ ਭਗਤਿ ਭਾਇ ਪ੍ਰਭ ਕੀ ਲਿਵ ਲਾਇ ॥

(ਭੈਰਉ ਮ: ੫, ੧੧੪੮-੧੬)

ਸਤਿ ਪਰਮੇਸਰੁ ਸਤਿ ਸਾਧ ਜਨ ਨਿਹਚਲੁ ਹਰਿ ਕਾ ਨਾਉ ॥
ਭਗਤਿ ਭਾਵਨੀ ਪਾਰਬ੍ਰਹਮ ਕੀ ਅਬਿਨਾਸੀ ਗੁਣ ਗਾਉ ॥

(ਸਾਰੰਗ ਮ: ੫, ੧੨੨੧-੩)

ਭਗਤਿ ਭਗਤਨ ਹੂੰ ਬਨਿ ਆਈ ॥
ਤਨ ਮਨ ਗਲਤ ਭਏ ਠਾਕੁਰ ਸਿਉ ਆਪਨ ਲੀਏ ਮਿਲਾਈ ॥

(ਕਾਨੜਾ ਮ: ੫, ੧੨੯੯-੪)

ਹਰਿ ਧਨੁ ਰਤਨੁ ਜਵੇਹਰੁ ਮਾਣਕੁ
ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ ਹਰਿ ਭਗਤੀ ਹਰਿ ਲਿਵ ਲਾਈ ॥
ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ
ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥ (ਸੂਹੀ ਮ: ੪, ੭੩੪-੩)

**(੩) ਹਰਿ ਦਾ ਮਨ ਵਿਚ ਵਸਾਣਾ ਸੱਚੀ ਭਗਤੀ ਹੈ।**

ਮੇਰੇ ਮਨ ਹਰਿ ਕਾ ਨਾਮੁ ਧਿਆਇ ॥
ਸਾਚੀ ਭਗਤਿ ਤਾ ਥੀਐ ਜਾ ਹਰਿ ਵਸੈ ਮਨਿ ਆਇ ॥

(ਸਿਰੀ ਰਾਗੁ ਮ: ੩, ੩੫-੬)

**(੪) ਗੁਰੂ ਦਾ ਬਚਨ ਗੁਰ ਮੰਤ੍ਰ ਦਾ ਜਪਣਾ ਹੈ, ਜੋ ਭਗਤੀ ਦਾ ਸਾਰ ਤੱਤ ਹੈ।**

ਗੁਰ ਕਾ ਬਚਨੁ ਜਪਿ ਮੰਤੁ ॥ ਏਹਾ ਭਗਤਿ ਸਾਰ ਤਤੁ ॥

(ਰਾਮਕਲੀ ਮ: ੫, ੮੯੫-੭)

### (੫) ਭਗਤੀ ਸ਼ਬਦ ਧੁਨਿ ਦੀ ਕਮਾਈ ਹੈ।

ਸਚੀ ਭਗਤਿ ਗੁਰ ਸਬਦ ਪਿਆਰਿ ॥
ਅਪਨਾ ਪਿਰੁ ਰਾਖਿਆ ਸਦਾ ਉਰਿ ਧਾਰਿ ॥ (ਗਉੜੀ ਮ: ੩, ੧੫੯-੧)
ਨਚਿਐ ਟਪਿਐ ਭਗਤਿ ਨ ਹੋਇ ॥ ਸਬਦਿ ਮਰੈ ਭਗਤਿ ਪਾਏ ਜਨੁ ਸੋਇ ॥
(ਗਉੜੀ ਮ: ੩, ੧੫੯-੨)
ਨਿਰਭਉ ਸਤਿਗੁਰੁ ਹੈ ਰਖਵਾਲਾ ॥ ਭਗਤਿ ਪਰਾਪਤਿ ਗੁਰ ਗੋਪਾਲਾ ॥
ਧੁਨਿ ਅਨੰਦ ਅਨਾਹਦੁ ਵਾਜੈ ਗੁਰ ਸਬਦਿ ਨਿਰੰਜਨੁ ਪਾਇਆ ॥
(ਮਾਰੂ ਮ: ੧, ੧੦੪੨-੯)
ਨਿਰਮਲ ਭਗਤਿ ਹੈ ਨਿਰਾਲੀ ॥ ਮਨੁ ਤਨੁ ਧੋਵਹਿ ਸਬਦਿ ਵੀਚਾਰੀ ॥
ਅਨਦਿਨੁ ਸਦਾ ਰਹੈ ਰੰਗਿ ਰਾਤਾ ਕਰਿ ਕਿਰਪਾ ਭਗਤਿ ਕਰਾਇਦਾ ॥
(ਮਾਰੂ ਮ: ੩, ੧੦੫੯-੧੯)
ਗੁਰਮੁਖਿ ਆਪੇ ਬਖਸਿਓਨੁ ਹਰਿ ਨਾਮਿ ਸਮਾਣੇ ॥
ਆਪੇ ਭਗਤੀ ਲਾਇਓਨੁ ਗੁਰ ਸਬਦਿ ਨੀਸਾਣੇ ॥
(ਮਾਰੂ ਵਾਰ ਮ: ੩, ੧੦੮੮-੫)
ਹਰਿ ਜੀਉ ਮੇਲੇ ਆਪਿ ਮਿਲਾਏ ॥ ਗੁਰ ਕੈ ਸਬਦੇ ਆਪੁ ਗਵਾਏ ॥
ਅਨਦਿਨੁ ਸਦਾ ਹਰਿ ਭਗਤੀ ਰਾਤੇ ਇਸੁ ਜਗ ਮਹਿ ਲਾਹਾ ਪਾਇਆ ॥
(ਮਾਰੂ ਮ: ੩, ੧੦੬੭-੫)
ਹਰਿ ਕੇ ਭਗਤਿ ਭਰੇ ਭੰਡਾਰਾ ॥ ਆਪੇ ਬਖਸੇ ਸਬਦਿ ਵੀਚਾਰਾ ॥
ਜੋ ਤੁਧੁ ਭਾਵੈ ਸੋਈ ਕਰਸਹਿ ਸਚੇ ਸਿਉ ਮਨੁ ਰਾਤਾ ਹੇ ॥
(ਮਾਰੂ ਮ: ੩, ੧੦੫੨-੭)
ਗੁਰਮੁਖਿ ਭਗਤਿ ਜਿਤੁ ਸਹਜ ਧੁਨਿ ਉਪਜੈ ਬਿਨੁ ਭਗਤੀ ਮੈਲੁ ਨ ਜਾਇ ॥
ਨਾਨਕ ਕਾਮਣਿ ਪਿਰਹਿ ਪਿਆਰੀ ਵਿਚਹੁ ਆਪੁ ਗਵਾਇ ॥
(ਗਉੜੀ ਮ: ੩, ੨੪੫-੫)
ਜਿਨ ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ ਸੋਇ ॥
ਅਨਦਿਨੁ ਭਗਤੀ ਰਤਿਆ ਮਨੁ ਤਨੁ ਨਿਰਮਲੁ ਹੋਇ ॥
(ਸਿਰੀ ਰਾਗੁ ਮ: ੩, ੨੭-੧੮)

### (੬) ਭਗਤੀ ਨਾਮ ਦੀ ਕਮਾਈ ਹੈ।

ਮੇਰੇ ਮਨ ਹਰਿ ਕਾ ਨਾਮੁ ਧਿਆਇ ॥
ਸਾਚੀ ਭਗਤਿ ਤਾ ਥੀਐ ਜਾ ਹਰਿ ਵਸੈ ਮਨਿ ਆਇ ॥
(ਸਿਰੀ ਰਾਗੁ ਮ: ੩, ੩੫-੬)
ਜਿਨਕੀ ਭਗਤਿ ਮੇਰੇ ਪ੍ਰਭ ਭਾਈ ॥ ਤੇ ਜਨ ਨਾਨਕ ਰਾਮ ਨਾਮ ਲਿਵ ਲਾਈ ॥
(ਗੂਜਰੀ ਮ: ੪, ੪੯੪-੧੯)
ਹਰਿ ਕਾ ਨਾਮੁ ਕਿਨੈ ਵਿਰਲੈ ਜਾਤਾ ॥ ਪੂਰੇ ਗੁਰ ਕੈ ਸਬਦਿ ਪਛਾਤਾ ॥
ਅਨਦਿਨੁ ਭਗਤਿ ਕਰੇ ਦਿਨੁ ਰਾਤੀ ਸਹਜੇ ਹੀ ਸੁਖੁ ਪਾਵਣਿਆ ॥
(ਮਾਝ ਮ: ੩, ੧੨੭-੧੬)

ਜੋ ਇਛਹਿ ਸੋਈ ਫਲੁ ਪਾਇ ॥ ਹਰਿ ਕਾ ਨਾਮੁ ਮੰਨਿ ਵਸਾਇ ॥
ਆਵਣ ਜਾਣ ਰਹੇ ਹਰਿ ਧਿਆਇ ॥
ਭਗਤਿ ਭਾਇ ਪ੍ਰਭ ਕੀ ਲਿਵ ਲਾਇ ॥ (ਭੈਰਉ ਮ: ੫, ੧੧੪੮-੧੬)

ਸੋਧਤ ਸੋਧਤ ਤਤੁ ਬੀਚਾਰਿਓ ਭਗਤਿ ਸਰੇਸਟ ਪੂਰੀ ॥
ਕਹੁ ਨਾਨਕ ਇਕ ਰਾਮ ਨਾਮ ਬਿਨੁ ਅਵਰ ਸਗਲ ਬਿਧਿ ਊਰੀ ॥
(ਸਾਰਗ ਮ: ੫, ੧੨੨੧-੧)

ਇਸੁ ਜੁਗ ਮਹਿ ਭਗਤੀ ਹਰਿ ਧਨੁ ਖਟਿਆ
ਹੋਰੁ ਸਭੁ ਜਗਤੁ ਭਰਮਿ ਭੁਲਾਇਆ ॥
ਗੁਰ ਪਰਸਾਦੀ ਨਾਮੁ ਮਨਿ ਵਸਿਆ ਅਨਦਿਨੁ ਨਾਮੁ ਧਿਆਇਆ ॥
(ਬਿਲਾਵਲ ਵਾਰ ਮ: ੩, ੮੫੨-੮)

### (੭) ਭਗਤੀ ਸਚੀ ਬਾਣੀ ਜਾਂ ਗੁਰਬਾਣੀ ਦੀ ਕਮਾਈ ਹੈ।

ਧੁਰਿ ਭਗਤਾ ਮੇਲੇ ਆਪਿ ਮਿਲਾਇ ॥ ਸਚੀ ਭਗਤੀ ਆਪੇ ਲਾਇ ॥
ਸਚੀ ਬਾਣੀ ਸਦਾ ਗੁਣ ਗਾਵੈ ਇਸੁ ਜਨਮੈ ਕਾ ਲਾਹਾ ਹੇ ॥
(ਮਾਰੂ ਮ: ੩, ੧੦੫੪-੯)

ਭਗਤਿ ਭੰਡਾਰ ਗੁਰਬਾਣੀ ਲਾਲ ॥ ਗਾਵਤ ਸੁਨਤ ਕਮਾਵਤ ਨਿਹਾਲ ॥
(ਆਸਾ ਮ: ੫, ੩੭੬-੧੪)

### (੮) ਭਗਤੀ ਸੱਚ ਨਾਲ ਲੱਗਣ ਦਾ ਨਾਮ ਹੈ।

ਸੁਣਿ ਮਨ ਮੰਨਿ ਵਸਾਇ ਤੂੰ ਆਪੇ ਆਇ ਮਿਲੈ ਮੇਰੇ ਭਾਈ ॥
ਅਨਦਿਨੁ ਸਚੀ ਭਗਤਿ ਕਰਿ ਸਚੈ ਚਿਤੁ ਲਾਈ ॥ (ਆਸਾ ਮ: ੩, ੪੨੫-੨)

ਸਾਚਿ ਰਤੇ ਭਗਤ ਇਕ ਰੰਗੀ ਦੂਜਾ ਰੰਗੁ ਨ ਕੋਈ ॥
ਨਾਨਕ ਜਿਸ ਕਉ ਮਸਤਕਿ ਲਿਖਿਆ ਤਿਸੁ ਸਚੁ ਪਰਾਪਤਿ ਹੋਈ ॥
(ਸੂਹੀ ਮ: ੩, ੭੬੯-੧੬)

ਜਿਸਨੋ ਹਰਿ ਭਗਤਿ ਸਚੁ ਬਖਸੀਅਨੁ ਸੋ ਸਚਾ ਸਾਹੁ ॥
ਤਿਸ ਕੀ ਮੁਹਤਾਜੀ ਲੋਕੁ ਕਢਦਾ ਹੋਰਤੁ ਹਟਿ ਨ ਵਥੁ ਨ ਵੇਸਾਹੁ ॥
(ਬਿਲਾਵਲੁ ਵਾਰ ਮ: ੩, ੮੫੨-੫)

ਗੁਰਮੁਖਿ ਬੀਜੇ ਸਚੁ ਜਮੈ ਸਚੁ ਨਾਮੁ ਵਾਪਾਰੁ ॥
ਜੋ ਇਤੁ ਲਾਹੈ ਲਾਇਅਨੁ ਭਗਤੀ ਦੇਇ ਭੰਡਾਰ ॥
(ਆਸਾ ਮ: ੩, ੪੨੮-੧੪)

ਅਤਿ ਮੋਲੁ ਅਫਾਰਾ ਸਚ ਵਾਪਾਰਾ ਸਚਿ ਵਾਪਾਰਿ ਲਗੇ ਵਡਭਾਗੀ ॥
ਅੰਤਰਿ ਬਾਹਰਿ ਭਗਤੀ ਰਾਤੇ ਸਚਿ ਨਾਮਿ ਲਿਵ ਲਾਗੀ ॥
(ਵਡਹੰਸੁ ਮ: ੩, ੫੭੦-੧੪)

ਜਿਨੀ ਹੁਕਮੁ ਪਛਾਣਿਆ ਸੇ ਮੇਲੇ ਹਉਮੈ ਸਬਦਿ ਜਲਾਇ ॥

ਸਚੀ ਭਗਤਿ ਕਰਹਿ ਦਿਨੁ ਰਾਤੀ ਸਚਿ ਰਹੇ ਲਿਵ ਲਾਇ ॥
ਸਦਾ ਸਚੁ ਹਰਿ ਵੇਖਦੇ ਗੁਰ ਕੈ ਸਬਦਿ ਸੁਭਾਇ ॥

(ਮਲਾਰ ਮ: ੩, ੧੨੫੮–੨)

(੯) ਭਗਤੀ ਜੀਂਵਦੇ ਮਰਨ ਦਾ ਨਾਮ ਹੈ।

ਏਹਾ ਭਗਤਿ ਜਨੁ ਜੀਵਤ ਮਰੈ ॥ ਗੁਰਪਰਸਾਦੀ ਭਵਜਲੁ ਤਰੈ ॥

(ਆਸਾ ਮ: ੩, ੩੬੪–੧੯)

(੧੦) ਭਗਤੀ ਹਰਿ ਦੇ ਗੁਣ ਗਾਣ ਦਾ ਨਾਮ ਹੈ।

ਕਾਟੀ ਬੰਧਿ ਹਰਿ ਸੇਵਾ ਲਾਏ ॥ ਹਰਿ ਹਰਿ ਭਗਤਿ ਰਾਮ ਗੁਣ ਗਾਏ ॥

(ਰਾਮਕਲੀ ਮ: ੫, ੮੯੨–੧੧)

(੧੧) ਭਗਤੀ 'ਭਾਣਾ ਮੰਨਣਾ' ਹੈ।

ਜੋ ਕਿਛੁ ਕੀਓ ਸੋਈ ਭਲ ਮਾਨੈ ਐਸੀ ਭਗਤਿ ਕਮਾਨੀ ॥
ਮਿਤ੍ਰ ਸਤ੍ਰ ਸਭ ਏਕ ਸਮਾਨੇ ਜੋਗ ਜੁਗਤਿ ਨੀਸਾਨੀ ॥

(ਗੂਜਰੀ ਮ: ੫, ੪੯੬–੧੭)

ਹਰਿ ਜਨੁ ਊਤਮੁ ਭਗਤੁ ਸਦਾਵੈ ਆਗਿਆ ਮਨਿ ਸੁਖੁ ਪਾਈ ॥
ਜੋ ਤਿਸੁ ਭਾਵੈ ਸਤਿ ਕਰਿ ਮਾਨੈ ਭਾਣਾ ਮੰਨਿ ਵਸਾਈ ॥

(ਆਸਾ ਕਬੀਰ, ੪੭੯–੧੯)

ਤੇਰਾ ਭਾਣਾ ਤੂਹੈ ਮਨਾਇਹਿ ਜਿਸਨੋ ਹੋਹਿ ਦਇਆਲਾ ॥
ਸਾਈ ਭਗਤਿ ਜੋ ਤੁਧੁ ਭਾਵੈ ਤੂੰ ਸਰਬ ਜੀਆ ਪ੍ਰਤਿਪਾਲਾ ॥

(ਸੂਹੀ ਮ: ੫, ੭੪੭–੩)

ਤੇਰੀ ਭਗਤਿ ਸਚੀ ਜੇ ਸਚੇ ਭਾਵੈ ॥ ਆਪੇ ਦੇਇ ਨ ਪਛੋਤਾਵੈ ॥
ਸਭਨਾ ਜੀਆ ਕਾ ਏਕੋ ਦਾਤਾ ਸਬਦੇ ਮਾਰਿ ਜੀਵਾਵਣਿਆ ॥

(ਮਾਝ ਮ: ੩, ੧੧੨–੧੫)

(੧੨) ਭਗਤੀ ਅੰਮ੍ਰਿਤ ਹੈ।

ਹਰਿ ਅੰਮ੍ਰਿਤ ਭਗਤਿ ਭੰਡਾਰ ਹੈ ਗੁਰ ਸਤਿਗੁਰ ਪਾਸੇ ਰਾਮ ਰਾਜੇ ॥
ਗੁਰੁ ਸਤਿਗੁਰੁ ਸਚਾ ਸਾਹੁ ਹੈ ਸਿਖ ਦੇਇ ਹਰਿ ਰਾਸੇ ॥

(ਆਸਾ ਮ: ੪, ੪੪੯–੧੬)

(੧੩) ਨੱਚਣ ਟੱਪਣ ਕਰਕੇ ਭਗਤੀ ਨਹੀਂ ਹੁੰਦੀ।

ਨਚਿਐ ਟਪਿਐ ਭਗਤਿ ਨ ਹੋਇ ॥ ਸਬਦਿ ਮਰੈ ਭਗਤਿ ਪਾਏ ਜਨੁ ਸੋਇ ॥

(ਗਉੜੀ ਮ: ੩, ੧੫੯–੨)

## ੨. ਹਰਿ ਭਗਤੀ ਵਿਚ ਰੱਤਣਾ ਸੰਸਾਰ ਤੇ ਇਸ ਜੁਗ ਦਾ ਲਾਹਾ ਹੈ

ਗੁਣ ਮਹਿ ਗੁਣੀ ਸਮਾਏ ਜਿਸੁ ਆਪਿ ਬੁਝਾਏ ਲਾਹਾ ਭਗਤਿ ਸੈਸਾਰੇ ॥
ਬਿਨੁ ਭਗਤੀ ਸੁਖੁ ਨ ਹੋਈ ਦੂਜੈ ਪਤਿ ਖੋਈ ਗੁਰਮਤਿ ਨਾਮੁ ਅਧਾਰੇ ॥

(ਵਡਹੰਸੁ ਮ: ੩, ੫੭੦–੧)

ਹਰਿ ਜੀਉ ਮੇਲੇ ਆਪਿ ਮਿਲਾਏ ॥ ਗੁਰ ਕੈ ਸਬਦੇ ਆਪੁ ਗਵਾਏ ॥
ਅਨਦਿਨੁ ਸਦਾ ਹਰਿ ਭਗਤੀ ਰਾਤੇ ਇਸੁ ਜਗ ਮਹਿ ਲਾਹਾ ਪਾਇਆ ॥
(ਮਾਰੂ ਮ: ੩, ੧੦੬੭-੫)

## ੩. ਕਿਸੀ ਵਿਰਲੇ ਜਨ ਦਾ ਪ੍ਰੇਮ ਭਗਤਿ ਵਿੱਚ ਰਚਕੇ ਨਿਸਤਾਰਾ ਹੁੰਦਾ ਹੈ

ਬੇਦ ਬਖਿਆਨ ਕਰਤ ਸਾਧੂ ਜਨ ਭਾਗਹੀਨ ਸਮਝਤ ਨਹੀ ਖਲੁ ॥
ਪ੍ਰੇਮ ਭਗਤਿ ਰਾਚੇ ਜਨ ਨਾਨਕ ਹਰਿ ਸਿਮਰਨਿ ਦਹਨ ਭਏ ਮਲ ॥
(ਟੋਡੀ ਮ: ੫, ੭੧੭-੭)

ਪ੍ਰੇਮ ਭਗਤਿ ਜਿਸੁ ਆਪੇ ਦੇਇ ॥ ਜਗ ਮਹਿ ਵਿਰਲੇ ਕੇਈ ਕੇਇ ॥
(ਗੋਂਡ ਮ: ੫, ੮੬੭-੧੨)

ਧਾਵਤ ਜੋਨਿ ਜਨਮ ਭ੍ਰਮਿ ਥਾਕੇ ਅਬ ਦੁਖ ਕਰਿ ਹਮ ਹਾਰਿਓ ਰੇ ॥
ਕਹਿ ਕਬੀਰ ਗੁਰ ਮਿਲਤ ਮਹਾ ਰਸੁ ਪ੍ਰੇਮ ਭਗਤਿ ਨਿਸਤਾਰਿਓ ਰੇ ॥
(ਗਉੜੀ ਕਬੀਰ, ੩੩੫-੧੭)

## ੪. ਹਰਿ ਦੀ ਭਗਤੀ ਸਦਾ ਥਿਰ ਹੈ

ਨਿਜ ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ ॥
ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ ॥
(ਸਲੋਕ ਮ: ੯, ੧੪੨੯-੧੬)

## ੫. ਸਭ ਸਾਧਨਾ ਤੋਂ ਉਤਮ ਸਾਧਨ ਮਾਲਕ ਦੀ ਪ੍ਰਾਪਤੀ ਦਾ ਭਗਤੀ ਹੈ

ਸਭ ਹੂ ਕੋ ਰਸੁ ਹਰਿ ਹੋ ॥ ੧ ॥ ਰਹਾਉ ॥
ਕਾਹੂ ਜੋਗ ਕਾਹੂ ਭੋਗ ਕਾਹੂ ਗਿਆਨ ਕਾਹੂ ਧਿਆਨ ॥
ਕਾਹੂ ਹੋ ਡੰਡ ਧਰਿ ਹੋ ॥ ੧ ॥
ਕਾਹੂ ਜਾਪ ਕਾਹੂ ਤਾਪ ਕਾਹੂ ਪੂਜਾ ਹੋਮ ਨੇਮ॥ਕਾਹੂ ਹੋ ਗਉਨੁ ਕਰਿ ਹੋ ॥੨॥
ਕਾਹੂ ਤੀਰ ਕਾਹੂ ਨੀਰ ਕਾਹੂ ਬੇਦ ਬੀਚਾਰ॥ਨਾਨਕਾ ਭਗਤਿ ਪ੍ਰਿਅ ਹੋ ॥੩॥
(ਗਉੜੀ ਮ: ੫, ੨੧੩-੧੫)

## ੬. ਭਗਤ ਕੌਣ ਹੈ ?

**(੧) ਜੋ ਮਾਲਕ ਨੂੰ ਭਾਵੇ ।**

ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ ਜੋ ਭਾਵਹਿ ਮੇਰੇ ਹਰਿ ਭਗਵੰਤਾ ॥
(ਆਸਾ ਮ: ੪, ੩੪੮-੧੪)

(੨) ਜਿਸਨੂੰ ਨਾਮ ਪਿਆਰਾ ਹੈ, ਜੋ ਨਾਮ ਜਾਂ ਸ਼ਬਦ ਦੀ ਕਮਾਈ ਕਰਦਾ ਹੈ ਤੇ ਤਨ ਮਨ ਧਨ ਸੌਂਪ ਕੇ ਗੁਰੂ ਅਗੇ ਸਿਰ ਵੇਚਦਾ ਹੈ।

ਸੇ ਭਗਤ ਸੇ ਸੇਵਕਾ ਜਿਨ੍ਾ ਹਰਿ ਨਾਮੁ ਪਿਆਰਾ ॥
ਤਿਨ ਕੀ ਸੇਵਾ ਤੇ ਹਰਿ ਪਾਈਐ ਸਿਰਿ ਨਿੰਦਕ ਕੈ ਪਵੈ ਛਾਰਾ ॥
(ਸੂਹੀ ਮ: ੪, ੭੩੩–੧੬)

ਸੋਈ ਭਗਤੁ ਦੁਖੁ ਸੁਖੁ ਸਮਤੁ ਕਰਿ ਜਾਣੈ ਹਰਿ ਹਰਿ ਨਾਮਿ ਹਰਿ ਰਾਤਾ ॥
(ਵਡਹੰਸੁ ਮ: ੪ ਛੰਤ, ੫੭੭–੧੨)

ਸਬਦੌ ਹੀ ਭਗਤ ਜਾਪਦੇ ਜਿਨ੍ਕੀ ਬਾਣੀ ਸਚੀ ਹੋਇ ॥
ਵਿਚਹੁ ਆਪੁ ਗਇਆ ਨਾਉ ਮੰਨਿਆ ਸਚਿ ਮਿਲਾਵਾ ਹੋਇ ॥
(ਆਸਾ ਮ: ੩, ੪੨੯–੧੧)

ਜਿਉ ਪੁਰਖੈ ਘਰਿ ਭਗਤੀ ਨਾਰਿ ਹੈ ਅਤਿ ਲੋਚੈ ਭਗਤੀ ਭਾਇ ॥.....
ਤਿਉ ਬਾਣੀ ਭਗਤ ਸਲਾਹਦੇ ਹਰਿ ਨਾਮੈ ਚਿਤੁ ਲਾਇ ॥
ਮਨੁ ਤਨੁ ਧਨੁ ਆਗੈ ਰਾਖਿਆ ਸਿਰੁ ਵੇਚਿਆ ਗੁਰ ਆਗੈ ਜਾਇ ॥
ਭੈ ਭਗਤੀ ਭਗਤ ਬਹੁ ਲੋਚਦੇ ਪ੍ਰਭ ਲੋਚਾ ਪੂਰਿ ਮਿਲਾਇ ॥
ਹਰਿ ਪ੍ਰਭੁ ਵੇਪਰਵਾਹੁ ਹੈ ਕਿਤੁ ਖਾਧੈ ਤਿਪਤਾਇ ॥
(ਸਲੋਕ ਮ:੩, ੧੪੧੪–੧੬)

(੩) ਜੋ ਸਚ ਨੂੰ ਧਿਆਂਦਾ ਹੈ ਤੇ ਜੋ ਗੁਰਮੁਖ ਹੈ, ਹਉਮੈ ਨੂੰ ਸ਼ਬਦ ਨਾਲ ਜਾਲਕੇ ਸਚੀ ਭਗਤੀ ਦਿਨ ਰਾਤ ਕਰਦਾ ਹੈ ਤੇ ਹਰਿ ਜੀ ਜਿਸਦੀ ਜਾਤ ਪਤ ਹੈ, ਤੇ ਹਰਿ ਨਾਮ ਵਿਚ ਸਮਾਂਦਾ ਹੈ।

ਭਗਤ ਜਨਾ ਕੀ ਹਰਿ ਜੀਉ ਰਾਖੈ ਜੁਗਿ ਜੁਗਿ ਰਖਦਾ ਆਇਆ ਰਾਮ ॥
ਸੋ ਭਗਤੁ ਜੋ ਗੁਰਮੁਖਿ ਹੋਵੈ ਹਉਮੈ ਸਬਦਿ ਜਲਾਇਆ ਰਾਮ ॥
ਹਉਮੈ ਸਬਦਿ ਜਲਾਇਆ ਮੇਰੇ ਹਰਿ ਭਾਇਆ ਜਿਸਦੀ ਸਾਚੀ ਬਾਣੀ ॥
ਸਚੀ ਭਗਤਿ ਕਰਹਿ ਦਿਨੁ ਰਾਤੀ ਗੁਰਮੁਖਿ ਆਖਿ ਵਖਾਣੀ ॥
ਭਗਤਾ ਕੀ ਚਾਲ ਸਚੀ ਅਤਿ ਨਿਰਮਲ ਨਾਮੁ ਸਚਾ ਮਨਿ ਭਾਇਆ ॥
ਨਾਨਕ ਭਗਤ ਸੋਹਹਿ ਦਰਿ ਸਾਚੈ ਜਿਨੀ ਸਚੋ ਸਚੁ ਕਮਾਇਆ ॥ ੧ ॥
ਹਰਿ ਭਗਤਾ ਕੀ ਜਾਤਿ ਪਤਿ ਹੈ ਭਗਤ ਹਰਿ ਕੈ ਨਾਮਿ ਸਮਾਣੇ ਰਾਮ ॥
ਹਰਿਭਗਤਿ ਕਰਹਿ ਵਿਚਹੁ ਆਪੁਗਵਾਵਹਿ ਜਿਨ੍ ਗੁਣ ਅਵਗਣ ਪਛਾਣੇਰਾਮ ॥
ਗੁਣ ਅਉਗਣ ਪਛਾਣੈ ਹਰਿ ਨਾਮੁ ਵਖਾਣੈ ਭੈ ਭਗਤਿ ਮੀਠੀ ਲਾਗੀ ॥
ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਘਰ ਹੀ ਮਹਿ ਬੈਰਾਗੀ ॥
ਭਗਤੀ ਰਾਤੇ ਸਦਾ ਮਨੁ ਨਿਰਮਲੁ ਹਰਿ ਜੀਉ ਵੇਖਹਿ ਸਦਾ ਨਾਲੇ ॥
ਨਾਨਕ ਸੇ ਭਗਤ ਹਰਿ ਕੈ ਦਰਿ ਸਾਚੇ ਅਨਦਿਨੁ ਨਾਮੁ ਸਮ੍ਾਲੇ ॥
(ਸੂਹੀ ਮ: ੩ ਛੰਤ, ੭੬੮–੯)

(੪) ਹਰਿ ਧਨ ਖਟਦਾ ਹੈ।

ਇਸੁ ਜੁਗ ਮਹਿ ਭਗਤੀ ਹਰਿ ਧਨੁ ਖਟਿਆ
ਹੋਰੁ ਸਭੁ ਜਗਤੁ ਭਰਮਿ ਭੁਲਾਇਆ ॥
ਗੁਰ ਪਰਸਾਦੀ ਨਾਮੁ ਮਨਿ ਵਸਿਆ ਅਨਦਿਨੁ ਨਾਮੁ ਧਿਆਇਆ ॥
(ਬਿਲਾਵਲ ਵਾਰ ਮ: ੩, ੮੫੨-੮)

ਕਲਿਜੁਗ ਮਹਿ ਨਾਮੁ ਨਿਧਾਨੁ ਭਗਤੀ ਖਟਿਆ ਹਰਿ ਉਤਮ ਪਦੁ ਪਾਇਆ॥
ਸਤਿਗੁਰ ਸੇਵਿ ਹਰਿ ਨਾਮੁ ਮਨਿ ਵਸਾਇਆ ਅਨਦਿਨੁ ਨਾਮੁ ਧਿਆਇਆ ॥
(ਗੂਜਰੀ ਵਾਰ ਮ: ੩, ੫੧੩-੪)

(੫) ਜਿਸ ਨੂੰ ਹਰਿ ਦੀ ਭਗਤੀ ਭਾਂਵਦੀ ਹੈ।

ਨਾਹ ਅਪਨੇ ਸੰਗਿ ਦਾਸੀ ਮੈ ਭਗਤਿ ਹਰਿ ਕੀ ਭਾਵਏ ॥
ਅਗਾਧਿ ਬੋਧਿ ਅਕਥੁ ਕਥੀਐ ਸਹਜਿ ਪ੍ਰਭ ਗੁਣ ਗਾਵਏ ॥
(ਬਿਲਾਵਲੁ ਮ: ੧, ੮੪੩-੯)

(੬) ਜੋ ਲਬ, ਲੋਭ, ਅਹੰਕਾਰ, ਤ੍ਰਿਸ਼ਨਾ ਤੇ ਜ਼ਿਆਦਾ ਬੋਲਣਾ ਤਜਦਾ ਹੈ।

ਭਗਤਾ ਕੀ ਚਾਲ ਨਿਰਾਲੀ ॥
ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥
(ਰਾਮਕਲੀ ਮ: ੩, ੯੧੮-੧੭)

(੭) ਜੋ ਭਾਣਾਂ ਮੰਨੇ।

ਕਥਨੀ ਬਦਨੀ ਕਰਤਾ ਫਿਰੈ ਹੁਕਮੁ ਨ ਬੂਝੈ ਸਚੁ ॥
ਨਾਨਕ ਹਰਿ ਕਾ ਭਾਣਾ ਮੰਨੇ ਸੋ ਭਗਤੁ ਹੋਇ ਵਿਣੁ ਮੰਨੇ ਕਚੁ ਨਿਕਚੁ ॥
(ਮ: ੩ ਵਾਰ ਰਾਮਕਲੀ ੧, ੯੫੦-੧੪)

ਹਰਿ ਜਨੁ ਊਤਮੁ ਭਗਤੁ ਸਦਾਵੈ ਆਗਿਆ ਮਨਿ ਸੁਖੁ ਪਾਈ ॥
ਜੋ ਤਿਸੁ ਭਾਵੈ ਸਤਿ ਕਰਿ ਮਾਨੈ ਭਾਣਾ ਮੰਨਿ ਵਸਾਈ ॥
(ਆਸਾ ਕਬੀਰ, ੪੭੯-੧੯)

ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ ॥
ਆਨੰਦ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ ॥
(ਰਾਮਕਲੀ ਸੁੰਦਰ, ੯੨੩-੧੦)

ਜੇ ਹਰਿ ਹਰਿ ਕੀਚੈ ਬਹੁਤੁ ਲੋਚੀਐ ਕਿਰਤੁ ਨ ਮੇਟਿਆ ਜਾਇ ॥
ਹਰਿ ਕਾ ਭਾਣਾ ਭਗਤੀ ਮੰਨਿਆ ਸੇ ਭਗਤ ਪਏ ਦਰਿ ਥਾਇ ॥
(ਸਿਰੀ ਰਾਗੁ ਮ: ੩, ੬੫-੧੪)

(੮) ਮਾਲਕ ਭਗਤ ਵੱਛਲ ਹੈ ਤੇ ਜੁਗੋ ਜੁਗ ਭਗਤਾਂ ਦਾ ਸਹਾਈ ਹੁੰਦਾ ਹੈ।

ਆਪਣੈ ਮਨਿ ਚਿਤਿ ਕਹੈ ਕਹਾਏ ਬਿਨੁ ਗੁਰ ਆਪੁ ਨ ਜਾਈ ॥
ਹਰਿ ਜੀਉ ਭਗਤਿ ਵਛਲੁ ਸੁਖਦਾਤਾ ਕਰਿ ਕਿਰਪਾ ਮੰਨਿ ਵਸਾਈ ॥

ਨਾਨਕ ਸੋਭਾ ਸੁਰਤਿ ਦੇਇ ਪ੍ਰਭੁ ਆਪੇ ਗੁਰਮੁਖਿ ਦੇ ਵਡਿਆਈ ॥
(ਸਿਰੀ ਰਾਗੁ ਮ: ੩, ੬੫-੯)

ਭਗਤਿ ਵਛਲੁ ਹਰਿ ਬਿਰਦੁ ਹੈ ਹਰਿ ਲਾਜ ਰਖਾਇਆ ॥
ਜਨੁ ਨਾਨਕੁ ਸਰਣਾਗਤੀ ਹਰਿ ਨਾਮਿ ਤਰਾਇਆ ॥
(ਆਸਾ ਮ: ੪ ਛੰਤ, ੪੪੯-੬)

ਜੁਗਿ ਜੁਗਿ ਭਗਤਾ ਕੀ ਰਖਦਾ ਆਇਆ ॥
ਦੈਤ ਪੁਤ੍ਰ ਪ੍ਰਹਲਾਦੁ ਗਾਇਤ੍ਰੀ ਤਰਪਣੁ ਕਿਛੂ ਨ ਜਾਣੈ
ਸਬਦੇ ਮੇਲਿ ਮਿਲਾਇਆ ॥ (ਭੈਰਉ ਮ:੩,੧੧੩੩-੧੪)

ਭਗਤ ਜਨਾ ਕਉ ਰਾਖਦਾ ਆਪਣੀ ਕਿਰਪਾ ਧਾਰਿ ॥
ਹਲਤਿ ਪਲਤਿ ਮੁਖ ਊਜਲੇ ਸਾਚੇ ਕੇ ਗੁਣ ਸਾਰਿ ॥
(ਸਿਰੀ ਰਾਗੁ ਮ: ੫, ੪੬-੮)

ਸੰਤ ਜਨਾ ਕੀ ਹਰਿ ਪੈਜ ਰਖਾਈ ਭਗਤਿ ਵਛਲੁ ਅੰਗੀਕਾਰੁ ਕਰਈਆ ॥
ਨਾਨਕ ਸਰਣਿ ਪਰੇ ਜਗ ਜੀਵਨ ਹਰਿ ਹਰਿ ਕਿਰਪਾ ਧਾਰਿ ਰਖਈਆ ॥
(ਬਿਲਾਵਲੁ ਮ: ੪, ੮੩੫-੧੭)

ਮਨਿ ਤਨਿ ਬਸਿ ਰਹੇ ਗੋਪਾਲ ॥
ਦੀਨ ਬਾਂਧਵ ਭਗਤਿ ਵਛਲ ਸਦਾ ਸਦਾ ਕ੍ਰਿਪਾਲ ॥
(ਮਾਰੂ ਮ: ੫, ੯੯੮-੬)

ਜਪਿਓ ਨਾਮੁ ਸੁਕ ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ ॥
ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ ॥
ਭਗਤਿ ਵਛਲੁ ਹਰਿ ਨਾਮੁ ਕ੍ਰਿਤਾਰਥੁ ਗੁਰਮੁਖਿ ਕ੍ਰਿਪਾ ਕਰੇ ॥
(ਮਾਰੂ ਮ: ੪, ੯੯੫-੩)

ਭਗਤਿ ਵਛਲੁ ਅਨਾਥਹ ਨਾਥੇ ॥ ਗੋਪੀ ਨਾਥੁ ਸਗਲ ਹੈ ਸਾਥੇ ॥
ਬਾਸੁ ਦੇਵ ਨਿਰੰਜਨ ਦਾਤੇ ਬਰਨਿ ਨ ਸਾਕਉ ਗੁਣ ਅੰਗਾ ॥
(ਮਾਰੂ ਮ: ੫, ੧੦੮੨-੧੨)

ਪਤਿਤ ਪਾਵਨ ਦੁਖ ਭੈ ਭੰਜਨੁ ॥ ਅਹੰਕਾਰ ਨਿਵਾਰਣੁ ਹੈ ਭਵ ਖੰਡਨੁ ॥
ਭਗਤੀ ਤੋਖਿਤ ਦੀਨ ਕ੍ਰਿਪਾਲਾ ਗੁਣੇ ਨ ਕਿਤਹੀ ਹੈ ਭਿਗਾ ॥
(ਮਾਰੂ ਮਹਲਾ ੫, ੧੦੮੩-੩)

ਭਗਤਿ ਹੇਤਿ ਮਾਰਿਓ ਹਰਨਾਖਸੁ ਨਰਸਿੰਘ ਰੂਪ ਹੋਇ ਦੇਹ ਧਰਿਓ ॥
ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥
(ਮਾਰੂ ਨਾਮਦੇਵ, ੧੧੦੫-੧੩)

ਦੂਤ ਦੁਸਮਨ ਸਭਿ ਤੁਝਤੇ ਨਿਵਰਹਿ ਪ੍ਰਗਟ ਪ੍ਰਤਾਪੁ ਤੁਮਾਰਾ ॥
ਜੋ ਜੋ ਤੇਰੇ ਭਗਤ ਦੁਖਾਏ ਓਹੁ ਤਤਕਾਲ ਤੁਮ ਮਾਰਾ ॥
(ਧਨਾਸਰੀ ਮ: ੫, ੬੮੧-੧੩)

## ੭. ਭਗਤਾਂ ਨੂੰ ਮਾਲਕ ਬਾਦਸ਼ਾਹੀ ਦੇਂਦਾ ਹੈ

ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ ਸਿਰਿ ਛਤੁ ਸਚਾ ਹਰਿ ਬਣਾਇ ॥

(ਵਾਰ ਵਡਹੰਸ ਮ: ੩, ੫੯੦-੭)

## ੮. ਭਗਤਾਂ ਅਤੇ ਸੰਸਾਰੀਆਂ ਦਾ ਜੋੜ ਨਹੀਂ

ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥
ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ ॥

(ਵਾਰ ਮਾਝ ਮ: ੧, ੧੪੫-੧੩)

## ੯. ਭਗਤੀ ਕਿਸਦੀ ਕਰਨੀ ਚਾਹੀਦੀ ਹੈ ? ਗੁਰੂ ਦੀ

ਸਰਬ ਉਪਾਇ ਗੁਰੂ ਸਿਰਿ ਮੋਰੁ ॥
ਭਗਤਿ ਕਰਉ ਪਗ ਲਾਗਉ ਤੋਰ ॥ (ਬਸੰਤੁ ਮ: ੧, ੧੧੮੭-੧੦)

## ੧੦. ਸਤਿਗੁਰ ਦੀ ਭਗਤੀ ਕਿਵੇਂ ਹੁੰਦੀ ਹੈ ?

### (੧) ਪ੍ਰਭੂ ਦੀ ਬਖ਼ਸ਼ਸ਼ ਤੇ ਕਿਰਪਾ ਕਰਕੇ ।

ਹਰਿ ਹਰਿ ਸਤਿਗੁਰ ਕਰਹ ਭਗਤੀ ਜਾਂ ਹਰਿ ਪ੍ਰਭੁ ਕਿਰਪਾ ਧਾਰੇ ॥
ਮੈ ਗੁਰ ਬਿਨੁ ਅਵਰੁ ਨ ਕੋਈ ਬੇਲੀ ਗੁਰੁ ਸਤਿਗੁਰੁ ਪ੍ਰਾਣ ਹਮ੍ਾਰੇ ॥

(ਵਡਹੰਸੁ ਮ: ੪, ੫੭੪-੭)

ਕਰਮੁ ਹੋਵੈ ਗੁਰੁ ਭਗਤਿ ਦ੍ਰਿੜਾਏ ॥ ਵਿਣੁ ਕਰਮਾ ਕਿਉ ਪਾਇਆ ਜਾਏ ॥
ਆਪੇ ਕਰੇ ਕਰਾਏ ਕਰਤਾ ਜਿਉ ਭਾਵੈ ਤਿਵੈ ਚਲਾਇਦਾ ॥

(ਮਾਰੂ ਮ: ੩, ੧੦੬੧-੮)

### (੨) ਦੇਵੀ ਦੇਵਤੇ ਤੇ ਜੀਵ ਸਤਿਗੁਰ ਅਲਖ ਦੀ ਭਗਤੀ ਕਰਨ ਦੇ ਜੋਗ ਨਹੀਂ, ਜਿਸਨੂੰ ਮਾਲਕ ਬਖ਼ਸ਼ੇ, ਉਹੀ ਜਾਣ ਸਕਦਾ ਹੈ ।

ਗੁਰ ਕੀ ਭਗਤਿ ਕਰਹਿ ਕਿਆ ਪ੍ਰਾਣੀ ॥ ਬ੍ਰਹਮੈ ਇੰਦ੍ਰਿ ਮਹੇਸਿ ਨ ਜਾਣੀ ॥
ਸਤਿਗੁਰੁ ਅਲਖੁ ਕਹਹੁ ਕਿਉ ਲਖੀਐ ਜਿਸੁ ਬਖਸੇ ਤਿਸਹਿ ਪਛਾਤਾ ਹੇ॥

(ਮਾਰੂ ਮ: ੧, ੧੦੩੨-੨)

### (੩) ਬਿਨਾਂ ਭਗਤੀ ਸਤਿਗੁਰ ਨਹੀਂ ਮਿਲਦਾ ਤੇ ਬਿਨਾਂ ਭਾਗਾਂ ਸਤਿਗੁਰ ਦੀ ਭਗਤੀ ਨਹੀਂ ਹੁੰਦੀ, ਨਾ ਸਤਿਸੰਗ ਮਿਲਦਾ ਹੈ ।

ਬਿਨੁ ਭਗਤੀ ਨਹੀ ਸਤਿਗੁਰੁ ਪਾਈਐ ਬਿਨੁ ਭਾਗਾ ਨਹੀ ਭਗਤਿ ਹਰੀ ॥
ਬਿਨੁ ਭਾਗਾ ਸਤ ਸੰਗੁ ਨ ਪਾਈਐ ਕਰਮਿ ਮਿਲੈ ਹਰਿ ਨਾਮੁ ਹਰੀ ॥

(ਬਸੰਤੁ ਮ: ੧, ੧੧੭੨-੧)

ਪੂਰਬ ਜਨਮਿ ਭਗਤਿ ਕਰਿ ਆਏ
ਗੁਰਿ ਹਰਿ ਹਰਿ ਹਰਿ ਹਰਿ ਭਗਤਿ ਜਮਈਆ ॥

ਭਗਤਿ ਭਗਤਿ ਕਰਤੇ ਹਰਿ ਪਾਇਆ
ਜਾ ਹਰਿ ਹਰਿ ਹਰਿ ਹਰਿ ਨਾਮਿ ਸਮਈਆ ॥ (ਬਿਲਾਵਲੁ ਮ: ੪, ੮੩੭-੪)

(੪) ਗੁਰੂ ਦੀ ਸੇਵਾ ਗੁਰ ਭਗਤੀ ਹੈ।

ਭਾਈ ਰੇ ਦਾਸਨਿ ਦਾਸਾ ਹੋਇ ॥
ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਏ ਕੋਇ ॥
(ਸਿਰੀ ਰਾਗੁ ਮ: ੩, ੬੬-੧੫)

## ੧੧. ਭਗਤੀ ਕਿਸ ਤਰ੍ਹਾਂ ਮਿਲਦੀ ਹੈ

(੧) ਮਾਲਕ ਦੀ ਦਇਆ ਕਰਕੇ।

ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਈ ॥
ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਸੋਈ ॥
(ਸਿਰੀ ਰਾਗੁ ਮ: ੩, ੩੨-੪)

ਆਪਣੈ ਮਨਿ ਚਿਤਿ ਕਹੈ ਕਹਾਏ ਬਿਨੁ ਗੁਰ ਆਪੁ ਨ ਜਾਈ ॥
ਹਰਿ ਜੀਉ ਦਾਤਾ ਭਗਤਿ ਵਛਲੁ ਹੈ ਕਰਿ ਕਿਰਪਾ ਮੰਨਿ ਵਸਾਈ ॥
(ਸਿਰੀ ਰਾਗੁ ਮ: ੩, ੩੨-੧੦)

ਜਿਸਨੋ ਮੇਲੇ ਸੋ ਮਿਲੈ ਹਉ ਤਿਸੁ ਬਲਿਹਾਰੈ ਜਾਉ ॥
ਏ ਮਨ ਭਗਤੀ ਰਤਿਆ ਸਚੁ ਬਾਣੀ ਨਿਜ ਥਾਉ ॥
(ਸਿਰੀ ਰਾਗੁ ਮ: ੩, ੩੯-੧੩)

ਸਗਲ ਮਨੋਰਥ ਤੂੰ ਦੇਵਣਹਾਰਾ ॥ ਭਗਤੀ ਭਾਇ ਭਰੇ ਭੰਡਾਰਾ ॥
ਦਇਆ ਧਾਰਿ ਰਾਖੇ ਤੁਧੁ ਸੇਈ ਪੂਰੈ ਕਰਮਿ ਸਮਾਵਣਿਆ ॥
(ਮਾਝ ਮ: ੫, ੧੩੧-੧੮)

ਸਿਮਰਤ ਨਾਮੁ ਰਿਦੈ ਸੁਖੁ ਪਾਇਆ॥ਕਰਿ ਕਿਰਪਾ ਭਗਤੰੀ ਪ੍ਰਗਟਾਇਆ॥
ਸੰਤ ਸੰਗਿ ਮਿਲਿ ਹਰਿ ਹਰਿ ਜਪਿਆ ਬਿਨਸੇ ਆਲਸ ਰੋਗਾ ਜੀਉ ॥
(ਮਾਝ ਮ: ੫, ੧੦੮-੯)

ਭਗਤਿ ਵਛਲੁ ਭਗਤਿ ਕਰਾਏ ਸੋਇ॥ ਸਚੀ ਭਗਤਿ ਵਿਚਹੁ ਆਪੁ ਖੋਇ॥
(ਗਉੜੀ ਮ: ੩, ੧੫੯-੩)

ਮਨੁ ਸਬਦਿ ਮਰੈ ਪਰਤੀਤਿ ਹੋਇ ਹਉਮੈ ਤਜੇ ਵਿਕਾਰ ॥
ਜਨ ਨਾਨਕ ਕਰਮੀ ਪਾਈਅਨਿ ਹਰਿ ਨਾਮਾ ਭਗਤਿ ਭੰਡਾਰ ॥
(ਗਉੜੀ ਮ: ੩, ੧੬੨-੧੬)

ਜੁਗੁ ਜੁਗੁ ਭਗਤ ਪਿਆਰੇ ਹਰਿ ਆਪਿ ਸਵਾਰੇ ਆਪੇ ਭਗਤੀ ਲਾਏ ॥
ਆਪੇ ਦਾਨਾ ਆਪੇ ਬੀਨਾ ਆਪੇ ਸੇਵ ਕਰਾਏ ॥ (ਗਉੜੀ ਮ: ੩,੨੪੪ -੮)
ਆਪਣੀ ਨਦਰਿ ਕਰੇ ਪਰਮੇਸਰੁ ਬੰਧਨ ਕਾਟਿ ਛਡਾਏ ॥
ਆਪਣੀ ਭਗਤਿ ਪ੍ਰਭਿ ਆਪਿ ਕਰਾਈ ਆਪੇ ਸੇਵਾ ਲਾਏ ॥
(ਸੂਹੀ ਮ: ੫, ੭੭੮-੧੦)

ਜੋ ਤੁਧੁ ਸੇਵਹਿ ਸੋ ਤੂਹੈ ਹੋਵਹਿ ਤੁਧੁ ਸੇਵਕ ਪੈਜ ਰਖਾਈ ॥
ਭੰਡਾਰ ਭਰੇ ਭਗਤੀ ਹਰਿ ਤੇਰੇ ਜਿਸੁ ਭਾਵੈ ਤਿਸੁ ਦੇਵਾਈ ॥

(ਸੂਹੀ ਮ: ੪, ੭੫੮-੪)

ਧਾਰਿ ਅਨੁਗ੍ਰਹੁ ਅਪਨਾ ਪ੍ਰਭਿ ਕੀਨਾ ॥ ਕੇਵਲ ਨਾਮੁ ਭਗਤਿ ਰਸੁ ਦੀਨਾ ॥

(ਸੂਹੀ ਮ: ੫, ੭੬੦-੭)

ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥
ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ ॥

(ਸੂਹੀ ਮ: ੫, ੭੬੩-੬)

ਭਗਤਾ ਕੈ ਘਰਿ ਕਾਰਜੁ ਸਾਚਾ ਹਰਿ ਗੁਣ ਸਦਾ ਵਖਾਣੇ ਰਾਮ ॥
ਭਗਤਿ ਖਜਾਨਾ ਆਪੇ ਦੀਆ ਕਾਲੁ ਕੰਟਕੁ ਮਾਰਿ ਸਮਾਣੇ ਰਾਮ ॥

(ਸੂਹੀ ਮ: ੩, ੭੬੯-੧)

ਇਕਨਾ ਆਪਿ ਬੁਝਾਇਓਨੁ ਗੁਰਮੁਖਿ ਹਰਿ ਗਿਆਨੁ ॥
ਭਗਤਿ ਖਜਾਨਾ ਬਖਸਿਓਨੁ ਹਰਿ ਨਾਮੁ ਨਿਧਾਨੁ ॥

(ਸੂਹੀ ਮ: ੧, ੭੮੬-੧੯)

ਜਉ ਪ੍ਰਭ ਜੀਉ ਦਇਆਲ ਹੋਇ ਤਉ ਭਗਤੀ ਲਾਗਉ ॥
ਲਪਟਿ ਰਹਿਓ ਮਨੁ ਬਾਸਨਾ ਗੁਰ ਮਿਲਿ ਇਹ ਤਿਆਗਉ ॥

(ਬਿਲਾਵਲੁ ਮ: ੫, ੮੦੮-੧੧)

ਆਪੇ ਕਰਤੈ ਭਗਤਿ ਕਰਾਈ ॥ ਗੁਰਮੁਖਿ ਆਪੇ ਦੇ ਵਡਿਆਈ ॥

(ਬਿਲਾਵਲੁ ਮ: ੧, ੮੩੧-੧੫)

ਰਾਮ ਨਾਮੁ ਹੈ ਜੋਤਿ ਸਬਾਈ ਗੁਰਮੁਖਿ ਆਪੇ ਅਲਖੁ ਲਖਈਆ ॥
ਨਾਨਕ ਦੀਨ ਦਇਆਲ ਭਏ ਹੈ ਭਗਤਿ ਭਾਇ ਹਰਿ ਨਾਮਿ ਸਮਈਆ ॥

(ਬਿਲਾਵਲੁ ਮ: ੪, ੮੩੪-੧੭)

ਇਕਿ ਦਾਤੇ ਇਕਿ ਮੰਗਤੇ ਕੀਤੇ ਆਪੇ ਭਗਤਿ ਕਰਾਈ ॥
ਸੇ ਵਡਭਾਗੀ ਜਿਨੀ ਏਕੋ ਜਾਤਾ ਸਚੇ ਰਹੇ ਸਮਾਈ ॥

(ਰਾਮਕਲੀ ਮ: ੩, ੯੧੨-੫)

ਏਕੰਕਾਰੁ ਨਿਰੰਜਨੁ ਨਿਰਭਉ ਸਭ ਜਲਿ ਥਲਿ ਰਹਿਆ ਸਮਾਈ ॥
ਭਗਤਿ ਦਾਨੁ ਭਗਤਾ ਕਉ ਦੀਨਾ ਹਰਿ ਨਾਨਕ ਜਾਚੈ ਮਾਈ ॥

(ਰਾਮਕਲੀ ਮ: ੫, ੯੧੬-੪)

ਇਕਿ ਆਪੇ ਉਝੜਿ ਪਾਇਅਨੁ ਇਕਿ ਭਗਤੀ ਲਾਇਅਨੁ ॥
ਜਿਸੁ ਆਪਿ ਬੁਝਾਏ ਸੋ ਬੁਝਸੀ ਆਪੇ ਨਾਇ ਲਾਈਅਨੁ ॥

(ਰਾਮਕਲੀ ਵਾਰ ਮ: ੧, ੯੫੬-੧੭)

ਨਾਨਕ ਸਭੁ ਕਿਛੁ ਆਪੇ ਆਪਿ ਹੈ ਦੂਜਾ ਨਾਹੀ ਕੋਇ ॥
ਭਗਤਿ ਖਜਾਨਾ ਬਖਸਿਓਨੁ ਗੁਰਮੁਖਾ ਸੁਖੁ ਹੋਇ ॥

(ਮਾਰੂ ਮ: ੩, ੯੯੪-੯)

ਹਰਿ ਹਰਿ ਭਗਤਿ ਭਰੇ ਭੰਡਾਰਾ ॥ ਗੁਰਮੁਖਿ ਰਾਮੁ ਕਰੇ ਨਿਸਤਾਰਾ ॥
ਜਿਸਨੋ ਕ੍ਰਿਪਾ ਕਰੇ ਮੇਰਾ ਸੁਆਮੀ ਸੋ ਹਰਿ ਕੇ ਗੁਣ ਗਾਵੈ ਜੀਉ ॥
(ਮਾਰੂ ਮ: ੪, ੯੯੭-੧੭)

ਕਾਲੁ ਬਿਕਾਲੁ ਭਏ ਦੇਵਾਨੇ ॥ ਸਬਦੁ ਸਹਜ ਰਸੁ ਅੰਤਰਿ ਮਾਨੇ ॥
ਆਪੇ ਮੁਕਤਿ ਤ੍ਰਿਪਤਿ ਵਰਦਾਤਾ ਭਗਤਿ ਭਾਇ ਮਨਿ ਭਾਈ ਹੇ ॥
(ਮਾਰੂ ਮ: ੧, ੧੦੨੧-੮)

ਦਰਸਨੁ ਪਾਵਾ ਜੇ ਤੁਧੁ ਭਾਵਾ ॥ ਭਾਇ ਭਗਤਿ ਸਾਚੇ ਗੁਣ ਗਾਵਾ ॥
ਤੁਧੁ ਭਾਣੇ ਤੂ ਭਾਵਹਿ ਕਰਤੇ ਆਪੇ ਰਸਨ ਰਸਾਇਦਾ ॥
(ਮਾਰੂ ਮ: ੧, ੧੦੩੪-੯)

ਇਕਿ ਸਿਧ ਸਾਧਿਕ ਬਹੁਤੁ ਵੀਚਾਰੀ ॥
ਇਕਿ ਅਹਿਨਿਸਿ ਨਾਮਿ ਰਤੇ ਨਿਰੰਕਾਰੀ ॥
ਜਿਸਨੋ ਆਪਿ ਮਿਲਾਏ ਸੋ ਬੂਝੈ ਭਗਤਿ ਭਾਇ ਭਉ ਜਾਈ ਹੇ ॥
(ਮਾਰੂ ਮ: ੩, ੧੦੪੬-੧੨)

ਧੁਰਿ ਭਗਤਾ ਮੇਲੇ ਆਪਿ ਮਿਲਾਏ ॥ ਸਚੀ ਭਗਤੀ ਆਪੇ ਲਾਏ ॥
ਸਾਚੀ ਬਾਣੀ ਸਦਾ ਗੁਣ ਗਾਵੈ ਇਸੁ ਜਨਮੈ ਕਾ ਲਾਹਾ ਹੇ ॥
(ਮਾਰੂ ਮ: ੩, ੧੦੫੩-੯)

ਨਿਰਮਲ ਭਗਤਿ ਹੈ ਨਿਰਾਲੀ ॥ ਮਨੁ ਤਨੁ ਧੋਵਹਿ ਸਬਦਿ ਵੀਚਾਰੀ ॥
ਅਨਦਿਨੁ ਸਦਾ ਰਹੈ ਰੰਗਿ ਰਾਤਾ ਕਰਿ ਕਿਰਪਾ ਭਗਤਿ ਕਰਾਇਦਾ ॥
(ਮਾਰੂ ਮ: ੩, ੧੦੫੯-੧੯)

ਸਤਿਗੁਰਿ ਸੇਵਿਐ ਸਹਜ ਅਨੰਦਾ ॥ ਹਿਰਦੈ ਆਇ ਵੁਠਾ ਗੋਵਿੰਦਾ ॥
ਸਹਜੇ ਭਗਤਿ ਕਰੇ ਦਿਨੁ ਰਾਤੀ ਆਪੇ ਭਗਤਿ ਕਰਾਇਦਾ ॥
(ਮਾਰੂ ਮ: ੩, ੧੦੬੨-੧੯)

ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥
ਕਰਿ ਕਿਰਪਾ ਜਿਸੁ ਭਗਤੀ ਲਾਵਹੁ ਜਨਮੁ ਪਦਾਰਥੁ ਸੋ ਜਿਨਾ ॥
(ਮਾਰੂ ਮ: ੫, ੧੦੭੯-੯)

ਹਰਿ ਕੇ ਭਗਤ ਭਰੇ ਭੰਡਾਰਾ ॥ ਆਪੇ ਬਖਸੇ ਸਬਦਿ ਵੀਚਾਰਾ ॥
ਜੋ ਤੁਧੁ ਭਾਵੈ ਸੋਈ ਕਰਸਹਿ ਸਚੇ ਸਿਉ ਮਨੁ ਰਾਤਾ ਹੇ ॥
(ਮਾਰੂ ਮ: ੩, ੧੦੫੨-੭)

ਤੇਰੀ ਭਗਤਿ ਭੰਡਾਰ ਅਸੰਖ ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ ॥
ਜਿਸ ਕੈ ਮਸਤਕਿ ਗੁਰ ਹਾਥੁ ਤਿਸੁ ਹਿਰਦੈ ਹਰਿ ਗੁਣ ਟਿਕਹਿ ॥
(ਤੁਖਾਰੀ ਮ: ੪, ੧੧੧੫-੧੮)

ਭਗਤਿ ਭਾਵ ਇਹੁ ਮਾਰਗੁ ਬਿਖੜਾ ਗੁਰਦੁਆਰੈ ਕੋ ਪਾਵਏ ॥
ਕਹੈ ਨਾਨਕੁ ਜਿਸੁ ਕਰੇ ਕਿਰਪਾ ਸੋ ਹਰਿ ਭਗਤੀ ਚਿਤੁ ਲਾਵਏ ॥
(ਆਸਾ ਮ: ੩, ੪੪੦-੧੦)

ਗੁਰਮੁਖਿ ਆਪੇ ਬਖਸਿਓਨੁ ਹਰਿ ਨਾਮਿ ਸਮਾਣੇ ॥
ਆਪੇ ਭਗਤੀ ਲਾਇਓਨੁ ਗੁਰ ਸਬਦਿ ਨੀਸਾਣੇ ॥
(ਮਾਰੂ ਵਾਰ ਮ: ੩, ੧੦੯੮-੫)

ਸਦਾ ਸਦਾ ਸਾਚੇ ਗੁਣ ਗਾਵਹਿ ਸਾਚੈ ਨਾਇ ਪਿਆਰੁ ॥
ਕਿਰਪਾ ਕਰਿਕੈ ਆਪਣੀ ਦਿਤੋਨੁ ਭਗਤਿ ਭੰਡਾਰੁ ॥
(ਸਿਰੀ ਰਾਗੁ ਮ: ੩, ੩੬-੧੦)

ਨਾਮ ਖਜਾਨਾ ਭਗਤੀ ਪਾਇਆ ਮਨ ਤਨ ਤ੍ਰਿਪਤਿ ਅਘਾਏ ॥
ਨਾਨਕ ਹਰਿ ਜੀਉ ਤਾਕਉ ਦੇਵੈ ਜਾਕਉ ਹੁਕਮੁ ਮਨਾਏ ॥
(ਗਉੜੀ ਮ: ੪, ੨੦੮-੧੨)

ਕੋਟਿ ਮਧੇ ਕਿਸਹਿ ਬੁਝਾਏ ॥ ਗੁਰ ਕੈ ਸਬਦਿ ਰਤੇ ਰੰਗੁ ਲਾਏ ॥
ਹਰਿ ਸਾਲਾਹਹਿ ਸਦਾ ਸੁਖ ਦਾਤਾ ਹਰਿ ਬਖਸੇ ਭਗਤਿ ਸਲਾਹਾ ਹੇ ॥
(ਮਾਰੂ ਮ: ੩, ੧੦੫੫-੧੩)

ਜਿਸਨੋ ਭਗਤਿ ਕਰਾਏ ਸੋ ਕਰੇ ਗੁਰ ਸਬਦ ਵੀਚਾਰਿ ॥
ਹਿਰਦੈ ਏਕੋ ਨਾਮੁ ਵਸੈ ਹਉਮੈ ਦੁਬਿਧਾ ਮਾਰਿ ॥
(ਆਸਾ ਮ: ੩, ੪੨੯-੧੮)

### (੨) ਮਾਲਕ ਦੀ ਮੌਜ ਕਰਕੇ ।

ਅਪਨੈ ਰੰਗਿ ਕਰਤਾ ਕੇਲ ॥ ਆਪਿ ਬਿਛੋਰੈ ਆਪੇ ਮੇਲ ॥
ਇਕਿ ਭਰਮੇ ਇਕਿ ਭਗਤੀ ਲਾਏ ॥ ਅਪਣਾ ਕੀਆ ਆਪਿ ਜਣਾਏ ॥
(ਰਾਮਕਲੀ ਮ: ੫, ੮੯੪-੭)

### (੩) ਧੁਰ ਮਸਤਕਿ ਭਾਗਾਂ ਕਰਕੇ ।

ਆਪਿ ਬਸੰਤੁ ਜਗਤੁ ਸਭੁ ਵਾੜੀ ॥ ਨਾਨਕ ਪੂਰੈ ਭਾਗਿ ਭਗਤਿ ਨਿਰਾਲੀ ॥
(ਬਸੰਤੁ ਮ: ੩, ੧੧੭੭-੫)

ਪੂਰਬਜਨਮਿ ਭਗਤਿ ਕਰਿਆਏ ਗੁਰਿ ਹਰਿ ਹਰਿ ਹਰਿ ਹਰਿ ਭਗਤਿਜਮਈਆ॥
ਭਗਤਿਭਗਤਿ ਕਰਤੇ ਹਰਿ ਪਾਇਆ ਜਾ ਹਰਿਹਰਿ ਹਰਿਹਰਿ ਨਾਮਿ ਸਮਈਆ॥
(ਬਿਲਾਵਲੁ ਮ: ੪, ੮੩੭-੩)

ਆਪੇ ਮੇਲੇ ਮੇਲਿ ਮਿਲਾਏ ॥ ਪੁਰਬਿ ਲਿਖਿਆ ਸੋ ਮੇਟਣਾ ਨ ਜਾਏ ॥
ਅਨਦਿਨੁ ਭਗਤਿ ਕਰੇ ਦਿਨੁ ਰਾਤੀ ਗੁਰਮੁਖਿ ਸੇਵਾ ਹੋਈ ਹੇ ॥
(ਮਾਰੂ ਮ: ੩, ੧੦੪੫-੫)

### (੪) ਸਤਿਗੁਰ ਦੁਆਰਾ ।

ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਈ ॥
ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਸੋਈ ॥
(ਸਿਰੀ ਰਾਗੁ ਮ: ੩, ੩੨-੪)

ਗਿਆਨੀ ਗੁਰ ਬਿਨੁ ਭਗਤਿ ਨ ਹੋਈ ॥
ਕੋਰੈ ਰੰਗੁ ਕਦੇ ਨ ਚੜੈ ਜੇ ਲੋਚੈ ਸਭੁ ਕੋਈ ॥ (ਸੂਹੀ ਮ: ੪, ੭੩੨-੬)

ਭਾਈ ਰੇ ਗੁਰ ਬਿਨੁ ਭਗਤਿ ਨ ਹੋਇ ॥
ਬਿਨੁ ਗੁਰ ਭਗਤਿ ਨ ਪਾਈਐ ਜੇ ਲੋਚੈ ਸਭੁ ਕੋਇ ॥
(ਸਿਰੀ ਰਾਗੁ ਮ: ੩, ੩੧-੧੭)

ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਇ ॥
ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਕੋਇ ॥
(ਸਿਰੀ ਰਾਗੁ ਮ: ੩, ੬੪-੧੫)

ਬਿਨੁ ਗੁਰ ਗੁਣ ਨ ਜਾਪਨੀ ਬਿਨੁ ਗੁਣ ਭਗਤਿ ਨ ਹੋਇ ॥
ਭਗਤਿ ਵਛਲੁ ਹਰਿ ਮਨਿ ਵਸਿਆ ਸਹਜਿ ਮਿਲਿਆ ਪ੍ਰਭੁ ਸੋਇ ॥
(ਸਿਰੀ ਰਾਗੁ ਮ: ੩, ੬੭-੬)

ਬਿਨੁ ਸਤਿਗੁਰ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥
ਜਨ ਨਾਨਕ ਨਾਮੁ ਅਰਾਧਿਆ ਗੁਰ ਕੈ ਹੇਤਿ ਪਿਆਰਿ ॥
(ਸਲੋਕ ਮ: ੩, ੧੪੧੭-੧੨)

ਇਸੁ ਭਗਤੀ ਨੋ ਸੁਰਿਨਰ ਮੁਨਿਜਨ ਲੋਚਦੇ ਵਿਣੁਸਤਿਗੁਰ ਪਾਈ ਨ ਜਾਇ॥
ਪੰਡਿਤ ਪੜਦੇ ਜੋਤਿਕੀ ਤਿਨ ਬੂਝ ਨ ਪਾਇ ॥ (ਆਸਾ ਮ: ੩, ੪੨੫-੪)

ਭਗਤੁ ਭਗਤੁ ਕਹੈ ਸਭੁ ਕੋਈ ॥
ਬਿਨੁ ਸਤਿਗੁਰ ਸੇਵੇ ਭਗਤਿ ਨ ਪਾਈਐ ਪੂਰੈ ਭਾਗਿ ਮਿਲੈ ਪ੍ਰਭੁ ਸੋਈ ॥
(ਭੈਰਉ ਮ: ੩, ੧੧੩੧-੮)

ਬਿਨੁ ਗੁਰ ਭਗਤਿ ਨ ਭਾਉ ਹੋਇ ॥ ਬਿਨੁ ਗੁਰ ਸੰਤ ਨ ਸੰਗੁ ਦੇਇ ॥
ਬਿਨੁ ਗੁਰ ਅੰਧੁਲੇ ਧੰਧੁ ਰੋਇ॥ਮਨੁ ਗੁਰਮੁਖਿ ਨਿਰਮਲੁ ਮਲੁ ਸਬਦਿ ਖੋਇ॥
(ਬਸੰਤੁ ਮ: ੧, ੧੧੭੦-੫)

ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ ਤਾਪੈ ॥
ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉ ਕਰਿ ਚੀਨਸਿ ਆਪੈ ॥
(ਮਾਰੂ ਮ: ੧, ੧੦੧੩-੧)

ਹਉ ਵਾਰੀ ਜੀਉ ਵਾਰੀ ਗੁਰ ਪੂਰਾ ਮੰਨਿ ਵਸਾਵਣਿਆ ॥
ਗੁਰ ਤੇ ਸਾਂਤਿ ਭਗਤਿ ਕਰੇ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ॥
(ਮਾਝ ਮ: ੩, ੧੧੭-੯)

ਧਨੁ ਧਨੁ ਗੁਰੁ ਸਤ ਪੁਰਖੁ ਹੈ ਜਿਨਿ ਭਗਤਿ ਹਰਿ ਦੀਨੀ ॥
ਜਿਸੁ ਗੁਰ ਤੇ ਹਰਿ ਪਾਇਆ ਸੋ ਗੁਰੁ ਹਮ ਕੀਨੀ ॥
(ਗਉੜੀ ਮ: ੨, ੧੬੩-੧੨)

ਗੁਰ ਤੇ ਗਿਆਨੁ ਉਪਜੈ ਮਹਾ ਤਤੁ ਬੀਚਾਰਾ ॥

ਗੁਰ ਤੇ ਘਰੁ ਦਰੁ ਪਾਇਆ ਭਗਤੀ ਭਰੇ ਭੰਡਾਰਾ ॥

(ਆਸਾ ਮ: ੩, ੪੨੪-੧੩)

ਭਗਤਿ ਨਿਰਾਲੀ ਅਲਾਹ ਦੀ ਜਾਪੈ ਗੁਰ ਵੀਚਾਰਿ ॥
ਨਾਨਕ ਨਾਮੁ ਹਿਰਦੈ ਵਸੈ ਭੈ ਭਗਤੀ ਨਾਮਿ ਸਵਾਰਿ ॥

(ਆਸਾ ਮ: ੩, ੪੩੦-੧)

ਹਰਿ ਅੰਮ੍ਰਿਤ ਭਗਤਿ ਭੰਡਾਰ ਹੈ ਗੁਰ ਸਤਿਗੁਰ ਪਾਸੇ ਰਾਮ ਰਾਜੇ ॥
ਗੁਰੁ ਸਤਿਗੁਰੁ ਸਚਾ ਸਾਹੁ ਹੈ ਸਿਖ ਦੇਇ ਹਰਿ ਰਾਸੇ ॥

(ਆਸਾ ਮ: ੪, ੪੪੯-੧੬)

ਸਚੀ ਭਗਤੀ ਸਤਿਗੁਰ ਤੇ ਹੋਵੈ ਸਚੀ ਹਿਰਦੈ ਬਾਣੀ ॥
ਸਤਿਗੁਰੁ ਸੇਵੇ ਸਦਾ ਸੁਖੁ ਪਾਏ ਹਉਮੈ ਸਬਦਿ ਸਮਾਣੀ ॥

(ਸੋਰਠਿ ਮ: ੩, ੬੦੨-੮)

ਗੁਰਿ ਮਨੁ ਮਾਰਿਓ ਕਰਿ ਸੰਜੋਗੁ ॥ ਅਹਿਨਿਸਿ ਰਾਵੇ ਭਗਤਿ ਜੋਗੁ ॥

(ਬਸੰਤੁ ਮ: ੧, ੧੧੭੦-੬)

ਭਗਤਿ ਵਛਲੁ ਹਰਿ ਵਸੈ ਮਨਿ ਆਇ ॥ ਗੁਰ ਕਿਰਪਾ ਤੇ ਸਹਜ ਸੁਭਾਇ ॥
ਭਗਤਿ ਕਰੇ ਵਿਚਹੁ ਆਪੁ ਖੋਇ ॥ ਤਦ ਹੀ ਸਾਚਿ ਮਿਲਾਵਾ ਹੋਇ ॥

(ਬਸੰਤੁ ਮ: ੩, ੧੧੭੩-੧੨)

ਸਾਗਰ ਭਗਤਿ ਭੰਡਾਰ ਹਰਿ ਪੂਰੇ ਸਤਿਗੁਰ ਪਾਸਿ ॥
ਸਤਿਗੁਰੁ ਤੁਠਾ ਖੋਲਿ ਦੇਇ ਮੁਖਿ ਗੁਰਮੁਖਿ ਹਰਿ ਪਰਗਾਸਿ ॥

(ਮਾਰੂ ਮ: ੪, ੯੯੬-੧੫)

ਨਿਰਭਉ ਸਤਿਗੁਰੁ ਹੈ ਰਖਵਾਲਾ ॥ ਭਗਤਿ ਪਰਾਪਤਿ ਗੁਰ ਗੋਪਾਲਾ ॥
ਧੁਨਿ ਅਨੰਦ ਅਨਾਹਦੁ ਵਾਜੈ ਗੁਰ ਸਬਦਿ ਨਿਰੰਜਨੁ ਪਾਇਆ ॥

(ਮਾਰੂ ਮ: ੧, ੧੦੪੨-੯)

ਸਤਿਗੁਰੁ ਸੇਵੇ ਆਪੁ ਗਵਾਏ ॥ ਮਿਲਿ ਪ੍ਰੀਤਮ ਸਬਦਿ ਸੁਖੁ ਪਾਏ ॥
ਅੰਤਰਿ ਪਿਆਰੁ ਭਗਤੀ ਰਾਤਾ ਸਹਜਿ ਮਤੇ ਬਣਿਆਈ ਹੇ ॥

(ਮਾਰੂ ਮ: ੩, ੧੦੪੪-੫)

ਹਰਿ ਹਰਿ ਭਗਤਿ ਬਣੀ ਪ੍ਰਭ ਕੇਰੀ ਸਭੁ ਲੋਕੁ ਵੇਖਣਿ ਆਇਆ ॥
ਜਿਨ ਦਰਸੁ ਸਤਿਗੁਰ ਗੁਰੂ ਕੀਆ ਤਿਨ ਆਪਿ ਹਰਿ ਮੇਲਾਇਆ ॥

(ਤੁਖਾਰੀ ਮ: ੪, ੧੧੧੬-੮)

ਕੀਰਤਨ ਪੁਰਾਣ ਨਿਤਪੁੰਨ ਹੋਵਹਿ ਗੁਰਬਚਨਿ ਨਾਨਕਿ ਹਰਿਭਗਤਿ ਲਹੀ॥
ਮਿਲਿ ਆਏ ਨਗਰ ਮਹਾ ਜਨਾ ਗੁਰ ਸਤਿਗੁਰ ਓਟ ਗਹੀ ॥

(ਤੁਖਾਰੀ ਮ: ੪, ੧੧੧੭-੬)

ਭਗਤਿ ਭਾਵ ਇਹੁ ਮਾਰਗੁ ਬਿਖੜਾ ਗੁਰ ਦੁਆਰੈ ਕੋ ਪਾਵਏ ॥
ਕਹੈ ਨਾਨਕੁ ਜਿਸੁ ਕਰੇ ਕਿਰਪਾ ਸੋ ਹਰਿ ਭਗਤੀ ਚਿਤੁ ਲਾਵਏ ॥

(ਆਸਾ ਮ: ੩, ੪੪੦-੧੦)

ਹਰਿ ਭਗਤਾ ਹਰਿ ਧਨੁ ਰਾਸਿ ਹੈ ਗੁਰ ਪੂਛਿ ਕਰਹਿ ਵਾਪਾਰੁ ॥
ਹਰਿ ਨਾਮੁ ਸਲਾਹਨਿ ਸਦਾ ਸਦਾ ਵਖਰੁ ਹਰਿ ਨਾਮੁ ਅਧਾਰੁ ॥
(ਸਿਰੀ ਰਾਗੁ ਮ: ੩, ੨੮-੧੪)

ਪੂਰਾ ਸਤਿਗੁਰੁ ਭਗਤਿ ਦ੍ਰਿੜਾਏ॥ਗੁਰ ਕੈ ਸਬਦਿ ਹਰਿ ਨਾਮਿ ਚਿਤੁ ਲਾਏ॥
ਮਨਿ ਤਨਿ ਹਰਿ ਰਵਿਆ ਘਟ ਅੰਤਰਿ ਮਨਿ ਭੀਨੈ ਭਗਤਿ ਸਲਾਹਾ ਹੇ ॥
(ਮਾਰੂ ਮ: ੩, ੧੦੫੫-੧੯)

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥
(ਸੂਹੀ ਮ: ੫, ੭੪੯-੨)

ਜੋ ਜਨ ਦੀਨ ਭਏ ਗੁਰ ਆਗੈ ਤਿਨਕੇ ਦੂਖ ਨਿਵਾਰੇ ॥
ਅਨਦਿਨੁ ਭਗਤਿ ਕਰਹਿ ਗੁਰ ਆਗੈ ਗੁਰ ਕੈ ਸਬਦਿ ਸਵਾਰੇ ॥
(ਸਾਰਗ ਮ: ੪, ੧੧੯੯-੩)

ਸਤਿਗੁਰੁ ਸੇਵਹਿ ਤਿਨਕੀ ਸਚੀ ਬਾਣੀ ॥
ਜੁਗੁ ਜੁਗੁ ਭਗਤੀ ਆਖਿ ਵਖਾਣੀ ॥ (ਗਉੜੀ ਮ: ੩,੧੬੧-੧੯)

ਜੋ ਜੋ ਤਰਿਓ ਪੁਰਾਤਨੁ ਨਵਤਨੁ ਭਗਤਿ ਭਾਇ ਹਰਿ ਦੇਵਾ ॥
ਨਾਨਕ ਕੀ ਬੇਨੰਤੀ ਪ੍ਰਭ ਜੀਉ ਮਿਲੈ ਸੰਤ ਜਨ ਸੇਵਾ ॥
(ਸਾਰਗ ਮ: ੫, ੧੨੧੯-੪)

## (੫) ਗੁਰਮਤਿ ਦੁਆਰਾ।

ਇਕਿ ਸੋਗੀ ਇਕਿ ਰੋਗਿ ਵਿਆਪੇ ॥ ਜੋ ਕਿਛੁ ਕਰੇ ਸੁ ਆਪੇ ਆਪੇ ॥
ਭਗਤਿ ਭਾਉ ਗੁਰ ਕੀ ਮਤਿ ਪੂਰੀ ਅਨਹਦਿ ਸਬਦਿ ਲਖਾਈ ਹੇ ॥
(ਮਾਰੂ ਮ: ੧, ੧੦੨੫-੬)

ਰਤਨ ਪਦਾਰਥ ਗੁਰਮਤਿ ਪਾਵੈ ਸਾਗਰ ਭਗਤਿ ਭੰਡਾਰ ਖੁਲ੍ਹਈਆ ॥
ਗੁਰ ਚਰਣੀ ਇਕ ਸਰਧਾ ਉਪਜੀ ਮੈ ਹਰਿ ਗੁਣ ਕਹਤੇ ਤ੍ਰਿਪਤਿ ਨ ਭਈਆ॥
(ਬਿਲਾਵਲੁ ਮ: ੪, ੮੩੪-੬)

ਤਉ ਛੂਟੈ ਜਾ ਖਸਮੁ ਛਡਾਏ ॥ ਗੁਰਮਤਿ ਮੇਲੇ ਭਗਤਿ ਦ੍ਰਿੜਾਏ ॥
(ਬਿਲਾਵਲੁ ਮ: ੧, ੮੩੯-੧੨)

ਗੁਰਮਤਿ ਨਹੀ ਲੀਨੀ ਦੁਰਮਤਿ ਪਤਿ ਖੋਈ ॥
ਗੁਰਮਤਿ ਭਗਤਿ ਪਾਵੈ ਜਨੁ ਕੋਈ ॥ (ਰਾਮਕਲੀ ਮ: ੧,੯੭੯-੧੨)

ਭਾਉ ਭਗਤਿ ਗੁਰਮਤੀ ਪਾਏ ॥ ਹਉਮੈ ਵਿਚਹੁ ਸਬਦਿ ਜਲਾਏ ॥
(ਪ੍ਰਭਾਤੀ ਮ: ੧, ੧੩੪੨-੧੮)

ਗੁਰਮਤੀ ਨਾਮੁ ਧਨੁ ਖਟਿਆ ਭਗਤੀ ਭਰੇ ਭੰਡਾਰਾ ॥
ਨਿਰਮਲੁ ਨਾਮੁ ਮੰਨਿਆ ਦਰਿ ਸਚੈ ਸਚਿਆਰਾ ॥
(ਮਾਝ ਵਾਰ ਮ: ੫, ੧੪੦-੧੬)

(੬) ਸਤਿ ਸੰਗ ਦੁਆਰਾ ।

ਭੋਗਨਾ ਮਨ ਮਧੇ ਹਰਿ ਰਸੁ ਸੰਤ ਸੰਗਤਿ ਮਹਿ ਲੀਵਨਾ ॥
ਬਿਨੁ ਤਾਗੇ ਬਿਨੁ ਸੂਈ ਆਨੀ ਮਨੁ ਹਰਿ ਭਗਤੀ ਸੰਗਿ ਸੀਵਨਾ ॥
(ਮਾਰੂ ਮ: ੫, ੧੦੧੯–੩)

(੭) ਸ਼ਬਦ ਜਾਂ ਨਾਮ ਦੁਆਰਾ ।

ਗੁਰਮੁਖਿ ਅਨਦਿਨੁ ਸਬਦੇ ਰਾਤਾ ॥ ਗੁਰਮੁਖਿ ਜੁਗ ਚਾਰੇ ਹੈ ਜਾਤਾ ॥
ਗੁਰਮੁਖਿ ਗੁਣ ਗਾਵੈ ਸਦਾ ਨਿਰਮਲੁ ਸਬਦੇ ਭਗਤਿ ਕਰਾਵਣਿਆ ॥
(ਮਾਝ ਮ: ੩, ੧੨੫–੫)

ਪੜਿ ਪੜਿ ਪੰਡਿਤ ਮੋਨੀ ਥਾਕੇ ਭੇਖੀ ਮੁਕਤਿ ਨ ਪਾਈ ॥
ਨਾਨਕ ਬਿਨੁ ਭਗਤੀ ਜਗੁ ਬਉਰਾਨਾ ਸਚੈ ਸਬਦਿ ਮਿਲਾਈ ॥
(ਆਸਾ ਮ: ੩, ੪੪੦–੩)

ਗੁਣ ਕੀ ਸਾਝ ਸੁਖੁ ਊਪਜੈ ਸਚੀ ਭਗਤਿ ਕਰੇਨਿ ॥
ਸਚੁ ਵਣੰਜਹਿ ਗੁਰ ਸਬਦ ਸਿਉ ਲਾਹਾ ਨਾਮੁ ਲਏਨਿ ॥
(ਸੂਹੀ ਮ: ੫, ੭੫੬–੭)

ਪੂਰੈ ਸਬਦਿ ਭਗਤਿ ਸੁਹਾਈ ॥ ਅੰਤਰਿ ਸੁਖੁ ਤੇਰੈ ਮਨਿ ਭਾਈ ॥
ਮਨੁ ਤਨੁ ਸਚੀ ਭਗਤੀ ਰਾਤਾ ਸਚੇ ਸਿਉ ਚਿਤੁ ਲਾਇਆ ॥
(ਮਾਰੂ ਮ: ੩, ੧੦੬੮–੩)

ਤੇਰੀ ਭਗਤਿ ਨ ਛੋਡਉ ਕਿਆ ਕੋ ਹਸੈ ॥ ਸਾਚੁ ਨਾਮੁ ਮੇਰੈ ਹਿਰਦੈ ਵਸੈ ॥
(ਬਸੰਤੁ ਮ: ੩, ੧੧੭੦–੧੫)

ਜੋ ਜਨ ਦੀਨ ਭਏ ਗੁਰ ਆਗੈ ਤਿਨਕੇ ਦੂਖ ਨਿਵਾਰੇ ॥
ਅਨਦਿਨੁ ਭਗਤਿ ਕਰਹਿ ਗੁਰ ਆਗੈ ਗੁਰ ਕੈ ਸਬਦਿ ਸਵਾਰੇ ॥
(ਸਾਰਗ ਮ: ੪, ੧੧੯੯–੩)

(੮) ਗੁਰੂ ਨਾਮ ਭਗਤੀ ਦ੍ਰਿੜ੍ਹਾਂਦਾ ਹੈ, ਜੋ ਪ੍ਰਭੂ ਨੂੰ ਭਾਂਵਦੀ ਹੈ ।

ਹਮ ਹਰਿ ਰਾਖੇ ਸਤਿਗੁਰੂ ਮਿਲਾਇਆ ॥
ਅਨਦਿਨੁ ਭਗਤਿ ਹਰਿ ਨਾਮੁ ਦ੍ਰਿੜਾਇਆ ॥ (ਗਉੜੀ ਮ: ੩, ੨੩੦–੧੮)
ਜਿਨ ਕੀ ਭਗਤਿ ਮੇਰੇ ਪ੍ਰਭ ਭਾਈ ॥ ਤੇ ਜਨ ਨਾਨਕ ਰਾਮਨਾਮ ਲਿਵ ਲਾਈ ॥
(ਗੂਜਰੀ ਮ: ੪, ੪੯੪–੧੮)

ਜਿਸੁ ਅੰਤਰਿ ਪ੍ਰੀਤਿ ਲਗੈ ਸੋ ਮੁਕਤਾ ॥ ਇੰਦ੍ਰੀ ਵਸਿ ਸਚ ਸੰਜਮਿ ਜੁਗਤਾ ॥
ਗੁਰ ਕੈ ਸਬਦਿ ਸਦਾ ਹਰਿ ਧਿਆਏ ਏਹਾ ਭਗਤਿ ਹਰਿ ਭਾਵਣਿਆ ॥
(ਮਾਝ ਮ: ੩, ੧੨੨–੪)

(੯) ਭਾਣਾ ਜਾਂ ਹੁਕਮ ਮੰਨਣ ਕਰਕੇ ।

ਨਾਮ ਖਜਾਨਾ ਭਗਤੀ ਪਾਇਆ ਮਨ ਤਨ ਤ੍ਰਿਪਤਿ ਅਘਾਏ ॥
ਨਾਨਕ ਹਰਿ ਜੀਉ ਤਾਕਉ ਦੇਵੈ ਜਾਕਉ ਹੁਕਮੁ-ਮਨਾਏ ॥
(ਗਉੜੀ ਮ: ੫, ੨੦੮–੧੨)

ਜੋ ਕਿਛੁ ਕੀਓ ਸੋਈ ਭਲ ਮਾਨੈ ਐਸੀ ਭਗਤਿ ਕਮਾਨੀ ॥
ਮਿਤ੍ਰ ਸਤ੍ਰ ਸਭ ਏਕ ਸਮਾਨੇ ਜੋਗ ਜੁਗਤਿ ਨੀਸਾਨੀ ॥
(ਗੂਜਰੀ ਮ: ੫, ੪੯੬–੧੭)

ਜਿਨੀ ਹੁਕਮੁ ਪਛਾਣਿਆ ਸੇ ਮੇਲੇ ਹਉਮੈ ਸਬਦਿ ਜਲਾਇ ॥
ਸਚੀ ਭਗਤਿ ਕਰਹਿ ਦਿਨੁ ਰਾਤੀ ਸਚਿ ਰਹੇ ਲਿਵ ਲਾਇ ॥
ਸਦਾ ਸਚੁ ਹਰਿ ਵੇਖਦੇ ਗੁਰ ਕੈ ਸਬਦਿ ਸੁਭਾਇ ॥
(ਮਲਾਰ ਮ: ੩, ੧੨੫੮–੨)

### (੧੦) ਮਾਲਕ ਨੂੰ ਹਾਜ਼ਰ ਨਾਜ਼ਰ ਵੇਖਣ ਕਰਕੇ ।

ਭਗਤ ਸੋਹਹਿ ਸਦਾ ਹਰਿ ਪ੍ਰਭ ਦੁਆਰਿ॥ਗੁਰ ਕੈ ਹੇਤਿ ਸਾਚੈ ਪ੍ਰੇਮ ਪਿਆਰਿ॥
(ਬਸੰਤੁ ਮ: ੩, ੧੧੭੩–੧੩)

ਭਗਤਿ ਕਰਹਿ ਜਨ ਦੇਖਿ ਹਜੂਰਿ ॥ ਸੰਤ ਜਨਾ ਕੀ ਪਗ ਪੰਕਜ ਧੂਰਿ ॥
(ਬਸੰਤੁ ਮ: ੩, ੧੧੭੪–੧੨)

ਭਗਤਿ ਕਰੇ ਸਦ ਵੇਖੈ ਹਜੂਰਿ ॥ ਮੇਰਾ ਪ੍ਰਭੁ ਸਦ ਰਹਿਆ ਭਰਪੂਰਿ ॥
ਇਸੁ ਭਗਤੀ ਕਾ ਕੋਈ ਜਾਣੈ ਭੇਉ ॥ ਸਭੁ ਮੇਰਾ ਪ੍ਰਭੁ ਆਤਮ ਦੇਉ ॥
(ਬਸੰਤੁ ਮ: ੩, ੧੧੭੩–੯)

### (੧੧) ਮਨ ਤਨ ਰਾਮ ਵਿਚ ਰਤ ਜਾਣ ਕਰਕੇ ।

ਮਨੁ ਤਨੁ ਰਾਤਾ ਰਾਮ ਪਿਆਰੇ ਹਰਿ ਪ੍ਰੇਮ ਭਗਤਿ ਬਣਿ ਆਈ ਸੰਤਹੁ ॥
(ਰਾਮਕਲੀ ਮ: ੫, ੯੧੬–੭)

### (੧੨) ਮਨ ਮਾਰ ਕੇ ।

ਕਹਿ ਕਹਿ ਕਹਣੁ ਕਹੈ ਸਭੁ ਕੋਇ ॥ ਬਿਨੁ ਮਨ ਮੂਏ ਭਗਤਿ ਨ ਹੋਇ ॥
(ਮਲਾਰ ਮ: ੩, ੧੨੭੭–੧੯)

### (੧੩) ਭੈ ਤੇ ਭਾਉ ਕਰਕੇ ।

ਭੈ ਤੇ ਉਪਜੈ ਭਗਤਿ ਪ੍ਰਭ ਅੰਤਰਿ ਹੋਇ ਸਾਂਤਿ ॥
ਨਾਮੁ ਜਪਤ ਗੋਵਿੰਦ ਕਾ ਬਿਨਸੈ ਭ੍ਰਮ ਭ੍ਰਾਂਤਿ ॥
(ਬਿਲਾਵਲੁ ਮ: ੫, ੮੧੪–੧੧)

ਭੈ ਭਾਇ ਭਗਤਿ ਲਾਗੋ ਮੇਰਾ ਹੀਅਰਾ ਮਨੁ ਸੋਇਓ ਗੁਰਮਤਿ ਜਾਗਾ ॥
ਕਿਲਬਿਖ ਖੀਨ ਭਏ ਸਾਂਤਿ ਆਈ ਹਰਿ ਉਰ ਧਾਰਿਓ ਵਡਭਾਗਾ ॥
(ਮਾਲੀ ਗਉੜਾ ਮ: ੪, ੯੮੫–੮)

ਗੁਣ ਅਉਗਣ ਪਛਾਣੈ ਹਰਿ ਨਾਮੁ ਵਖਾਣੈ ਭੈ ਭਗਤਿ ਮੀਠੀ ਲਾਗੀ ॥
ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਘਰ ਹੀ ਮਹਿ ਬੈਰਾਗੀ ॥
(ਸੂਹੀ ਮ: ੩, ੭੬੮–੧੪)

ਬਿਨੁ ਭੈ ਭਗਤੀ ਤਰਨੁ ਕੈਸੇ ॥
ਕਰਹੁ ਅਨੁਗ੍ਰਹੁ ਪਤਿਤ ਉਧਾਰਨ ਰਾਖੁ ਸੁਆਮੀ ਆਪ ਭਰੋਸੇ ॥
(ਬਿਲਾਵਲੁ ਮ: ੫, ੮੨੯–੧੦)

ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥
ਸਤਿਗੁਰਿ ਮਿਲਿਐ ਭਉ ਊਪਜੈ ਭੈ ਭਾਇ ਰੰਗੁ ਸਵਾਰਿ ॥
(ਸੂਹੀ ਵਾਰ ਮ: ੩, ੭੮੮-੧੩)

ਵਿਣੁ ਭੈ ਪਇਐ ਭਗਤਿ ਨ ਹੋਈ ॥ ਸਬਦਿ ਰਤੇ ਸਦਾ ਸੁਖੁ ਹੋਈ ॥
(ਬਿਲਾਵਲੁ ਮ: ੧, ੮੩੧-੧੦)

ਭੈ ਬਿਨੁ ਭਗਤਿ ਨ ਹੋਈ ਕਬਹੀ ਭੈ ਭਾਇ ਭਗਤਿ ਸਵਾਰੀ ॥
ਮਾਇਆ ਮੋਹੁ ਸਬਦਿ ਜਲਾਇਆ ਗਿਆਨਿ ਤਤਿ ਬੀਚਾਰੀ ॥
(ਰਾਮਕਲੀ ਮ: ੩, ੯੧੧-੩)

(੧੪) ਪ੍ਰੀਤੀ ਕਰਕੇ ।

ਬਿਨੁ ਪ੍ਰੀਤੀ ਭਗਤਿ ਨ ਹੋਵਈ ਬਿਨੁ ਸਬਦੈ ਥਾਇ ਨ ਪਾਇ ॥
ਸਬਦੇ ਹਉਮੈ ਮਾਰੀਐ ਮਾਇਆ ਕਾ ਭ੍ਰਮੁ ਜਾਇ ॥
ਨਾਮੁ ਪਦਾਰਥੁ ਪਾਈਐ ਗੁਰਮੁਖਿ ਸਹਜਿ ਸੁਭਾਇ ॥(ਸਿਰੀਰਾਗੁ ਮ:੩,੬੭-੫)

ਅਵਗਣ ਬਖਸਣਹਾਰਾ ਕਾਮਣਿ ਕੰਤੁ ਪਿਆਰਾ
ਘਟਿ ਘਟਿ ਰਹਿਆ ਸਮਾਈ ॥
ਪ੍ਰੇਮ ਪ੍ਰੀਤਿ ਭਾਇ ਭਗਤੀ ਪਾਈਐ ਸਤਿਗੁਰਿ ਬੂਝ ਬੁਝਾਈ ॥
(ਗਉੜੀ ਮ: ੩, ੨੪੫-੧੩)

## ੧੨. ਭਗਤੀ ਕਿਸ ਤਰ੍ਹਾਂ ਨਹੀਂ ਹੁੰਦੀ

### (੧) ਪ੍ਰੀਤਮ ਬਿਨਾਂ ਭਗਤੀ ਨਹੀਂ ਹੁੰਦੀ।

ਬਿਨੁ ਪਿਆਰੈ ਭਗਤਿ ਨ ਹੋਵਈ ਨਾ ਸੁਖੁ ਹੋਇ ਸਰੀਰਿ ॥
ਪ੍ਰੇਮ ਪਦਾਰਥੁ ਪਾਈਐ ਗੁਰ ਭਗਤੀ ਮਨ ਧੀਰਿ ॥ (ਆਸਾ ਮ: ੩,੪੨੯-੧੭)

### (੨)ਕੇਵਲ ਧਰਮਪੁਸਤਕਾਂ ਦੇ ਪਾਠ ਜਾਂ ਕਹਿਣ ਕਹਾਣ ਨਾਲ ਭਗਤੀ ਨਹੀਂ ਹੁੰਦੀ।

ਇਸੁ ਭਗਤੀ ਨੋ ਸੁਰਿ ਨਰ ਮੁਨਿਜਨ ਲੋਚਦੇ ਵਿਣੁਸਤਿਗੁਰ ਪਾਈ ਨ ਜਾਇ॥
ਪੰਡਿਤ ਪੜਦੇ ਜੋਤਿਕੀ ਤਿਨ ਬੂਝ ਨ ਪਾਇ ॥ (ਆਸਾ ਮ: ੩, ੪੨੫-੪)

ਪੜਿ ਪੜਿ ਪੰਡਿਤ ਮੋਨੀ ਥਾਕੇ ਭੇਖੀ ਮੁਕਤਿ ਨ ਪਾਈ ॥
ਨਾਨਕ ਬਿਨੁ ਭਗਤੀ ਜਗੁ ਬਉਰਾਨਾ ਸਚੈ ਸਬਦਿ ਮਿਲਾਈ ॥
(ਆਸਾ ਮ: ੩, ੪੪੦-੩)

ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ ॥
ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥
(ਕੇਦਾਰਾ ਰਵਿਦਾਸ, ੧੧੨੪-੧੫)

ਕਹਿ ਕਹਿ ਕਹਣੁ ਆਪੁ ਜਾਣਾਇ ॥
ਬਿਰਥੀ ਭਗਤਿ ਸਭੁ ਜਨਮੁ ਗਵਾਇ ॥ (ਮਲਾਰ ਮ: ੩, ੧੨੭੮-੧)

## ੧੩. ਭਗਤੀ ਕਿਸ ਨੂੰ ਮਿਲਦੀ ਹੈ ?

ਗੁਰਮੁਖ ਨੂੰ ।

ਜਾਕੈ ਹਿਰਦੈ ਵਸਿਆ ਹਰਿ ਸੋਈ ॥ ਗੁਰਮੁਖਿ ਭਗਤਿ ਪਰਾਪਤਿ ਹੋਈ ॥
(ਗਉੜੀ ਮ: ੧, ੧੫੪-੧੫)

ਗੁਰਮੁਖਿ ਆਪੁ ਪਛਾਣਿਆ ਹਰਿ ਨਾਮੁ ਵਸਿਆ ਮਨਿ ਆਇ ॥
ਅਨਦਿਨੁ ਭਗਤੀ ਰਤਿਆ ਹਰਿ ਨਾਮੇ ਸੁਖਿ ਸਮਾਇ ॥ (ਗਉੜੀ ਮ:੩,੧੬੨-੧੫)

ਗੁਰਮੁਖਿ ਬੀਜੇ ਸਚੁ ਜਮੈ ਸਚੁ ਨਾਮੁ ਵਾਪਾਰੁ ॥
ਜੋ ਇਤੁ ਲਾਹੈ ਲਾਇਅਨੁ ਭਗਤੀ ਦੇਇ ਭੰਡਾਰ ॥ (ਆਸਾ ਮ:੩, ੪੨੮-੧੩)

ਗੁਰਮਤਿ ਪਾਈ ਵਡੀ ਵਡਿਆਈ ਸਚੈ ਸਬਦਿ ਰਸੁ ਪੀਜੈ ॥
ਨਾਨਕ ਹਰਿ ਕੀ ਭਗਤਿ ਨਿਰਾਲੀ ਗੁਰਮੁਖਿ ਵਿਰਲੈ ਕੀਜੈ ॥
(ਵਡਹੰਸੁ ਮ: ੩, ੫੬੮-੧੩)

ਹਉਮੈ ਸਬਦਿ ਜਲਾਇਆ ਮੇਰੇ ਹਰਿ ਭਾਇਆ ਜਿਸਦੀ ਸਾਚੀ ਬਾਣੀ ॥
ਸਚੀ ਭਗਤਿ ਕਰਹਿ ਦਿਨੁ ਰਾਤੀ ਗੁਰਮੁਖਿ ਆਖਿ ਵਖਾਣੀ ॥
(ਸੂਹੀ ਮ: ੩, ੭੬੮-੧੦)

ਸਤਜੁਗਿ ਸਚੁ ਕਹੈ ਸਭੁ ਕੋਈ ॥ ਘਰਿ ਘਰਿ ਭਗਤਿ ਗੁਰਮੁਖਿ ਹੋਈ ॥
(ਰਾਮਕਲੀ ਮ: ੩, ੮੮੦-੧)

ਪ੍ਰਾਣੀ ਰਾਮ ਭਗਤਿ ਸੁਖੁ ਪਾਈਐ ॥
ਗੁਰਮੁਖਿ ਹਰਿ ਹਰਿ ਮੀਠਾ ਲਾਗੈ ਹਰਿ ਹਰਿ ਨਾਮਿ ਸਮਾਈਐ ॥
(ਰਾਮਕਲੀ ਮ: ੧, ੯੦੩-੧੯)

ਭਗਤਿ ਖਜਾਨਾ ਗੁਰਮੁਖਿ ਜਾਤਾ ਸਤਿਗੁਰਿ ਬੂਝਿ ਬੁਝਾਈ ॥
ਸੰਤਹੁ ਗੁਰਮੁਖਿ ਦੇਇ ਵਡਿਆਈ ॥ (ਰਾਮਕਲੀ ਮ: ੩, ੯੦੯-੭)

ਸਾਗਰ ਭਗਤਿ ਭੰਡਾਰ ਹਰਿ ਪੂਰੇ ਸਤਿਗੁਰ ਪਾਸਿ ॥
ਸਤਿਗੁਰੁ ਤੁਠਾ ਖੋਲਿ ਦੇਇ ਮੁਖਿ ਗੁਰਮੁਖਿ ਹਰਿ ਪਰਗਾਸਿ ॥
(ਮਾਰੂ ਮ: ੪, ੯੯੬-੧੫)

## ੧੪. ਭਗਤੀ ਦਾ ਭੰਡਾਰ ਮਾਲਕ ਦੇ ਪਾਸ ਹੈ

ਤੂੰ ਆਪੇ ਸਚਾ ਸਿਰਜਣਹਾਰਾ ॥ ਭਗਤੀ ਭਰੇ ਤੇਰੇ ਭੰਡਾਰਾ ॥
ਗੁਰਮੁਖਿ ਨਾਮੁ ਮਿਲੈ ਮਨੁ ਭੀਜੈ ਸਹਜਿ ਸਮਾਧਿ ਲਗਾਵਣਿਆ ॥
(ਮਾਝ ਮ: ੪, ੧੩੦-੨)

## ੧੫. ਭਗਤੀ ਦਾ ਭੰਡਾਰ ਗੁਰੂ ਦੇ ਪਾਸ ਹੈ

ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ ਤਾ ਅਟਲੁ ਅਮਰੁ ਨ ਮੁਆ ॥
ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ ਫਿਰਿ ਲੇਖਾ ਮੂਲਿ ਨ ਲਇਆ ॥
(ਸੋਰਠਿ ਮ: ੫, ੬੧੨-੧੬)

(੨) ਚਾਰੇ ਜੁਗ ਭਗਤੀ ਗੁਰਮੁਖ ਨੂੰ ਮਿਲਦੀ ਹੈ।

ਗੁਰਮੁਖਿ ਭਗਤਿ ਜੁਗ ਚਾਰੇ ਹੋਈ ॥ ਹੋਰਤੁ ਭਗਤਿ ਨ ਪਾਏ ਕੋਈ ॥
ਨਾਨਕ ਨਾਮੁ ਗੁਰ ਭਗਤੀ ਪਾਈਐ ਗੁਰ ਚਰਣੀ ਚਿਤੁ ਲਾਵਣਿਆ ॥
(ਮਾਝ ਮ: ੩, ੧੨੨-੫)

ਗੁਰਮੁਖਿ ਅਨਦਿਨੁ ਸਬਦੇ ਰਾਤਾ ॥ ਗੁਰਮੁਖਿ ਜੁਗ ਚਾਰੇ ਹੈ ਜਾਤਾ ॥
ਗੁਰਮੁਖਿ ਗੁਣ ਗਾਵੈ ਸਦਾ ਨਿਰਮਲੁ ਸਬਦੇ ਭਗਤਿ ਕਰਾਵਣਿਆ ॥
(ਮਾਝ ਮ: ੩, ੧੨੫-੫)

(੩) ਗੁਰਮੁਖ ਦੀ ਭਗਤੀ ਕੀ ਹੈ ? ਸਹਜਿ ਧੁਨ ਦਾ ਉਪਜਣਾ ਹੈ, ਜੋ ਦਿਨ ਰਾਤ ਹੁੰਦੀ ਹੈ।

ਗੁਰਮੁਖਿ ਭਗਤਿ ਜਿਤੁ ਸਹਜ ਧੁਨਿ ਉਪਜੈ ਬਿਨੁ ਭਗਤੀ ਮੈਲੁ ਨ ਜਾਏ ॥
ਨਾਨਕ ਕਾਮਣਿ ਪਿਰਹਿ ਪਿਆਰੀ ਵਿਚਹੁ ਆਪੁ ਗਵਾਏ ॥
(ਗਉੜੀ ਮ: ੩, ੨੪੫-੫)

ਆਪੇ ਮੇਲੇ ਮੇਲਿ ਮਿਲਾਏ ॥ ਪੁਰਬਿ ਲਿਖਿਆ ਸੋ ਮੇਟਣਾ ਨ ਜਾਏ ॥
ਅਨਦਿਨੁ ਭਗਤਿ ਕਰੇ ਦਿਨੁ ਰਾਤੀ ਗੁਰਮੁਖਿ ਸੇਵਾ ਹੋਈ ਹੇ ॥
(ਮਾਰੂ ਮ: ੩, ੧੦੪੫-੫)

## ੧੬. ਭਗਤੀ ਮਨੁੱਖ ਦੇਹ ਵਿਚ ਹੀ ਹੋ ਸਕਦੀ ਹੈ

ਸਭੁ ਮੋਹੁ ਮਾਇਆ ਸਰੀਰੁ ਹਰਿ ਕੀਆ ਵਿਚਿ ਦੇਹੀ ਮਾਨੁਖ ਭਗਤਿ ਕਰਾਈ ॥
ਇਕਨਾ ਸਤਿਗੁਰੁ ਮੇਲਿ ਸੁਖੁ ਦੇਵਹਿ ਇਕਿ ਮਨਮੁਖਿ ਧੰਧੁ ਪਿਟਾਈ ॥
(ਸੂਹੀ ਮ: ੪, ੭੩੫-੯)

## ੧੭. ਭਗਤੀ ਕਰਨ ਦਾ ਕੋਈ ਖ਼ਾਸ ਵੇਲਾ ਨਹੀਂ, ਸਾਸ ਗ੍ਰਾਸ ਹਰ ਵਕਤ ਦਿਨ ਤੇ ਰਾਤ ਹੁੰਦੀ ਹੈ

ਜੇ ਵੇਲਾ ਵਖਤੁ ਵੀਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ ॥
ਅਨਦਿਨੁ ਨਾਮੇ ਰਤਿਆ ਸਚੇ ਸਚੀ ਸੋਇ ॥ (ਸਿਰੀ ਰਾਗੁ ਮ: ੩, ੩੫-੪)
ਇਕੁ ਤਿਲੁ ਪਿਆਰਾ ਵਿਸਰੈ ਭਗਤਿ ਕਿਨੇਹੀ ਹੋਇ ॥
ਮਨੁ ਤਨੁ ਸੀਤਲੁ ਸਾਚ ਸਿਉ ਸਾਸੁ ਨ ਬਿਰਥਾ ਕੋਇ ॥ (ਸਿਰੀਰਾਗੁ ਮ:੩, ੩੫-੫)
ਹਰਿ ਕਾ ਨਾਮੁ ਕਿਨੈ ਵਿਰਲੈ ਜਾਤਾ ॥ ਪੂਰੇ ਗੁਰ ਕੈ ਸਬਦਿ ਪਛਾਤਾ ॥
ਅਨਦਿਨੁ ਭਗਤਿ ਕਰੇ ਦਿਨੁ ਰਾਤੀ ਸਹਜੇ ਹੀ ਸੁਖੁ ਪਾਵਣਿਆ ॥
(ਮਾਝ ਮ: ੩, ੧੨੭-੧੬)

ਸੁਣਿ ਮਨ ਮੰਨਿ ਵਸਾਇ ਤੂੰ ਆਪੇ ਆਇ ਮਿਲੈ ਮੇਰੇ ਭਾਈ ॥
ਅਨਦਿਨੁ ਸਚੀ ਭਗਤਿ ਕਰਿ ਸਚੈ ਚਿਤੁ ਲਾਈ ॥ (ਆਸਾ ਮ: ੩, ੪੨੫-੨)
ਅਨਦਿਨੁ ਭਗਤੀ ਰਤਿਆ ਹਰਿ ਪਾਰਿ ਉਤਾਰੀ ॥
ਗੁਰ ਸਬਦੀ ਮਨੁ ਨਿਰਮਲਾ ਹਉਮੈ ਛਡਿ ਵਿਕਾਰੀ ॥(ਗੂਜ: ਵਾਰਮ:੩, ੫੦੯-੧੫)

ਭਗਤਾ ਮਨਿ ਆਨੰਦੁ ਹੈ ਸਚੈ ਸਬਦਿ ਰੰਗਿ ਰਾਤੇ ॥
ਅਨਦਿਨੁ ਗੁਣ ਗਾਵਹਿ ਸਦ ਨਿਰਮਲ ਸਹਜੇ ਨਾਮਿ ਸਮਾਤੇ ॥
(ਸਿਰੀ ਰਾਗੁ ਮ: ੩, ੬੯-੭)

ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਦੁਬਿਧਾ ਸਬਦੇ ਖੋਈ ॥
ਸਦਾ ਨਿਰਮਲ ਹੈ ਜੋ ਸਚਿ ਰਾਤੇ ਸਚੁ ਵਸਿਆ ਮਨਿ ਸੋਈ ॥(ਭੈ:ਮ:੩,੧੧੩੩-੧੫)

ਜੋ ਜਨ ਦੀਨ ਭਏ ਗੁਰ ਆਗੈ ਤਿਨ ਕੇ ਦੂਖ ਨਿਵਾਰੇ ॥
ਅਨਦਿਨੁ ਭਗਤਿ ਕਰਹਿ ਗੁਰ ਆਗੈ ਗੁਰ ਕੈ ਸਬਦਿ ਸਵਾਰੇ ॥
(ਸਾਰਗ ਮ: ੪, ੧੧੯੯-੩)

ਜੀਵਤ ਮੁਕਤ ਗੁਰਮਤੀ ਲਾਗੇ ॥ ਹਰਿ ਕੀ ਭਗਤਿ ਅਨਦਿਨੁ ਸਦ ਜਾਗੇ ॥
(ਮਲਾਰ ਮ: ੩, ੧੨੬੨-੧)

ਜਿਨੀ ਹੁਕਮੁ ਪਛਾਣਿਆ ਸੇ ਮੇਲੇ ਹਉਮੈ ਸਬਦਿ ਜਲਾਇ ॥
ਸਚੀ ਭਗਤਿ ਕਰਹਿ ਦਿਨੁ ਰਾਤੀ ਸਚਿ ਰਹੇ ਲਿਵ ਲਾਇ ॥
ਸਦਾ ਸਚੁ ਹਰਿ ਵੇਖਦੇ ਗੁਰ ਕੈ ਸਬਦਿ ਸੁਭਾਇ ॥ (ਮਲਾਰ ਮ: ੩, ੧੨੫੮-੨)

ਹਉਮੈ ਸਬਦਿ ਜਲਾਇਆ ਮੇਰੇ ਹਰਿ ਭਾਇਆ ਜਿਸਦੀ ਸਾਚੀ ਬਾਣੀ ॥
ਸਚੀ ਭਗਤਿ ਕਰਹਿ ਦਿਨੁ ਰਾਤੀ ਗੁਰਮੁਖਿ ਆਖਿ ਵਖਾਣੀ ॥
(ਸੂਹੀ ਮ: ੩, ੭੬੮-੧੦)

ਗੁਣ ਅਉਗਣ ਪਛਾਣੈ ਹਰਿ ਨਾਮੁ ਵਖਾਣੈ ਭੈ ਭਗਤਿ ਮੀਠੀ ਲਾਗੀ ॥
ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਘਰ ਹੀ ਮਹਿ ਬੈਰਾਗੀ ॥
(ਸੂਹੀ ਮ: ੩, ੭੬੮-੧੪)

ਇਕਿ ਭੇਖ ਕਰਹਿ ਫਿਰਹਿ ਅਭਿਮਾਨੀ ਤਿਨ ਜੂਐ ਬਾਜੀ ਹਾਰੀ ॥
ਇਕਿ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਰਾਮ ਨਾਮੁ ਉਰਿ ਧਾਰੀ ॥
(ਰਾਮਕਲੀ ਮ: ੩, ੯੧੧-੧)

ਨਿਰਮਲ ਭਗਤਿ ਹੈ ਨਿਰਾਲੀ ॥ ਮਨੁ ਤਨੁ ਧੋਵਹਿ ਸਬਦਿ ਵੀਚਾਰੀ ॥
ਅਨਦਿਨੁ ਸਦਾ ਰਹੈ ਰੰਗਿ ਰਾਤਾ ਕਰਿ ਕਿਰਪਾ ਭਗਤਿ ਕਰਾਇਦਾ ॥
(ਮਾਰੂ ਮ: ੩, ੧੦੫੯-੧੮)

ਹਰਿ ਜੀਉ ਮੇਲੇ ਆਪਿ ਮਿਲਾਏ ॥ ਗੁਰ ਕੈ ਸਬਦੇ ਆਪੁ ਗਵਾਏ ॥
ਅਨਦਿਨੁ ਸਦਾ ਹਰਿ ਭਗਤੀ ਰਾਤੇ ਇਸੁ ਜਗ ਮਹਿ ਲਾਹਾ ਪਾਇਆ ॥
(ਮਾਰੂ ਮ: ੩, ੧੦੬੭-੫)

ਜਿਨ ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ ਸੋਇ ॥
ਅਨਦਿਨੁ ਭਗਤੀ ਰਤਿਆ ਮਨੁ ਤਨੁ ਨਿਰਮਲੁ ਹੋਇ ॥ (ਸਿਰੀਰਾਗੁਮ:੩,੨੭-੧੮)

## ੧੮. ਭਗਤੀ ਦਾ ਮੁੱਖ ਸਮਾਂ ਅੰਮ੍ਰਿਤ ਵੇਲਾ ਹੈ

ਹਰਿ ਧਨੁ ਰਤਨੁ ਜਵੇਹਰੁ ਮਾਣਕੁ ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ
ਹਰਿ ਭਗਤੀ ਹਰਿ ਲਿਵ ਲਾਈ ॥

ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ
ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥ (ਸੂਹੀ ਮ: ੪, ੭੩੪–੩)

## ੧੯. ਭਗਤੀ ਦੇ ਫਲ

**(੧) ਭਗਤ ਮਾਲਕ ਵਿਚ ਰਤ ਜਾਂਦਾ ਹੈ। ਜਿਸ ਵਿਚ ਰਤੋਗੇ, ਵੈਸੇ ਹੀ ਹੋ ਜਾਉਗੇ।**

ਪੇਈਅੜੈ ਜਗ ਜੀਵਨੁ ਦਾਤਾ ਗੁਰਮਤਿ ਮੰਨਿ ਵਸਾਇਆ ॥
ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਹਉਮੈ ਮੋਹੁ ਚੁਕਾਇਆ ॥
ਜਿਸੁ ਸਿਉ ਰਾਤਾ ਤੈਸੋ ਹੋਵੈ ਸਚੇ ਸਚਿ ਸਮਾਇਆ ॥ (ਸਿਰੀਰਾਗੁਮ:੩,੬੫-੩)

**(੨) ਨਾਮ ਭਗਤੀ ਕਰਕੇ ਉੱਤਮ ਜਾਤ ਵਾਲਾ ਹੁੰਦਾ ਹੈ।**

ਭਗਤਿ ਰਤੇ ਸੇ ਊਤਮਾ ਜਤਿ ਪਤਿ ਸਬਦੇ ਹੋਇ ॥
ਬਿਨੁ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ ॥
(ਆਸਾ ਮ: ੩, ੪੨੬-੧੭)

ਸਭ ਊਤਮ ਕਿਸੁ ਆਖਉ ਹੀਨਾ ॥ ਹਰਿ ਭਗਤੀ ਸਚਿ ਨਾਮਿ ਪਤੀਨਾ ॥
(ਬਸੰਤੁ ਮ: ੧, ੧੧੮੯–੪)

**(੩) ਭਗਤੀ ਦੁਖ ਸੁਖ ਤੋਂ ਪਰੇ ਕਰ ਦੇਂਦੀ ਹੈ।**

ਐਸਾ ਜਾਪੁ ਜਪਉ ਜਪਮਾਲੀ ॥ ਦੁਖ ਸੁਖ ਪਰਹਰਿ ਭਗਤਿ ਨਿਰਾਲੀ ॥
(ਪ੍ਰਭਾਤੀ ਮ: ੧, ੧੩੪੨–੧੪)

**(੪) ਸੁਖ ਦੀ ਪ੍ਰਾਪਤੀ ਹੁੰਦੀ ਹੈ।**

ਹਰਿ ਕਾ ਨਾਮੁ ਕਿਨੈ ਵਿਰਲੈ ਜਾਤਾ ॥ ਪੂਰੇ ਗੁਰ ਕੈ ਸਬਦਿ ਪਛਾਤਾ ॥
ਅਨਦਿਨੁ ਭਗਤਿ ਕਰੇ ਦਿਨੁ ਰਾਤੀ ਸਹਜੇ ਹੀ ਸੁਖੁ ਪਾਵਣਿਆ ॥
(ਮਾਝ ਮ: ੩, ੧੨੭–੧੬)

ਗੁਣ ਮਹਿ ਗੁਣੀ ਸਮਾਏ ਜਿਸੁ ਆਪਿ ਬੁਝਾਏ ਲਾਹਾ ਭਗਤਿ ਸੈਸਾਰੇ ॥
ਬਿਨੁ ਭਗਤੀ ਸੁਖੁ ਨ ਹੋਈ ਦੂਜੈ ਪਤਿ ਖੋਈ ਗੁਰਮਤਿ ਨਾਮੁ ਅਧਾਰੇ ॥
(ਵਡਹੰਸੁ ਮ: ੩, ੫੭੦–੧)

ਜੇਤੇ ਮਾਇਆ ਰੰਗ ਰਸ ਬਿਨਸਿ ਜਾਹਿ ਖਿਨ ਮਾਹਿ ॥
ਭਗਤ ਰਤੇ ਤੇਰੇ ਨਾਮ ਸਿਉ ਸੁਖੁ ਭੁੰਚਹਿ ਸਭ ਠਾਇ ॥
(ਆਸਾ ਮ: ੫, ੪੩੧–੫)

ਗੁਰਮੁਖਿ ਆਪੁ ਪਛਾਣਿਆ ਹਰਿ ਨਾਮੁ ਵਸਿਆ ਮਨਿ ਆਇ ॥
ਅਨਦਿਨੁ ਭਗਤੀ ਰਤਿਆ ਹਰਿ ਨਾਮੇ ਸੁਖਿ ਸਮਾਇ ॥
(ਗਉੜੀ ਮ: ੩, ੧੬੨–੧੪)

ਸੁਖੁ ਨਾਹੀ ਰੇ ਹਰਿ ਭਗਤਿ ਬਿਨਾ ॥
ਜੀਤਿ ਜਨਮੁ ਇਹੁ ਰਤਨੁ ਅਮੋਲਕੁ ਸਾਧ ਸੰਗਤਿ ਜਪਿ ਇਕ ਖਿਨਾ ॥
(ਗਉੜੀ ਮ: ੫, ੨੧੦–੯)

ਗੁਣ ਕੀ ਸਾਝ ਸੁਖੁ ਊਪਜੈ ਸਚੀ ਭਗਤਿ ਕਰੇਨਿ ॥
ਸਚੁ ਵਣੰਜਹਿ ਗੁਰ ਸਬਦ ਸਿਉ ਲਾਹਾ ਨਾਮੁ ਲਏਨਿ ॥ (ਸੂਹੀ ਮ: ੫, ੭੫੬-੭)
ਅਨਦ ਰੂਪ ਪ੍ਰਗਟਿਓ ਸਭ ਥਾਨਿ ॥ ਪ੍ਰੇਮ ਭਗਤਿ ਜੋਰੀ ਸੁਖ ਮਾਨਿ ॥
(ਰਾਮਕਲੀ ਮ: ੫, ੮੯੯-੪)
ਕੋਟਿ ਮਧੇ ਕਿਸਹਿ ਬੁਝਾਏ ॥ ਗੁਰ ਕੈ ਸਬਦਿ ਰਤੇ ਰੰਗੁ ਲਾਏ ॥
ਹਰਿ ਸਾਲਾਹਹਿ ਸਦਾ ਸੁਖ ਦਾਤਾ ਹਰਿ ਬਖਸੇ ਭਗਤਿ ਸਲਾਹਾ ਹੇ ॥
(ਮਾਰੂ ਮ: ੩, ੧੦੫੫-੧੩)
ਪੂਰੈ ਸਬਦਿ ਭਗਤਿ ਸੁਹਾਈ ॥ ਅੰਤਰਿ ਸੁਖੁ ਤੇਰੈ ਮਨਿ ਭਾਈ ॥
ਮਨੁ ਤਨੁ ਸਚੀ ਭਗਤੀ ਰਾਤਾ ਸਚੇ ਸਿਉ ਚਿਤੁ ਲਾਇਆ ॥ (ਮਾਰੂ ਮ:੩,੧੦੬੮-੩)
ਹਰਿ ਕੇ ਭਗਤ ਸਦਾ ਸੁਖ ਵਾਸੀ ॥ ਬਾਲ ਸੁਭਾਇ ਅਤੀਤ ਉਦਾਸੀ ॥
ਅਨਿਕ ਰੰਗ ਕਰਹਿ ਬਹੁ ਭਾਤੀ ਜਿਉ ਪਿਤਾ ਪੂਤੁ ਲਾਡਾਇਦਾ ॥
(ਮਾਰੂ ਮ: ੫, ੧੦੭੬-੧੧)
ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ ॥
ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ ॥ (ਮਾਝ ਮ: ੫, ੧੩੬-੯)
ਹਉਮੈ ਭਗਤਿ ਕਰੇ ਸਭੁ ਕੋਇ ॥ ਨਾ ਮਨੁ ਭੀਜੈ ਨਾ ਸੁਖੁ ਹੋਇ ॥
(ਮਲਾਰ ਮ: ੩, ੧੨੭੮-੧)

**(੫) ਮੋਹ, ਮਲਿਨ, ਨੀਂਦ, ਆਲਸ, ਮਾਇਆ, ਕਾਮ, ਕ੍ਰੋਧ, ਅਹੰਕਾਰ, ਤ੍ਰੈਗੁਣ, ਅਵਿਦਯਾ ਤੋਂ ਛੁਟ ਜਾਂਦਾ ਹੈ।**

ਮੋਹ ਮਲਨ ਨੀਦ ਤੇ ਛੁਟਕੀ ਕਉਨੁ ਅਨੁਗ੍ਰਹੁ ਭਇਓ ਰੀ ॥
ਮਹਾ ਮੋਹਨੀ ਤੁਧੁ ਨ ਵਿਆਪੈ ਤੇਰਾ ਆਲਸੁ ਕਹਾ ਗਇਓ ਰੀ ॥
ਕਾਮੁ ਕ੍ਰੋਧੁ ਅਹੰਕਾਰੁ ਗਾਖਰੋ ਸੰਜਮਿ ਕਉਨ ਛੁਟਿਓ ਰੀ ॥
ਸੁਰਿ ਨਰ ਦੇਵ ਅਸੁਰ ਤ੍ਰੈ ਗੁਨੀਆ ਸਗਲੋ ਭਵਨੁ ਲੁਟਿਓ ਰੀ ॥
ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ ॥
ਐਸੋ ਸਮਰਥੁ ਵਰਨਿ ਨ ਸਾਕਉ ਤਾਕੀ ਉਪਮਾ ਜਾਤ ਨ ਕਹਿਓ ਰੀ ॥
ਕਾਜਰ ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ ॥
ਮਹਾ ਮੰਤ੍ਰੁ ਗੁਰ ਹਿਰਦੈ ਬਸਿਓ ਅਚਰਜ ਨਾਮੁ ਸੁਨਿਓ ਰੀ ॥
ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ ਅਪੁਨੈ ਚਰਣਿ ਲਗਾਈ ॥
ਪ੍ਰੇਮ ਭਗਤਿ ਨਾਨਕ ਸੁਖੁ ਪਾਇਆ ਸਾਧੂ ਸੰਗਿ ਸਮਾਈ ॥
(ਆਸਾ ਮ: ੫, ੩੮੪-੧੯)

**(੬) ਅਨੰਦ ਸ਼ਾਂਤੀ, ਤ੍ਰਿਪਤੀ ਤੇ ਸੰਤੋਖ ਦੀ ਪ੍ਰਾਪਤੀ ਹੁੰਦੀ ਹੈ।**

ਭਗਤਾ ਮਨਿ ਆਨੰਦੁ ਹੈ ਸਚੈ ਸਬਦਿ ਰੰਗਿ ਰਾਤੇ ॥
ਅਨਦਿਨੁ ਗੁਣ ਗਾਵਹਿ ਸਦ ਨਿਰਮਲ ਸਹਜੇ ਨਾਮਿ ਸਮਾਤੇ ॥
(ਸਿਰੀ ਰਾਗੁ ਮ: ੩, ੬੮-੭)

ਭਗਤਿ ਭੰਡਾਰ ਗੁਰਬਾਣੀ ਲਾਲ ॥ ਗਾਵਤ ਸੁਨਤ ਕਮਾਵਤ ਨਿਹਾਲ ॥
(ਆਸਾ ਮ: ੫, ੩੭੬-੧੪)

ਭੈ ਭਾਇ ਭਗਤਿ ਲਾਗੋ ਮੇਰਾ ਹੀਅਰਾ ਮਨੁ ਸੋਇਓ ਗੁਰਮਤਿ ਜਾਗਾ ॥
ਕਿਲਬਿਖ ਖੀਨ ਭਏ ਸਾਂਤਿ ਆਈ ਹਰਿ ਉਰ ਧਾਰਿਓ ਵਡਭਾਗਾ ॥
(ਮਾਲੀ ਗਉੜਾ ਮ: ੪, ੯੮੫-੮)

ਨਾਮ ਖਜਾਨਾ ਭਗਤੀ ਪਾਇਆ ਮਨ ਤਨ ਤ੍ਰਿਪਤਿ ਅਘਾਏ ॥
ਨਾਨਕ ਹਰਿ ਜੀਉ ਤਾਕਉ ਦੇਵੈ ਜਾ ਕਉ ਹੁਕਮੁ ਮਨਾਏ ॥
(ਗਉੜੀ ਮ: ੫, ੨੦੮-੧੨)

ਬਿਨੁ ਪਿਆਰੈ ਭਗਤਿ ਨ ਹੋਵਈ ਨਾ ਸੁਖੁ ਹੋਇ ਸਰੀਰਿ ॥
ਪ੍ਰੇਮ ਪਦਾਰਥੁ ਪਾਈਐ ਗੁਰ ਭਗਤੀ ਮਨ ਧੀਰਿ ॥ (ਆਸਾ ਮ: ੩, ੪੨੯-੧੭)

ਭੈ ਤੇ ਉਪਜੈ ਭਗਤਿ ਪ੍ਰਭ ਅੰਤਰਿ ਹੋਇ ਸਾਂਤਿ ॥
ਨਾਮੁ ਜਪਤ ਗੋਵਿੰਦ ਕਾ ਬਿਨਸੈ ਭ੍ਰਮ ਭ੍ਰਾਂਤਿ ॥ (ਬਿਲਾਵਲੁ ਮ: ੫, ੮੧੪-੧੧)

ਭਿਖਿਆ ਭਾਇ ਭਗਤਿ ਭੈ ਚਲੈ ॥ ਹੋਵੈ ਸੁ ਤ੍ਰਿਪਤਿ ਸੰਤੋਖਿ ਅਮੁਲੈ ॥
(ਰਾਮਕਲੀ ਮ: ੧, ੮੭੭-੧੬)

**(੭) ਭਗਤ ਨੂੰ ਕਿਸੇ ਚੀਜ਼ ਦਾ ਤੋਟਾ ਨਹੀਂ ਆਂਵਦਾ।**

ਹਰਿ ਭਗਤਿ ਦ੍ਰਿੜਾਵੈ ਹਰਿ ਭਗਤਿ ਸੁਣੈ ਤਿਸੁ ਸਤਿਗੁਰ ਮਿਲੀਐ ॥
ਤੋਟਾ ਮੂਲਿ ਨ ਆਵਈ ਹਰਿ ਲਾਭੁ ਨਿਤਿ ਦ੍ਰਿੜੀਐ ॥
(ਗਉੜੀ ਮ: ੫, ੧੬੮-੧੪)

**(੮) ਪਾਪਾਂ ਵਿਕਾਰਾਂ ਤੇ ਕੂੜ ਦਾ ਨਾਸ਼ ਹੁੰਦਾ ਹੈ।**

ਧਨ ਭਾਇ ਭਗਤੀ ਦੇਖਿ ਪ੍ਰੀਤਮ ਕਾਮ ਕ੍ਰੋਧੁ ਨਿਵਾਰਿਆ ॥
ਨਾਨਕ ਮੁੰਧ ਨਵੇਲ ਸੁੰਦਰਿ ਦੇਖਿ ਪਿਰੁ ਸਾਧਾਰਿਆ ॥
(ਬਿਲਾਵਲੁ ਮ: ੧, ੮੪੩-੭)

ਭੈ ਭਾਇ ਭਗਤਿ ਲਾਗੋ ਮੇਰਾ ਹੀਅਰਾ ਮਨੁ ਸੋਇਓ ਗੁਰਮਤਿ ਜਾਗਾ ॥
ਕਿਲਬਿਖ ਖੀਨ ਭਏ ਸਾਂਤਿ ਆਈ ਹਰਿ ਉਰਧਾਰਿਓ ਵਡਭਾਗਾ ॥
(ਮਾਲੀ ਗਉੜਾ ਮ: ੪, ੯੮੫-੮)

ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥
ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ ॥ (ਆਸਾ ਵਾਰ ਮ:੧, ੪੬੮-੧੮)

**(੯) ਭਗਤ ਸਦਾ ਬੈਰਾਗੀ ਹੁੰਦਾ ਹੈ।**

ਅਪਿਉ ਪੀਐ ਸੋ ਭਰਮੁ ਗਵਾਏ ॥ ਗੁਰ ਪਰਸਾਦਿ ਮੁਕਤਿ ਗਤਿ ਪਾਏ ॥
ਭਗਤੀ ਰਤਾ ਸਦਾ ਬੈਰਾਗੀ ਆਪੁ ਮਾਰਿ ਮਿਲਾਵਣਿਆ ॥
(ਮਾਝ ਮ: ੩, ੧੧੨-੬)

**(੧੦) ਅੰਧ ਕੂਪ ਤੋਂ ਕਢਦੀ ਹੈ ਤੇ ਨਿਸਤਾਰਾ ਹੁੰਦਾ ਹੈ।**

ਅੰਧ ਕੂਪ ਤੇ ਕਾਢਨ ਹਾਰਾ ॥ ਪ੍ਰੇਮ ਭਗਤਿ ਹੋਵਤ ਨਿਸਤਾਰਾ ॥
(ਮਾਰੂ ਮ: ੫, ੧੦੦੫-੭)

**(੧੧)ਭਗਤੀ ਨਾਲ ਅੰਦਰ ਚਾਨਣਾ ਹੁੰਦਾਹੈ ਤੇ ਅਨਹਦ ਸ਼ਬਦ ਸੁਣਾਈ ਦੇਂਦਾਹੈ**

ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥
ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ ॥
(ਰਾਮਕਲੀ ਵਾਰ ਮ: ੩, ੯੫੪-੧੩)

**(੧੨) ਅਭੈ ਦਾਨ ਦੀ ਪ੍ਰਾਪਤੀ ਹੁੰਦੀ ਹੈ।**

ਐਸੀ ਭਗਤਿ ਗੋਵਿੰਦ ਕੀ ਕੀਟਿ ਹਸਤੀ ਜੀਤਾ ॥
ਜੋ ਜੋ ਕੀਨੋ ਆਪਨੋ ਤਿਸੁ ਅਭੈ ਦਾਨੁ ਦੀਤਾ ॥
(ਬਿਲਾਵਲੁ ਮ: ੫, ੮੦੯-੧੯)

**(੧੩) ਜਮ ਤੇ ਧਰਮ ਰਾਇ ਨੇੜੇ ਨਹੀਂ ਆਂਵਦੇ।**

ਲਾਹਾ ਹਰਿ ਭਗਤਿ ਧਨੁ ਖਟਿਆ ਹਰਿ ਸਚੇ ਸਾਹ ਮਨਿ ਭਾਇਆ ॥
ਹਰਿ ਜਪਿ ਹਰਿ ਵਖਰੁ ਲਦਿਆ ਜਮੁ ਜਾਗਾਤੀ ਨੇੜਿ ਨ ਆਇਆ ॥
(ਗਉੜੀ ਮ: ੪, ੧੬੫-੧੪)

ਆਪਣਿਆ ਸੇਵਕਾ ਕੀ ਆਪਿ ਪੈਜ ਰਖੈ ਆਪਣਿਆ ਭਗਤਾ ਕੀ ਪੈਰੀ ਪਾਵੈ॥
ਧਰਮਰਾਇ ਹੈ ਹਰਿ ਕਾ ਕੀਆ ਹਰਿ ਜਨ ਸੇਵਕ ਨੇੜਿ ਨ ਆਵੈ ॥
(ਬਿਹਾਗੜਾ ਵਾਰ ਮ: ੪, ੫੫੫-੮)

**(੧੪) ਭਗਤ ਕਾਲ ਕੰਟਕ ਮਾਰ ਕੇ ਹਰੀ ਵਿਚ ਸਮਾਂਦਾ ਹੈ।**

ਭਗਤਾ ਕੈ ਘਰਿ ਕਾਰਜੁ ਸਾਚਾ ਹਰਿ ਗੁਣ ਸਦਾ ਵਖਾਣੇ ਰਾਮ ॥
ਭਗਤਿ ਖਜਾਨਾ ਆਪੇ ਦੀਆ ਕਾਲੁ ਕੰਟਕੁ ਮਾਰਿ ਸਮਾਣੇ ਰਾਮ ॥
(ਸੂਹੀ ਮ: ੩, ੭੬੯-੧)

**(੧੫) ਹਉਮੇ ਦਾ ਨਾਸ਼ ਹੋ ਜਾਂਦਾ ਹੈ।**

ਗੁਰਮੁਖਿ ਕਰਮ ਕਮਾਵੈ ਬਿਗਸੈ ਹਰਿ ਬੈਰਾਗੁ ਅਨੰਦੁ ॥
ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਹਉਮੈ ਮਾਰਿ ਨਿਚੰਦੁ ॥
(ਸਿਰੀ ਰਾਗੁ ਮ: ੩, ੨੯-੧੩)

ਘਰਿ ਵਰੁ ਪਾਇਆ ਆਪਣਾ ਹਉਮੈ ਦੂਰਿ ਕਰੇਇ ॥
ਨਾਨਕ ਸੋਭਾਵੰਤੀਆ ਸੋਹਾਗਣੀ ਅਨਦਿਨੁ ਭਗਤਿ ਕਰੇਇ ॥
(ਸਿਰੀ ਰਾਗੁ ਮ: ੩, ੩੮-੭)

ਪੇਈਅੜੈ ਜਗ ਜੀਵਨੁ ਦਾਤਾ ਗੁਰਮਤਿ ਮੰਨਿ ਵਸਾਇਆ ॥
ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਹਉਮੈ ਮੋਹੁ ਚੁਕਾਇਆ ॥
ਜਿਸੁ ਸਿਉ ਰਾਤਾ ਤੈਸੋ ਹੋਵੈ ਸਚੇ ਸਚਿ ਸਮਾਇਆ ॥ (ਸਿਰੀ ਰਾਗੁ ਮ: ੩, ੬੫-੩)
ਜਿਸਨੋ ਭਗਤਿ ਕਰਾਏ ਸੋ ਕਰੇ ਗੁਰ ਸਬਦ ਵੀਚਾਰਿ ॥
ਹਿਰਦੈ ਏਕੋ ਨਾਮੁ ਵਸੈ ਹਉਮੈ ਦੁਬਿਧਾ ਮਾਰਿ ॥ (ਆਸਾ ਮ: ੩, ੪੨੯-੧੮)
ਪ੍ਰੇਮ ਭਗਤਿ ਕਰੇ ਲਿਵ ਲਾਇ ॥ ਹਉਮੈ ਮਮਤਾ ਸਬਦਿ ਜਲਾਇ ॥
(ਬਿਲਾਵਲੁ ਮ: ੩, ੮੪੧-੮)

ਆਪੇ ਮੇਲਿ ਲਏ ਗੁਣ ਦਾਤਾ ਹਉਮੈ ਤ੍ਰਿਸਨਾ ਮਾਰੀ ॥
ਤ੍ਰੈਗੁਣ ਮੇਟੇ ਚਉਥੈ ਵਰਤੈ ਏਹਾ ਭਗਤਿ ਨਿਰਾਰੀ ॥
(ਰਾਮਕਲੀ ਮ: ੧, ੯੦੮-੩)

ਭਗਤਿ ਕਰੇ ਸੋ ਜਨੁ ਨਿਰਮਲੁ ਹੋਇ ॥ ਗੁਰਸਬਦੀ ਵਿਚਹੁ ਹਉਮੈ ਖੋਇ ॥
(ਬਸੰਤੁ ਮ: ੫, ੧੧੭੩-੧੪)

ਭਾਉ ਭਗਤਿ ਗੁਰਮਤੀ ਪਾਏ ॥ ਹਉਮੈ ਵਿਚਹੁ ਸਬਦਿ ਜਲਾਏ ॥
(ਪ੍ਰਭਾਤੀ ਮ: ੧, ੧੩੪੨-੧੮)

ਅਪਿਉ ਪੀਐ ਸੋ ਭਰਮੁ ਗਵਾਏ ॥ ਗੁਰ ਪਰਸਾਦਿ ਮੁਕਤਿ ਗਤਿ ਪਾਏ ॥
ਭਗਤੀ ਰਤਾ ਸਦਾ ਬੈਰਾਗੀ ਆਪੁ ਮਾਰਿ ਮਿਲਾਵਣਿਆ ॥
(ਮਾਝ ਮ: ੩, ੧੧੨-੬)

ਸਬਦੌ ਹੀ ਭਗਤ ਜਾਪਦੇ ਜਿਨ੍ ਕੀ ਬਾਣੀ ਸਚੀ ਹੋਇ ॥
ਵਿਚਹੁ ਆਪੁ ਗਇਆ ਨਾਉ ਮੰਨਿਆ ਸਚਿ ਮਿਲਾਵਾ ਹੋਇ ॥
(ਆਸਾ ਮ: ੩, ੪੨੯-੧੧)

ਭਗਤਿ ਵਛਲੁ ਭਗਤਿ ਕਰਾਏ ਸੋਇ ॥ ਸਚੀ ਭਗਤਿ ਵਿਚਹੁ ਆਪੁ ਖੋਇ ॥
(ਗਉੜੀ ਮ: ੩, ੧੫੯-੩)

ਗੁਰਮੁਖਿ ਭਗਤਿ ਜਿਤੁ ਸਹਜ ਧੁਨਿ ਉਪਜੈ ਬਿਨੁ ਭਗਤੀ ਮੈਲੁ ਨ ਜਾਏ ॥
ਨਾਨਕ ਕਾਮਣਿ ਪਿਰਹਿ ਪਿਆਰੀ ਵਿਚਹੁ ਆਪੁ ਗਵਾਏ ॥
(ਗਉੜੀ ਮ: ੩, ੨੪੫-੫)

ਹਰਿ ਭਗਤਾ ਕੀ ਜਾਤਿ ਪਤਿ ਹੈ ਭਗਤ ਹਰਿ ਕੈ ਨਾਮਿ ਸਮਾਣੇ ਰਾਮ ॥
ਹਰਿ ਭਗਤਿਕਰਹਿ ਵਿਚਹੁ ਆਪੁ ਗਵਾਵਹਿ ਜਿਨ ਗੁਣਅਵਗਣ ਪਛਾਣੇ ਰਾਮ॥
(ਸੂਹੀ ਮ: ੩, ੭੬੮-੧੨)

ਭਗਤਿ ਕਰੇ ਵਿਚਹੁ ਆਪੁ ਖੋਇ ॥ ਤਦ ਹੀ ਸਾਚਿ ਮਿਲਾਵਾ ਹੋਇ ॥
(ਬਸੰਤੁ ਮ: ੩, ੧੧੭੩-੧੩)

## (੧੬) ਮਨ ਤਨ ਨਿਰਮਲ ਹੋ ਜਾਂਦਾ ਹੈ।

ਭਗਤੀ ਰਾਤੇ ਸਦਾ ਮਨੁ ਨਿਰਮਲੁ ਹਰਿ ਜੀਉ ਵੇਖਹਿ ਸਦਾ ਨਾਲੇ ॥
ਨਾਨਕ ਸੇ ਭਗਤ ਹਰਿ ਕੈ ਦਰਿ ਸਾਚੇ ਅਨਦਿਨੁ ਨਾਮੁ ਸਮ੍ਹਾਲੇ ॥
(ਸੂਹੀ ਮ: ੩, ੭੬੮-੧੫)

ਆਤਮ ਰਾਮ ਪਰਗਾਸੁ ਗੁਰ ਤੇ ਹੋਵੈ ॥ ਹਉਮੈ ਮੈਲੁ ਲਾਗੀ ਗੁਰ ਸਬਦੀ ਖੋਵੈ ॥
ਮਨੁ ਨਿਰਮਲੁ ਅਨਦਿਨੁ ਭਗਤੀ ਰਾਤਾ ਭਗਤਿ ਕਰੇ ਹਰਿ ਪਾਵਣਿਆ ॥
(ਮਾਝ ਮ: ੩, ੧੨੩-੧੧)

ਭਗਤਿ ਕਰੇ ਸੋ ਜਨੁ ਨਿਰਮਲੁ ਹੋਇ ॥ ਗੁਰ ਸਬਦੀ ਵਿਚਹੁ ਹਉਮੈ ਖੋਇ ॥
(ਬਸੰਤੁ ਮ: ੩, ੧੧੭੩-੧੪)

ਜਿਨ ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ ਸੋਇ ॥
ਅਨਦਿਨੁ ਭਗਤੀ ਰਤਿਆ ਮਨੁ ਤਨੁ ਨਿਰਮਲੁ ਹੋਇ ॥ (ਸਿਰੀਰਾਗੁਮ:੩,੨੭-੧੮)

ਅਨਦਿਨੁ ਭਗਤਿ ਕਰਹਿ ਦਿਨ ਰਾਤੀ ਦੁਬਿਧਾ ਸਬਦੇ ਖੋਈ ॥
ਸਦਾ ਨਿਰਮਲ ਹੈ ਜੋ ਸਚਿ ਰਾਤੇ ਸਚੁ ਵਸਿਆ ਮਨਿ ਸੋਈ ॥
(ਭੈਰਉ ਮ: ੩, ੧੧੩੩-੧੫)

(੧੭) ਮਨ ਰੰਗਿਆ ਜਾਂਦਾ ਹੈ ਤੇ ਹਰਿਆ ਹੁੰਦਾ ਹੈ।

ਸਚੀ ਭਗਤੀ ਮਨੁ ਲਾਲੁ ਥੀਆ ਰਤਾ ਸਹਜਿ ਸੁਭਾਇ ॥
ਗੁਰ ਸਬਦੀ ਮਨੁ ਮੋਹਿਆ ਕਹਣਾ ਕਛੂ ਨ ਜਾਇ ॥ (ਸਿਰੀਰਾਗੁ ਮ:੩, ੩੬-੧੨)
ਨਾਨਕ ਨਾਮ ਰਤੇ ਸੇ ਰੰਗੁਲੇ ਗੁਰ ਕੈ ਸਹਜਿ ਸੁਭਾਇ ॥
ਭਗਤੀ ਰੰਗੁ ਨ ਉਤਰੈ ਸਹਜੇ ਰਹੈ ਸਮਾਇ ॥ (ਸਿਰੀਰਾਗੁ ਵਾਰ ਮ:੩,੮੫-੧੧)
ਆਤਮ ਰਾਮ ਪਰਗਾਸੁ ਗੁਰ ਤੇ ਹੋਵੈ ॥ ਹਉਮੈ ਮੈਲੁ ਲਾਗੀ ਗੁਰਸਬਦੀ ਖੋਵੈ ॥
ਮਨੁ ਨਿਰਮਲੁ ਅਨਦਿਨੁ ਭਗਤੀ ਰਾਤਾ ਭਗਤਿ ਕਰੇ ਹਰਿ ਪਾਵਣਿਆ ॥
(ਮਾਝ ਮ: ੩, ੧੨੩-੧੧)
ਕਰਹਿ ਭਗਤਿ ਅਰੁ ਰੰਗ ਅਪਾਰਾ ॥ ਖਿਨ ਮਹਿ ਥਾਪਿ ਉਥਾਪਨਹਾਰਾ ॥
ਭਾਰੋ ਤੋਲੁ ਬੇਅੰਤ ਸੁਆਮੀ ਹੁਕਮੁ ਮੰਨਿ ਭਗਤੀਜਾ ਹੇ ॥ (ਮਾਰੂ ਮ:੫,੧੦੭੪-੬)
ਗੁਰ ਪਰਸਾਦੀ ਸਾਲਾਹੀਐ ਹਰਿ ਭਗਤੀ ਰਾਪੈ ॥
ਸਭੁ ਮਨੁ ਤਨੁ ਹਰਿਆ ਹੋਇਆ ਅਹੰਕਾਰੁ ਗਵਾਪੈ ॥ (ਰਾਮ:ਵਾਰਮ:੩,੯੫੩-੧੬)

(੧੮) ਤਿੰਨਾਂ ਗੁਣਾਂ ਤੋਂ ਪਾਰ ਚੌਥੇ ਪਦ ਵਿਚ ਵਾਸਾ ਹੁੰਦਾ ਹੈ।

ਆਪੇ ਮੇਲਿ ਲਏ ਗੁਣ ਦਾਤਾ ਹਉਮੈ ਤ੍ਰਿਸਨਾ ਮਾਰੀ ॥
ਤ੍ਰੈਗੁਣ ਮੇਟੇ ਚਉਥੈ ਵਰਤੈ ਏਹਾ ਭਗਤਿ ਨਿਰਾਰੀ ॥ (ਰਾਮਕਲੀ ਮ: ੧,੯੦੮-੩)

(੧੯) ਜਨਮਾਂ ਜਨਮਾਂ ਦਾ ਸੁੱਤਾ ਮਨ ਜਾਗ ਉਠਦਾ ਹੈ।

ਭਾਇ ਭਗਤਿ ਪ੍ਰਭ ਕੀਰਤਨਿ ਲਾਗੈ ॥ ਜਨਮ ਜਨਮ ਕਾ ਸੋਇਆ ਜਾਗੈ ॥
(ਗੋਂਡ ਮ: ੫, ੮੬੯-੬)
ਭੈ ਭਾਇ ਭਗਤਿ ਲਾਗੋ ਮੇਰਾ ਹੀਅਰਾ ਮਨੁ ਸੋਇਓ ਗੁਰਮਤਿ ਜਾਗਾ ॥
ਕਿਲਬਿਖ ਖੀਨ ਭਏ ਸਾਂਤਿ ਆਈ ਹਰਿ ਉਰ ਧਾਰਿਓ ਵਡਭਾਗਾ ॥
(ਮਾਲੀ ਗਉੜਾ ਮ: ੪, ੯੮੫-੮)

(੨੦) ਜਨਮ ਮਰਨ ਮੁੱਕ ਜਾਂਦਾ ਹੈ।

ਹੁਕਮੇ ਆਵਨੁ ਜਾਨੁ ਰਹਾਇ ॥ ਨਾਨਕ ਜਾਕਉ ਭਗਤੀ ਲਾਇ ॥
(ਰਾਮਕਲੀ ਮ: ੫, ੯੬੨-੧੫)
ਹਰਿ ਚਰਣ ਧਿਆਏ ਸਭਿ ਫਲ ਪਾਏ ਮਿਟੇ ਆਵਣ ਜਾਣਾ ॥
ਭਾਇ ਭਗਤਿ ਸੁਭਾਇ ਹਰਿ ਜਪਿ ਆਪਣੇ ਪ੍ਰਭ ਭਾਵਾ ॥ (ਸੂਹੀ ਮ: ੫, ੭੭੯-੧)
ਚਰਣ ਬਿਰਾਜਤ ਸਭ ਊਪਰੇ ਮਿਟਿਆ ਸਗਲ ਕਲੇਸੁ ਜੀਉ ॥
ਆਵਣ ਜਾਵਣ ਦੁਖ ਹਰੇ ਹਰਿ ਭਗਤਿ ਕੀਆ ਪਰਵੇਸੁ ਜੀਉ ॥
(ਰਾਮਕਲੀ ਮ: ੫, ੯੨੯-੧੩)

(੨੧) ਸੰਸਾਰ ਸਾਗਰ ਤੋਂ ਪਾਰ ਹੋ ਜਾਈਦਾ ਹੈ ।

ਭਗਤਿ ਭਾਇ ਤਰੀਐ ਸੰਸਾਰੁ ॥ ਬਿਨੁ ਭਗਤੀ ਤਨੁ ਹੋਸੀ ਛਾਰੁ ॥
(ਗਉੜੀ ਮ: ੫, ੨੯੦–੫)

ਅਨਦਿਨੁ ਭਗਤੀ ਰਤਿਆ ਹਰਿ ਪਾਰਿ ਉਤਾਰੀ ॥
ਗੁਰ ਸਬਦੀ ਮਨੁ ਨਿਰਮਲਾ ਹਉਮੈ ਛਡਿ ਵਿਕਾਰੀ ॥ (ਗੂਜਰੀ ਮ:੩,੫੦੯–੧੫)

ਮਨ ਮਹਿ ਮੁੰਦ੍ਰਾ ਹਰਿ ਗੁਰ ਸਰਣਾ ॥ ਨਾਨਕ ਰਾਮ ਭਗਤਿ ਜਨ ਤਰਣਾ ॥
(ਰਾਮਕਲੀ ਮ: ੧, ੮੭੯–੧੮)

ਜਪਿਓ ਨਾਮੁ ਸੁਕ ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ ॥
ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ ॥ (ਮਾਰੂ ਮ: ੪, ੯੯੫–੩)

(੨੨) ਮੁਕਤੀ ਦੀ ਪ੍ਰਾਪਤੀ ਹੁੰਦੀ ਹੈ ।

ਬਿਨੁ ਗੁਰ ਅਰਥੁ ਬੀਚਾਰੁ ਨ ਪਾਇਆ॥ਮੁਕਤਿਪਦਾਰਥੁ ਭਗਤਿ ਹਰਿ ਪਾਇਆ॥
(ਗਉੜੀ ਮ: ੧, ੧੫੪–੧੪)

ਜਾਕੈ ਹਿਰਦੈ ਵਸਿਆ ਹਰਿ ਸੋਈ ॥ ਗੁਰਮੁਖਿ ਭਗਤਿ ਪਰਾਪਤਿ ਹੋਈ ॥
ਹਰਿ ਕੀ ਭਗਤਿ ਮੁਕਤਿ ਆਨੰਦੁ ॥ ਗੁਰਮਤਿ ਪਾਏ ਪਰਮਾਨੰਦੁ ॥
(ਗਉੜੀ ਮ: ੧, ੧੫੪–੧੪)

ਹਰਿ ਕੀ ਭਗਤਿ ਮੁਕਤਿ ਬਹੁ ਕਰੇ ॥ ਨਾਨਕ ਜਨ ਸੰਗਿ ਕੇਤੇ ਤਰੇ ॥
(ਗਉੜੀ ਮ: ੫, ੨੯੫–੫)

ਨਾਨਕੁ ਸਾਚੁ ਕਹੈ ਵੀਚਾਰੁ ॥ ਹਰਿ ਕਾ ਨਾਮੁ ਰਖਹੁ ਉਰਿ ਧਾਰਿ ॥
ਹਰਿ ਭਗਤੀ ਰਾਤੇ ਮੋਖ ਦੁਆਰੁ ॥ (ਆਸਾ ਮ: ੩, ੪੨੩–੧੭)

(੨੩) ਸਹਜ ਜਾਂ ਨਿਜ ਘਰ ਤੇ ਉਤਮ ਪਦ ਦੀ ਪ੍ਰਾਪਤੀ ।

ਗ੍ਰਿਹੁ ਤੇਰਾ ਤੂ ਠਾਕੁਰੁ ਮੇਰਾ ਗੁਰਿ ਹਉ ਖੋਈ ਪ੍ਰਭੁ ਦੀਨਾ ॥
ਕਹੁ ਨਾਨਕ ਮੈ ਸਹਜ ਘਰੁ ਪਾਇਆ ਹਰਿ ਭਗਤਿ ਭੰਡਾਰ ਖਜੀਨਾ ॥
(ਸਾਰੰਗ ਮ: ੫, ੧੨੧੧–੩)

ਜਿਸਨੋ ਮੇਲੇ ਸੋ ਮਿਲੈ ਹਉ ਤਿਸੁ ਬਲਿਹਾਰੈ ਜਾਉ ॥
ਏ ਮਨ ਭਗਤੀ ਰਤਿਆ ਸਚੁ ਬਾਣੀ ਨਿਜ ਥਾਉ ॥
(ਸਿਰੀ ਰਾਗੁ ਮ: ੩, ੩੯–੧੩)

ਖੇਤਿ ਮਿਆਲਾ ਉਚੀਆ ਘਰੁ ਉਚਾ ਨਿਰਣਉ ॥
ਮਹਲ ਭਗਤੀ ਘਰਿ ਸਰੈ ਸਜਣ ਪਾਹੁਣਿਅਉ ॥
(ਗੂਜਰੀ ਵਾਰ ਮ: ੩, ੫੧੭–੩)

ਕਲਿਜੁਗ ਮਹਿ ਨਾਮੁ ਨਿਧਾਨੁ ਭਗਤੀ ਖਟਿਆ ਹਰਿ ਉਤਮ ਪਦੁ ਪਾਇਆ ॥
ਸਤਿਗੁਰ ਸੇਵਿ ਹਰਿ ਨਾਮੁ ਮਨਿ ਵਸਾਇਆ ਅਨਦਿਨੁ ਨਾਮੁ ਧਿਆਇਆ ॥
(ਗੂਜਰੀ ਵਾਰ ਮ: ੩, ੫੧੩–੪)

### (੨੪) ਗੁਣ ਵਿਚ ਗੁਣੀ ਸਮਾਂਦਾ ਹੈ।

ਗੁਣ ਮਹਿ ਗੁਣੀ ਸਮਾਏ ਜਿਸੁ ਆਪਿ ਬੁਝਾਏ ਲਾਹਾ ਭਗਤਿ ਸੈਸਾਰੇ ॥
ਬਿਨੁ ਭਗਤੀ ਸੁਖੁ ਨ ਹੋਈ ਦੂਜੈ ਪਤਿ ਖੋਈ ਗੁਰਮਤਿ ਨਾਮੁ ਅਧਾਰੇ ॥
(ਵਡਹੰਸੁ ਮ: ੩, ੫੭੦–੧)

### (੨੫) ਭਗਤੀ ਵਿੱਚ ਰੱਤਣ ਕਰਕੇ ਮਨੁੱਖ ਨਾਮ ਵਿਚ ਸਮਾਂਦਾ ਹੈ।

ਜਿਨ ਕਉ ਕਿਰਪਾ ਧਾਰੀਅਨੁ ਤਿਨਾ ਸਤਿਗੁਰੁ ਮਿਲਿਆ ਆਇ ॥
ਸਤਿਗੁਰਿ ਮਿਲੇ ਉਲਟੀ ਭਈ ਮਰਿ ਜੀਵਿਆ ਸਹਜਿ ਸੁਭਾਇ ॥
ਨਾਨਕ ਭਗਤੀ ਰਤਿਆ ਹਰਿ ਹਰਿ ਨਾਮਿ ਸਮਾਇ ॥
(ਸਲੋਕ ਮ: ੩, ੧੪੧੪–੧੨)

### (੨੬) ਭਗਤ ਜਨਮ ਨੂੰ ਜਿੱਤ ਲੈਂਦਾ ਹੈ।

ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥
ਕਰਿ ਕਿਰਪਾ ਜਿਸੁ ਭਗਤੀ ਲਾਵਹੁ ਜਨਮੁ ਪਦਾਰਥੁ ਸੋ ਜਿਨਾ ॥
(ਮਾਰੂ ਮ: ੫, ੧੦੭੯–੯)

### (੨੭) ਨਾਮ ਭਗਤੀ ਵਾਲੇ ਮਾਲਕ ਦੇ ਦਰ ਪੁਰ ਸਚੇ ਹਨ।

ਭਗਤੀ ਰਾਤੇ ਸਦਾ ਮਨੁ ਨਿਰਮਲੁ ਹਰਿ ਜੀਉ ਵੇਖਹਿ ਸਦਾ ਨਾਲੇ ॥
ਨਾਨਕ ਸੇ ਭਗਤ ਹਰਿ ਕੈ ਦਰਿ ਸਾਚੇ ਅਨਦਿਨੁ ਨਾਮੁ ਸਮਾਲੇ ॥
(ਸੂਹੀ ਮ: ੩, ੭੬੮–੧੫)

ਸਾਚੀ ਭਗਤਿ ਕਰਹਿ ਦਰਿ ਜਾਪਹਿ ਘਰਿ ਦਰਿ ਸਚਾ ਸੋਈ ॥
ਨਾਨਕ ਸਚਾ ਸੋਹਿਲਾ ਸਚੀ ਸਚੁ ਬਾਣੀ ਸਬਦੇ ਹੀ ਸੁਖੁ ਹੋਈ ॥
(ਸੂਹੀ ਮ: ੩, ੭੭੧–੭)

### (੨੮) ਮਾਲਕ ਨਾਲ ਮੇਲ ਹੁੰਦਾ ਹੈ।

ਮਾਇਆ ਮਮਤਾ ਛੋਡੀ ਨ ਜਾਈ ॥ ਸੇ ਛੂਟੇ ਸਚੁ ਕਾਰ ਕਮਾਈ ॥
ਅਹਿਨਿਸਿ ਭਗਤਿ ਰਤੇ ਵੀਚਾਰੀ ਠਾਕੁਰ ਸਿਉ ਬਣਿ ਆਈ ਹੇ ॥
(ਮਾਰੂ ਮ: ੧, ੧੦੨੪–੪)

ਸੇਜ ਸੁਹਾਵੀ ਹਰਿ ਰੰਗਿ ਰਵੈ ਭਗਤਿ ਭਰੇ ਭੰਡਾਰ ॥
ਸੋ ਪ੍ਰਭੁ ਪ੍ਰੀਤਮੁ ਮਨਿ ਵਸੈ ਜਿ ਸਭਸੈ ਦੇਇ ਅਧਾਰੁ ॥
(ਸਿਰੀ ਰਾਗੁ ਮ: ੩, ੩੮–੧੨)

ਬਿਨੁ ਗੁਰ ਗੁਣ ਨ ਜਾਪਨੀ ਬਿਨੁ ਗੁਣ ਭਗਤਿ ਨ ਹੋਇ ॥
ਭਗਤਿ ਵਛਲੁ ਹਰਿ ਮਨਿ ਵਸਿਆ ਸਹਜਿ ਮਿਲਿਆ ਪ੍ਰਭੁ ਸੋਇ ॥
(ਸਿਰੀ ਰਾਗੁ ਮ: ੩, ੬੭–੬)

ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਫਿਰਿ ਦੁਖੁ ਨ ਲਾਗੈ ਧਾਇ ॥
ਨਾਨਕ ਹਰਿ ਭਗਤਿ ਪਰਾਪਤਿ ਹੋਈ ਜੋਤੀ ਜੋਤਿ ਸਮਾਇ ॥
(ਭੈਰਉ ਮ: ੩, ੧੧੩੨–੧੦)

ਭਗਤਿ ਵਛਲੁ ਹਰਿ ਵਸੈ ਮਨਿ ਆਇ ॥ ਗੁਰ ਕਿਰਪਾ ਤੇ ਸਹਜ ਸੁਭਾਇ ॥
(ਬਸੰਤੁ ਮ: ੩, ੧੧੭੩–੧੨)

ਧਨ ਵਾਂਢੀ ਪਿਰੁ ਦੇਸ ਨਿਵਾਸੀ ਸਚੇ ਗੁਰ ਪਹਿ ਸਬਦੁ ਪਠਾਈ ॥
ਗੁਣ ਸੰਗ੍ਰਹਿ ਪ੍ਰਭੁ ਰਿਦੈ ਨਿਵਾਸੀ ਭਗਤਿ ਰਤੀ ਹਰਖਾਈ ॥
(ਮਲਾਰ ਮ: ੧, ੧੨੭੩–੧੩)

ਜਿਨਿ ਕੀਆ ਸੋਈ ਪ੍ਰਭੁ ਜਾਣੈ ਹਰਿ ਕਾ ਮਹਲੁ ਅਪਾਰਾ ॥
ਭਗਤਿ ਕਰੀ ਹਰਿ ਕੇ ਗੁਣ ਗਾਵਾ ਨਾਨਕ ਦਾਸੁ ਤੁਮਾਰਾ ॥
(ਰਾਮਕਲੀ ਮ: ੫, ੮੮੩–੨)

ਵਡਭਾਗੀ ਗੁਰੁ ਪਾਇਆ ਪੂਰਬਿ ਲਿਖਿਆ ਮਾਇ ॥
ਅਨਦਿਨੁ ਸਚੀ ਭਗਤਿ ਕਰਿ ਸਚਾ ਲਏ ਮਿਲਾਇ ॥ (ਮਾਰੂ ਮ: ੩, ੯੯੪–੨)

ਢੂੰਢਤ ਡੋਲਹਿ ਅੰਧ ਗਤਿ ਅਰੁ ਚੀਨਤ ਨਾਹੀ ਸੰਤ ॥
ਕਹਿ ਨਾਮਾ ਕਿਉ ਪਾਈਐ ਬਿਨੁ ਭਗਤਹੁ ਭਗਵੰਤੁ ॥ (ਸਲੋਕ ਕਬੀਰ, ੧੩੭੭–੧੨)

ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ ॥
ਨਾਨਕ ਸਾ ਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ ॥
(ਤੁਖਾਰੀ ਮ: ੧, ੧੧੦੯–੭)

ਹਰਿ ਚਰਣ ਧਿਆਏ ਸਭਿ ਫਲ ਪਾਏ ਮਿਟੇ ਆਵਣ ਜਾਣਾ ॥
ਭਾਇ ਭਗਤਿ ਸੁਭਾਇ ਹਰਿ ਜਪਿ ਆਪਣੇ ਪ੍ਰਭ ਭਾਵਾ ॥ (ਸੂਹੀ ਮ: ੫, ੭੭੯–੧)

## (੨੯) ਭਗਤ ਸੱਚ ਵਿਚ ਸਮਾਂਦਾ ਹੈ।

ਜਿਸਨੋ ਮੇਲੇ ਸੋ ਮਿਲੈ ਹਉ ਤਿਸੁ ਬਲਿਹਾਰੈ ਜਾਉ ॥
ਏ ਮਨ ਭਗਤੀ ਰਤਿਆ ਸਚੁ ਬਾਣੀ ਨਿਜ ਥਾਉ ॥ (ਸਿਰੀ ਰਾਗੁ ਮ: ੩, ੩੯–੧੩)

ਪੇਈਅੜੈ ਜਗ ਜੀਵਨੁ ਦਾਤਾ ਗੁਰਮਤਿ ਮੰਨਿ ਵਸਾਇਆ ॥
ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਹਉਮੈ ਮੋਹੁ ਚੁਕਾਇਆ ॥
ਜਿਸੁ ਸਿਉ ਰਾਤਾ ਤੈਸੋ ਹੋਵੈ ਸਚੇ ਸਚਿ ਸਮਾਇਆ ॥ (ਸਿਰੀਰਾਗੁ ਮ: ੩, ੬੫–੩)

ਅਤਿ ਮੋਲੁ ਅਫਾਰਾ ਸਚ ਵਾਪਾਰਾ ਸਚਿ ਵਾਪਾਰਿ ਲਗੇ ਵਡਭਾਗੀ ॥
ਅੰਤਰਿ ਬਾਹਰਿ ਭਗਤੀ ਰਾਤੇ ਸਚਿ ਨਾਮਿ ਲਿਵਲਾਗੀ ॥(ਵਡ:ਮ:੩, ੫੭੦–੧੪)

ਪੂਰੈ ਸਬਦਿ ਭਗਤਿ ਸੁਹਾਈ ॥ ਅੰਤਰਿ ਸੁਖੁ ਤੇਰੈ ਮਨਿ ਭਾਈ ॥
ਮਨੁ ਤਨੁ ਸਚੀ ਭਗਤੀ ਰਾਤਾ ਸਚੇ ਸਿਉ ਚਿਤੁ ਲਾਇਆ ॥ (ਮਾ:ਮ:੩,੧੦੬੮-੩)

## (੩੦) ਭਗਤ ਦੀ ਰੂਹ ਸੋਭਾਵੰਤੀ ਤੇ ਸੋਹਾਗਣੀ ਹੁੰਦੀ ਤੇ ਦਰਗਹ ਮਾਣਪਾਉਂਦੀਹੈ

ਘਰਿ ਵਰੁ ਪਾਇਆ ਆਪਣਾ ਹਉਮੈ ਦੂਰਿ ਕਰੇਇ ॥
ਨਾਨਕ ਸੋਭਾਵੰਤੀਆ ਸੋਹਾਗਣੀ ਅਨਦਿਨੁ ਭਗਤਿ ਕਰੇਇ ॥
(ਸਿਰੀ ਰਾਗੁ ਮ: ੩, ੩੮–੭)

ਸਤਿਗੁਰ ਤੇ ਕਵਨੁ ਕਵਨੁ ਨ ਸੀਧੋ ਮੇਰੇ ਭਾਈ ॥
ਭਗਤੀ ਸੀਧੇ ਦਰਿ ਸੋਭਾ ਪਾਈ ॥ ਨਾਨਕ ਰਾਮ ਨਾਮਿ ਵਡਿਆਈ ॥
(ਗਉੜੀ ਮ: ੩, ੨੩੧-੧੬)

ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ ॥
ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ ॥(ਮਾਰੂ ਮ:੫, ੯੯੯-੧)

## ੨੦. ਗੁਰ ਭਗਤੀ ਦੇ ਫਲ

(੧) ਨਾਮ ਦੀ ਪ੍ਰਾਪਤੀ।

ਗੁਰਮੁਖਿ ਭਗਤਿ ਜੁਗ ਚਾਰੇ ਹੋਈ ॥ ਹੋਰਤੁ ਭਗਤਿ ਨ ਪਾਏ ਕੋਈ ॥
ਨਾਨਕ ਨਾਮੁ ਗੁਰ ਭਗਤੀ ਪਾਈਐ ਗੁਰ ਚਰਣੀ ਚਿਤੁ ਲਾਵਣਿਆ ॥
(ਮਾਝ ਮ: ੩, ੧੨੨-੫)

ਗੁਰ ਕੀ ਕੀਰਤਿ ਜਪੀਐ ਹਰਿ ਨਾਉ॥ਗੁਰ ਕੀ ਭਗਤਿ ਸਦਾ ਗੁਣ ਗਾਉ ॥
(ਰਾਮਕਲੀ ਮ: ੫, ੮੯੭-੧੬)

(੨)ਗੁਰੂਦੇ ਚਰਨਾਂਦੀ ਸ਼ਰਧਾਕਰਕੇ ਹਰੀ ਦੇ ਗੁਣ ਗਾ ਗਾ ਕੇ ਜੀਵਨਹੀਂ ਰਜਦਾ

ਰਤਨ ਪਦਾਰਥ ਗੁਰਮਤਿ ਪਾਵੈ ਸਾਗਰ ਭਗਤਿ ਭੰਡਾਰ ਖੁਲ੍ਹ੍ਹਈਆ ॥
ਗੁਰ ਚਰਣੀ ਇਕ ਸਰਧਾ ਉਪਜੀ ਮੈ ਹਰਿ ਗੁਣ ਕਹਤੇ ਤ੍ਰਿਪਤਿ ਨ ਭਈਆ ॥
(ਬਿਲਾਵਲੁ ਮ: ੪, ੮੩੪-੫)

(੩) ਗੁਰੂ ਦੇ ਸੇਵਕ ਨੂੰ ਭਗਤੀ ਵਿਚ ਵਿਘਨ ਨਹੀਂ ਪੈਂਦਾ।

ਅਗਮੁ ਅਗੋਚਰੁ ਗੁਰੂ ਦਿਖਾਇਆ ॥ ਭੂਲਾ ਮਾਰਗਿ ਸਤਿਗੁਰਿ ਪਾਇਆ ॥
ਗੁਰ ਸੇਵਕ ਕਉ ਬਿਘਨੁ ਨ ਭਗਤੀ ਹਰਿ ਪੂਰ ਦ੍ਰਿੜਾਇਆ ਗਿਆਨਾਂ ਹੇ ॥
(ਮਾਰੂ ਮ: ੫, ੧੦੭੫-੪)

(੪) ਸੁਖ ਦੀ ਪ੍ਰਾਪਤੀ।

ਨਾਮੁ ਵਿਸਾਰਿ ਮਾਇਆ ਮਦੁ ਪੀਆ ॥ ਬਿਨੁ ਗੁਰ ਭਗਤਿ ਨਾਹੀ ਸੁਖੁ ਥੀਆ ॥
(ਬਿਲਾਵਲੁ ਮ: ੧, ੮੩੨-੭)

(੫) ਹਰਿ ਸੱਚਾ ਮਿਲਦਾ ਹੈ।

ਹਉ ਵਾਰੀ ਜੀਉ ਵਾਰੀ ਹਰਿ ਸੇਤੀ ਚਿਤੁ ਲਾਵਣਿਆ ॥
ਹਰਿ ਸਚਾ ਗੁਰ ਭਗਤੀ ਪਾਈਐ ਸਹਜੇ ਮੰਨਿ ਵਸਾਵਣਿਆ ॥
(ਮਾਝ ਮ: ੩, ੧੧੬-੫)

(੬)ਭਗਤੀ ਮਨਮੁਖਨੂੰ ਨਸੀਬਨਹੀਂ,ਉਹ ਹਉਮੈਮਾਇਆ ਵਿਚ ਜੀਵਨ ਬਰਬਾਦ ਕਰਦਾ ਮਰਦਾ ਜੰਮਦਾ ਹੈ ਤੇ ਉਹਨੂੰ ਮਾਲਕ ਦੇ ਦਰ ਤੇ ਢੋਈ ਨਹੀਂ ਮਿਲਦੀ।

ਭਗਤੀ ਸਾਰ ਨ ਜਾਣਨ੍ਹੀ ਮਨਮੁਖ ਅਹੰਕਾਰੀ ॥
ਧੁਰਹੁ ਆਪਿ ਖੁਆਇਅਨੁ ਜੂਐ ਬਾਜੀ ਹਾਰੀ ॥ (ਆਸਾ ਮ: ੩,੪੨੯-੧੬)

ਇਕਿ ਭਗਤੀ ਸਾਰ ਨ ਜਾਣਨੀ ਮਨਮੁਖ ਭਰਮਿ ਭੁਲਾਇ ॥
ਓਨਾ ਵਿਚਿ ਆਪਿ ਵਰਤਦਾ ਕਰਣਾ ਕਿਛੂ ਨ ਜਾਇ ॥
(ਮਾਰੂ ਮ: ੪, ੯੯੪-੧੩)

ਮਨਮੁਖ ਭਗਤਿਕਰਹਿ ਬਿਨੁ ਸਤਿਗੁਰ ਵਿਣੁ ਸਤਿਗੁਰ ਭਗਤਿ ਨ ਹੋਈ ਰਾਮ॥
ਹਉਮੈ ਮਾਇਆ ਰੋਗਿ ਵਿਆਪੇ ਮਰਿ ਜਨਮਹਿ ਦੁਖੁ ਹੋਈ ਰਾਮ ॥
(ਸੂਹੀ ਮ: ੩, ੭੬੮–੧੬)

ਸਭੁ ਮੋਹੁ ਮਾਇਆ ਸਰੀਰੁ ਹਰਿ ਕੀਆ ਵਿਚਿ ਦੇਹੀ ਮਾਨੁਖ ਭਗਤਿ ਕਰਾਈ ॥
ਇਕਨਾ ਸਤਿਗੁਰੁ ਮੇਲਿ ਸੁਖੁ ਦੇਵਹਿ ਇਕਿ ਮਨਮੁਖਿ ਧੰਧੁ ਪਿਟਾਈ ॥
(ਸੂਹੀ ਮ: ੪, ੭੩੫–੯)

ਹਉਮੈ ਵਿਚਿ ਜਾਗਣੁ ਨ ਹੋਵਈ ਹਰਿ ਭਗਤਿ ਨ ਪਵਈ ਥਾਇ ॥
ਮਨਮੁਖ ਦਰਿ ਢੋਈ ਨਾ ਲਹਹਿ ਭਾਇ ਦੂਜੈ ਕਰਮ ਕਮਾਇ ॥
(ਪ੍ਰਭਾਤੀ ਮ: ੩, ੧੩੪੬–੧੯)

ਸਕਤੀ ਘਰਿ ਜਗਤੁ ਸੂਤਾ ਨਾਚੈ ਟਾਪੈ ਅਵਰੋ ਗਾਵੈ
ਮਨਮੁਖਿ ਭਗਤਿ ਨ ਹੋਈ ॥ (ਗੂਜਰੀ ਮ: ੩, ੫੦੬–੮)

(੭) ਪਾਪੀ ਨੂੰ ਭਗਤੀ ਨਹੀਂ ਭਾਂਵਦੀ ਤੇ ਪੂਜਾ ਨਹੀਂ ਸੁਹਾਂਦੀ ।

ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ ॥
ਮਾਖੀ ਚੰਦਨੁ ਪਰਹਰੈ ਜਹ ਬਿਗੰਧ ਤਹ ਜਾਇ ॥ (ਸਲੋਕ ਕਬੀਰ, ੧੩੬੮–੨)

## ੨੧. ਭਗਤੀ ਵਿਹੂਣੇ ਦੇ ਦੋਸ਼

### (੧) ਭਗਤੀ ਤੋਂ ਬਿਨਾਂ ਸੇਵਾ ਨਿਸ਼ਫਲ ਹੈ ਤੇ ਕਾਇਆ ਅਪਵਿਤ੍ਰ ਹੈ ।

ਤੋਰਉ ਨ ਪਾਤੀ ਪੂਜਉ ਨ ਦੇਵਾ ॥ ਰਾਮ ਭਗਤਿ ਬਿਨੁ ਨਿਹਫਲ ਸੇਵਾ ॥
(ਭੈਰਉ ਕਬੀਰ, ੧੧੫੮–੧੬)

ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ ॥
ਨਾਨਕ ਨਾਮੁ ਨ ਵੀਸਰੈ ਮੇਲੇ ਗੁਰੁ ਕਰਤਾਰ ॥
(ਸਿਰੀ ਰਾਗੁ ਮ: ੧, ੫੯–੪)

ਭਗਤਿ ਭਾਇ ਤਰੀਐ ਸੰਸਾਰੁ ॥ ਬਿਨੁ ਭਗਤੀ ਤਨੁ ਹੋਸੀ ਛਾਰੁ ॥
(ਗਉੜੀ ਮ: ੫, ੨੯੦–੫)

### (੨) ਭਗਤੀ ਤੋਂ ਬਿਨਾਂ ਮਨ ਮੈਲਾ ਰਹਿੰਦਾ ਹੈ ਤੇ ਹਉਮੈ, ਮਾਇਆ, ਤ੍ਰਿਸ਼ਨਾ ਤੇ ਭਰਮ ਅੰਦਰ ਭਰੇ ਰਹਿੰਦੇ ਹਨ ।

ਗੁਰਮੁਖਿ ਭਗਤਿ ਜਿਤੁ ਸਹਜ ਧੁਨਿ ਉਪਜੈ ਬਿਨੁ ਭਗਤੀ ਮੈਲੁ ਨ ਜਾਏ ॥
ਨਾਨਕ ਕਾਮਣਿ ਪਿਰਹਿ ਪਿਆਰੀ ਵਿਚਹੁ ਆਪੁ ਗਵਾਏ ॥
(ਗਉੜੀ ਮ: ੩, ੨੪੫–੫)

ਤ੍ਰਿਸਨਾ ਲਾਗੀ ਰਚਿ ਰਹਿਆ ਅੰਤਰਿ ਹਉਮੈ ਕੂਰਿ ॥
ਭਗਤੀ ਨਾਮ ਵਿਹੂਣਿਆ ਆਵਹਿ ਵੰਞਹਿ ਪੂਰ ॥
(ਸਿਰੀ ਰਾਗੁ ਮ: ੫, ੪੭–੧੨)

ਇਕਿ ਭਗਤੀ ਸਾਰ ਨ ਜਾਣਨੀ ਮਨਮੁਖ ਭਰਮਿ ਭੁਲਾਇ ॥
ਓਨਾ ਵਿਚਿ ਆਪਿ ਵਰਤਦਾ ਕਰਣਾ ਕਿਛੂ ਨ ਜਾਇ ॥

(ਮਾਰੂ ਮ: ੩, ੯੯੪-੧੩)

ਨਾਮੁ ਵਿਸਾਰਿ ਮਾਇਆ ਮਦੁ ਪੀਆ ॥ ਬਿਨੁ ਗੁਰ ਭਗਤਿ ਨਾਹੀ ਸੁਖੁ ਥੀਆ ॥

(ਬਿਲਾਵਲੁ ਮ: ੧, ੮੩੨-੭)

### (੩) ਬੇਦ ਸ਼ਾਸਤ੍ਰਾਂ ਨੂੰ ਤਰਕਣ ਲੱਗਦਾ ਹੈ।

ਮਾਇਆ ਕੀ ਕਿਰਤਿ ਛੋਡਿ ਗਵਾਈ ਭਗਤੀ ਸਾਰ ਨ ਜਾਨੈ ॥
ਬੇਦ ਸਾਸਤ੍ਰ ਕਉ ਤਰਕਨਿ ਲਾਗਾ ਤਤੁ ਜੋਗੁ ਨ ਪਛਾਨੈ ॥

(ਆਸਾ ਮ: ੫, ੩੮੧-੬)

### (੪) ਭਗਤਿ ਹੀਨ ਉੱਤੇ ਸੰਤਾਂ ਦੀ ਸੰਗਤ ਦਾ ਅਸਰ ਨਹੀਂ ਹੁੰਦਾ, ਉਹਦਾ ਮੂੰਹ ਕਾਲਾ ਤੇ ਦੁਰਗਤੀ ਹੁੰਦੀ ਹੈ।

ਜੈਸੇ ਪਾਹਨੁ ਜਲ ਮਹਿ ਰਾਖਿਓ ਭੇਦੈ ਨਾਹਿ ਤਿਹ ਪਾਨੀ ॥
ਤੈਸੇ ਹੀ ਤੁਮ ਤਾਹਿ ਪਛਾਨਹੁ ਭਗਤਿ ਹੀਨ ਜੋ ਪ੍ਰਾਨੀ ॥

(ਬਿਲਾਵਲੁ ਮ: ੯, ੮੩੧-੫)

ਚਹੁ ਜੁਗਿ ਮੈਲੇ ਮਲੁ ਭਰੇ ਜਿਨ ਮੁਖਿ ਨਾਮੁ ਨ ਹੋਇ ॥
ਭਗਤੀ ਭਾਇ ਵਿਹੂਣਿਆ ਮੁਹੁ ਕਾਲਾ ਪਤਿ ਖੋਇ ॥
ਜਿਨੀ ਨਾਮੁ ਵਿਸਾਰਿਆ ਅਵਗਣ ਮੁਠੀ ਰੋਇ ॥

(ਸਿਰੀ ਰਾਗੁ ਮ: ੧, ੫੭-੧੫)

ਕਹੁ ਨਾਨਕ ਭਗਤਿ ਪ੍ਰਭ ਸਾਰੁ ॥ ਬਿਨੁ ਭਗਤੀ ਸਭ ਹੋਇ ਖੁਆਰੁ ॥

(ਗੋਂਡ ਮ: ੫, ੮੬੫-੧੪)

### (੫) ਭਗਤੀ ਬਿਨਾਂ ਜਗ ਬਉਰਿਆ ਹੋਇਆ ਹੈ ਤੇ ਇਨਸਾਨ ਕੁੱਤੇ ਦੀ ਨਿਆਈਂ ਹੈ।

ਪੜਿ ਪੜਿ ਪੰਡਿਤ ਮੋਨੀ ਥਾਕੇ ਭੇਖੀ ਮੁਕਤਿ ਨ ਪਾਈ ॥
ਨਾਨਕ ਬਿਨੁ ਭਗਤੀ ਜਗੁ ਬਉਰਾਨਾ ਸਚੈ ਸਬਦਿ ਮਿਲਾਈ ॥

(ਆਸਾ ਮ: ੩, ੪੪੦-੪)

ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ ॥
ਜੈਸੇ ਸੂਕਰੁ ਸੁਆਨ ਨਾਨਕ ਮਾਨੋ ਤਾਹਿ ਤਨੁ ॥ (ਸਲੋਕ ਮ: ੯, ੧੪੨੮-੧੧)

### (੬) ਭਗਤੀ ਬਿਨਾਂ ਜਨਮ ਬਿਰਥਾ ਜਾਂਦਾ ਹੈ।

ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ ॥
ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥

(ਸੋਰਠਿ ਰਵਿਦਾਸ, ੬੫੮-੮)

ਭਾਈ ਰੇ ਭਗਤਿ ਹੀਣੁ ਕਾਹੇ ਜਗਿ ਆਇਆ ॥
ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ ॥

(ਸਿਰੀ ਰਾਗੁ ਮ: ੩, ੬੪-੧੭)

ਭਗਤੀ ਸਾਰ ਨ ਜਾਣਨੀ ਮਨਮੁਖ ਅਹੰਕਾਰੀ ॥
ਧੁਰਹੁ ਆਪਿ ਖੁਆਇਅਨੁ ਜੂਐ ਬਾਜੀ ਹਾਰੀ ॥ (ਆਸਾ ਮ: ੩, ੪੨੯-੧੬)
ਜਨਮੇ ਕਾ ਫਲੁ ਕਿਆ ਗਣੀ ਜਾਂ ਹਰਿ ਭਗਤਿ ਨ ਭਾਉ ॥
ਪੈਧਾ ਖਾਧਾ ਬਾਦਿ ਹੈ ਜਾਂ ਮਨਿ ਦੂਜਾ ਭਾਉ ॥ (ਸਲੋਕ ਮ: ੧, ੧੪੧੧-੭)

## (੭) ਭਗਤੀ ਬਿਨਾਂ ਦੁਖ ਹੁੰਦਾ ਹੈ ਤੇ ਆਣਾ ਜਾਣਾ ਤੇ ਚਉਰਾਸੀ ਦਾ ਚੱਕਰ ਬਣਿਆਂ ਰਹਿੰਦਾ ਹੈ।

ਬਿਨੁ ਹਰਿ ਭਗਤੀ ਦੂਖ ਘਣੇਰੇ ॥ ਦੁਖ ਸੁਖ ਦਾਤੇ ਠਾਕੁਰ ਮੇਰੇ ॥
(ਬਸੰਤੁ ਮ: ੧, ੧੧੮੯-੫)
ਨਾਮੁ ਵਿਸਾਰਿ ਮਾਇਆ ਮਦੁ ਪੀਆ ॥ ਬਿਨੁ ਗੁਰ ਭਗਤਿ ਨਾਹੀ ਸੁਖੁ ਥੀਆ ॥
(ਬਿਲਾਵਲੁ ਮ: ੧, ੮੩੨-੭)
ਏਕਾ ਭਗਤਿ ਏਕੋ ਹੈ ਭਾਉ ॥ ਬਿਨੁ ਭੈ ਭਗਤੀ ਆਵਉ ਜਾਉ ॥
(ਬਸੰਤੁ ਮ: ੧, ੧੧੮੮-੧੯)
ਭੋਗਹਿ ਭੋਗ ਅਨੇਕ ਵਿਣੁ ਨਾਵੈ ਸੁੰਞਿਆ ॥
ਹਰਿ ਕੀ ਭਗਤਿ ਬਿਨਾ ਮਰਿ ਮਰਿ ਰੁੰਨਿਆ ॥ (ਆਸਾ ਮ: ੫, ੩੯੮-੯)
ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ॥
ਹਉਮੈ ਮਾਇਆ ਰੋਗਿ ਵਿਆਪੇ ਮਰਿ ਜਨਮਹਿ ਦੁਖੁ ਹੋਈ ਰਾਮ ॥
(ਸੂਹੀ ਮ: ੩, ੭੬੮-੧੬)
ਸੋਧਤ ਸੋਧਤ ਸੋਧਿ ਬੀਚਾਰਾ ॥ ਬਿਨੁ ਹਰਿ ਭਗਤਿ ਨਹੀ ਛੁਟਕਾਰਾ ॥
(ਰਾਮਕਲੀ ਮ: ੫, ੮੯੧-੮)

## (੮) ਜਮ ਦਾ ਭਉ ਤੇ ਨਰਕ ਵਿਚ ਵਾਸ ਹੁੰਦਾ ਹੈ।

ਖਾਜੈ ਪੈਝੈ ਰਲੀ ਕਰੀਜੈ ॥ ਬਿਨੁ ਅਭ ਭਗਤੀ ਬਾਦਿ ਮਰੀਜੈ ॥
ਸਰ ਅਪਸਰ ਕੀ ਸਾਰ ਨ ਜਾਣੈ ਜਮੁ ਮਾਰੇ ਕਿਆ ਚਾਰਾ ਹੇ ॥
(ਮਾਰੂ ਮ: ੧, ੧੦੨੭-੧੦)
ਅਨਿਕ ਜਨਮ ਭ੍ਰਮੇ ਜੋਨਿ ਮਾਹਿ ॥ ਹਰਿ ਸਿਮਰਨ ਬਿਨੁ ਨਰਕਿ ਪਾਹਿ ॥
ਭਗਤਿ ਬਿਹੂਨਾ ਖੰਡ ਖੰਡ ॥ ਬਿਨੁ ਬੂਝੇ ਜਮੁ ਦੇਤ ਡੰਡ ॥
(ਬਸੰਤ ਮ: ੫, ੧੧੯੨-੧੩)
ਲਖ ਚਉਰਾਸੀਹ ਆਪਿ ਉਪਾਏ ॥ ਮਾਨਸ ਜਨਮਿ ਗੁਰ ਭਗਤਿ ਦ੍ਰਿੜਾਏ ॥
ਬਿਨੁ ਭਗਤੀ ਬਿਸਟਾ ਵਿਚਿ ਵਾਸਾ ਬਿਸਟਾ ਵਿਚਿ ਫਿਰਿ ਪਾਇਦਾ ॥
(ਮਾਰੂ ਮ: ੩, ੧੦੬੧-੭)

## (੯) ਨਿਜ ਘਰ ਵਾਸ ਨਹੀਂ ਹੁੰਦਾ।

ਵਿਣੁ ਭਗਤੀ ਘਰਿ ਵਾਸੁ ਨ ਹੋਵੀ ਸੁਣਿਅਹੁ ਲੋਕ ਸਬਾਏ ॥
ਨਾਨਕ ਸਰਸੀ ਤਾ ਪਿਰੁ ਪਾਏ ਰਾਤੀ ਸਾਚੈ ਨਾਏ ॥
(ਧਨਾਸਰੀ ਮ: ੧, ੬੮੯-੧੧)

# ਬਿਰਹਾ

ਬਿਰਹਾ ਦੀਆਂ ਕਈ ਹਾਲਤਾਂ (Stages) ਹਨ । ਸਭ ਤੋਂ ਪਹਿਲਾਂ ਸਿਮਰਨ (Recollection) ਹੁੰਦਾ ਹੈ, ਜਿਸਦੇ ਨਾਲ ਨਾਲ ਧਿਆਨ ਵੀ ਹੁੰਦਾ ਹੈ। ਇਹ ਯਾਦ ਤੇ ਧਿਆਨ ਦੀ ਗਤੀ ਇਤਨੀ ਪ੍ਰਬਲ ਹੋ ਜਾਂਦੀ ਹੈ, ਕਿ ਇਨਸਾਨ ਦੀ ਰੁਚੀ ਪ੍ਰੀਤਮ ਦੀ ਤਰਫ਼ ਸੁਭਾਵਕ ਹੀ ਹੋ ਜਾਂਦੀ ਹੈ, ਤੇ ਉਸ ਪੁਰ ਟਿਕਣ ਲਗ ਜਾਂਦੀ ਹੈ । ਪ੍ਰੀਤਮ ਪ੍ਰਾਨ ਅਧਾਰ ਬਣ ਜਾਂਦਾ ਹੈ ਫਿਰ ਉਸਨੂੰ ਛੱਡਕੇ ਸਾਧਕ ਕਿਧਰੇ ਜਾਣਾ ਨਹੀਂ ਚਾਹੁੰਦਾ । ਇਥੇ ਦੋ ਤੋਂ ਇਕ ਰੂਪ ਹੋਣ ਦੀ ਹਾਲਤ ਪ੍ਰਤੀਤ ਹੋਣ ਲਗਦੀ ਹੈ ਤੇ ਉਨਮਨੀ ਅਵਸਥਾ ਆਵਣ ਲਗਦੀ ਹੈ, ਜਿਸ ਵਿਚ ਆਪਾ ਭਾਵ ਭੁੱਲਣ ਲੱਗ ਜਾਂਦਾ ਹੈ ਤੇ ਸਾਧਕ ਨੂੰ ਆਪਣਾ ਪ੍ਰੀਤਮ ਹਰ ਜਗ੍ਹਾ ਪ੍ਰਤੱਖ ਪ੍ਰਤੀਤ ਹੋਣ ਲਗਦਾ ਹੈ। ਜਿਸ ਹਿਰਦੇ ਵਿਚ ਪ੍ਰੀਤਮ ਲਈ ਸੱਚਾ ਪ੍ਰੇਮ ਹੈ ਉਥੇ ਪ੍ਰੀਤਮ ਦੇ ਦਰਸ਼ਨ ਜਾਂ ਮੇਲ ਥੀਂ ਹਰਖ, ਸੁਖ ਅਤੇ ਆਨੰਦ ਉਤਪੰਨ ਹੁੰਦਾ ਹੈ।

ਬਿਰਹਾ ਪ੍ਰੇਮ ਦੀ ਜਾਗ੍ਰਤ ਅਵਸਥਾ ਦਾ ਨਾਮ ਹੈ। ਪ੍ਰੇਮੀ ਇਹ ਬਰਦਾਸ਼ਤ ਨਹੀਂ ਕਰ ਸਕਦਾ ਕਿ ਉਸਦਾ ਪ੍ਰੀਤਮ ਖਿਨ ਮਾਤਰ ਵੀ ਉਸਤੋਂ ਦੂਰ ਹੋਵੇ । ਪਰ ਜਦ ਕਦੇ ਵੀ ਪ੍ਰੀਤਮ ਦਾ ਦਰਸ਼ਨ ਨਾ ਹੋਵੇ ਜਾਂ ਕਿਸੇ ਕਾਰਨ ਵਿਛੋੜਾ ਹੋ ਜਾਏ ਤਾਂ ਕੁਦਰਤੀ ਤੌਰ ਤੇ ਦਿਲ ਅੰਦਰ ਇਕ ਸਿੱਕ ਜੇਹੀ ਉਠਦੀ ਹੈ ਅਤੇ ਦੁਖ ਦਰਦ ਜਾਂ ਸ਼ੋਕ ਆਪਣੇ ਅੰਦਰ ਪ੍ਰਤੀਤ ਹੁੰਦਾ ਹੈ। ਉਸਦਾ ਰਸ ਮਿਲਾਪ ਤੋਂ ਕਿਸੀ ਤਰ੍ਹਾਂ ਘਟ ਨਹੀਂ ਇਸਨੂੰ ਬਿਰਹਾ ਕਹਿੰਦੇ ਹਨ ਬਿਰਹਾ ਜਾਂ ਤੜਪ ਕਿਉਂ ਹੁੰਦੀ ਹੈ, ਸਿਰਫ਼ ਇਸ ਲਈ ਕਿ ਸਾਡੀ ਆਤਮਾ ਜੋ ਮੰਗਦੀ ਹੈ, ਉਸਦੀ ਹਾਲਾਂ ਪ੍ਰਾਪਤੀ ਨਹੀਂ ਹੋਈ। ਜਿਸ ਤਰ੍ਹਾਂ ਸਾਰੰਗ ਨੂੰ ਅੰਮ੍ਰਿਤ ਬੂੰਦ ਨਾ ਮਿਲਣ ਪੁਰ ਤੜਪ ਹੁੰਦੀ ਹੈ, ਚਕਵੇ ਨੂੰ ਚੰਦ ਦੇ ਦਰਸ਼ਨ ਨਾ ਹੋਣ ਪੁਰ ਨਿਰਾਸਤਾ ਹੈ, ਮਾਤਾ ਨੂੰ ਆਪਣੇ ਪੁਤਰ ਦੇ ਵਿਛੋੜੇ ਪੁਰ ਬੇਚੈਨੀ ਹੈ, ਇਸਤ੍ਰੀ ਨੂੰ ਪਤੀ ਵਿਜੋਗ ਵਿਚ ਬੇਕਰਾਰੀ ਹੈ, ਮਛੀ ਨੂੰ ਪਾਣੀ ਤੋਂ ਬਿਨਾਂ ਅਸ਼ਾਂਤੀ ਹੈ,ਇਸੀ ਤਰ੍ਹਾਂ ਸਾਡੀ ਆਤਮਾ ਵੀ ਉਸ ਮਾਲਕ ਦੀ ਬਿਰਹਾ ਵਿਚ ਤੜਪ ਰਹੀ ਹੈ । ਇਹ ਬਿਰਹਾ ਦੀ ਤੜਪ ਘੜੀ ਘੜੀ ਉਛਾਲੇ ਮਾਰਦੀ ਹੈ, ਜੋ ਪ੍ਰੀਤਮ ਦੀ ਯਾਦ ਨੂੰ ਤਾਜ਼ਾ ਰਖਦੀ ਹੈ ਤੇ ਹਿਰਦਾ ਬਾਰ ਬਾਰ ਉਸਦੀ ਯਾਦ ਤੇ ਤਸੱਵਰ ਕਰਕੇ ਤਪਸ਼ ਨੂੰ ਬੁਝਾਂਦਾ ਹੈ। ਇਸ ਵਿਚ ਸੁਖ ਪ੍ਰਤੀਤ ਹੁੰਦਾ ਹੈ। ਇਹ ਪ੍ਰੀਤਮ ਦੀ ਪ੍ਰਾਪਤੀ ਦੀ ਪੌੜੀ ਹੈ, ਜਿਸ ਪੁਰ ਚੜ੍ਹਕੇ

ਜਗਿਆਸੂ ਨੂੰ ਜਾਣਾ ਪੈਂਦਾ ਹੈ, ਜਿਸ ਤਰ੍ਹਾਂ ਮੇਵੇਦਾਰ ਦਰਖ਼ਤ ਵਿਚ ਪਹਿਲਾਂ ਫੁੱਲ ਨਿਕਲਦੇ ਹਨ।

ਜਿਥੇ ਫੁੱਲ ਨਾ ਹੋਵੇ ਉਥੇ ਫਲ ਨਹੀਂ ਪੈ ਸਕਦਾ, ਸੋ ਠੀਕ ਇਸੀ ਤਰ੍ਹਾਂ ਪ੍ਰੀਤਮ ਦੀ ਪ੍ਰਾਪਤੀ ਦੇ ਰਾਹ ਵਿਚ ਬਿਰਹ ਦੀ ਲੋੜ ਹੈ, ਮਾਲਕ ਦੇ ਆਵਣ ਦਾ ਜਾਣੋ ਪੇਸ਼ਖੇਮਾ ਹੈ। ਲੂੰ ਲੂੰ ਵਿਚ ਖਿਚ ਤੇ ਉਕਸਾਹਟ ਪ੍ਰਤੀਤ ਹੁੰਦੀ ਹੈ, ਮਾਲਕ ਦੇ ਦੇਖੇ ਬਿਨਾਂ ਦਿਲ ਨੂੰ ਚੈਨ ਨਹੀਂ ਆਂਵਦਾ। ਉਹ ਮਾਲਕ ਦੇ ਮਿਲਿਆਂ ਹੋਇਆਂ ਸਾਧਾਂ ਸੰਤਾਂ ਅਗੇ ਹਾੜ੍ਹੇ ਕਢਦਾ ਹੈ ਕਿ ਕਿਸੀ ਤਰ੍ਹਾਂ ਮੈਨੂੰ ਵੀ ਮਾਲਕ ਦੇ ਦਰਸ਼ਨ ਕਰਾਓ। ਅੰਦਰ ਹੀ ਅੰਦਰ ਤਾਂਘਾਂ ਉਠਦੀਆਂ ਹਨ, ਉਹ ਪ੍ਰੀਤਮ ਦੇ ਦੇਖੇ ਬਿਨਾਂ ਰਹਿ ਨਹੀਂ ਸਕਦਾ।

"ਮੈ ਮੇਲਹੁ ਸੰਤ ਮੇਰਾ ਹਰਿ ਪ੍ਰਭੁ ਸਜਣੁ ਮੈ ਮਨਿ ਤਨਿ ਭੁਖ ਲਗਾਈਆ ਜੀਉ॥
ਹਉ ਰਹਿ ਨ ਸਕਉ ਬਿਨੁ ਦੇਖੇ ਮੇਰੇ ਪ੍ਰੀਤਮ
ਮੈ ਅੰਤਰਿ ਬਿਰਹੁ ਹਰਿ ਲਾਈਆ ਜੀਉ॥" (ਗਉੜੀ ਮ: ੪, ੧੭੪-੩)

ਸਾਰਿਆਂ ਮਹਾਤਮਾਂ ਦੇ ਜੀਵਨ ਚਰਿਤ੍ਰਾਂ ਤੋਂ ਉਨ੍ਹਾਂ ਦੀ ਤੜਫ ਤੇ ਤਾਂਘ ਦਾ ਪਤਾ ਮਿਲਦਾ ਹੈ। ਦੁਨੀਆਂ ਖਾਂਦੀ ਹੈ, ਪੀਂਦੀ ਹੈ ਤੇ ਦੁਨੀਆਂ ਦੀਆਂ ਰੰਗ ਰਲੀਆਂ ਮਾਣਦੀ ਹੈ ਤੇ ਰਾਤ ਨੂੰ ਘੁਰਾੜੇ ਮਾਰਦੀ ਹੈ; ਪਰ ਬਿਰਹੀ ਪ੍ਰੀਤਮ ਦੇ ਵਿਛੋੜੇ ਵਿਚ ਸਿਕ ਸਿਕ ਕੇ ਰੋ ਰੋ ਕੇ ਹਾੜ੍ਹੇ ਕਢਦਿਆਂ ਰਾਤਾਂ ਕਢਦੇ ਹਨ। ਬਿਰਹੀ ਰੂਹ ਵਿਲਕਦੀ ਸਮਾਂ ਬਤੀਤ ਕਰਦੀ ਹੈ, ਉਸਦੀ ਅੱਖੀਂ ਨੀਂਦ ਨਹੀਂ, ਹੌਕੇ ਲੈ ਲੈ ਤਨ ਬਦਨ ਕਰਕੇ ਸੁੱਕਦੀ ਚਲੀ ਜਾਂਦੀ ਹੈ। ਬਿਰਹਨ ਰੂਹ ਕੰਤ ਲਈ ਹੌਕੇ ਲੈਂਦੀ ਹੈ, ਹਾਇ ਜੇ ਕਦੀ ਉਸਨੂੰ ਅੱਖੀਂ ਦੇਖਣਾ ਨਸੀਬ ਹੋ ਜਾਏ! ਉਸਦੇ ਵਿਛੋੜੇ ਵਿਚ ਸਰੀਰ ਦੇ ਸ਼ਿੰਗਾਰ ਤੇ ਖਾਣ ਪੀਣ ਤੇ ਪਹਿਨਣ ਨਹੀਂ ਭਾਂਵਦੇ। ਗੁਰੂ ਨਾਨਕ ਸਾਹਿਬ ਅਜੇਹੀ ਰੂਹ ਦਾ ਕਿਆ ਸੋਹਣਾ ਫੋਟੋ ਖਿੱਚਦੇ ਹਨ—

"ਮੁੰਧ ਰੈਣਿ ਦੁਹੇਲੜੀਆ ਜੀਉ ਨੀਦ ਨ ਆਵੈ॥
ਸਾਧਨ ਦੁਬਲੀਆ ਜੀਉ ਪਿਰ ਕੈ ਹਾਵੈ॥
ਧਨ ਥੀਈ ਦੁਬਲਿ ਕੰਤ ਹਾਵੈ ਕੇਵ ਨੈਣੀ ਦੇਖਏ॥
ਸੀਗਾਰ ਮਿਠ ਰਸ ਭੋਗ ਭੋਜਨ ਸਭੁ ਝੂਠੁ ਕਿਤੈ ਨ ਲੇਖਏ॥"
(ਗਉੜੀ ਮ: ੧, ੨੪੨-੭)

"ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ॥
ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ॥"
(ਤੁਖਾਰੀ ਮ: ੧, ੧੧੦੮-੧੩)

ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ ॥
ਨਹ ਨੀਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ ॥
ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ ॥
ਨਾਨਕ ਸਾਧਨ ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਏ ॥

(ਗਉੜੀ ਮ: ੧, ੨੪੩-੨)

ਆਪਣੀ ਬਿਰਹ ਦਾ ਜ਼ਿਕਰ ਕਰਦੇ ਹਨ ਕਿ ਮੇਰੀ ਹਾਲਤ ਵੇਖ ਕੇ ਵੈਦ ਨੂੰ ਬੁਲਾਇਆ ਗਿਆ ਉਹ ਨਬਜ਼ਾਂ ਢੂੰਡਦਾ ਹੈ, ਉਸਨੂੰ ਕੁਛ ਪਤਾ ਨਹੀਂ ਲਗਦਾ—ਲਗੇ ਵੀ ਕਿਵੇਂ ? ਇਹ ਕਰਕ ਤਾਂ ਕਲੇਜੇ ਨੂੰ ਸੱਲ ਰਹੀ ਹੈ—

"ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥" (ਵਾਰ ਮਲਾਰ ਮ: ੧, ੧੨੭੯-੧੫)

ਫੇਰ ਫ਼ਰਮਾਂਦੇ ਹਨ ਕਿ ਹੇ ਮਾਲਕ ਤੇਰੇ ਵਿਛੋੜੇ ਵਿਚ ਮੈਂ ਰੋਂਵਦੀ ਤੇ ਕੁਰਲਾਂਦੀ ਨੂੰ ਵੇਖਕੇ ਸਭ ਦੁਨੀਆਂ ਰੋ ਉਠੀ, ਪੰਖੇਰੂ ਤੇ ਬ੍ਰਿਛ ਵੀ ਰੋ ਉਠੇ, ਪਰ ਇਕ ਮੇਰੇ ਤਨ ਦਾ ਬਿਰਹ ਨਾ ਰੋਇਆ, ਉਸਨੂੰ ਜ਼ਰਾ ਤਰਸ ਨਾ ਆਇਆ, ਜਿਸ ਕਰਕੇ ਮੈਂ ਮਾਲਕ ਤੋਂ ਵਿਛੜੀ ਰਹੀ:—

"ਮੈ ਰੋਵੰਦੀ ਸਭੁ ਜਗੁ ਰੁਨਾ ਰੁਨੜੇ ਵਣਹੁ ਪੰਖੇਰੂ ॥
ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ ॥"

(ਵਡਹੰਸੁ ਮ: ੧, ੫੫੮-੪)

ਗੁਰੂ ਅਮਰਦਾਸ ਜੀ ਵੀ ਸਾਧਕ ਦੀ ਵਿਲਕਦੀ ਰੂਹ ਦਾ ਉਸੀ ਤਰ੍ਹਾਂ ਵਰਨਣ ਕਰਦੇ ਹਨ:—

"ਪਿਰ ਬਿਨੁ ਖਰੀ ਨਿਮਾਣੀ ਜੀਉ ਬਿਨੁ ਪਿਰ ਕਿਉ ਜੀਵਾ ਮੇਰੀ ਮਾਈ ॥
ਪਿਰ ਬਿਨੁ ਨੀਦ ਨ ਆਵੈ ਜੀਉ ਕਾਪੜੁ ਤਨਿ ਨ ਸੁਹਾਈ ॥

(ਗਉੜੀ ਮ: ੩, ੨੪੪-੯)

ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨ ਖਰੀ ਨਿਮਾਣੀ ॥
ਮੈ ਨੈਣੀ ਨੀਦ ਨ ਆਵੈ ਜੀਉ ਭਾਵੈ ਅੰਨੁ ਨ ਪਾਣੀ ॥
ਪਾਣੀ ਅੰਨੁ ਨ ਭਾਵੈ ਮਰੀਐ ਹਾਵੈ ਬਿਨੁ ਪਿਰ ਕਿਉ ਸੁਖੁ ਪਾਈਐ ॥
ਗੁਰਆਗੈ ਕਰਉ ਬਿਨੰਤੀ ਜੇ ਗੁਰ ਭਾਵੈ ਜਿਉਮਿਲੈ ਤਿਵੈ ਮਿਲਾਈਐ ॥"

(ਗਉੜੀ ਮ: ੩, ੨੪੪-੧੯)

ਗੁਰੂ ਰਾਮਦਾਸ ਜੀ ਫ਼ਰਮਾਂਦੇ ਹਨ ਕਿ ਮੈਂ ਪ੍ਰੀਤਮ ਤੋਂ ਬਿਨਾਂ ਇਕ ਖਿਨ ਪਲ ਵੀ ਨਹੀਂ ਰਹਿ ਸਕਦਾ। ਜਿਸਤਰ੍ਹਾਂ ਅਮਲੀ ਅਮਲ ਤੋਂ ਬਿਨਾਂ ਮਰ ਜਾਂਦਾ ਹੈ, ਇਸੀ ਤਰ੍ਹਾਂ ਮੈਂ ਤੇਰੇ ਬਿਨਾਂ ਮਰ ਜਾਂਦਾ ਹਾਂ। ਹੇ ਮਾਲਕ ! ਜਿਨ੍ਹਾਂ ਨੂੰ ਤੇਰੀ ਪਿਆਸ ਹੈ, ਉਹਨਾਂ ਨੂੰ ਹਰਿ ਤੋਂ ਛੁੱਟ ਹੋਰ ਕੋਈ ਨਹੀਂ ਭਾਂਵਦਾ:—

"ਰੋਮਿ ਰੋਮਿ ਮਨਿ ਤਨਿ ਇਕ ਬੇਦਨ ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ ॥
ਬੈਦਕ ਨਾਟਿਕ ਦੇਖਿ ਭੁਲਾਨੇ ਮੈ ਹਿਰਦੈ ਮਨਿ ਤਨਿ ਪ੍ਰੇਮ ਪੀਰ ਲਗਈਆ ॥
ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ
ਜਿਉ ਬਿਨੁ ਅਮਲੈ ਅਮਲੀ ਮਰਿ ਗਈਆ ॥
ਜਿਨ ਕਉ ਪਿਆਸ ਹੋਇ ਪ੍ਰਭ ਕੇਰੀ
ਤਿਨੁ ਅਵਰੁ ਨ ਭਾਵੈ ਬਿਨੁ ਹਰਿ ਕੋ ਦੁਈਆ ॥" (ਬਿਲਾ: ਮ: ੪, ੮੩੬–੧੪)

ਗੁਰੂ ਦਸਮ ਪਾਤਸ਼ਾਹ ਜੀ ਬਿਰਹ ਦਾ ਅਦਭੁਤ ਨਕਸ਼ਾ ਖਿਚਦੇ ਹਨ। ਆਪ ਫ਼ਰਮਾਂਦੇ ਹਨ ਕਿ ਮਿਤ੍ਰ ਪਿਆਰੇ ਨੂੰ ਅਸਾਂ ਮੁਰੀਦਾਂ ਦਾ ਹਾਲ ਕਹਿਣਾ, ਤੇਰੇ ਤੋਂ ਬਿਨਾਂ ਰਜ਼ਾਈਆਂ ਦਾ ਓਢਣਾ ਰੋਗ ਹੈ ਤੇ ਸੱਪਾਂ ਵਿਚਕਾਰ ਰਹਿਣਾ ਹੈ, ਸੂਲਾਂ ਦੀ ਸੁਰਾਹੀ ਤੋਂ ਖੰਜਰ ਦੇ ਪਿਆਲੇ ਵਿਚ ਅਸੀਂ ਦੁਖ ਦਰਦ ਪੀ ਰਹੇ ਹਾਂ ਤੇ ਕਸਾਈਆਂ ਦੀ ਗੁੱਝੀ ਮਾਰ ਸਹਾਰ ਰਹੇ ਹਾਂ। ਸਾਨੂੰ ਹੇ ਪ੍ਰੀਤਮ! ਤੇਰਾ ਸੱਥਰ ਹੀ ਚੰਗਾ ਹੈ, ਦੁਨੀਆਂ ਦੇ ਰੰਗਾਂ [ਖੇੜਿਆਂ] ਵਿਚ ਰਹਿਣਾ ਭੱਠ ਦੀ ਨਿਆਈਂ ਦੁਖਦਾਈ ਹੈ:–

"ਮਿਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ ॥
ਤੁਧ ਬਿਨ ਰੋਗ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਿਣਾ ॥
ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਿਣਾ ॥
ਯਾਰੜੇ ਦਾ ਸਾਨੂੰ ਸਥਰ ਚੰਗਾ ਭਠ ਖੇੜਿਆਂ ਦਾ ਰਹਿਣਾ ॥

ਕਬੀਰ ਸਾਹਿਬ ਰੱਬ ਦੇ ਵਿਛੋੜੇ ਦੀ ਗਤੀ ਦਾ ਜ਼ਿਕਰ ਕਰਦੇ ਹਨ ਕਿਸੀ ਨੂੰ ਦੁਨੀਆਂ ਦੀਆਂ ਐਸ਼ਾਂ ਤੇ ਰੰਗ ਰਲੀਆਂ ਮਾਣਦਿਆਂ ਰੱਬ ਨਹੀਂ ਮਿਲਿਆ ਜਿਸ ਨੂੰ ਮਿਲਿਆ ਰੋ ਰੋ ਕੇ ਮਿਲਿਆ ਹੈ। ਜੇਕਰ ਦੁਨੀਆਂ ਵਿਚ ਹਸਦੇ ਹਸਦੇ ਰੱਬ ਮਿਲ ਜਾਏ ਤਾਂ ਕੋਈ ਕਿਉਂ ਦੁਹਾਗਣ ਹੋਵੇ ! ਸਾਰਾ ਸੰਸਾਰ ਮਨ ਭਾਉਂਦਾ ਖਾਂਦਾ ਹੈ ਤੇ ਸੁਖੀ ਸੌਂਵਦਾ ਹੈ। ਦਾਸ ਕਬੀਰ ਰਾਤਾਂ ਜਾਗਦਾ ਹੈ ਤੇ ਰੋਂਦਿਆਂ ਧੋਂਦਿਆਂ ਰਾਤਾਂ ਕਟਦਾ ਹੈ:–

"ਹਸ ਹਸ ਕੰਤ ਨ ਪਾਇਆ ਜਿਨ ਪਾਇਆ ਤਿਨ ਰੋਇ ॥
ਹਾਸੀ ਖੇਲੇ ਪੀਆ ਮਿਲੇ ਤੋ ਕੌਣ ਦੁਹਾਗਨ ਹੋਇ ॥
ਸੁਖੀਆ ਸਭ ਸੰਸਾਰ ਹੈ ਖਾਵੇ ਔਰ ਸੋਵੇ ॥
ਦੁਖੀਆ ਦਾਸ ਕ਼ਬੀਰ ਹੈ ਜਾਗੇ ਔਰ ਰੋਵੇ ॥"

ਫੇਰ ਫ਼ਰਮਾਂਦੇ ਹਨ ਕਿ ਰੱਬ ਦੇ ਮਿਲਣ ਲਈ ਬਿਰਹ ਦਾ ਉਪਜਣਾ ਜ਼ਰੂਰੀ ਹੈ। ਇਸ ਲਈ ਹੱਸਣ ਖੇਡਣ ਨੂੰ ਛੱਡਕੇ ਉਸਦੀ ਯਾਦ ਵਿਚ ਰੋਣ ਦੀ ਕਾਰ ਨੂੰ ਪਕੜ, ਕਿਉਂ ਜੋ ਉਹ ਪਿਆਰਾ ਪ੍ਰੀਤਮ ਇਸਤੋਂ ਛੁਟ ਕਿਵੇਂ ਮਿਲ ਸਕਦਾ ਹੈ:–

"ਕਬੀਰ ਹਸਨਾ ਦੂਰ ਕਰ ਰੋਨੇ ਸੋ ਕਰ ਚਿੱਤ ॥
ਬਿਨ ਰੋਏ ਕਿਉਂ ਪਾਈਏ ਪ੍ਰੇਮ ਪਿਆਰਾ ਮਿੱਤ ॥"

ਕਬੀਰ ਸਾਹਿਬ ਬਿਰਹੀ ਰੂਹ ਦੀ ਦਰਦ ਵਿਛੋੜੇ ਤੇ ਬੇਚੈਨੀ ਦਾ ਬਿਆਨ ਕਰਦੇ ਹਨ ਕਿ ਐਸੀ ਰੂਹ ਮਾਲਕ ਨੂੰ ਸੰਦੇਸ਼ਾ ਦਿੰਦੀ ਹੈ ਕਿ ਜਿਸ ਤਰ੍ਹਾਂ ਮੱਛੀ ਜਲ ਬਿਨਾਂ ਤੜਫ ਮਰਦੀ ਹੈ, ਕਿਉਂ ਜੋ ਉਹ ਪਾਣੀ ਦਾ ਜੀਵ ਹੈ, ਮੈਂ ਹੇ ਮਾਲਕ ! ਤੇਰੇ ਬਿਨਾਂ ਤੜਪ ਰਹੀ ਹਾਂ। ਬਿਰਹਾ ਦੀ ਅਗਨ ਤਨ ਨੂੰ ਫੂਕ ਰਹੀ ਹੈ ਤੇ ਅੰਗ ਅਕੁਲਾ ਰਹੇ ਹਨ । ਰੂਹ ਤਨ ਨੂੰ ਛੱਡ ਕੇ ਪੀਅ ਵਿਚ ਜੁੜੀ ਪਈ ਹੈ। ਮੌਤ ਢੂੰਡ ਢੂੰਡ ਕੇ ਵਾਪਸ ਫਿਰ ਜਾਂਦੀ ਹੈ, ਉਸਨੂੰ ਤਨ ਵਿਚੋਂ ਰੂਹ ਲਭਦੀ ਨਹੀਂ। ਹੇ ਸੁਆਮੀ ! ਤੁਸੀਂ ਮੈਨੂੰ ਜਲਦੀ ਆਕੇ ਮਿਲੋ, ਨਹੀਂ ਤਾਂ ਮੇਰੇ ਪ੍ਰਾਣ ਨਿਕਲ ਜਾਣਗੇ। ਜਾਂ ਤਾਂ ਬਿਰਹਨ ਨੂੰ ਮੌਤ ਦੇ ਦਿਓ, ਨਹੀਂ ਤਾਂ ਆਪਣੇ ਆਪ ਦੇ ਦਰਸ਼ਨ ਦਿਓ, ਹੁਣ ਤਾਂ ਮੇਰੇ ਪਾਸੋਂ ਅੱਠੇ ਪਹਿਰ ਦਾ ਸੜਨਾ ਤੇ ਕੁੜ੍ਹਨਾ ਨਹੀਂ ਸਹਿਆ ਜਾਂਦਾ । ਤੇਰੀ ਚਾਹਵਾਨ ਦੁਨੀਆਂ ਤੋਂ ਉਪਰਾਮ ਹੈ, ਬਿਰਹ ਵਿਚ ਮਿਲਣ ਦੀਆਂ ਉਮੈਦਾਂ ਪ੍ਰਾਣਾ ਦਾ ਆਸਰਾ ਹਨ, ਬਾਰ ਬਾਰ ਸਿਮਰਨ ਕਰਕੇ ਉਸਦੀ ਯਾਦ ਕਰਕੇ ਅੱਖਾਂ ਭਰਕੇ ਰੋ ਉਠਦੀ ਹੈ ਇਸ ਰੋਣ ਨਾਲ ਉਸ ਦਾ ਦਿਲ ਕੁਝ ਹਲਕਾ ਹੋ ਜਾਂਦਾ ਹੈ। ਬਿਰਹਾ ਵਿਚ ਆਪਣੇ ਦੋਵੇਂ ਨੈਣ ਕਮੰਡਲ ਬਣਾ ਰਖੇ ਹਨ ਜੋ ਤੇਰੇ ਦਰਸ਼ਨ ਦੀ ਮਧੂਕੜੀ ਦਿਨ ਰਾਤ ਮੰਗ ਰਹੇ ਹਨ । ਤਨ ਦਾ ਦੀਵਾ ਬਣਾ ਕੇ ਜੀਭ ਦੀ ਬੱਤੀ ਬਣਾ ਰਖੀ ਹੈ, ਜਿਸ ਵਿਚ ਖ਼ੂਨ ਤੇਲ ਦੀ ਜਗ੍ਹਾ ਸੜਦਾ ਹੈ। ਹਾਇ ! ਜੇ ਕਦੇ ਪਤੀ ਦਾ ਮੂੰਹ ਦੇਖਣਾ ਨਸੀਬ ਹੋ ਜਾਏ:—

"ਬਿਰਹਿਨ ਦੇ ਸੰਦੇਸੜਾ ਸੁਨੋ ਹਮਾਰੇ ਪੀਵ ॥
ਜਲ ਬਿਨ ਮਛਲੀ ਕਿਉਂ ਜੀਏ ਪਾਨੀ ਮੇਂ ਕਾ ਜੀਵ ॥
ਬਿਰਹ ਤੇਜ ਤਨ ਮੇਂ ਤਪੇ ਅੰਗ ਸਭੀ ਅਕੁਲਾਇ ॥
ਘਟ ਸੂਨਾ ਜਿਵ ਪੀਵ ਮੇਂ ਮੌਤ ਢੂੰਢ ਫਿਰ ਜਾਇ ॥
ਕਬੀਰ ਸੁੰਦਰੀ ਯੋਂ ਕਹੇ ਸੁਨੀਓ ਕੰਤ ਸੁਜਾਨ ॥
ਬੇਗ ਮਿਲੋ ਤੁਮ ਆਇ ਕਰ ਨਹਿੰ ਤੋ ਤਜਹੂੰ ਪ੍ਰਾਨ ॥
ਕੇ ਬਿਰਹਨ ਕੋ ਮੀਚ ਦੇ ਕੈ ਆਪਾ ਦਿਖਲਾਇ ॥
ਆਠ ਪਹਰ ਕਾ ਦਾਝਨਾ ਮੋ ਪੈ ਸਹਾ ਨ ਜਾਇ ॥
ਬਿਰਹ ਕਮੰਡਲ ਕਰ ਲੀਏ ਬੈਰਾਗੀ ਦੋ ਨੈਨ ॥
ਮਾਂਗੇਂ ਦਰਸ ਮਧੂਕੜੀ ਛਕੇਂ ਰਹੇਂ ਦਿਨ ਰੈਨ ॥

ਏਹ ਤਨ ਕਾ ਦਿਵਲਾ ਕਰੂੰ ਬਾਤੀ ਮੇਲੂੰ ਜੀਭ ॥
ਲੋਹੂ ਸੀਂਚੂੰ ਤੇਲ ਜਿਉਂ ਕਬ ਮੁਖ ਦੇਖੂ ਪੀਵ ॥"

ਫੇਰ ਫ਼ਰਮਾਂਦੇ ਹਨ ਕਿ ਸਾਡੇ ਨੈਨ ਬਾਵਰੇ ਹੋ ਰਹੇ ਹਨ, ਛਿਨ ਛਿਨ ਤੇਰੀ ਤਲਾਸ਼ ਕਰ ਰਹੇ ਹਨ,ਪਰ ਤੁਸੀਂ ਮਿਲੇ ਨਹੀਂ। ਫਿਰ ਮੈਨੂੰ ਸੁਖ ਕਿਥੋਂ! ਤੇਰੇ ਵਿਛੋੜੇ ਵਿਚ ਮੇਰੀ ਬੜੀ ਬੁਰੀ ਹਾਲਤ ਹੋ ਰਹੀ ਹੈ। ਤਨ ਦਾ ਮਾਸ ਝੜ ਚੁਕਿਆ ਹੈ, ਹੁਣ ਪਿੰਜਰ ਹੀ ਪਿੰਜਰ ਰਹਿ ਗਿਆ ਹੈ, ਕਾਉਂ ਖਾਵਣ ਦੀ ਉਡੀਕ ਵਿਚ ਹਨ ਪਰ ਹਾਲਾਂ ਤੀਕ ਮਾਲਕ ਨਹੀਂ ਬਹੁੜਿਆ। ਮੇਰੇ ਅਤੀ ਮੰਦੇ ਭਾਗ ਹਨ। ਬਿਰਹ ਸਭ ਮਾਸ ਤੇ ਹਡੀਆਂ ਨੂੰ ਖਾ ਜਾਂਦਾ ਹੈ। ਜੀਂਵਦੇ ਜੀ ਮਸਾਣ ਦਾ ਰੂਪ ਬਣਾ ਦਿੰਦਾ ਹੈ। ਸ਼ੇਖ਼ ਫ਼ਰੀਦ ਕੋਇਲ ਨੂੰ ਪੁਛਦੇ ਹਨ ਕਿ ਹੇ ਕੋਇਲ ! ਤੂੰ ਕਾਲੀ ਕਿਉਂ ਹੈਂ?ਆਪ ਹੀ ਜਵਾਬ ਦੇਂਦੇ ਹਨ ਕਿ ਉਹ ਪ੍ਰੀਤਮ ਬਿਰਹਾ ਵਿਚ ਸੜ ਸੜ ਕੇ ਕਾਲੀ ਹੋ ਗਈ ਹੈ।

"ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥
ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥" (ਸੂਹੀ ਫਰੀਦ ਜੀ, ੭੯੪-੧੨)

ਬਿਰਹ ਨੇ ਜ਼ਬਰਦਸਤ ਫ਼ੌਜ ਬਣਾਕੇ ਮੈਨੂੰ ਘੇਰ ਲਿਤਾ ਹੈ, ਨਾ ਮਰਣ ਦਿੰਦਾ ਹੈ ਤੇ ਨਾ ਜੀਣ ਦਿੰਦਾ ਹੈ। ਤੜਫ ਤੜਫ ਕੇ ਜਿੰਦ ਜਾ ਰਹੀ ਹੈ। ਪੀਆ ਤੋਂ ਬਿਨਾਂ ਜੀਅ ਤਰਸ ਰਿਹਾ ਹੈ। ਪਲ ਪਲ ਬਿਰਹਾ ਸਤਾ ਰਹੀ ਹੈ। ਰਾਤ ਦਿਨ ਮੈਨੂੰ ਚੈਨ ਨਹੀਂ। ਸਿਸਕ ਸਿਸਕ ਕੇ ਦਮ ਜਾ ਰਿਹਾ ਹੈ।

"ਨੈਨ ਹਮਾਰੇ ਬਾਵਰੇ ਛਿਨ ਛਿਨ ਲੋੜੇਂ ਤੁਝ ॥
ਨਾ ਤੁਮ ਮਿਲੋ ਨ ਮੈ ਸੁਖੀ ਐਸੀ ਵੇਦਨ ਮੁਝ ॥
ਮਾਸ ਗਯਾ ਪਿੰਜਰ ਰਹਾ ਤਾਕਨ ਲਾਗੇ ਕਾਗ ॥
ਸਾਹਿਬ ਅਜਹੂੰ ਨ ਆਯਾ ਕੋਈ ਮੰਦ ਹਮਾਰਾ ਭਾਗ ॥
ਬਿਰਹ ਸੇਤੀ ਮਤ ਅੜੇ ਰੇ ਮਨ ਮੋਰ ਸੁਜਾਨ ॥
ਹਾਡ ਮਾਸ ਸਭ ਖਾਤ ਹੈ ਜੀਵਨ ਕਰੇ ਮਸਾਨ ॥
ਬਿਰਹ ਪ੍ਰਬਲ ਦਲ ਸਾਜਕੇ ਘੇਰ ਲੀਓ ਮੋਹਿ ਆਇ ॥
ਨਹਿੰ ਮਾਰੇ ਛਾਡੇ ਨਹੀ ਤੜਫ ਤੜਫ ਜੀਅ ਜਾਇ ॥
ਪੀਆ ਬਿਨ ਜੀਅ ਤਰਸਤ ਰਹੇ ਪਲ ਪਲ ਬਿਰਹ ਸਤਾਇ ॥
ਰੈਨਿ ਦਿਵਸ ਮੋਹਿ ਕਲ ਨਹੀਂ ਸਿਸਕ ਸਿਸਕ ਦਮ ਜਾਇ ॥" (ਕਬੀਰ ਜੀ)

ਇਹ ਹਾਰ ਸ਼ਿੰਗਾਰ, ਇਹ ਸਜਾਵਟਾਂ ਤੇ ਆਨ ਬਾਨ ਸਭ ਬੇਅਰਥ ਹਨ, ਜਦ ਤੀਕ ਇਹ ਪ੍ਰੀਤਮ ਦੀ ਭੇਟ ਨਹੀਂ ਚੜ੍ਹਦੇ। ਜਦ ਪ੍ਰੀਤਮ ਪ੍ਰੇਮ ਭਰੀ ਨਜ਼ਰ ਨਾਲ ਵੇਖੇ ਤਦ ਹੀ ਇਹ ਸਫਲ ਹਨ। ਨਹੀਂ ਤਾਂ ਇਨ੍ਹਾਂ ਨੂੰ ਉਤਾਰ ਕੇ

ਅਗ ਲਗਾ ਦੇਣੀ ਚਾਹੀਦੀ ਹੈ, ਤੇ ਸੁਹਾਗ ਦੀਆਂ ਚੂੜੀਆਂ ਬਾਹਵਾਂ ਨੂੰ ਪਲੰਘ ਨਾਲ ਮਾਰਕੇ ਭੰਨ ਦੇਣੀਆਂ ਚਾਹੀਦੀਆਂ ਹਨ। ਜੇਕਰ ਪ੍ਰੀਤਮ ਨਾਲ ਮਿਲਾਪ ਨਸੀਬ ਨਹੀਂ ਤਾਂ ਇਹ ਕਿਸ ਕੰਮ:—

"ਚੂੜੀ ਪਟਕੂੰ ਪਲੰਘ ਸਿਉਂ, ਚੋਲੀ ਲਾਊਂ ਆਗ ॥
ਜਹਿਂ ਕਾਰਨ ਇਹ ਤਨ ਖੜਾ, ਨਾ ਸੁਤੀ ਗਲ ਲਾਗ ॥"

ਇਸ ਪ੍ਰੇਮ ਵਿੱਚ ਸੁਹਾਗਣ ਰੂਹ ਦੁਨੀਆਂ ਨੂੰ ਭੁਲ ਜਾਂਦੀ ਹੈ। ਉਸਨੂੰ ਇਕ ਖਿਨ ਲਈ ਵੀ ਪ੍ਰੀਤਮ ਤੋਂ ਦੂਰ ਹੋਣਾ ਦੁੱਭਰ ਮਾਲੂਮ ਹੁੰਦਾ ਹੈ। ਹੀਰ ਨੂੰ ਖੇੜਿਆਂ ਦੇ ਮਹਲ ਤੇ ਆਰਾਮ ਭੱਠ ਵਾਂਗਰ ਮਾਲੂਮ ਹੁੰਦੇ ਹਨ, ਪਰ ਆਪਣੇ ਦਿਲ ਦੇ ਮਾਲਕ ਦਾ ਸੱਥਰ ਤੇ ਕੱਖਾਂ ਦੀ ਕੁੱਲੀ ਸੁਰਗ ਦੀ ਤਰ੍ਹਾਂ ਭਾਸਦੀ ਹੈ।

"ਯਾਰੜੇ ਦਾ ਸਾਨੂੰ ਸਥਰ ਚੰਗਾ ਭਠ ਖੇੜਿਆਂ ਦਾ ਰਹਿਣਾ ॥"

(ਦਸਮ ਗੁਰੂ ਸਾਹਿਬ)

ਪ੍ਰੇਮੀ ਰੂਹ ਪ੍ਰੀਤਮ ਤੋਂ ਬਿਨਾਂ ਸਭ ਰੇਸ਼ਮੀ ਲਿਬਾਸ ਅੱਗ ਵਿਚ ਫੂਕ ਸੁਟਦੀ ਹੈ, ਪਰ ਜੇਕਰ ਉਹ ਨਾਲ ਹੋਵੇ ਤਾਂ ਮਿਟੀ ਵਿਚ ਲਵਿੱਦਣ ਨੂੰ ਵੀ ਸ਼ੋਭਾ ਸਮਝਦੀ ਹੈ।

"ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ॥
ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥"

(ਸਲੋਕ ਮ: ੫, ੧੪੨੪—੧੯)

ਗੁਰੂ ਸਾਹਿਬ ਇਸੀ ਖ਼ਿਆਲ ਨੂੰ ਪ੍ਰਗਟ ਕਰਦੇ ਹਨ ਕਿ ਜੇਕਰ ਤੂੰ ਪ੍ਰੀਤਮ ਤੋਂ ਦੂਰ ਹੈਂ ਤਾਂ ਤੂੰ ਪਲੰਘ ਨਾਲ ਮਾਰਕੇ ਚੂੜਾ ਭੰਨ ਸੁਟ ਤੇ ਨਾਲ ਬਾਹਵਾਂ ਵੀ ਤੋੜ ਸੁਟ, ਜਿਨ੍ਹਾਂ ਵਿੱਚ ਉਹ ਪਿਆ ਹੈ। ਸਭ ਹਾਰ ਸ਼ਿੰਗਾਰ ਕਰਨਾ ਕਿਸ ਕੰਮ ਹਨ ?

"ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ॥
ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ॥
ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ ॥
ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ ॥"

(ਵਡਹੰਸੁ ਮ: ੧, ੫੫੭—੧੨)

ਪ੍ਰੇਮੀ ਦੀ ਹਰਦਮ ਏਹੋ ਅਭਿਲਾਖਾ ਹੁੰਦੀ ਹੈ ਕਿ ਪ੍ਰੀਤਮ ਦੇ ਦੇਸ ਜਾਵੇ। ਕਬੀਰ ਸਾਹਿਬ ਜੀ ਫ਼ਰਮਾਂਦੇ ਹਨ ਕਿ ਸਾਡਾ ਦਿਲ ਖਿਚਿਆ ਜਾ ਰਿਹਾ ਹੈ। ਸਾਨੂੰ ਇਹ ਨਗਰੀ ਹੁਣ ਅੱਛੀ ਨਹੀਂ ਲਗਦੀ। ਉਹ ਚਾਹੁੰਦੇ ਹਨ ਕਿ ਇਥੋਂ ਜਲਦੀ ਹੀ ਉਡਾਰੀ ਮਾਰਕੇ ਪ੍ਰੀਤਮ ਦੇ ਦੇਸ ਨੂੰ ਜਾ ਪਹੁੰਚੀਏ, ਜੋ ਅਤੀ ਸੁੰਦਰ ਹੈ, ਜਿਥੇ ਨਾ ਕੋਈ ਆਵੇ ਤੇ ਨਾ ਕੋਈ ਜਾਏ, ਜਿੱਥੇ ਨਾ ਚੰਦ ਹੈ ਤੇ ਨਾ ਸੂਰਜ,

ਨਾ ਪਉਣ ਤੇ ਨਾ ਪਾਣੀ । ਕੋਈ ਸਾਡੇ ਇਸ ਦਰਦ ਭਰੇ ਸੰਦੇਸ਼ੇ ਨੂੰ ਸਾਈਂ ਨੂੰ ਜਾ ਸੁਣਾਏ:–

"ਨਗਰਵਾ ਹਮੇਂ ਨ ਭਾਵੈ ॥ ਸਾਈਂ ਕੀ ਨਗਰੀ ਅਤਿ ਸੁੰਦਰ,
ਜਹਾਂ ਕੋਈ ਆਵੇ ਨ ਜਾਵੈ ॥ ਚਾਂਦ ਸੂਰਜ ਜਹਾਂ ਪਉਣ ਨ ਪਾਣੀ,
ਕੋਈ ਸੰਦੇਸ ਪਹੁੰਚਾਵੈ ॥ ਦਰਦ ਇਹ ਸਾਈਂ ਕੋ ਸੁਨਾਵੈ ॥"

ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਬਿਰਹ ਦੀ ਪੀੜ ਪੁਰਾਣੀ ਹੈ, ਇਹ ਹੱਡੀਆਂ ਵਿਚ ਧਸ ਜਾਂਦੀ ਹੈ ਤੇ ਪਿੰਜਰ ਤੋਂ ਇਹ ਪੀੜਾ ਨਹੀਂ ਜਾਂਦੀ। ਇਹ ਪ੍ਰੇਮ ਦੀ ਪੀੜ ਹੈ, ਜੋ ਕਲੇਜੇ ਤਕ ਨੂੰ ਖਾ ਰਹੀ ਹੈ। ਬਿਰਹ ਦੀ ਚੋਟ ਸਤਾਂਦੀ ਹੈ ਤੇ ਸਾਰਾ ਤਨ ਹੀ ਜਰਜਰੀ ਹੋ ਜਾਂਦਾ ਹੈ। ਇਸ ਪੀੜ ਨੂੰ ਮਾਰਨ ਵਾਲਾ ਹੀ ਜਾਣਦਾ ਹੈ ਜਾਂ ਉਹ ਜਿਸ ਨੂੰ ਇਹ ਲਗ ਰਹੀ ਹੋਵੇ। ਬਿਰਹ ਨਾਗਨ ਨੇ ਸਾਨੂੰ ਆਪਣੇ ਵਸ ਵਿਚ ਕਰ ਲਿਆ ਹੈ ਤੇ ਸਾਡਾ ਕਲੇਜਾ ਜ਼ਖ਼ਮੀ ਕਰ ਦਿਤਾ ਹੋਇਆ ਹੈ। ਬਿਰਹਨ ਅੰਗ ਨਹੀਂ ਮੋੜਦੀ, ਉਹ ਉਸ ਨੂੰ ਕਹਿੰਦੀ ਹੈ ਜਿਉਂ ਭਾਂਵਦਾ ਈ ਖਾ ਲੈ। ਉਡੀਕ ਵਿਚ ਦਿਨ ਗੁਜ਼ਰਦਾ ਹੈ ਤੇ ਰਾਤੀਂ ਵੀ ਅੱਖੀਆਂ ਉਡੀਕ ਵਿਚ ਲਗੀਆਂ ਰਹਿੰਦੀਆਂ ਹਨ। ਬਿਰਹਨ ਪੀਆ ਦੇ ਨਾ ਮਿਲਣ ਕਰਕੇ ਅਤੀ ਬਿਆਕੁਲ ਹੈ ਤੇ ਉਸ ਦਾ ਜੀਉ ਘਬਰਾਂਦਾ ਹੈ। ਉਹ ਦਿਨ ਕੈਸਾ ਹੋਵੇਗਾ ਜਦ ਗੁਰੂ ਬਾਂਹ ਪਕੜ ਕੇ ਆਪਣੇ ਚਰਨ ਕਵਲਾਂ ਦੀ ਛਾਂ ਵਿਚ ਅਪਣਾਕੇ ਕੋਲ ਬਿਠਾ ਲੈਣਗੇ:–

"ਪੀਰ ਪੁਰਾਨੀ ਬਿਰਹ ਕੀ ਪਿੰਜਰ ਪੀਰ ਨ ਜਾਇ ॥
ਏਕ ਪੀਰ ਹੈ ਪ੍ਰੀਤਿ ਕੀ ਰਹੀ ਕਲੇਜੇ ਛਾਇ ॥
ਚੋਟ ਸਤਾਏ ਬਿਰਹ ਕੀ ਸਭ ਤਨ ਜਾਜਰ ਹੋਇ ॥
ਮਾਰਨਹਾਰਾ ਜਾਨਹੀ ਕੈ ਜਿਸ ਲਾਗੀ ਸੋਇ ॥
ਬਿਰਹ ਭਵੰਗਮ ਬਸ ਨਹੀ ਕੀਆ ਕਲੇਜੇ ਘਾਵ ॥
ਬਿਰਹਨ ਅੰਗ ਨ ਮੋੜਹੀ ਜਿਉਂ ਭਾਵੇ ਤਿਉਂ ਖਾਵ ॥
ਦੇਖਤ ਦੇਖਤ ਦਿਨ ਗਯਾ ਨਿਸ ਭੀ ਦੇਖਤ ਜਾਇ ॥
ਬਿਰਹਨ ਪਿਯ ਪਾਵੇ ਨਹੀ ਬੇਕਲ ਜੀਉ ਘਬਰਾਇ ॥
ਸੋ ਦਿਨ ਕੈਸਾ ਹੋਇਗਾ ਗੁਰੂ ਗਹੇਂਗੇ ਬਾਂਹ ॥
ਅਪਨਾ ਕਰ ਬੈਠਾਵਹੀ ਚਰਨ ਕਵਲ ਕੀ ਛਾਂਹ ॥"

ਫ਼ਰੀਦ ਸਾਹਿਬ ਮਾਲਕ ਦੇ ਵਿਛੋੜੇ ਦੇ ਦੁਖ ਨੂੰ ਦਰਦਨਾਕ ਲਫ਼ਜ਼ਾਂ ਵਿਚ ਬਿਆਨ ਕਰਦੇ ਹਨ, ਕਿ ਮਾਲਕ ਦੇ ਸੋਜ਼ ਫ਼ਰਾਕ ਵਿਚ ਤਨ ਸੁਕ ਕੇ ਪਿੰਜਰ ਹੋ ਚੁਕਾ ਹੈ, ਇਥੋਂ ਤੀਕ ਕਿ ਕਾਂ ਹੁਣ ਠੂੰਗਾਂ ਮਾਰ ਮਾਰ ਕੇ ਮਾਸ ਨੂੰ

ਖਾਵਣ ਲਗ ਗਏ। ਐ ਕਾਵੋਂ! ਮੇਰੇ ਸਿਕਦੇ ਤੇ ਤਰਸਦੇ ਤੇ ਮਾਲਕ ਦੀ ਉਡੀਕ ਵਿਚ ਲਾਚਾਰ ਨੈਨਾਂ ਨੂੰ ਨਾ ਛੇੜਨਾ, ਕਿਉਂ ਜੇ ਭਾਵੇਂ ਮੰਦੇ ਭਾਗਾਂ ਕਰਕੇ ਮੈਨੂੰ ਹਾਲਾਂ ਦਰਸ਼ਨ ਨਹੀਂ ਹੋਏ, ਪਰ ਮੈਨੂੰ ਹਾਲਾਂ ਉਸਦੇ ਮਿਲਣ ਦੀ ਆਸ ਹੈ। ਜਿਸ ਦਿਨ ਦਾਈ ਨੇ ਮੇਰਾ ਨਾਲਾ ਕਟਿਆ ਸੀ, ਕਿਆ ਚੰਗਾ ਹੁੰਦਾ ਜੇਕਰ ਉਹ ਮੇਰਾ ਗਲ ਹੀ ਵੱਢ ਦਿੰਦੀ ਤਾਂ ਜੋ ਨਾ ਮੈਨੂੰ ਇਤਨੇ ਮਾਮਲੇ ਪੈਂਦੇ ਤੇ ਨਾ ਇਤਨੇ ਦੁਖ ਸਹਾਰਨੇ ਪੈਂਦੇ।

"ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥
ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥
ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ ॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥"

(ਸਲੋਕ ਫਰੀਦ, ੧੩੮੨-੧੨)

ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ ॥
ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ॥ (ਸਲੋਕ ਫਰੀਦ, ੧੩੮੧-੧੯)

ਮਹਾਤਮਾਂ ਚਰਨ ਦਾਸ ਜੀ ਇਸ ਦਸ਼ਾ ਦਾ ਇਉਂ ਵਰਨਣ ਕਰਦੇ ਹਨ:—

"ਗਦ ਗਦ ਬਾਣੀ ਕੰਠ ਮੇਂ ਆਂਸੂ ਟਪਕੇ ਨੈਨ ॥
ਵਹ ਤੋ ਬਿਰਹਨ ਸਿਸਕਤੀ ਤੜਫਤ ਹੈ ਦਿਨ ਰੈਨ ॥
ਹਾਇ ਹਾਇ ਹਰਿ ਕਬ ਮਿਲੋਂ ਛਾਤੀ ਫਾਟੀ ਜਾਇ ॥
ਐਸਾ ਦਿਨ ਕਬ ਹੋਇਗਾ ਦਰਸਨ ਕਰੂੰ ਆਘਾਇ ॥"

ਮੀਰਾਂ ਬਾਈ ਜੀ ਨੇ ਆਪਣੇ ਬਿਰਹ ਦਾ ਹਾਲ ਇਸਤਰ੍ਹਾਂ ਦਸਿਆ ਹੈ:—

ਨਾਤੋ ਨਾਮ ਕਉ ਜੀ ਮੋਸੂ ਤਨਕ ਨ ਤੋੜਿਉ ਜਾਇ ॥
"ਪਾਨਾ ਜਿਉ ਪੀਲੀ ਪੜੀ ਰੇ ਲੋਗ ਕਹੇ ਪਿੰਡ ਰੋਗ ॥
ਛਾਨੇ ਲਾਘਣ ਮਹਿ ਕਿਆ ਰੇ ਰਾਮ ਮਿਲਨ ਕੇ ਜੋਗ ॥
ਬਾਬਲ ਵੈਦ ਬੁਲਾਇਆ ਰੇ ਪਕੜ ਦਿਖਾਈ ਮ੍ਹਾਰੀ ਬਾਂਹ ॥
ਮੂਰਖ ਬੈਦ ਮਰਮ ਨਹ ਜਾਣੇ ਕਰਕ ਕਲੇਜੇ ਮਾਂਹ ॥
ਜਾ ਬੈਦਾ ਘਰ ਆਪਣੇ ਰੇ ਮ੍ਹਾਰੋ ਨਾਵ ਨ ਲੇਹ ॥
ਮੈਂ ਤਉ ਦਾਝੀ ਬਿਰਹ ਕੀ ਰੇ ਤੂ ਕਾਹੇ ਕੂ ਦਾਰੂ ਦੇਹ ॥
ਮਾਂਸ ਗਲ ਗਲ ਛੀਜਿਆ ਰੇ ਕਰਕ ਰਹੀਆ ਗਲ ਆਹ ॥
ਆਂਗਲੀਆਂ ਕੀ ਮੂੰਧੜੀ ਮ੍ਹਾਰੇ ਆਵਣ ਲਾਗੀ ਬਾਹ ॥
ਰਹਿ ਰਹਿ ਪਾਪੀ ਪਪੀਹੜਾ ਰੇ ਪਿਵ ਕਉ ਨਾਮ ਨ ਲੇਹ ॥
ਜੇ ਕੋਈ ਬਿਰਹਨ ਸਾਮ੍ਹਲੇ ਤਉ ਪਿਵ ਕਾਰਨ ਜਿਵ ਦੇਹ ॥

ਖਿਨ ਮੰਦਰ ਖਿਨ ਆਂਗਨੇ ਰੇ ਖਿਨ ਖਿਨ ਠਾੜ੍ਹੀ ਹੋਇ ॥
ਘਾਇਲ ਜਿਉ ਘੂਮੇ ਖੜੀ ਮ੍ਹਾਰੀ ਬਿਥਾ ਨ ਬੂਝੇ ਕੋਇ ॥
ਕਾੜ੍ਹ ਕਲੇਜੋ ਮੈਂ ਧਰੂੰ ਰੇ ਕਾਗਾ ਤੂੰ ਲੇ ਜਾਹਿ ॥
ਜਹ ਦੇਸਾ ਮ੍ਹਾਰੋ ਪਿਵ ਬਸੇ ਰੇ ਵੈ ਦੇਖੇ ਤੂ ਖਾਹਿ ॥
ਮ੍ਹਾਰੇ ਨਾਤੋ ਨਾਮ ਕੋ ਰੇ ਅਉਰ ਨ ਨਾਤੋ ਕੋਇ ॥
ਮੀਰਾ ਬਿਆਕੁਲ ਬਿਰਹਨੀ ਰੇ ਹਰਿ ਦਰਸਨ ਦੀਜੋ ਮੋਹਿ ॥"
"ਚਿਤ ਚੜ੍ਹੀ ਮੇਰੇ ਮਾਧਰੂ ਮੂਰਤ ਉਰ ਵਿਚ ਆਨ ਅੜੀ ॥
ਕਬ ਕੀ ਠਾੜ੍ਹੀ ਪੰਥ ਨਿਹਾਰੂੰ ਆਪਨੇ ਭਵਨ ਖੜੀ ॥
ਕੈਸੇ ਪ੍ਰਾਣ ਪੀਆ ਬਿਨ ਰਾਖੂ ਜੀਵਨ ਮੂਲ ਜੜੀ ॥
ਮੀਰਾ ਗਿਰਧਰ ਹਾਥ ਬਿਕਾਨੀ ਲੋਕ ਕਹੇ ਬਿਗੜੀ ॥"

"ਬਿਰਹਨ ਬੈਠੀ ਰੰਗ ਮਹਲ ਮਹਿ ਮੋਤੀਅਨ ਕੀ ਲੜ ਪੋਵੈ ॥
ਇਕ ਬਿਰਹਨ ਹਮ ਐਸੀ ਦੇਖੀ ਅੰਸੂਅਨ ਮਾਲਾਂ ਪੋਵੈ ॥
ਤਾਰਾ ਗਿਣ ਗਿਣ ਰੈਣ ਬਿਹਾਣੀ ਸੁਖ ਕੀ ਘੜੀ ਕਬ ਆਵੈ ॥
ਮੀਰਾ ਕੇ ਪ੍ਰਭੁ ਗਿਰਧਰ ਨਾਗਰ ਮਿਲਕੇ ਬਿਛੜ ਨ ਜਾਵੈ ॥"
"ਜਬ ਸੇ ਤੁਮ ਬਿਛਰੇ ਮੇਰੇ ਪ੍ਰਭੁ ਜੀ ਕਬਹੂ ਨ ਪਾਇਓ ਚੈਨ ॥
ਸਬਦ ਸੁਨਤ ਮੇਰੀ ਛਤੀਆ ਕੰਪੈ ਮੀਠੇ ਲਗੇ ਤੁਮ ਬੈਣ ॥
ਏਕ ਟਕਟਕੀ ਪੰਥ ਨਿਹਾਰੂੰ ਭਈ ਛਮਾਸੀ ਰੈਣ ॥
ਬਿਰਹਾ ਬਿਥਾ ਕਾਸੁ ਕਹੂੰ ਸਜਨੀ ਬਹ ਗਈ ਕਰਵਤ ਐਣ ॥
ਮੀਰਾ ਕੇ ਪ੍ਰਭੁ ਕਬ ਰੇ ਮਿਲੋਗੇ ਦੁਖ ਮੇਟਨ ਸੁਖ ਦੈਨ ॥"

ਸ਼ਾਹ ਹੁਸੈਨ ਜੀ ਬਿਰਹੀ ਦੇ ਅਸਹਿ ਦੁਖ ਦਾ ਵਰਨਣ ਕਰਦੇ ਹਨ:—
"ਸਜਣ ਬਿਨ ਰਾਤੀਂ ਹੋਈਆਂ ਵੱਡੀਆਂ ॥
ਮਾਸ ਝੜੇ ਝੜ ਪਿੰਜਰ ਹੋਇਆ ਕਣ ਕਣ ਹੋਈਆਂ ਹੱਡੀਆਂ ॥
ਇਸ਼ਕ ਛੁਪਾਇਆਂ ਛੁਪਦਾ ਨਾਹੀਂ, ਬਿਰਹੁੰ ਤਣਾਵਾਂ ਗੱਡੀਆਂ ॥
ਰਾਂਝਾ ਜੋਗੀ ਮੈ ਜੁਗਿਆਣੀ ਕਮਲੀ ਕਰ ਕਰ ਸਦੀਆਂ ॥
ਕਹੈ ਹੁਸੈਨ ਫ਼ਕੀਰ ਸਾਈਂ ਦਾ, ਦਾਮਨ ਤੇਰੇ ਲਗੀਆਂ ॥"

ਸਾਈਂ ਬੁਲ੍ਹੇਸ਼ਾਹ ਦੇ ਜੀਵਨ ਦਾ ਬਹੁਤ ਹਿਸਾ ਸਿੱਖਾਂ ਵਿਚ ਹੀ ਗੁਜ਼ਰਿਆ। ਉਹ ਆਪਣੇ ਬਿਰਹ ਦੀ ਦਰਦਨਾਕ ਹਾਲਤ ਦਾ ਇਸ ਤਰ੍ਹਾਂ ਬਿਆਨ ਕਰਦੇ ਹਨ:—

"ਅਬ ਲਗਨ ਲਗੀ ਕਿਆ ਕਰੀਏ ॥ ਨਾ ਜੀ ਸਕੀਏ ਨਾ ਮਰੀਏ ॥
ਤੁਮ ਸੁਣੋ ਹਮਾਰੇ ਬੈਨਾ ॥ ਮੁਹਿ ਰਾਤ ਦਿਨੇ ਨਹੀਂ ਚੈਨਾ ॥

ਹੁਣ ਪੀਆ ਬਿਨ ਪਲਕ ਨ ਸਰੀਏ ॥ ਅਬ ਲਗਨ ਲਗੀ ਕਿਆ ਕਰੀਏ ॥
ਏਹ ਅਗਨ ਬਿਰਹੁੰ ਦੀ ਜਾਰੇ ॥ ਕੋਈ ਹਮਰੀ ਤਪਤ ਨਿਵਾਰੇ ॥
ਬਿਨ ਦਰਸਨ ਕੈਸੇ ਤਰੀਏ ॥ ਅਬ ਲਗਨ ਲਗੀ ਕਿਆ ਕਰੀਏ ॥
"ਬੁੱਲ੍ਹਾ ਬਣੀ ਮੁਸੀਬਤ ਭਾਰੀ ॥ ਤੁਮ ਕਰੋ ਹਮਾਰੀ ਕਾਰੀ ॥
**ਏਹ ਅਜਰ ਕੈਸੇ ਜਰੀਏ** ॥ ਅਬ ਲਗਨ ਲਗੀ ਕਿਆ ਕਰੀਏ ॥"

**ਹਾਫ਼ਜ਼ ਸਾਹਿਬ ਜੀ ਵਿਛੋੜੇ ਦੇ** ਤਜਰਬੇ ਦਾ ਕਿਸ ਢੰਗ ਨਾਲ ਬਿਆਨ ਕਰਦੇ ਹਨ। ਐ ਲੋਕੋ ! ਮੇਰੇ ਜੇਹਾ ਰਬ ਕਰੇ **ਕੋਈ** ਬਿਰਹ ਦੇ ਹਥੋਂ ਤੜਫ ਤੜਫ ਕੇ ਬੇਹਾਲ ਨਾ ਹੋਵੇ ! ਮੇਰੀ ਸਾਰੀ ਉਮਰ ਹੀ ਵਿਛੋੜੇ ਦੇ ਸੱਲ ਸਹਿੰਦੇ ਲੰਘ ਗਈ, ਹਾਇ ! ਜੇਕਰ ਵਿਛੋੜਾ ਮੇਰੇ ਹੱਥ ਚੜ੍ਹ ਜਾਂਦਾ ਤਾਂ ਉਸਨੂੰ ਮਾਲਕ ਦੇ ਵਿਛੋੜੇ ਵਿਚ ਫਸਾ ਦੇਂਦਾ, ਫੇਰ ਉਸਨੂੰ ਵੀ ਮੇਰੇ ਵਿਛੋੜੇ ਦੀ ਸਾਰ ਹੁੰਦੀ ਤੇ ਉਸ ਦੀਆਂ ਅੱਖਾਂ ਵਿਚੋਂ ਵੀ ਮੇਰੀ ਤਰ੍ਹਾਂ ਹੰਝੂਆਂ ਦੀ ਜਗ੍ਹਾ ਸੋਜ਼ ਗੁਦਾਜ਼ ਕਰਕੇ ਖ਼ੂਨ ਨਿਕਲਦਾ। ਪਰ ਅਫ਼ਸੋਸ ਮੈਂ ਗ਼ਮ ਮੁਜੱਸਮ (ਦੇਹਧਾਰੀ) ਕਿੱਥੇ ਤੇ ਵਿਛੋੜਾ ਕਿੱਥੇ ! ਸ਼ਾਇਦ ਮੇਰੀ ਮਾਂ ਨੇ ਮੈਨੂੰ ਬਿਰਹ ਲਈ ਹੀ ਜਨਮ ਦਿਤਾ ਸੀ.....ਹੇ ਮਾਲਕ ! ਤੇਰੇ ਹੀ ਇਸ਼ਕ ਕਰਕੇ ਮੈਂ ਬੁਲਬੁਲ ਦੀ ਤਰ੍ਹਾਂ ਰਾਤ ਦਿਨ ਖ਼ੂਨੀ ਹੰਝੂ ਰੁਲਾਣ ਵਾਲੇ ਵਿਛੋੜੇ ਭਰੇ ਗੀਤ ਗਾਂਦਾ ਹਾਂ:—

مبادکس چو منِ خستہ مُبتلائے فراق! — کہ عُمرِ من ہمہ بگذشت در بلائے فراق
فراق را بفراقِ تو مُبتلا سازم — چنانکہ خوں بچکانم ز دیدہ ہائے فراق
من از کجا و فراق از کجا و غم ز کجا — مگر کہ زاد مرا مادر از برائے فراق!
بداغِ عشقِ تو حافظ چو بلبلِ سحری — زند بروز و شباں خوں فشاں نوائے فراق

ਫੇਰ ਫ਼ਰਮਾਂਦੇ ਹਨ ਕਿ ਵਿਛੋੜੇ ਦੀ ਹਾਲਤ ਬਿਆਨ ਕਰਨ **ਦੀ ਕਲਮ** ਨੂੰ ਤਾਕਤ ਹੀ ਨਹੀਂ, ਨਹੀਂ ਤੇ ਮੈਂ ਤੁਸਾਨੂੰ ਖੋਲ੍ਹਕੇ ਇਸਦਾ **ਹਾਲ ਦਸਾਂ।** ਫ਼ਰਾਕ ਦੇ ਅਥਾਹ ਸਮੁੰਦਰ ਦੀਆਂ ਲਹਿਰਾਂ ਮਾਲਕ **ਦੇ ਮਿਲਣ** ਦੇ ਸ਼ੌਕ ਵਾਲਿਆਂ ਦੇ ਸਿਰੋਂ ਲੰਘ ਗਈਆਂ ਤੇ ਇਸੇ ਤਰ੍ਹਾਂ ਗੋਤੇ **ਖਾਂਦਿਆਂ** ਉਨ੍ਹਾਂ ਦੀਆਂ ਆਯੂ ਰੂਪੀ ਬੇੜੀਆਂ ਡੁਬ ਗਈਆਂ, ਜਦ ਆਸਮਾਨ ਨੇ ਮੇਰੇ ਦਿਲ ਦਿਮਾਗ਼ ਨੂੰ ਮਾਲਕ ਦੇ ਇਸ਼ਕ ਦੀ ਕੈਦ ਵਿਚ ਫਸਿਆ ਦੇਖਿਆ, ਮੇਰੇ ਸਬਰ ਦੀ ਗਰਦਨ ਵਿਚ ਬਿਰਹ ਦੀ ਰੱਸੀ ਬੰਨ੍ਹ ਦਿਤੀ, ਜਿਸ ਨਾਲ ਆਦਮੀ ਨਾ ਜਿਉਂ ਸਕੇ ਤੇ ਨਾ ਮਰੇ। ਹੇ ਰੱਬਾ ! ਫ਼ਰਾਕ ਤੇ ਹਿਜਰ ਨੂੰ ਦੁਨੀਆਂ ਵਿਚ ਕੌਣ ਲਿਆਇਆ? ਇਸ ਹਿਜਰ (ਵਿਛੋੜੇ) ਦਾ ਮੂੰਹ ਕਾਲਾ ਹੋਵੇ ਤੇ **ਫ਼ਰਾਕ ਦਾ ਖ਼ਾਨਾ ਖ਼ਰਾਬ ਹੋਵੇ:—**

زبانِ خامه ندارد سرِ بیانِ فراق ! — وگرنه شرح دهم با تو داستانِ فراق
بسے نماند که کشتیٔ عمر غرقه شود — ز موجِ شوقِ تو در بحرِ بیکرانِ فراق
فلک چو دید سرم را اسیرِ چنبرِ عشق — ببست گردنِ صبرم بریسمانِ فراق
فراق و هجر که آورده در جهان یارب — که روزِ هجر سیه باد و خانمانِ فراق

ਬਿਰਹ ਵਿਚ ਤਾਂਘਾਂ ਦੇ ਕਾਰਨ ਨੀਂਦ,ਚੈਨ ਤੇ ਸਬਰ ਸਭ ਉਡਜਾਂਦੇ ਹਨ—

قرار و خواب ز حافظ طمع مدار اے دوست — قرار چیست صبوری کدام و خواب کجا

ਫਿਰ ਫ਼ਰਮਾਂਦੇ ਹਨ ਕਿ ਮੇਰੇ ਦਿਲ ਵਿਚ ਇਤਨਾ ਸੋਜ਼ ਦਾ ਦਰਦ ਹੈ, ਜੇਕਰ ਮੂੰਹੋਂ ਆਖਾਂ ਤਾਂ ਜ਼ਬਾਨ ਸੜਦੀ ਹੈ, ਤੇ ਜੇਕਰ ਚੁਪ ਕਰਦਾ ਹਾਂ, ਤਾਂ ਡਰ ਹੈ ਕਿ ਮੇਰੀਆਂ ਹੱਡੀਆਂ ਦਾ ਮਗ਼ਜ਼ ਸੜ ਜਾਇਗਾ।

مرا دردیست اندر دل اگر گویم زبان سوزد
وگر دم در کشم ترسم که مغزِ استخوان سوزد

ਮਹਾਤਮਾ ਬੁੱਧ ਜੀ ਨੇ ਸੱਚ ਦੀ ਤਲਾਸ਼ ਵਿਚ ਜੰਗਲਾਂ ਵਿਚ ਡੇਰਾ ਜਾ ਲਾਇਆ ਤੇ ਉਨ੍ਹਾਂ ਦਾ ਤਨ ਸੁਕ ਕੇ ਪਿੰਜਰ ਬਣ ਗਿਆ। ਇਸੀ ਤਰ੍ਹਾਂ ਕਿਸੀ ਮਹਾਤਮਾਂ ਦੇ ਵੀ ਜੀਵਨ ਦੀ ਪੜਤਾਲ ਕਰੋ, ਉਸਦੇ ਜੀਵਨ ਵਿਚ ਬਿਰਹ ਜਾਂ ਸੋਜ਼ ਗੁਦਾਜ਼ ਦਾ ਪਤਾ ਲਗਦਾ ਹੈ। ਜੋ ਮਾਲਕ ਵੱਲ ਗਿਆ ਸਿੱਕ ਭਰੇ ਹੰਝੂਆਂ ਦੀਆਂ ਨਦੀਆਂ ਤੋਂ ਤਰਕੇ ਹੀ ਗਿਆ, ਸੱਚ ਹੈ ਉਸ ਵੱਲ ਤਰੀ (ਜਲ) ਦੇ ਰਸਤੇ ਹੀ ਜਾਣਾ ਪੈਂਦਾ ਹੈ। ਮੌਲਵੀ ਰੂਮ ਸਾਹਿਬ ਫ਼ਰਮਾਂਦੇ ਹਨ ਕਿ ਹੇ ਇਨਸਾਨ! ਜੇਕਰ ਤੂੰ ਰੱਬ ਦੇ ਘਰ (ਕਾਬਾ) ਪਹੁੰਚਣਾ ਹੈ ਤਾਂ ਤੂੰ ਤਰੀ ਅਰਥਾਤ ਹੰਝੂਆਂ ਦੇ ਸਮੁੰਦਰ ਦੇ ਰਸਤੇ ਜਾ, ਤਾਂ ਪਹੁੰਚੇਂਗਾ। ਖ਼ੁਸ਼ਕ ਨਮਾਜ਼ਾਂ, ਖ਼ੁਸ਼ਕ ਮਾਲਾ, ਖ਼ੁਸ਼ਕ ਪਾਠ, ਨਾ ਹੰਝੂ ਕਿਰੇ ਤੇ ਨਾ ਦਿਲ ਵਿਲਕੇ, ਇਕ ਤਰ੍ਹਾਂ ਖ਼ੁਸ਼ਕੀ (ਥਲ) ਦੇ ਰਸਤੇ ਮੱਕੇ ਨੂੰ ਜਾਣਾ ਹੈ, ਲੋਕ ਤਰੀ ਦੇ ਰਸਤੇ ਜਲਦੀ ਮੱਕੇ ਪਹੁੰਚੇ ਜਾਂਦੇ ਹਨ:—

مے رسی در کعبه زاهد برو از راهِ تری — زهدِ خشک صومِ تو بے دیدهٔ گریان عبث

ਫਿਰ ਫ਼ਰਮਾਂਦੇ ਹਨ ਕਿ ਰਬਾਬ ਕੀ ਕਹਿੰਦੀ ਹੈ? ਉਹ ਅੱਖਾਂ ਦੇ ਹੰਝੂਆਂ ਤੇ ਜਿਗਰ ਦੇ ਕਬਾਬ ਦਾ ਜ਼ਿਕਰ ਕਰਦੀ ਹੈ:—

هیچ میدانی چه میگوید رباب — ز اشکِ چشم و از جگرهائے کباب

ਸ਼ੱਮਸ ਤਬਰੇਜ਼ ਸਾਹਿਬ ਫ਼ਰਮਾਂਦੇ ਹਨ ਕਿ ਉਹ ਅੱਖ ਜੋ ਪ੍ਰੀਤਮ ਦੇ

ਇਸ਼ਕ ਦੇ ਅੰਦਰ ਰੋ ਰਹੀ ਹੈ, ਉਸਨੂੰ ਇਕ ਦਿਨ ਉਸ ਦੇ ਵਸਾਲ ਦੇ ਸੰਦੇਸੇ ਦੀ ਖ਼ੁਸ਼ਖ਼ਬਰੀ ਆਵੇਗੀ। ਇਸ਼ਕ ਅੰਦਰ ਰੋਣਾ ਪੌੜੀ ਦਾ ਕੰਮ ਦੇਵੇਗਾ। ਜਦ ਤੁਸੀਂ ਪਲਕਾਂ ਦੀ ਪੌੜੀ ਚੜ੍ਹੋਗੇ, ਤੁਸੀਂ ਅਚਨਚੇਤ ਹੀ ਗਗਨ ਦੀ ਛੱਤ ਪੁਰ ਸਿਮਟ ਕੇ ਆ ਜਾਵੋਗੇ। ਉਸ ਪ੍ਰੀਤਮ ਦੀ ਮੇਹਰ ਦਾ ਜਲ ਹੈ ਜੋ ਇਕ ਸਿਰੇ ਤੋਂ ਲੈਕੇ ਦੂਸਰੇ ਸਿਰੇ ਤਕ ਹੈ, ਕੋਈ ਇਸਤੋਂ ਖ਼ਾਲੀ ਨਹੀਂ। ਇਹ ਹਿਜਰ ਦੀ ਅੱਗ ਇਸ ਲਈ ਹੈ, ਕਿ ਕੱਚੇ ਪੱਕ ਜਾਣ:-

هر آن چشمے کہ گریان است در عشقِ دلآرامے
بشارت آیدش روزے ز وصل او بہ پیغامے
مثالِ نردبان باشد نالیدن بہ عشق اندر
چو ابرو نردبان کوشد رسد ناگاہ بر بامے
کہ آبِ لطفِ آن دلبر گرفتہ قاف تا قاف است
ازان است آتشِ ہجران تا پختہ شود خامے

ਮੌਲਵੀ ਰੂਮ ਸਾਹਿਬ ਜੀ ਇਸ ਦੀ ਜ਼ਰੂਰਤ ਦੀ ਬਾਬਤ ਫ਼ਰਮਾਂਦੇ ਹਨ, ਤੁਸੀਂ ਦਾਈਆਂ ਵੱਲ ਵੇਖੋ ਜੋ ਬੱਚੇ ਨੂੰ ਦੁੱਧ ਪਿਲਾਂਦੀਆਂ ਹਨ, ਉਨ੍ਹਾਂ ਦਾ ਇਹ ਅਸੂਲ ਹੈ, ਕਿ ਜਦ ਤਕ ਬਚਾ ਨਾ ਰੋਇ, ਉਹ ਬਚੇ ਨੂੰ ਬਹੁਤ ਘਟ ਦੁਧ ਦਿਆ ਕਰਦੀਆਂ ਹਨ, ਕਿਉਂ ਜੋ ਜਦ ਤੀਕ ਬਚਾ ਨਾ ਰੋਇ, ਦੁਧ ਜੋਸ਼ ਨਹੀਂ ਮਾਰਦਾ। ਇਸੀ ਤਰ੍ਹਾਂ ਜਦ ਤੀਕ ਬੰਦਾ ਰੋ ਰੋ ਕੇ ਦੁਆ ਨਹੀਂ ਮੰਗਦਾ, ਮਾਲਕ ਦੀ ਰਹਿਮਤ ਦਾ ਦਰਿਆ ਵੀ ਜੋਸ਼ ਵਿਚ ਨਹੀਂ ਆਂਵਦਾ। ਉਹ ਫ਼ਰਮਾਂਦੇ ਹਨ ਕਿ ਰੋਣਾ ਬੱਦਲ ਦੀ ਤਰ੍ਹਾਂ ਹੈ, ਤੇ ਸੋਜ਼ ਗੁਦਾਜ਼ ਸੂਰਜ ਦੀ ਤਪਸ਼ ਦੀ ਨਿਆਈਂ ਹੈ, ਜਿਸ ਤਰ੍ਹਾਂ ਸੂਰਜ ਦੀ ਤਪਸ਼ ਬੱਦਲਾਂ ਦੇ ਆਵਣ ਤੇ ਵਰਸਣ ਦਾ ਕਾਰਨ ਬਣਦੀ ਹੈ, ਤੇ ਇਸੀ ਤਰ੍ਹਾਂ ਦੁਨੀਆਂ ਕਾਇਮ ਰਹਿੰਦੀ ਹੈ, ਇਸੀ ਤਰ੍ਹਾਂ ਬਿਰਹਾ, ਫ਼ਰਾਕ ਤੇ ਸੋਜ਼ ਗੁਦਾਜ਼ ਦੀ ਜਲਨ ਤੇ ਤਪਸ਼ ਕਰਕੇ ਮਾਲਕ ਦੀ ਰਹਿਮਤ ਭਰੀ ਮੇਹਰ ਦਾ ਬੱਦਲ ਜੋਸ਼ ਵਿਚ ਆ ਕੇ ਵਸਦਾ ਹੈ, ਤੇ ਜੀਵ ਦੀ ਜ਼ਿੰਦਗੀ ਨੂੰ ਨਿਹਾਲ ਕਰਦਾ ਹੈ—ਇਹ ਦਿਲ ਦਾ ਸੋਜ਼ ਤੇ ਅੱਖਾਂ ਦਾ ਰੋਣਾ ਦੋ ਥੰਮ੍ਹ ਹਨ, ਜਿਨ੍ਹਾਂ ਦੇ ਸਹਾਰੇ ਸਾਡੀ ਅੰਦਰੂਨੀ ਰਸਾਈ ਹੈ—

تو نمیدانی کہ دایۂ دایگان — کم دہد بے گریہ شیر او رایگان!
گریہ ابر است و سوزِ آفتاب — اُستنِ دنیا ہمیں دو رشتہ تاب

ਬਿਰਹ ਦੀਆਂ ਝੜੀਆਂ ਤੇ ਦਿਲ ਧੜਕਣੀਆਂ ਮਾਲਕ ਦੇ ਆਵਣ

ਦੀਆਂ ਨਿਸ਼ਾਨੀਆਂ ਹਨ। ਰਾਬਿਆ ਬਸਰੀ ਪਾਸੋਂ ਪੁਛਿਆ ਗਿਆ, ਤੂੰ ਨਮਾਜ਼ ਕਦ ਪੜ੍ਹਦੀ ਹੈਂ, ਰੱਬ ਦੇ ਆ ਜਾਣ ਤੋਂ ਮਗਰੋਂ ਜਾਂ ਉਸ ਦੇ ਆਵਣ ਤੋਂ ਪਹਿਲਾਂ? ਕਹਿਣ ਲਗੀ ਕਿ ਪਹਿਲਾਂ ਰੱਬ ਆਂਵਦਾ ਹੈ ਤਦ ਮੈਂ ਨਮਾਜ਼ ਪੜ੍ਹਦੀ ਹਾਂ। ਲੋਕਾਂ ਨੇ ਪੁਛਿਆ ਤੈਨੂੰ ਰੱਬ ਦੇ ਆ ਜਾਣ ਦਾ ਕਿਵੇਂ ਪਤਾ ਲਗਦਾ ਹੈ? ਫ਼ਰਮਾਇਆ ਕਿ ਜਦ ਉਸਦੀ ਯਾਦ ਦੀਆਂ ਤਾਂਘਾਂ ਵਿਚ ਬਿਹਬਲਤਾ ਤੇ ਬੇਇਖ਼ਤਿਆਰੀ ਪੈਦਾ ਹੋ ਜਾਂਦੀ ਹੈ, ਤਾਂ ਹੰਝੂ ਆਪਣੇ ਆਪ ਚਲ ਪੈਂਦੇ ਹਨ। ਇਸ ਹਾਲਤ ਦਾ ਪੈਦਾ ਕਰਨ ਵਾਲਾ ਉਹ ਆਪ ਹੁੰਦਾ ਹੈ ਜਿਸ ਕਰਕੇ ਉਹ ਮੇਰੀ ਰੂਹ ਨੂੰ ਕੁਸਕਾਂ ਮਾਰਦਾ ਤੇ ਖਿੱਚਾਂ ਧੂਹਾਂ ਪਾਂਦਾ ਹੈ। ਇਹ ਸਭ ਉਸਦੇ ਆਵਣ ਦੀਆਂ ਨਿਸ਼ਾਨੀਆਂ ਹਨ। ਤਦ ਮੈਂ ਉਸਦੀ ਨਮਾਜ਼ ਪੜ੍ਹਦੀ ਹਾਂ। ਸੱਚੀ ਨਮਾਜ਼ ਇਹੋ ਹੀ ਹੈ ਕਿ ਰੂਹ ਉਸਦੀ ਯਾਦ ਦੀ ਮਸਤੀ ਵਿਚ ਝੂਮ ਉਠੇ। ਐਸੀ ਇਕ ਮਾਲਾ ਫੇਰੀ ਹੋਈ ਇਕੋ ਦਮ ਵਿਚ ਹਜ਼ਾਰਾਂ ਮਾਲਾਂ ਦਾ ਅਸਰ ਰਖਦੀ ਹੈ। ਇਹ ਮਾਲਾ ਦਿਲੀ ਸੋਜ਼ ਗੁਦਾਜ਼ ਨਾਲ ਫੇਰੀ ਜਾਂਦੀ ਹੈ। ਇਕੋ ਵਾਰੀ ਪ੍ਰੀਤਮ ਦਾ ਨਾਮ ਲਵੇ, ਐਸੇ ਦਿਲੀ ਪਿਆਰ ਨਾਲ ਜੋ ਲੂੰ ਲੂੰ ਦੀ ਜ਼ਬਾਨ ਬੋਲ ਉਠੇ, ਜੋ ਕੁਛ ਨਿਕਲੇ, ਜਿਗਰ ਤੋਂ ਨਿਕਲੇ, ਤਨ ਬਦਨ ਦੀ ਸੁਧ ਨਾ ਰਹੇ। ਪ੍ਰੀਤਮ ਦੇ ਮਸਤਾਨਾ ਵਾਰ ਸਜਦੇ ਸੱਚੀ ਨਮਾਜ਼ ਹੈ ਤੇ ਦਿਲੀ ਦਰਦ ਭਰੇ ਸੋਜ਼ ਗੁਦਾਜ਼ ਆਸ਼ਕਾਂ ਦਾ ਸੱਚਾ ਕੁਰਾਨ ਹੈ ਜੋ ਉਹ ਪੜ੍ਹਦੇ ਹਨ—

سجدۂ مستانہ‌ام باشد نماز      دردِ دل با او بود قرآنِ من

ਪ੍ਰੇਮ ਕੁਠਿਆਂ ਦੀ ਬੋਲੀ ਹੀ ਨਿਰਾਲੀ ਹੈ, ਉਹ ਰਵਾਜੀ ਤੌਰ ਤੇ ਨਮਾਜ਼ਾਂ ਪੜ੍ਹਨੀਆਂ ਤੇ ਪੂਜਾ ਕਰਨੀਆਂ ਐਸੇ ਚੋਰਾਂ ਦਾ ਕੰਮ ਗਿਣਦੇ ਹਨ, ਜਿਨ੍ਹਾਂ ਨੇ ਮਾਲਕ ਤੋਂ ਬੇਮੁਖ ਹੋਕੇ ਜਿਸਮ ਨੂੰ ਚੁਰਾਕੇ ਜੱਫਾ ਮਾਰਿਆ ਹੋਇਆ ਹੈ। ਸੱਚਹੈ "ਮੁੱਲਾਂਨੂੰ ਫ਼ਿਕਰ ਨਮਾਜ਼ ਦਾ ਏ ਤੇ ਆਸ਼ਕਾਂ ਨੂੰ ਤਲਬ ਦਿਦਾਰ ਦੀ ਏ।" ਮਾਲਕ ਤਾਂ ਐਸੇ ਭਗਤਾਂ ਦੇ ਲੂੰ ਲੂੰ ਵਿਚ ਵਸਦਾ ਹੈ। ਜੇਕਰ ਉਹ ਸਜਦੇ ਵਿਚ ਸਿਰ ਰੱਖਣ ਤਾਂ ਉਹਨਾਂ ਲਈ ਫਿਰ ਉਠਣਾ ਕਠਨ ਹੋ ਜਾਂਦਾ ਹੈ, ਕਿਉਂ ਜੋ ਉਨ੍ਹਾਂ ਦੀ ਰਗ ਰਗ ਵਿਚ ਉਨ੍ਹਾਂ ਦਾ ਪ੍ਰੀਤਮ ਵਸਦਾ ਹੈ—

سجدہ میں گر پڑوں تو پھر اٹھنا محال ہے      سر کو اٹھاؤں کیونکر ہر رگ میں یار ہے

ਉਸਦੀ ਮਸਤੀ ਵਿਚ ਨੈਨ ਛਹਿਬਰ ਲਾਈ ਰਖਦੇ ਹਨ ਤੇ ਤਨ ਬਦਨ ਦੀ ਸੁਧ ਨਹੀਂ ਰਹਿੰਦੀ:—

خبر نہیں تن و بدن کی کہ اپنے پرائے جا چکے ہیں    کہاں صبر و قرار دل میں جو دل کسی سے لگا چکے ہیں

ਬਿਰਹ ਵਿਚ ਇਨਸਾਨ ਆਪਣੇ ਅੰਦਰ ਦਬੇ ਹੋਏ ਕੁਸੰਸਕਾਰਾਂ ਨੂੰ ਗਰਮ ਗਰਮ ਹੰਝੂਆਂ ਦੇ ਪਾਣੀ ਨਾਲ ਧੋਈ ਜਾਂਦਾ ਹੈ ਤੇ ਮਾਲਕ ਦੀ ਯਾਦ ਉਸ ਦੀ ਥਾਂ ਆ ਵਸਦੀ ਹੈ:—

"ਧੋਬੀ ਧੋਵੈ ਬਿਰਹ ਬਿਰਾਤਾ ॥ ਹਰਿ ਚਰਨ ਮੇਰਾ ਮਨੁ ਰਾਤਾ ।"

(ਬਸੰਤੁ ਨਾਮਦੇਵ, ੧੧੯੬—੪)

ਏਹ ਬਿਰਹਾ ਕੇਵਲ ਸੱਚੀ ਅਤੇ ਪੱਕੀ ਪ੍ਰੀਤਿ ਥੀਂ ਹੀ ਜਾਗਦੀ ਹੈ, ਝੂਠੀ ਜਾਂ ਕੱਚੀ ਪ੍ਰੀਤਿ ਥੀਂ ਕਦਾਚਿਤ ਨਹੀਂ:—

"ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ੀ ਸਿਞਾਤਾ ਸਾਈ ॥
ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਾ ਕਾਰਿ ਨ ਆਈ ॥

(ਸਲੋਕ ਮ: ੫, ੧੪੨੪—੧੮)

ਇਹ ਅਤਿ ਉੱਚੀ ਤੇ ਕਲਿਆਨ ਕਾਰੀ ਬਿਰਹ ਉਸ ਘਟ ਵਿਚ ਹੀ ਪੈਦਾ ਹੁੰਦੀ ਹੈ ਜਿਸ ਵਿਚ ਮਾਲਕ ਅਕਾਲ ਪੁਰਖ ਵਾਹਿਗੁਰੂ ਜਾਂ ਉਸਦੇ ਜੀਉਂਦੇ ਜਾਗਦੇ ਸਰੀਰ ਧਾਰੀ ਪ੍ਰਤੱਖ ਸਰੂਪ ਸਤਿਗੁਰੂ ਦਾ ਨਿਰੋਲ ਪ੍ਰੇਮ ਹੈ। ਸਿਖ ਦਾ ਸੱਚਾ ਪਰਮਾਰਥਕ ਪ੍ਰੇਮ ਸਤਿਗੁਰੂ ਦੇ ਅਸਥੂਲ ਦੇਹ ਸਰੂਪ ਨਾਲ ਹੁੰਦਾ ਹੈ ਤੇ ਜਦ ਅਭਿਆਸ ਕਰਕੇ ਅੰਤਰੀਵ ਸਤਿਗੁਰਾਂ ਦੇ ਨੂਰੀ ਸਰੂਪ ਦੇ ਦਰਸ਼ਨ ਹੋ ਜਾਂਦੇ ਹਨ ਤਾਂ ਉਸ ਅਲੌਕਿਕ ਸਰੂਪ ਅਤੇ ਸ਼ਬਦ ਨਾਲ ਵੀ ਸਿਖ ਦੀ ਡਾਢੀ ਲਗਨ ਹੋ ਜਾਂਦੀ ਹੈ, ਉਸ ਤੋਂ ਉਹਲੇ ਹੋਣ ਤੇ ਦਿਲ ਨਹੀਂ ਕਰਦਾ। ਬਾਹਰ ਦੇਹ ਸਰੂਪ ਦੇ ਉਹਲੇ ਹੋਣ ਪੁਰ ਅੰਦਰ ਮਿਲਣ ਦੀ ਕੁਸਕ ਜਾਂ ਬਿਰਹਾ ਹੁੰਦੀ ਹੈ ਅਤੇ ਜਦ ਕਿਸੇ ਅਭਿਆਸੀ ਨੂੰ ਅੰਤ੍ਰੀਵ ਦਰਸ਼ਨ ਜਾਂ ਸ਼ਬਦ ਰਸ ਪ੍ਰਾਪਤ ਹੋਣਾ ਬੰਦ ਹੋ ਜਾਂਦਾ ਹੈ ਤਾਂ ਅਵੱਸ਼ੋਂ ਹੀ ਦਿਲ ਅੰਦਰ ਬੜੀ ਜਲਨ ਤੇ ਤੜਫ ਪੈਦਾ ਹੁੰਦੀ ਹੈ:—

"ਮੈ ਹਰਿ ਨਾਮੈ ਹਰਿ ਬਿਰਹੁ ਲਗਾਈ ਜੀਉ ॥
ਮੇਰਾ ਹਰਿ ਪ੍ਰਭੁ ਮਿਤੁ ਮਿਲੈ ਸੁਖੁ ਪਾਈ ਜੀਉ ॥" (ਗਉੜੀ ਮ: ੪, ੧੭੫—੨)

"ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥

(ਸਲੋਕ ਫਰੀਦ ਸਾਹਿਬ, ੧੩੭੯—੯)

ਜਿਸ ਪ੍ਰਕਾਰ ਸੂਰਜ ਦੀ ਤਪਸ਼ ਥੀਂ ਸੁਆਦਲੇ ਫਲ ਪਕਦੇ ਹਨ ਅਤੇ ਚੁਲ੍ਹੇ ਦੀ ਪ੍ਰਚੰਡ ਅਗਨੀ ਥੀਂ ਉੱਤਮ ਭੋਜਨ ਪਕਦੇ ਹਨ, ਇਸੇ ਪ੍ਰਕਾਰ ਬਿਰਹ ਭੀ ਪਰਮਾਰਥ ਦੀ ਕਮਾਈ ਵਿਚ ਬੜੀ ਸਹਾਇਤਾ ਦੇਂਦੀ ਹੈ। ਇਹ ਪ੍ਰੇਮ ਦੀ ਕਸੌਟੀ

ਭੀ ਹੈ ਅਤੇ ਪ੍ਰੇਮਾ ਭਗਤੀ ਨੂੰ ਏਵੇਂ ਸ਼ੁਧ ਕਰਦੀ ਹੈ ਜਿਵੇਂ ਸੁਨਿਆਰ ਦੀ ਕੁਠਾਲੀ ਵਿਚ ਤਪਿਆ ਹੋਇਆ ਸੋਨਾ ਕੁੰਦਨ ਹੋ ਜਾਂਦਾ ਹੈ। ਹਾਫ਼ਜ਼ ਸਾਹਿਬ ਬਿਰਹਾ ਦੇ ਸੋਜ਼ ਗੁਦਾਜ਼ ਦੀ ਲੋੜ ਪੁਰ ਫ਼ਰਮਾਂਦੇ ਹਨ ਕਿ ਤੂੰ ਤਰ ਅੱਖਾਂ ਤੋਂ ਹੰਝੂਆਂ ਦੇ ਮੋਤੀ ਵਰ੍ਹਸਾ, ਸ਼ਾਇਦ ਇਹ ਵਸਲ (ਮਿਲਾਪ) ਰੂਪੀ ਰਾਜ ਹੰਸ ਇਹਨਾਂ ਮੋਤੀਆਂ ਨੂੰ ਦੇਖਕੇ ਤੇਰੇ ਪਿਆਰ ਦੇ ਜਾਲ ਵਿਚ ਆ ਫਸਣ ਦਾ ਇਰਾਦਾ ਕਰੇ।

حافظ ز دیدہ دانہ اشکے ہمیں فشاں　　شاید کہ مرغ وصل کند قصد دام ما !

ਮੌਲਵੀ ਰੂਮ ਸਾਹਿਬ ਫ਼ਰਮਾਂਦੇ ਹਨ "ਕਾਸ਼, ਮੈਂ ਮਾਲਕ ਦੀ ਪ੍ਰਾਪਤੀ ਲਈ ਇਤਨਾ ਰੋਂਦਾ ਕਿ ਹੰਝੂਆਂ ਦਾ ਦਰਿਆ ਵਗ ਟੁਰਦਾ ਤੇ ਮੇਰਾ ਹਰ ਹੰਝੂ ਪ੍ਰਮਾਰਥ ਦਾ ਮੋਤੀ ਬਣ ਜਾਂਦਾ। ਮੈਂ ਉਹਨਾਂ ਮੋਤੀਆਂ ਨੂੰ ਪ੍ਰੀਤਮ ਪੁਰ ਕੁਰਬਾਨ ਕਰ ਦੇਂਦਾ।" ਫਿਰ ਫ਼ਰਮਾਂਦੇ ਹਨ ਕਿ ਆਦਮੀ ਨੂੰ ਦੁਨੀਆਂ ਵਿਚ ਮਾਲਕ ਦੇ ਵਿਛੋੜੇ ਵਿਚ ਰੋਣ ਦਾ ਹੀ ਕੰਮ ਸੀ, ਦੇਖੋ ਬੱਚਾ ਜਦ ਪੈਦਾ ਹੁੰਦਾ ਹੈ, ਉਹ ਰੋਂਦਾ ਹੀ ਦੁਨੀਆਂ ਵਿਚ ਆਂਵਦਾ ਹੈ। ਇਸ ਲਈ ਜਿਸ ਤਰ੍ਹਾਂ ਸ਼ਮਾਂ ਸਾਰੀ ਰਾਤ ਜਲਦੀ ਰਹਿੰਦੀ ਹੈ, ਤੂੰ ਵੀ ਉਸੀ ਤਰ੍ਹਾਂ ਅੱਧੀ ਰਾਤ ਨੂੰ ਮਾਲਕ ਲਈ ਹੰਝੂ ਕੇਰਦਾ ਤੇ ਰੋਂਦਾ ਰਿਹਾ ਕਰ ਤੇ ਉਸਦੇ ਜੋਸ਼ ਨੂੰ ਉਸ ਤੋਂ ਤਲਬ ਕਰਦਾ ਰਹੁ। ਜਦ ਤੂੰ ਸਿਰ ਨੂੰ ਸ਼ਮ੍ਹਾਂ ਦੀ ਤਰ੍ਹਾਂ ਕਟੇਂਗਾ, ਤੇਰੀ ਰੋਸ਼ਨੀ ਜ਼ਿਆਦਾ ਹੋ ਜਾਵੇਗੀ, ਅਰਥਾਤ ਜਦ ਰੋਂਦੇ ਹੋਏ ਰੂਹ ਉਡਾਰੀ ਮਾਰੇਗੀ ਅੰਤਰ ਪ੍ਰਕਾਸ਼ ਵਧੇਗਾ। ਪ੍ਰੇਮੀ ਦਾ ਜੋ ਰੋਣਾ ਹੈ ਉਸ ਦੇ ਹੰਝੂਆਂ ਦੀ ਕਦਰ ਤੇ ਕੀਮਤ ਮਾਲਕ ਸ਼ਹੀਦਾਂ ਦੇ ਖ਼ੂਨ ਦੇ ਬਰਾਬਰ ਪਾਂਦਾ ਹੈ।

اے دریغ اشک من دریا بدے　　تا نثار دلبر زیبا بدے
بہر گریہ آدم آمد بر زمیں !　　تا بود گریان و نالان حزیں
اشک مے بار و ہمے سوز از طلب　　ہمچو شمع سر بریدہ نیم شب
تا برابر میکند شاہ مجید　　اشک را در وزن با خون شہید

ਬਿਰਹਾ ਅਸ਼ਾਂਤੀ ਤੇ ਬੇਸਬਰੀ ਦੀ ਅੱਗ ਪ੍ਰਚੰਡ ਕਰਕੇ ਪ੍ਰਮਾਰਥਕ ਫਲ ਦੀ ਪ੍ਰਾਪਤੀ ਲਈ ਅਣਥੱਕ ਸੇਵਾ ਕਰਾਂਦੀ ਹੈ। ਜੇਕਰ ਤਨ ਤਨੂਰ ਦੀ ਤਰ੍ਹਾਂ ਤਪ ਜਾਏ ਤੇ ਹੱਡ ਬਾਲਣ ਦੀ ਤਰ੍ਹਾਂ ਬਲ ਉੱਠਣ, ਪੈਰ ਚਲਦੇ ਚਲਦੇ ਥੱਕ ਜਾਣ ਤਾਂ ਉਹ ਪ੍ਰੀਤਮ ਦੇ ਮਿਲਣ ਲਈ ਸਿਰ ਦੇ ਭਾਰ ਚੱਲਣ ਤੋਂ ਵੀ ਰੁਕਦਾ ਨਹੀਂ—

"ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍ ॥
ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍ ॥" (ਸਲੋਕ ਫਰੀਦ,੧੩੮੪-੭)

ਬਿਰਹੀ ਨੂੰ ਪ੍ਰੀਤਮ ਬਿਨਾਂ ਹੋਰ ਕੁਝ ਨਹੀਂ ਭਾਂਵਦਾ ਅਤੇ ਜੀਵਨ ਭਾਰੀ ਤੇ ਮਰਨ ਸਮਾਨ ਦਿਸਦਾ ਹੈ। ਗੁਰੂ ਅੰਗਦ ਸਾਹਿਬ ਫ਼ਰਮਾਂਦੇ ਹਨ ਕਿ ਜਿਸ ਪਿਆਰੇ ਨਾਲ ਨੇਹੁ ਹੋਵੇ, ਉਸਤੋਂ ਅਗੇ ਹੀ ਮਰ ਜਾਣਾ ਚੰਗਾ ਹੈ,ਉਸਦੇ ਪਿਛੋਂ ਸੰਸਾਰ ਵਿਚ ਜੀਵਣ ਨੂੰ ਲਖ ਲਾਨਤ ਹੈ।

"ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣੁ ਸੰਸਾਰਿ ਤਾਕੈ ਪਾਛੈ ਜੀਵਣਾ ॥" (ਸਿਰੀ ਰਾਗੁ ਮ: ੨, ੮੩-੧੬)

ਖ਼ਵਾਜਾ ਮੁਹੰਮਦ ਜੀ ਜਦ ਆਪਣੇ ਮੁਰਸ਼ਦ ਹਜ਼ਰਤ ਜ਼ਰਜ਼ਰੀ ਜ਼ਰ ਬਖ਼ਸ਼ ਦੀ ਕਬਰ ਤੇ ਆਏ ਉਹਨਾਂ ਦੀ ਜੁਦਾਈ ਦੇ ਰੰਜ ਤੇ ਫ਼ਰਾਕ ਵਿਚ ਇਹ ਸ਼ੇਅਰ ਪੜ੍ਹਕੇ ਉਹਨਾਂ ਦੀ ਕਬਰ ਪੁਰ ਡਿਗ ਪਏ ਤੇ ਦੇਹ ਤਿਆਗ ਦਿਤੀ।

از یار غار ماندن تنہا بغار اولے    بے یار زندہ بودن مردن ہزار اولے

ਅਰਥ—ਪ੍ਰਾਣ ਪਿਆਰੇ ਪ੍ਰੀਤਮ ਤੋਂ ਵਾਂਜੇ ਰਹਿ ਜਾਣ ਤੋਂ ਕਬਰ ਵਿਚ ਜਾਣਾ ਚੰਗਾ ਹੈ। ਪ੍ਰੀਤਮ ਤੋਂ ਬਿਨਾਂ ਜੀਵਨ ਕੋਲੋਂ ਮਰ ਜਾਣਾ ਹਜ਼ਾਰ ਦਰਜੇ ਅੱਛਾ ਹੈ।

ਬਿਰਹਾ ਜ਼ਬਰਦਸਤ ਫਨੀਅਰ ਨਾਗ ਹੈ। ਜਦ ਇਹ ਕਿਸੇ ਹਿਰਦੇ ਅੰਦਰ ਵਾਸ ਕਰਦਾ ਹੈ,ਤਾਂ ਕੋਈ ਮੰਤਰ ਜੰਤ੍ਰ ਨਹੀਂ ਮੰਨਦਾ। ਹੋਰ ਕਿਸੀ ਤਰ੍ਹਾਂ ਕਾਬੂ ਨਹੀਂ ਆਂਵਦਾ, ਜਦ ਤੀਕ ਇਹ ਮਾਲਕ ਨੂੰ ਨਹੀਂ ਪਾ ਲੈਂਦਾ। ਸੱਚ ਹੈ, ਰਾਮ ਦੇ ਬਿਯੋਗੀ ਦਾ ਜੀਵਨ ਮੁਹਾਲ ਹੈ।ਹਾਂ ਜੇਕਰ ਉਹ ਜੀਂਵਦਾ ਵੀ ਰਹੇ ਤਾਂ ਉਹ ਬਉਰਿਆਂ ਦੀ ਤਰ੍ਹਾਂ ਦੁਨੀਆਂ ਵਿਚ ਜੀਵਨ ਬਤੀਤ ਕਰਦਾ ਹੈ। ਕਬੀਰ ਸਾਹਿਬ ਫ਼ਰਮਾਂਦੇ ਹਨ:—

"ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ ॥
ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ ॥"(ਸਲੋਕ ਕਬੀਰ,੧੩੬੮-੧੦)

ਮਾਲਕ ਤੋਂ ਛੁਟ ਹੋਰ ਖਾਣ ਪੀਣ ਤੇ ਪਹਿਨਣ ਸਭ ਬਿਰਥੇ ਹਨ। ਗੁਰੂ ਅਰਜਨ ਸਾਹਿਬ ਫ਼ੁਰਮਾਂਦੇ ਹਨ ਕਿ ਮਾਲਕ ਪਤੀ ਤੋਂ ਬਿਨਾਂ ਰੇਸ਼ਮੀ ਕਪੜੇ ਅਗ ਵਿਚ ਸਾੜ ਦੇਣੇ ਚਾਹੀਦੇ ਹਨ। ਜੇਕਰ ਉਸਦਾ ਮਿਲਾਪ ਰਹੇ ਤਾਂ ਮਿਟੀ ਵਿਚ ਰੁਲਦੀ ਹੋਈ ਵੀ ਰੂਹ ਰੂਪੀ ਇਸਤ੍ਰੀ ਅਤੀ ਸੁਭਾਇਮਾਨ ਹੈ:—

"ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ॥
ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥"
(ਸਲੋਕ ਮ: ੫, ੧੪੨੫-੧੮)

ਸੱਚ ਪੁਛੋ ਤਾਂ ਮਾਲਕ ਦੀ ਬਿਰਹ ਬਿਨ ਏਹ ਮਾਨਸ ਦੇਹ ਭੀ ਕਿਸ ਕੰਮ ਦੀ ! ਜੇ ਜਨਮ ਹੀ ਸੁਫਲ ਨਾ ਹੋਇਆ ਤਾਂ ਉਸ ਕਾਇਆ ਦਾ ਕੀ ਲਾਭ ਹੈ ! ਗੁਰੂ ਅੰਗਦ ਸਾਹਿਬ ਫ਼ਰਮਾਂਦੇ ਹਨ ਕਿ ਜੋ ਸਿਰ ਸਾਂਈਂ ਨੂੰ ਨਾ ਨਿਵੇਂ ਉਹ ਸਿਰ ਕੱਟ ਦੇਣਾ ਚਾਹੀਏ । ਜਿਸ ਤਨ ਵਿਚ ਮਾਲਕ ਦੇ ਮਿਲਣ ਦੀ ਬਿਰਹ ਨਹੀਂ ਉਪਜੀ ਉਸ ਤਨ ਨੂੰ ਸਾੜ ਦਿਓ:–

"ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥
ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ ॥"

(ਸਿਰੀ ਰਾਗੁ ਵਾਰ ਮ: ੨, ੮੯–੨)

"ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥"

(ਸਲੋਕ ਫਰੀਦ, ੧੩੭੯–੧੩)

ਕਿਸੀ ਸਿੱਕ ਵਾਲੇ ਦਾ ਵੀ ਇਹੋ ਕਥਨ ਹੈ:–

بشکند آں سر که در قدم یار خم نه شد

ਅਰਥ–ਉਹ ਸਿਰ ਭੱਜ ਜਾਏ ਜੋ ਪ੍ਰੀਤਮ ਦੇ ਚਰਨਾਂ ਵਿਚ ਨਹੀਂ ਝੁਕਿਆ।

ਬਿਰਹਾ ਇਕ ਭਾਰੀ ਅਸਰ ਪੈਦਾ ਕਰਦੀ ਹੈ, ਇਹ ਬੜੀ ਜ਼ਬਰਦਸਤ ਤਾਕਤ ਹੈ। ਜਿਥੇ ਇਹ ਆ ਡੇਰਾ ਲਾਏ, ਉਸ ਥਾਂ ਹੋਰ ਕੋਈ ਸੰਸਕਾਰ ਪਰ ਨਹੀਂ ਮਾਰ ਸਕਦੇ।ਬਿਰਹੀ ਨੂੰ ਸ਼ਿੰਗਾਰ ਤੇ ਜਿਸਮ ਦੀਆਂ ਸਭ ਬਨਾਵਟਾਂ ਭੁਲ ਜਾਂਦੀਆਂ ਹਨ, ਉਸ ਨੂੰ ਪ੍ਰੀਤਮ ਦੀ ਖਿੱਚ ਆਪਣੀ ਵਲ ਖਿੱਚੀ ਲਈ ਜਾਂਦੀ ਹੈ ਤੇ ਹਰ ਦਮ ਧਿਆਨ ਵਿਚ ਜੋੜੀ ਰਖਦੀ ਹੈ। ਜਿਸਦੀ ਹਰ ਵੇਲੇ ਕਸ਼ਸ਼ ਬਣੀ ਰਹੇ ਪ੍ਰੇਮੀ ਉਸਦਾ ਹੀ ਰੂਪ ਬਣਦਾ ਜਾਂਦਾ ਹੈ। ਦੁਨੀਆਂ ਲਈ ਅਨੇਕਾਂ ਲੋਕੀ ਵਿਲਕਦੇ ਤੇ ਬਿਰਹਾ ਵਿਚ ਆਤੁਰ ਨਜ਼ਰ ਆਂਵਦੇ ਹਨ। ਇਸ ਬਿਰਹਾ ਵਿਚ ਜੀਵ ਜਿਸਮਾਨੀਅਤ ਵਿਚ ਹੀ ਬੱਧਾ ਰਹਿੰਦਾ ਹੈ, ਪਰਮਾਰਥ ਵਲ ਆਵਣਾ ਮੁਸ਼ਕਲ ਹੋ ਜਾਂਦਾ ਹੈ। ਦੁਨੀਆਂ ਤੋਂ ਛੁਟਣ ਦਾ ਕੋਈ ਉਪਾਉ ਨਹੀਂ ਬਣਦਾ। ਮਾਲਕ ਦੀ ਬਿਰਹਾ ਤੋਂ ਛੁਟ ਹੋਰ ਸਭ ਬਿਰਹਾ ਫ਼ਜ਼ੂਲ ਹਨ ਤੇ ਭੁਲੇਖੇ ਵਿਚ ਰਖਦੀਆਂ ਹਨ, ਮਨ ਮਾਇਆ ਵਿਚ ਮੋਹਿਆ ਰਹਿੰਦਾ ਹੈ, ਨਾ ਉਹ ਮਾਲਕ ਵੱਲ ਜਾਣ ਦੇ ਉਪਦੇਸ਼ ਨੂੰ ਸੁਣਦਾ ਹੈ ਤੇ ਨਾ ਹੀ ਉਸਨੂੰ ਮਿਲਣਾ ਚਾਹੁੰਦਾ ਹੈ, ਉਸ ਦੀਆਂ ਅੱਖਾਂ ਤੇ ਪੱਟੀਆਂ ਬੱਝ ਜਾਂਦੀਆਂ ਹਨ,ਉਸਨੂੰ ਕੋਈ ਚੀਜ਼ ਆਪਣੇ ਅਸਲੀ ਰੰਗ ਵਿਚ ਨਜ਼ਰ ਨਹੀਂ ਆਂਵਦੀ। ਮਜਨੂੰ ਲੇਲਾ ਦੇ ਰੰਗ ਵਿਚ ਰੰਗਿਆ ਗਿਆ,ਉਸਦਾ ਦੀਨ ਈਮਾਨ ਲੇਲਾ ਬਣ ਚੁਕੀ ਸੀ।ਜਿਥੇ ਜਿਥੇ ਉਹ ਜਾਵੇ ਮਜਨੂੰ ਉਸਦੇ ਪੈਰਾਂ ਦੇ ਨਿਸ਼ਾਨਾਂ ਪੁਰ (ਜੋ ਜ਼ਮੀਨ ਪੁਰ ਪੈਂਦੇ ਸਨ)ਸਜਦੇ ਕਰਦਾ ਜਾਂਦਾ ਸੀ,ਕਿਸੀ ਨੇ ਉਸਨੂੰ ਕਿਹਾ ਮਜਨੂੰ! ਤੈਨੂੰ ਖ਼ੁਦਾ ਮਿਲਣਾ ਚਾਹੁੰਦਾ

ਹੈ। ਉਸ ਨੇ ਜਵਾਬ ਦਿਤਾ 'ਜੇਕਰ ਮਿਲਣਾ ਚਾਹੁੰਦਾ ਹੈ ਤਾਂ ਉਹ ਲੇਲਾ ਬਣਕੇ ਆਵੇ।' ਗੁਰੂ ਰਾਮਦਾਸ ਸਾਹਿਬ ਫ਼ਰਮਾਂਦੇ ਹਨ—

"ਹੋਰੁ ਬਿਰਹਾ ਸਭ ਧਾਤੁ ਹੈ ਜਬ ਲਗੁ ਸਾਹਿਬ ਪ੍ਰੀਤਿ ਨ ਹੋਇ ॥
ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ ॥"
(ਸਿਰੀ ਰਾਗੁ ਵਾਰ ਮ: ੩, ੮੩-੪)

ਇਹ ਲੈਲਾ ਮਜਨੂੰ ਵਾਲੇ ਬਿਰਹੇ ਭਾਵੇਂ ਕਦੇ ਕਦੇ ਕਿਸੇ ਵਿਰਲੇ ਵਡਭਾਗੀ ਨੂੰ ਪਰਮਾਰਥ ਵਿਚ ਲੈ ਆਵਣ ਤਾਂ ਲੈ ਆਵਣ, ਨਹੀਂ ਤਾਂ ਅਸਲੀ ਤੇ ਸੱਚੀ ਬਿਰਹਾ ਤਦ ਹੀ ਉਪਜਦੀ ਹੈ ਜਦ ਭਗਵੰਤ ਜਾਂ ਉਸਦੇ ਨਰ ਰੂਪ ਪੂਰੇ ਸਤਿਗੁਰੂ ਨਾਲ ਪ੍ਰੇਮ ਹੋਵੇ:—

"ਲਾਇ ਬਿਰਹੁ ਭਗਵੰਤ ਸੰਗੇ ਹੋਇ ਮਿਲੁ ਬੈਰਾਗਨਿ ਰਾਮ ॥
ਚੰਦਨ ਚੀਰ ਸੁਗੰਧ ਰਸਾ ਹਉਮੈ ਬਿਖੁ ਤਿਆਗਨਿ ਰਾਮ ॥"
(ਬਿਲਾਵਲੁ ਮ: ੫, ੮੪੮-੮)

ਤਾਂਤੇ ਸਤਿਗੁਰ ਐਸਾ ਲੋੜੀਏ ਜੋ ਨਾਮ ਦਾ ਬਿਰਹੀ ( ਸ਼ਬਦ ਪਾਰਖੀ) ਹੋਵੇ, ਕਿਉਂ ਜੋ ਉਸ ਬਾਝੋਂ ਪਰਮ ਪਦ ਦੀ ਪ੍ਰਾਪਤੀ ਅਸੰਭਵ ਹੈ, ਸਾਡਾ ਐਸੇ ਗੁਰੂ ਪੁਰ ਸਭ ਕੁਛ ਕੁਰਬਾਨ ਹੈ:—

ਸਤਿਗੁਰੁ ਬਿਰਹੀ ਨਾਮ ਕਾ ਜੇ ਮਿਲੈ ਤ ਤਨੁ ਮਨੁ ਦੇਉ ॥
ਜੇ ਪੂਰਬਿ ਹੋਵੈ ਲਿਖਿਆ ਤਾ ਅੰਮ੍ਰਿਤੁ ਸਹਜਿ ਪੀਏਉ ॥"
(ਸੂਹੀ ਮ: ੪, ੭੫੮-੧੬)

ਬਿਰਹਾ ਦੀ ਅਵਸਥਾ ਨਿਰੋਲ ਸ਼ੋਕ ਵਾਲੀ ਨਹੀਂ। ਇਹ ਬਿਰਹਾ ਆਪਣਾ ਇਕ ਅਨੋਖਾ ਰਸ ਰਖਦੀ ਹੈ, ਜਿਸਨੂੰ ਬਿਰਹੀ ਅਤੀ ਕਸ਼ਟ ਹੋਣ ਪੁਰ ਵੀ ਕਦੀ ਛੱਡਣ ਨੂੰ ਤਿਆਰ ਨਹੀਂ। ਜਿਸਦੇ ਅੰਦਰ ਸੱਚੀ ਬਿਰਹ ਜਾਗ ਪਈ, ਉਸਨੂੰ ਲੱਖ ਲੱਖ ਵਧਾਈਆਂ, ਕਿਉਂ ਜੋ ਇਹ ਮਾਲਕ ਦੇ ਆਵਣ ਦਾ ਪੇਸ਼ਖ਼ੇਮਾ ਹੈ।

ਬਿਰਹਾ ਦੀਆਂ ਨਿਸ਼ਾਨੀਆਂ ਕੀ ਹਨ ? ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਬਿਰਹੀ ਵਿਜੋਗ ਵਿਚ ਬਿਕਲ ਹੋ ਜਾਂਦਾ ਹੈ ਤੇ ਦਿਨੋ ਦਿਨ ਪਾਨ ਦੇ ਪੱਤਰ ਦੀ ਤਰ੍ਹਾਂ ਪੀਲਾ ਪੈਂਦਾ ਜਾਂਦਾ ਹੈ।

"ਨਾਮ ਬਿਯੋਗੀ ਬਿਕਲ ਤਨ ਤਾਹਿ ਨ ਚੀਨ੍ਹੈ ਕੋਇ ॥
ਤੰਬੋਲੀ ਕੇ ਪਾਨ ਜਿਉਂ ਦਿਨ ਦਿਨ ਪੀਲਾ ਹੋਇ ॥"

ਏਹਾ ਨਿਸ਼ਾਨੀ ਬਿਰਹੀ ਦੀ ਮੀਰਾਂ ਬਾਈ ਵੀ ਦਸਦੀ ਹੈ—

"ਪਾਨਾ ਜਿਉਂ ਪੀਲੀ ਪੜੀ ਰੇ ਲੋਗ ਕਹੇ ਪਿੰਡ ਰੋਗ ॥"

ਚਰਨ ਦਾਸ ਜੀ ਵੀ ਏਹੋ ਫ਼ਰਮਾਂਦੇ ਹਨ—

"ਮੁਖ ਪੀਰਉ ਸੂਖੇ ਅਧਰ ਆਂਖੇਂ ਖਰੀ ਉਦਾਸ ॥
ਆਹ ਜੋ ਨਿਕਸੇ ਦੁਖ ਭਰੀ ਗਹਰੇ ਲੇਤ ਉਸਾਸ ॥"

ਮੌਲਵੀ ਰੂਮ ਸਾਹਿਬ ਜੀ ਫ਼ਰਮਾਂਦੇ ਹਨ ਕਿ ਜੇਕਰ ਤੂੰ ਮੈਨੂੰ ਨਹੀਂ ਜਾਣਦਾ ਤਾਂ ਤੂੰ ਰਾਤਾਂ ਕੋਲੋਂ ਪੁਛ । ਹਾਂ ਤੂੰ ਮੇਰੇ ਪੀਲੇ ਚੇਹਰੇ ਤੇ ਸੁਕੇ ਹੋਏ ਹੋਠਾਂ ਤੋਂ ਪੁਛ ਲੈ ਕਿ ਮੇਰੀ ਕੀ ਹਾਲਤ ਹੈ।

مرا گر نہ دانی بپرسی ز شبہا　　بپرسی ز رخ زرد و خشکی لبہا

ਸ਼ੰਮਸ ਤਬਰੇਜ਼ ਸਾਹਿਬ ਮੌਲਵੀ ਰੂਮ ਸਾਹਿਬ ਨੂੰ ਫ਼ਰਮਾਂਦੇ ਹਨ ਕਿ ਹੇ ਪੁਤਰ!ਰੱਬ ਦੇ ਆਸ਼ਕ ਦੀਆਂ ਨੌਂ ਨਿਸ਼ਾਨੀਆਂ ਹਨ—(੧)ਉਹ ਹੌਕੇ ਭਰਦਾ ਰਹਿੰਦਾ ਹੈ ਤੇ ਉਸ ਤੋਂ ਠੰਢੇ ਸਾਹ ਨਿਕਲਣ ਲਗਦੇ ਹਨ, ਇਸ ਕਾਰਨ (੨) ਉਸਦਾ ਰੰਗ ਪੀਲਾ ਪੈ ਜਾਂਦਾ ਹੈ । ਉਹ ਮਾਲਕ ਦਾ ਵਸਾਲ ਕਰਨਾ ਚਾਹੁੰਦਾ ਹੈ, ਪਰ ਉਸਦੇ ਵਸ ਦੀ ਗੱਲ ਨਹੀਂ । ਮਾਲਕ ਦੀ ਯਾਦ ਆਵਣ ਤੇ ਅੱਖਾਂ ਰੋ ਦੇਂਦੀਆਂ ਹਨ । ਉਸਦੀ ਦਿਲ ਦੀ ਲਗੀ ਜੁਆਲਾ ਨੂੰ ਹੰਝੂਆਂ ਦਾ ਪਾਣੀ ਬੁਝਾ ਨਹੀਂ ਸਕਦਾ । ਜਦ ਦੇਖੋ (੩) ਉਸਦੇ ਨੈਣ ਸਦਾ ਭਰੇ ਤੇ ਤਰ ਰਹਿੰਦੇ ਹਨ। (੪) ਉਹ ਘਟ ਖਾਂਦਾ ਹੈ। (੫) ਘਟ ਸੌਂਦਾ ਹੈ। (੬) ਘੂਕ ਨੀਂਦਰ ਉਸ ਪੁਰ ਹਰਾਮ ਹੋ ਜਾਂਦੀ ਹੈ। (੭) ਆਹੋਜ਼ਾਰੀ। (੮) ਬੇਕਰਾਰੀ ਤੇ (੯) ਕੀਰਨੇ ਪਾਂਦਾ ਰਹਿੰਦਾ ਹੈ।

عاشقاں را نہ نشان است اے پسر　　آہ سرد و رنگ زرد و چشم تر
کم خوردن و کم گفتن و خوابش حرام　　بیقراری ـ زاری و نالہ مدام

ਬਿਰਹਾ ਦੀ ਅੱਗ ਹਿਰਦੇ ਅੰਦਰ ਲਗਦੀ ਹੈ, ਜਿਸਦਾ ਕੋਈ ਧੂਆਂ ਪ੍ਰਗਟ ਨਹੀਂ ਹੁੰਦਾ। ਇਹ ਜਿਸਨੂੰ ਲਗੇ ਉਹ ਜਾਣਦਾ ਹੈ "ਘਾਇਲ ਕੀ ਗਤਿ ਘਾਇਲ ਜਾਣੇ ਅਵਰ ਨ ਜਾਣੇ ਕੋਈ" ਜਾਂ ਲਗਾਣ ਵਾਲਾ ਹੀ ਜਾਣਦਾ ਹੈ। ਇਹ ਅੱਗ ਬਾਹਰ ਨਹੀਂ ਲਗਿਆ ਕਰਦੀ।ਇਸ ਅਗਨੀ ਤੋਂ ਹੰਝੂ ਰੂਪੀ ਜਲ ਉਪਜਦਾ ਹੈ, ਜੋ ਲਗੀ ਨੂੰ ਬੁਝਾਵਣ ਦਾ ਜਤਨ ਕਰਦਾ ਹੈ।

"ਹਿਰਦੇ ਭੀਤਰ ਦੌਂ ਜਲੇ ਧੁਵਾਂ ਨ ਪਰਗਟ ਹੋਇ ॥
ਜਾਕੇ ਲਾਗੀ ਸੋ ਲਖੇ ਕੈ ਜਿਨ ਲਾਈ ਸੋਇ ॥
ਤਨ ਭੀਤਰ ਮਨ ਮਾਨਿਆ ਬਾਹਰ ਕਹੂੰ ਨ ਲਾਗ ॥
ਜ੍ਵਾਲਾ ਤੇ ਫਿਰ ਜਲ ਭਇਆ ਬੁਝੀ ਜਲੰਤੀ ਆਗ ॥" (ਕਬੀਰ ਜੀ)

ਬਿਰਹੀ ਦਾ ਪੂਰਨ ਇਲਾਜ ਤਦ ਹੀ ਹੋ ਸਕਦਾ ਹੈ ਜੇਕਰ ਉਹੀ,ਜਿਸ ਦਾ ਬਿਰਹ ਸਤਾ ਰਿਹਾ ਹੈ,ਆ ਜਾਏ।ਦਾਦੂ ਸਾਹਿਬ ਫ਼ਰਮਾਂਦੇ ਹਨ ਕਿ ਬਿਰਹਨ ਆਪਣਾ ਦੁਖ ਕਿਸਨੂੰ ਦੱਸੇ ਤੇ ਕਿਸਦੇ ਹਥ ਸੰਦੇਸ਼ ਭੇਜੇ। ਰਸਤਾ ਤਕ ਤਕ ਕੇ ਬਿਰਹਨ ਦੇ ਕੇਸ ਵੀ ਪਲਸੇਟੇ ਖਾ ਰਹੇ ਹਨ। ਨਾ ਉਹ ਪ੍ਰੀਤਮ ਮਿਲਦਾ ਹੈ ਤੇ

ਨਾ ਸੁਖ ਹੁੰਦਾ ਹੈ। ਐਸੀ ਹਾਲਤ ਵਿਚ ਜੀਵਨ ਕਿਸ ਬਿਧ ਹੋਇ। ਜਿਸ ਨੇ ਮੈਨੂੰ ਘਾਇਲ ਕੀਤਾ ਹੈ ਉਹੀ ਮੇਰਾ ਦਾਰੂ ਹੈ। ਮੈਂ ਦੀਨ ਤੇ ਦੁਨੀਆਂ ਸਭ ਪ੍ਰੀਤਮ ਦੇ ਇਕ ਭੋਰੀ ਦਰਸ਼ਨ ਪੁਰ ਕੁਰਬਾਨ ਕਰ ਦੇਵਾਂ। ਮੈਂ ਤਨ ਤੇ ਮਨ ਵੀ ਟੋਟੇ ਟੋਟੇ ਕਰ ਦੇਵਾਂ। ਨਰਕ ਤੇ ਸੁਰਗ ਵੀ ਸਭ ਵਾਰ ਦੇਵਾਂ।

"ਦਾਦੂ ਬਿਰਹਨ ਦੁਖ ਕਾਸ਼ਨ ਕਹੈ ਕਾਸਨ ਦੇ ਸੰਦੇਸ ॥
ਪੰਥ ਨਿਹਾਰਤ ਪੀਵ ਕਾ ਬਿਰਹਨਿ ਪਲਟੇ ਕੇਸ ॥
ਨਾ ਵਹੁ ਮਿਲੈ ਨਾ ਮੈਂ ਸੁਖੀ ਕਹੁ ਕਿਉਂ ਜੀਵਨ ਹੋਇ ॥
ਜਿਨ ਮੁਝ ਕਉ ਘਾਇਲ ਕੀਆ ਮੇਰਾ ਦਾਰੂ ਸੋਇ ॥
ਦੀਨ ਦੁਨੀ ਸਦਕੇ ਕਰੂੰ ਟੁਕ ਦੇਖਨ ਕੋ ਦੀਦਾਰ ॥
ਤਨ ਮਨ ਭੀ ਛਿਨ ਛਿਨ ਕਰੂੰ ਭਿਸਤ ਦੋਜ਼ਕ ਭੀ ਵਾਰ ॥

ਖ਼ੁਸਰੋ ਸਾਹਿਬ ਜੀ ਇਹੋ ਫ਼ਰਮਾਂਦੇ ਹਨ—

از سرِ بالینِ من برخیز اے نادان طبیب    دردمندِ عشق را دارو بجز دیدار نیست

ਅਰਥ—ਹੇ ਅਨਜਾਣ ਵੈਦ! ਮੇਰੇ ਸਿਰਹਾਣੇ ਤੋਂ ਉਠ ਜਾ, ਕਿਉਂ ਜੋ ਹਿਜਰ ਦੇ ਦਰਦ ਦਾ ਇਲਾਜ ਬਿਨਾਂ ਦੀਦਾਰ ਦੇ ਹੋਰ ਕੁਛ ਨਹੀਂ।

ਮਾਲਕ ਦੇ ਵਿਛੋੜੇ ਵਿਚ ਸੋਜ਼ ਗੁਦਾਜ਼ ਕਰਨਾ ਖ਼ਾਸ ਰਸ ਰਖਦਾ ਹੈ। ਜੋ ਲੋਕ ਨਫਸ (ਮਨ) ਦੇ ਸ਼ਿਕਾਰ ਹਨ ਤੇ ਖਾਣ ਪੀਣ ਵਿਚ ਬੱਧੇ ਪਏ ਹਨ, ਉਹਨਾਂ ਨੂੰ ਅੰਨ੍ਹਿਆਂ ਦੀ ਤਰ੍ਹਾਂ ਉਸ ਰੋਣ ਦੇ ਰਸ ਦੀ ਕੀ ਖ਼ਬਰ ਹੋ ਸਕਦੀ ਹੈ!

توچہ دانی ذوقِ آبِ دیدگان    عاشقِ نانی توچوں نا دیدگان

ਐਸਾ ਸੋਜ਼ ਗੁਦਾਜ਼ ਵਿਚ ਰੋਣਾ ਧੋਣਾ ਸਦਾ ਦੀ ਖ਼ੁਸ਼ੀ ਦਾ ਭਾਗੀ ਬਣਾਂਦਾ ਹੈ ਜਿਸ ਇਨਸਾਨ ਨੂੰ ਇਹ ਨਸੀਬ ਹੈ ਉਹ ਸਚ ਮੁਚ ਮੁਬਾਰਕ ਬੰਦਾ ਹੁੰਦਾ ਹੈ।

آخرِ ہر گریہ آخر خندہ ایست ۔ مردِ آخر بین مبارک بندہ ایست

ਗੁਰਬਾਣੀ ਬਿਰਹ ਦੇ ਅਨੇਕਾਂ ਫਲ ਦਸਦੀ ਹੈ। ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਬਿਰਹ ਆਵਣ ਪੁਰ ਤਨ ਤੇ ਉਸਦੇ ਸਭ ਰਸ ਕੌੜੇ ਹੋ ਜਾਂਦੇ ਹਨ। ਕੇਵਲ ਮਾਲਕ ਦਾ ਨਾਮ ਹੀ ਮਿੱਠਾ ਲਗਦਾ ਹੈ, ਹੋਰ ਸਭ ਰਸ ਫਿੱਕੇ ਪੈ ਜਾਂਦੇ ਹਨ।

"ਬਿਰਹਾ ਆਇਆ ਦਰਦ ਸੋ ਕੜਵਾ ਲਾਗਾ ਕਾਮ ॥
ਕਾਇਆ ਲਾਗੀ ਕਾਲ ਹੋਇ ਮੀਠਾ ਲਾਗਾ ਨਾਮ ॥"

ਬਿਰਹ ਦੇ ਆਵਣ ਦਾ ਮੁਖ ਮੰਤਵ ਸੱਚ ਵਿਚ ਵਾਸਾ ਨਸੀਬ ਹੋਣਾ ਹੈ।

"ਬਿਰਹੈ ਬੇਧੀ ਸਚਿ ਵਸੀ ਭਾਈ ਅਧਿਕ ਰਹੀ ਹਰਿ ਨਾਇ ॥"

(ਸੋਰਠਿ ਮ: ੧, ੬੩੭-੯)

ਬਿਰਹਾ ਥੀਂ ਪ੍ਰੀਤਮ ਦਾ ਪ੍ਰੇਮ ਅਤੇ ਸਨਮਾਨ ਵਧਦਾ ਹੈ। ਮਾਲਕ ਕੁਲ ਪ੍ਰੇਮ ਮੂਰਤ ਹੈ "God is Love" ਤਾਂ ਤੇ ਜਿਤਨਾ ਪ੍ਰੇਮ ਬਹੁਤਾ ਹੋਂਦਾ ਜਾਂਦਾ ਹੈ, ਉਤਨਾ ਹੀ ਪ੍ਰੇਮੀ ਜਗਿਆਸੂ ਪ੍ਰਭੂ ਦੇ ਨੇੜੇ ਹੋਂਦਾ ਜਾਂਦਾ ਹੈ। ਉਸਦੇ ਅੰਦਰ ਪ੍ਰੀਤਮ ਦੀ ਕਦਰ ਵਧ ਜਾਂਦੀ ਹੈ, ਇਥੋਂ ਤੀਕ ਕਿ ਜਿਸ ਜਿਸਮ ਵਿਚ ਪ੍ਰੀਤਮ ਦਾ ਪਵਿਤ੍ਰ ਵਾਸ ਹੋ ਚੁਕਾ ਹੈ ਉਸਦੀ ਕਦਰ ਵੀ ਵਧ ਜਾਂਦੀ ਹੈ। ਸ਼ੇਖ਼ ਫ਼ਰੀਦ ਸਾਹਿਬ ਇਸ ਖ਼ਿਆਲ ਨੂੰ ਕਿਆ ਸੁੰਦਰ ਤਰੀਕੇ ਨਾਲ ਬਿਆਨ ਕਰਦੇ ਹਨ:–

"ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ ॥
ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ ॥"

(ਸਲੋਕ ਫਰੀਦ, ੧੩੮੨-੧੪)

ਅਰਥ–ਐ ਕਾਉਂ ! ਪਿੰਜਰੇ ਨੂੰ ਚੂੰਡਕੇ ਨਾ ਖਾ। ਉਥੋਂ ਉਡ ਜਾ। ਜਿਸ ਪਿੰਜਰੇ ਵਿਚ ਮੇਰਾ ਸ਼ਹੁ ਪ੍ਰੀਤਮ ਵਸਦਾ ਹੈ ਉਸਦਾ ਮਾਸ ਨਾ ਖਾਹ।

ਕਬੀਰ ਸਾਹਿਬ ਫ਼ਰਮਾਂਦੇ ਹਨ–

"ਸਾਂਈ ਸੇਵਤ ਜਲ ਗਈ ਮਾਸ ਨ ਰਹੀਆ ਦੇਹ ॥
ਸਾਂਈ ਜਬ ਲਗ ਸੇਵੀਅਹਿ ਏਹ ਤਨ ਹੋਇ ਨ ਖੇਹ ॥"

–o–

# ਬਿਰਹਾ

## ੧. ਬਿਰਹਾ ਦੀ ਉਤਪਤੀ ਕਿਸ ਤਰ੍ਹਾਂ ਹੁੰਦੀ ਹੈ।

**ਬਿਰਹਾ ਗੁਰੂ ਦਰਸ਼ਨ ਜਾਂ ਮੇਲ ਨਾ ਹੋਣ, ਯਾ ਨਾਮ ਅਤੇ ਮਾਲਕ ਦੇ ਪ੍ਰਗਟ ਨਾ ਹੋਣ ਕਰਕੇ ਹੁੰਦੀ ਹੈ।**

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥
ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥ ੧ ॥
ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥
ਚਿਰੁ ਹੋਆ ਦੇਖੇ ਸਾਰਿੰਗ ਪਾਣੀ ॥

ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥
ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥ ੨ ॥
ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥
ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥ ੩ ॥
(ਮਾਝ ਮ: ੫, ੯੬–੧੫)

ਮੈ ਬਿਨੁ ਗੁਰ ਦੇਖੇ ਨੀਦ ਨ ਆਵੈ ॥
ਮੇਰੇ ਮਨ ਤਨਿ ਵੇਦਨ ਗੁਰ ਬਿਰਹੁ ਲਗਾਵੈ ॥ (ਮਾਝ ਮ: ੪, ੯੪–੧੫)

ਮੈ ਮੇਲਹੁ ਸੰਤ ਮੇਰਾ ਹਰਿ ਪ੍ਰਭੁ ਸਜਣੁ ਮੈ ਮਨਿ ਤਨਿ ਭੁਖ ਲਗਾਈਆ ਜੀਉ॥
ਹਉ ਰਹਿ ਨ ਸਕਉ ਬਿਨੁ ਦੇਖੇ ਮੇਰੇ ਪ੍ਰੀਤਮ
ਮੈ ਅੰਤਰਿ ਬਿਰਹੁ ਹਰਿ ਲਾਈਆ ਜੀਉ ॥ (ਗਉੜੀ ਮ: ੪, ੧੭੪–੭)
ਮੈ ਹਰਿ ਨਾਮੈ ਹਰਿ ਬਿਰਹੁ ਲਗਾਈ ਜੀਉ ॥
ਮੇਰਾ ਹਰਿ ਪ੍ਰਭੁ ਮਿਤੁ ਮਿਲੈ ਸੁਖੁ ਪਾਈ ਜੀਉ ॥ (ਗਉੜੀ ਮਾਝਮ:੪,੧੭੫–੨)

ਮੈ ਵੇਦਨ ਪ੍ਰੇਮੁ ਹਰਿ ਬਿਰਹੁ ਲਗਾਈ ਜੀਉ ॥
ਗੁਰ ਸਰਧਾ ਪੂਰਿ ਅੰਮ੍ਰਿਤੁ ਮੁਖਿ ਪਾਈ ਜੀਉ ॥(ਗਉੜੀਮਾਝ ਮ:੫,੧੭੫–੧੪)
ਮੇਰਾ ਬਿਰਹੀ ਨਾਮੁ ਮਿਲੈ ਤਾ ਜੀਵਾ ਜੀਉ ॥
ਮਨ ਅੰਦਰਿ ਅੰਮ੍ਰਿਤੁ ਗੁਰਮਤਿ ਹਰਿ ਲੀਵਾ ਜੀਉ ॥
(ਗਉੜੀ ਮ: ੪, ੧੭੫–੯)

## ੨. ਬਿਰਹੀ ਦੀ ਅਵਸਥਾ

ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ ॥
ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ ॥
ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ ॥
ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ ॥
ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ॥
ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ॥
ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ ॥
ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ ॥
ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ ॥
ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ ॥

ਮਾਠਿ ਗੁੰਦਾਈਂ ਪਟੀਆ ਭਰੀਐ ਮਾਗ ਸੰਧੂਰੇ ॥
ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ ॥
ਮੈ ਰੋਵੰਦੀ ਸਭੁ ਜਗੁ ਰੁਨਾ ਰੁਨੜੇ ਵਣਹੁ ਪੰਖੇਰੂ ॥
ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ ॥
ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ॥
ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ ॥
ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ॥
ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥
ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥
ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ ॥
(ਵਡਹੰਸ ਮ: ੧, ੫੫੭—੧੨)

ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ ॥
ਬਾਝੁ ਪਿਆਰੇ ਆਪਣੇ ਬਿਰਹੀ ਨ ਧੀਰੋਦਿ ॥ (ਮਾਰੂਵਾਰ ਡਖਣੇ ਮ:੫,੧੧੦੦—੧੪)

ਮੁੰਧ ਰੈਣਿ ਦੁਹੇਲੜੀਆ ਜੀਉ ਨੀਦ ਨ ਆਵੈ ॥
ਸਾ ਧਨ ਦੁਬਲੀਆ ਜੀਉ ਪਿਰ ਕੈ ਹਾਵੈ ॥ (ਗਉੜੀ ਮ: ੧, ੨੪੨-੭)

ਧਨ ਥੀਈ ਦੁਬਲਿ ਕੰਤ ਹਾਵੈ ਕੇਵ ਨੈਣੀ ਦੇਖਏ ॥
ਸੀਗਾਰ ਮਿਠ ਰਸ ਭੋਗ ਭੋਜਨ ਸਭੁ ਝੂਠੁ ਕਿਤੈ ਨ ਲੇਖਏ ॥
(ਗਉੜੀ ਮ: ੧, ੨੪੨—੯)

ਪਿਰ ਬਿਨੁ ਖਰੀ ਨਿਮਾਣੀ ਜੀਉ ਬਿਨੁ ਪਿਰ ਕਿਉ ਜੀਵਾ ਮੇਰੀ ਮਾਈ ॥
ਪਿਰੁ ਬਿਨੁ ਨੀਦ ਨ ਆਵੈ ਜੀਉ ਕਾਪੜੁ ਤਨਿ ਨ ਸੁਹਾਈ ॥
(ਗਉੜੀ ਮ: ੩, ੨੪੪—੮)

ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨੁ ਖਰੀ ਨਿਮਾਣੀ ॥
ਮੈ ਨੈਣੀ ਨੀਦ ਨ ਆਵੈ ਜੀਉ ਭਾਵੈ ਅੰਨੁ ਨ ਪਾਣੀ ॥
ਪਾਣੀ ਅੰਨੁ ਨ ਭਾਵੈ ਮਰੀਐ ਹਾਵੈ ਬਿਨੁ ਪਿਰ ਕਿਉ ਸੁਖੁ ਪਾਈਐ ॥
ਗੁਰ ਆਗੈ ਕਰਉ ਬਿਨੰਤੀ ਜੇ ਗੁਰ ਭਾਵੈ ਜਿਉ ਮਿਲੈ ਤਿਵੈ ਮਿਲਾਈਐ ॥
(ਗਉੜੀ ਮ: ੩, ੨੪੪—੧੮)

ਖਖੜੀਆ ਸੁਹਾਵੀਆ ਲਗੜੀਆ ਅਕ ਕੰਠਿ ॥
ਬਿਰਹ ਵਿਛੋੜਾ ਧਣੀ ਸਿਉ ਨਾਨਕ ਸਹਸੈ ਗੰਠਿ ॥
(ਗਉੜੀ ਵਾਰ ਮ: ੫, ੩੧੯—੧੩)

ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥
ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥ (ਸਲੋਕ ਫਰੀਦ, ੧੩੭੯—੧੪)

ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥

(ਸਲੋਕ ਫਰੀਦ, ੧੩੭੯-੯)

ਬੀਰਾ ਬੀਰਾ ਕਰਿ ਰਹੀ ਬੀਰ ਭਏ ਬੈਰਾਇ ॥
ਬੀਰ ਚਲੇ ਘਰਿ ਆਪਣੇ ਬਹਿਣ ਬਿਰਹਿ ਜਲਿ ਜਾਇ ॥

(ਰਾਮਕਲੀ ਮ: ੧, ੯੩੫-੧੦)

ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥
ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥

(ਤੁਖਾਰੀ ਮ: ੧, ੧੧੦੮-੧੩)

ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥
ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ ॥

(ਤੁਖਾਰੀ ਮ: ੧, ੧੧੦੮-੧੪)

ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ॥
ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥

(ਸਲੋਕ ਮ: ੫, ੧੪੨੪-੧੯)

ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ ॥
ਨਹ ਨੀਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ ॥
ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ ॥
ਨਾਨਕ ਸਾ ਧਨ ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਏ ॥

(ਗਉੜੀ ਮ: ੧, ੨੪੩-੨)

ਚਕਵੀ ਨੈਨ ਨੀਂਦ ਨਹਿ ਚਾਹੈ ਬਿਨੁ ਪਿਰ ਨੀਂਦ ਨ ਪਾਈ ॥
ਸੂਰੁ ਚਰ੍ਹੈ ਪ੍ਰਿਉ ਦੇਖੈ ਨੈਨੀ ਨਿਵਿ ਨਿਵਿ ਲਾਗੈ ਪਾਂਈ ॥

(ਮਲਾਰ ਮ: ੧, ੧੨੭੩-੮)

ਕਬੀਰ ਚਕਈ ਜਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ ॥
ਜੋ ਨਰ ਬਿਛੁਰੇ ਰਾਮ ਸਿਉ ਨਾ ਦਿਨ ਮਿਲੇ ਨ ਰਾਤਿ ॥

(ਸਲੋਕ ਕਬੀਰ, ੧੩੭੧-੩)

ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥
ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥

(ਸਲੋਕ ਫਰੀਦ, ੧੩੮੨-੧੨)

ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ ॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥

(ਸਲੋਕ ਫਰੀਦ, ੧੩੮੨-੧੩)

ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ ॥
ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ ॥
(ਸਲੋਕ ਫਰੀਦ, ੧੩੮੧-੧੮)

## ੩. ਬਿਰਹੀ ਪ੍ਰੀਤਮ ਦੇ ਮਿਲਣ ਲਈ ਹਾੜ੍ਹੇ ਕਢਦਾ ਹੈ

ਮੈ ਹਰਿ ਬਿਰਹੀ ਹਰਿ ਨਾਮੁ ਹੈ ਕੋਈ ਆਣਿ ਮਿਲਾਵੈ ਮਾਇ ॥
ਤਿਸੁ ਆਗੈ ਮੈ ਜੋਦੜੀ ਮੇਰਾ ਪ੍ਰੀਤਮੁ ਦੇਇ ਮਿਲਾਇ ॥ (ਮਾਰੂ ਮ:੪,੯੯੬-੫)

## ੪. ਮਾਲਕ ਦੀ ਬਿਰਹਾ ਤੋਂ ਛੁਟ ਹੋਰ ਸਭ ਬਿਰਹ ਫ਼ਜ਼ੂਲ ਹਨ

ਹੋਰੁ ਬਿਰਹਾ ਸਭ ਧਾਤੁ ਹੈ ਜਬ ਲਗੁ ਸਾਹਿਬ ਪ੍ਰੀਤਿ ਨ ਹੋਇ ॥
ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ ॥
(ਸਿਰੀ ਰਾਗ ਵਾਰ ਮ: ੪, ੮੩-੪)

## ੫. ਕੱਚੀ ਬਿਰਹਾ ਨਾਲ ਸੱਚੀ ਪ੍ਰੀਤਿ ਉਤਪੰਨ ਨਹੀਂ ਹੁੰਦੀ

ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ਹੀ ਸਿਞਾਤਾ ਸਾਈ ॥
ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਹਾ ਕਾਰਿ ਨ ਆਈ ॥
(ਸਲੋਕ ਮ: ੫, ੧੪੨੪-੧੮)

## ੬. ਬਿਰਹਾ ਦੇ ਲੱਛਣ

### (੧) ਬਿਰਹਾ ਬਿਨਾਂ ਜਗਿਆਸੂ ਦਾ ਸਰੀਰ ਨਿਕੰਮਾ ਹੈ।

ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥
ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ ॥
(ਵਾਰ ਸਿਰੀ ਰਾਗ ਮ: ੨, ੮੯-੨)

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥
(ਸਲੋਕ ਫਰੀਦ, ੧੩੭੯-੧੫)

ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥
(ਸਲੋਕ ਫਰੀਦ, ੧੩੭੯-੧੩)

(੨) ਬਿਰਹੀ ਨੂੰ ਪ੍ਰੀਤਮ ਬਿਨਾਂ ਜੀਵਨ ਭਾਰੀ ਅਤੇ ਮਰਨ ਸਮਾਨ ਹੈ ਅਤੇ ਪ੍ਰੀਤਮ ਦੇ ਸਿਵਾ ਕੁਛ ਨਹੀਂ ਭਾਉਂਦਾ।

ਚਾਤ੍ਰਿਕ ਜਲ ਬਿਨੁ ਪ੍ਰਿਉ ਪ੍ਰਿਉ ਟੇਰੈ ਬਿਲਪ ਕਰੈ ਬਿਲਲਾਈ ॥
ਘਨਹਰ ਘੋਰ ਦਸੌ ਦਿਸਿ ਬਰਸੈ ਬਿਨੁ ਜਲ ਪਿਆਸ ਨ ਜਾਈ ॥
(ਮਲਾਰ ਮ: ੧, ੧੨੭੪–੧੧)

ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ ॥
ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ ॥
(ਸਲੋਕ ਕਬੀਰ, ੧੩੬੮–੧੦)

ਕਬੀਰ ਅੰਬਰ ਘਨਹਰੁ ਛਾਇਆ ਬਰਖਿ ਭਰੇ ਸਰ ਤਾਲ ॥
ਚਾਤ੍ਰਿਕ ਜਿਉ ਤਰਸਤ ਰਹੈ ਤਿਨਕੋ ਕਉਨੁ ਹਵਾਲੁ ॥
(ਸਲੋਕ ਕਬੀਰ, ੧੩੭੧–੨)

ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥
ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥ (ਸਲੋਕ ਫਰੀਦ,੧੩੭੯–੧੩)

ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥
(ਸਿਰੀ ਰਾਗੁ ਵਾਰ ਸਲੋਕ ਮ: ੨, ੮੩–੧੫)

ਪਿਰੁ ਪਰਦੇਸੀ ਜੇ ਥੀਐ ਧਨ ਵਾਂਢੀ ਝੂਰੇਇ ॥
ਜਿਉ ਜਲਿ ਥੋੜੈ ਮਛੁਲੀ ਕਰਣ ਪਲਾਵ ਕਰੇਇ ॥
(ਸਿਰੀ ਰਾਗੁ ਮ: ੧, ੫੬–੨)

ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ ॥
ਬਾਝੁ ਪਿਆਰੇ ਆਪਣੇ ਬਿਰਹੀ ਨ ਧੀਰੋਦਿ ॥ (ਮਾਰੂ ਡਖਣੇ ਮ:੫,੧੧੦੦–੧੪)

## ੭. ਬਿਰਹ ਦਾ ਫਲ

(੧) ਬਿਰਹ ਨਾਲ ਬੇਸਬਰੀ ਅਤੇ ਅਸ਼ਾਂਤੀ ਹੁੰਦੀ ਹੈ।

ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥
(ਸਲੋਕ ਫਰੀਦ, ੧੩੭੯–੯)

ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨ੍ਹਿ ॥
ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨ੍ਹਿ ॥
(ਸਲੋਕ ਫਰੀਦ, ੧੩੮੪–੭)

(੨) ਬਿਰਹ ਨਾਲ ਸਭ ਕੁਸੰਸਕਾਰ ਧੋਤੇ ਜਾਂਦੇ ਹਨ ਤੇ ਮਾਲਕ ਨਾਲ ਲਿਵ ਲਗਦੀ ਹੈ

ਧੋਬੀ ਧੋਵੈ ਬਿਰਹ ਬਿਰਾਤਾ ॥ ਹਰਿ ਚਰਨ ਮੇਰਾ ਮਨੁ ਰਾਤਾ ॥
(ਬਸੰਤੁ ਨਾਮਦੇਵ, ੧੧੯੬–੪)

(੩) ਬਿਰਹ ਤੋਂ ਪ੍ਰੀਤਮ ਦਾ ਪ੍ਰੇਮ ਤੇ ਕੀਮਤ ਵਧਦੀ ਹੈ।

ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ ॥
ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ ॥

(ਸਲੋਕ ਫਰੀਦ, ੧੩੮੨-੧੪)

(੪) ਬਿਰਹ ਤੋਂ ਸਚ ਵਿਚ ਵਾਸਾ ਹੁੰਦਾ ਹੈ।

ਬਈਅਰਿ ਬੋਲੈ ਮੀਠੁਲੀ ਭਾਈ ਸਾਚੁ ਕਹੈ ਪਿਰ ਭਾਇ ॥
ਬਿਰਹੈ ਬੇਧੀ ਸਚਿ ਵਸੀ ਭਾਈ ਅਧਿਕ ਰਹੀ ਹਰਿ ਨਾਇ ॥

(ਸੋਰਠਿ ਮ: ੧, ੬੩੭-੮)

## ੮. ਬਿਰਹ ਭਗਵੰਤ, ਮਾਲਕ ਜਾਂ ਸਤਿਗੁਰੂ ਦਾ ਹੋਣਾ ਚਾਹੀਏ

ਲਾਇ ਬਿਰਹੁ ਭਗਵੰਤ ਸੰਗੇ ਹੋਇ ਮਿਲੁ ਬੈਰਾਗਨਿ ਰਾਮ ॥
ਚੰਦਨ ਚੀਰ ਸੁਗੰਧ ਰਸਾ ਹਉਮੈ ਬਿਖੁ ਤਿਆਗਨਿ ਰਾਮ ॥

(ਬਿਲਾਵਲੁ ਮ: ੫, ੮੪੮-੮)

## ੯. ਸਤਿਗੁਰੂ ਐਸਾ ਤਲਾਸ਼ ਕਰੋ ਜੋ ਨਾਮ ਦਾ ਬਿਰਹੀ (ਪਿਆਰਾ) ਹੋਵੇ

ਸਤਿਗੁਰੁ ਬਿਰਹੀ ਨਾਮ ਕਾ ਜੇ ਮਿਲੈ ਤ ਤਨੁ ਮਨੁ ਦੇਉ ॥
ਜੇ ਪੂਰਬਿ ਹੋਵੈ ਲਿਖਿਆ ਤਾ ਅੰਮ੍ਰਿਤੁ ਸਹਜਿ ਪੀਏਉ ॥

(ਸੂਹੀ ਮ: ੪, ੭੫੮-੧੬)

—o—

# ਪ੍ਰੇਮ

ਪ੍ਰੇਮ ਜਾਂ ਇਸ਼ਕ ਇਕੋ ਅਰਥਾਂ ਵਿਚ ਵਰਤੇ ਜਾਂਦੇ ਹਨ। ਇਹਨਾਂ ਦਾ ਸਮਝਾਣਾ ਆਸਾਨ ਕੰਮ ਨਹੀਂ।ਕਿਉਂ ਜੋ ਪ੍ਰੇਮ ਦੀ ਤਾਰੀਫ਼ ਲਫ਼ਜ਼ਾਂ ਦੇ ਜ਼ਰੀਏ ਨਹੀਂ ਹੋ ਸਕਦੀ ਤੇ ਇਹ ਉਹ ਨਾਜ਼ਕ ਜਜ਼ਬਾ ਹੈ;ਜਿਸਨੂੰ ਸਚਾ ਪ੍ਰੇਮੀ ਹੀ ਮਹਿਸੂਸ ਕਰ ਸਕਦਾ ਹੈ। ਜ਼ਬਾਨ ਨੂੰ ਤਾਕਤ ਨਹੀਂ ਕਿ ਇਸਨੂੰ ਲਫ਼ਜ਼ਾਂ ਵਿਚ ਅਦਾ ਕਰ ਸਕੇ। ਪ੍ਰੇਮ ਅਸਲ ਵਿਚ ਮਾਲਕ ਦਾ ਦੂਸਰਾ ਰੂਪ ਹੈ। ਜਿਸ ਤਰ੍ਹਾਂ ਪ੍ਰਮਾਤਮਾ ਦੀ ਤਾਰੀਫ਼ ਲਫ਼ਜ਼ਾਂ ਦੀ ਬੰਦਸ਼ ਵਿਚ ਨਹੀਂ ਲਿਆਈ ਜਾ ਸਕਦੀ, ਇਸੀ ਤਰ੍ਹਾਂ ਪ੍ਰੇਮ ਦੀ ਤਾਰੀਫ਼ ਵੀ ਲਿਖਕੇ ਜਾਂ ਬੋਲਕੇ ਨਹੀਂ ਹੋ ਸਕਦੀ।

ਅਜ ਕਲ੍ਹ ਆਮ ਲੋਕ ਪ੍ਰੇਮ ਨੂੰ ਗ਼ਲਤ ਸਮਝ ਰਹੇ ਹਨ। ਪ੍ਰੇਮ ਦੀ ਬਾਬਤ ਜੇਕਰ ਕੁਝ ਪੁਛਣਾ ਹੋਵੇ ਜਾਂ ਇਸਦੀ ਕੋਈ ਝਲਕ ਦੇਖਣੀ ਹੋਵੇ ਤਾਂ ਕਿਸੀ ਸਚੇ ਪ੍ਰੇਮੀ ਤੋਂ ਪਤਾ ਲਗ ਸਕੇਗਾ। ਇਸਦੀ ਕਥਾ ਸੁਣਨੀ ਹੋਵੇ ਤਾਂ ਮਨਸੂਰ ਜਾਂ ਮਸੀਹ ਤੋਂ ਪੁਛੋ, ਜੋ ਹਸਦੇ ਹਸਦੇ ਸੂਲੀ ਪੁਰ ਚੜ੍ਹ ਗਏ। ਮੀਰਾਂ ਬਾਈ ਤੋਂ ਪੁਛੋ ਜੋ ਜ਼ਹਿਰ ਦਾ ਪਿਆਲਾ ਅੰਮ੍ਰਿਤ ਕਰਕੇ ਪੀ ਗਈ, ਜਾਂ ਗੁਰੂ ਅਰਜਨ ਸਾਹਿਬ ਜੀ ਤੋਂ ਪੁਛੋ ਜੋ ਤੱਤੇ ਤਵਿਆਂ ਪੁਰ ਬੈਠਕੇ 'ਤੇਰਾ ਕੀਆ ਮੀਠਾ ਲਾਗੈ' ਉਚਾਰਦੇ ਰਹੇ। ਇਸ ਰਸਤੇ ਜਾਨ ਦੇ ਕੁਰਬਾਨ ਕਰਨ ਵਿਚ ਅਲੌਕਿਕ ਤੇ ਨਿਰਾਲਾ ਰਸ ਹੈ ਜਿਸਨੂੰ ਪ੍ਰੇਮੀ ਹੀ ਜਾਣਦਾ ਹੈ ਜਾਂ ਜਿਸਦੀਆਂ ਅੱਖਾਂ ਕੁਝ ਕੁਝ ਪ੍ਰੇਮ ਦੀ ਝਲਕ ਦੇਂਦੀਆਂ ਹਨ।

ਪ੍ਰੇਮ ਇਕ ਅਦਭੁਤ ਚੀਜ਼ ਹੈ। ਪ੍ਰੇਮ ਦੇ ਲਫ਼ਜ਼ ਵਿਚ ਗ੍ਰੰਥਾਂ ਦੇ ਗ੍ਰੰਥ ਭਰੇ ਪਏ ਹਨ। ਪ੍ਰੇਮ ਦੇ ਹੰਝੂਆਂ ਵਿਚ ਗਰਮ ਗਰਮ ਸਮੁੰਦਰ ਠਾਠਾਂ ਮਾਰਦਾ ਹੈ। ਪ੍ਰੇਮ ਦੀਆਂ ਆਹਾਂ ਵਿਚ ਹਜ਼ਾਰਾਂ ਤੂਫ਼ਾਨ ਜੋਸ਼ ਮਾਰਦੇ ਹਨ। ਪ੍ਰੇਮ ਦੀਆਂ ਘੜੀਆਂ ਵਿਚ ਕਾਲ ਤੇ ਸਮੇਂ ਦਾ ਪਤਾ ਹੀ ਨਹੀਂ ਰਹਿੰਦਾ।

ਜਿਥੇ ਪ੍ਰੇਮ ਦਾ ਵਾਸਾ ਹੋ ਜਾਏ ਉਹ ਥਾਂ ਸੁਹਾਵਣੀ ਹੋ ਜਾਂਦੀ ਹੈ। ਉਸ ਮੰਡਲ ਵਿਚ ਖ਼ਾਸ ਕਿਸਮ ਦੀ ਖ਼ੁਸ਼ੀ ਹੁੰਦੀ ਹੈ, ਜਿਸ ਨੂੰ ਪ੍ਰੇਮੀ ਹਿਰਦੇ ਮਹਿਸੂਸ ਕਰਦੇ ਹਨ। ਘਰਾਂ ਬਾਰਾਂ, ਕਾਰਾਂ ਵਿਹਾਰਾਂ ਵਿਚ ਇਸ ਦੀ ਚਾਸ਼ਨੀ ਦਿਤੀ ਜਾਏ ਤਾਂ ਸਭ ਥਾਂ ਸੁਖ ਚੈਨ ਨਾਲ ਗੁਜ਼ਰਦੀ ਹੈ ਤੇ ਹਜ਼ਾਰਾਂ ਅਕਲਾਂ ਇਸ ਅਗੇ ਤੁੱਛ ਹਨ। ਪ੍ਰੇਮ ਦਾ ਅਸਰ ਕੇਵਲ ਇਨਸਾਨਾਂ ਪੁਰ ਹੀ ਨਹੀਂ, ਹੈਵਾਨ ਵੀ ਇਸ ਦੇ ਅਸਰ ਤੋਂ ਖ਼ਾਲੀ ਨਹੀਂ ਰਹਿੰਦੇ।

ਪ੍ਰੇਮ ਸਾਰਿਆਂ ਦਰਦਾਂ ਦਾ ਇਕੋ ਮੁਕੰਮਲ ਇਲਾਜ ਹੈ। ਮੌਲਾਨਾ ਰੂਮ ਸਾਹਿਬ ਫ਼ਰਮਾਂਦੇ ਹਨ "ਹੇ ਮੇਰੀ ਮੁਹੱਬਤ ਤੇ ਜਨੂਨ! ਤੂੰ ਖ਼ੁਸ਼ ਰਹੋ, ਕਿਉਂ ਜੋ ਮੇਰੀਆਂ ਸਭ ਬੀਮਾਰੀਆਂ ਦਾ ਇਕ ਤੂੰ ਹੀ ਤਬੀਬ ਹੈਂ।"

شاد باش اے عشق خوش سودائے ما    اے طبیب جملہ علتہائے ما

ਜੇਕਰ ਅਸੀਂ ਪ੍ਰੇਮ ਤੋਂ ਜਾਣੂ ਹੋ ਜਾਈਏ ਤਾਂ ਅਸੀਂ ਸਭ ਦੁਖਾਂ ਦੇ ਆਪ ਹੀ ਡਾਕਟਰ ਬਣ ਸਕਦੇ ਹਾਂ। ਸਾਡੇ ਸਾਰੇ ਦੁਖ ਦਰਦ ਤੇ ਵਿਛੋੜਾ ਜੋ ਪ੍ਰੇਮ ਦੇ ਅਸੂਲ ਤੋਂ ਭੁੱਲਣ ਕਰਕੇ ਹਨ, ਦੂਰ ਹੋ ਸਕਦੇ ਹਨ ਤੇ ਆਨੰਦ ਤੇ ਖ਼ੁਸ਼ੀ ਦੀਆਂ ਲਹਿਰਾਂ ਚਲ ਸਕਦੀਆਂ ਹਨ। ਕੇਵਲ ਮੁਹੱਬਤ ਹੀ ਆਰਾਮ ਤੇ ਆਨੰਦ ਦਾ ਕਾਰਨ ਹੈ। ਇਸ ਤੋਂ ਬਿਨਾਂ ਜੀਵਨ ਬੇਰਸ ਹੈ,ਜ਼ਿੰਦਗੀ ਖ਼ੁਸ਼ਕ ਹੈ। ਬਹਿਸ਼ਤ ਤੇ ਗੁਲਜ਼ਾਰਾਂ ਸਭ ਬੇ ਮਤਲਬ ਹਨ।ਇਕ ਸ਼ਾਹੀ ਮਹਲ ਵੀ ਜੋ ਪ੍ਰੇਮ ਤੋਂ ਖ਼ਾਲੀ ਹੈ ਸ਼ਮਸ਼ਾਨ ਭੂਮੀ ਜਾਂ ਕਬਰਸਤਾਨ ਤੋਂ ਘਟ ਖ਼ੌਫ਼ਨਾਕ ਨਹੀਂ। ਜੇਕਰ ਟੁਟੀ ਹੋਈ ਕੁੱਲੀ ਪ੍ਰੇਮ ਨਾਲ ਰੌਸ਼ਨ ਹੋਵੇ ਤਾਂ ਉਸਤੋਂ ਚੰਗੀ ਚੀਜ਼ ਹੋਰ ਕੀ ਹੋ ਸਕਦੀ ਹੈ? ਪ੍ਰੇਮ ਕਰਕੇ ਉਜਾੜਾਂ ਵੀ ਰੌਣਕ ਪਕੜ ਜਾਂਦੀਆਂ ਹਨ ਤੇ ਵਸਦੇ ਸ਼ਹਿਰ ਉਸਤੋਂ ਬਿਨਾਂ ਉਜਾੜ ਭਾਸਦੇ ਹਨ।ਪ੍ਰੇਮ ਉਹ ਦੁਰਲਭ ਧਨ ਹੈ ਜਿਸਦੇ ਬਿਨਾਂ ਕੁਛ ਵੀ ਨਹੀਂ ਤੇ ਜਿਸਦੇ ਹੋਣ ਨਾਲ ਸਭ ਕੁਛ ਹੈ।ਜਿਸਦੇ ਅੰਦਰ ਪ੍ਰੇਮ ਦਾ ਰਸ ਨਹੀਂ, ਉਹ ਇਨਸਾਨ ਅਖਵਾਣ ਦਾ ਹੱਕਦਾਰ ਨਹੀਂ।

ਦੁਨੀਆਂ ਸੁਹਾਵਣੀ ਤੇ ਖ਼ੂਬਸੂਰਤ ਹੈ। ਇਨਸਾਨ ਇਸ ਵਲ ਬੇਇਖ਼ਤਿਆਰ ਖਿਚਿਆ ਜਾਂਦਾ ਹੈ। ਇਸਦਾ ਕਾਰਨ ਇਹ ਹੈ ਕਿ ਇਸਦੇ ਤੇ ਇਨਸਾਨ ਦੇ ਬਣਾਨ ਵਾਲਾ ਇਕੋ ਮਾਲਕ ਹੈ, ਜੋ ਪ੍ਰੇਮ ਹੈ। ਮਾਲਕ ਨੇ ਉਹਨਾਂ ਦੋਹਾਂ ਵਿਚ ਪ੍ਰੇਮ ਦਾ ਜਜ਼ਬਾ ਭਰ ਦਿਤਾ ਹੋਇਆ ਹੈ। ਇਸੀ ਦੇ ਆਸਰੇ ਇਹ ਦੁਨੀਆਂ ਕਾਇਮ ਹੈ। ਮੁਹਬਤ ਦੀ ਖਿੱਚ ਸਾਰੀ ਦੁਨੀਆਂ ਵਿਚ ਕੰਮ ਕਰ ਰਹੀ ਹੈ। ਸੂਰਜ, ਚੰਦ,ਤਾਰੇ, ਜ਼ਮੀਨ,ਅਸਮਾਨ ਸਭ ਪਾਸੇ ਉਸਦਾ ਜਲਵਾ ਕੰਮ ਕਰ ਰਿਹਾ ਹੈ। ਇਸ ਦੁਨੀਆਂ ਵਿਚ ਇਨਸਾਨ ਉਸ ਮਾਲਕ ਦਾ ਨਮੂਨਾ ਹੈ।ਮਾਲਕ ਪ੍ਰੇਮ ਹੈ।ਇਸ ਲਈ ਉਸਦੀ ਸਿਫ਼ਤ ਪ੍ਰੇਮ ਇਸ ਵਿਚ ਵਿਸ਼ੇਸ਼ ਕਰਕੇ ਮੌਜੂਦ ਹੈ। ਇਨਸਾਨ ਦੇ ਅੰਦਰ ਪ੍ਰੇਮ ਹੋਣ ਕਰਕੇ ਸਾਰੀ ਸ੍ਰਿਸ਼ਟੀ ਜਿਸਦੇ ਅੰਦਰ ਪ੍ਰੇਮ ਕੰਮ ਕਰ ਰਿਹਾ ਹੈ, ਖਿਚਿਆ ਰਹਿੰਦਾ ਹੈ। ਜਿਥੇ ਪ੍ਰੇਮ ਹੈ, ਉਥੇ ਜ਼ਿੰਦਗੀ ਹੈ। ਜਿਥੇ ਪ੍ਰੇਮ ਨਹੀਂ,ਉਥੇ ਜੀਉਣ ਦਾ ਕੋਈ ਸੁਆਦ ਨਹੀਂ। ਇਨਸਾਨ ਉਹ ਹੈ,ਜਿਸਦੇ ਅੰਦਰ 'ਉਨਸ' ਕਿਆ ਪ੍ਰੇਮ ਹੈ। ਮਾਲਕ (ਪ੍ਰੇਮ) ਸਭ ਦੇ ਅੰਦਰ ਹੈ। ਜਿਸਦੀ ਅੱਖ ਖੁਲ੍ਹ ਚੁਕੀ ਹੈ,ਉਸ ਲਈ ਸਭ ਇਨਸਾਨ ਇਕੋ ਹੀ ਸੂਰਜ ਦੀਆਂ ਕਿਰਨਾਂ

ਭਾਸਦੀਆਂ ਹਨ ਤੇ ਇਕੋ ਹੀ ਸਮੁੰਦਰ ਦੀਆਂ ਲਹਿਰਾਂ ਜਾਪਦੀਆਂ ਹਨ। ਉਸ ਨੂੰ ਇਹ ਨਜ਼ਰ ਆਂਵਦਾ ਹੈ ਕਿ ਇਹ ਸਭ ਇਕੋ ਨੂਰ ਤੋਂ ਉਤਪੰਨ ਹੋਏ ਹਨ, ਫਿਰ ਕੌਣ ਚੰਗੇ ਤੇ ਕੌਣ ਮੰਦੇ ਹਨ।

"ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥"
(ਪ੍ਰਭਾਤੀ ਕਬੀਰ, ੧੩੪੯-੧੮)

ਉਸਦੀ ਨਜ਼ਰ ਵਿਚ ਇਨਸਾਨ ਵਖੋ ਵਖ ਭੇਖ (ਮੁੰਡੀਆ, ਸੰਨਿਆਸੀ, ਜੋਗੀ, ਬ੍ਰਹਮਚਾਰੀ, ਜਤੀ, ਹਿੰਦੂ, ਤੁਰਕ ਰਾਫਜ਼ੀ ਆਦਿ) ਰਖਦੇ ਹੋਏ ਵੀ ਸਭ ਇਕੋ ਮਨੁਸ਼ ਜ਼ਾਤ ਹੀ ਦੇ ਨਜ਼ਰ ਆਂਵਦੇ ਹਨ। ਮਜ਼ੁਬਾਂ ਤੇ ਮੁਲਕਾਂ ਦੇ ਭੇਦ ਇਨਸਾਨ ਦੀ ਇਨਸਾਨੀਅਤ ਵਿਚ ਫ਼ਰਕ ਨਹੀਂ ਪਾ ਸਕਦੇ।

"ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ
ਕੋਊ ਬ੍ਰਹਮਚਾਰੀ ਕੋਊ ਜਤੀ ਅਨਮਾਨਬੋ ॥
ਹਿੰਦੂ ਔ ਤੁਰਕ ਕੋਊ ਰਾਫਜੀ ਇਮਾਮ ਸਾਫੀ
ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ॥ (ਅਕਾਲ ਉਸਤਤ, ਪਾਤਿਸਾਹੀ ੧੦)

ਮੌਲਾਨਾ ਰੂਮ ਸਾਹਿਬ ਵੀ ਇਹੋ ਫ਼ਰਮਾਂਦੇ ਹਨ ਕਿ ਉਸ ਇਕੋ ਮਾਲਕ ਦਾ ਸਭ ਦੀ ਜ਼ਾਤ ਵਿਚ ਜਲਵਾ ਪ੍ਰਗਟ ਹੋ ਰਿਹਾ ਹੈ। ਤੂੰ ਇਨਸਾਨ ਦੀ ਸ਼ਕਲ ਦੇਖਕੇ ਕੀ ਸੋਚ ਰਿਹਾ ਹੈਂ। ਦੇਖ ਤਾਂ ਸਹੀ, ਇਹ ਇਨਸਾਨ ਕਿਥੇ ਹੈ। ਇਸਦੇ ਅੰਦਰ ਤਾਂ ਉਸਦੀ ਜ਼ਾਤ ਦਾ ਜ਼ਹੂਰ ਹੋ ਰਿਹਾ ਹੈ।

ہر دم بذاتِ جملہ عیان ست آں یکے    در جملہ ہست ولو نہان است آں یکے
در صورتِ بشر تو نگاہے چہ میکنی    نے نے بشر کجاست عیان ست آں یکے

ਭਗਵਾਨ ਕ੍ਰਿਸ਼ਨ ਜੀ ਫ਼ਰਮਾਂਦੇ ਹਨ ਕਿ "ਜੋ ਇਨਸਾਨ ਮੇਰਾ ਜਲਵਾ ਹਰੇਕ ਹਸਤੀ ਦੇ ਵਿਚ ਚਮਕਦਾ ਦੇਖਦਾ ਹੈ ਤੇ ਉਹਨਾਂ ਅਡੋ ਅਡ ਹਸਤੀਆਂ ਵਿਚ ਫ਼ਰਕ ਨਹੀਂ ਸਮਝਦਾ, ਉਹ ਹਕੀਕਤ ਨੂੰ ਦੇਖਣ ਵਾਲਾ ਹੈ। ਮੈਂ ਉਸ ਨੂੰ ਕਦੀ ਨਹੀਂ ਭੁਲਾਂਦਾ।"

ਮਾਲਕ ਸਭ ਨੂੰ ਇਕ ਨਜ਼ਰ ਨਾਲ ਵੇਖਦਾ ਹੈ। ਉਸਦੇ ਨਜ਼ਦੀਕ ਕੌਮਾਂ ਮਜ਼ਹਬਾਂ ਤੇ ਮੁਲਕਾਂ ਦਾ ਸਵਾਲ ਨਹੀਂ। ਉਹ ਸਭ ਨੂੰ ਆਪਣੇ ਬੰਦੇ ਸਮਝਦਾ ਹੈ। ਇਸ ਹਕੀਕਤ ਨੂੰ ਸਮਝਣ ਵਾਲਾ ਕਦ ਕਿਸੀ ਨਾਲ ਨਫ਼ਰਤ ਜਾਂ ਵੈਰ ਕਰ ਸਕਦਾ ਹੈ! ਉਹ ਤਾਂ ਮਾਲਕ ਦਾ ਆਸ਼ਕ ਹੈ, ਜਿਸਦਾ ਜਲਵਾ ਸਭ ਇਨਸਾਨਾਂ

ਦੇ ਅੰਦਰ ਹੈ। ਇਸ ਲਈ ਉਹ ਸਭ ਦੇ ਨਾਲ ਪਿਆਰ ਕਰਦਾ ਹੈ। ਹਿੰਦੂ, ਮੁਸਲਮਾਨ, ਸਿਖ, ਈਸਾਈ ਤੇ ਹੋਰ ਸਭ ਕੌਮਾਂ ਦੇ ਲੋਕ ਉਸਦੀ ਮੁਹੱਬਤ ਦੇ ਪਾਤਰ ਹਨ। ਸਭ ਧਰਮ ਪੁਸਤਕਾਂ, ਰਿਸ਼ੀ ਮੁਨੀ, ਪੈਗ਼ੰਬਰ ਜਾਂ ਗੁਰੂ ਏਹੋ ਉਪਦੇਸ਼ ਦੇਂਦੇ ਰਹੇ ਕਿ ਸਭ ਨਾਲ ਪ੍ਰੇਮ ਕਰੋ। ਅੰਜੀਲ ਵਿਚ ਹਜ਼ਰਤ ਮਸੀਹ ਜੀ ਫ਼ਰਮਾਂਦੇ ਹਨ ਕਿ "ਹੇ ਲੋਕੋ! ਤੁਸਾਂ ਸੁਣਿਆਂ ਹੈ ਕਿ ਇਹ ਅਗੇ ਕਿਹਾ ਜਾ ਚੁਕਿਆ ਹੈ ਕਿ ਤੁਸੀਂ ਆਪਣੇ ਗੁਆਂਢੀ ਨਾਲ ਪਿਆਰ ਕਰੋ ਤੇ ਦੁਸ਼ਮਣਾਂ ਨਾਲ ਨਫ਼ਰਤ। ਪਰ ਮੈਂ ਤੁਸਾਨੂੰ ਇਹ ਕਹਿੰਦਾ ਹਾਂ ਕਿ ਤੁਸੀਂ ਆਪਣੇ ਦੁਸ਼ਮਣਾਂ ਨਾਲ ਪਿਆਰ ਕਰੋ ਤੇ ਉਹਨਾਂ ਲਈ ਦੁਆ ਕਰੋ ਜੇਹੜੇ ਤੁਸਾਨੂੰ ਤੰਗ ਕਰਨ।"

> "You have heard that it hath been said. Thou shalt love thy neighbour and hate thy enemy; but I say unto you, love your enemies and pray for them that prosecute you."
>
> St Mathews V–43, 44

ਪ੍ਰੇਮੀ ਸਭ ਸ਼ਰੀਅਤਾਂ ਨੂੰ ਮਾਲਕ ਦੇ ਨਾਲ ਮੁਹੱਬਤ ਕਰਨ ਦਾ ਸਾਧਨ ਸਮਝਦਾ ਹੈ। ਸ਼ਰੀਅਤਾਂ ਦੀਆਂ ਲੜਾਈਆਂ ਤੰਗ ਦਿਲੀ ਕਰਕੇ ਹਨ ਜੋ ਦੁਖ ਦਾ ਕਾਰਨ ਬਣ ਰਹੀਆਂ ਹਨ। ਕੌਮਾਂ ਤੇ ਮੁਲਕਾਂ ਦੀ ਮੁਹੱਬਤ ਦੇ ਕੈਦੀ ਵੀ ਤੰਗ-ਦਿਲੀ ਦੇ ਸ਼ਿਕਾਰ ਹਨ। ਜੋ ਇਨਸਾਨ ਪ੍ਰੇਮ ਦੇ ਕਾਨੂੰਨ ਨੂੰ ਹਰੇਕ ਕਾਰ ਵਿਹਾਰ ਵਿਚ ਵਰਤਦਾ ਹੈ, ਉਹ ਆਪਣੇ ਮਾਲਕ ਦੇ ਹੁਕਮ ਪੁਰ ਫੁੱਲ ਚਾੜ੍ਹਦਾ ਹੈ। ਉਹੀ ਮਾਲਕ ਨੂੰ ਪਿਆਰਾ ਹੈ। ਜੋ ਪ੍ਰੇਮ ਦੇ ਕਾਨੂੰਨ ਪੁਰ ਨਹੀਂ ਚੱਲਦਾ, ਉਹ ਮਾਲਕ ਦੀ ਨਜ਼ਰ ਤੋਂ ਗਿਰ ਜਾਂਦਾ ਹੈ। ਉਹ ਆਪ ਦੁਖਾਂ ਵਿਚ ਫਸਦਾ ਹੈ ਤੇ ਜਿਸ ਨਾਲ ਵੀ ਉਸ ਦਾ ਸੰਬੰਧ ਹੋ ਜਾਂਦਾ ਹੈ,ਉਸਨੂੰ ਵੀ ਦੁਖ ਵਿਚ ਫਸਾਂਦਾ ਹੈ।ਇਨਸਾਨ ਦੀ ਕੁਦਰਤੀ ਖ਼ਾਹਿਸ਼ ਹੈ ਕਿ ਉਸ ਨੂੰ ਆਨੰਦ ਮਿਲੇ,ਜੋ ਦਿਲ ਦੀ ਇਕਾਗਰਤਾ ਦਾ ਨਤੀਜਾ ਹੈ। ਇਹ ਇਕਾਗਰਤਾ ਤੇ ਆਨੰਦ ਦੀ ਦੌਲਤ ਪ੍ਰੇਮ ਕਰਕੇ ਸਹਜੇ ਹੀ ਨਸੀਬ ਹੋ ਸਕਦੀ ਹੈ, ਕਿਉਂ ਜੋ ਇਹ ਉਸਦਾ ਕੁਦਰਤੀ ਖ਼ਾਸਾ ਹੈ। ਪ੍ਰੇਮ ਦਾ ਘਾਟਾ ਦੁਨੀਆਂ ਵਿਚ ਖ਼ੂਨ ਖ਼ਰਾਬਾ ਤੇ ਸਭਨੀਂ ਥਾਈਂ ਦੁਖਾਂ ਦਾ ਕਾਰਨ ਬਣ ਜਾਂਦਾ ਹੈ, ਜੋ ਆਏ ਦਿਨ ਖ਼ਾਨਾ ਜੰਗੀਆਂ, ਮਜ਼ਹਬਾਂ, ਕੌਮਾਂ ਤੇ ਮੁਲਕਾਂ ਦੀਆਂ ਲੜਾਈਆਂ ਦੀ ਸੂਰਤ ਇਖ਼ਤਿਆਰ ਕਰਦਾ ਹੈ।

ਇਨਸਾਨ ਸੁਖ ਮੰਗਦਾ ਹੈ। ਮਨ ਦੀ ਸ਼ਾਂਤੀ ਅਮਨ ਚੈਨ ਤੇ ਬੇਫ਼ਿਕਰੀ ਹਾਸਲ ਕਰਨਾ ਚਾਹੁੰਦਾ ਹੈ। ਇਹ ਸਭ ਚੀਜ਼ਾਂ ਪ੍ਰੇਮ ਤੋਂ ਮਿਲ ਸਕਦੀਆਂ ਹਨ। ਜੋ ਪ੍ਰੇਮ ਦੇ ਵਿਰੁੱਧ ਚਲਦੇ ਹਨ,ਉਹ ਆਪਣੇ ਦਿਲ ਦੇ ਟਿਕਾਉ ਨੂੰ ਗਵਾਂਦੇ ਹਨ ਤੇ ਨਾਲ ਹੀ ਮਾਲਕ ਦੀ ਖ਼ਲਕਤ ਨੂੰ ਵੀ ਬਲਾ ਵਿਚ ਪਾਂਦੇ ਹਨ। ਦਿਲ ਦੀ

ਇਕ ਰਸ ਹਾਲਤ ਤੋਂ ਬਿਨਾਂ ਸਭ ਸੁਖ ਦੁਖ ਹਨ।ਸੁਖ ਦੀ ਪ੍ਰਾਪਤੀ ਪ੍ਰੇਮ ਤੋਂ ਛੁਟ ਹੋਰ ਕਿਸੇ ਤਰ੍ਹਾਂ ਨਹੀਂ ਹੋ ਸਕਦੀ। ਪ੍ਰੇਮ ਕਿਸੀ ਚੀਜ਼ ਦਾ ਮੁਹਤਾਜ ਨਹੀਂ, ਇਹ ਸਿਦਕ ਤੇ ਭਰੋਸੇ ਦਾ ਸੋਮਾ ਹੈ। ਪ੍ਰੇਮ ਦਿਲ ਤੇ ਜਾਨ ਨੂੰ ਇਕ ਰਸ ਹਾਲਤ ਬਖ਼ਸ਼ਣ ਵਾਲਾ ਹੈ। ਪ੍ਰੇਮ ਦੀਨ ਤੇ ਦੁਨੀਆਂ ਦਾ ਲਾਹਾ ਹੈ। ਪ੍ਰੇਮ ਕਰਕੇ ਸਭ ਦੁਨੀਆਂ ਅੰਦਰ ਨੂਰ ਹੀ ਨੂਰ ਭਾਸਦਾ ਹੈ। ਪ੍ਰੇਮ ਦੀ ਖ਼ੁਸ਼ਬੂ ਨਾਲ ਹਵਾ ਖ਼ੁਸ਼ਬੂ-ਦਾਰ ਰਹਿੰਦੀ ਹੈ। ਪ੍ਰੇਮ ਦੇ ਅੰਦਰ ਖ਼ੁਦਾ ਦੇ ਨੂਰ ਦੀ ਝਲਕ ਰਹਿੰਦੀ ਹੈ। ਇਸਦੇ ਆਵਣ ਕਰਕੇ ਇਨਸਾਨ ਖਿੜੇ ਮੱਥੇ ਜਾਨ ਵਾਰ ਦੇਂਦਾ ਹੈ ਤੇ ਅਕਲ ਨੂੰ ਸੌ ਸੌ ਹੰਝੂ ਰੁਲਾਂਦਾ ਹੈ। ਪ੍ਰੇਮ ਜੇਹਾ ਕੋਈ ਰਾਗ ਨਹੀਂ ਤੇ ਨਾ ਇਸ ਜੇਹਾ ਕੋਈ ਫਸਾਨਾ ਹੈ। ਇਥੋਂ ਤੀਕ ਕਿ ਮਾਲਕ ਦਾ ਰੂਪ ਹੀ ਪ੍ਰੇਮ ਹੈ।

ਦੁਨੀਆਂ ਵਿਚ ਦੌਲਤ, ਖ਼ੂਬਸੂਰਤੀ, ਤਾਕਤ, ਬਾਦਸ਼ਾਹੀ, ਤੰਦਰੁਸਤੀ, ਇਲਮੀਅਤ, ਅਕਲ, ਫ਼ਸਾਹਤ ਤੇ ਇਬਾਦਤ ਇਕ ਤੋਂ ਇਕ ਵਧਕੇ ਮਾਲਕ ਦੀਆਂ ਨਿਆਮਤਾਂ ਹਨ,ਜਿਨ੍ਹਾਂ ਨੂੰ ਇਨਸਾਨ ਪਾਣਾ ਚਾਹੁੰਦਾ ਹੈ। ਇਨ੍ਹਾਂ ਸਭਨਾਂ ਵਿਚ ਕੋਈ ਨਾ ਕੋਈ ਨੁਕਸ ਹੈ। ਦੌਲਤ ਆਦਮੀ ਨੂੰ ਮਗਰੂਰ ਬਣਾ ਦੇਂਦੀ ਹੈ। ਖ਼ੂਬਸੂਰਤੀ ਇਨਸਾਨ ਨੂੰ ਅੰਨ੍ਹਾ ਕਰ ਦੇਂਦੀ ਹੈ। ਤਾਕਤ ਬਾਦਸ਼ਾਹੀ ਤੇ ਤੰਦਰੁਸਤੀ ਜ਼ੁਲਮ ਤੇ ਤੁਅੱਦੀ ਦਾ ਕਾਰਨ ਬਣ ਜਾਂਦੀਆਂ ਹਨ। ਇਲਮੀਅਤ ਵਿਚ ਖ਼ੁਦੀ, ਅਕਲ ਵਿਚ ਗੁਮਰਾਹੀ, ਫਸਾਹਤ ਵਿਚ ਝੂਠ ਤੇ ਮੁਬਾਲਗੇ ਦਾ ਡਰ ਰਹਿੰਦਾ ਹੈ। ਸ਼ਰੀਅਤਾਂ ਤੇ ਮਜ਼੍ਹਬਾਂ ਦੀਆਂ ਇਬਾਦਤਾਂ ਵਿਚ ਤੰਗ-ਦਿਲੀ ਤੇ ਤਅੱਸਬ ਆ ਘਰ ਕਰਦੇ ਹਨ। ਮਾਲਕ ਦੀਆਂ ਇਹਨਾਂ ਸਭ ਨਿਆਮਤਾਂ ਤੋਂ ਵਧਕੇ ਪ੍ਰੇਮ ਦੀ ਬਖ਼ਸ਼ੀਸ਼ ਹੈ। ਜੇਕਰ ਇਹਨਾਂ ਨਿਆਮਤਾਂ ਦੇ ਨਾਲ ਪ੍ਰੇਮ ਦੀ ਚਾਸਨੀ ਹੋਵੇ, ਤਾਂ ਇਹ ਸਭ ਗੁਣਕਾਰੀ ਹੋ ਜਾਂਦੀਆਂ ਹਨ।

ਪ੍ਰਮਾਤਮਾ ਪ੍ਰੇਮ ਹੈ ਤੇ ਦਾਤਾਰ ਹੈ। ਆਪਣੀਆਂ ਦਾਤਾਂ ਦੇ ਬਦਲੇ ਕੁਛ ਨਹੀਂ ਮੰਗਦਾ। ਪ੍ਰੇਮ ਲੈਣਾ ਜਾ ਖੋਹਣਾ ਨਹੀਂ ਜਾਣਦਾ, ਇਹ ਕੇਵਲ ਦੇਣਾ ਹੀ ਜਾਣਦਾ ਹੈ। ਇਸ ਲਈ ਇਸਦੇ ਵਿਚ ਖ਼ੁਦਗ਼ਰਜ਼ੀ ਨਹੀਂ। ਸੱਚਾ ਪਤੀ ਉਹ ਹੈ ਜੋ ਸਭ ਕੁਝ ਇਸਤ੍ਰੀ ਨੂੰ ਦੇਂਦਾ ਹੈ ਤੇ ਸੱਚੇ ਮਾਤਾ ਪਿਤਾ ਉਹੀ ਹਨ ਜੋ ਬਚਿਆਂ ਨੂੰ ਪਿਆਰ ਨਾਲ ਪਾਲਦੇ ਹਨ ਤੇ ਉਹਨਾਂ ਤੋਂ ਕਿਸੀ ਚੀਜ਼ ਦੀ ਉਮੈਦ ਨਹੀਂ ਰਖਦੇ।

ਪ੍ਰੇਮ ਬੇਗ਼ਰਜ਼ ਤੇ ਪਰਉਪਕਾਰੀ ਹੁੰਦਾ ਹੈ, ਕਿਉਂ ਜੋ ਪ੍ਰੇਮ ਵਿਚ ਦੂਜਾ ਭਾਉ ਨਹੀਂ ਹੁੰਦਾ। ਜੇਕਰ ਦੁਨੀਆਂ ਪ੍ਰੇਮ ਵਿਚ ਰਹਿਣਾ ਸਿਖ ਜਾਏ,ਤਾਂ ਕਿਸੀ

ਕਾਨੂੰਨ (Law) ਦੀ ਲੋੜ ਨਾ ਰਹੇ। ਸਾਨੂੰ ਕਾਨੂੰਨਾਂ ਦੀ ਲੋੜ ਹੈ, ਕਿਉਂ ਜੋ ਅਸੀਂ ਹਾਲਾਂ ਪ੍ਰੇਮ ਵਿਚ ਰਹਿਣਾ ਨਹੀਂ ਸਿਖੇ ਤੇ ਇਸ ਲਈ ਦੁਨੀਆਂ ਹੈਵਾਨੀ ਜਜ਼ਬਿਆਂ (ਪਸ਼ੂ ਭਾਵਾਂ) ਦੇ ਜੰਗਲ ਵਿਚ ਟਕਰਾਂ ਮਾਰ ਰਹੀ ਹੈ। ਜਦ ਅਸੀਂ ਪ੍ਰੇਮ ਕਰਨਾ ਸਿਖ ਜਾਵਾਂਗੇ, ਤਾਂ ਸਭ ਬਰਕਤਾਂ ਆਪਣੇ ਆਪ ਮੂੰਹ ਵਿਖਾਣਗੀਆਂ। ਜਦ ਅਸੀਂ ਆਪਣੇ ਆਪ ਨਾਲ, ਹਮਸਾਏ ਨਾਲ, ਮੁਲਕ ਤੇ ਸਭ ਮਨੁਸ਼ ਜਾਤੀ ਤੇ ਮਾਲਕ ਨਾਲ ਪਿਆਰ ਕਰਨ ਲਗ ਜਾਵਾਂਗੇ, ਤਾਂ ਸਾਨੂੰ ਕਿਸੀ ਕਾਨੂੰਨ ਦੀ ਲੋੜ ਨਹੀਂ ਰਹੇਗੀ। ਪਿਆਰ ਨਾਲ ਪਿਆਰ ਵਧਦਾ ਹੈ (Love begets Love) ਕੌਮਾਂ ਕੌਮਾਂ ਵਿਚ ਕੋਈ ਬੇਇਤਬਾਰੀ ਨਹੀਂ ਰਹੇਗੀ ਤੇ ਪ੍ਰੇਮ ਸਭ ਪੁਰ ਹਕੂਮਤ ਕਰੇਗਾ। ਹਜ਼ਰਤ ਈਸਾ ਨੇ ਫ਼ਰਮਾਇਆ ਹੈ ਕਿ ਹੇ ਮਾਲਕ! ਤੇਰੀ ਬਾਦਸ਼ਾਹਤ ਆਵੇ, ਜ਼ਮੀਨ ਪੁਰ ਜਿਸ ਤਰ੍ਹਾਂ ਕਿ ਬਹਿਸ਼ਤ ਵਿਚ ਹੈ— "Thy Kingdom come; on Earth as It is in Heaven". ਉਹ ਬਾਦ-ਸ਼ਾਹਤ ਸਾਡੇ ਹਿਰਦੇ ਅੰਦਰ ਹੈ। ਇਸ ਲਈ ਕਿਸੀ ਕਾਨੂੰਨ ਦੀ ਲੋੜ ਨਹੀਂ। ਦੁਨੀਆਂ ਅੰਦਰ ਜਦ ਤਕ ਅਸੀਂ ਆਪਸ ਵਿਚ ਪਿਆਰ ਨਹੀਂ ਕਰਦੇ, ਕੋਈ ਅਮਨ ਚੈਨ (Peace) ਨਹੀਂ ਹੋ ਸਕਦਾ। ਜੰਗੀ ਜਹਾਜ਼, ਫ਼ੌਜਾਂ, ਗੋਲਾ ਬਾਰੂਦ, ਸਬਮੇਰੀਨ, ਤੋਪਾਂ, ਟੈਂਕ ਤੇ ਗੈਸਾਂ ਸਭ ਮਿਲਕੇ ਦੁਨੀਆਂ ਅੰਦਰ ਕਦਾਚਿਤ ਅਮਨ ਤੇ ਚੈਨ ਕਾਇਮ ਨਹੀਂ ਕਰ ਸਕਦੀਆਂ। ਜੇਕਰ ਅਸੀਂ ਇਹਨਾਂ ਦੇ ਦਰਮਿਆਨ ਰਹਾਂਗੇ ਤੇ ਇਹਨਾਂ ਨੂੰ ਤਿਆਰ ਕਰਨ ਵਿਚ ਲਗੇ ਰਹਾਂਗੇ ਤਾਂ ਬੇਇਖ਼ਤਿਆਰ ਕੁਦਰਤੀ ਕਸ਼ਸ਼ ਦੇ ਅਸੂਲ ਮੂਜਬ ਅਸੀਂ ਉਹਨਾਂ ਨੂੰ ਮਾਨੁਸ਼ ਮਾਤਰ ਦੇ ਤਬਾਹ ਕਰਨ ਲਈ ਵਰਤਾਂਗੇ ਤੇ ਇਕ ਦੂਸਰੇ ਤੋਂ ਵਖ ਹੋਵਾਂਗੇ। ਸਾਡੀ ਤਹਜ਼ੀਬ (ਸਭਿਅਤਾ) ਹੀ ਸਾਡਾ ਗਲ ਵਢੇਗੀ। ਮੌਜੂਦਾ ਜੰਗ ਇਸ ਗੱਲ ਦੀ ਜੀਂਵਦੀ ਜਾਗਦੀ ਤਸਵੀਰ ਹੈ। ਪਰ ਜੇਕਰ ਅਸੀਂ ਪ੍ਰੇਮ ਕਰਾਂਗੇ ਤਾਂ ਉਸਦੀ ਕੁਦਰਤੀ ਕਸ਼ਸ਼ ਕਰਕੇ ਅਸੀਂ ਆਪਸ ਵਿਚ ਖਿਚੇ ਰਹਾਂਗੇ, ਕਿਉਂਕਿ ਜਿਥੇ ਪ੍ਰੇਮ ਹੈ, ਉਥੇ ਕੋਈ ਲੜਾਈ ਨਹੀਂ ਹੋ ਸਕਦੀ। ਜੇਕਰ ਲੜਾਈਆਂ ਸੋਚਾਂਗੇ, ਉਸਦੇ ਮਨਸੂਬੇ ਬੰਨ੍ਹਾਂਗੇ, ਉਸੀ ਦਾ ਹੀ ਜ਼ਿਕਰ ਕਰਾਂਗੇ ਤੇ ਉਸਦੀ ਉਮੇਦ ਕਰਾਂਗੇ ਤਾਂ ਸਾਨੂੰ ਲੜਾਈ ਹੀ ਮਿਲੇਗੀ। ਪ੍ਰੇਮ ਨੂੰ ਸੋਚੋ, ਉਸਦੇ ਪ੍ਰੋਗਰਾਮ ਬਣਾਓ, ਉਸੀ ਦਾ ਜਿਕਰ ਕਰੋ, ਤੁਸਾਨੂੰ ਪ੍ਰੇਮ ਮਿਲੇਗਾ। ਜਦ ਸਾਰੇ ਮੰਡਲ ਵਿਚ ਪ੍ਰੇਮ ਦੀਆਂ ਰੌਆਂ ਚਲਣਗੀਆਂ ਤਾਂ ਕਿਸੀ ਕਾਨੂੰਨ ਦੀ ਲੋੜ ਨਹੀਂ ਰਹੇਗੀ।

"Where there is Love, there is no Law".

ਮਹਾਤਮਾ ਯੂਹੰਨਾ (Saint John) ਜਦ ਬੁੱਢਾ ਹੋ ਗਿਆ, ਇਤਨਾ ਬੁੱਢਾ ਕਿ ਉਹ ਚਲ ਨਹੀਂ ਸੀ ਸਕਦਾ ਤੇ ਮੁਸ਼ਕਲ ਨਾਲ ਹੀ ਬੋਲ ਸਕਦਾ ਸੀ, ਉਸ

ਨੂੰ ਇਕ ਈਸਾਈ ਬੱਚਿਆਂ ਦੀ ਸੰਗਤ ਵਿਚ ਸਹਾਰਾ ਦੇਕੇ ਉਪਦੇਸ਼ ਦੇਣ ਲਈ ਲੈ ਗਏ। ਉਹ ਉੱਚਾ ਸਿਰ ਕਰਕੇ ਕਹਿਣ ਲੱਗਾ "ਛੋਟੇ ਬੱਚਿਓ! ਇਕ ਦੂਸਰੇ ਨਾਲ ਪ੍ਰੇਮ ਕਰੋ" ਫਿਰ ਦੂਸਰੀ ਵਾਰ ਇਹ ਕਿਹਾ "ਇਕ ਦੂਸਰੇ ਨਾਲ ਪ੍ਰੇਮ ਕਰੋ।" ਫਿਰ ਤੀਸਰੀ ਵਾਰ ਸਿਰ ਉੱਚਾ ਕਰਕੇ ਕਿਹਾ "ਆਪਸ ਵਿਚ ਪ੍ਰੇਮ ਕਰੋ" ਤੇ ਚੁਪ ਕਰ ਰਿਹਾ। ਲੋਕਾਂ ਨੇ ਉਸ ਤੋਂ ਪੁਛਿਆ, ਮਹਾਤਮਾ! ਕੀ ਤੇਰੇ ਪਾਸ ਇਸ ਤੋਂ ਵਧੇਰੇ ਹੋਰ ਕੋਈ ਉਪਦੇਸ਼ ਦੇਣ ਨੂੰ ਨਹੀਂ। ਤਾਂ ਜਵਾਬ ਦਿਤਾ "ਮੈਂ ਇਹੋ ਬਾਰ ਬਾਰ ਉਪਦੇਸ਼ ਕਰਦਾ ਹਾਂ, ਕਿਉਂ ਜੋ ਇਨਸਾਨ ਦੇ ਸਭ ਗੁਣਾਂ ਵਿਚੋਂ ਪ੍ਰੇਮ ਸਭ ਤੋਂ ਜ਼ਰੂਰੀ ਹੈ। ਜਦ ਤੁਸੀਂ ਆਪਸ ਵਿਚ ਪ੍ਰੇਮ ਕਰੋਗੇ ਤੇ ਇਹ ਤੁਸਾਡੇ ਅੰਦਰ ਜ਼ਬਰਦਸਤ ਘਰ ਕਰਜਾਏਗਾ, ਤਾਂ ਬਾਕੀ ਸਭ ਗੁਣਾਂ ਨੂੰ ਆਸਾਨੀ ਨਾਲ ਗ੍ਰਹਿਣ ਕਰ ਲਵੋਗੇ ਤੇ ਸਭ ਬਰਕਤਾਂ ਆਪਣੇ ਆਪ ਆ ਜਾਣਗੀਆਂ।

"Love and all things shall be added unto you".

ਤੁਸੀਂ ਪ੍ਰੇਮ ਕਰੋ ਤਾਂ ਅਕਲਮੰਦ ਹੋ ਜਾਓਗੇ। ਜਦ ਤੁਸੀਂ ਅਕਲਮੰਦ ਬਣ ਜਾਓਗੇ ਤਾਂ ਤੁਸੀਂ ਅਵੱਸ਼ ਪ੍ਰੇਮ ਕਰੋਗੇ। ਜਦ ਤੀਕ ਕੋਈ ਚੰਗਾ ਪੁਰਸ਼ ਨਾ ਹੋਵੇ, ਉਹ ਸਚ ਮੁਚ ਪਿਆਰ ਨਹੀਂ ਕਰ ਸਕਦਾ। ਗੁਰੂ ਰਾਮਦਾਸ ਜੀ ਫ਼ਰਮਾਂਦੇ ਹਨ ਕਿ ਜਿਨ੍ਹਾਂ ਦੇ ਅੰਦਰ ਦੁਨੀਆਂ ਦੇ ਆਧਾਰ ਹਰੀ ਦੀ ਪ੍ਰੀਤਿ ਹੈ ਉਹ ਜਨ ਅਸਲ ਵਿਚ ਸੁਘੜ ਤੇ ਸਿਆਣੇ ਹਨ। ਜੇਕਰ ਬਾਹਰੋਂ ਕਦੇ ਭੁਲ ਚੁਕ ਕਰਕੇ ਉਨ੍ਹਾਂ ਦੇ ਮੂੰਹੋਂ ਕੋਈ ਐਸਾ ਵੈਸਾ ਬਚਨ ਨਿਕਲ ਵੀ ਜਾਏ ਉਹ ਆਪਣੇ ਅੰਤਰੀ ਆਤਮਕ ਪ੍ਰੇਮ ਨੂੰ ਨਾ ਭੁਲਦੇ ਹੋਏ ਸਭ ਦੇ ਨਾਲ ਖਰਾ ਵਿਹਾਰ ਕਰਦੇ ਹਨ। ਇਸ ਕਰਕੇ ਉਹ ਮਾਲਕ ਨੂੰ ਭਾਂਵਦੇ ਹਨ:–

"ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ ਤੇ ਜਨ ਸੁਘੜ ਸਿਆਣੇ ਰਾਮ ਰਾਜੇ॥
ਜੇ ਬਾਹਰਹੁ ਭੁਲਿ ਚੁਕਿ ਬੋਲਦੇ ਭੀ ਖਰੇ ਹਰਿ ਭਾਣੇ ॥"

(ਆਸਾ ਮ: ੪, ੪੫੦–੧੫)

ਗੁਰੂ ਨਾਨਕ ਸਾਹਿਬ ਜੀ ਫ਼ਰਮਾਂਦੇ ਹਨ, ਹੇ ਮਾਲਕ! ਜੇਕਰ ਤੈਨੂੰ ਭਾਵੇ ਤਾਂ ਪ੍ਰੇਮ ਦੇ ਅੰਦਰ ਸਚੀ ਮਤਿ ਸਮਾ ਜਾਂਦੀ ਹੈ ਤੇ ਉਹਨਾਂ ਦੀ ਪ੍ਰੀਤਿ ਤੇਰੇ ਵਲੋਂ ਕਦੇ ਉਲਟਦੀ ਨਹੀਂ। ਉਹਨਾਂ ਨੂੰ ਪ੍ਰੀਤਿ ਭਾਵ ਦੇ ਅੰਦਰ ਨਾ ਨੀਂਦ ਰਹਿੰਦੀ ਹੈ ਤੇ ਨਾ ਹਉਮੈ। ਇਕ ਤੇਰੀ ਰੰਗਣ ਵਿਚ ਰੰਗੇ ਰਹਿੰਦੇ ਹਨ।

"ਪ੍ਰਿਅ ਸਿਉ ਪ੍ਰੀਤਿ ਨ ਉਲਟੈ ਕਬਹੂ ਜੋ ਤੈ ਭਾਵੈ ਸਾਈ ॥
ਨੀਦ ਗਈ ਹਉਮੈ ਤਨਿ ਥਾਕੀ ਸਚ ਮਤਿ ਰਿਦੈ ਸਮਾਈ ॥"

(ਮਲਾਰ ਮ: ੧, ੧੨੭੪–੧੪)

ਪ੍ਰੇਮ ਦੇ ਆਵਣ ਨਾਲ ਸਭ ਦਿਲੀ ਤੇ ਦਮਾਗ਼ੀ ਕੋਹੜ (ਗੁਸਾ, ਨਿੰਦਾ, ਚੁਗ਼ਲੀ, ਈਰਖਾ, ਦੁਵੈਤ ਆਦਿ) ਦੂਰ ਹੋ ਜਾਂਦੇ ਹਨ ਤੇ ਇਹ ਛੂਤ ਦੀ ਬੀਮਾਰੀ ਵਧਦੀ

ਨਹੀਂ। ਪ੍ਰੇਮ ਨਾਲ ਸਭ ਹਾਲਾਤ ਪੁਰ ਅਸੀਂ ਕਾਬੂ ਪਾ ਸਕਦੇ ਹਾਂ। ਪ੍ਰੇਮ ਸਭ ਦਾ ਬਾਦਸ਼ਾਹ ਹੈ। ਪ੍ਰੇਮ ਬਾਜ਼ ਹੈ। ਜਿਸ ਜਿਸਮ ਰੂਪੀ ਦਰਖ਼ਤ ਤੇ ਬੈਠ ਜਾਏ, ਗੁਸਾ, ਈਰਖਾ,ਹਸਦ ਤੇ ਕੀਨੇ ਦੇ ਪੰਖ਼ੇਰੂ ਸਭ ਉਡ ਜਾਂਦੇ ਹਨ। ਦਿਲ ਕਾਉਂ ਦੀ ਨਿਆਈਂ ਹੈ, ਜੋ ਲੋਕਾਂ ਨੂੰ ਸਤਾਉਣ ਵਿਚ ਰੁਝਾ ਰਹਿੰਦਾ ਹੈ ਤੇ ਪਰਾਏ ਮਾਸ ਨੂੰ ਖਾਂਦਾ ਹੈ। ਪਰ ਜਦ ਪ੍ਰੇਮ ਆ ਜਾਏ ਇਹ ਹੰਸ ਬਣ ਜਾਂਦਾ ਹੈ, ਫਿਰ ਉਹ ਨਾ ਕਿਸੀ ਨੂੰ ਸਤਾਂਦਾ ਹੈ ਤੇ ਨਾ ਡੰਗ ਮਾਰਦਾ ਹੈ।

ਇਹ ਪ੍ਰੇਮ ਆਤਮਾ ਦਾ ਗੁਣ ਹੈ ਜੋ ਸਭਨਾਂ ਦੇ ਅੰਦਰ ਹੈ। ਪਰ ਹਰ ਕੋਈ ਇਸਨੂੰ ਪਾ ਨਹੀਂ ਸਕਦਾ।ਇਹ ਸੁਖਾਂ ਦਾ ਚਸ਼ਮਾ ਇਨਸਾਨ ਦੇ ਆਪਣੇ ਅੰਦਰ ਹੀ ਹੈ। ਇਸਦੇ ਲੈਣ ਲਈ ਕੁਝ ਖ਼ਰਚ ਨਹੀਂ ਕਰਨਾ ਪੈਂਦਾ। ਜਦ ਰੂਹ ਸੰਸਾਰ ਦੀਆਂ ਮੈਲਾਂ ਤੇ ਬੰਧਨਾਂ ਤੋਂ ਰਹਿਤ ਹੁੰਦੀ ਹੈ ਤਾਂ ਪ੍ਰੇਮ ਆਪਣੇ ਆਪ ਫੁਟ ਨਿਕਲਦਾ ਹੈ।

ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ ਕਿ ਇਨਸਾਨ ਕਿਤਨਾ ਵੀ ਖ਼ੂਬਸੂਰਤ, ਉਚੀ ਜ਼ਾਤ ਵਾਲਾ, ਚਾਤਰ, ਗਿਆਨੀ, ਧਨਵਾਨ ਤੇ ਹੋਰ ਹੋਰ ਗੁਣਾਂ ਨਾਲ ਭਰਪੂਰ ਕਿਉਂ ਨਾ ਹੋਵੇ, ਜੇਕਰ ਉਸਦੇ ਦਿਲ ਵਿਚ ਮਾਲਕ ਦੀ ਪ੍ਰੀਤਿ ਨਹੀਂ, ਉਸਨੂੰ ਮੁਰਦਾ ਸਮਝੋ।

"ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥"

(ਗਉੜੀ ਮ: ੫, ੨੫੩-੮)

ਪ੍ਰੇਮ ਜੀਵਨ ਦਾ ਰਸ ਹੈ। ਪ੍ਰੇਮ ਰੂਹ ਦੀ ਖ਼ੂਬਸੂਰਤੀ ਹੈ। ਇਸ ਨਾਲ ਰੂਹ ਚਮਕ ਉਠਦੀ ਹੈ। ਇਹ ਚੇਹਰੇ ਦੇ ਜੋਬਨ ਨੂੰ ਵਧਾਣ ਵਾਲਾ ਹੈ। ਫ਼ਰੀਦ ਸਾਹਿਬ ਫ਼ਰਮਾਂਦੇਹਨ ਕਿ ਸਾਨੂੰ ਜੋਬਨ ਭਰੀ ਜਵਾਨੀ ਦੇ ਜਾਣ ਦਾ ਡਰ ਨਹੀਂ,ਜੇਕਰ ਸਾਡੇ ਅੰਦਰੋਂ ਉਸ ਮਾਲਕ ਦਾ ਪ੍ਰੇਮ ਨਾ ਘਟੇ; ਕਿਉ ਜੋ ਅਨੇਕਾਂ ਜੋਬਨ ਵਡੀਆਂ ਜਵਾਨੀਆਂ ਪ੍ਰੀਤਿ ਤੋਂ ਸੁੰਞੀਆਂ ਕੁਮਲਾ ਗਈਆਂ ਹਨ।

"ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥

(ਸਲੋਕ ਫਰੀਦ, ੧੩੭੯-੧੩)

ਪ੍ਰੇਮ ਦਾ ਰਾਜ ਚਹੁਆਂ ਜੁਗਾਂ ਅੰਦਰ ਰਿਹਾ ਹੈ।ਸਭ ਮਹਾਤਮਾਂ ਕਹਿੰਦੇ ਆਏ ਹਨ " ਮਾਲਕ ਨਾਲ ਪ੍ਰੇਮ ਕਰੋ ਤੇ ਉਸਦੀ ਖਲਕਤ ਨਾਲ ਪ੍ਰੇਮ ਕਰੋ।" ਜੇਕਰ ਅਸੀਂ ਰੱਬ ਨਾਲ ਸਚ ਮੁਚ ਪਿਆਰ ਕਰੀਏ ਤਾਂ ਉਸਦੇ ਪੈਦਾ ਕੀਤੇ ਸਭ ਇਨਸਾਨਾਂ ਨਾਲ ਬੇਇਖ਼ਤਿਆਰ ਪ੍ਰੇਮਹੋਵੇਗਾ।ਸਭਨਾਲ ਪਿਆਰਕਰਨਾ ਆਪਣੇ ਆਪ ਦੀ ਮਦਦ ਕਰਨਾ ਹੈ।ਜੋ ਬਿਉਪਾਰ ਜਾਂ ਹੋਰ ਹੋਰ ਕੰਮਾਂ ਵਿਚ ਹਨ,ਉਹ

ਪਬਲਿਕ ਜਾਂ ਜਿਸ ਨਾਲ ਉਹਨਾਂ ਦਾ ਵਾਹ ਪਏ ਪਿਆਰ ਕਰਨ ਤਾਂ ਉਹ ਕਿਸੀ ਨੂੰ ਧੋਖਾ ਫਰੇਬ ਦੇਣ ਤੇ ਕਿਸੀ ਦਾ ਲਹੂ ਪੀਣ ਤੋਂ ਹਟ ਜਾਣਗੇ।ਪਿਆਰ ਪ੍ਰੇਮ ਦਾ ਉਪਦੇਸ਼ ਸੁਣਨ ਲਈ ਦੁਨੀਆਂ ਤਿਆਰ ਹੋ ਜਾਂਦੀ ਹੈ,ਕਿਉਂ ਜੋ ਪ੍ਰੇਮ ਸਾਡੇ ਅੰਦਰ ਹੈ ਤੇ ਪਿਆਰ ਕਰਨ ਨਾਲ ਉਹ ਉੱਭਰ ਆਂਵਦਾ ਹੈ। ਮਹਾਤਮਾਂ ਭਾਵੇਂ ਕੋਈ ਸ਼ਾਸਤਰ ਨਾ ਰਚਣ,ਕੋਈ ਧਰਮ ਅਸਥਾਨ ਨਾ ਬਨਾਣ ਤੇ ਕੁਛ ਖ਼ਰਚ ਵੀ ਨਾ ਕਰਨ, ਪਰ ਉਹ ਸਭ ਨਾਲ ਪ੍ਰੇਮ ਕਰਦੇ ਹਨ। ਇਸ ਕਰਕੇ ਉਹਨਾਂ ਨੂੰ ਸਭ ਪਿਆਰ ਕਰਦੇ ਹਨ।ਦੁਨੀਆਂ ਦੀ ਉੱਨਤੀ ਇਸੀ ਵਿਚ ਹੈ ਕਿ ਅਸੀਂ ਪ੍ਰੇਮ ਕਰਨਾ ਸਿਖੀਏ। ਇਹ ਸਿਖਣ ਲਈ ਸਾਨੂੰ ਗੁੱਸਾ, ਨਿੰਦਾ, ਚੁਗ਼ਲੀ, ਈਰਖਾ ਤੇ ਦਵੈਤ ਆਦਿ ਵਿਸਾਰਨੇ ਪੈਣਗੇ।

ਪ੍ਰੇਮ ਕਿਸੀ ਜ਼ਬਾਨ ਜਾਂ ਕੌਮਾਂ ਦਾ ਕੈਦੀ ਨਹੀਂ। ਉਹ ਇਹਨਾਂ ਦੀਆਂ ਹੱਦਾਂ ਤੋਂ ਲੰਘ ਜਾਂਦਾ ਹੈ ਤੇ ਸਭ ਦਾ ਹਿਤ ਕਰਦਾ ਹੈ। ਪ੍ਰੇਮ ਮਾਲਕ ਦੇ ਹੁਕਮ ਦੀ ਪੂਰਨਤਾਈ ਹੈ "Love is fulfilment of the Law". ਜੇਕਰ ਤੁਸੀਂ ਇਕ ਇਹ ਕੰਮ ਕਰਦੇ ਹੋ, ਕਿਆ ਪ੍ਰੇਮ ਕਰਦੇ ਹੋ, ਤੁਸੀਂ ਉਸਦੇ ਨਾਲ ਹੋਰ ਸੈਂਕੜੇ ਕੰਮ ਕਰਦੇ ਹੋ,ਜਿਨ੍ਹਾਂ ਦਾ ਤੁਸਾਨੂੰ ਚਿਤ ਚੇਤਾ ਹੀ ਨਹੀਂ। ਤੁਸੀਂ ਪ੍ਰੇਮ ਕਰ ਕਰਕੇ ਸਾਰੇ ਮੰਡਲ ਵਿਚ ਪ੍ਰੇਮ ਦੀਆਂ ਰੌਆਂ ਭੇਜਦੇ ਹੋ, ਜਿਸ ਤੋਂ ਸਭ ਦੁਨੀਆਂ ਨੂੰ ਲਾਭ ਪਹੁੰਚਦਾ ਹੈ।

ਮੁਹੱਬਤ ਸਭ ਤੋਂ ਵਡੀ ਤੇ ਅਦੁਤੀ ਕਰਾਮਾਤ ਹੈ।ਮੁਹੱਬਤ ਵਾਲਾ ਇਨ-ਸਾਨ ਅਸਲ ਵਿਚ ਅਟਲ ਰਾਜ ਦਾ ਮਾਲਕ ਹੁੰਦਾ ਹੈ ਪ੍ਰੇਮ ਤੋਂ ਬਿਨਾਂ ਮਾਲਕ ਦੀ ਕੋਈ ਕੀ ਇਬਾਦਤ ਕਰੇਗਾ,ਜਾਂ ਕੌਮ ਜਾਂ ਦੇਸ਼ ਦੀ ਸੇਵਾ ਕੀ ਕਰੇਗਾ ?ਜਿਸ ਦਿਲ ਵਿਚ ਪ੍ਰੇਮ ਨਹੀਂ, ਉਹ ਭਾਵੇਂ ਜ਼ਿੰਦਾ ਨਜ਼ਰ ਆਂਵਦਾ ਹੈ, ਪਰ ਅੰਦਰੋਂ ਮੁਰਦਾ ਹੈ।ਸਾਰੀ ਦੁਨੀਆਂ ਵਿਚ ਇਸੀ ਦੀ ਰੌਣਕ ਹੈ।ਜੋ ਲੋਕ ਮਾਲਕ ਤੇ ਉਸ ਦੇ ਸੰਤਾਂ ਮਹਾਤਮਾਂ ਦੇ ਪਿਆਰ ਦੀ ਫੜਾਂ ਮਾਰਦੇ ਹਨ, ਪਰ ਰੱਬ ਦੇ ਬੰਦਿਆਂ ਨਾਲ ਨਫ਼ਰਤ ਕਰਦੇ ਹਨ ਤੇ ਰਿਸ਼ੀਆਂ ਮੁਨੀਆਂ, ਸੰਤਾਂ ਮਹਾਤਮਾਂ ਦੀ ਤਾਲੀਮ ਦੇ ਨਾਮ ਪੁਰ ਇਕ ਦੂਸਰੇ ਦਾ ਗਲ ਵੱਢਣ ਨੂੰ ਫਿਰਦੇ ਹਨ, ਇਥੋਂ ਤੀਕ ਕਿ ਹਿੰਦੂ ਹਿੰਦੂਆਂ ਦਾ, ਮੁਸਲਮਾਨ ਮੁਸਲਮਾਨਾਂ ਦਾ ਤੇ ਸਿਖ ਸਿਖਾਂ ਦਾ ਤੇ ਭਾਈ ਭਾਈ ਦਾ ਦੁਸ਼ਮਣ ਬਣ ਰਿਹਾ ਹੈ, ਐਸੇ ਲੋਕ ਮਾਲਕ ਦੇ ਭਗਤ ਜਾਂ ਇਨਸਾਨ ਅਖਵਾਣ ਦਾ ਹੱਕ ਨਹੀਂ ਰਖਦੇ।

ਪ੍ਰੇਮ ਇਕ ਸੱਚੀ ਬਰਕਤ ਹੈ, ਜੋ ਮੁਰਦਾ ਦਿਲਾਂ ਨੂੰ ਜ਼ਿੰਦਾ ਕਰ ਦੇਂਦੀ ਹੈ। ਪ੍ਰੇਮ ਵਿਚ ਨਸ਼ਾ ਹੈ, ਜਿਸ ਕਰਕੇ ਇਨਸਾਨ ਆਨੰਦ ਵਿਚ ਝੂਮ ਉਠਦਾ ਹੈ ਤੇ ਖ਼ੁਦੀ ਮਿਟਦੀ ਹੈ।

ਪ੍ਰੇਮ ਨੂੰ ਲੋਕੀ ਅੰਨ੍ਹਾਂ ਤੇ ਬਾਵਲਾ ਆਖਦੇ ਹਨ, ਕਿਉਂ ਜੋ ਪ੍ਰੇਮੀ ਅੰਨ੍ਹਿਆਂ ਤੇ ਦੀਵਾਨਿਆਂ ਦੀ ਤਰ੍ਹਾਂ ਕਿਸੀ ਦੀ ਨਹੀਂ ਸੁਣਦਾ। ਪਰ ਉਹ ਅੰਨ੍ਹਾਂ ਨਹੀਂ, ਉਹ ਤਾਂ ਸਚੀ ਅੱਖ ਵਾਲਾ ਹੁੰਦਾ ਹੈ। ਜਿਸਨੂੰ ਦੇਖਦਾ ਹੈ,ਬਸ ਉਸੀ ਨੂੰ ਦੇਖਦਾ ਹੈ। ਹੋਰ ਕਿਧਰੇ ਉਸਦੀ ਤਵੱਜੋ ਨਹੀਂ ਜਾਂਦੀ। ਉਸੀ ਇਕ ਨੂੰ ਸਭ ਕੁਛ ਮੰਨਦਾ ਤੇ ਜਾਣਦਾ ਹੈ। ਉਹ ਦੀਵਾਨਾ ਵੀ ਨਹੀਂ। ਹਾਂ ਜਿਸ ਪਾਸੇ ਉਸਦਾ ਖ਼ਿਆਲ ਗਿਆ ਉਸੀ ਤਰਫ਼ ਦਾ ਹੋ ਗਿਆ ਤੇ ਉਸ ਤੋਂ ਛੁਟ ਹੋਰ ਕਿਧਰੇ ਉਸਦਾ ਧਿਆਨ ਨਹੀਂ ਜਾਂਦਾ। ਉਹ ਇਕ ਨੂੰ ਹੀ ਚਿਤ ਦੇਂਦਾ ਹੈ,ਦੋ ਚਿੱਤੀ ਦੇ ਨੁਕਸ ਤੋਂ ਪਾਕ ਹੋ ਜਾਂਦਾ ਹੈ।

ਪ੍ਰੇਮ ਇਕ ਇਲਾਹੀ ਕਾਨੂੰਨ ਹੈ। ਜਿਥੇ ਸਭ ਉਕਤੀਆਂ ਜੁਗਤੀਆਂ ਹਾਰ ਜਾਂਦੀਆਂ ਹਨ, ਉਥੇ ਇਹ ਬਾਜ਼ੀ ਲੈ ਜਾਂਦਾ ਹੈ।

"Love is the divine law. It will win where reason despairs".

ਪ੍ਰੇਮ ਇਕ ਅਲੌਕਿਕ ਚੀਜ਼ ਹੈ,ਜਿਸਦੀ ਮਿਠਾਸ ਬਿਆਨ ਵਿਚ ਨਹੀਂ ਆ ਸਕਦੀ। ਉਸਦੇ ਰਸ ਦੀ ਚਾਟ ਐਸੀ ਹੈ ਕਿ ਉਸਨੂੰ ਛੱਡਣ ਨੂੰ ਜੀ ਨਹੀਂ ਕਰਦਾ। ਉਸਦੀ ਖ਼ੁਸ਼ਬੂ ਹਮੇਸ਼ਾਂ ਦਿਲ ਤੇ ਦਿਮਾਗ਼ ਨੂੰ ਤਾਜ਼ਾ ਰਖ਼ਦੀ ਹੈ ਤੇ ਪ੍ਰੇਮੀ ਸਦਾ ਚੜ੍ਹਦੀਆਂ ਕਲਾਂ ਵਿਚ ਰਹਿੰਦਾ ਹੈ। ਪ੍ਰੇਮ ਵਿਚ ਜਾਦੂ ਭਰੀ ਕਸ਼ਿਸ਼ ਹੈ ਜੋ ਸਭ ਨੂੰ ਖਿਚਦੀ ਹੈ।

---

# ਪ੍ਰੇਮ ਕੀ ਹੈ ?

## ਪ੍ਰੇਮ ਮਾਲਕ ਦਾ ਰੂਪ ਹੈ (Love is God)

ਸ੍ਰਿਸ਼ਟੀ ਦੇ ਪੈਦਾ ਹੋਣ ਤੋਂ ਪਹਿਲਾਂ ਮਾਲਕ ਨਿਰੋਲ ਚੇਤਨਤਾ ਦਾ ਅਥਾਹ ਸਮੁੰਦਰ ਸੀ, ਕਾਇਮ ਬਿੱਜ਼ਾਤ (ਸੈ ਭੰ) ਪੂਰਨ ਪ੍ਰੇਮ ਤੇ ਅਨੰਦ ਸਰੂਪ ਸੀ। ਉਹ ਸਭ ਕੁਛ ਆਪ ਹੀ ਆਪ ਸੀ। ਉਹ ਆਪਣੇ ਆਪ ਦੇ ਪ੍ਰੇਮ ਮਈ ਆਨੰਦ ਵਿਚ ਮਗਨ ਸੀ। ਉਸਦੀ ਅਸਲ ਹੀ ਪ੍ਰੇਮ ਸੀ, ਕਿਸੀ ਹੋਰ ਲਈ ਨਹੀਂ,ਕਿਉਂ ਜੋ ਉਸ ਤੋਂ ਛੁਟ ਹੋਰ ਕੋਈ ਨਹੀਂ ਸੀ। ਉਹ ਪ੍ਰੇਮ ਆਪਣੇ ਲਈ ਹੀ ਸੀ। ਪ੍ਰੇਮ ਉਸਦੀ ਜ਼ਾਤ ਦਾ ਨਿਚੋੜ ਸੀ, ਜਿਸਦੇ ਜ਼ਾਹਰ ਕਰਨ ਲਈ ਉਹ ਕਿਸੀ ਹੋਰ ਦਾ ਮੁਹਤਾਜ ਨਹੀਂ ਸੀ। ਇਹ ਪ੍ਰੇਮ ਦੀ ਅਕਹਿ ਅਵਸਥਾ ਹੈ। ਹਾਂ ਸਮਝਣ ਲਈ ਤੁਸੀਂ ਇਸ ਉਦਾਹਰਨ ਤੋਂ ਕੁਝ ਅੰਦਾਜ਼ਾ ਲਗਾ

ਸਕੋਗੇ। ਤੁਸੀਂ ਕਿਸੀ ਮਾਲਕ ਦੇ ਪ੍ਰੇਮ ਵਿਚ ਅਭੇਦ ਹੋਈ ਹੋਈ ਸ਼ਖ਼ਸੀਅਤ ਵਿਚ ਮੈਹਵ (ਲੀਨ) ਹੋ ਜਾਓ, ਇਤਨਾ ਕਿ ਤੁਸੀਂ ਆਪਣੇ ਆਪ ਨੂੰ ਭੁਲ ਜਾਓ। ਤੁਸਾਨੂੰ ਤਨ ਮਨ ਦੀ ਕੋਈ ਸੋਝੀ ਨਾ ਰਹੇ ਤੇ ਪ੍ਰੇਮ ਮੂਰਤੀ ਤੋਂ ਛੁਟ ਹੋਰ ਸਭ ਕੁਛ ਭੁਲ ਜਾਏ ਤੇ ਉਸ ਮਨੋਹਰ ਪ੍ਰੀਤਮ ਦਾ ਧਿਆਨ ਕਰਦੇ ਹੋਏ ਤੁਸੀਂ ਰਸ ਭਰੀ ਮਸਤੀ ਵਿਚ ਗੁੰਮ ਹੋ ਜਾਓ, ਇਤਨਾ ਕਿ 'ਮੈਂ' 'ਤੂੰ' ਤੇ 'ਦੋ ਪੁਣੇ' ਦਾ ਖ਼ਿਆਲ ਉੱਕਾ ਹੀ ਉੱਡ ਜਾਏ ਤੇ ਤੁਸੀਂ ਪ੍ਰੇਮ ਮਈ ਅਨੰਦ ਰੂਪ ਹੀ ਬਣ ਜਾਓ। ਉਸ ਹਾਲਤ ਨੂੰ ਤੁਸੀਂ ਕਿਸੀ ਲਫ਼ਜ਼ਾਂ ਵਿਚ ਬਿਆਨ ਨਹੀਂ ਕਰ ਸਕਦੇ, ਕਿਉਂ ਜੋ ਮਾਲਕ ਪ੍ਰੇਮ ਹੈ ਤੇ ਪ੍ਰੇਮ ਹੀ ਮਾਲਕ ਹੈ "God is Love and Love is God." ਉਹ ਦੋਵੇਂ ਇਕ ਰੂਪ ਹਨ ਤੇ ਅਕਥਨੀ ਹਨ। ਉਹ ਆਪਣੇ ਆਪ ਵਿਚ ਅਥਾਹ ਤੇ ਅਪਾਰ ਪ੍ਰੇਮ ਦਾ ਗੰਭੀਰ ਅਨੰਦ ਤੇ ਸ਼ਾਂਤ ਮਈ ਸਮੁੰਦਰ ਹੈ, ਜਿਸਦਾ ਕੋਈ ਅਨੁਮਾਨ ਕਿਸੀ ਦੁਨਿਆਵੀ ਸੁਖ ਜਾਂ ਅਨੰਦ ਨਾਲ ਨਹੀਂ ਕਰ ਸਕਦੇ।

ਪ੍ਰੇਮ ਇਕ ਅਜੇਹਾ ਜਜ਼ਬਾ ਹੈ, ਜਿਸਦਾ ਵੇਰਵਾ ਲਿਖਣ ਤੇ ਬੋਲਣ ਵਿਚ ਨਹੀਂ ਆ ਸਕਦਾ। ਜੇਕਰ ਬਿਆਨ ਵੀ ਕਰਨਾ ਹੋਵੇ, ਤਾਂ ਅਸੀਂ ਇਸਨੂੰ ਇਕ ਮਿਕਨਾਤੀਸੀ ਕਸ਼ਿਸ਼ ਕਹਿ ਸਕਦੇ ਹਾਂ, ਜੋ ਇਕ ਜ਼ਬਰਦਸਤ ਤਾਕਤ ਹੈ। ਇਹ ਦੁਨੀਆਂ ਦੇ ਆਦਿ ਤੋਂ ਹੈ। ਇਸਦਾ ਅਸਰ ਸਭ ਜ਼ਮੀਨੀ ਤੇ ਅਸਮਾਨੀ ਚੀਜ਼ਾਂ ਅੰਦਰ ਭਾਵੇਂ ਉਹ ਨਜ਼ਰ ਆਂਵਦੀਆਂ ਹਨ ਜਾਂ ਨਹੀਂ, ਮੌਜੂਦ ਹੈ। ਇਸੀ ਦੇ ਕਰਕੇ ਸਭ ਅੱਡ ਅੱਡ ਅੰਸ ਆਪਸ ਵਿਚ ਇਕ ਦੂਸਰੇ ਨੂੰ ਕਸ਼ਿਸ਼ ਕਰ ਰਹੇ ਹਨ ਤੇ ਜਹਾਨ ਕਾਇਮ ਹੈ।

## ਪ੍ਰੇਮ ਆਦਿ ਵਿਚ ਸੀ ਤੇ ਸਭ ਉਸਦਾ ਪਸਾਰਾ ਹੈ

ਮਾਲਕ ਪ੍ਰੇਮ ਹੈ–ਪ੍ਰੇਮ ਆਦਿ ਵਿਚ ਸੀ। ਪ੍ਰੇਮ ਤੋਂ ਹੀ ਸਭ ਕੁਛ ਜ਼ਹੂਰ ਵਿਚ ਆਇਆ। ਇਹ ਸਭ ਪਸਾਰਾ ਪ੍ਰੇਮ ਦਾ ਹੀ ਹੈ। ਪ੍ਰੇਮ ਕਰਕੇ ਹੀ ਸਾਨੂੰ ਇਥੇ ਭੇਜਿਆ ਗਿਆ ਤੇ ਫੇਰ ਵਾਪਸ ਮੁੜ ਲੈ ਜਾਣ ਵਾਲਾ ਪ੍ਰੇਮ ਹੀ ਹੈ। ਪ੍ਰੇਮ ਦਾ ਮਜ਼ੁਬ ਹੀ ਅਸਲੀ ਮਜ਼ੁਬ ਹੈ। ਜੋ ਇਸ ਪੁਰ ਚਲਦਾ ਹੈ, ਉਹ ਠੀਕ ਰਸਤੇ ਪੁਰ ਜਾ ਰਿਹਾ ਹੈ। ਸ਼ੰਮਸ਼ ਤਬਰੇਜ਼ ਸਾਹਿਬ ਇਸ਼ਕ ਦੀ ਤਾਰੀਫ਼ ਕਰਦੇ ਹੋਏ ਫ਼ਰਮਾਂਦੇ ਹਨ ਕਿ ਕੁਫ਼ਰ ਤੇ ਇਸਲਾਮ ਤਾਂ ਹੁਣ ਜ਼ਾਹਰ ਹੋਏ, ਪਰ ਇਸ਼ਕ ਤੇ ਮਾਲਕ ਅਜ਼ਲ ਤੋਂ ਵੀ ਪਹਿਲਾਂ ਸੀ। ਸੋ ਜੇਕਰ ਕੋਈ ਕਾਫ਼ਰ ਇਸ਼ਕ ਨਾਲ ਕੁਠਿਆ ਜਾਏ ਤਾਂ ਤੂੰ ਉਸਨੂੰ ਕਾਫ਼ਰਾਂ ਵਿਚੋਂ ਨਾ ਜਾਣੀ।

کفر و اسلام کنوں آمده و عشق از لست    کافرے راکہ کشد عشق ز کفار مگیر

# ਪ੍ਰੇਮ ਅਨੰਦ ਦਾ ਸੋਮਾ ਤੇ ਮਗਨਤਾਈ ਹੈ। ਪ੍ਰੇਮ ਦਿਲ ਦੇਣ ਦਾ ਨਾਮ ਹੈ

ਦੁਨੀਆਂ ਵਿਚ ਜੋ ਕੁਛ ਵੀ ਹੋਂਦ ਵਿਚ ਆਇਆ ਹੈ, ਉਹ ਪ੍ਰੇਮ ਤੋਂ ਖ਼ਾਲੀ ਨਹੀਂ। ਅਸੀਂ ਕਿਸੀ ਚੀਜ਼ ਨੂੰ ਤਦ ਹੀ ਜਾਣ ਸਕਦੇ ਹਾਂ ਜੇਕਰ ਸਾਡਾ ਉਸ ਨਾਲ ਅੰਸ਼ਾ ਅੰਸ਼ੀ ਭਾਵ ਹੋਵੇ।ਪ੍ਰੇਮ ਆਪਣੀ ਉਚਤਾ ਤੇ ਅਸਲੀਅਤ ਵਿਚ ਪੂਰਨ ਅਨੰਦ ਦਾ ਸੋਮਾ(ਨਿਕਾਸ)ਹੈ। ਇਸ ਲਈ ਮਾਲਕ ਦੇ ਪ੍ਰੇਮ ਦੇ ਰੰਗ ਵਿਚ ਅਨੰਦ ਹੀ ਅਨੰਦ ਤੇ ਇਕ ਰਸ ਇਕਾਗਰਤਾ ਹੀ ਇਕਾਗਰਤਾ ਹੈ।ਪ੍ਰੇਮ ਦਾ ਮਤ-ਲਬਹੀ ਮਗਨਤਾਈ(ਲੀਨ ਹੋਜਾਣਾ)ਤੇ ਉਹ ਅਲੌਕਿਕ ਕਸ਼ਿਸ਼ਹੈ,ਜੋ ਕਿਸੀ ਖ਼ਾਸ ਸ਼ੈ ਵੱਲ ਹੋਵੇ।ਪ੍ਰੇਮ 'ਪ੍ਰਿ' ਧਾਤੂ ਤੋਂ ਨਿਕਲਿਆ ਹੈ,ਜਿਸਦੇ ਅਰਥ ਹਨ ਦਿਲ ਨੂੰ ਭਾਵਨ ਸੁਖਾਵਣ ਵਾਲਾ ਪਿਆਰ,ਜਿਸ ਵਿਚ ਖਿੱਚ ਹੋਵੇ।ਦਿਲਦਹੀ ਪਿਆਰ ਦਾ ਦੂਸਰਾ ਨਾਮ ਹੈ। ਦਿਲ ਦੇ ਦੇਣ ਨੂੰ ਦਿਲਦਹੀ ਆਖਦੇ ਹਨ। ਦਿਲ ਕਿਸ ਤਰ੍ਹਾਂ ਦਿਤਾ ਜਾਂਦਾ ਹੈ?ਸ਼ੌਕ ਦੇ ਨਾਲ ਕਿਸੀ ਵੱਲ ਪੂਰਨ ਤਵੱਜੋ ਭਰੀ ਨਿਗਾਹ ਕਰਨਾ ਤੇ ਸ਼ੁਭ ਭਾਵਨਾ ਦੀ ਖ਼ਿਆਲੀ ਧਾਰ ਨੂੰ ਘੜੀ ਮੁੜੀ ਕਿਸੀ ਦੀ ਤਰਫ਼ ਮੋੜਨਾ, ਉਸਦੇ ਐਬ ਜਾਂ ਨੁਕਸ ਪੁਰ ਨਜ਼ਰ ਨਾ ਕਰਨਾ ਤੇ ਕੇਵਲ ਉਸੀ ਨੂੰ ਹੀ ਆਪਣੀ ਭਾਉ ਭਰੀ ਰੁਚੀ ਦਾ ਹੱਕਦਾਰ ਸਮਝਣਾ,ਦਿਲ ਦਾ ਦੇਣਾ ਹੈ।ਆਸ਼ਕੀ ਕਿਸ ਨੂੰ ਆਖਦੇ ਹਨ? ਕਹਿ ਦਿਓ ਆਪਣੇ ਪ੍ਰੀਤਮ ਦਾ ਬੰਦਾ ਬਣ ਜਾਣਾ ਤੇ ਦਿਲ ਨੂੰ ਉਸਦੇ ਹੱਥ ਦੇ ਕੇ ਆਪ ਹੈਰਾਨ ਫਿਰਨਾ ਹੈ।

عاشقی چیست بگو بندهٔ جانان بودن　　دل بدست دگرے دادن و حیران بودن

ਸੋ ਪ੍ਰੇਮ ਦਾ ਸੁਭਾਵਕ ਗੁਣ ਇਕਾਗ੍ਰਤਾ (Concentration) ਭਰੀ ਯਾਦ ਹੈ। ਇਸ ਕਰਕੇ ਜਿਥੇ ਪ੍ਰੇਮ ਹੋਵੇਗਾ ਉਥੇ ਇਕਾਗ੍ਰਤਾ ਹੋਵੇਗੀ। ਇਕਾਗ੍ਰਤਾ ਤੋਂ ਬਿਨਾਂ ਕੋਈ ਤਾਕਤ ਕੰਮ ਨਹੀਂ ਕਰ ਸਕਦੀ।

ਕਿਸੀ ਦੇ ਰੂਪ ਜਾਂ ਗੁਣ ਨੂੰ ਦੇਖਕੇ ਉਸ ਪੁਰ ਦਿਲ ਦਾ ਆ ਜਾਣਾ ਤੇ ਉਸਦੀ ਖ਼ਾਹਿਸ਼ ਕਰਨਾ ਜਾਂ ਉਸ ਵਿਚ ਅਨੁਰਾਗ ਹੋਣਾ ਪ੍ਰੇਮ ਅਖਵਾਂਦਾ ਹੈ। ਪ੍ਰੇਮ ਜਾਂ ਇਸ਼ਕ ਰੂਹ ਰੂਪੀ ਕਤਰੇ ਨੂੰ ਮਾਲਕ ਰੂਪੀ ਦਰਯਾ ਬਣਾ ਦੇਣ ਨੂੰ ਆਖਦੇ ਹਨ। ਹਾਂ ਜੀ, ਇਹ ਦੋਹਾਂ ਆਲਮਾਂ ਦੀ ਹਿਰਸ ਹਵਾ ਤੋਂ ਮੂੰਹ ਮੁੜ ਜਾਣ ਤੇ ਉਸ ਪ੍ਰੀਤਮ ਨਾਲ ਦਿਲ ਦੇ ਲਗ ਜਾਣ ਨੂੰ ਕਹਿੰਦੇ ਹਨ।

ਇਸ਼ਕ ਵਿਚ ਕਮਾਲ ਮੋਹਵੀਅਤ(ਪੂਰੀ ਤਰ੍ਹਾਂ ਲੀਨ ਹੋ ਜਾਣਾ)ਹੈ, ਜੋ ਮੁਹੱਬਤ ਦੇ ਅਤਿਅੰਤ ਹੋ ਜਾਣ ਕਰਕੇ ਪੈਦਾ ਹੁੰਦੀ ਹੈ।ਇਹ ਉਹ ਜਜ਼ਬਾ ਹੈ,ਜਿਸ

ਵਿਚ ਆਪਣੇ ਆਪ ਤੋਂ ਬੇਸੁਧੀ ਤੇ ਬੇਖ਼ਬਰੀ ਹੋ ਜਾਂਦੀ ਹੈ।ਇਸ਼ਕ ਜਾਂ ਪ੍ਰੇਮ ਦਾ ਰਾਹ ਇਕ ਫ਼ਨਾਹ ਦਰਫ਼ਨਾਹ ਦੇ ਮੁਕਾਮ ਅੰਦਰ ਹੈ। ਪ੍ਰੇਮੀਆਂ ਨੂੰ ਅਜੇਹੀਆਂ ਫ਼ਨਾਹਵਾਂ ਤੋਂ ਸੈਂਕੜੇ ਬਕਾਵਾਂ (ਅਬਿਨਾਸੀ ਪਦਵੀਆਂ) ਪ੍ਰਾਪਤ ਹੁੰਦੀਆਂ ਹਨ। ਇਹ ਗ਼ਫ਼ਲਤ ਨਹੀਂ।ਇਹ ਇਕ ਕਿਸਮ ਦੀ ਜਾਗ੍ਰਤ ਵਿਚ ਜੀ ਉਠਣਾ ਹੈ ਤੇ ਉਸ ਮਾਲਕ ਦੀ ਸਦਾ ਦੀ ਚੇਤਨਤਾ ਨਾਲ ਜੁੜਨਾ ਹੈ। ਇਸ਼ਕ ਇਕ ਅਥਾਹ ਸਮੁੰਦਰ ਹੈ।ਇਸ ਦਾ ਕੋਈ ਅੰਤ ਨਹੀਂ,ਇਹ ਬਿਆਨ ਵਿਚ ਆ ਨਹੀਂ ਸਕਦਾ।

## ਪ੍ਰੇਮੀ ਦੀ ਖ਼ਬਰ ਕਿਸੀ ਪ੍ਰੇਮੀ ਤੋਂ ਪੁਛੋ

ਪ੍ਰੇਮ ਇਕ ਕਦੇ ਨਾ ਫ਼ਨਾਹ ਹੋਣ ਵਾਲਾ ਰਾਗ ਹੈ। ਇਹ ਦਰਦ ਹੈ,ਪਰ ਡਾਢਾ ਮਿੱਠਾ ਤੇ ਰਸ ਭਰਿਆ। ਇਹ ਕਦੇ ਨਾ ਭੁਲ ਸਕਣ ਵਾਲਾ ਅਹਿਸਾਸ (ਅਨੁਭਵ) ਹੈ। ਪ੍ਰੇਮ ਦੀ ਲੱਜ਼ਤ ਪੁਛਣੀ ਹੋਵੇ ਤਾਂ ਕਿਸੀ ਪ੍ਰੇਮ ਪੁਜਾਰੀ ਤੋਂ ਪੁਛੋ ਜਾਂ ਕਿਸੀ ਬੁਲਬੁਲ ਤੋਂ, ਜੋ ਫੁੱਲ ਦੀ ਆਸ਼ਕ ਹੈ, ਜਾਂ ਭਬੱਕੜ ਤੋਂ ਪੁਛੋ, ਜੋ ਸਦਕੇ ਤੇ ਕੁਰਬਾਨ ਹੋਕੇ ਆਪਣੀ ਜਾਨ ਨੂੰ ਲਾਟ ਪੁਰ ਵਾਰ ਦੇਂਦਾ ਹੈ, ਪਰ ਹਾਹੁਕਾ ਤੀਕ ਨਹੀਂ ਭਰਦਾ।

ਪ੍ਰੇਮ ਦੀ ਬਾਬਤ ਜੇਕਰ ਤੁਸੀਂ ਕੁਛ ਜਾਨਣਾ ਚਾਹੋ ਤਾਂ ਤੁਸੀਂ ਪ੍ਰੇਮ ਤੋਂ ਹੀ ਜਾਪੁਛੋ।ਕਿਸੀ ਹੋਰ ਤੋਂ ਨਾ ਪੁਛਣਾ,ਉਹ ਕੁਛ ਉੱਤਰ ਨਹੀਂ ਦੇਵੇਗਾ, ਪ੍ਰੇਮ ਖ਼ੁਸ਼ ਬਿਆਨੀ ਜਾਣਦਾ ਹੈ,ਸੋਹਣੀ ਤਰ੍ਹਾਂ ਤੁਸਾਨੂੰ ਸਮਝਾ ਦੇਵੇਗਾ ਕਿ ਉਹ ਕੀ ਕੁਛ ਹੈ।

عشق را از کس مپرس از عشق پرس　　عشق او بس خوش بیانست ای پسر

ਜੇਕਰ ਇਸ਼ਕ ਦੀ ਕੋਈ ਝਲਕ ਵੇਖਣੀ ਹੋਵੇ ਤਾਂ ਕਿਸੀ ਪ੍ਰੇਮੀ ਦੀਆਂ ਮਸਤ ਅੱਖਾਂ ਵਿਚ ਵੜਕੇ ਵੇਖੋ। ਕੁਝ ਕੁਝ ਉਸ ਦੀ ਸਮਝ ਪਵੇਗੀ। ਜਿਥੇ ਸਭ ਅਕਲ,ਫ਼ਿਕਰ,ਤਮੀਜ਼,ਮਨ ਤੇ ਚਿਤਵਨ ਉਸ ਦੀ ਰੌ ਵਿਚ ਰੁੜ੍ਹਕੇ ਪ੍ਰੀਤਮ ਦੀ ਹੋਂਦ ਦੇ ਸਹਾਰੇ, ਹਾਂ ਹਾਂ ਉਸ ਵਿਚ ਇਕ ਮਿਕ ਹੋ ਰਹਿੰਦੇ ਹਨ।

ਸੰਤ ਜਨ ਪ੍ਰੇਮ ਦਾ ਸਮੁੰਦਰ ਹੁੰਦੇ ਹਨ, ਕਿਉਂ ਜੋ ਉਹ ਮਾਲਕ ਨਾਲ ਅਭੇਦ ਹੁੰਦੇ ਹਨ ਤੇ ਮਾਲਕ ਨਿਰੋਲ ਪ੍ਰੇਮ ਹੈ। ਭਗਤਾਂ ਵਿਚ ਉਸ ਦੇ ਪ੍ਰੇਮ ਦੇ ਉਛਾਲੇ ਉਭਰ ਉਭਰ ਕੇ ਦੁਨੀਆਂ ਨੂੰ ਨਿਹਾਲ ਕਰਦੇ ਹਨ ਤੇ ਉਹਨਾਂ ਦੇ ਜਮਾਲ ਦੀਆਂ ਰੌਾਂ ਨੂੰ ਪਾਕੇ ਆਦਮੀਆਂ ਅੰਦਰ ਮਾਲਕ ਦੇ ਮਿਲਣ ਦਾ ਚਾਉ ਪੈਦਾ ਹੁੰਦਾ ਹੈ।

"ਸੁਭਰ ਭਰੇ ਪ੍ਰੇਮ ਰਸ ਰੰਗਿ ॥ ਉਪਜੈ ਚਾਉ ਸਾਧ ਕੈ ਸੰਗਿ ॥"

(ਗਉੜੀ ਮ: ੫, ੨੮੯—੧੪)

ਪ੍ਰੇਮ ਵਿਚ ਜੇਕਰ ਕੋਈ ਗ਼ਰਜ਼ ਛੁਪੀ ਹੋਈ ਹੈ ਜਾਂ ਉਸ ਵਿਚ ਕਿਸੀ ਤਰ੍ਹਾਂ

ਲੈਣ ਦੇਣ ਦਾ ਖ਼ਿਆਲ ਹੈ ਤਾਂ ਪ੍ਰੇਮ ਪ੍ਰੇਮ ਨਹੀਂ ਰਹਿੰਦਾ। ਪ੍ਰੇਮ ਪ੍ਰੇਮ ਦੀ ਖ਼ਾਤਰ ਹੁੰਦਾ ਹੈ।ਉਹ ਪ੍ਰੀਤਮ ਨਾਲ ਸਦਾ ਜੁੜਿਆ ਰਹਿਣਾ ਜਾਣਦਾ ਹੈ। ਪ੍ਰੀਤਮ ਵਲੋਂ ਪ੍ਰੀਤਿ ਦੀਆਂ ਰੌਵਾਂ ਜਦ ਸਾਡੇ ਅੰਦਰ ਪ੍ਰਵੇਸ਼ ਕਰਦੀਆਂ ਹਨ, ਤਾਂ ਸਾਡੇ ਅੰਦਰ ਪ੍ਰੇਮ ਉਭਰ ਆਂਵਦਾ ਹੈ। ਇਹ ਸੱਚਾ ਪ੍ਰੇਮ ਹੈ ਜੋ ਕਿਸੀ ਬਾਹਰਲੀ ਸਿਫ਼ਤ ਜਾਂ ਫ਼ੈਜ਼ ਦਾ ਮੁਹਤਾਜ ਨਹੀਂ।

ਪ੍ਰੇਮ ਬੇਜ਼ਬਾਨ ਹੈ। ਇਥੇ ਹੋਠ ਬੰਦ ਹਨ। ਇਹ ਕੀ ਚੀਜ਼ ਹੈ,ਕੋਈ ਕੀ ਦੱਸੇ? ਇਸਦੇ ਹਲ ਕਰਨ ਦੀ ਕੁੰਜੀ ਕਿਸੀ ਸਚੇ ਮਾਲਕ ਦੇ ਭਗਤ ਨੂੰ ਹੀ ਨਸੀਬ ਹੁੰਦੀ ਹੈ, ਦੂਸਰਿਆਂ ਨੂੰ ਇਸਦਾ ਚਿਤ ਚੇਤਾ ਹੀ ਨਹੀਂ।

"ਇਸ਼ਕ ਕਿਆ ਸ਼ੈ ਹੈ, ਕਿਸੀ ਕਾਮਿਲ ਸੇ ਪੂਛਾ ਚਾਹੀਏ॥
ਕਿਸ ਤਰ੍ਹਾਂ ਜਾਤਾ ਹੈ ਦਿਲ, ਬੇਦਿਲ ਸੇ ਪੂਛਾ ਚਾਹੀਏ॥"

## ਸਚਾ ਪ੍ਰੇਮ ਆਪਣੇ ਆਪਾ ਭਾਵ ਨੂੰ ਤਿਆਗਣਾ ਹੈ

ਸੱਚਾ ਪ੍ਰੇਮ ਕਿਸ ਨੂੰ ਕਹਿੰਦੇ ਹਨ? ਸ਼ੰਮਸ ਤਬਰੇਜ਼ ਸਾਹਿਬ ਫ਼ਰਮਾਂਦੇ ਹਨ, ਕਿ ਇਹ ਇਖ਼ਤਿਆਰ ਜਾਂ ਖ਼ੁਦੀ ਦੇ ਤਿਆਗ ਕਰਨ ਦਾ ਨਾਮ ਹੈ।ਜਦ ਤੀਕ ਇਸਤੋਂ ਛੁਟਕਾਰਾ ਨਹੀਂ ਹੁੰਦਾ, ਪ੍ਰੇਮ ਦੇ ਰਸਤੇ ਕੁਛ ਬਣਦਾ ਬਣਾਂਦਾ ਨਹੀਂ। ਦਿਲ ਨੂੰ ਸਭ ਚਿੰਤਾ ਤੇ ਵਿਸ਼ਿਆਂ ਤੋਂ ਛੁੜਾਕੇ ਸ਼ੀਸ਼ੇ ਦੀ ਤਰ੍ਹਾਂ ਸਾਫ਼ ਤੇ ਸਾਦੇ ਬਣ ਜਾਓ। ਜਦ ਤੀਕ ਦਿਲ ਉਤੇ ਹਿਰਸ ਹਵਾ ਦੇ ਨਕਸ਼ ਨਿਗਾਰ ਬਾਕੀ ਰਹਿਣਗੇ, ਪ੍ਰੇਮ ਦਾ ਚੇਹਰਾ ਦਿਖਾਈ ਨਹੀਂ ਦੇਵੇਗਾ।

پرسند عشق چیست بگو ترک اختیار — هر کو ز اختیار برست اختیار نیست
اندیشها رها کن و دل ساده کن تمام — چون روئے آئینه که بر نقش و نگار نیست

ਪ੍ਰੇਮ ਤੋਂ ਹੀ ਸਾਹਿਬ ਦਿਲ ਮਰਦ ਦੀ ਜਾਨ ਨੂੰ ਜ਼ਿੰਦਗੀ ਮਿਲਦੀ ਹੈ, ਜੇਕਰ ਸੱਚਾ ਪ੍ਰੇਮ ਨਹੀਂ ਤਾਂ ਲਾਲਚ ਹੈ।

ز عشق زنده شود جان مرد صاحب دل — اگر تو عشق نداری برو که معذوری

## ਪ੍ਰੇਮ ਲਗਾਤਾਰ ਰਹਿਣ ਵਾਲੀ ਖਿੱਚ ਹੈ

ਕਹਿਣ ਨੂੰ ਤਾਂ ਸਭ ਕੋਈ ਪ੍ਰੇਮ ਪ੍ਰੇਮ ਕਹਿੰਦਾ ਹੈ, ਪਰ ਪ੍ਰੇਮ ਨੂੰ ਲੋਕ ਚੀਨਦੇ ਨਹੀਂ। ਕਦੀ ਪ੍ਰੇਮ ਆ ਜਾਏ ਤੇ ਕਦੇ ਚਲਾ ਜਾਏ, ਕਦੀ ਰੋਣ ਲਗ ਜਾਏ ਤੇ ਕਦੀ ਹਸ ਪਏ, ਇਸ ਦਾ ਨਾਮ ਪ੍ਰੇਮ ਨਹੀਂ। ਪ੍ਰੇਮ ਤਾਂ ਇਕ ਰਸ

ਹਾਲਤ ਰਖਦਾ ਹੈ। ਇਸ ਵਿਚ ਉਤਾਰ ਚੜ੍ਹਾਉ ਨਹੀਂ। ਅਠੇ ਪਹਿਰ ਰੂਹ ਇਸਦੇ ਰੰਗ ਵਿਚ ਭਿਜੀ ਰਹਿੰਦੀ ਹੈ। ਕਬੀਰ ਸਾਹਿਬ ਫ਼ਰਮਾਂਦੇ ਹਨ:—

'ਪ੍ਰੇਮ ਪ੍ਰੇਮ ਸਭ ਕੋ ਕਹੇ, ਪ੍ਰੇਮ ਨ ਚੀਨੇ ਕੋਇ ॥
ਆਠ ਪਹਿਰ ਭੀਨਾ ਰਹੇ, ਪ੍ਰੇਮ ਕਹਾਵੇ ਸੋਇ ॥
ਆਇਆ ਪ੍ਰੇਮ ਕਹਾਂ ਗਿਆ, ਦੇਖਾ ਥਾ ਸਭ ਕੋਇ ॥
ਛਿਨ ਰੋਵੇ ਛਿਨ ਮੇ ਹਸੇ, ਯਿਹ ਤੋ ਪ੍ਰੇਮ ਨ ਹੋਇ ॥"

ਗੁਰੂ ਰਾਮਦਾਸ ਜੀ ਫ਼ਰਮਾਂਦੇ ਹਨ ਕਿ ਜਿਨ੍ਹਾਂ ਦੇ ਅੰਦਰ ਪ੍ਰੀਤਿ ਹੋ ਗਈ, ਉਹ ਅਠੇ ਪਹਿਰ ਰਸ ਲੈਂਦੇ ਹਨ ਤੇ ਮਾਲਕ ਤੇ ਸਤਿਗੁਰ ਦੀ ਕਿਰਪਾ ਨਾਲ ਸੁਖੀ ਵਸਦੇ ਹਨ।

"ਮੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਅਠੇ ਪਹਰ ਲਗੰਨਿ ॥
ਜਨ ਨਾਨਕ ਕਿਰਪਾ ਧਾਰਿ ਪ੍ਰਭ ਸਤਿਗੁਰਿ ਸੁਖਿ ਵਸੰਨਿ ॥"

(ਵਾਰ ਗਉੜੀ ਮ: ੪, ੩੦੧-੧੬)

## ਸੱਚੀ ਪ੍ਰੀਤਿ ਕਦੀ ਟੁਟਦੀ ਨਹੀਂ, ਇਹ ਅਟਲ ਹੈ।

ਮਾਲਕ ਪ੍ਰੇਮ ਹੈ। ਉਹ ਅੰਤਰ ਬਾਹਰ ਸਭ ਥਾਈਂ ਭਰਪੂਰ ਹੈ। ਰੂਹ ਮਾਲਕ ਰੂਪੀ ਸਮੁੰਦਰ ਦਾ ਕਤਰਾ ਹੈ ਤੇ ਉਸ ਪ੍ਰੇਮ ਭਰੇ ਸਮੁੰਦਰ ਵਿਚ ਮੱਛੀ ਵਾਂਗ ਤਾਰੀਆਂ ਲੈਂਦੀ ਹੈ। ਜਦ ਅੰਦਰ ਪ੍ਰੀਤਿ ਦੀ ਕਸ਼ਿਸ਼ ਜਾਗ ਉਠੇ, ਫਿਰ ਉਹ ਕਦੇ ਟੁਟ ਨਹੀਂ ਸਕਦੀ।

"ਲਾਗੀ ਪ੍ਰੀਤਿ ਨ ਤੂਟੈ ਮੂਲੇ ॥ ਹਰਿ ਅੰਤਰਿ ਬਾਹਰਿ ਰਹਿਆ ਭਰਪੂਰੇ ॥"

(ਮਾਝ ਮ: ੫, ੧੦੫-੧੪)

"ਕਿਤੈ ਪ੍ਰਕਾਰਿ ਨ ਤੂਟਉ ਪ੍ਰੀਤਿ ॥ ਦਾਸ ਤੇਰੇ ਕੀ ਨਿਰਮਲ ਰੀਤਿ ॥"

(ਧਨਾਸਰੀ ਮ: ੫, ੬੭੪-੧੧)

ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ ਕਿ ਪ੍ਰੇਮ ਵਿਚ ਇਕ ਜ਼ਬਰਦਸਤ ਖਿੱਚ ਹੈ। ਜਦ ਇਹ ਬਣ ਜਾਏ ਤਾਂ ਅਜੇਹੀ ਖਿੱਚ ਤਣ ਜਾਂਦੀ ਹੈ ਕਿ ਫਿਰ ਉਹ ਤੋੜਿਆਂ ਟੁਟਦੀ ਨਹੀਂ ਤੇ ਛੋੜਿਆਂ ਛੁਟਦੀ ਨਹੀਂ।

"ਮੂ ਲਾਲਨ ਸਿਉ ਪ੍ਰੀਤਿ ਬਨੀ ॥
ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ ॥"

(ਬਿਲਾਵਲੁ ਮ: ੫, ੮੨੭-੩)

ਗੁਰੂ ਅਮਰਦਾਸ ਜੀ ਫ਼ਰਮਾਂਦੇ ਹਨ ਕਿ ਮਾਲਕ ਦੀ ਪ੍ਰੀਤਿ ਅਟਲ ਹੈ। ਕਲਮਾਂ ਤੇ ਸਿਆਹੀ ਦੀਆਂ ਦੁਵਾਤਾਂ ਤੇ ਉਹਨਾਂ ਤੋਂ ਲਿਖਿਆ ਹੋਇਆ ਸਭ ਹੀ ਮਿਟ ਜਾਣਗੇ, ਪਰ ਸ਼ਹੁ ਦੀ ਸਚੀ ਪ੍ਰੀਤਿ ਜੋ ਧੁਰੋਂ ਉਸ ਮਾਲਕ ਨੇ ਪਾਈ ਹੈ

ਕਦੇ ਨਹੀਂ ਜਾਵੇਗੀ।

"ਕਲਉ ਮਸਾਜਨੀ ਜਾਇਸੀ ਲਿਖਿਆ ਭੀ ਨਾਲੇ ਜਾਇ ॥
ਨਾਨਕ ਸਹ ਪ੍ਰੀਤਿ ਨ ਜਾਇਸੀ ਜੋ ਧੁਰਿ ਛੋਡੀ ਸਚੈ ਪਾਇ ॥"

(ਸਿਰੀ ਰਾਗ ਵਾਰ ਮ: ੩, ੮੪-੮)

ਗੁਰੂ ਅਰਜਨ ਸਾਹਿਬ ਫਿਰ ਫ਼ਰਮਾਂਦੇ ਹਨ, "ਹੇ ਮਾਲਕ! ਤੇਰਾ ਜਨ ਰਾਮ (ਰਮੇ ਹੋਏ ਮਾਲਕ) ਦੀ ਰਸਾਇਣ ਵਿਚ ਮਤਿਆ ਜਾਂਦਾ ਹੈ। ਪ੍ਰੇਮ ਦਾ ਰਸ ਅੰਦਰ ਉਪਜ ਆਵਣ ਕਰਕੇ ਉਸਨੂੰ ਕਦੀ ਛੱਡਕੇ ਨਹੀਂ ਜਾਂਦਾ।"

"ਤੇਰਾ ਜਨੁ ਰਾਮ ਰਸਾਇਣਿ ਮਾਤਾ ॥
ਪ੍ਰੇਮ ਰਸਾ ਨਿਧਿ ਜਾਕਉ ਉਪਜੀ ਛੋਡਿ ਨ ਕਤਹੂ ਜਾਤਾ ॥"

(ਦੇਵ ਗੰਧਾਰੀ ਮ: ੫, ੫੩੨-੭)

ਪ੍ਰੇਮ ਜੁਗਾਂ ਜੁਗਾਂ ਦੇ ਅੰਦਰ ਸਮਾ ਰਿਹਾ ਹੈ। ਇਹ ਕਦੇ ਟੁਟਣ ਵਾਲਾ ਨਹੀਂ। ਪ੍ਰੀਤਮ ਨਾਲ ਸਚੀ ਪ੍ਰੀਤਿ ਬਣ ਜਾਣ ਪੁਰ ਉਸਦੇ ਦਰਸ਼ਨ ਕਰਕੇ ਜੋ ਸੁਖ ਪ੍ਰੇਮੀ ਆਪਣੇ ਅੰਦਰ ਪ੍ਰਤੀਤ ਕਰਦਾ ਹੈ, ਉਹ ਮੂੰਹੋਂ ਬਿਆਨ ਨਹੀਂ ਕੀਤਾ ਜਾ ਸਕਦਾ।

"ਜੋ ਸੁਖੁ ਦਰਸਨੁ ਪੇਖਤੇ ਪਿਆਰੇ ਮੁਖ ਤੇ ਕਹਣੁ ਨ ਜਾਇ ॥
ਸਾਚੀ ਪ੍ਰੀਤਿ ਨ ਤੁਟਈ ਪਿਆਰੇ ਜੁਗੁ ਜੁਗੁ ਰਹੀ ਸਮਾਇ ॥"

(ਆਸਾ ਮ: ੫, ੪੩੧-੧੯)

ਜਿਨ੍ਹਾਂ ਦੇ ਅੰਦਰ ਪ੍ਰਭੂ ਦਾ ਪ੍ਰੇਮ ਘਰ ਕਰ ਗਿਆ ਤੇ ਜੋ ਪ੍ਰਭੂ ਦੇ ਰੰਗ ਨੂੰ ਮਾਣਦੇ ਹਨ ਉਹ ਸੰਤ ਜਨ ਹਨ। ਉਹਨਾਂ ਨਾਲ ਵੀ ਸੇਵਕ(ਦੇਖੋ ਸਿਖ ਜਾਂ ਸੇਵਕ ਦਾ ਪ੍ਰਕਰਣ)ਦੀ ਪ੍ਰੀਤਿ ਬਣੀ ਫਿਰ ਟੁਟ ਨਹੀਂ ਸਕਦੀ। ਉਹ ਕਦੇ ਜਾ ਨਹੀਂ ਸਕਦੀ। ਉਹ ਓੜਕ ਨਿਬਾਹੀ ਜਾਂਦੀ ਹੈ, ਕਿਉਂ ਜੋ ਜੀਵ ਨੂੰ ਖਿੱਚੀ ਰਖਦੇ ਹਨ। ਐਸੇ ਲੋਕ ਸਾਡੇ ਸਚੇ ਸਜਣ ਤੇ ਮਿਤਰ ਹਨ।

"ਸੰਤ ਸਜਨ ਮਨ ਮਿਤ੍ਰ ਸੇ ਲਾਇਨਿ ਪ੍ਰਭ ਸਿਉ ਰੰਗੁ ਜੀਉ ॥
ਤਿਨ੍ ਸਿਉ ਪ੍ਰੀਤਿ ਨ ਤੁਟਈ ਕਬਹੁ ਨ ਹੋਵੈ ਭੰਗੁ ਜੀਉ ॥"

(ਸੂਹੀ ਮ: ੫, ੭੬੦-੧੧)

"ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥
ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥"

(ਮਾਰੂ ਮ: ੫, ੧੦੦੦-੨)

## ਪ੍ਰੇਮ ਦੁਨੀਆਂ ਦੀ ਜਾਨ ਤੇ ਸਾਡਾ ਜੀਵਨ ਰਸ ਹੈ

ਪ੍ਰੇਮ ਅਤਿ ਉੱਚੀ ਤੇ ਸੁੱਚੀ ਸ਼ੈ ਹੈ ਜੋ ਸਾਨੂੰ ਪਵਿੱਤਰ ਕਰਦੀ ਹੈ ਤੇ ਜੀਵਨ ਨੂੰ ਉਚਾ ਬਣਾਂਦੀ ਹੈ। ਇਹ ਪਵਿਤ੍ਰਤਾ ਤੇ ਸਾਦਗੀ ਦੀ ਜਾਨ ਹੈ, ਦੁਨੀਆਂ ਦੀ

ਇਹ ਜਿੰਦ ਹੈ। ਇਸ ਤੋਂ ਬਿਨਾਂ ਦੁਨੀਆਂ ਸੁੰਨੀ ਹੈ ਤੇ ਸਾਡੀ ਜ਼ਿੰਦਗੀ ਕਿਸੀ ਕੰਮ ਦੀ ਨਹੀਂ । ਪ੍ਰੇਮ ਸਾਡੀ ਜ਼ਿੰਦਗੀ ਦਾ ਰਸ ਹੈ, ਜੋ ਇਸ ਨੂੰ ਹਰਾ ਭਰਾ ਰਖਦਾ ਹੈ, ਤੇ ਇਸ ਤੋਂ ਬਿਨਾਂ ਇਨਸਾਨ ਰੁੱਖਾ ਹੈ। ਇਹ ਸੀਮੈਂਟ ਦੀ ਨਿਆਈਂ ਹੈ, ਜੋ ਸਭ ਨੂੰ ਜੋੜੀ ਰਖਦਾ ਹੈ। ਪ੍ਰੇਮ ਸਾਨੂੰ ਕੰਮ ਕਰਨ ਲਈ ਉਕਸਾਂਦਾ ਹੈ । ਪ੍ਰੇਮ ਸਾਡੇ ਦਿਲ ਦਿਮਾਗ਼ ਨੂੰ ਰੰਗ ਦੇਂਦਾ ਹੈ। ਪ੍ਰੇਮ ਸੱਚੀ ਪਵਿਤ੍ਰਤਾ ਹੈ। ਇਹ ਰੂਹਾਨੀ ਜਵਾਲਾ ਹੈ,ਜੋ ਸਾਡੀ ਰੂਹ ਨੂੰ ਰੌਸ਼ਨ ਕਰਦੀ ਹੈ। ਪ੍ਰੇਮ ਇਨਸਾਨ ਦਾ ਮਾਲਕ ਨੂੰ ਮਿਲਣ ਦਾ ਸਭ ਤੋਂ ਸਿੱਧਾ ਰਸਤਾ ਹੈ। ਸਭ ਸੰਤ ਮਹਾਤਮਾਂ ਤੇ ਕਵੀ ਇਸਦੇ ਗੁਣ ਗਾਂਦੇ ਗਏ।

ਪ੍ਰੇਮ ਦੀ ਅਕੱਥ ਕਹਾਣੀ ਹੈ । ਅਸੀਂ ਇਸਦੀ ਕੋਈ ਤਾਰੀਫ਼ ਨਹੀਂ ਕਰ ਸਕਦੇ। ਇਹ ਕੇਵਲ ਤਜਰਬੇ ਦੀ ਚੀਜ਼ ਹੈ।

## ਪ੍ਰੇਮ ਨਾਮ ਹੈ

ਮਾਲਕ ਪ੍ਰੇਮ ਹੈ। ਮਾਲਕ ਨਾਮ ਤੇ ਸ਼ਬਦ ਹੈ। ਇਸ ਲਈ ਪ੍ਰੇਮ ਨਾਮ ਪਦਾਰਥ ਹੈ (ਵੇਖੋ ਨਾਮ ਦਾ ਪ੍ਰਕਰਣ ਭਾਗ ੧ ਪੰਨਾ ੩੪੬) ਇਸ ਵਿਚ ਮਹਾਂ ਰਸ ਹੈ, ਜਿਸ ਨੂੰ ਪਾ ਕੇ ਸਭ ਬੁਰਿਆਈਆਂ ਦਾ ਨਾਸ ਹੋ ਜਾਂਦਾ ਹੈ।

"ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ ॥
ਤਿਸੁ ਭਾਵੈ ਤਾ ਮੇਲਿ ਲਏ ਭਾਈ ਹਿਰਦੈ ਨਾਮ ਨਿਵਾਸੁ ॥"

(ਸੋਰਠਿ ਮ: ੫, ੬੪੦–ਬ)

"ਸਚਾ ਰੰਗੁ ਮਜੀਠ ਕਾ ਗੁਰਮੁਖਿ ਬ੍ਰਹਮ ਬੀਚਾਰੁ ॥
ਨਾਨਕ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ ਛਾਰੁ ॥"

(ਸੂਹੀ ਵਾਰ ਮ: ੧, ੭੮੬–੧੬)

## ਪ੍ਰੇਮ ਕੀ ਕਰਦਾ ਹੈ

ਵੇਖਣ ਵਿਚ ਆਂਵਦਾ ਹੈ ਕਿ ਤਲਵਾਰ ਮਾਰੋ ਤਾਂ ਇਕ ਚੀਜ਼ ਦੇ ਦੋ ਟੁਕੜੇ ਕਰ ਦੇਂਦੀ ਹੈ, ਪਰ ਪ੍ਰੇਮ ਦੀ ਤਲਵਾਰ ਅਨੋਖੀ ਹੈ। ਜਦ ਇਹ ਚਲਦੀ ਹੈ ਤਾਂ ਦੋ ਟੁਕੜਿਆਂ ਨੂੰ ਇਕ ਕਰ ਦੇਂਦੀ ਹੈ। ਪ੍ਰੇਮ ਅਮੀਰ ਗ਼ਰੀਬ ਸਭ ਨੂੰ ਇਕੋ ਜੇਹਾ ਅਸਰ ਕਰਦਾ ਹੈ । ਇਹ ਐਸਾ ਤਰਾਜ਼ੂ ਹੈ ਜੋ ਪੱਥਰ ਤੇ ਮੋਤੀਆਂ ਨੂੰ ਬਰਾਬਰ ਤੋਲਦਾ ਹੈ। ਪ੍ਰੇਮ ਭਿਖਾਰੀ ਤੇ ਸ਼ਹਿਨਸ਼ਾਹਾਂ ਨੂੰ ਇਕੋ ਫ਼ਰਸ਼ ਤੇ ਬਿਠਾਂਦਾ ਹੈ। ਇਸ ਵਿਚ ਅਮੀਰੀ ਗ਼ਰੀਬੀ ਦੀ ਤਮੀਜ਼ ਨਹੀਂ ਰਹਿੰਦੀ, ਇਥੇ ਸਭ ਬਰਾਬਰ ਹਨ, ਸਭ ਨੂੰ ਇਕੋ ਜੇਹਾ ਦਰ ਦਰ ਰੁਲਾਂਦਾ ਹੈ। ਪਸਤੀਆਂ ਤੇ ਬੁਲੰਦੀਆਂ ਵਿਚ ਉਸਦੀ ਧਾਰਾ ਇਕੋ ਜੇਹੇ ਜ਼ੋਰ ਨਾਲ ਚਲਦੀ ਹੈ। ਪ੍ਰੇਮ ਦੇ ਬਾਗ਼ ਅੰਦਰ ਹਿਜਰ (ਵਿਛੋੜੇ) ਦੇ ਦਾਗਾਂ ਦੇ ਫੁਲ ਖਿੜਦੇ ਹਨ, ਠੰਢੀਆਂ

ਆਹਾਂ ਦੀਆਂ ਹਵਾਵਾਂ ਚਲਦੀਆਂ ਹਨ, ਇਸਦੀ ਜ਼ੁਵਾਲਾ ਪਰਜ੍ਵਲਤ ਹੋਕੇ ਇਨਸਾਨਾਂ ਦੇ ਦੂਜੇ ਭਾਉ ਨੂੰ ਫੂਕ ਸੁਟਦੀ ਹੈ। ਜੋ ਕੋਈ ਇਸ ਪਾਸੇ ਪੈਰ ਰਖਦਾ ਹੈ ਉਸਨੂੰ ਮੁਹੱਬਤ ਦੇ ਬਾਗ਼ ਦੇ ਇਹ ਨਜ਼ਾਰੇ ਦਿੱਸਣ ਲਗ ਪੈਂਦੇ ਹਨ। ਜੇਕਰ ਪ੍ਰੇਮ ਨਾ ਹੁੰਦਾ ਤੇ ਪ੍ਰੇਮ ਦੇ ਗ਼ਮ ਦੀ 'ਆਹੋ ਫ਼ਿਗਾਂ' (ਹਾਲ ਪਾਰ੍ਹਿਆ) ਨਾ ਹੁੰਦੀ ਤਾਂ ਇਤਨੀਆਂ ਖ਼ੁਸ਼ ਬਿਆਨੀਆਂ ਤੇ ਕੀਰਨਿਆਂ ਦੇ ਕਿੱਸੇ ਦੁਨੀਆਂ ਅੰਦਰ ਨਾ ਹੁੰਦੇ। ਪ੍ਰੇਮ ਦੀ ਸ਼ਿਕਾਰਗਾਹ ਵਿਚ ਜੋ ਵੀ ਪੈਰ ਰਖਦਾ ਹੈ, ਭਾਵੇਂ ਉਹ ਸ਼ਿਕਾਰੀ ਵੀ ਹੋਵੇ, ਉਸ ਵਿਚ ਆਪ ਹੀ ਸ਼ਿਕਾਰ ਹੋ ਜਾਂਦਾ ਹੈ।

"ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ ॥
ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥"

(ਸੋਰਠਿ ਰਵਿਦਾਸ, ੬੫੮-ਬ)

ਮਾਲਕ ਦਾ ਪ੍ਰੇਮ ਇਕ ਮੁਹਤਾਜ ਨੂੰ ਵੀ ਇਤਨੀ ਉੱਚੀ ਨਜ਼ਰ ਬਖ਼ਸ਼ਦਾ ਹੈ ਕਿ ਉਹ ਤਾਜਾਂ ਤੇ ਤਖਤਾਂ ਵਾਲਿਆਂ ਨੂੰ ਇਕ ਕਖ ਦੇ ਬਰਾਬਰ ਨਹੀਂ ਸਮਝਦਾ। ਪ੍ਰੇਮੀ ਆਪਣੇ ਜਿਗਰ ਦੇ ਖ਼ੂਨ ਨਾਲ ਅਤਲਸ ਤੇ ਕਮਖਾਬਾਂ ਬੁਣਕੇ ਆਪਣੇ ਪ੍ਰੀਤਮ ਦੇ ਚਰਨਾਂ ਹੇਠ ਵਿਛਾਂਦਾ ਹੈ। ਪ੍ਰੇਮ ਹੀ ਮਾਲਕ ਦੀ ਦਰਗਾਹ ਵਿਚ ਪਹੁੰਚਾ ਸਕਦਾ ਹੈ। ਇਸਦਾ ਹਾਸਲ ਕਰਨਾ ਹੀ ਸਚਾ ਮਿਅ੍ਰਾਜ (ਚੜ੍ਹਾਈ) ਹੈ। ਜੇਕਰ ਪ੍ਰੇਮ ਦੀ ਚੜ੍ਹਾਈ (ਮਿਅ੍ਰਾਜ) ਦੀ ਅਸਲੀ ਕਹਾਣੀ ਪੜ੍ਹਨੀ ਹੋਵੇ, ਤਾਂ ਕਿਸੀ ਸਚੇ ਪ੍ਰੇਮੀ ਦੇ ਚੇਹਰੇ ਨੂੰ ਵੇਖੋ। ਉਸ ਤੋਂ ਪ੍ਰੇਮ ਦੀ ਝਲਕ ਦਿਸੇਗੀ।

غمزهٔ عشقت بر آں آرد یکے محتاج را — کو بیک کاه بر نسنجد ہیچ مر تاج را!
اطلس و دیباج بافد عاشق از خونِ جگر — تا کشد در پائے معشوق اطلس و دیباج را
عشق معراج است سوئے بامِ سلطانِ ازل — از رخِ عاشق فرو خواں قصهٔ معراج را

ਪ੍ਰੇਮ ਵਿਚ ਜਿਗਰ ਦਾ ਖ਼ੂਨ ਪੀਣ ਦੇ ਅੰਦਰ ਖ਼ੁਸ਼ੀ ਦੀਆਂ ਗੁਲਜ਼ਾਰਾਂ ਖਿੜਦੀਆਂ ਹਨ। ਪ੍ਰੇਮੀ ਹਮੇਸ਼ਾਂ ਮਾਲਕ ਦੇ ਇਸ਼ਕ ਵਿਚ ਲਗੇ ਰਹਿੰਦੇ ਹਨ। ਇਸ ਰਸਤੇ ਵਿਚ ਕਈ ਮਨਸੂਰ ਆਪਣੀ ਜਾਨ ਨੂੰ ਗਵਾਣ ਵਾਲੇ ਦੁਨੀਆਂ ਦੀਆਂ ਮਾਨ ਵਡਿਆਈਆਂ ਨੂੰ ਲਤ ਮਾਰਕੇ ਸੂਲੀ ਤੇ ਜਾ ਚੜ੍ਹਦੇ ਹਨ।

درمیانِ پردهٔ خوں عشق را گلزارہا! — عاشقاں را با جمالِ عشقِ بیچوں کارہا
ے لبِ اصلاح پنہاں زاعتمادِ جانِ خویش — ترکِ منبرہا بکرده بر شده بر دارہا

# ਪ੍ਰੇਮ ਦੀ ਨਿਸ਼ਾਨੀ

ਇਨਸਾਨ ਦੇ ਮਨ ਦੀ ਹਾਲਤ ਉਸਦੇ ਚੇਹਰੇ ਤੋਂ ਪ੍ਰਗਟ ਹੋ ਜਾਂਦੀ ਹੈ। ਅੰਦਰ ਦੀ ਖ਼ੁਸ਼ੀ ਜਾਂ ਗ਼ਮੀ, ਪ੍ਰੇਮ ਜਾਂ ਨਫ਼ਰਤ ਦਾ ਅਕਸ ਉਸਦੇ ਚੇਹਰੇ ਪੁਰ ਪੈ ਜਾਂਦਾ ਹੈ। ਗੱਲ ਬਾਤ ਕਰਨ ਤੋਂ ਅੰਦਰ ਦੀ ਹਾਲਤ ਪਈ ਨਜ਼ਰ ਆਂਵਦੀ ਹੈ। ਪ੍ਰੇਮ ਜਦ ਕਿਸੀ ਘਟ ਅੰਦਰ ਪ੍ਰਗਟ ਹੁੰਦਾ ਹੈ, ਉਹ ਛੁਪਾਇਆਂ ਛੁਪ ਨਹੀਂ ਸਕਦਾ। ਪ੍ਰੇਮ ਦੀ ਅੱਖ ਹੀ ਗੁਝੀ ਨਹੀਂ ਰਹਿੰਦੀ। ਜੇਕਰ ਮੂੰਹ ਪੁਰ ਚੁਪ ਦੀ ਮੋਹਰ ਵੀ ਲਾਈ ਰਖੋ, ਉਹ ਅੱਖਾਂ ਵਿਚ ਬੇਇਖ਼ਤਿਆਰ ਹੰਝੂਆਂ ਦੀ ਸ਼ਕਲ ਵਿਚ ਡੁਲ੍ਹ ਡੁਲ੍ਹ ਪੈਂਦਾ ਹੈ, ਲੂੰ ਕੰਡੇ ਖੜੇ ਹੋ ਜਾਂਦੇ ਹਨ, ਜਿਸਮ ਕੰਬਦਾ ਹੈ, ਪ੍ਰੇਮੀ ਮੁਸਕਰਾਂਦਾ ਹੈ ਤੇ ਮੂੰਹੋ ਬੋਲ ਨਹੀਂ ਸਕਦਾ।

"ਪ੍ਰੇਮ ਛੁਪਾਇਆ ਨਾ ਛੁਪੇ, ਜਾਂ ਘਟ ਪਰਗਟ ਹੋਇ ॥
ਜੋ ਪੈ ਮੁਖ ਬੋਲੇ ਨਹੀ, ਆਂਖ ਦੇਤ ਹੈ ਰੋਇ ॥" (ਕਬੀਰ ਸਾਹਿਬ)

ਜਿਸ ਘਟ ਅੰਦਰ ਪ੍ਰੇਮ ਪਰਗਟ ਹੁੰਦਾ ਹੈ, ਉਹ ਇਨਸਾਨ ਨੂੰ ਸਦਾ ਖਿੜਾਈ ਰਖਦਾ ਹੈ। ਇਸ ਵਿਚ ਚਿੰਤਾ ਨਹੀਂ ਰਹਿੰਦੀ। ਉਸ ਤੋਂ ਪ੍ਰੇਮ ਦੀਆਂ ਰੌਂਵਾਂ ਬੇਇਖ਼ਤਿਆਰ ਨਿਕਲਦੀਆਂ ਹਨ। ਇਹ ਇਸ਼ਕ ਇਲਾਹੀ ਦੀ ਦੌਲਤ ਕਿਵੇਂ ਮਿਲ ਸਕਦੀ ਹੈ? ਮੁਰਸ਼ਦ ਦੀ ਹਦਾਇਤ ਤੋਂ ਬਿਨਾਂ ਇਸਦਾ ਮਿਲਣਾ ਅਸੰਭਵ ਹੈ। ਇਹ ਕਿਸੀ ਵਡੇ ਦਿਲ ਵਾਲੇ ਨੂੰ ਮਾਲਕ ਦੀ ਖ਼ਾਸ ਮੇਹਰ ਕਰਕੇ ਪਰਾਪਤ ਹੁੰਦਾ ਹੈ। ਪ੍ਰੇਮ ਦੀ ਪਛਾਣ ਕੀ ਹੈ? ਜਿਸਨੂੰ ਤੁਸੀਂ ਗ਼ਮਾਂ ਵਿਚ ਆਤੁਰ ਤੇ ਨਿਮੋਝੂਣਾ ਵੇਖੋ, ਸਮਝ ਲਵੋ ਕਿ ਉਹ ਆਸ਼ਕੀ ਤੋਂ ਕੋਰਾ ਹੈ ਤੇ ਪ੍ਰੇਮ ਦੀ ਵਲਾਇਤ ਵਿਚ ਚਲਣ ਵਾਲਾ ਬੰਦਾ ਨਹੀਂ।

عشق جز دولت و ہدایت نیست — جز کشادِ دل و عنایت نیست!
ہر کرا پُر غم و ترش دیدی — نیست عاشق ازاں ولایت نیست

ਜੇਕਰ ਸਾਰਾ ਜਹਾਨ ਕੰਡਿਆਂ ਨਾਲ ਭਰ ਜਾਏ ਤਾਂ ਵੀ ਪ੍ਰੇਮੀ ਦਾ ਦਿਲ ਪ੍ਰੀਤਮ ਦੀ ਯਾਦ ਕਰਕੇ ਸਦਾ ਗੁਲ ਤੇ ਗੁਲਜ਼ਾਰ ਦੀ ਤਰ੍ਹਾਂ ਖਿੜਿਆ ਰਹਿੰਦਾ ਹੈ। ਉਸਨੂੰ ਤੁਸੀਂ ਕਦੀ ਇਕੱਲਾ ਨਾ ਸਮਝੋ, ਕਿਉਂ ਜੋ ਉਸਦਾ ਪ੍ਰੀਤਮ ਹਰ ਵੇਲੇ ਉਸਦੀ ਬੁੱਕਲ ਵਿਚ ਛੁਪਿਆ ਰਹਿੰਦਾ ਹੈ।

اگر عالم ہماں پُر خار باشد — دلِ عاشق گل و گلزار باشد
اگر تنہا ست عاشق نیست تنہا! — کہ با معشوقِ پنہاں یار باشد
بیک ساعت ترا منزل رساند — اگرچہ راہ ناہموار باشد
دل کے آئینے میں ہے تصویرِ یار — جب ذرا گردن جھکائی دیکھ لی

ਮੇਰੀ ਬੁੱਕਲ ਦੇ ਵਿਚ ਚੋਰ ॥ (ਬੁਲ੍ਹੇ ਸ਼ਾਹ)

ਸਚੇ ਪ੍ਰੇਮ ਵਿਚ ਚਾਰ ਗੱਲਾਂ ਦਾ ਹੋਣਾ ਜ਼ਰੂਰੀ ਹੈ। ਇਸ ਵਿਚ ਪ੍ਰੀਤਮ ਤੋਂ ਛੁਟ ਹੋਰ ਕਿਸੀ ਦਾ ਖ਼ਿਆਲ ਨਹੀਂ ਰਹਿੰਦਾ। ਇਸ ਵਿਚ ਬਨੀਏ ਵਾਲਾ ਲੈਣ ਦੇਣ ਦਾ ਖ਼ਿਆਲ ਨਹੀਂ ਹੁੰਦਾ। ਸਭ ਭੈ ਉਡ ਜਾਂਦੇ ਹਨ ਤੇ ਕਿਸੀ ਦੀ ਰੀਸ ਦਾ ਖ਼ਿਆਲ ਨਹੀਂ ਹੁੰਦਾ ਤੇ ਕਿਸੀ ਨਾਲ ਸੌਂਕਣ ਸਾੜ੍ਹਾ ਨਹੀਂ ਕਰਦਾ।

ਅਜੇਹੇ ਲੋਕ ਕਦੇ ਬੇਯਾਰ ਜਾਂ ਬੇਕਸ ਨਹੀਂ ਹੁੰਦੇ, ਕਿਉਂ ਜੋ ਉਨ੍ਹਾਂ ਦਾ ਪ੍ਰੀਤਮ (ਮੁਰਸ਼ਦ) ਸਦਾ ਉਹਨਾਂ ਦੇ ਅੰਗ ਸੰਗ ਰਹਿੰਦਾ ਹੈ। ਲੋਕਾਂ ਦਾ ਸਜਦਾ ਕਾਬੇ ਵਲ ਹੁੰਦਾ ਹੈ, ਪ੍ਰੇਮੀਆਂ ਦਾ ਸਜਦਾ ਸਦਾ ਆਪਣੇ ਪ੍ਰੀਤਮ ਵਲ ਹੁੰਦਾ ਹੈ।

'ਪੜ੍ਹਾਂ ਨਮਾਜ਼ ਕਿ ਤੈਂ ਵਲ ਦੇਖਾਂ ਮੈਨੂੰ ਕਾਬਾ ਭੁਲ ਗਿਓਈ' (ਬੁਲ੍ਹੇ ਸ਼ਾਹ)

ਜ਼ਾਹਿਦਾਂ ਦੀ ਨਮਾਜ਼ ਸੁਜਦੇ ਕਰਨ ਵਿਚ ਅਦਾ ਹੁੰਦੀ ਹੈ ਤੇ ਆਸ਼ਕਾਂ ਦੀ ਨਮਾਜ਼ ਜਿਸਮ ਨੂੰ ਭੁਲ ਜਾਣ ਵਿਚ ਹੁੰਦੀ ਹੈ।

نمازِ زاہداں سجدہ سجود است — نمازِ عاشقاں ترکِ وجود است

ਜ਼ਾਹਿਦਾਂ ਦਾ ਵਜ਼ੂ ਹੱਥ, ਪੈਰ ਤੇ ਮੂੰਹ ਧੋ ਕੇ ਹੁੰਦਾ ਹੈ ਤੇ ਪ੍ਰੇਮੀਆਂ ਦਾ ਵਜ਼ੂ ਦੁਨੀਆਂ ਵਲੋਂ ਹਥ ਧੋਣਾ ਹੈ।

تا نشوئی دست از دنیا میاور یادِ حق — در شریعت نیست جائز بے وضو کردن نماز

ਅਰਥ—ਜਦ ਤੀਕ ਤੂੰ ਦੁਨੀਆਂ ਵਲੋਂ ਹੱਥ ਨਾ ਧੋ ਲਵੇਂ, ਤੂੰ ਮਾਲਕ ਨੂੰ ਯਾਦ ਨਾ ਕਰ, ਕਿਉਂ ਜੋ ਸ਼ਰੀਅਤ ਅੰਦਰ ਵਜ਼ੂ ਕਰਨ ਤੋਂ ਬਿਨਾਂ ਨਮਾਜ਼ ਜਾਇਜ਼ ਨਹੀਂ ਗਿਣੀ ਜਾਂਦੀ।

ਪ੍ਰੇਮੀ ਮਾਲਕ ਤੇ ਉਸਦੇ ਸਰੂਪ ਸਤਿਗੁਰ ਦੇ ਰੰਗ ਵਿਚ ਸਦਾ ਖਿੜੇ ਰਹਿੰਦੇ ਹਨ। ਉਹਨਾਂ ਦੀ ਸਦਾ ਬਸੰਤ ਖਿੜੀ ਰਹਿੰਦੀ ਹੈ। ਗੁਰੂ ਅਮਰ ਦਾਸ ਜੀ ਫ਼ਰਮਾਂਦੇ ਹਨ ਕਿ ਬਸੰਤ ਰੁਤ ਦੇ ਅੰਦਰ ਜੰਗਲ ਬੇਲੇ ਖਿੜ ਜਾਂਦੇ

ਹਨ। ਇਸੀ ਤਰ੍ਹਾਂ ਜੋ ਜੀਆ ਜੰਤ ਹਰੀ ਨਾਲ ਚਿਤ ਲਗਾਂਦੇ ਹਨ, ਉਹ ਫੁਲਦੇ ਤੇ ਮਹਿਕ ਉਠਦੇ ਹਨ ਤੇ ਉਨ੍ਹਾਂ ਦਾ ਮਨ ਹਰਿਆ ਹੋ ਜਾਂਦਾ ਹੈ, ਦਿਨ ਰਾਤ ਹਰਿ ਹਰਿ ਨਾਮ ਨੂੰ ਜਪਦਾ ਹੈ ਤੇ ਆਪਣੀ ਹਉਮੈ ਨੂੰ ਧੋ ਦੇਂਦਾ ਹੈ।

"ਬਸੰਤੁ ਚੜਿਆ ਫੂਲੀ ਬਨਰਾਇ ॥
ਏਹਿ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ ॥
ਇਨ੍ ਬਿਧਿ ਇਹੁ ਮਨੁ ਹਰਿਆ ਹੋਇ ॥
ਹਰਿ ਹਰਿ ਨਾਮੁ ਜਪੈ ਦਿਨੁ ਰਾਤੀ ਗੁਰਮੁਖਿ ਹਉਮੈ ਕਢੈ ਧੋਇ ॥"

(ਬਸੰਤੁ ਮ: ੩, ੧੧੭੭–੨)

"ਸਾਚਿ ਰਤੇ ਤਿਨ ਸਦ ਬਸੰਤ ॥ ਮਨੁ ਤਨੁ ਹਰਿਆ ਰਵਿ ਗੁਣ ਗੁਵਿੰਦ ॥"

(ਬਸੰਤੁ ਮ: ੩, ੧੧੭੩–੧੪)

ਫਿਰ ਫ਼ਰਮਾਂਦੇ ਹਨ ਕਿ ਇਹ ਮਨ ਸਤਿਗੁਰ ਦੇ ਰੰਗ ਵਿਚ ਮੌਲਦਾ ਹੈ ਤੇ ਸਦਾ ਖਿੜਿਆ ਰਹਿੰਦਾ ਹੈ। ਇਸ ਲਈ ਉਸਨੂੰ ਦੁਖ ਕਿਥੇ:—

"ਬਨਸਪਤਿ ਮਉਲੀ ਚੜਿਆ ਬਸੰਤੁ ॥
ਇਹੁ ਮਨੁ ਮਉਲਿਆ ਸਤਿਗੁਰੂ ਸੰਗਿ ॥
ਤੁਮ੍ ਸਾਚੁ ਧਿਆਵਹੁ ਮੁਗਧ ਮਨਾ ॥ ਤਾਂ ਸੁਖੁ ਪਾਵਹੁ ਮੇਰੇ ਮਨਾ ॥"

(ਬਸੰਤੁ ਮ: ੩, ੧੧੭੬–੯)

ਮਾਲਕ ਦੇ ਪ੍ਰੇਮ ਦੀ ਇਹੋ ਕਸਵਟੀ ਹੈ ਕਿ ਐਸੇ ਪੁਰਸ਼ਾਂ ਪਾਸੋਂ ਜੇਕਰ ਕੋਈ ਦੁਨੀਆਂ ਦੀ ਚੀਜ਼ ਜਾਂਦੀ ਰਹੇ ਤਾਂ ਉਸਦਾ ਉਹਨਾਂ ਨੂੰ ਕਦੇ ਕੋਈ ਅਫ਼ਸੋਸ ਨਹੀਂ ਹੁੰਦਾ, ਪਰ ਜੇਕਰ ਕੋਈ ਘੜੀ ਭਜਨ ਬੰਦਗੀ ਤੇ ਯਾਦ ਤੋਂ ਬਿਨਾਂ ਗੁਜ਼ਰ ਜਾਏ, ਤਾਂ ਉਸਦਾ ਸਖ਼ਤ ਰੰਜ ਹੁੰਦਾ ਹੈ—

ਇਕੁ ਪਲੁ ਖਿਨੁ ਵਿਸਰਹਿ ਤੂ ਸੁਆਮੀ ਜਾਨਉ ਬਰਸ ਪਚਾਸਾ ॥

(ਸੋਰਠਿ ਮ: ੪, ੬੦੧–੪)

ਮਾਲਕ ਦੀ ਮੁਹੱਬਤ ਦੀ ਇਹੀ ਨਿਸ਼ਾਨੀ ਹੈ ਕਿ ਉਹ ਉਸਦੇ ਭਜਨ ਦਾ ਅਜੇਹਾ ਖ਼ਾਹਿਸ਼ਮੰਦ ਰਹਿੰਦਾ ਹੈ, ਜਿਹਾ ਪਿਆਸਾ ਪਾਣੀ ਦਾ ਹੁੰਦਾ ਹੈ। ਨਾ ਜ਼ਬਾਨ ਥਕੇ,ਨਾ ਦਿਲ ਖ਼ਾਲੀ ਰਹੇ, ਕਿਉਂ ਜੋ ਜਿਸਦੀ ਮੁਹੱਬਤ ਹੁੰਦੀ ਹੈ, ਉਹ ਉਸਨੂੰ ਹਰਦਮ ਯਾਦ ਰਖਦਾ ਹੈ, ਕਦੇ ਭੁਲਦਾ ਨਹੀਂ, ਉਸਦਾ ਜ਼ਿਕਰ ਹਰਦਮ ਅੰਦਰ ਦਿਲ ਵਿਚ ਰਹਿੰਦਾ ਹੈ, ਮਾਲਕ ਦੀ ਅਤੇ ਉਸਦੇ ਪਿਆਰਿਆਂ ਦੀ ਮੁਹੱਬਤ ਦਿਲ ਵਿਚ ਹੁੰਦੀ ਹੈ,ਉਸਦੇ ਦਰ ਪੁਰ ਜਾਣ ਵਾਲਿਆਂ ਤੇ ਉਸਦੀ ਸਾਰੀ ਖ਼ਲਕਤ ਨਾਲ ਵੀ ਪਿਆਰ ਹੁੰਦਾ ਹੈ।

ਅਜੇਹੀ ਪ੍ਰੇਮੀ ਸਖੀਆਂ ਪਾਸੋਂ ਜੇਕਰ ਤੁਸੀਂ ਮਾਲਕ ਕੰਤ ਦੀ ਕੋਈ ਨਿਸ਼ਾਨੀ ਪੁਛੋ ਤਾਂ ਉਹ ਉਸਦੇ ਪ੍ਰੇਮ ਦੇ ਰਸ ਵਿਚ ਗਦ ਗਦ ਕੁਛ ਬੋਲ ਨਹੀਂ ਸਕਦੀਆਂ ਤੇ ਗਲਾ ਰੁਕ ਜਾਂਦਾ ਹੈ।

ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ ॥
ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ ॥ (ਆਸਾ ਮਹਲਾ ੫,੪੫੯–੧੨)

## ਪ੍ਰੇਮ ਆਲਮਗੀਰ ਜਜ਼ਬਾ ਹੈ

ਭਾਉ ਦੀ ਸ਼ਕਤੀ ਤੋਂ ਮੁਹੱਬਤ ਪੈਦਾ ਹੁੰਦੀ ਹੈ। ਜ਼ਿੰਦਗੀ ਦੇ ਫੁੱਲ ਦੇ ਅੰਦਰ ਮੁਹੱਬਤ ਦੇ ਰਸ ਦੀ ਸੁਗੰਧੀ ਹੈ। ਜਦ ਪ੍ਰੀਤਿ ਦਾ ਵੇਗ ਮਨ ਵਿਚ ਹੁੰਦਾ ਹੈ ਤਾਂ ਸੁਭਾਵਕ ਹੀ ਕਿਸੀ ਨਾ ਕਿਸੀ ਵਸਤੁ ਨਾਲ ਦਿਲ ਦੀ ਲਗਨ ਲਗ ਜਾਂਦੀ ਹੈ। ਇਹ ਜਜ਼ਬਾ ਸਾਰੇ ਜਹਾਨ ਵਿਚ ਕੰਮ ਕਰ ਰਿਹਾ ਹੈ। ਗਊ ਵੱਲ ਵੇਖੋ, ਕੇਹੇ ਜੋਸ਼ ਨਾਲ ਵੱਛੇ ਨੂੰ ਚਟਦੀ ਹੈ। ਸਭ ਪਸ਼ੂ ਤੇ ਪੰਖੀ ਆਪਸ ਵਿਚ ਪ੍ਰੇਮ ਕਰਦੇ ਹਨ। ਭਬਕੜ ਕਿਸ ਤਰ੍ਹਾਂ ਲਾਟ ਦੇ ਗਿਰਦ ਪ੍ਰਕਰਮਾ ਕਰਦਾ ਹੈ। ਮੱਛੀ ਪਾਣੀ ਤੋਂ ਵਿਛੜ ਕੇ ਤੜਫ਼ ਪੈਂਦੀ ਹੈ। ਹਿਰਨ ਕਿਸ ਤਰ੍ਹਾਂ ਜੰਗਲ ਵਿਚ ਘੰਟੇ ਦੀ ਆਵਾਜ਼ ਸੁਣਕੇ ਘਾਇਲ ਹੋ ਜਾਂਦਾ ਹੈ! ਸੱਪ ਬੀਨ ਦੀ ਆਵਾਜ਼ ਪੁਰ ਕਿਸ ਤਰ੍ਹਾਂ ਮਸਤ ਹੋ ਜਾਂਦਾ ਹੈ! ਚਕਵੀ ਕਿਸ ਤਰ੍ਹਾਂ ਸੂਰਜ ਵਲ ਟਿਕ ਟਿਕੀ ਲਗਾਕੇ ਵੇਖਦੀ ਹੈ! ਪ੍ਰੇਮ ਦਾ ਜਜ਼ਬਾ ਆਲਮਗੀਰ ਹੈ। ਹੈਵਾਨਾਂ ਪੰਛੀਆਂ ਕੀੜਿਆਂ ਤੇ ਕਿਨਕੇ ਕਿਨਕੇ ਅੰਦਰ ਇਹ ਮੌਜੂਦ ਹੈ। ਇਨਸਾਨ ਨੂੰ ਵੀ ਪ੍ਰੇਮ ਦੀ ਝਲਕ ਨੇ ਦੀਵਾਨਾ ਬਣਾ ਰਖਿਆ ਹੈ। ਸਾਰੀ ਦੁਨੀਆਂ ਵਿਚ ਇਸ ਪ੍ਰੀਤਿ ਦਾ ਚਰਚਾ ਹੈ। ਉਹ ਕੇਹੜਾ ਦਿਲ ਹੈ ਜੋ ਮੁਹੱਬਤ ਤੋਂ ਸੁੰਞਾਂ ਹੈ! ਪ੍ਰੀਤਿ ਦਾ ਹਿੱਸਾ ਲੈਕੇ ਹੀ ਇਨਸਾਨ ਦੁਨੀਆਂ ਵਿਚ ਪੈਦਾ ਹੁੰਦਾ ਹੈ। ਇਸੀ ਦੇ ਸਹਾਰੇ ਜੀਂਵਦਾ ਹੈ ਤੇ ਇਸੀ ਦੇ ਠੀਕ ਨਾ ਵਰਤਣ ਕਰਕੇ ਇਸ ਵਿਚ ਗਰਕ ਹੁੰਦਾ ਨਜ਼ਰ ਆਂਵਦਾ ਹੈ।

## ਪ੍ਰੇਮ ਇਨਸਾਨ ਦਾ ਕੁਦਰਤੀ ਖਾਸਾ ਹੈ

ਮਾਲਕ ਪ੍ਰੇਮ ਹੈ, ਇਹ ਰੂਹ ਉਸਦੀ ਅੰਸ਼ ਹੈ। ਇਸ ਲਈ ਮਾਲਕ ਦੀ ਸਿਫ਼ਤ ਉਸ ਵਿਚ ਵੀ ਕੁਦਰਤੀ ਤੌਰ ਪੁਰ ਮੌਜੂਦ ਹੈ।ਦੁਨੀਆਂ ਸਭ ਉਸਤੋਂ ਬਣੀ ਹੈ,ਇਸ ਲਈ ਉਹ ਵੀ ਪ੍ਰੇਮ ਦਾ ਰੂਪ ਹੈ। ਮਾਲਕ ਨੇ ਦੁਨੀਆਂ ਤੇ ਮਨੁਸ਼ ਦੇ ਅੰਦਰ ਪ੍ਰੇਮ ਦਾ ਜਜ਼ਬਾ ਪੈਦਾ ਕੀਤਾ ਹੈ। ਇਸੀ ਪ੍ਰੇਮ ਕਰਕੇ ਇਹ ਦੁਨੀਆਂ ਕਾਇਮ ਹੈ। ਇਨਸਾਨ ਜਾਂ ਤਾਂ ਦੁਨੀਆਂ ਦੀ ਮੁਹੱਬਤ ਵਲ ਖਿਚਿਆ ਰਹਿੰਦਾ ਹੈ, ਜਾਂ ਪ੍ਰੇਮ ਦੇ ਸੋਮੇ ਮਾਲਕ ਵਲ ਮਾਇਲ ਹੁੰਦਾ ਹੈ। ਜੇਕਰ ਪ੍ਰੇਮ ਨਾ ਰਹੇ ਤਾਂ ਨਾ ਦੁਨੀਆਂ ਕਾਇਮ ਰਹਿ ਸਕਦੀ ਹੈ ਤੇ ਨਾ ਦੁਨੀਆਂ ਵਾਲੇ। ਜਿਥੇ ਪ੍ਰੇਮ ਰਹਿੰਦਾ ਹੈ, ਉੱਥੇ ਜੀਵਨ ਰੌ ਚਲਦੀ ਰਹਿੰਦੀ ਹੈ ਤੇ ਜੀਵਨ ਦੇ ਸਭ ਸੁਆਦ

ਬਣੇ ਰਹਿੰਦੇ ਹਨ। ਜੇਕਰ ਜਹਾਨ ਵਿਚ ਪ੍ਰੇਮ ਨਾ ਹੁੰਦਾ ਤਾਂ ਜੀਵਨ ਦਾ ਕੋਈ ਰਸ ਨਾ ਹੁੰਦਾ।

ਪ੍ਰੇਮ ਹਰ ਇਕ ਦਿਲ ਦੇ ਅੰਦਰ (Innate) ਜ਼ਾਤੀ ਹੈ, ਜੋ ਸਚ ਨੂੰ ਪਰਫੁਲਤ ਤੇ ਚੜ੍ਹਦੀਆਂ ਕਲਾਂ ਵਿਚ ਰਖਦਾ ਹੈ, ਇਸ ਤੋਂ ਬਗ਼ੈਰ ਇਨਸਾਨ ਨਿੰਮੋਝੂਣਾ ਰਹਿੰਦਾ ਹੈ।

ਕੋਈ ਇਨਸਾਨ; ਇਨਸਾਨ ਕਹਿਲਾਣ ਦੇ ਕਾਬਲ ਨਹੀਂ, ਜਿਸਦੇ ਅੰਦਰ ਕਿਸੀ ਨਾ ਕਿਸੀ ਕਿਸਮ ਦੀ ਮੁਹੱਬਤ ਨਾ ਹੋਵੇ, ਕਿਉਂ ਜੋ ਇਹ ਜ਼ਰੂਰੀ ਹੈ ਕਿ ਉਸਦਾ ਕੋਈ ਨਾ ਕੋਈ ਮਹਿਬੂਬ ਹੋਵੇ।

اَلْاِنْسَانُ لَا بُدَّ لَهُ مِنْ مَحْبُوْبٍ۔

ਇਹ ਕੁਦਰਤੀ ਜਜ਼ਬਾ ਹਰੇਕ ਦੇ ਅੰਦਰ ਮੌਜੂਦ ਹੈ। ਕਿਧਰੇ ਇਸ ਸੰਸਾਰ ਦੇ ਪਦਾਰਥਾਂ ਦੀ ਮੁਹੱਬਤ ਵਿਚ ਫਸਿਆ ਹੋਇਆ ਹੈ ਤੇ ਕਿਧਰੇ ਪ੍ਰਲੋਕ ਦੇ ਸਾਮਾਨਾਂ ਦਾ ਪੁਜਾਰੀ ਬਣਿਆਂ ਪਿਆ ਹੈ ਤੇ ਕਿਧਰੇ ਕਿਧਰੇ ਉਸ ਮਾਲਕ ਦੀ ਮੁਹੱਬਤ ਨੇ ਪੱਲਾ ਪਕੜਿਆ ਹੋਇਆ ਸੂ। ਦੁਨੀਆਂ ਦੀ ਮੁਹੱਬਤ ਨਾਸ਼ਮਾਨ ਹੈ, ਪ੍ਰਲੋਕ ਦੀ ਮੁਹੱਬਤ ਵਾਲੇ ਉਸ ਤੋਂ ਅੱਛੇ ਹਨ, ਪਰ ਸਭ ਤੋਂ ਉੱਚੀ ਤੇ ਸੁੱਚੀ ਮੁਹੱਬਤ ਉਸ ਮਾਲਕ ਦੀ ਹੈ।

ਅਸਲ ਵਿੱਚ ਇਨਸਾਨ ਉਹ ਹੈ, ਜਿਸਦੇ ਅੰਦਰ "ਉਨਸ" ਹੈ, ਮੁਹੱਬਤ ਦਾ ਖ਼ਮੀਰ ਹੈ। ਇਹੀ ਇਨਸਾਨ ਨੂੰ ਪਛਾਨਣ ਦੀ ਕਸਵਟੀ ਹੈ। ਜਿਤਨਾਂ ਕਿਸੀ ਦੇ ਅੰਦਰ ਮੁਹੱਬਤ ਜਾਂ ਪ੍ਰੇਮ ਦਾ ਜੌਹਰ ਹੈ, ਉਤਨਾ ਹੀ ਉਹ ਇਨਸਾਨ ਅਖਵਾਣ ਦਾ ਹੱਕਦਾਰ ਹੈ। ਜੇਕਰ ਇਹ ਨਹੀਂ ਤਾਂ ਇਨਸਾਨ ਹੋਣ ਤੋਂ ਉਹ ਕਰੋੜਾਂ ਕੋਹ ਦੂਰ ਹੈ। ਹਰੇਕ ਚੀਜ਼ ਆਪਣੀਆਂ ਜ਼ਾਤੀ ਸਿਫ਼ਤਾਂ ਕਰਕੇ ਹੀ ਮਸ਼ਹੂਰ ਹੁੰਦੀ ਹੈ। ਜਿਸ ਤਰ੍ਹਾਂ ਅੱਗ ਉਸ ਵੇਲੇ ਤੀਕ ਅੱਗ ਹੈ ਜਦ ਤੀਕ ਉਸਦੇ ਅੰਦਰ ਜਲਨ ਤੇ ਤਪਸ਼ ਹੈ। ਹਰੇਕ ਚਮਕਣ ਵਾਲੀ ਧਾਤ ਸੋਨਾ ਨਹੀਂ ਹੁੰਦੀ, ਇਸੀ ਤਰ੍ਹਾਂ ਹਰ ਇਕ ਇਨਸਾਨ; ਇਨਸਾਨ ਅਖਵਾਣ ਦਾ ਹਕਦਾਰ ਨਹੀਂ। ਖ਼ਾਲਸ ਇਨਸਾਨ ਉਹੀ ਹੈ ਜਿਸਦੇ ਅੰਦਰ "ਉਨਸ" ਹੈ। ਉਹ ਦੇਹਧਾਰੀ ਮੁਹੱਬਤ ਹੈ ਤੇ ਪ੍ਰੇਮ ਦੀ ਝਲਕਦੀ ਤਸਵੀਰ ਹੈ। ਜ਼ਾਹਿਰੀ ਪਦਾਰਥਾਂ ਤੇ ਐਸ਼ ਇਸ਼ਰਤ ਦੇ ਸਾਮਾਨ ਇਕੱਠੇ ਕਰ ਲੈਣ ਨਾਲ ਇਨਸਾਨ ਨਹੀਂ ਬਣ ਸਕੀਦਾ। ਇਨਸਾਨ ਉਹੀ ਹੈ, ਜਿਸਦੇ ਅੰਦਰ ਮਨੁਸ਼ ਮਾਤਰ ਲਈ ਦਰਦ ਭਰਿਆ ਦਿਲ ਹੈ। ਜੋ ਕਿਸੀ ਦੀ ਤਕਲੀਫ਼ ਨੂੰ ਵੇਖਕੇ ਮੋਮ ਦੀ ਤਰ੍ਹਾਂ ਪਿਘਲ ਜਾਏ ਤੇ ਕਿਸੀ ਦੇ ਗ਼ਮ ਨੂੰ ਦੇਖਕੇ ਆਪਣੇ ਗ਼ਮ ਨੂੰ ਭੁਲ ਜਾਏ।

دردِ دل کے واسطے پیدا کیا انسان کو - ورنہ طاعت کیلئے کچھ کم نہ تھے کروبیاں

ਉਸਦੇ ਦਿਲ ਦੇ ਅੰਦਰ ਹਮਦਰਦੀ ਤੇ ਪ੍ਰੇਮ ਦਾ ਜਜ਼ਬਾ ਹੋਵੇ। ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਜਿਸ ਇਨਸਾਨ ਦੇ ਅੰਦਰ ਪ੍ਰੇਮ ਦਾ ਮਾਦਾ ਨਹੀਂ, ਉਸਨੂੰ ਇਕ ਫਿਰਦਾ ਤੁਰਦਾ ਮਸਾਨ(ਕਬਰਸਤਾਨ)ਸਮਝੋ,ਉਹ ਲੁਹਾਰ ਦੀ ਧੌਂਕਣੀ ਦੀ ਤਰ੍ਹਾਂ ਹੈ ਜੋ ਬੇਜਾਨ ਹੁੰਦੀ ਵੀ ਸਾਹ ਲੈਂਦੀ ਨਜ਼ਰ ਆਂਵਦੀ ਹੈ–

"ਜਾ ਘਟ ਪ੍ਰੇਮ ਨ ਸੰਚਰੇ ਸੋ ਘਟ ਜਾਨ ਮਸਾਨ ॥
ਜੈਸੇ ਖਾਲ ਲੁਹਾਰ ਕੀ ਸਾਸ ਲੇਤ ਬਿਨ ਪ੍ਰਾਨ ॥"

ਫੇਰ ਫ਼ਰਮਾਂਦੇ ਹਨ ਕਿ ਜਿਸ ਇਨਸਾਨ ਦੇ ਅੰਦਰ ਨਿੰਮ੍ਰਤਾ ਤੇ ਮਾਲਕ ਦੀ ਬੰਦਗੀ ਹੈ, ਉਸਦੇ ਅੰਦਰ ਮੁਹੱਬਤ ਤੇ ਪ੍ਰੇਮ ਠਾਠਾਂ ਮਾਰ ਰਿਹਾ ਹੈ ਤੇ ਸਭ ਲਈ ਆਦਰ ਹੈ। ਮਾਲਕ ਦੇ ਪ੍ਰੇਮ ਤੇ ਰਸ ਰੰਗ ਦਾ ਉਭਰ ਉਭਰ ਕੇ ਡੁਲ੍ਹਣ ਵਾਲਾ ਪਿਆਲਾ ਬਣਿਆਂ ਹੋਇਆ ਹੈ ਤੇ ਸੀਲ ਸੁਭਾਉ ਜਾਂ ਖ਼ੁਸ਼ ਖੁਲਕੀ ਦੇ ਗੁਣ ਨਾਲ ਭਰਪੂਰ ਹੈ। ਐਸਾ ਇਨਸਾਨ ਨਿਰਸੰਦੇਹ ਸਭ ਤੋਂ ਵਡਾ ਹੈ:–

"ਦੀਨ ਗਰੀਬੀ ਬੰਦਗੀ ਸਭ ਸੇ ਆਦਰ ਭਾਉ ॥
ਕਹੇ ਕਬੀਰ ਤੇਈ ਬੜਾ ਜਾ ਮਹਿ ਬੜਾ ਸੁਭਾਉ ॥"

ਇਨਸਾਨ ਦੀ ਮਾਨ ਵਡਿਆਈ ਨਾ ਵਿੱਦਿਆ ਦੀਆਂ ਡਿਗਰੀਆਂ ਦੇ ਲੈਣ ਵਿਚ ਹੈ ਤੇ ਨਾ ਵੱਡੀਆਂ ਵੱਡੀਆਂ ਲਾਇਬ੍ਰੇਰੀਆਂ(ਕਿਤਾਬ ਘਰਾਂ) ਦੇ ਪੜ੍ਹ ਲੈਣ ਵਿਚ ਹੈ। ਹਜ਼ਰਤ ਮੁਹੰਮਦ ਸਾਹਿਬ ਉੱਮੀ ਸਨ ਪਰ ਦੁਨੀਆਂ ਦਾ ਖ਼ਾਸਾ ਹਿੱਸਾ ਉਹਨਾਂ ਦੀ ਇਜ਼ਤ ਕਰਦਾ ਹੈ। ਰਾਮ ਕ੍ਰਿਸ਼ਨ ਪਰਮਹੰਸ ਕਿਤਾਬੀ ਇਲਮ ਤੋਂ ਨਾਵਾਕਫ਼ ਸਨ, ਪਰ ਬੰਗਾਲ ਵਿਚ ਸਭ ਦੇ ਅੰਦਰ ਉਹਨਾਂ ਦਾ ਆਦਰ ਤੇ ਮਾਨ ਹੈ। ਗੁਰੂ ਨਾਨਕ ਸਾਹਿਬ ਤੇ ਕਬੀਰ ਸਾਹਿਬ ਨੇ ਕਿਸੇ ਯੂਨੀਵਰਸਟੀ ਤੋਂ ਇਲਮ ਹਾਸਲ ਨਹੀਂ ਕੀਤਾ ਸੀ, ਪਰ ਬਹੁਤ ਸਾਰੇ ਹਿਰਦਿਆਂ ਅੰਦਰ ਉਹਨਾਂ ਦਾ ਸਨਮਾਨ ਹੈ। ਉਹਨਾਂ ਨੂੰ ਇਸ ਇਜ਼ਤ ਦਾ ਹਕਦਾਰ ਬਣਾਨ ਵਾਲਾ ਉਹਨਾਂ ਦਾ ਮਾਲਕ ਨਾਲ ਤੇ ਉਸਦੀ ਰਚੀ ਹੋਈ ਮਨੁਸ਼ ਜਾਤੀ ਨਾਲ ਅਤੁਟ ਪਿਆਰ ਸੀ। ਉਹ ਪ੍ਰੇਮ-ਮਈ ਮਾਲਕ ਦੇ ਰੰਗ ਵਿਚ ਰੰਗੇ ਹੋਏ ਸਨ। ਇਲਮ ਕਿਤਾਬਾਂ ਦਾ ਬੱਚਾ ਹੈ ਪਰ ਪ੍ਰੇਮ ਕਿਤਾਬਾਂ ਦੀ ਮਾਂ ਹੈ।

علم ہے ابن الکتاب ۔ عاشقی ہے ام الکتاب

ਜ਼ੁਹਦ ਤੇ ਰਿਆਜ਼ਤਾਂ (ਜਪ ਤਪ) ਵੀ ਇਸ ਅੰਸ ਤੋਂ ਖ਼ਾਲੀ ਕਿਸੀ ਕੰਮ ਦੀਆਂ ਨਹੀਂ। ਇਹ ਤਦ ਹੀ ਸਫਲ ਹਨ, ਜੇਕਰ ਇਸਦੇ ਨਾਲ ਮਾਲਕ ਤੇ

ਮਾਲਕ ਦੇ ਬੱਚਿਆਂ ਦੀ ਮੁਹੱਬਤ ਤੇ ਉਹਨਾਂ ਦੀ ਅਮਲੀ ਹਮਦਰਦੀ ਵੀ ਹੋਵੇ, ਨਹੀਂ ਤਾਂ ਇਹ ਇਬਾਦਤਾਂ ਐਸੇ ਫੁੱਲਾਂ ਦੀ ਨਿਆਈਂ ਹਨ ਕਿ ਜਿਨ੍ਹਾਂ ਵਿਚ ਖ਼ੁਸ਼ਬੂ ਨਹੀਂ, ਓਹ ਅਜੇਹੀਆਂ ਅੱਖਾਂ ਦੀ ਤਰ੍ਹਾਂ ਹਨ,ਜੋ ਨੂਰ ਤੋਂ ਖ਼ਾਲੀ ਹਨ, ਉਹ ਐਸੇ ਦੀਵਿਆਂ ਦੀ ਨਿਆਈਂ ਹਨ, ਜਿਨ੍ਹਾਂ ਵਿਚ ਤੇਲ ਨਹੀਂ ਤੇ ਅਜੇਹੇ ਖੂਹਾਂ ਵਰਗੇ ਹਨ ਜੋ ਜਲ ਤੋਂ ਰਹਿਤ ਹਨ। ਅਜੇਹੇ ਆਦਮੀਆਂ ਨੂੰ ਜੇਕਰ ਕਿਸੀ ਵੇਲੇ ਹਕੀਕਤ ਦੀ ਝਲਕ ਮਿਲ ਵੀ ਜਾਏ ਤਾਂ ਉਹ ਫਿਰ ਮਾਯਕ ਪਦਾਰਥਾਂ ਦੀ ਪ੍ਰਾਪਤੀ ਵਿਚ ਲਗੇ ਰਹਿੰਦੇ ਹਨ।ਇਕ ਸੂਰਤ ਤੋਂ ਖ਼ਲਾਸੀ ਮਿਲੀ ਤਾਂ ਦੂਸਰੀ ਵਿਚ ਫਸ ਜਾਂਦੇ ਹਨ। ਸਾਰੀ ਦੁਨੀਆਂ ਇਸੀ ਉਲਝਣ ਵਿਚ ਫਸੀ ਰਹਿੰਦੀ ਹੈ ਤੇ ਇਸਤੋਂ ਨਿਕਲਣ ਦਾ ਕੋਈ ਉਪਾਉ ਨਹੀਂ ਸੁਝਦਾ।

## ਉਹ ਕੇਹੜੇ ਦਰਜੇ ਹਨ ਜਿਨ੍ਹਾਂ ਉਤੇ ਚੜ੍ਹਕੇ ਪ੍ਰੇਮ ਤਕ ਪਹੁੰਚੀਦਾ ਹੈ

ਆਮ ਦੇਖਣ ਵਿਚ ਆਂਵਦਾ ਹੈ ਕਿ ਜਦ ਅਸੀਂ ਕਿਸੀ ਹਛੇ ਗੁਣ ਦੀ ਬਾਬਤ ਸੁਣਦੇ ਹਾਂ ਤਾਂ ਉਸਦੇ ਪਰਾਪਤ ਕਰਨ ਦੀ ਚਾਹ ਪੈਦਾ ਹੁੰਦੀ ਹੈ। ਜਾਂ ਅਸੀਂ ਕਿਸੀ ਦੇ ਪਾਸ ਬੈਠਦੇ ਹਾਂ, ਤਾਂ ਉਸ ਨਾਲ ਸੰਬੰਧ (ਤਅੱਲਕ) ਪੈ ਜਾਂਦਾ ਹੈ ਜਿਸਤੋਂ ਦਿਲ ਨੂੰ ਸੁਖ ਜੇਹਾ ਪ੍ਰਤੀਤ ਹੋਣ ਲਗਦਾ ਹੈ ਤੇ ਉਸਨੂੰ ਬਾਰ ਬਾਰ ਵੇਖਣ ਜਾਂ ਉਸਦੇ ਪਾਸ ਬੈਠਣ ਨੂੰ ਦਿਲ ਕਰਦਾ ਹੈ ਤੇ ਕੁਛ ਭਾਉ ਜੇਹਾ ਬਣ ਜਾਂਦਾਹੈ ਭਾਉ ਸ਼ਕਤੀ ਤੋਂ ਮੁਹੱਬਤ ਪੈਦਾ ਹੋ ਜਾਂਦੀ ਹੈ,ਜ਼ਿੰਦਗੀ ਦੇ ਫੁਲ ਦੇ ਅੰਦਰ ਮੁਹੱਬਤ ਦੇ ਰਸ ਦੀ ਸੁਗੰਧੀ ਹੈ। ਜਦ ਇਹ ਸਾਂਝ ਪੱਕੀ ਹੋ ਜਾਏ ਤਾਂ ਮੁਹੱਬਤ ਪੈਦਾ ਹੋ ਜਾਂਦੀ ਹੈ। ਦਿਲ ਦੀ ਇਹ ਅਵਸਥਾ ਬਣ ਜਾਂਦੀ ਹੈ ਕਿ ਉਸਤੋਂ ਵੱਖ ਹੋਣ ਤੇ ਜੀ ਨਹੀਂ ਚਾਹੁੰਦਾ। ਇਹ ਅਵਸਥਾ ਇਥੋਂ ਤੀਕ ਦ੍ਰਿੜ੍ਹ ਹੋ ਜਾਂਦੀ ਹੈ ਕਿ ਜੇਕਰ ਅਕਲ ਕੁਛ ਕਹੇ ਤਾਂ ਵੀ ਦਿਲ ਬੇਅਖ਼ਤਿਆਰ ਹੋਕੇ ਨਹੀਂ ਸੁਣਦਾ। ਦਿਲ ਮੂੰਹ ਜ਼ੋਰ ਹੋਕੇ ਅਕਲ ਦੀ ਮੱਤ ਨੂੰ ਗ੍ਰਹਿਣ ਨਹੀਂ ਕਰਦਾ। ਇਹ ਹਾਲਤ ਵਧਦੇ ਵਧਦੇ ਇਕ ਤਰ੍ਹਾਂ ਦੇ ਜਜ਼ਬੇ ਦਾ ਉਸ ਪੁਰ ਜ਼ੋਰ ਪੈਣਾ ਸ਼ੁਰੂ ਹੋ ਜਾਂਦਾ ਹੈ, ਇਥੋਂ ਤੀਕ ਕਿ ਪ੍ਰੀਤਮ ਦੀ ਨਜ਼ਦੀਕੀ ਤੋਂ ਬਿਨਾਂ ਦਿਲ ਨੂੰ ਚੈਨ ਨਹੀਂ ਆਂਵਦਾ। ਹਰ ਘੜੀ ਦਿਲ ਉਸ ਵੱਲ ਹੀ ਖਿਚੀਂਦਾ ਹੈ ਤੇ ਉਸਦੇ ਮਿਲਣ ਲਈ ਤੜਫਦਾ ਹੈ। ਹਾਲਾਂ ਵੀ ਕੁਛ ਕੁਛ ਅਕਲ ਬਾਕੀ ਰਹਿੰਦੀ ਹੈ। ਇਹ ਜਜ਼ਬਾ ਦਿਨੋਂ ਦਿਨ ਵਧਦਾ ਜਾਂਦਾ ਹੈ ਤੇ ਆਖਰ ਇਸ਼ਕ ਜਾਂ ਪ੍ਰੇਮ ਦੀ ਸ਼ਕਲ ਇਖ਼ਤਿਆਰ ਕਰਦਾ ਹੈ।ਉਸ ਜਜ਼ਬੇ ਵਿਚ ਪ੍ਰੇਮੀ ਆਪਣੇ ਆਪ ਨੂੰ ਭੁਲਣਾ ਸ਼ੁਰੂ ਹੋ ਜਾਂਦਾ ਹੈ,ਨਾ ਤਨ ਦੀ ਖ਼ਬਰ ਹੈ ਤੇ ਨਾ ਬਦਨ ਦੀ, ਪ੍ਰੀਤਮ ਹੈ ਤਾਂ ਜ਼ਿੰਦਗੀ ਹੈ, ਨਹੀਂ ਤਾਂ ਮੌਤ। ਆਪਣੇ ਪਰਾਏ ਸਭ ਤੋਂ ਬੇਪਰਵਾਹੀ ਹੋ ਜਾਂਦੀ ਹੈ। ਰਹੀ

ਸਹੀ ਅਕਲ ਸਭ ਦੂਰ ਹੋ ਜਾਂਦੀ ਹੈ। ਪ੍ਰੇਮੀ ਪ੍ਰੀਤਮ ਦੇ ਦੋ ਕੰਵਲ ਨੈਨਾਂ ਦੀ ਸ਼ਰਾਬ ਪੀਕੇ ਮਸਤ ਹੋ ਜਾਂਦਾ ਹੈ। ਨੰਗ ਨਮੂਸ (ਲੋਕ ਲਾਜ) ਦਾ ਖ਼ਿਆਲ ਨਹੀਂ ਰਹਿੰਦਾ ! ਅਕਲ ਤੇ ਹੋਸ਼ ਤੋਂ ਬਿਲਕੁਲ ਹੀ ਛੁੱਟੀ ਹੋ ਜਾਂਦੀ ਹੈ—

مست گشتم از دو چشم ساقیِ پیمانه نوش     الفراق ای ننگ و ناموس الوداع ای عقل و هوش
(شاہ نیاز احمد)

ਭਗਵਾਨ ਕ੍ਰਿਸ਼ਨ ਜੀ ਫ਼ਰਮਾਂਦੇ ਹਨ, ਪ੍ਰੇਮ ਉਹ ਪਾਕ ਜਜ਼ਬਾ ਹੈ, ਜਿਹੜਾ ਇਨਸਾਨ ਦੇ ਦਿਲ ਵਿਚ ਉਸ ਵਕਤ ਪੂਰੀ ਤਰ੍ਹਾਂ ਸਾਖ਼ਸ਼ਾਤ ਹੁੰਦਾ ਹੈ ਜਦ ਖ਼ੁਦੀ, ਖ਼ੁਦਗਰਜ਼ੀ, ਕਾਮ ਤੇ ਤੰਗਦਿਲੀ ਦਾ ਪਰਦਾ ਫਟ ਜਾਂਦਾ ਹੈ। ਇਹ ਹਨ ਆਮ ਪਉੜੀਆਂ ਜੋ ਸਾਧਕ ਨੂੰ ਪ੍ਰੇਮ ਤੀਕ ਪਹੁੰਚਣ ਲਈ ਚੜ੍ਹਨੀਆਂ ਪੈਂਦੀਆਂ ਹਨ, ਪਰ ਕਿਧਰੇ ਕਿਧਰੇ ਵੇਖਣ ਵਿਚ ਆਂਵਦਾ ਹੈ ਕਿ ਕਾਮਲ ਮੁਰਸ਼ਦ ਦੇ ਨਾਲ ਅੱਖਾਂ ਚਾਰ ਹੋਣ ਨਾਲ ਹੀ ਉਸਦੇ ਇਸ਼ਕ ਦੀ ਰੌ ਅੰਦਰ ਪਰਵੇਸ਼ ਕਰ ਜਾਂਦੀ ਹੈ ਤੇ ਸੰਬੰਧ ਮੁਹੱਬਤ ਤੇ ਜਜ਼ਬੇ ਦੇ ਦਰਜੇ ਲੰਘਣ ਤੋਂ ਬਿਨਾਂ ਹੀ ਇਸ਼ਕ ਜਾਂ ਪ੍ਰੇਮ ਦਾ ਦਰਜਾ ਮਿਲ ਜਾਂਦਾ ਹੈ ਤੇ ਉਸਦੀ ਇਕ ਜਾਨ ਉਭਾਰਨ ਵਾਲੀ ਨਜ਼ਰ ਇਨਸਾਨ ਲਈ ਕਾਫ਼ੀ ਹੁੰਦੀ ਹੈ।

ਭਾਈ ਨੰਦ ਲਾਲ ਜੀ ਫ਼ਰਮਾਉਂਦੇ ਹਨ—

یک نگاهِ جانفزایش بس بود در کارِ ما

ਗੁਰੂ ਸਾਹਿਬ ਜੀ ਫ਼ਰਮਾਉਂਦੇ ਹਨ:—

'ਇਕ ਦ੍ਰਿਸਟਿ ਤਾਰੇ ਗੁਰ ਪੂਰਾ ॥ (ਆਸਾ ਮ: ੧, ੪੧੩—੧੬)

## ਮੁਹੱਬਤ ਦੀਆਂ ਚਾਰ ਕਿਸਮਾਂ

ਆਮ ਤੌਰ ਤੇ ਮੁਹੱਬਤ ਚਾਰ ਤਰ੍ਹਾਂ ਨਾਲ ਬਣਦੀ ਹੈ। ਜ਼ਾਤ ਤੋਂ ਸਿਫ਼ਤ ਪੈਦਾ ਹੁੰਦੀ ਹੈ, ਸਿਫ਼ਤ ਦਾ ਨਤੀਜਾ ਕਰਮ ਹੁੰਦਾ ਹੈ ਤੇ ਕਰਮ ਤੋਂ ਉਸਦਾ ਅਸਰ ਹੁੰਦਾ ਹੈ। ਇਸਦੇ ਅਨੁਸਾਰ ਮੁਹੱਬਤ ਵੀ ਚਾਰ ਪਰਕਾਰ ਦੀ ਹੁੰਦੀ ਹੈ। ਪਹਿਲੀ ਕਿਸਮ ਮੁਹੱਬਤ ਦੀ ਉਹ ਹੈ, ਜੇਹੜੀ ਕਿਸੀ ਦੇ ਨਾਲ ਕਿਸੀ ਅਸਰ ਦੇ ਸਬਬ ਕਰਕੇ ਹੈ। ਜਦ ਤੀਕ ਉਹ ਅਸਰ ਰਹਿੰਦਾ ਹੈ, ਮੁਹੱਬਤ ਬਣੀ ਰਹਿੰਦੀ ਹੈ। ਜਦ ਉਹ ਨਾ ਰਹੇ, ਮੁਹੱਬਤ ਜਾਂਦੀ ਰਹਿੰਦੀ ਹੈ। ਜਿਸ ਤਰ੍ਹਾਂ ਕੋਈ ਬਿਜਲੀ ਦੀ ਬੈਟਰੀ ਜਿਸਮ ਨਾਲ ਲਗਾਈ ਫਿਰਦਾ ਹੈ; ਉਹ ਉਸਨੂੰ ਗਰਮ ਰਖਦੀ ਹੈ। ਜਦ ਤੀਕ ਬੈਟਰੀ ਕੰਮ ਕਰਦੀ ਰਹਿੰਦੀ ਹੈ, ਤਦ ਤੀਕ ਉਸ ਨਾਲ ਪਿਆਰ ਹੈ। ਜਦ ਬੈਟਰੀ ਖ਼ਤਮ ਹੋ ਗਈ ਜਾਂ ਕੰਮ ਦੇਣ ਤੋਂ ਰਹਿ ਗਈ, ਉਸਨੂੰ ਲਾਹ

ਦੇਂਦਾ ਹੈ ।ਇਸ ਤੋਂ ਜ਼ਾਹਿਰ ਹੈ ਜੋ ਉਸ ਬੈਟਰੀ ਨਾਲ ਉਸਦਾ ਪਿਆਰ ਨਹੀਂ ਸੀ, ਕੇਵਲ ਉਸਦੇ ਅਸਰ ਨਾਲ ਪਿਆਰ ਸੀ। ਇਕ ਹੋਰ ਆਦਮੀ ਹੈ, ਜੋ ਸੋਹਣਾ ਲਿਖਦਾ ਹੈ। ਕੋਈ ਆਦਮੀ ਉਸ ਨਾਲ ਇਸ ਮਤਲਬ ਲਈ ਮੁਹੱਬਤ ਕਰਦਾ ਹੈ ਕਿ ਉਸਨੇ ਕੋਈ ਕਿਤਾਬ ਉਸਤੋਂ ਸੋਹਣੀ ਲਿਖਵਾਣੀ ਹੈ। ਜਦ ਕਿਤਾਬ ਲਿਖਵਾਈ ਗਈ, ਮਤਲਬ ਪੂਰਾ ਹੋ ਗਿਆ ਤਾਂ ਮੁਹੱਬਤ ਨਾ ਰਹੀ। ਇਸ ਤੋਂ ਸਾਫ਼ ਜ਼ਾਹਿਰ ਹੈ ਕਿ ਉਸਦੀ ਮੁਹੱਬਤ ਆਪਣੀ ਗ਼ਰਜ਼ ਲਈ ਹੀ ਸੀ, ਖ਼ੁਸ਼ਖਤੀ ਨਾਲ ਨਹੀਂ ਸੀ । ਦੁਨੀਆਂ ਵਿਚ ਆਮ ਮੁਹੱਬਤਾਂ ਜੋ ਹਨ, ਬਹੁਤ ਸਾਰੀਆਂ ਇਸ ਸ਼ਰੇਣੀ ਵਿਚ ਆ ਜਾਂਦੀਆਂ ਹਨ ਤੇ ਗ਼ਰਜ਼ ਨਾ ਰਹਿਣ ਪੁਰ ਜਾਂਦੀਆਂ ਰਹਿੰਦੀਆਂ ਹਨ।

ਦੂਸਰੀ ਕਿਸਮ ਦੀ ਮੁਹੱਬਤ ਕਿਸੀ ਫੇਹਲ ਜਾਂ ਕਰਮ ਕਰਕੇ ਹੁੰਦੀ ਹੈ। ਜਦ ਉਹ ਫੇਹਲ ਜਾਂ ਕਰਮ ਨਾ ਰਹੇ ਤਾਂ ਮੁਹੱਬਤ ਨਹੀਂ ਰਹਿੰਦੀ। ਇਸਨੂੰ ਅਸੀਂ ਇਕ ਉਦਾਹਰਣ ਨਾਲ ਸਮਝ ਸਕਦੇ ਹਾਂ। ਇਕ ਆਦਮੀ ਆਪਣੀ ਇਸਤ੍ਰੀ ਨਾਲ ਇਸ ਲਈ ਪਿਆਰ ਕਰਦਾ ਹੈ ਕਿ ਉਸਦੀ ਕਾਮਚੇਸ਼ਟਾ ਪ੍ਰਬਲ ਹੈ ਤੇ ਉਹ ਉਸਦੀ ਪੂਰਤੀ ਦਾ ਸਾਮਾਨ ਹੈ । ਜਦ ਉਹ ਇਸਤ੍ਰੀ ਉਸ ਕੰਮ ਦੇ ਲਾਇਕ ਨਾ ਰਹੀ, ਉਸ ਨਾਲ ਮੁਹੱਬਤ ਨਾ ਰਹੀ ਤੇ ਆਦਮੀ ਨੇ ਹੋਰ ਸ਼ਾਦੀ ਕਰ ਲਈ। ਸੱਚ ਪੁਛੋ ਤਾਂ ਉਸਦੀ ਮੁਹੱਬਤ ਕਾਮ ਕਰਕੇ ਹੈ, ਇਸਤ੍ਰੀ ਨਾਲ ਨਹੀਂ।ਇਸੀ ਤਰ੍ਹਾਂ ਨੌਕਰ ਚੰਗਾ ਕੰਮ ਕਰਦਾ ਹੈ,ਹੁਕਮ ਬਜਾਂਦਾ ਹੈ,ਉਸ ਨਾਲ ਪਿਆਰ ਹੈ। ਜਦ ਉਹ ਕੰਮ ਕਰਨ ਤੋਂ ਰਹਿ ਗਿਆ ਉਸਨੂੰ ਕਢ ਦਿਤਾ। ਘੋੜਾ ਹੱਛਾ ਸੋਹਣਾ ਹੈ, ਤੇਜ਼ ਤੇ ਚੰਗੀ ਚਾਲ ਵਾਲਾ ਹੈ, ਉਸ ਨਾਲ ਪਿਆਰ ਹੈ। ਜਦ ਬੁੱਢਾ ਤੇ ਕਮਜ਼ੋਰ ਹੋ ਗਿਆ, ਵੇਚ ਦਿਤਾ ਗਿਆ। ਬੈਲ ਹੈ, ਖੇਤੀ ਬਾੜੀ ਦਾ ਕੰਮ ਖ਼ੂਬ ਕਰਦਾ ਹੈ। ਜਦ ਕੰਮ ਦਾ ਨਾ ਰਿਹਾ, ਕਸਾਈਆਂ ਦੇ ਹਵਾਲੇ ਕਰ ਦਿਤਾ ਗਿਆ। ਜਦ ਤੀਕ ਉਹਨਾਂ ਤੋਂ ਕੰਮ ਸਰਦਾ ਰਿਹਾ, ਤਦ ਤੀਕ ਪਿਆਰ ਹੈ, ਨਹੀਂ ਤਾਂ ਨਹੀਂ । ਕਿਸੀ ਨੇ ਸਚ ਕਿਹਾ ਹੈ 'ਕੰਮ ਪਿਆਰਾ ਹੈ, ਚੰਮ ਨਹੀਂ।' ਗੁਰਬਾਣੀ ਵਿਚ ਆਇਆ ਹੈ:—

'ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ ॥' (ਗਾਮਕਲੀਵਾਰਮ:੫,੯੫੯-੨)

ਐਸੀਆਂ ਸਭ ਮੁਹੱਬਤਾਂ ਦੂਸਰੀ ਸ਼ਰੇਣੀ ਵਿਚ ਸ਼ਾਮਲ ਹਨ।

ਤੀਸਰੀ ਕਿਸਮ ਮੁਹੱਬਤ ਦੀ ਉਹ ਹੈ ਜੋ ਕਿਸੀ ਨਾਲ ਕਿਸੀ ਸਿਫ਼ਤ ਜਾਂ ਗੁਣ ਦੇ ਹੋਣ ਕਰਕੇ ਹੈ। ਜਦ ਉਹ ਗੁਣ ਉਸ ਵਿਚ ਨਹੀਂ ਰਹਿੰਦਾ, ਤਾਂ ਮੁਹੱਬਤ ਵੀ ਨਹੀਂ ਰਹਿੰਦੀ। ਜਿਸ ਤਰ੍ਹਾਂ ਕਿਸੀ ਦਾ ਗਲਾ ਬੜਾ ਸੁਰੀਲਾ ਹੈ, ਸੋਹਣਾ ਗਾਂਦਾ ਹੈ। ਕਿਸੀ ਨੂੰ ਸੁਰੀਲਾ ਗਾਣਾ ਪਸੰਦ ਹੈ। ਉਹ ਉਸ ਆਦਮੀ

ਨਾਲ ਪਿਆਰ ਕਰਦਾ ਹੈ।ਜਦ ਕਿਸੀ ਕਾਰਨ ਉਸਦੀ ਸੁਰੀਲੀ ਆਵਾਜ਼ ਕਿਸੀ ਬੀਮਾਰੀ ਆਦਿ ਕਰਕੇ ਜਾਂਦੀ ਰਹੀ, ਉਹ ਮੁਹੱਬਤ ਵੀ ਜਾਂਦੀ ਰਹੀ, ਜਾਂ ਕਿਸੀ ਆਦਮੀ ਵਿੱਚ ਜਮਾਲ ਭਰਿਆ ਹੁਸਨ ਹੈ ਤੇ ਕਿਸੀ ਨੂੰ ਹੁਸਨ ਤੇ ਜਮਾਲ ਪਿਆਰਾ ਹੈ। ਉਹ ਆਦਮੀ ਉਸਦੇ ਹੁਸਨ ਤੇ ਜਮਾਲ ਕਰਕੇ ਉਸ ਨਾਲ ਪਿਆਰ ਕਰਦਾ ਹੈ। ਜਦ ਉਹ ਨਾ ਰਹੇ, ਮੁਹੱਬਤ ਵੀ ਨਾ ਰਹੀ। ਇਹ ਹਾਲ ਆਮ ਦੁਨੀਆਂ ਦੇ ਲੋਕਾਂ ਦਾ ਹੈ ਕਿ ਉਹ ਜ਼ਾਹਿਰੀ ਹੁਸਨ ਤੇ ਜਮਾਲ ਪੁਰ ਮਰਦੇ ਹਨ। ਉਹ ਸੱਚੀ ਮੁਹੱਬਤ ਤੋਂ ਖ਼ਾਲੀ ਹਨ।

ਕਿਸੀ ਫ਼ੇਹਲ (ਕਰਮ) ਜਾਂ ਸਿਫ਼ਤ ਕਰਕੇ ਜੋ ਮੁਹੱਬਤ ਹੈ, ਉਹ ਸ਼ੁਰੂ ਦੇ ਦਰਜੇ ਹਨ,ਪਰ ਇਹਨਾਂ ਦੀ ਕੋਈ ਖ਼ਾਸ ਕੀਮਤ ਨਹੀਂ, ਕਿਉਂ ਜੋ ਇਹ ਦੋਹਾਂ ਕਿਸਮਾਂ ਦੀਆਂ ਮੁਹੱਬਤਾਂ ਬਦਲ ਜਾਣ ਵਾਲੀਆਂ ਹਨ,ਕਿਸੀ ਖ਼ਾਸ ਫ਼ੇਹਲ ਜਾਂ ਸਿਫ਼ਤ ਖ਼ਤਮ ਹੋਣ ਪੁਰ ਉਹ ਮੁਹਬਤ ਵੀ ਜਾਂਦੀ ਰਹਿੰਦੀ ਹੈ।

ਇਹਨਾਂ ਸਭਨਾਂ ਤੋਂ ਵਧਕੇ ਉਹ ਮੁਹੱਬਤ ਹੈ, ਜੋ ਕਿਸੀ ਅਸਰ ਜਾਂ ਕਰਮ ਜਾਂ ਸਿਫ਼ਤ ਕਰਕੇ ਨਹੀਂ ਹੈ ਤੇ ਉਹਨਾਂ ਦੇ ਨਾ ਰਹਿਣ ਕਰਕੇ ਜਾਂਦੀ ਨਾਂ ਰਹੇ, ਆਪਣੀ ਅਸਲੀ ਹਾਲਤ ਪੁਰ ਹੀ ਰਹੇ। ਅਜੇਹੀ ਮੁਹੱਬਤ ਦੀ ਇਕੋ ਪਰਖ ਹੈ, ਕਿ ਮੁਹੱਬਤ ਹੁੰਦੀ ਹੈ, ਪਰ ਉਸਦੀ ਵਜ੍ਹਾ ਮਾਲੂਮ ਨਹੀਂ ਹੁੰਦੀ।ਦਿਲ ਵਿਚੋਂ ਬੇ-ਇਖ਼ਤਿਆਰ ਮੁਹੱਬਤ ਉਛਾਲੇ ਮਾਰਦੀ ਹੈ।ਉਸ ਵਿੱਚ ਕਿਸੀ ਜ਼ਾਹਿਰੀ ਹਾਨ ਜਾਂ ਲਾਭ ਦਾ ਖ਼ਿਆਲ ਨਹੀਂ ਹੁੰਦਾ।ਇਸਨੂੰ ਜ਼ਾਤੀ ਪ੍ਰੇਮ ਕਿਹਾ ਜਾਂਦਾ ਹੈ ਜੋ ਕਦੀ ਬਦਲਦਾ ਨਹੀਂ,ਓਹ ਹਮੇਸ਼ਾਂ ਰਹਿਣ ਵਾਲੀ ਹਾਲਤ ਹੈ।ਇਸ ਮੁਹੱਬਤ ਦਾ ਦਰਜਾ ਬਾਕੀ ਸਭ ਮੁਹੱਬਤਾਂ ਨਾਲੋਂ ਵੱਡਾ ਹੈ।ਇਸਦਾ ਸੰਬੰਧ ਜ਼ਾਤ(ਸ਼ਖ਼ਸੀਅਤ) ਨਾਲ ਹੈ ਤੇ ਜ਼ਾਤ ਦੀ ਹੋਂਦ ਤੀਕ ਰਹਿੰਦਾ ਹੈ। ਇਹ ਹੀ ਨਹੀਂ, ਉਹ ਮਰ ਕੇ ਵੀ ਨਹੀਂ ਜਾਂਦੀ, ਰੂਹ ਵਿਚ ਹੱਲ ਹੋ ਜਾਂਦੀ ਹੈ। ਇਹ ਹਾਲਤ ਦੂਸਰੀਆਂ ਮੁਹੱਬਤਾਂ ਵਿਚ ਨਹੀਂ ਹੁੰਦੀ। ਜੇਕਰ ਕਿਸੀ ਦੇ ਅੰਦਰ ਕਿਸੀ ਅਸਰ, ਕਰਮ ਜਾਂ ਸਿਫ਼ਤ ਕਰਕੇ ਮੁਹੱਬਤ ਹੈ ਤਾਂ ਉਹ ਜ਼ਾਤੀ ਮੁਹੱਬਤ ਤੋਂ ਦੂਰ ਰਹਿੰਦਾ ਹੈ। ਜਿਸ ਇਨਸਾਨ ਦੇ ਅੰਦਰ ਜ਼ਾਤੀ ਮੁਹੱਬਤ ਹੈ, ਉਸਦੇ ਅੰਦਰ ਉਪਰਲੀਆਂ ਤਿੰਨ ਕਿਸਮ ਦੀਆਂ ਮੁਹੱਬਤਾਂ ਬੇ-ਇਖ਼ਤਿਆਰ ਰਹਿੰਦੀਆਂ ਹਨ ਜਿਸਤਰ੍ਹਾਂ ਕਿ ਪ੍ਰੀਤਮ ਨਾਲ ਜ਼ਾਤੀ ਪਿਆਰ ਹੋਣ ਕਰਕੇ ਜੋ ਉਸਦੀਆਂ ਸਿਫ਼ਤਾਂ ਹਨ ਜਾਂ ਜੋ ਕਰਮ ਜਾਂ ਅਸਰਉਸਤੋਂ ਪ੍ਰਗਟ ਹੁੰਦੇ ਹਨ,ਉਹ ਵੀ ਪ੍ਰੇਮੀਨੂੰ ਪਿਆਰੇ ਲਗਦੇ ਹਨ। ਉਸਦੇ ਹੁਸਨ ਜਮਾਲ ਪੁਰ ਉਹ ਮਰਦਾ ਹੈ, ਉਸਦੀ ਦਿਲਕਸ਼ ਆਵਾਜ਼ ਉਸਨੂੰ ਮੋਂਹਦੀ ਤੇ ਕੋਂਹਦੀ ਹੈ, ਉਸਦੇ ਸਭ ਕੀਤੇ ਕੰਮਾਂ ਪੁਰ ਉਹ ਕੁਰਬਾਨ ਹੋ ਹੋ ਜਾਂਦਾ ਹੈ ਤੇ ਪ੍ਰੀਤਮ ਦੇ ਕਦਮਾਂ ਦੇ ਨਿਸ਼ਾਨਾਂ ਨੂੰ ਵੀ ਚੁੰਮਦਾ

ਚਲਾ ਜਾਂਦਾ ਹੈ। ਕਹਿੰਦੇ ਹਨ ਮਜਨੂੰ ਜਿੱਥੇ ਜਿੱਥੇ ਲੈਲਾ ਜਾਂਦੀ ਸੀ,ਉਸ ਦੇ ਪੈਰਾਂ ਪੁਰ ਸਜਦੇ ਕਰਦਾ ਜਾਂਦਾ ਸੀ। ਜਿਸਦੇ ਅੰਦਰ ਪ੍ਰੀਤਮ ਦੀ ਜ਼ਾਤ ਨਾਲ ਮੁਹੱਬਤ ਹੈ, ਉਹ ਸਫ਼ਾਤ ਨਹੀਂ ਪਕੜਦਾ, ਉਹ ਉਸਦੀ ਜ਼ਾਤ ਦੀ ਖ਼ਾਤਰ ਉਸਦੀਆਂ ਸਿਫ਼ਤਾਂ ਤੋਂ ਕੁਰਬਾਨ ਹੁੰਦਾ ਹੈ। ਉਸਦੀ ਜ਼ਾਤ ਤੋਂ ਛੁਟ ਖ਼ਾਲੀ ਸਿਫ਼ਤਾਂ ਪ੍ਰੇਮੀ ਦੇ ਲਈ ਕੋਈ ਕੀਮਤ ਨਹੀਂ ਰਖਦੀਆਂ। ਉਸ ਦੇ ਦਿਲ ਦੇ ਅੰਦਰ ਇਸ਼ਕ ਜਾਂ ਪ੍ਰੇਮ ਦੀ ਬਿਜਲੀ ਚਮਕ ਉਠਦੀ ਹੈ ਤੇ ਸਭ ਸਿਫ਼ਤਾਂ ਦਾ ਟਿਕਾਣਾ ਉਸ ਦੀ ਜ਼ਾਤ ਨਜ਼ਰ ਆਂਵਦੀ ਹੈ। ਉਹ ਸਿਫ਼ਤਾਂ ਨੂੰ ਉਸ ਦੀ ਜ਼ਾਤ ਦੀ ਖ਼ਾਤਰ ਪਿਆਰ ਕਰਦਾ ਹੈ। ਉਸਦੀ ਜ਼ਾਤ ਸਿਫ਼ਤਾਂ ਦੀ ਮੁਹਤਾਜ ਨਹੀਂ, ਸਿਫ਼ਤਾਂ ਉਸਦੀ ਜ਼ਾਤ ਦਾ ਪਾਣੀ ਭਰਦੀਆਂ ਹਨ।

ਇਹ ਮਜਾਜ਼ੀ ਮੁਹੱਬਤ ਦਾ ਹਾਲ ਹੈ। ਹਕੀਕੀ ਜਾਂ ਸੱਚੀ ਮੁਹੱਬਤ ਦੇ ਭੀ ਇਸੀ ਤਰ੍ਹਾਂ ਦੇ ਦਰਜੇ ਹਨ। ਆਮ ਦੁਨੀਆਂ ਰੱਬ ਨਾਲ ਇਸ ਕਰਕੇ ਮੁਹੱਬਤ ਕਰਦੀ ਹੈ ਕਿ ਉਸਦੀ ਰੰਗ ਰੰਗ ਦੀ ਬਣਾਈ ਹੋਈ ਰਚਨਾ ਨਾਲ ਉਹਦੀ ਮੁਹੱਬਤ ਹੈ। ਉਹ ਧਰਮੀਆਂ ਤੇ ਪਾਪੀਆਂ ਸਭਨਾਂ ਦਾ ਰਾਜ਼ਕ ਹੈ,ਸੇਹਤ ਤੇ ਸੰਤਾਨ ਤੇ ਹਰੇਕ ਨਿਆਮਤ ਦਾ ਦਾਤਾ ਹੈ, ਉਹ ਅਉਗਣਾਂ ਨੂੰ ਬਖ਼ਸ਼ਣ ਵਾਲਾ ਹੈ। ਜੇਕਰ ਇਹਨਾਂ ਕਾਰਨਾਂ ਤੋਂ ਛੁਟ ਮਾਲਕ ਨਾਲ ਉਸਦੀ ਜ਼ਾਤ ਦੀ ਖ਼ਾਤਰ ਪਿਆਰ ਹੈ ਤਾਂ ਇਸਦਾ ਦਰਜਾ ਸਭ ਤੋਂ ਉੱਚਾ ਹੈ। ਮਾਲਕ ਨਾਲ ਦੂਸਰੀਆਂ ਕਿਸਮਾਂ ਦੀਆਂ ਮੁਹੱਬਤਾਂ ਵੀ ਥਿਰ ਰਹਿਣ ਵਾਲੀਆਂ ਹਨ, ਕਿਉਂ ਜੋ ਮਾਲਕ ਸਦਾ ਥਿਰ ਹੈ ਤੇ ਉਸਦੇ ਅਸਰ, ਕਰਮ ਤੇ ਗੁਣ ਵੀ ਅਟੱਲ ਹੀ ਰਹਿੰਦੇ ਹਨ। ਮਾਲਕ ਦੀ ਜ਼ਾਤ ਦਾ ਪ੍ਰੇਮ ਉਹ ਹੁੰਦਾ ਹੈ, ਜਿਸ ਵਿਚ ਦਿਲ ਉਸ ਵੱਲ ਬਿਨਾਂ ਕਿਸੀ ਗ਼ਰਜ਼ ਦੇ ਖਿਚਿਆ ਰਹਿੰਦਾ ਹੈ। ਉਸਦੇ ਪ੍ਰੇਮੀ ਦੇ ਅੰਦਰ ਕਿਸੀ ਮੰਗ ਤੋਂ ਬਿਨਾਂ ਬੇਇਖ਼ਤਿਆਰ ਪ੍ਰੇਮ ਹੁੰਦਾ ਹੈ ਤੇ ਕਿਸੀ ਸਬੱਬ ਤੋਂ ਬਿਨਾਂ ਹੀ ਉਸਦੀ ਕਸ਼ਸ਼ ਬਣੀ ਰਹਿੰਦੀ ਹੈ, ਜੋ ਬਿਆਨ ਕਰਨ ਦੀ ਹੱਦ ਵਿਚ ਨਹੀਂ ਆ ਸਕਦੀ। ਜੇਕਰ ਬਿਆਨ ਕੀਤਾ ਵੀ ਜਾਏ ਤਾਂ ਉਹ ਬਿਆਨ ਅਧੂਰਾ ਹੋਵੇਗਾ,ਇਥੋਂ ਤੀਕ ਕਿ ਉਸਨੂੰ ਕਿਸੀ ਇਸ਼ਾਰਿਆਂ ਵਿਚ ਲਿਆਣਾ ਵੀ ਮੁਸ਼ਕਲ ਹੈ। ਜੇਕਰ ਇਹ ਪੁਛਿਆ ਜਾਏ ਕਿ ਪ੍ਰੀਤਮ ਦਾ ਪ੍ਰੇਮ ਕੈਸਾ ਹੈ ਤੇ ਇਹ ਖਿੱਚਾਂ ਤੇ ਧੂਹਾਂ ਦਾ ਆਧਾਰ ਕੀ ਹੈ? ਇਹ ਲਿਖਤ ਵਿਚ ਆਵਣਾ ਅਸੰਭਵ ਹੈ। ਅੱਖਾਂ ਵਿਚ ਡਲ ਡਲ ਕਰਦੇ ਹੰਝੂ ਉਸਦਾ ਖ਼ਾਬ ਤੀਕ ਵੀ ਨਹੀਂ ਦੇਖ ਸਕਦੇ, ਜਾਨ ਦੀ ਬਿਆਕੁਲਤਾ ਤੇ ਬੇਸਬਰੀ ਉਸਦਾ ਕੋਈ ਅਨੁਮਾਨ ਨਹੀਂ ਦੇ ਸਕਦੀ। ਹਾਂ ਜੇਕਰ ਇਸ ਰਾਹ ਵਲ ਮੂੰਹ ਕੀਤਾ ਜਾਵੇ ਤਾਂ ਰੂਹ ਨੂੰ ਕੁਛ ਕੁਛ ਪ੍ਰੇਮ ਦੀਆਂ ਝਲਕਾਂ ਵਜਦੀਆਂ ਹਨ। ਇਸ ਤਰ੍ਹਾਂ ਜੋ ਕੁਛ ਇਨਸਾਨ ਪੁਰ ਜ਼ਾਹਿਰ ਹੁੰਦਾ ਹੈ, ਉਸਨੂੰ ਅਕਲ ਬਿਆਨ ਨਹੀਂ ਕਰ ਸਕਦੀ।

ਸੰਤ ਮਹਾਤਮਾਂ ਸਭ ਮਾਲਕ ਦੀ ਜ਼ਾਤ ਦੇ ਪਿਆਰ ਕਰਨ ਵਾਲੇ ਹੁੰਦੇ ਹਨ। ਸੰਤਾਂ ਦਾ ਪ੍ਰੇਮ ਆਮ ਲੋਕਾਂ ਤੋਂ ਅਡ ਹੁੰਦਾ ਹੈ। ਜਦ ਸਾਰੇ ਹਾਲਾਤ ਮੁਆਫ਼ਕ ਹੋਣ, ਸਭ ਸੁਖ ਚੈਨ ਹੋਵੇ ਤਾਂ ਪ੍ਰੇਮ ਕਰਨਾ ਬੜਾ ਆਸਾਨ ਹੈ; ਪਰ ਇਹਨਾਂ ਤੋਂ ਉਲਟੇ ਹਾਲਾਤ ਵਿਚ ਵੀ ਸੰਤਾਂ ਦਾ ਪ੍ਰੇਮ ਡੋਲਦਾ ਨਹੀਂ, ਉਹ ਮਾਲਕ ਦੇ ਪ੍ਰੇਮ ਪੁਰ ਤਨ, ਮਨ, ਧਨ, ਜਾਨ ਤੇ ਪ੍ਰਾਣ ਸਭ ਕੁਰਬਾਨ ਕਰ ਦਿੰਦੇ ਹਨ। ਸੱਚ ਹੈ, ਉਹ ਪ੍ਰੇਮ ਪ੍ਰੇਮ ਨਹੀਂ ਜੋ ਹਾਲਾਤ ਦੇ ਬਦਲ ਜਾਣ ਪੁਰ ਬਦਲ ਜਾਏ, ਜਾਂ ਕਿਸੀ ਮੁਸ਼ਕਲਾਂ ਜਾਂ ਮੁਸੀਬਤਾਂ ਦੇ ਆਉਣ ਪੁਰ ਝੁਕ ਜਾਏ। ਪ੍ਰੇਮ ਇਕ ਅਟੱਲ ਨਿਸ਼ਾਨਾ ਹੈ ਜੋ ਮੁਸੀਬਤਾਂ ਦੇ ਤੂਫ਼ਾਨ ਆਵਣ ਪੁਰ ਵੀ ਟਲਦਾ ਨਹੀਂ । ਐਸਾ ਪ੍ਰੇਮ ਦੁਨੀਆਂ ਦੀਆਂ ਗੁਮਰਾਹ ਜ਼ਿੰਦਗੀਆਂ ਲਈ ਹਿਦਾਇਤ ਦਾ ਨਮੂਨਾ ਹੁੰਦਾ ਹੈ। ਇਸਦੀ ਕੋਈ ਕੀਮਤ ਨਹੀਂ ਪੈ ਸਕਦੀ, ਭਾਵੇਂ ਇਸਦੀ ਉਚਾਈ ਲੋਕਾਂ ਦੀ ਨਜ਼ਰ ਵਿਚ ਭਾਸਦੀ ਹੈ।

" Love is not love,
That alters when it alteration finds,
Or bends with the remover to remove.
It is an ever fixed mark,
That looks on tempests and is never shaken.
It is the Star to every wandering bark,
Whose worth's unknown, although his height be taken"

ਪ੍ਰੇਮੀ ਦੀ ਜਾਨ ਮੱਛੀ ਦੀ ਨਿਆਈਂ ਮਾਲਕ ਦੇ ਅਥਾਹ ਸਮੁੰਦਰ ਦੀਆਂ ਤਾਰੀਆਂ ਲੈਂਦੀ ਹੈ।

"ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ ॥"

(ਸਿਰੀ ਰਾਗੁ ਮ: ੧, ੨੫-੬)

ਮੱਛੀ ਪਾਣੀ ਤੋਂ ਬਿਨਾਂ ਰਹਿ ਨਹੀਂ ਸਕਦੀ। ਜੇ ਸਬਰ ਦਾ ਘੁਟ ਭਰ ਵੀ ਲਵੇ ਤਾਂ ਜ਼ਿੰਦਾ ਨਹੀਂ ਰਹਿ ਸਕਦੀ। ਪ੍ਰੇਮੀ ਦੇ ਅੰਦਰ ਮਾਲਕ ਦਾ ਇਸ਼ਕ ਹੁੰਦਾ ਹੈ, ਜੋ ਸਿਰ ਤੋਂ ਲੈਕੇ ਪੈਰਾਂ ਤੀਕ ਉਸਦੀ ਜਾਨ ਤੇ ਰਗ ਰਗ ਵਿਚ ਹੱਲ ਹੋਇਆ ਹੁੰਦਾ ਹੈ, ਉਹ ਉਸਦੀ ਮੁਹੱਬਤ ਵਿਚ ਗ਼ਰਕ ਹੋਇਆ ਹੁੰਦਾ ਹੈ। ਉਸਦਾ ਇਸ਼ਕ ਮਾਲਕ ਦੀ ਜ਼ਾਤ ਕਰਕੇ ਹੁੰਦਾ ਹੈ ਤੇ ਸਭ ਗ਼ਰਜ਼ਾਂ ਦੀਆਂ ਮੈਲਾਂ ਤੋਂ ਰਹਿਤ ਹੈ।

## ਪ੍ਰੇਮ ਦੀ ਸ਼ਰਾਬ

ਹਾਫ਼ਜ਼ ਸਾਹਿਬ ਪ੍ਰੇਮ ਦੀ ਮਸਤੀ ਦਾ ਬਿਆਨ ਕਰਦੇ ਹਨ, ਹੇ ਸਤਿਗੁਰ! ਮੈਨੂੰ ਆਪਣੇ ਦੀਵਾਨਿਆਂ ਦੇ ਦਾਇਰੇ ਵਿਚ ਲੈ ਆ, ਕਿਉਂ ਜੋ

ਬਾਹਰਲੀ ਹੁਸ਼ਿਆਰੀ ਤੋਂ ਇਹ ਮਸਤੀ ਬਹੁਤ ਹੱਛੀ ਹੈ। ਇਸ ਦੀਵਾਨਗੀ ਪੁਰ ਹਜ਼ਾਰਾਂ ਅਕਲਮੰਦਾਂ ਦੀਆਂ ਜਾਨਾਂ ਕੁਰਬਾਨ ਹਨ। ਜੇਕਰ ਅਕਲ ਨੂੰ ਪਤਾ ਲਗ ਜਾਏ ਕਿ ਦਿਲ ਨੂੰ ਉਸ ਮਹਿਬੂਬ ਦੀ ਦੀਵਾਨਗੀ ਅੰਦਰ ਕਿਤਨੀ ਖ਼ੁਸ਼ੀ ਨਸੀਬ ਹੁੰਦੀ ਹੈ ਤਾਂ ਅਕਲਮੰਦ ਲੋਕ ਮੁਹੱਬਤ ਦੀ ਜ਼ੰਜੀਰ ਦੇ ਪਿਛੇ ਪਾਗ਼ਲ ਹੋ ਕੇ ਪਏ ਫਿਰਨ।

مرا در رشته دیوانگان بکش که ـ که صحبتی خوشتر است از هوشیاری
عقل اگر داند که دل در بند زلفش چون خوش است ـ عاقلان دیوانه گردند از پی زنجیر ما

ਜੇਕਰ ਬਾਹਰਲੀਆਂ ਤੰਗ-ਦਸਤੀਆਂ ਵਿਚ ਪ੍ਰੇਮ ਦੀ ਮਸਤੀ ਵਲ ਮੂੰਹ ਕਰੋ, ਤਾਂ ਇਹ ਅਜੇਹੀ ਕੀਮੀਆਂ ਹੈ ਜੋ ਫ਼ਕੀਰਾਂ ਨੂੰ ਕਾਰੂੰ ਬਾਦਸ਼ਾਹ ਬਣਾ ਦੇਂਦੀ ਹੈ। ਇਹ ਭਿਖਾਰੀ ਤੋਂ ਬਾਦਸ਼ਾਹ ਬਣਨ ਦਾ ਨਾਦਰ ਨੁਸਖ਼ਾ ਹੈ। ਜਿਸ ਸ਼ਰਾਬਖਾਨੇ ਤੋਂ ਇਹ ਮਸਤੀ ਮਿਲ ਸਕਦੀ ਹੈ, ਉਸ ਵਿਚ ਕਦਮ ਰਖਣਾ ਉਨ੍ਹਾਂ ਹੀ ਲੋਕਾਂ ਦਾ ਕੰਮ ਹੈ ਜੋ ਇਕ ਰੰਗ ਹੋਣ, ਜਿਨ੍ਹਾਂ ਦਾ ਦਿਲ ਦਿਮਾਗ਼ ਤੇ ਜ਼ਬਾਨ ਇਕ ਹੋਣ, ਤੇ ਇਹ ਸਾਰੇ ਹੀ ਪ੍ਰੀਤਮ ਦੇ ਰੰਗ ਵਿਚ ਰੰਗੇ ਹੋਣ। ਜ਼ਮੀਰ ਫ਼ਰੋਸ਼ਾਂ, ਖ਼ੁਦਗ਼ਰਜ਼ਾਂ ਤੇ ਦੁਨੀਆਂ ਦੇ ਕੁਤਿਆਂ ਦਾ ਪ੍ਰੇਮ ਦੀ ਸ਼ਰਾਬ ਵੇਚਣ ਵਾਲਿਆਂ ਦੀ ਗਲੀ ਵਿਚੋਂ ਲੰਘਣਾ ਮੁਸ਼ਕਲ ਹੈ।

بهنگام تنگدستی در عیش کوش و مستی ❋ کین کیمیاے هستی قارون کند گدا را
بر در میخانه رفتن کار یک رنگاں بود ❋ خود فروشاں را بکوے مے فروشاں راه نیست

ਇਥੇ ਹਾਫ਼ਜ਼ ਸਾਹਿਬ ਦੀ ਕਿਸੀ ਬਾਹਰਲੀ ਸ਼ਰਾਬ ਤੋਂ ਮੁਰਾਦ ਨਹੀਂ। ਇਹ ਉਹ ਸ਼ਰਾਬ ਹੈ ਜਿਸਨੂੰ ਮਾਲਕ ਨੇ ਤਜਵੀਜ਼ ਕੀਤਾ ਹੈ। ਇਹ ਕੋਈ ਬਨਾਵਟੀ ਨਹੀਂ, ਇਹ ਤਾਂ ਦੁਨੀਆਂ ਦੇ ਆਦਿ ਤੋਂ ਚਲੀ ਆਈ ਹੈ।

بنوش باده که قسام صنع قسمت کرد ❋ در آفرینش از انواع نوشدارو نیست

ਪ੍ਰੇਮ ਕੋਈ ਐਸੀ ਚੀਜ਼ ਨਹੀਂ ਕਿ ਜ਼ਬਾਨ ਪਰ ਆ ਸਕੇ। ਐ ਮੁਰਸ਼ਦ ! ਤੂੰ ਜਲਦੀ ਹੀ ਇਹ ਸ਼ਰਾਬ ਬਖ਼ਸ਼ ਦੇਹ ਤੇ ਹੋਰ ਜ਼ਿਆਦਾ ਕਹਿਣ ਤੇ ਸੁਣਨ ਨੂੰ ਜਾਣ ਦੇਹ—

سخن عشق نه آنست که آید بزباں ❋ ساقیا مے ده و کوتاه کن این گفت و شنید

ਸ਼ੰਮਸ ਤਬਰੇਜ਼ ਸਾਹਿਬ ਇਸ ਸ਼ਰਾਬ ਦਾ ਵੇਰਵਾ ਕਰਦੇ ਹਨ ਕਿ ਉਹ ਸ਼ਰਾਬ ਹੱਕ ਦੀ ਤੇ ਰੱਬ ਵਾਲੀ ਹੈ । ਫ਼ਰਮਾਂਦੇ ਹਨ ਕਿ ਹੇ ਸਾਕੀ ਹੱਕ ਦੀ ਸ਼ਰਾਬ ਲੈ ਆ ਤੇ ਰੱਬ ਵਾਲੀ ਸ਼ਰਾਬ ਆਪਣੇ ਹਿਜਰ ਵਿਚ ਕਬਾਬ ਹੋਏ ਹੋਏ ਦਿਲਾਂ ਨੂੰ ਦੇਹ ।

ساقی از شرابِ حق بردار شرابے ما　　　در دہ مئے ربانی دلہائے کبابے را

## ਪ੍ਰੇਮ ਦੀ ਸ਼ਰਾਬ ਦਾ ਨਸ਼ਾ

ਬਾਹਰਲੇ ਨਸ਼ੇ ਸਚੇ ਪ੍ਰੇਮ ਦੇ ਇਕ ਘੁੱਟ ਦਾ ਵੀ ਮੁਕਾਬਲਾ ਨਹੀਂ ਕਰ ਸਕਦੇ, ਉਹ ਜਾਨ ਜਾਂ ਰੂਹ ਦੀ ਸ਼ਰਾਬ ਹੈ। ਉਹ ਕਿਥੋਂ ਦੀ ਤੇ ਇਹ ਜ਼ਮੀਨੀ ਸ਼ਰਾਬ ਕਿਥੋਂ ਦੀ! ਇਹਨਾਂ ਦੋਹਾਂ ਦਾ ਕੀ ਮੁਕਾਬਲਾ ਹੋ ਸਕਦਾ ਹੈ! ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਮਜਾਜ਼ੀ ਸ਼ਰਾਬ ਦੇ ਦੋ ਹਜ਼ਾਰ ਮੱਟ ਸਤਿਗੁਰ ਦੇ ਪ੍ਰੇਮ ਦੇ ਪਿਆਲੇ ਦੇ ਇਕ ਘੁੱਟ ਦਾ ਵੀ ਮੁਕਾਬਲਾ ਨਹੀਂ ਕਰ ਸਕਦੇ ।

خُمِ دو ہزار بادہ نرسد بہ جرعۂ تو　　　ز کجا شرابِ خاکی ز کجا شرابِ جانے

ਗੁਰੂ ਨਾਨਕ ਸਾਹਿਬ ਜੀ ਨੂੰ ਜਦ ਬਾਬਰ ਬਾਦਸ਼ਾਹ ਨੇ ਭੰਗ ਪੇਸ਼ ਕੀਤੀ, ਤਾਂ ਉਹਨਾਂ ਫ਼ਰਮਾਇਆ ਕਿ ਇਸ ਮਦ ਦਾ ਨਸ਼ਾ ਸਵੇਰ ਦਾ ਸ਼ਾਮ ਤੇ ਸ਼ਾਮ ਦਾ ਸਵੇਰ ਨੂੰ ਉਤਰ ਜਾਂਦਾ ਹੈ, ਪਰ ਮਾਲਕ ਦੇ ਨਾਮ ਦਾ ਨਸ਼ਾ ਦਿਨ ਰਾਤ ਚੜ੍ਹਿਆ ਰਹਿੰਦਾ ਹੈ, ਕਦੇ ਉਤਰਨ ਵਾਲਾ ਨਹੀਂ ।

"ਭਉ ਕੀ ਭਾਂਗ ਸਿਫਤ ਕਾ ਕੂੰਡਾ ਗਿਆਨ ਕਾ ਕੀਆ ਡੰਡਾ ॥
ਸਚ ਸਬਦ ਅੰਮ੍ਰਿਤ ਮਥ ਪੀਆ ਤਬ ਹੂਆ ਅਮਲ ਅਖੰਡਾ ॥
ਬਾਬਰ ਕਲੰਦਰ ਪਿਆਲਾ ਪੀਓ ॥ ਉਤਰ ਨ ਜਾਵੈ ਕਬਹੂ ਖੀਓ ॥

(ਭਾਈ ਬਾਲੇ ਦੀ ਜਨਮ ਸਾਖੀ, ੪੦੬)

ਸ਼ੰਮਸ ਤਬਰੇਜ਼ ਸਾਹਿਬ ਫ਼ਰਮਾਂਦੇ ਹਨ ਕਿ ਸਾਡੇ ਅੰਦਰ ਇਤਨਾ ਪ੍ਰੇਮ ਹੈ ਕਿ ਜੇਕਰ ਮੈਂ ਜੋਸ਼ ਵਿਚ ਆਕੇ ਮਸਤਾਨੇ ਹਾਰ ਨਾਰ੍ਹਾ ਮਾਰਾਂ ਤਾਂ ਦੀਨ ਤੇ ਦੁਨੀਆਂ ਦੋਵੇਂ ਆਲਮ ਮਸਤ ਹੋ ਜਾਣ ।

بعشق او شود دو نیم دیں مست　　　اگر مستانہ آوازے بر آرم
دستور نیست جاں اگر بگویم ایں بیاں را　　　ورنہ ز کفر رستے ہر جا کہ کافر آمد

ਫਿਰ ਫ਼ਰਮਾਂਦੇ ਹਨ ਕਿ ਮੇਰੇ ਅੰਦਰ ਪ੍ਰੇਮ ਦੀ ਇਤਨੀ ਮਸਤੀ ਹੈ ਕਿ ਜੇਕਰ ਮੇਰੇ ਜਿਸਮ ਦੀ ਰੇਹ ਬਣਾਕੇ ਜ਼ਮੀਨ ਵਿਚ ਪਾ ਦਿਤੀ ਜਾਏ ਤੇ ਉਸ

ਜ਼ਮੀਨ ਵਿਚ ਕਣਕ ਉਗੇ। ਉਸ ਕਣਕ ਤੋਂ ਰੋਟੀ ਪਕਾਣ ਵਾਲਾ (ਖਾਣਾ ਤਾਂ ਕਿਧਰੇ ਰਿਹਾ) ਮਸਤ ਹੋ ਜਾਏ। ਉਸ ਰੋਟੀ ਦਾ ਦਸਤਰਖਾਨ ਵਿਛਾਣ ਵਾਲੇ ਤੀਕ ਦੀਵਾਨੇ ਬਣ ਜਾਣ ਤੇ ਜਿਸ ਤੰਦੂਰ ਵਿਚ ਉਹ ਰੋਟੀ ਪੱਕੇ ਉਹ ਮਸਤਾਨਗੀ ਦਾ ਘਰ ਬਣ ਜਾਵੇ।

زخاکِ من اگر گندم بر آید !   از و گر ناں پزی مستی فزاید
شود دیوانه سازنده پزنده !   تنورش بیت مستانه سراید

## ਪ੍ਰੇਮ ਦੀ ਸ਼ਰਾਬ ਕਿਥੇ ਮਿਲਦੀ ਹੈ

ਪ੍ਰੇਮ ਦੀ ਸ਼ਰਾਬ ਕਿਧਰੇ ਮੱਟਾਂ ਵਿਚ ਜੋਸ਼ ਨਹੀਂ ਮਾਰਿਆ ਕਰਦੀ ਇਹ ਤਾਂ ਪ੍ਰੇਮੀਆਂ ਦੇ ਹਿਰਦਿਆਂ ਵਿਚ ਉਬਾਲੇ ਖਾਂਦੀ ਹੈ। ਜੋ ਲੋਕ ਪ੍ਰੇਮ ਤੋਂ ਅਨਜਾਣ ਹਨ ਉਹ ਸਦਾ ਬਾਹਰਲੇ ਸਾਧਨਾਂ ਦੀਆਂ ਉਲਝਨਾਂ ਵਿਚ ਹੈਰਾਨ ਫਿਰਦੇ ਰਹਿੰਦੇ ਹਨ ਤੇ ਉਹਨਾਂ ਦੀ ਰੂਹ ਰੂਹਾਨੀ ਰਸਾਈਆਂ ਤੋਂ ਵਾਂਵੀ ਰਹਿ ਜਾਂਦੀ ਹੈ।

## ਪ੍ਰੇਮ ਦੇ ਪਾਣ ਦਾ ਕੀ ਕਾਨੂੰਨ ਹੈ

ਜਿਸ ਤਰ੍ਹਾਂ ਹੋਰ ਹੋਰ ਇਲਮਾਂ ਦੇ ਕਾਇਦੇ ਤੇ ਨਿਯਮ ਹੁੰਦੇ ਹਨ, ਇਸੇ ਤਰ੍ਹਾਂ ਪ੍ਰੇਮ ਦੇ ਵੀ ਖ਼ਾਸ ਖ਼ਾਸ ਕਾਨੂੰਨ ਤੇ ਜ਼ਾਬਤੇ ਹਨ, ਜਿਨ੍ਹਾਂ ਉਤੇ ਚਲਣਾ ਜ਼ਰੂਰੀ ਹੈ। ਉਹ ਇਹ ਕਿ ਉਹਨਾਂ ਨੂੰ ਦੀਨ ਦੁਨੀਆਂ ਦੇ ਫ਼ਿਕਰ ਤੋਂ ਲੰਘਕੇ ਹਰਦਮ ਪ੍ਰੀਤਮ ਦੇ ਧਿਆਨ ਵਿਚ ਮਗਨ ਰਹਿਣਾ ਪੈਂਦਾ ਹੈ।

## ਗੁਰੂ ਦਾ ਪ੍ਰੇਮ ਤੇ ਉਸਦਾ ਫਲ

ਮਾਲਕ ਨੂੰ ਤਾਂ ਅਸੀਂ ਦੇਖਿਆ ਨਹੀਂ। ਉਸ ਨਾਲ ਮੁਹੱਬਤ ਦਾ ਹੋਣਾ ਅਸੰਭਵ ਹੈ। ਮੁਰਸ਼ਦ ਉਸਦੀ ਮੁਹੱਬਤ ਦਾ ਜ਼ਹੂਰ ਹੈ। ਉਸ ਨਾਲ ਮੁਹੱਬਤ ਕਰਨਾ ਮਾਲਕ ਨਾਲ ਮੁਹੱਬਤ ਕਰਨਾ ਹੈ। ਮੁਰਸ਼ਦ ਨਾਲ ਮੁਹੱਬਤ ਤੇ ਇਸ਼ਕ ਪੈਦਾ ਕਰਨ ਨਾਲ ਫ਼ਿਨਾ ਫ਼ਿੱ ਸ਼ੈਖ ਹੋਕੇ ਫ਼ਿਨਾ ਫ਼ਿੱਲਾ ਹੋ ਜਾਈਦਾ ਹੈ।

(ਦੇਖੋ ਗੁਰ ਭਗਤੀ ਦਾ ਪ੍ਰਕਰਣ)

ਮੁਰਸ਼ਦ ਦੀ ਮੁਹੱਬਤ ਦਾ ਦਮ ਭਰਨਾ ਆਸਾਨ ਹੈ, ਪਰ ਸਚ ਮੁਚ ਉਸਦਾ ਪ੍ਰੇਮੀ ਜਾਂ ਆਸ਼ਕ ਬਣਨਾ ਅਤੀ ਕਠਨ ਹੈ। ਮੁਰੀਦ ਦੇ ਦਿਲ ਵਿਚ ਜਿਉਂ ਜਿਉਂ ਮੁਰਸ਼ਦ ਦੀ ਮੁਹੱਬਤ ਤਰੱਕੀ ਕਰਦੀ ਜਾਂਦੀ ਹੈ ਤੇ ਪ੍ਰੇਮ ਦੀ ਸੂਰਤ ਇਖ਼ਤਿਆਰ ਕਰਦੀ ਜਾਂਦੀ ਹੈ,ਤਿਉਂ ਤਿਉਂ ਮੁਰਸ਼ਦ ਦਾ ਤਸੱਵਰ (ਧਿਆਨ) ਆਪਣੇ ਆਪ ਕਾਇਮ ਹੁੰਦਾ ਜਾਂਦਾ ਹੈ, ਜਿਸਤੋਂ ਬਿਨਾਂ ਮੁਰਸ਼ਦ ਦਾ ਪ੍ਰੇਮ ਪੱਕਾ

ਨਹੀਂ ਹੋ ਸਕਦਾ ਤੇ ਹਮੇਸ਼ਾਂ ਨਹੀਂ ਰਹਿ ਸਕਦਾ। ਮੁਰੀਦ ਮੁਰਸ਼ਦ ਤੇ ਰੱਬ ਦੇ ਪ੍ਰੇਮ ਦੀ ਅੱਗ ਵਿਚ ਪਰਵਾਨੇ ਦੀ ਤਰ੍ਹਾਂ ਜਲਦਾ ਰਹਿੰਦਾ ਹੈ। ਇਸ ਜਲਨ ਵਿਚ ਸਦਾ ਦਾ ਜੀਵਨ ਹੈ,ਜਿਸਨੂੰ ਪਾਣ ਲਈ ਉਹ ਆਪਣੇ ਆਪ ਨੂੰ ਫ਼ਨਾਹ ਕਰਦਾ ਹੈ। ਅਜੇਹੇ ਪ੍ਰੇਮੀ ਮੁਰਸ਼ਦ ਦੇ ਪ੍ਰੇਮ ਤੇ ਮੁਹੱਬਤ ਵਿਚ ਫ਼ਨਾ ਹੋਕੇ ਅਮਰ ਜੀਵਨ ਦਾ ਸ਼ਰਬਤ ਪੀਂਦੇ ਹਨ ਤੇ ਉਸਦਾ ਰਸ ਲੈਂਦੇ ਹਨ।

ਅਸੀਂ ਮਹਾਤਮਾ ਜਨਾਂ ਨਾਲ ਮੁਹੱਬਤ ਕਰਦੇ ਹਾਂ, ਕਿਉਂ ਜੋ ਉਹ ਮਾਲਕ ਦੀ ਮੁਹੱਬਤ ਵਿਚ ਫ਼ਨਾਹ ਹਨ। ਉਨ੍ਹਾਂ ਦੇ ਦਰਸ਼ਨ ਕਰਨੇ ਮਾਲਕ ਦੇ ਦਰਸ਼ਨ ਕਰਨੇ ਹਨ। ਈਸਾ ਮਸੀਹ ਜੀ ਨੇ ਫ਼ਰਮਾਇਆ ਹੈ ਕਿ ਜਿਸਨੇ ਮੈਨੂੰ ਡਿਠਾ ਉਸ ਨੇ ਮੇਰੇ ਪਿਤਾ (ਖ਼ੁਦਾ) ਨੂੰ ਡਿੱਠਾ।

ਖ਼ੁਦਾ ਨੇ ਹਜ਼ਰਤ ਮੂਸਾ ਨੂੰ ਫ਼ਰਮਾਇਆ ਕਿ ਮੈ ਬੀਮਾਰ ਸੀ ਤੇ ਤੂੰ ਮੇਰੀ ਬੀਮਾਰ ਪੁਰਸੀ ਨੂੰ ਨਹੀਂ ਆਇਆ। ਹਜ਼ਰਤ ਮੂਸਾ ਨੇ ਅਰਜ਼ ਕੀਤੀ ਕਿ 'ਰੱਬਾ! ਤੂੰ ਜ਼ਮੀਨ ਤੇ ਆਸਮਾਨਾਂ ਦਾ ਮਾਲਕ ਤੇ ਬਾਦਸ਼ਾਹ ਹੈਂ, ਤੂੰ ਕਿਸ ਤਰ੍ਹਾਂ ਬੀਮਾਰ ਹੋ ਸਕਦਾ ਹੈਂ? ਜਵਾਬ ਮਿਲਿਆ ਕਿ 'ਮੂਸਾ! ਮੇਰਾ ਫ਼ਲਾਣਾ ਬੰਦਾ ਬੀਮਾਰ ਸੀ, ਜੇ ਤੂੰ ਉਸਦੀ ਬੀਮਾਰ ਪੁਰਸੀ ਕੀਤੀ ਹੁੰਦੀ ਤਾਂ ਤੂੰ ਮੇਰੀ ਹੀ ਬੀਮਾਰ ਪੁਰਸੀ ਕੀਤੀ ਹੁੰਦੀ।' ਇਸਤੋਂ ਜ਼ਾਹਿਰ ਹੈ ਕਿ ਖ਼ੁਦਾ ਦੇ ਬੰਦਿਆਂ ਦੀ ਮੁਹੱਬਤ ਤੇ ਸੇਵਾ ਕਰਨੀ ਖ਼ੁਦਾ ਦੀ ਮੁਹੱਬਤ ਤੇ ਸੇਵਾ ਕਰਨਾ ਹੈ। ਇਸੀ ਤਰ੍ਹਾਂ ਮੁਰਸ਼ਦ ਦੀ ਸੇਵਾ ਤੇ ਮੁਹੱਬਤ ਤੇ ਉਸਦਾ ਇਸ਼ਕ ਤੇ ਤਸੱਵਰ ਹਕੀਕਤ ਵਿਚ ਖ਼ੁਦਾ ਦਾ ਇਸ਼ਕ ਤੇ ਤਸੱਵਰ ਹੀ ਹੈ। (ਦੇਖੋ ਗੁਰਭਗਤੀ ਦਾ ਪ੍ਰਕਰਣ)

ਇਸਨੂੰ ਬੇਸਮਝ ਲੋਕ ਪੀਰ ਪਰਸਤੀ ਜਾਂ ਮੁਰਸ਼ਦ ਪਰਸਤੀ ਜਾਂ ਗੁਰੂ-ਡੰਮ ਆਖਦੇ ਹਨ। ਗੁਰਬਾਣੀ ਵਿਚ ਵੀ ਇਹੋ ਫ਼ਰਮਾਇਆ ਹੈ—

"ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥
ਨਾਨਕ ਭਾਗ ਭਲੇ ਤਿਸ ਜਨ ਕੇ ਜੋ ਹਰਿ ਚਰਣੀ ਚਿਤੁ ਲਾਵੈ ॥"
(ਮਲਾਰ ਮ: ੪, ੧੨੬੪–੬)

ਮਾਲਕ ਦਾ ਕੁਰਬ (ਨਜ਼ਦੀਕੀ) ਦੋ ਪਰਕਾਰ ਦਾ ਹੁੰਦਾ ਹੈ, ਜ਼ਾਹਿਰੀ (ਬਾਹਰਲਾ) ਤੇ ਬਾਤਨੀ (ਅੰਦਰਲਾ)। ਜ਼ਾਹਿਰੀ ਕੁਰਬ ਤਾਂ ਸੰਤ ਜਨਾਂ ਦੀ ਸੁਹਬਤ ਕਰਨਾ ਹੈ, ਪਰ ਬਾਤਨੀ ਕੁਰਬ ਦਿਲ ਦਾ ਦਿਲ ਦੇ ਨਾਲ ਰਾਹ ਬਣਨ ਤੋਂ ਬਿਨਾਂ ਨਹੀਂ ਮਿਲ ਸਕਦਾ। ਦਿਲਾਂ ਵਿਚ ਰਾਹ ਬਨਾਣ ਲਈ ਹਦ ਦਰਜੇ ਦੀ ਮੁਹੱਬਤ ਤੇ ਪ੍ਰੇਮ ਦੀ ਲੋੜ ਹੈ। ਜਦ ਮੁਹੱਬਤ ਤੇ ਪ੍ਰੇਮ ਦਾ ਸਿਲਸਿਲਾ ਕਾਇਮ ਹੋਇਆ ਤਾਂ ਕੁਦਰਤੀ ਤੌਰ ਪੁਰ ਤਸੱਵਰ ਲਾਜ਼ਮੀ ਹੋ ਜਾਂਦਾ ਹੈ, ਕਿਉਂ ਜੋ ਪ੍ਰੇਮੀਆਂ ਦੇ ਦਿਲ ਵਿਚ ਪ੍ਰੀਤਮ ਦੀ ਤਸਵੀਰ ਹਰ ਵੇਲੇ ਰਹਿੰਦੀ ਹੈ।

دلکے آئینے میں ہے تصویر یار  جب ذرا گردن جھکائی دیکھ لی

ਹਦੀਸ ਵਿਚ ਆਇਆ ਹੈ।

اَلمُؤمِنُ مِرآۃُ الرَّحمٰن

ਅਰਥ—ਮੋਮਨ ਖ਼ੁਦਾ ਦਾ ਸ਼ੀਸ਼ਾ ਹੈ।

ਮੋਮਨ ਵਿਚੋਂ ਖ਼ੁਦਾ ਝਲਕਾਂ ਦੇਂਦਾ ਹੈ ਤੇ ਖ਼ੁਦਾ ਦੇ ਦੇਖਣ ਲਈ ਉਹ ਇਕ ਸ਼ੀਸ਼ੇ ਦਾ ਕੰਮ ਦੇਂਦਾ ਹੈ। ਅਜੇਹੇ ਪੁਰਸ਼ਾਂ ਦੇ ਦੇਖਣ ਨਾਲ ਰੱਬ ਯਾਦ ਆਂਵਦਾ ਹੈ। ਅਜੇਹੇ ਲੋਕਾਂ ਦੀ ਪਛਾਣ ਵੀ ਇਹੋ ਹੈ ਕਿ ਉਹਨਾਂ ਦੀ ਸੰਗਤ ਵਿਚ ਜਾਂ ਦੇਖਣ ਤੋਂ ਖ਼ੁਦਾ ਦੀ ਯਾਦ ਆ ਜਾਵੇ। ਜਿਨ੍ਹਾਂ ਵਿਚ ਇਹ ਸਿਫ਼ਤ ਨਹੀਂ, ਉਹ ਕਾਮਲ ਨਹੀਂ। ਕਬੀਰ ਸਾਹਿਬ ਵੀ ਫ਼ਰਮਾਂਦੇ ਹਨ:--

ਕਬੀਰ ਦਰਸ਼ਨ ਸਾਧ ਕੇ ਸਾਹਿਬ ਆਵੇ ਯਾਦ ॥
ਲੇਖੇ ਮਹਿ ਸੋਈ ਘੜੀ ਬਾਕੀ ਕੇ ਦਿਨ ਬਾਦ ॥

ਜੇਕਰ ਸਿਦਕ ਭਰੋਸੇ ਤੇ ਮੁਹੱਬਤ ਤੋਂ ਖ਼ਾਲੀ ਹੋ ਤਾਂ ਅਜੇਹਿਆਂ ਦੀ ਸੁਹਬਤ ਵਿਚ ਨਾ ਜਾਓ, ਕਿਉਂ ਜੋ ਉਹ ਸ਼ੀਸ਼ਾ ਹਨ, ਉਸ ਵਿਚ ਤੁਸਾਨੂੰ ਆਪਣੀ ਹੀ ਸ਼ਕਲ ਨਜ਼ਰ ਆਵੇਗੀ ਤੇ ਆਪਣੇ ਖ਼ਿਆਲਾਂ ਦਾ ਹੀ ਅਕਸ ਨਜ਼ਰ ਪਵੇਗਾ।

گر نداری صدق و اخلاص و یقیں  در رہِ مرداں مرو جائے نشیں

ਜਦ ਮੁਰੀਦ ਮੁਹੱਬਤ ਤੇ ਪ੍ਰੇਮ ਦੇ ਦਰਜੇ ਨੂੰ ਪਾ ਜਾਏ ਤਾਂ ਮੁਰਸ਼ਦ ਦੇ ਦਿਲ ਨਾਲ ਉਸਦੇ ਦਿਲ ਨੂੰ ਰਾਹ ਬਣ ਜਾਂਦਾ ਹੈ। ਇਹ ਗਤੀ ਮੁਰਸ਼ਦ ਦੀ ਪਿਆਰ ਭਰੀ ਯਾਦ ਤੇ ਧਿਆਨ ਕਰਕੇ ਪੈਦਾ ਹੁੰਦੀ ਹੈ। ਇਸ ਤੋਂ ਸੁੰਵੇ ਹਿਰਦੇ ਪ੍ਰੇਮ ਦੇ ਕਮਾਲ ਪੁਰ ਨਹੀਂ ਪਹੁੰਚਦੇ। ਇਸ ਲਈ ਰੱਬ ਦੇ ਆਸ਼ਕ ਜ਼ਿਕਰ ਕਰਦੇ ਹੋਏ ਆਪਣੇ ਮੁਰਸ਼ਦ ਦੀ ਸੂਰਤ ਦਾ ਖ਼ਿਆਲ ਜਮਾਂਦੇ ਹਨ ਤੇ ਇਸ ਧਿਆਨ ਦੀ ਬਰਕਤ ਨਾਲ ਜ਼ਾਹਿਰੀ ਤੇ ਅੰਤਰੀ ਲਾਭ ਉਠਾਂਦੇ ਹਨ।

ਸਤਿਗੁਰ ਮਾਲਕ ਦਾ ਆਸ਼ਕ ਹੈ। ਉਸਦੇ ਅੰਦਰ ਮਾਲਕ ਦਾ ਅਥਾਹ ਪ੍ਰੇਮ ਠਾਠਾਂ ਮਾਰਦਾ ਹੈ। ਉਹ ਉਸਦੇ ਪ੍ਰੇਮ ਦੀ ਦੇਹਧਾਰੀ ਮੂਰਤੀ ਹੈ। ਉਸ ਨਾਲ ਮੁਹੱਬਤ ਜਾਂ ਪਿਆਰ ਦਾ ਹੋਣਾ ਸਾਡੇ ਮਾਲਕ ਦੇ ਇਸ਼ਕ ਦੇ ਪਾਵਣ ਤੇ ਉਸਦੇ ਪਰਫੁੱਲਤ ਕਰਨ ਦਾ ਬੜਾ ਭਾਰੀ ਜ਼ਰੀਆ ਹੈ, ਕਿਉਂ ਜੋ ਉਹ ਮਾਲਕ ਦੇ ਪਿਆਰ ਦਾ ਨਮੂਨਾ ਹੈ ਤੇ ਮਾਲਕ ਲਈ ਪਿਆਰ ਭਰਿਆ ਦਿਲ ਰਖਦਾ ਹੈ। ਉਸਦਾ ਚੇਹਰਾ ਮਾਲਕ ਦੇ ਜਮਾਲ ਦੀਆਂ ਝਲਕਾਂ ਦੇਂਦਾ ਹੈ। ਉਸਨੂੰ ਵੇਖਕੇ ਮਾਲਕ ਦਾ ਸ਼ੌਕ ਤੇ ਪਿਆਰ ਕਾਇਮ ਹੁੰਦਾ ਤੇ ਵਧਦਾ ਹੈ।

ਅਜੇਹੀ ਹਸਤੀ ਨਾਲ ਮੁਹੱਬਤ ਦਾ ਹੋਣਾ ਇਸ਼ਕਿ ਇਲਾਹੀ ਦਾ ਸਬਬ ਹੁੰਦਾਹੈ, ਕਿਉਂ ਜੋ ਉਸਦੀ ਯਾਦ ਤੋਂ ਹਰ ਵੇਲੇ ਬੇਇਖ਼ਤਿਆਰ ਮਾਲਕ ਦੀ ਯਾਦ ਆਂਵਦੀ ਹੈ।

ਮੌਲਾਨਾ ਰੂਮ ਸਾਹਿਬ ਫ਼ਰਮਾਂਦੇ ਹਨ ਕਿ ਜਦ ਤੂੰ ਪੀਰ ਦੀ ਜ਼ਾਤ (ਸ਼ਖ਼ਸੀਅਤ) ਨੂੰ ਕਬੂਲ ਕਰ ਲਿਆ ਤਾਂ ਖ਼ੁਦਾ ਤੇ ਰਸੂਲ ਦੋਵੇਂ ਹੀ ਉਸਦੀ ਜ਼ਾਤ ਵਿਚ ਆ ਗਏ। ਜੇਕਰ ਤੂੰ ਮੁਰਸ਼ਦ ਨੂੰ ਹਕ ਤੋਂ ਵਖ ਵੇਖਦਾ ਹੈਂ ਤਾਂ ਤੂੰ ਅਸਲ ਤੇ ਉਹਦੀ ਭੂਮਿਕਾ ਨੂੰ ਗੁੰਮ ਕਰ ਲਵੇਂਗਾ। ਜੇਕਰ ਤੂੰ ਹਕ ਦੀ ਜ਼ਾਤ ਨੂੰ ਢੂੰਡਦਾ ਹੈਂ ਤਾਂ ਤੂੰ ਮੁਰਸ਼ਦ ਦੀ ਸੂਰਤ ਨੂੰ ਵੇਖ, ਤੂੰ ਹਕ ਦੀ ਜ਼ਾਤ ਨੂੰ ਉਸਦੇ ਰੌਸ਼ਨ ਮੱਥੇ ਦੇ ਅੰਦਰ ਦੇਖਕੇ ਉਸਦਾ ਆਸ਼ਕ ਹੋ ਜਾ।

چوں تو کردی ذاتِ پیرے را قبول ! ہم خدا در ذاتش آمد ہم رسول !
گر جدا بینی ز حق ایں خواجہ را ! گم کنی ہم اصل وہم دیباجہ را !
گر بجوئی ذاتِ حق را صورتِ مرشد ببیں عاشقے شو ذاتِ حق را اندر آں روشن جبیں

ਮਾਲਕ ਜਿਸ ਹਿਰਦੇ ਅੰਦਰ ਮੁਰਸ਼ਦ ਦੀ ਮੁਹੱਬਤ ਬਖ਼ਸ਼ੇ, ਉਹ ਉੱਚੇ ਭਾਗਾਂ ਵਾਲਾ ਹੈ, ਕਿਉਂ ਜੋ ਉਹ ਉਸਦੇ ਮਿਲਣ ਦਾ ਜ਼ਰੀਆ ਹੈ। ਗੁਰੂ ਨਾਲ ਉਸਦੀ ਜ਼ਾਤ ਦੀ ਖ਼ਾਤਰ ਪ੍ਰੇਮ ਹੋਣਾ ਦੂਸਰੇ ਕਿਸਮਾਂ ਦੇ ਪ੍ਰੇਮ ਤੋਂ ਹਜ਼ਾਰਾਂ ਦਰਜੇ ਹੱਛਾ ਹੈ, ਕਿਉਂ ਜੋ ਉਸਦਾ ਅੰਦਰਲਾ ਹੁਸਨ ਕਦੀ ਨਾਸ ਹੋਣ ਵਾਲਾ ਨਹੀਂ। ਇਸ ਲਈ ਅਜੇਹੇ ਪ੍ਰੇਮ ਨੂੰ ਕਦੀ ਜ਼ਵਾਲ ਜਾਂ ਘਾਟਾ ਨਹੀਂ। ਮਾਲਕ ਦਾ ਹੁਸਨ ਸਦਾ ਅਟਲ ਹੈ, ਜੋ ਗੁਰੂ ਦੇ ਅੰਦਰ ਝਲਕਾਂ ਦੇਂਦਾ ਹੈ। ਇਸ ਲਈ ਉਸਦਾ ਪ੍ਰੇਮ ਸਭ ਨੁਕਸਾਂ ਤੋਂ ਖ਼ਾਲੀ ਹੈ। ਪਰ ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਮਾਲਕ ਜਾਂ ਗੁਰੂ ਨਾਲ ਇਹ ਪ੍ਰੇਮ ਪੈਦਾ ਹੋਣ ਲਈ ਸੱਚੀ ਤੜਪ ਦਾ ਹੋਣਾ ਜ਼ਰੂਰੀ ਹੈ। ਜਦ ਤੀਕ ਇਨਸਾਨ ਵਿਸ਼ਿਆਂ ਦੇ ਭੋਗਾਂ ਵਿਚ ਫਸਿਆ ਰਹਿੰਦਾ ਹੈ, ਸੱਚੀ ਤੜਪ ਪੈਦਾ ਨਹੀਂ ਹੋ ਸਕਦੀ। ਇਸ ਲਈ ਜ਼ਰੂਰੀ ਹੈ ਕਿ ਅਸੀਂ ਕੁਸੰਗਤ ਤੋਂ ਦੂਰ ਰਹੀਏ ਤੇ ਭੋਗਾਂ ਦੇ ਫ਼ਰੇਬ ਤੋਂ ਬਚੀਏ, ਕਿਉਂ ਜੋ ਰੂਹ ਸ਼ਰੀਫ਼ ਅਸਲ ਰਖਦੀ ਹੈ ਤੇ ਉਚੇ ਅਰਸ਼ਾਂ ਤੋਂ ਆਈ ਹੈ। ਇਸਨੂੰ ਜ਼ਮੀਨੀ ਭੋਗਾਂ ਨਾਲ ਬੱਝਣਾ ਨਹੀਂ ਬਣਦਾ। ਗੁਰੂ ਪ੍ਰੇਮ ਕਰਕੇ ਮਾਲਕ ਦੇ ਨਾਲ ਕੁਛ ਰੁਚੀ ਤੇ ਸ਼ੌਕ ਜੇਹਾ ਬਣ ਜਾਂਦਾ ਹੈ, ਜਿਸ ਕਰਕੇ ਕੁਛ ਚੈਨ ਜੇਹਾ ਪ੍ਰਤੀਤ ਹੁੰਦਾ ਹੈ। ਉਸਦੇ ਸਿਮਰਨ ਵਿਚ ਜੀ ਲੱਗਣ ਲਗ ਜਾਂਦਾ ਹੈ। ਜਿਉਂ ਜਿਉਂ ਗੁਰੂ ਦਾ ਪਿਆਰ ਵਧਦਾ ਜਾਂਦਾ ਹੈ, ਮਾਲਕ ਨਾਲ ਮੁਹੱਬਤ ਬਣਦੀ ਜਾਂਦੀ ਹੈ। ਹਰਦਮ ਉਸਦਾ ਜ਼ਿਕਰ ਕਰਨ ਲਈ ਦਿਲ ਕਰਦਾ ਹੈ। ਜ਼ਿਕਰ ਨਾਲ

ਠੰਢਕ ਪ੍ਰਤੀਤ ਹੁੰਦੀ ਹੈ ਤੇ ਉਸ ਤੋਂ ਬਿਨਾਂ ਬਿਆਕੁਲਤਾ ਰਹਿੰਦੀ ਹੈ। ਇਹ ਹਾਲਤ ਕੁਝ ਚਿਰ ਪਿਛੋਂ ਪ੍ਰੇਮ ਜਾਂ ਦਿਲੀ ਜਜ਼ਬੇ ਵਿਚ ਤਬਦੀਲ ਹੋ ਜਾਂਦੀ ਹੈ। ਮਾਲਕ ਰੂਪ ਗੁਰੂ ਦਾ ਨਾਮ ਲੈਣ ਨਾਲ ਸਿਖ ਠੰਢੇ ਸਾਹ ਭਰਨ ਲਗ ਜਾਂਦਾ ਹੈ ਤੇ ਅੱਖਾਂ ਵਿਚ ਹੰਝੂ ਡਲਕਣ ਲਗ ਜਾਂਦੇ ਹਨ, ਰੂਹ ਬਿਆਕੁਲ ਹੁੰਦੀ ਹੈ। ਰੂਹ ਦੀ ਤੜਪ ਨਾਲ ਆਪਣਾ ਆਪ ਭੁਲਣਾ ਸ਼ੁਰੂ ਹੋ ਜਾਂਦਾ ਹੈ। ਜ਼ਿਕਰ ਕਰਦੇ ਕਰਦੇ ਢਹਿ ਢਹਿ ਪੈਂਦਾ ਤੇ ਤਨ ਬਦਨ ਦੀ ਸੁਰਤ ਨਹੀਂ ਰਹਿੰਦੀ ਕਿ ਉਹ ਕਿਥੇ ਹੈ। ਗੁਰੂ ਸਾਹਿਬ ਫ਼ਰਮਾਂਦੇ ਹਨ ਕਿ (ਰਾਮ) ਗੁਰ ਨੇ ਮੇਰਾ ਮਨ ਮੋਹ ਲਿਆ ਹੈ, ਮੈਂ ਉਸ਼ਨੂੰ ਦੇਖਣ ਨਾਲ ਬਿਆਕੁਲ ਹੋਕੇ ਲੋਟ ਪੋਟ ਹੋ ਜਾਂਦਾ ਹਾਂ—

"ਰਾਮ ਗੁਰਿ ਮੋਹਨਿ ਮੋਹਿ ਮਨੁ ਲਈਆ ॥
ਹਉ ਆਕਲ ਬਿਕਲ ਭਈ ਗੁਰ ਦੇਖੇ ਹਉ ਲੋਟ ਪੋਟ ਹੋਇ ਪਈਆ ॥"
(ਬਿਲਾਵਲੁ ਮ: ੪, ੮੩੬-੧)

ਉਹ ਇਕ ਜਾਗਰਤ ਰੰਗ ਵਿਚ ਜਾਗ ਉਠਦਾ ਹੈ, ਜੋ ਅਤੀ ਰਸ ਤੇ ਮਸਤੀ ਨਾਲ ਭਰਿਆ ਹੈ।ਇਹ ਅਕਹਿ ਅਵਸਥਾ ਹੈ। ਗੁਰੂ ਪ੍ਰੇਮ ਤੋਂ ਸੁੰਞੇ ਹਿਰਦੇ ਇਸ ਅਮਰ ਦੀ ਚਾਟ ਨੂੰ ਕੀ ਜਾਨਣ ! ਪ੍ਰੇਮ ਦੀ ਬਲਦੀ ਅੱਗ ਵਿਚ ਪ੍ਰੇਮੀ ਦਾ ਸਭ ਕੁਛ ਭਸਮ ਹੋ ਜਾਂਦਾ ਹੈ, ਉਸ ਦੇ ਅਸਹਿ ਦੁਖ ਨੂੰ ਨਾ ਜਰ ਸਕਣ ਕਰਕੇ ਉਹ ਦੁਨੀਆਂ ਨੂੰ ਹੋਕਾ ਤੇ ਦੁਹਾਈਆਂ ਦੇਂਦਾ ਹੈ ਕਿ ਪ੍ਰੇਮ ਤੋਂ ਦੂਰ ਰਹੋ:—

"ਕੋਠੇ ਤੇ ਚੜ੍ਹ ਦੇਵਾਂ ਹੋਕਾ। ਇਸ਼ਕ ਵਿਹਾਝੋ ਕੋਈ ਨਾ ਲੋਕਾ॥" (ਬੁਲ੍ਹੇ ਸ਼ਾਹ)

"ਜੇਕਰ ਮੈਂ ਇਹ ਜਾਣਦੀ ਪ੍ਰੀਤ ਕਰੇ ਦੁਖ ਹੋਇ ॥
ਨਗਰ ਢੰਢੋਰਾ ਫੇਰਦੀ ਪ੍ਰੀਤਿ ਨ ਕਰਿਓ ਕੋਇ ॥"

ਜਿਸਦੇ ਤਨ ਨੂੰ ਲਗੇ ਉਹੀ ਇਸ ਦੀ ਗਤੀ ਜਾਣੇ, ਹੋਰ ਕੋਈ ਦੂਸਰਾ ਕੀ ਜਾਣ ਸਕਦਾ ਹੈ ! ਉਸਦੇ ਹਿਜਰ ਵਿਚ ਝੱਲਾ ਹੋਕੇ ਕਮਲਾ ਅਖਵਾਂਦਾ ਹੈ, ਪਰ ਉਸ ਰਸ ਵਿਚ ਮਤਿਆ ਹੋਣ ਕਰਕੇ ਮੂੰਹ, ਕੰਨ ਤੇ ਅੱਖਾਂ ਬੰਦ ਕਰ ਲੈਂਦਾ ਹੈ। ਚੁਪ ਚਾਪ ਬੇਪਰਵਾਹੀ ਵਿਚ ਵਕਤ ਲੰਘਾਂਦਾ ਹੈ। ਬੁਲ੍ਹੇ ਸ਼ਾਹ ਇਸ ਅਵਸਥਾ ਦਾ ਕਿਆ ਮਨੋਹਰ ਬਚਨਾਂ ਵਿਚ ਜ਼ਿਕਰ ਕਰਦੇ ਹਨ:—

"ਇਸ਼ਕ ਅਸਾਂ ਨਾਲ ਕੇਹੀ ਕਿਤੀ ਲੋਕ ਮਰੇਂਦੇ ਤਾਨੇ।
ਦਿਲ ਦੀ ਵੇਦਨ ਕੋਈ ਨ ਜਾਣੇ ਅੰਦਰ ਦੇਸ ਬਿਗਾਨੇ।
ਜਿਸ ਨੂੰ ਚਾਟ ਅਮਰ ਦੀ ਹੋਵੇ ਸੋਈ ਅਮਰ ਪਛਾਨੇ।
ਏਸ ਇਸ਼ਕ ਦੀ ਅਉਖੀ ਘਾਟੀ ਜੋ ਚੜ੍ਹਿਆ ਸੋ ਜਾਨੇ।
ਇਸ਼ਕ ਅਸਾਂ ਨਾਲ ਕੇਹੀ ਕੀਤੀ ਲੋਕ ਮਰੇਂਦੇ ਤਾਨੇ ॥ ੧ ॥
ਆਤਸ਼ ਇਸ਼ਕ ਫ਼ਰਾਕ ਤੇਰੇ ਨੇ ਪਲ ਵਿਚ ਸਾੜ ਵਿਖਾਈਆਂ।
ਏਸ ਇਸ਼ਕ ਦੇ ਸਾੜੇ ਕੋਲੋਂ ਜਗ ਵਿਚ ਦਿਆਂ ਦੁਹਾਈਆਂ।

ਜਿਸ ਤਨ ਲੱਗੇ ਸੋ ਤਨ ਜਾਣੇ ਦੂਜਾ ਕੋਇ ਨ ਜਾਨੇ ।
ਇਸ਼ਕ ਅਸਾਂ ਨਾਲ ਕੇਹੀ ਕੀਤੀ ਲੋਕ ਮਰੇਂਦੇ ਤਾਨੇ ॥ ੨ ॥
ਹਿਜਰ ਤੇਰੇ ਤੋਂ ਝੱਲੀ ਬਣਕੇ ਕਮਲੀ ਨਾਉਂ ਸਦਾਇਆ ।
ਸੁੰਮੁਨ ਬੁਕਮੁਨ ਉਮੀਉਨ ਹੋਕੇ ਆਪਣਾ ਵਕਤ ਲੰਘਾਇਆ ।
ਕਰ ਹੁਣ ਨਜ਼ਰ ਕਰਮ ਦੀ ਸਾਈਆਂ ਨਾ ਕਰ ਜ਼ੋਰ ਧਿੰਗਾਨੇ ।
ਇਸ਼ਕ ਅਸਾਂ ਨਾਲ ਕੇਹੀ ਕੀਤੀ ਲੋਕ ਮਰੇਂਦੇ ਤਾਨੇ ॥ ੩ ॥
ਇਸ਼ਕ ਕਸਾਈ ਨੇ ਜੇਹੀ ਕੀਤੀ ਹਰਗਿਜ਼ ਖ਼ਬਰ ਨ ਕਾਈ ।
ਇਸ਼ਕ ਚੁਆਤੀ ਲਾਈ ਛਾਤੀ ਫੇਰ ਨ ਝਾਤੀ ਪਾਈ ।
ਮਾਪਿਆਂ ਕੋਲੋਂ ਛੁਪ ਛੁਪ ਰੋਵਾਂ ਕਰ ਕਰ ਲਖ ਬਹਾਨੇ ।
ਇਸ਼ਕ ਅਸਾਂ ਨਾਲ ਕੇਹੀ ਕੀਤੀ ਲੋਕ ਮਰੇਂਦੇ ਤਾਨੇ ॥ ੪ ॥
(ਜ਼ਿਆਦਾ ਵਿਸਥਾਰ ਲਈ ਦੇਖੋ ਬਿਰਹ ਦਾ ਅੰਗ)

ਅਜੇਹੇ ਲੋਕ ਜਦ ਮੁਰਸ਼ਦ ਦੀ ਸੂਰਤ ਨੂੰ ਦੇਖਦੇ ਹਨ, ਉਹਨਾਂ ਦੀ ਹਾਲਤ ਹੋਰ ਦੀ ਹੋਰ ਹੋ ਜਾਂਦੀ ਹੈ। ਅੰਦਰ ਪ੍ਰੇਮ ਦੀ ਜੁਵਾਲਾ ਭੜਕਣ ਕਰਕੇ ਉਹ ਕੁਛ ਹੋਰ ਨਜ਼ਰ ਆਂਵਦੇ ਹਨ। ਉਸ ਨੂੰ ਵੇਖ ਵੇਖ ਕੇ ਆਪਣੇ ਅੰਦਰ ਬੇ ਇਖ਼ਤਿਆਰ ਮਾਲਕ ਦੀ ਰਸ ਭਰੀ ਯਾਦ ਸ਼ੁਰੂ ਹੋ ਜਾਂਦੀ ਹੈ ਤੇ ਉਸ ਵਿਚ ਸੁਰਤ ਉਡਾਰੀਆਂ ਮਾਰਦੀ ਹੈ ਤੇ ਅਕਹਿ ਸੁਖ ਨੂੰ ਮਾਣਦੀ ਹੈ। ਗੁਰੂ ਤੇ ਸਿਖ ਦੀਆਂ ਰੂਹਾਂ ਦਾ ਸੰਗਮ ਹੁੰਦਾ ਹੈ,ਇਕ ਜਾਨ ਹੋਣ ਲਗਦੇ ਹਨ। ਗੁਰੂ ਦੀ ਰੂਹ ਦੀ ਪ੍ਰੇਮ ਭਰੀ ਹਾਲਤ ਸਿਖ ਦੀ ਰੂਹ ਵਿਚ ਪ੍ਰਵੇਸ਼ ਕਰਦੀ ਹੈ ਤੇ ਸਿਖ ਗੁਰੂ ਰੂਪੀ ਗੋਰ ਅੰਦਰ ਸਮਾਂਦਾ ਹੈ। ਫ਼ਨਾ ਫ਼ਿਸ਼ੈਖ਼ ਦੀ ਅਵਸਥਾ ਪ੍ਰਾਪਤ ਹੁੰਦੀ ਹੈ। ਗੁਰੂ ਦੀ ਕੈਫ਼ੀਅਤ (ਅਚਰਜ ਹਾਲਤ) ਸਿਖ ਦੇ ਅੰਦਰ ਆ ਜਾਂਦੀ ਹੈ। ਗੁਰੂ ਦੀ ਕੈਫ਼ੀਅਤ ਪ੍ਰਬਲ ਹੈ, ਉਹ ਸਿਖਾਂ ਨੂੰ ਵੀ ਆਪਣੇ ਰੰਗ ਵਿਚ ਰੰਗ ਲੈਂਦੀ ਹੈ। (ਦੇਖੋ ਸਤਿਗੁਰ ਦਾ ਪ੍ਰਕਰਣ ਭਾਗ ੧, ਪੰਨਾ ੬੩੮)

ਇਹੀ ਪ੍ਰੇਮ ਜਾਂ ਇਸ਼ਕ ਦਾ ਰਸ ਹੈ ਜਿਸਨੂੰ ਮੁਸਲਮਾਨ ਫ਼ਕੀਰਾਂ ਨੇ ਸ਼ਰਾਬ ਕਰਕੇ ਬਿਆਨ ਕੀਤਾ ਹੈ। ਉਸ ਦਾ ਵਰਨਣ ਪਿਛੇ ਆ ਗਿਆ ਹੈ। ਅਜੇਹੀ ਅਵਸਥਾ ਦੀ ਪ੍ਰਾਪਤੀ ਦੀ ਨਿਸ਼ਾਨੀ ਇਹ ਹੁੰਦੀ ਹੈ ਕਿ ਤਾਲਬ ਦੀ ਸਰਦੀ ਗਰਮੀ ਮੁਰਸ਼ਦ ਆਪਣੇ ਉਪਰ ਲੈ ਲੈਂਦਾ ਹੈ। ਨਫ਼ਸਾਨੀ ਖ਼ਾਹਿਸ਼ਾਂ ਦੇ ਬੰਦੇ ਇਸ ਹਾਲਤ ਦੀ ਬਾਬਤ ਕੀ ਜਾਨਣ !

ਮਾਲਕ ਦੇ ਇਸ਼ਕ ਤੇ ਮਿਹਰ ਦੇ ਪਾਵਣ ਲਈ ਗੁਰੂ ਦੇ ਇਸ਼ਕ ਤੇ ਮਿਹਰ ਦੇ ਪਾਵਣ ਦੀ ਲੋੜ ਹੈ। ਇਕ ਨੂੰ ਮਾਲਕ ਦੀ ਮੁਹੱਬਤ ਹੈ ਤੇ ਦੂਸਰੇ ਨੂੰ ਗੁਰੂ ਜਾਂ ਮੁਰਸ਼ਦ ਦੀ,ਇਹਨਾਂ ਵਿਚੋਂ ਰੱਬ ਦੇ ਨਜ਼ਦੀਕ ਕੇਹੜਾ ਹੈ ? ਬਿਨਾਂ ਮੁਰਸ਼ਦ

ਦੀ ਮੁਹੱਬਤ ਦੇ ਮਾਲਕ ਦੀ ਮੁਹੱਬਤ ਹੋ ਨਹੀਂ ਸਕਦੀ ਕਿਉਂ ਜੋ ਮਾਲਕ ਅਸਾਡੀਆਂ ਅੱਖਾਂ ਤੋਂ ਉਹਲੇ ਹੈ ਤੇ ਉਸਦਾ ਪਿਆਰ ਫ਼ਰਜ਼ੀ ਹੈ, ਜਿਸਨੂੰ ਪ੍ਰੇਮੀ ਨੇ ਮਾਲਕ ਬਣਾਇਆ ਹੋਇਆ ਹੈ। ਗੁਰੂ ਦੇ ਅੰਦਰ ਮਾਲਕ ਝਲਕਾਂ ਦੇਂਦਾ ਹੈ। ਇਸ ਲਈ ਉਸਦਾ ਪਿਆਰ ਮਾਲਕ ਦਾ ਪਿਆਰ ਹੈ। ਜੇਕਰ ਇਸ਼ਕ ਇਲਾਹੀ ਪਾਣ ਦੀ ਲੋੜ ਹੈ ਤਾਂ ਰੱਬ ਦੇ ਆਸ਼ਕਾਂ ਦੇ ਪਾਸ ਬੈਠੋ। ਉਹਨਾਂ ਦੀ ਸੁਹਬਤ ਕਰੋ। ਮਾਲਕ ਦੇ ਪ੍ਰੇਮ ਦੀਆਂ ਰੌਵਾਂ ਤੁਸਾਡੇ ਅੰਦਰ ਪ੍ਰਵੇਸ਼ ਕਰਕੇ ਤੁਸਾਨੂੰ ਮਾਲਕ ਦੀ ਮੁਹੱਬਤ ਵਾਲਾ ਬਣਾ ਦੇਣਗੀਆਂ। ਜਿਤਨੀ ਮੁਹੱਬਤ ਗੁਰੂ ਨਾਲ ਵਧਦੀ ਜਾਂਦੀ ਹੈ, ਉਤਨਾ ਹੀ ਮਾਲਕ ਦਾ ਇਸ਼ਕ ਵਧਦਾ ਜਾਂਦਾ ਹੈ ਤੇ ਅੰਦਰਲੇ ਨਜ਼ਾਰੇ ਖੁਲ੍ਹਣੇ ਸ਼ੁਰੂ ਹੋ ਜਾਂਦੇ ਹਨ। ਕਦੀ ਬਿਜਲੀ ਦਾ ਚਮਕਣਾ, ਕਦੀ ਤਾਰੇ ਦਾ ਨਜ਼ਰ ਆਵਣਾ, ਕਦੀ ਉਸ ਦਾ ਫਟਣਾ ਤੇ ਅੱਗੇ ਸੂਰਜ ਚੰਦ ਨਜ਼ਰ ਆਂਵਦੇ ਹਨ। ਕਦੀ ਗੁਰੂ ਮੂਰਤੀ ਇਹਨਾਂ ਲਿਸ਼ਕਾਂ ਨਾਲ ਸਸ਼ੋਭਤ ਨਜ਼ਰ ਆਂਵਦੀ ਹੈ। ਕਦੀ ਉਸਦੀ ਰੂਹ ਬ੍ਰਹਮ ਪਾਰ ਬ੍ਰਹਮ ਨੂੰ ਲੰਘ ਜਾਂਦੀ ਹੈ ਤੇ ਓਥੋਂ ਦੇ ਨਜ਼ਾਰਿਆਂ ਨੂੰ ਦੇਖਦੀ ਹੈ। ਪਰ ਗੁਰੂ ਉਸਨੂੰ ਇਹ ਭੇਦ ਖੋਲ੍ਹਣ ਤੋਂ ਰੋਕਦਾ ਹੈ, ਕਿਉਂ ਜੋ ਭੇਦ ਦਾ ਪ੍ਰਗਟ ਕਰਨਾ ਕੁਫ਼ਰ ਹੁੰਦਾ ਹੈ। ਮੁਰਸ਼ਦ ਦੀ ਹਜ਼ੂਰੀ ਤੇ ਉਸਦੀ ਖ਼ਾਸ ਤਵੱਜੋ ਤੇ ਮਿਹਰ ਕਰਕੇ ਅੰਦਰਲੇ ਨਜ਼ਾਰੇ ਤੇ ਮਾਲਕ ਦਾ ਇਸ਼ਕ ਦਿਨੋ ਦਿਨ ਵਧਦਾ ਹੈ ਤੇ ਸਿਖ ਖ਼ੁਸ਼ੀ ਵਿਚ ਫੁਲਿਆ ਨਹੀਂ ਸਮਾਂਦਾ। ਸਿਖ ਦੀ ਖ਼ੁਸ਼ਕਿਸਮਤੀ ਤੇ ਉੱਚੇ ਭਾਗਾਂ ਦੀ ਹੱਦ ਨਹੀਂ।ਪਰ ਇਸ਼ਕ ਦੇ ਅੰਦਰ ਮੁਰਸ਼ਦ ਦਾ ਰੁੱਠਣਾ ਤੇ ਬੇਪਰਵਾਹੀ ਸਿਖ ਲਈ ਨਰਕਾਂ ਦੀ ਘੋਰ ਸਖ਼ਤੀ ਤੋਂ ਲੱਖਾਂ ਗੁਣਾਂ ਵਧਕੇ ਦੁਖਦਾਈ ਹੈ। ਉਸ ਦਾ ਰੁੱਠਣਾ ਸਿਖ ਦੀ ਜਾਨ ਉਤੇ ਹਜ਼ਾਰਾਂ ਆਫ਼ਤਾਂ ਤੇ ਕਿਆਮਤਾਂ ਲਿਆਉਂਦਾ ਹੈ। ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਹਰੀ ਰੁਸ ਜਾਏ ਤਾਂ ਸਿਖ ਲਈ ਕੋਈ ਠਿਕਾਣਾ ਹੈ ਅਰਥਾਤ ਗੁਰੂ ਦਾ, ਪਰ ਜੇਕਰ ਗੁਰੂ ਹੀ ਰੁੱਠ ਜਾਏ ਤਾਂ ਉਸਦਾ ਕੇਹੜਾ ਟਿਕਾਣਾ ਹੈ!

"ਹਰਿ ਰੂਠੇ ਤੋ ਠੌਰ ਹੈ, ਗੁਰ ਰੂਠੇ ਨਹੀਂ ਠੌਰ ॥"

ਗੁਰੂ ਦੇ ਅੰਦਰ ਖ਼ਾਸ ਕਰਕੇ ਪ੍ਰੇਮ ਦੀ ਕਸ਼ਸ਼ ਦਾ ਜਲਵਾ ਹੁੰਦਾ ਹੈ, ਜੋ ਸੱਚੇ ਤਾਲਬ ਨੂੰ ਆਪਣੀ ਤਰਫ਼ ਖਿਚਦਾ ਹੈ ਤੇ ਜਹਾਨ ਦੀਆਂ ਸਾਰੀਆਂ ਨਿਆਮਤਾਂ ਤੋਂ ਦਿਲ ਨੂੰ ਫੇਰ ਕੇ ਆਪਣੀ ਤਰਫ਼ ਲਿਆਉਂਦਾ ਹੈ।ਇਹ ਮਿਕਨਾ-ਤੀਸੀ ਕਸ਼ਸ਼ ਜ਼ਾਤੀ ਹੈ,ਜੋ ਉਸਦੀ ਹਰ ਅਦਾ ਤੇ ਨਾਜ਼ ਤੋਂ ਜ਼ਾਹਿਰ ਹੁੰਦੀ ਹੈ। ਉਸਦੀ ਜਲਾਲੀ ਸ਼ਾਨ, ਬੇਰੁਖੀ, ਮੱਥੇ ਵੱਟ ਪਾਣਾ ਤੇ ਮੂੰਹ ਫੇਰਨਾ ਤੇ ਜਮਾਲੀ ਸ਼ਾਨ,ਜਲਵਾ ਦੱਸਣਾ,ਦਿਲੀ ਹਮਦਰਦੀ ਦੀਆਂ ਗੱਲਾਂ ਕਰਨੀਆਂ,ਮੁਸਕਰਾਣਾ, ਦੋਨੋਂ ਹੀ ਸੱਚੇ ਤਾਲਬ ਨੂੰ ਕੋਂਹਦੀਆਂ ਤੇ ਮੋਂਹਦੀਆਂ ਚਲੀਆਂ ਜਾਂਦੀਆਂ ਹਨ। ਉਸ ਦੀ ਜਲਾਲੀ ਸ਼ਾਨ ਵਿਚ ਉਸਦੀ ਜਮਾਲੀ ਸ਼ਾਨ ਝਲਕਾਂ ਦੇਂਦੀ ਹੈ।

ਜਲਾਲ ਜਮਾਲ ਦੀ ਦੂਸਰੀ ਸੂਰਤ ਭਾਸਦੀ ਹੈ। ਹਾਫ਼ਜ਼ ਸਾਹਿਬ ਜ਼ਿਕਰ ਕਰਦੇ ਹਨ ਕਿ ਮੁਰਸ਼ਦ ਦੇ ਲਾਲ ਲਾਲ ਨਾਜ਼ਕ ਹੋਠਾਂ ਤੋਂ ਸਖ਼ਤ ਕਲਾਮੀ ਜ਼ੈਬ ਦੇਂਦੀ ਅਰਥਾਤ ਸਜਦੀ ਹੈ।

بدم گفتی و خرسندم عفاک اللہ نکو گفتی     جواب تلخ می زیبد لب لعل شکر خارا

ਗੁਰੂ ਰਾਮਦਾਸ ਜੀ ਵੀ ਇਸਦੀ ਬਾਬਤ .ਫਰਮਾਂਦੇ ਹਨ:—
"ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ ॥"
(ਸੂਹੀ ਮ: ੪, ੭੫੮-੬)

ਇਹ ਅਵਸਥਾ ਉਹਨਾਂ ਪ੍ਰੇਮੀਆਂ ਦੀ ਹੈ, ਜੋ ਫ਼ਿਨਾ ਫ਼ਿਸ਼ੈਖ਼ (ਪ੍ਰੀਤਮ ਵਿਚ ਸਮਾਏ ਹੋਏ) ਹਨ। ਇਸ ਹਾਲਤ ਦੀ ਰਸਾਈ ਤੋਂ ਪਹਿਲਾਂ ਕਈ ਦਰਜੇ ਉਸਦੇ ਰਸਤੇ ਵਿਚ ਆਂਵਦੇ ਹਨ। ਮੁਰਸ਼ਦ ਇਸ ਰੁੱਠਣ ਵਿਚ ਆਪਣੇ ਇਸ਼ਾ-ਰਿਆਂ ਨਾਲ ਤਾਲਬਾਂ ਦੀ ਹਸਤੀ ਨੂੰ ਫ਼ਨਾ ਕਰਦਾ ਰਹਿੰਦਾ ਹੈ ਤੇ ਕਦੀ ਪਿਆਰ ਦੇਕੇ ਉਨਾਂ ਦੀ ਰੂਹ ਨੂੰ ਸਾਬਤ ਤੇ ਉੱਚਾ ਵੀ ਕਰਦਾ ਰਹਿੰਦਾ ਹੈ।

بغمزہ ے کنی ہستی بغارت    تو     بہ بوسہ میدہی بازش عمارت

ਕਈ ਵਾਰ ਇਹ ਵੇਖਣ ਵਿਚ ਆਇਆ ਹੈ ਕਿ ਮਾਲਕ ਦੇ ਸਚੇ ਪ੍ਰੇਮੀਆਂ ਪੁਰ ਉਸਦੇ ਵਸਾਲ ਦੀ ਤਲਬ ਵਿਚ ਉਹਨਾਂ ਦੀ ਜਾਨ ਪੁਰ ਇਹ ਆਫ਼ਤ ਆ ਪਈ ਤਾਂ ਉਹਨਾਂ ਨੂੰ ਇਕ ਇਕ ਦਮ, ਇਕ ਇਕ ਸਾਲ ਦੇ ਬਰਾਬਰ ਗੁਜ਼ਰਦਾ ਹੈ ਤੇ ਦਿਨ ਤੇ ਮਹੀਨੇ ਤੇ ਮੌਸਮ ਦੀਆਂ ਬਹਾਰਾਂ ਉਨ੍ਹਾਂ ਨੂੰ ਵਢ ਵਢ ਖਾਂਦੀਆਂ ਹਨ, ਜਿਨ੍ਹਾਂ ਦਾ ਜ਼ਿਕਰ ਐਸੇ ਲੋਕ ਆਪਣਿਆਂ ਅਠਵਾਰਿਆਂ ਤੇ ਬਾਰਾਂ ਮਾਂਹਾਂ ਵਿਚ ਕਰਦੇ ਰਹੇ। ਉਹਨਾਂ ਦੇ ਅਸਹਿ ਦੁਖਾਂ ਦਾ ਖ਼ਿਆਲ ਕਰਕੇ ਵੀ ਰੂਹ ਕੰਬ ਉਠਦੀ ਹੈ। ਰੱਬਾ! ਕਿਸੀ ਦੁਸ਼ਮਣ ਨੂੰ ਵੀ ਇਹ ਦਿਨ ਨਾ ਦੱਸੀਂ!

## ਮਾਲਕ ਨਾਲ ਤੇ ਉਸ ਨਾਲ ਮੁਹੱਬਤ ਕਰਨ ਵਾਲਿਆਂ ਨਾਲ ਮੁਹੱਬਤ ਕਰੋ

ਹਰੇਕ ਇਨਸਾਨ ਦੇ ਅੰਦਰ ਇਹ ਖ਼ਾਹਿਸ਼ ਹੈ ਕਿ ਮੈਂ ਕਿਸੀ ਦਾ ਪਿਆਰਾ ਬਣਾਂ। ਕੋਈ ਨਾ ਕੋਈ ਮੇਰਾ ਪਿਆਰਾ ਬਣੇ। ਮੈਂ ਕਿਸੀ ਨਾਲ ਪ੍ਰੇਮ ਕਰਾਂ ਤੇ ਕੋਈ ਮੇਰੇ ਨਾਲ ਪ੍ਰੇਮ ਕਰੇ, ਤਾਂ ਜੋ ਉਹ ਮੇਰੇ ਕੰਮ ਆਵੇ ਤੇ ਮੈਂ ਉਸਦੇ ਕੰਮ ਆਵਾਂ। ਇਹ ਜਜ਼ਬਾ ਹੈਵਾਨਾਂ ਤਕ ਦੇ ਅੰਦਰ ਮੌਜੂਦ ਹੈ। ਪਰ ਦੇਖਣ ਵਾਲੀ ਗੱਲ ਇਹ ਹੈ ਕਿ ਕਿਸ ਨਾਲ ਪ੍ਰੇਮ ਕਰਨਾ ਫਲਦਾਇਕ ਹੈ।

ਇਹ ਤਾਂ ਸਭ ਕੋਈ ਜਾਣਦਾ ਹੈ ਕਿ ਦੁਨੀਆਂ ਤੇ ਦੁਨੀਆਂ ਦੀਆਂ ਚੀਜ਼ਾਂ ਨਾਲ ਪਿਆਰ ਕਰਨਾ ਦੁਖ ਦਾ ਕਾਰਨ ਹੈ, ਕਿਉਂ ਜੋ ਇਹ ਫ਼ਨਾਹ ਹਨ ਤੇ ਇਕ ਨਾ ਇਕ ਦਿਨ ਸਾਡੇ ਤੋਂ ਛੁਟ ਜਾਣਗੀਆਂ ਜਾਂ ਮੌਤ ਦੇ ਸਮੇਂ ਅਸੀਂ ਇਹਨਾਂ, ਨੂੰ ਛੱਡ ਜਾਵਾਂਗੇ। ਤਾਂਤੇ ਕਿਸੀ ਐਸੀ ਹਸਤੀ ਨਾਲ ਪਿਆਰ ਕੀਤਾ ਜਾਏ ਜੋ ਫ਼ਨਾਹ ਨਾ ਹੋਵੇ ਅਤੇ ਜੋ ਸਾਡੇ ਤੋਂ ਦੂਰ ਨਾ ਹੋਵੇ ਤੇ ਨਾ ਸਾਨੂੰ ਦੁਖ ਹੋਵੇ।

"ਨਾ ਓਹੁ ਮਰੈ ਨ ਹੋਵੈ ਸੋਗੁ ॥" (ਆਸਾ ਮ: ੧, ੯-੧੯)

ਉਹ ਹਸਤੀ ਕੇਵਲ ਮਾਲਕ ਹੀ ਹੈ ਜਾਂ ਉਹ ਅਮਰ ਜੀਵਨ ਵਾਲੀ ਹਸਤੀ ਹੈ ਜਿਸਦੀ ਆਤਮਾ ਮਾਲਕ ਵਿਚ ਸਮਾ ਰਹੀ ਹੈ।ਇਕ ਰਾਮ ਤੇ ਦੂਸਰੇ ਸੰਤ ਸਾਡੇ ਪ੍ਰੇਮ ਦੇ ਪਾਤਰ ਹਨ। ਰਾਮ ਹਰੇਕ ਪ੍ਰਾਣੀ ਦੇ ਅੰਤਰ ਆਤਮੇ ਰਮ ਰਿਹਾ ਹੈ। ਇਸ ਲਈ ਦੁਨੀਆਂ ਦੇ ਪਦਾਰਥਾਂ ਦੀ ਤਰ੍ਹਾਂ ਉਸਦੀ ਜੁਦਾਈ ਕਦੀ ਨਹੀਂ ਹੋ ਸਕਦੀ। ਉਸ ਨਾਲ ਪ੍ਰੇਮ ਕਰਨਾ ਦੁਖ ਦਾ ਕਾਰਨ ਕਦੀ ਵੀ ਨਹੀਂ ਹੋ ਸਕਦਾ।ਇਸ ਲਈ ਜੇਕਰ ਕਿਸੀ ਦਾ ਪਿਆਰ ਬਣਨਾ ਹੈ ਤਾਂ ਮਾਲਕ ਜਾਂ ਸੰਤ ਦੇ ਪਿਆਰੇ ਬਣੋ, ਤੇ ਜੇਕਰ ਕਿਸੀ ਨੂੰ ਪਿਆਰਾ ਬਨਾਣਾ ਹੈ ਤਾਂ ਉਹਨਾਂ ਨੂੰ ਹੀ ਆਪਣਾ ਪਿਆਰਾ ਬਣਾਓ।

ਮਾਲਕ ਦੀ ਮੁਹੱਬਤ ਹੀ ਅਸਲੀ ਮੁਹੱਬਤ ਹੈ ਤੇ ਇਨਸਾਨ ਲਈ ਸਭ ਤੋਂ ਉੱਚੀ ਨਿਆਮਤ ਹੈ। ਜਿਸ ਪੁਰ ਉਹ ਦਯਾ ਕਰੇ ਉਸ ਪੁਰ ਹੀ ਉਸਦੀ ਬਖ਼ਸ਼ਸ਼ ਹੁੰਦੀ ਹੈ। ਦਿਲ ਵਿਚ ਮਾਲਕ ਦੀ ਮੁਹੱਬਤ ਪੈਦਾ ਹੋਣ ਲਈ ਇਨਸਾਨ ਦੇ ਅੰਦਰ ਮੁਰਸ਼ਦ ਦੀ ਮੁਹੱਬਤ ਦਾ ਹੋਣਾ ਜ਼ਰੂਰੀ ਹੈ।

ਜੇ ਅਸੀਂ ਰੱਬ ਨੂੰ ਪਿਆਰ ਕਰੀਏ ਤਾਂ ਉਹ ਸਾਨੂੰ ਪਿਆਰ ਕਰਦਾ ਹੈ ਮੌਲਵੀ ਰੂਮ ਸਾਹਿਬ ਫ਼ਰਮਾਂਦੇ ਹਨ ਕਿ ਜਦ ਗੁਰੂ ਦਾ ਪ੍ਰੇਮ ਦਿਲ ਵਿਚ ਵਸਦਾ ਹੈ ਤਾਂ ਤੂੰ ਯਕੀਨ ਰਖ ਕਿ ਰਬ ਵੀ ਤੇਰੇ ਨਾਲ ਪਿਆਰ ਕਰਦਾ ਹੈ ਕਿਉਂ ਕਿ ਉਹ ਮਾਲਕ ਦੀ ਮੇਹਰ ਦਾ ਨਿਰ-ਸੰਦੇਹ ਪ੍ਰਛਾਵਾਂ ਹੈ।

در دلت چوں مہر مرشد شد عیاں ہست پرتو مہر حق را بیگماں ۔

ਬੂਅਲੀ ਕਲੰਦਰ ਜੀ ਵੀ ਇਹੋ ਫ਼ਰਮਾਂਦੇ ਹਨ "ਕੀ ਤੈਨੂੰ ਖ਼ੁਦਾ ਦੀ ਮਿਹਰ ਦਾ ਪਤਾ ਨਹੀਂ। ਉਹ ਹਰ ਵੇਲੇ ਆਸ਼ਕ ਦੀ ਤਰ੍ਹਾਂ ਤੇਰੇ ਵਲ ਨਜ਼ਰ ਰਖਦਾ ਹੈ।"

نیستی آگاہ از لطف خدا ہمچو عاشق ہر زماں بیند ترا

ਕੁਰਾਨ ਸ਼ਰੀਫ਼ ਵਿਚ ਆਇਆ ਹੈ ਕਿ ਖ਼ੁਦਾ ਫ਼ਰਮਾਂਦਾ ਹੈ ਕਿ "ਜੋ ਮੈਨੂੰ ਯਾਦ ਕਰਦੇ ਹਨ ਮੈਂ ਉਨ੍ਹਾਂ ਨੂੰ ਯਾਦ ਕਰਦਾ ਹਾਂ।"

"ਮਾਲਕ ਦੀ ਮੁਹੱਬਤ ਨੂੰ ਠੀਕ ਠੀਕ ਸਮਝਣਾ ਬਹੁਤ ਕਠਨ ਹੈ।

ਕਈ ਲੋਕ ਕਹਿੰਦੇ ਹਨ ਕਿ ਮਾਲਕ ਨਾਲ ਮੁਹੱਬਤ ਕਰਨਾ ਅਸੰਭਵ ਹੈ। ਮਾਲਕ ਨਾਲ ਮੁਹੱਬਤ ਕਰਨ ਦਾ ਮਤਲਬ ਬਸ ਇਹੋ ਹੀ ਹੈ ਕਿ ਉਸਦੇ ਹੁਕਮਾਂ ਤੇ ਅਮਲ ਕੀਤਾ ਜਾਏ। ਐਸੇ ਲੋਕ ਹਕੀਕਤ ਤੋਂ ਬੇਖ਼ਬਰ ਹਨ। ਹਜ਼ਰਤ ਮੁਹੰਮਦ ਸਾਹਿਬ ਫ਼ਰਮਾਂਦੇ ਹਨ ਕਿ "ਤੁਮ ਮੇਂ ਸੇ ਕੋਈ ਸ਼ਖ਼ਸ ਮੋਮਨ ਨਹੀਂ, ਜਬ ਤਕ ਤੁਮ ਕੋ ਆਪਣੇ ਮਾਂ ਬਾਪ, ਬੱਚੇ ਔਰ ਸਭ ਦੂਸਰੀ ਚੀਜ਼ੋਂ ਸੇ ਜ਼ਿਆਦਾ ਮੇਰੀ ਮੁਹੱਬਤ ਨਾ ਹੋ।" ਫਿਰ ਦੁਆ ਫ਼ਰਮਾਈ ਹੈ ਕਿ "ਹੇ ਖ਼ੁਦਾ, ਤੂੰ ਮੈਨੂੰ ਆਪਣੀ ਮੁਹੱਬਤ ਬਖ਼ਸ਼ ਤੇ ਉਹਨਾਂ ਦੀ ਮੁਹੱਬਤ ਜੋ ਤੇਰੇ ਨਾਲ ਮੁਹੱਬਤ ਕਰਦੇ ਹਨ। ਮੈਨੂੰ ਉਹ ਚੀਜ਼ ਦੇ, ਜੋ ਮੈਨੂੰ ਤੇਰੀ ਮੁਹੱਬਤ ਦੇ ਨੇੜੇ ਕਰ ਦੇਵੇ ਤੇ ਆਪਣੀ ਮੁਹੱਬਤ ਦੀ ਮੇਰੇ ਦਿਲ ਵਿਚ ਅਜੇਹੀ ਕਦਰ ਬਣਾ, ਜੇਹੀ ਪਿਆਸੇ ਨੂੰ ਠੰਢੇ ਪਾਣੀ ਦੀ ਖ਼ਾਹਿਸ਼ ਹੁੰਦੀ ਹੈ, ਉਸ ਤੋਂ ਵੀ ਵੱਧ....."

ਨਫ਼ਸਾਨੀ ਰਸਾਂ ਵਿਚ ਫਸੇ ਹੋਏ ਲੋਕ ਮਾਲਕ ਦੀ ਮੁਹੱਬਤ ਨੂੰ ਕੀ ਜਾਣ ਸਕਦੇ ਹਨ! ਜਦ ਤੀਕ ਬਾਹਰਲਿਆਂ ਸਵਾਦਾਂ ਤੋਂ ਉੱਚੇ ਨਾ ਹੋਣ ਉਹ ਮਾਲਕ ਤੇ ਮਾਲਕ ਦੀ ਮੁਹੱਬਤ ਨਹੀਂ ਜਾਣ ਸਕਦੇ। ਹਜ਼ਰਤ ਮੁਹੰਮਦ ਸਾਹਿਬ ਦੇ ਅਨਮੋਲ ਬਚਨਾਂ "ਮੈਨੂੰ ਇਬਾਦਤ ਨਾਲ ਸਭ ਖ਼ੁਸ਼ਬੂਦਾਰ ਅਤਰਾਂ ਤੇ ਔਰਤਾਂ ਤੋਂ ਵਧ ਮੁਹੱਬਤ ਹੈ" ਨੂੰ ਕੀ ਸਮਝ ਸਕਣਗੇ!

--o--

## ਪ੍ਰੇਮ ਦੀ ਤਾਰੀਫ਼
## ਅੱਡ ਅੱਡ ਮਹਾਤਮਾਂ ਜਨਾਂ ਦੀ ਜ਼ਬਾਨੀ

ਮਾਲਕ ਪ੍ਰੇਮ, ਹੈ ਜਿਸ ਤਰ੍ਹਾਂ ਮਾਲਕ ਦੀ ਤਾਰੀਫ਼ ਕਰਨੀ ਅਸੰਭਵ ਹੈ ਇਸੀ ਤਰ੍ਹਾਂ ਪ੍ਰੇਮ ਦੀ ਤਾਰੀਫ਼ ਕਰਨੀ ਵੀ ਨਾਮੁਮਕਿਨ ਹੈ। ਜਿਨ੍ਹਾਂ ਨੇ ਪ੍ਰੇਮ ਦੇ ਪਿਆਲੇ ਪੀਤੇ, ਉਹ ਉਸਦੇ ਨਸ਼ੇ ਤੇ ਮਸਤੀ ਵਿਚ ਆਕੇ ਝੂਮ ਉਠੇ ਤੇ ਉਸਦੀ ਉਪਮਾਂ ਦੇ ਰਾਗ ਗਾਏ, ਜਿਨ੍ਹਾਂ ਵਿਚੋਂ ਕੁਛ ਬਚਨ ਨਮੂਨੇ ਦੇ ਤੌਰ ਪੁਰ ਹੇਠ ਦਿੱਤੇ ਜਾਂਦੇ ਹਨ:—

"ਪ੍ਰੇਮ ਪਰਮਾਤਮਾ ਹੈ, ਖ਼ੁਦ ਖ਼ੁਦਾ ਹੈ। ਪ੍ਰੇਮ ਧਰਮ ਤੇ ਈਮਾਨ ਹੈ।

ਪ੍ਰੇਮ ਤੀਰਥ ਯਾਤਰਾ ਹੈ। ਪ੍ਰੇਮ ਖ਼ੂਬਸੂਰਤੀ ਤੇ ਦਿਲ ਦੀ ਮੋਹਣ ਵਾਲੀ ਕਸ਼ਸ਼ ਹੈ, ਦਿਲ ਦਾ ਇਕ ਰਸ ਟਿਕਾਉ ਹੈ, ਇਹ ਮਿਠਾਸ ਹੈ।

ਪ੍ਰੇਮ ਦਿਲ ਦੀ ਰਾਹਤ ਤੇ ਤਸੱਲੀ ਹੈ। ਪ੍ਰੇਮ ਆਸ ਤੇ ਉਮੈਦ ਹੈ, ਮੇਲ ਤੇ ਮਿਲਾਪ ਹੈ, ਦਿਲ ਦੀ ਉਮੰਗ ਤੇ ਜਜ਼ਬਾ ਹੈ।

ਪ੍ਰੇਮ ਤਾਕਤ ਤੇ ਬਲ ਹੈ। ਜਦ ਪ੍ਰੇਮ ਆਂਵਦਾ ਹੈ, ਉਹ ਬਹਾਦਰੀ ਤੇ ਬੇਖ਼ੌਫ਼ੀ ਦਾ ਸਬਕ ਪੜ੍ਹਾਂਦਾ ਹੈ।

ਪ੍ਰੇਮ ਉਹ ਢਾਲ ਹੈ, ਜਿਸ ਪੁਰ ਕਿਸੀ ਹਥਿਆਰ ਦਾ ਵਾਰ ਅਸਰ ਨਹੀਂ ਕਰਦਾ।

ਪ੍ਰੇਮ ਸਚਾਈ ਤੇ ਹਕੀਕਤ ਹੈ, ਇਹ ਸਿਦਕ ਤੇ ਭਰੋਸਾ ਹੈ।

ਪ੍ਰੇਮ ਇਕ ਆਸਮਾਨੀ ਫੁਲ ਹੈ, ਜਿਸਦੀ ਖ਼ੁਸ਼ਬੂ ਨਾਲ ਸਾਰੀ ਪੈਦਾਇਸ਼ ਖ਼ੁਸ਼ਬੂਦਾਰ ਹੈ। ਉਹ ਇਕ ਖ਼ੁਸ਼ਬੂਦਾਰ ਫਲ ਹੈ, ਜਿਸਦੇ ਨਾਲ ਇਨਸਾਨ ਦੇ ਜੀਵਨ ਦਾ ਬਾਗ਼ ਸਜਿਆ ਹੋਇਆ ਹੈ।

ਪ੍ਰੇਮ ਇਕ ਰੌਸ਼ਨੀ ਹੈ, ਜਿਸਦੇ ਨਾਲ ਇਹ ਦੁਨੀਆਂ ਰੌਸ਼ਨ ਹੈ।

ਪ੍ਰੇਮ ਇਕ ਅਤਰ ਹੈ,ਜਿਸਦੀ ਮਹਿਕ ਨਾਲ ਇਨਸਾਨ ਦੇ ਦਿਲ ਦੀ ਬਹਾਰ ਮੁਅੱਤਰ (ਸੁਗੰਧਤ) ਰਹਿੰਦੀ ਹੈ।

ਪ੍ਰੇਮ ਇਕ ਕਦੀ ਨਾ ਖ਼ਤਮ ਹੋਣ ਵਾਲੀ ਕਹਾਣੀ ਹੈ, ਤੇ ਇਕ ਨਾ ਹੱਲ ਹੋ ਸਕਣ ਵਾਲਾ ਮੁਇੰਮਾ (ਸਵਾਲ) ਹੈ।

ਪ੍ਰੇਮ ਇਕ ਰਸ ਭਰਿਆ ਪਰ ਚੁਪ ਚਾਪ ਜਜ਼ਬਾ ਹੈ, ਜਿਸ ਵਿਚ ਇਨਸਾਨ ਆਪਣੇ ਆਪ ਨੂੰ ਭੁਲ ਜਾਂਦਾ ਹੈ।

ਪ੍ਰੇਮ ਇਕ ਰੂਹਾਨੀ ਨਿਆਮਤ ਹੈ ਤੇ ਰੂਹ ਦੀ ਖ਼ੁਰਾਕ ਹੈ।

ਪ੍ਰੇਮ ਇਕ ਬੁਲਬੁਲ ਹੈ, ਜੋ ਆਪਣੇ ਮਿਠੇ ਰਾਗਾਂ ਨਾਲ ਇਨਸਾਨ ਪੁਰ ਜਾਦੂ ਕਰ ਦੇਂਦੀ ਹੈ। ਪ੍ਰੇਮ ਇਕ ਸਦਾ ਦਾ ਮਿਲਾਪ ਹੈ।

ਪ੍ਰੇਮ ਤੇ ਪ੍ਰੇਮੀ ਨਾ ਫ਼ਨਾਹ ਹੋਣ ਵਾਲੇ ਹਨ। ਪ੍ਰੇਮ ਦਿਲ ਦੀ ਅਕਹਿ ਹਾਲਤ ਹੈ। ਪ੍ਰੇਮ ਇਕ ਦੁਰਲੱਭ ਮੋਤੀ ਹੈ ਤੇ ਇਨਸਾਨ ਦਾ ਦਿਲ ਉਸਦੀ ਸਿੱਪੀ ਹੈ।

ਪ੍ਰੇਮ ਇਕ ਬੜਾ ਕੀਮਤੀ ਜੌਹਰ ਹੈ, ਜੋ ਭਾਵੇਂ ਹਰ ਵੇਲੇ ਸਾਡੇ ਅੰਦਰ ਹੈ, ਪਰ ਹੱਥ ਨਹੀਂ ਆਂਵਦਾ।

ਪ੍ਰੇਮ ਸ਼ੀਸ਼ੇ ਤੋਂ ਵਧੀਕ ਨਾਜ਼ਕ ਤੇ ਲੋਹੇ ਤੋਂ ਵੱਧ ਮਜ਼ਬੂਤ ਹੈ।

ਪ੍ਰੇਮ ਇਕ ਪਾਕ ਜਜ਼ਬਾ ਹੈ, ਜੋ ਹਰੇਕ ਜਾਨਦਾਰ ਦੇ ਅੰਦਰ ਪ੍ਰਮਾਤਮਾ ਦੀ ਖ਼ਾਸ ਦਾਤ ਹੈ।

ਪ੍ਰੇਮ ਦਿਲ ਦੀ ਫ਼ਰਾਖ ਦਿਲੀ ਤੇ ਪਵਿਤ੍ਰਤਾ ਹੈ।

ਪ੍ਰੇਮ ਦਾ ਹਾਸਲ ਕਰਨਾ ਇਨਸਾਨੀਅਤ ਹੈ।

ਪ੍ਰੇਮ ਦੇ ਤੀਰ ਬਿਨਾਂ ਆਵਾਜ਼ ਦੇ ਹੁੰਦੇ ਹਨ। ਪ੍ਰਮਾਤਮਾ ਆਪਣੀ ਖ਼ਲਕਤ ਤੋਂ ਪ੍ਰੇਮ ਤੋਂ ਛੁਟ ਹੋਰ ਕੁਛ ਨਹੀਂ ਚਾਹੁੰਦਾ।

ਪ੍ਰੇਮ ਅੰਮ੍ਰਿਤ ਦੀ ਉਹ ਬੂੰਦਹੈ,ਜੋ ਮੁਰਦਾ ਜਜ਼ਬਿਆਂ ਨੂੰ ਜ਼ਿੰਦਾ ਕਰ ਦੇਂਦੀ ਹੈ। ਪ੍ਰੇਮ ਜੀਵਨ ਦੀ ਸਭ ਤੋਂ ਪਾਕ ਤੇ ਮੁਬਾਰਕ ਬਰਕਤ ਹੈ।

ਪ੍ਰੇਮ ਉਹ ਅਕਸੀਰ ਹੈ, ਜੋ ਦਿਲ ਨੂੰ ਖਿੜਾ ਦੇਂਦੀ ਹੈ ਤੇ ਤਾਜ਼ਗੀ

ਪੈਦਾ ਕਰਦੀ ਹੈ।

ਜੰਨਤ(ਸੁਰਗ)ਦਾ ਦਰਵਾਜ਼ਾ ਖੋਲ੍ਹਣ ਵਾਲੀ ਚੀਜ਼ ਪ੍ਰੇਮ ਹੈ,ਅਕਲ ਨਹੀਂ। ਜੋ ਲੋਕ ਪ੍ਰੇਮ ਤੋਂ ਜਾਣੂ ਨਹੀਂ, ਉਹ ਮਾਲਕ ਦੇ ਵੀ ਵਾਕਫ਼ ਨਹੀਂ ਕਿਉਂ ਜੋ ਮਾਲਕ ਪ੍ਰੇਮ ਹੈ।

ਪ੍ਰੇਮ ਉਹ ਨਸ਼ਾ ਹੈ, ਜਿਸ ਤੋਂ ਇਨਸਾਨ ਅਨੰਦ ਵਿਚ ਝੂਲਦਾ ਹੈ।

ਪ੍ਰੇਮ ਦੇ ਸਮੁੰਦਰ ਵਿਚ ਬੇਖ਼ੁਦੀ ਦੀਆਂ ਲਹਿਰਾਂ ਉਠਦੀਆਂ ਹਨ, ਜੋ ਨਜ਼ਰ ਆਂਵਦੀਆਂ ਹਨ, ਪਰ ਬਿਆਨ ਨਹੀਂ ਹੋ ਸਕਦੀਆਂ।

ਪ੍ਰੇਮ ਬਨਾਵਟ ਨਹੀਂ, ਅਸਲੀਅਤ ਹੈ।

ਪ੍ਰੇਮ ਬੇਜਾਨ ਨਹੀਂ, ਜੀਂਵਦੀ ਜਾਗਦੀ ਚੀਜ਼ ਹੈ।

ਪ੍ਰੇਮ ਅੰਨ੍ਹਾਂ ਨਹੀਂ, ਇਹ ਨਜ਼ਰ ਨੂੰ ਵਧਾਂਦਾ ਹੈ।

ਪ੍ਰੇਮ ਰੋਗ ਨਹੀਂ, ਇਹ ਰੂਹਾਨੀ ਤੰਦਰੁਸਤੀ ਦਾ ਸਬੂਤ ਹੈ।

ਪ੍ਰੇਮ ਦੁਨੀਆਂ ਦੇ ਝਮੇਲਿਆਂ ਤੋਂ ਅਜ਼ਾਦ ਹੋਣ ਦਾ ਸਭ ਤੋਂ ਹਛਾ ਜ਼ਰੀਆ ਹੈ।

ਪ੍ਰੇਮ ਹਮੇਸ਼ਾਂ ਕਾਇਮ ਦਾਇਮ, ਲਾਫ਼ਾਨੀ ਤੇ ਅਜ਼ਲੀ ਚੀਜ਼ ਹੈ। ਜਹਾਨ ਦੇ ਸਭ ਨਾਤੇ ਟੁਟ ਜਾਂਦੇ ਹਨ, ਪਰ ਇਹ ਕਦੀ ਮੁਮਕਨ ਨਹੀਂ ਕਿ ਮੁਹੱਬਤ ਦਾ ਰਿਸ਼ਤਾ ਟੁੱਟ ਜਾਏ। ਇਹ ਹਜ਼ਾਰਾਂ ਜ਼ੰਜੀਰਾਂ ਤੋਂ ਜ਼ਿਆਦਾ ਪੱਕਾ ਹੈ, ਮੌਤ ਵੀ ਉਸ ਨੂੰ ਤੋੜ ਨਹੀਂ ਸਕਦੀ, ਕਿਉਂ ਜੋ ਪ੍ਰੇਮ ਰੂਹ ਦਾ ਅੰਗ ਹੈ ਜੋ ਜਿਸਮ ਦੇ ਟੁਟ ਜਾਣ ਤੇ ਵੀ ਦੋ ਹਿਰਦਿਆਂ ਅੰਦਰ ਕਾਇਮ ਰਹਿੰਦਾ ਹੈ।

ਪ੍ਰੇਮ ਕੀ ਹੈ,ਦੋ ਰੂਹਾਂ ਤੇ ਇਕ ਖ਼ਿਆਲ ਹੈ,ਦੋ ਦਿਲ ਤੇ ਇਕ ਆਵਾਜ਼ ਹੈ।

## ਪ੍ਰੇਮ ਦੀ ਦੌਲਤ ਬੜੀ ਦੁਰਲੱਭ ਹੈ

ਸਾਡੇ ਪਾਸ ਦੁਨੀਆਂ ਦੇ ਬੇਸ਼ੁਮਾਰ ਖ਼ਜ਼ਾਨੇ ਹਨ। ਇਲਮ ਤੇ ਫ਼ਿਲਸਫ਼ਿਆਂ ਦੇ ਅਸੀਂ ਜਾਣੂ ਹਾਂ, ਪਰ ਦਿਨ ਚੜ੍ਹੇ ਦੀਆਂ ਪ੍ਰੇਮੀ ਦੀ ਪ੍ਰੀਤਮ ਲਈ ਦਰਦ ਭਰੀਆਂ ਆਹਾਂ ਤੇ ਰਾਤੀਂ ਸੌਂਦਿਆਂ ਉਸ ਦੇ ਫ਼ਰਾਕ ਵਿਚ ਕੀਰਨੇ ਕਿਸੀ ਵਿਰਲੇ ਦੇ ਹੀ ਹਿੱਸੇ ਵਿਚ ਦਿਸਦੇ ਹਨ।ਹਾਫਜ਼ ਸਾਹਿਬ ਇਹੋ ਫ਼ਰਮਾਂਦੇ ਹਨ ਕਿ ਮੇਰੇ ਪਾਸ ਇਲਮ ਤੇ ਅਦਬ ਦੇ ਬਹੁਤ ਖ਼ਜ਼ਾਨੇ ਭਰੇ ਪਏ ਹਨ, ਪਰ ਦਿਨ ਚੜ੍ਹੇ ਦੇ ਪ੍ਰੀਤਮ ਦੀ ਜੁਦਾਈ ਦੇ ਹਾਹੁਕੇ ਤੇ ਰਾਤ ਦੇ ਸਮੇਂ ਉਸਦੇ ਸੋਜ਼ ਫ਼ਰਾਕ ਦੇ ਹੰਝੂ ਕਿਥੇ!

خزینہا ست مرا گرچہ ز نقد علم و ادب　　کجا ست آہ سحرگاہ و نالۂ اول شب

## ਮਜਾਜ਼ ਤੇ ਹਕੀਕਤ

ਮਾਲਕ ਇਕ ਅਨੰਤ ਹਸਤੀ ਹੈ, ਜਿਸਦੀ ਹਕੀਕਤ ਵਿਚ ਨਾ ਕੋਈ ਸ਼ਕਲ ਹੈ ਤੇ ਨਾ ਕੋਈ ਨਾਮ ਹੈ । ਉਹ ਸਭ ਕੈਦਾਂ ਤੋਂ ਪਾਕ ਤੇ ਸਿਫ਼ਤਾਂ ਤੋਂ ਬਰੀ ਹੈ। ਅਸੀਂ ਜਿਸਮ ਰਖਦੇ ਹਾਂ। ਪ੍ਰੇਮੀ ਦਾ ਦਿਲ ਕੁਦਰਤੀ ਤੌਰ ਤੇ ਇਹ ਮੰਗ ਮੰਗਦਾ ਹੈ ਕਿ ਉਹਦਾ ਪ੍ਰੀਤਮ ਉਸਦੇ ਸਾਹਮਣੇ ਉਸਦੀ ਸ਼ਕਲ ਧਾਰਨ ਕਰਕੇ ਆ ਜਾਏ। ਉਸਦੀਆਂ ਅੱਖਾਂ ਉਸਨੂੰ ਦੇਖਣਾ ਚਾਹੁੰਦੀਆਂ ਹਨ। ਉਸਦੇ ਹੱਥ ਉਸਨੂੰ ਛੋਹਣਾ ਚਾਹੁੰਦੇ ਹਨ । ਉਸਦੇ ਕੰਨ ਉਸਦੇ ਮਧੁਰ ਬਚਨ ਸੁਣਨਾ ਚਾਹੁੰਦੇ ਹਨ। ਉਹ ਪ੍ਰੀਤਮ ਨੂੰ ਆਪਣੇ ਗਲ ਲਾਉਣਾ ਚਾਹੁੰਦਾ ਹੈ। ਉਸਦੇ ਨਾਲ ਪਿਆਰ ਕਰਨਾ ਲੋਚਦਾ ਹੈ । ਉਹ ਹਕੀਕਤ ਨੂੰ ਲਿਬਾਸ ਪਹਿਨਾਣਾ ਚਾਹੁੰਦਾ ਹੈ। ਜਦ ਅਸੀਂ ਮਾਲਕ ਨੂੰ ਮਜਾਜ਼ ਦਾ ਲਿਬਾਸ ਪਹਿਨਾਕੇ ਉਸਦੀ ਇਬਾਦਤ ਕਰਨਾ ਚਾਹੁੰਦੇ ਹਾਂ,ਇਸਨੂੰ ਇਸ਼ਕ ਮਜਾਜ਼ੀ ਕਹਿੰਦੇ ਹਨ। ਫ਼ਾਰਸੀ ਭਾਸ਼ਾ ਦੇ ਕਵੀਆਂ ਨੇ ਇਸ ਖ਼ਿਆਲ ਨੂੰ 'ਦੀਰ' ਜਾਂ 'ਬੁਤਖ਼ਾਨਾ' ਕਹਿਕੇ ਜ਼ਾਹਰ ਕੀਤਾ ਹੈ ਤੇ ਹਿੰਦੂ ਇਸਨੂੰ ਸਰਗੁਨ (ਜ਼ਾਤ ਬਾ ਸਫ਼ਾਤ) ਉਪਾਸ਼ਨਾ ਕਰਕੇ ਬਿਆਨ ਕਰਦੇ ਹਨ । ਨਿਰਗੁਨ (ਜ਼ਾਂਤ ਲਾ ਸਫ਼ਾਤ) ਉਪਾਸ਼ਨਾ ਨੂੰ ਇਸ਼ਕਿ ਹਕੀਕੀ ਕਰਕੇ ਦਸਿਆ ਹੈ, ਜਿਸਨੂੰ ਮਸ਼ਰਕ (ਪੂਰਬ) ਦੀ ਸ਼ਾਇਰੀ ਵਿਚ ਹਰਮ, ਕਾਬਾ, ਹਕ ਪਰਸਤੀ ਜਾਂ ਖ਼ੁਦਾ ਪਰਸਤੀ ਕਰਕੇ ਬਿਆਨ ਕੀਤਾ ਗਿਆ ਹੈ।

ਮਜਾਜ਼ੀ ਤੇ ਹਕੀਕੀ ਰਸਤਿਆਂ ਦੀ ਗ਼ਰਜ਼ ਇਕੋ ਹੀ ਹੈ। ਹਰਮ ਦੇ ਰਹਿਣ ਵਾਲੇ ਤੇ ਦੀਰ ਦੇ ਮਕੀਨ ਸਭ ਇਕੋ ਆਸਤਾਨ (ਦਲ੍ਹੀਜ਼) ਦੇ ਸਜਦਾ ਕਰਨ ਵਾਲੇ ਹਨ । ਕਾਬੇ (ਖ਼ੁਦਾ) ਵਿਚ ਜੋ ਹੈ, ਉਸਦਾ ਜਲਵਾ ਬੁਤ (ਮੁਰਸ਼ਦ) ਵਿਚ ਵੀ ਹੈ । ਇਹ ਕੇਵਲ ਵਾਇਜ਼ (ਉਪਦੇਸ਼ਕ) ਦੇ ਸਮਝਾਣ ਵਿਚ ਫ਼ਰਕ ਹੈ।

## ਇਸ਼ਕ ਮਜਾਜ਼ੀ ਤੇ ਇਸ਼ਕ ਹਕੀਕੀ

ਪ੍ਰੇਮ ਦੋ ਪਰਕਾਰ ਦਾ ਹੈ। ਇਕ ਬਨਾਵਟੀ ਜਾਂ ਮਜਾਜ਼ੀ ਤੇ ਦੂਸਰਾ ਕੁਦਰਤੀ ਜਾਂ ਹਕੀਕੀ । ਪਹਿਲਾ ਦੁਨੀਆਂ ਦਾਰ ਦਾ ਕੰਮ ਹੈ, ਜੋ ਸੰਸਾਰ ਤੇ ਉਸਦੇ ਅਨਿਤ ਪਦਾਰਥਾਂ ਨਾਲ ਬੱਧਾ ਪਿਆ ਹੈ ਤੇ ਦੂਸਰਾ ਮਾਲਕ ਦੇ ਭਗਤ ਦਾ, ਜੋ ਪ੍ਰਮਾਤਮਾ ਦੇ ਨਾਲ ਨਿਤ ਦਾ ਸੰਬੰਧ ਕਾਇਮ ਕਰਦਾ ਹੈ। ਮਨੁਸ਼ ਦਾ ਆਦਰਸ਼ ਵਿਸ਼ੇ ਭੋਗਾਂ ਦੀ ਪੂਰਤੀ ਨਹੀਂ, ਜੋ ਛਿਨ ਭੰਗਰ ਹਨ। ਇਸ ਵਿਚ ਅਵਸ਼ ਦੁਖ ਹੈ। ਮਨੁਸ਼ ਦਾ ਮੁਖ ਕਰਤਵਜ ਆਪਣੀ ਆਤਮਾ ਨੂੰ ਸਦਾ ਥਿਰ ਮਾਲਕ ਨਾਲ ਜੋੜਕੇ ਸੁਖੀ ਹੋਣਾ ਹੈ।

ਕਈ ਲੋਕ ਮਜਾਜ਼ੀ ਪ੍ਰੇਮ ਨੂੰ ਬੁਰਾ ਸਮਝਦੇ ਹਨ ਤੇ ਕਈ ਇਸਨੂੰ ਹਕੀਕੀ ਦੀ ਪਹਿਲੀ ਪਉੜੀ ਸਮਝਦੇ ਹਨ। ਮਜਾਜ਼ੀ ਪ੍ਰੇਮ ਵਿਚ ਗਿਰਾਵਟ ਹੈ। ਇਸ ਵਿਚ ਨਫ਼ਸ ਨੂੰ ਭੜਕਾਇਆ ਜਾਂਦਾ ਹੈ। ਹਕੀਕੀ ਪ੍ਰੇਮ ਵਿਚ ਅੰਦਰ ਨਫ਼ਸ ਤੇ ਕਾਬੂ ਪਾਇਆ ਜਾਂਦਾ ਹੈ। ਜੋ ਪ੍ਰੇਮ ਜ਼ਾਹਰੀ ਰੰਗਾਂ ਤੇ ਸੂਰਤਾਂ ਕਰਕੇ ਕੀਤਾ ਜਾਂਦਾ ਹੈ, ਉਹ ਪ੍ਰੇਮ ਨਹੀਂ ਹੁੰਦਾ, ਉਹ ਆਕਬਤ ਵਿਚ ਸ਼ਰਮ ਦਾ ਕਾਰਣ ਬਣਦਾ ਹੈ।

عشق ہائے کز پے رنگے بود      عشق نبود عاقبت ننگے بود

ਕੋਈ ਵਿਰਲੇ ਹੀ ਇਸ ਥੋਂ ਚੜ੍ਹਕੇ ਹਕੀਕੀ ਇਸ਼ਕ ਦੇ ਭਾਗੀ ਬਣ ਸਕਦੇ ਹਨ।

ਮੁਸਲਮਾਨ ਫ਼ਕੀਰਾਂ ਵਿਚ ਇਸ਼ਕ ਹਕੀਕੀ ਲਈ ਇਸ਼ਕ ਮਜਾਜ਼ੀ ਦਾ ਹੋਣਾ ਜ਼ਰੂਰੀ ਸਮਝਿਆ ਗਿਆ ਹੈ। ਮਜਾਜ਼ੀ ਇਸ਼ਕ ਹਕੀਕੀ ਲਈ ਪਹਿਲੀ ਮੰਜ਼ਲ ਹੈ। ਜਿਸ ਤਰ੍ਹਾਂ ਦੀਵਾਰ ਪੁਰ ਚੜ੍ਹਨ ਲਈ ਪੌੜੀ ਦੀ ਲੋੜ ਹੈ, ਬਿਨਾਂ ਪੌੜੀਆਂ ਦੇ ਦੀਵਾਰ ਪੁਰ ਚੜ੍ਹਿਆ ਨਹੀਂ ਜਾ ਸਕਦਾ, ਇਸੀ ਤਰ੍ਹਾਂ ਇਸ਼ਕ ਹਕੀਕੀ ਲਈ ਇਸ਼ਕ ਮਜਾਜ਼ੀ ਪੌੜੀ ਦੀ ਨਿਆਈਂ ਹੈ। ਇਹ ਕੇਵਲ ਤਵੱਜੋ ਦੀ ਇਕਾਗਰਤਾ ਕਰਨ ਲਈ ਹੁੰਦਾ ਹੈ। ਜਦ ਇਕਾਗਰਤਾ ਹੋ ਜਾਏ ਤਾਂ ਜਲਦੀ ਅੱਗੇ ਵਧੋ, ਕਿਉਂ ਜੋ ਇਹ ਮਾਰਗ ਕਠਨ ਤੇ ਖ਼ਤਰਨਾਕ ਹੈ। ਜੋ ਇਸੀ ਮੁਕਾਮ ਪੁਰ ਹਾਰ ਜਾਂਦੇ ਹਨ, ਉਹ ਜਿਸਮਾਨੀ ਇਸ਼ਕ ਵਿਚ, ਜੋ ਹੈਵਾਨੀ ਜਜ਼ਬਾ ਹੈ, ਫਸ ਜਾਂਦੇ ਹਨ। ਮੌਲਾਨਾ ਜਾਮੀ ਸਾਹਿਬ ਫ਼ਰਮਾਂਦੇ ਹਨ ਕਿ ਇਸ਼ਕ ਮਜਾਜ਼ੀ ਪੁਲ ਦੀ ਨਿਆਈਂ ਹੁੰਦਾ ਹੈ।ਪੁਲ ਕੇਵਲ ਲਾਂਘਾ ਹੁੰਦਾ ਹੈ ਤੇ ਰਹਿਣ ਲਈ ਨਹੀਂ ਹੁੰਦਾ।ਜੋ ਪੁਲ ਤੇ ਅਟਕ ਗਏ ਉਹ ਲਟਕ ਜਾਂਦੇ ਹਨ। ਉਹਨਾਂ ਨੂੰ ਹਕੀਕੀ ਪ੍ਰੀਤਮ ਦਾ ਮਿਲਾਪ ਨਸੀਬ ਨਹੀਂ ਹੁੰਦਾ।ਸੇਂਟ ਬਰਨਾਰਡ ਜੀ ਕਹਿੰਦੇ ਹਨ ਕਿ ਪ੍ਰੇਮ ਪਹਿਲਾਂ ਜਿਸਮ ਵਿਚ ਸ਼ੁਰੂ ਹੁੰਦਾ ਹੈ ਤੇ ਆਤਮਾ ਵਿਚ ਘੁਲ ਮਿਲ ਜਾਂਦਾ ਹੈ।

**"Love begins in the flash ends in the spirit"**

ਇਸ ਲਈ ਇਸ਼ਕ ਜ਼ਾਹਿਰੀ ਨੂੰ ਇਸ਼ਕ ਹਕੀਕੀ ਦੀ ਪੌੜੀ ਹੀ ਸਮਝਣਾ ਚਾਹੀਦਾ ਹੈ।

ਇਹ ਦੋਵੇਂ ਪ੍ਰੇਮ ਹਛੇ ਹਨ, ਜੇਕਰ ਇਹਨਾਂ ਵਿਚ ਖ਼ੁਦਗਰਜ਼ੀ ਤੇ ਨਫ਼ਸ ਪਰਸਤੀ ਨਾ ਹੋਵੇ। ਮੁਹੱਬਤ ਕੇਵਲ ਮੁਹੱਬਤ ਦੀ ਖ਼ਾਤਰ ਹੋਵੇ। ਸੱਚਾ ਪ੍ਰੇਮ ਉਹੀ ਹੁੰਦਾ ਹੈ, ਜਿਸ ਦੀ ਤਹਿ ਵਿਚ ਕੋਈ ਗ਼ਰਜ਼ ਜਾਂ ਖ਼ਾਹਿਸ਼ ਕੰਮ ਨਹੀਂ ਕਰਦੀ। ਮਾਲਕ ਦੀ ਮੁਹੱਬਤ ਦੀ ਤਰ੍ਹਾਂ ਸਾਡੀ ਮੁਹੱਬਤ ਵੀ ਬੇਗ਼ਰਜ਼

ਹੋਣੀ ਚਾਹੀਦੀ ਹੈ।

ਜਿਸ ਮੁਹੱਬਤ ਵਿਚ ਕੋਈ ਨਾ ਕੋਈ ਗ਼ਰਜ਼ ਛੁਪੀ ਪਈ ਹੈ ਉਸਨੂੰ ਮੋਹ ਕਹਿੰਦੇ ਹਨ। ਇਹ ਆਲਮਗੀਰ ਜਜ਼ਬਾ ਹੈ। ਜਦ ਪ੍ਰੇਮ ਖ਼ਾਸ ਹੱਦਾਂ ਦੇ ਅੰਦਰ ਕੈਦ ਹੈ ਤਾਂ ਉਹ ਤਅੱਸਬ ਤੇ ਤੰਗਦਿਲੀ ਦਾ ਕਾਰਣ ਬਣਕੇ ਦੁਖ ਦਾ ਕਾਰਣ ਬਣਦਾ ਹੈ। ਮਜ਼ਹਬਾਂ, ਕੌਮਾਂ ਤੇ ਮੁਲਕਾਂ ਦੇ ਲੜਾਈ ਝਗੜੇ ਇਸੀ ਕਾਰਨ ਕਰਕੇ ਹੁੰਦੇ ਹਨ। ਇਹ ਬੇਸਮਝ ਤੇ ਖ਼ੁਦਗ਼ਰਜ਼ ਪ੍ਰਚਾਰਕਾਂ ਤੇ ਮੁਲਕੀ ਲੀਡਰਾਂ ਦੀ ਮਿਹਰਬਾਨੀ ਦਾ ਨਤੀਜਾ ਹੁੰਦੇ ਹਨ। ਉਹਨਾਂ ਦਾ ਪ੍ਰਚਾਰ ਪ੍ਰੇਮ ਦੇ ਸਚੇ ਆਸ਼ੇ ਦੇ ਆਧਾਰ ਪੁਰ ਹੋਣਾ ਚਾਹੀਦਾ ਹੈ, ਜੋ ਮਾਲਕ ਤੇ ਉਸਦੀ ਖ਼ਲਕਤ ਹਿੰਦੂ ਮੁਸਲਮਾਨ ਈਸਾਈ ਆਦਿ ਸਭ ਨਾਲ ਹੋਵੇ।

ਮਜਨੂੰ ਦੀ ਜਨੂਨ ਭਰੀ ਹਾਲਤ ਪੁਰ ਨਜ਼ਰ ਮਾਰੋ। ਲੈਲਾ ਦੇ ਪਿਛੇ ਕਮਲਿਆਂ ਵਾਂਗ ਮਾਰਿਆ ਮਾਰਿਆ ਫਿਰਦਾ ਸੀ। ਜੇਕਰ ਕਿਧਰੇ ਲੈਲਾ ਦੇ ਕਦਮਾਂ ਦਾ ਨਕਸ਼ ਦੇਖ ਲੈਂਦਾ, ਤਾਂ ਸਜਦਾ ਕੀਤੇ ਬਿਨਾਂ ਅਗੇ ਲੰਘਣਾ ਭਾਰਾ ਗੁਨਾਹ ਸਮਝਦਾ ਸੀ। ਇਥੋਂ ਤੀਕ ਲਿਖਣ ਵਿਚ ਆਇਆ ਹੈ ਕਿ ਉਹ ਕੁੱਤੇ ਦੇ ਪੈਰਾਂ ਨੂੰ ਚੁੰਮਦਾ ਦੇਖਿਆ ਗਿਆ। ਪੁਛਣ ਪੁਰ ਉਸਨੇ ਦਸਿਆ ਕਿ ਉਹ ਉਸ ਕੁੱਤੇ ਦੇ ਪੈਰ ਇਸ ਲਈ ਚੁੰਮਦਾ ਹੈ ਕਿ ਉਸ ਕੁਤੇ ਦਾ ਫੇਰਾ ਲੈਲਾ ਦੀ ਮੁਬਾਰਕ ਗਲੀ ਵਿਚ ਕਦੇ ਕਦਾਈਂ ਪੈ ਜਾਂਦਾ ਹੈ।

پائے سگ بوسید مجنوں خلق گفت ایں چہ بود    گفت گاہے گاہے ایں در کوئے لیلیٰ رفتہ بود

ਇਸ ਖ਼ਿਆਲ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਵੀ ਕੀਤਾ ਹੈ—
"ਲੈਲਾ ਦੀ ਦਰਗਾਹ ਦਾ ਕੁਤਾ ਮਜਨੂੰ ਦੇਖ ਲੁਭਾਣਾ ॥"
(ਵਾਰ ੨੭, ਪਉੜੀ ੨੧)

ਮਜਨੂੰ ਦੇ ਦਿਲ ਵਿਚ ਸਿਵਾਇ ਲੈਲਾ ਦੇ ਇਸ਼ਕ ਦੇ ਹੋਰ ਕਿਸੀ ਹਸਤੀ ਦੀ ਸਮਾਈ ਨਹੀਂ ਸੀ। ਇਕ ਵਾਰੀ ਕਿਸੀ ਨੇ ਖ਼ਿਲਾਫਤ ਦੀ ਬਾਬਤ ਮਜਨੂੰ ਅੱਗੇ ਜ਼ਿਕਰ ਕੀਤਾ ਤਾਂ ਮਜਨੂੰ ਨੇ ਉਸ ਦੇ ਜੁਵਾਬ ਵਿਚ ਇਹ ਕਿਹਾ ਕਿ "ਮੇਰੇ ਖ਼ਿਆਲ ਵਿਚ ਖ਼ਿਲਾਫਤ ਦਾ ਹਕਦਾਰ ਹਜ਼ਰਤ ਇਮਾਮ ਹਸਨ ਜਾਂ ਕਿਸੀ ਹੋਰ ਨੂੰ ਸਮਝਣ ਦੀ ਜਗ੍ਹਾ ਇਹੋ ਬਿਹਤਰ ਹੈ ਕਿ ਖ਼ਿਲਾਫਤ ਲੈਲਾ ਨੂੰ ਦਿਤੀ ਜਾਏ"। ਮਜਨੂੰ ਲੈਲਾ ਦੇ ਮਜਾਜ਼ੀ ਇਸ਼ਕ ਵਿਚ ਅੜ ਗਿਆ ਜੇਹੜਾ ਇਸ਼ਕ ਹਮੇਸ਼ ਨਾ ਰਹੇ, ਉਹ ਜਵਾਨੀ ਦੀ ਕਾਮ ਚੇਸ਼ਟਾ ਦਾ ਇਕ ਬੱਚਿਆਂ ਵਾਲਾ ਖੇਲ ਹੈ। ਦੁਨੀਆਂਦਾਰਾਂ ਦਾ ਇਸ਼ਕ ਅਜੇਹਾ ਹੀ ਹੁੰਦਾ ਹੈ।

عشقے کہ نہ عشق جاودانی است    بازیچۂ شہوت جوانی است

ਹਮੇਸ਼ ਦਾ ਇਸ਼ਕ ਹਕੀਕੀ ਹੁੰਦਾ ਹੈ,ਮਜਾਜ਼ੀ ਨਹੀਂ । ਮਜਾਜ਼ੀ ਇਸ਼ਕ ਮਾਲਕ ਤੋਂ ਦੂਰ ਰਖਦਾ ਹੈ।

ਜਦ ਲੈਲਾ ਮਰ ਗਈ ਤਾਂ ਮਜਨੂੰ ਦੀ ਅੱਖ ਖੁਲ੍ਹੀ, ਕਹਿਣ ਲਗਾ ਕਿ ਇਹ ਸਾਰਾ ਮੁਆਮਲਾ ਹੀ ਸ਼ਰਮਿੰਦਗੀ ਦਾ ਹੈ। ਮੈਂ ਅਜੇਹੀ ਚੀਜ਼ ਨੂੰ ਕਿਉਂ ਦੋਸਤ ਬਣਾਵਾਂ ਜੋ ਮਰਨੇ ਵਾਲੀ ਹੈ। ਯਾਰ ਉਹੀ ਹਛਾ ਹੈ ਜੋ ਸਦਾ ਨਾਲ ਰਹੇ। "ਤੂੰ ਅਜੇਹੇ ਨਾਲ ਦਿਲ ਨੂੰ ਲਗਾ ਜੋ ਕਦੇ ਫ਼ਨਾਹ ਨਾ ਹੋਵੇ,ਜੋ ਚੀਜ਼ ਮਰ ਜਾਏ ਉਸ ਨਾਲ ਦਿਲ ਕਿਉਂ ਲਗਾਇਆ ਹਈ ?"

دل برو بند او نمیرد ہیچ      آنچہ میرد بہ یردچہ دل بندی

ਇਸ ਲਈ ਮਹਾਤਮਾਂ ਨੇ ਇਸ਼ਕ ਮਜਾਜ਼ੀ ਦੇ ਖ਼ਤਰਿਆਂ ਤੋਂ ਬਚਣ ਲਈ ਇਹ ਹਦਾਇਤ ਫ਼ਰਮਾਈ ਹੈ ਕਿ ਇਸ਼ਕ ਮਜਾਜ਼ੀ ਦੁਨੀਆਂ ਦਿਆਂ ਬੰਦਿਆਂ ਦੀ ਜਗ੍ਹਾ ਆਪਣੇ ਪੀਰ ਮੁਰਸ਼ਦ ਨਾਲ ਹੀ ਕਰੋ, ਕਿਉਂ ਜੋ ਉਹ ਦੁਨੀਆਂ ਦੀਆਂ ਮੈਲਾਂ ਤੋਂ ਰਹਿਤ ਹੈ ਤੇ ਉਸਦੀ ਮੁਹੱਬਤ ਦੁਨੀਆਂ ਵਿਚ ਨਹੀਂ ਫਸਾਵੇਗੀ, ਬਲਕਿ ਇਸ ਤੋਂ ਅਤੀਤ ਹੋਣ ਦਾ ਖ਼ਮੀਰ ਬਖਸ਼ੇਗੀ ਤੇ ਅਵੱਸ਼ ਰੱਬ ਯਾਦ ਆਵੇਗਾ। ਉਸ ਮਰਤਬੇ ਦਾ ਨਾਮ ਉਹਨਾਂ ਨੇ 'ਫ਼ਿਨਾ ਫ਼ਿ ਸ਼ੈਖ਼' ਰਖਿਆ। ਇਸ ਤੋਂ ਮਗਰੋਂ ਦੂਸਰੇ ਦਰਜੇ 'ਫ਼ਿਨਾਫ਼ਿੱਲਾ'ਵਿਚ ਰਸਾਈ ਹਾਸਲ ਕਰਨ ਦੀ ਹਦਾਇਤ ਕੀਤੀ ਹੈ।

ਅਸਰ ਕਰਕੇ, ਕਰਮ ਕਰਕੇ ਤੇ ਸਿਫ਼ਤ ਕਰਕੇ ਜੋ ਮੁਹੱਬਤਾਂ ਹਨ, ਇਹ ਸਭ ਮਜਾਜ਼ੀ ਹਨ। ਸੱਚੀ ਮੁਹੱਬਤ ਜ਼ਾਤੀ ਹੁੰਦੀ ਹੈ। ਪਹਿਲੀਆਂ ਤਿੰਨ ਹਾਲਤਾਂ ਮੁਰਦਾ ਹਨ ਤੇ ਗ੍ਰਹਿਣ ਕਰਨ ਦੇ ਯੋਗ ਨਹੀਂ। ਸ਼ੰਮਸ ਤਬਰੇਜ਼ ਸਾਹਿਬ ਤਾਂ ਫ਼ਰਮਾਂਦੇ ਹਨ ਕਿ ਕਦ ਤੀਕ ਤੂੰ ਮੁਰਦਾ ਮਾਸ਼ੂਕ ਨੂੰ ਬਗ਼ਲ ਵਿਚ ਲਈ ਫਿਰੇਂਗਾ। ਤੂੰ ਉਸਦੀ ਜਾਨ ਨੂੰ ਬਗ਼ਲ ਵਿਚ ਲੈ ਕਿਉਂ ਜੋ ਉਸ ਨੂੰ ਫ਼ਨਾਹ ਨਹੀਂ!

تاکے کنار گیری معشوقِ مُردہ را      جاں را کنار گیر کہ او را کنار نیست

ਸੱਚਾ ਪ੍ਰੇਮ ਤੇ ਪ੍ਰੇਮੀ ਅਬਦ (ਅਨੰਤ ਕਾਲ) ਤੀਕ ਬਾਕੀ ਰਹਿਣਗੇ। ਤੂੰ ਦਿਲ ਨੂੰ ਜਿਸਮ ਪੁਰ ਨਾ ਰਖ, ਕਿਉਂ ਜੋ ਉਹ ਤਾਂ ਮੰਗੀ ਹੋਈ ਚੀਜ਼ ਤੋਂ ਛੁਟ ਹੋਰ ਕੁਛ ਨਹੀਂ। ਮੁਰਦੇ ਨਾਲ ਦਿਲ ਲਗਾਣਾ ਆਪਣੇ ਆਪ ਨੂੰ ਮੁਰਦਾ ਬਨਾਣਾ ਹੈ। ਇਹ ਜਿਸਮਾਨੀ ਇਸ਼ਕ ਇਨਸਾਨ ਨੂੰ ਗੁਮਰਾਹ ਕਰ ਦੇਂਦਾ ਹੈ। ਇਹ ਇਨਸਾਨ ਨੂੰ ਹਕੀਕਤ ਤੋਂ ਪਰੇ ਰਖਦਾ ਹੈ ਤੇ ਫ਼ਨਾਹ ਦੇ ਦਾਇਰੇ ਤੋਂ ਬਾਹਰ

ਨਹੀਂ ਨਿਕਲਣ ਦੇਂਦਾ। ਇਸ ਲਈ ਮਜਾਜ਼ੀ ਇਸ਼ਕ ਬੱਚੇ, ਇਸਤ੍ਰੀ, ਮਾਲ, ਦੌਲਤ, ਹਕੂਮਤ ਤੇ ਸੰਸਾਰ ਦੀ ਮਾਨ ਵਡਿਆਈ ਦਾ ਇਸ਼ਕ ਮਾਇਆ ਦਾ ਇਸ਼ਕ ਹੈ, ਜੋ ਫ਼ਨਾ ਹੈ। ਸਾਨੂੰ ਇਸ ਵੱਲੋਂ ਮੂੰਹ ਮੋੜਕੇ ਮਾਲਕ ਤੇ ਸਤਿਗੁਰ ਦਾ ਇਸ਼ਕ ਇਖ਼ਤਿਆਰ ਕਰਨਾ ਚਾਹੀਦਾ ਹੈ। ਹਦੀਸ ਵਿਚ ਰਸੂਲਿ ਕਰੀਮ ਨੇ ਫ਼ਰਮਾਇਆ ਹੈ ਕਿ ਮਾਲਕ ਦੇ ਇਸ਼ਕ ਵਿਚ ਮਰਨਾ ਸ਼ਹਾਦਤ ਦਾ ਪਾਣਾ ਹੈ।

وَمَنْ مَاتَ الْعِشْقُ فَقَدْ مَاتَ شَاهِيدً۔

ਅਰਥ—ਇਸ਼ਕ ਵਿਚ ਜੋ ਮਰ ਗਿਆ, ਉਹ ਸ਼ਹਾਦਤ ਦੀ ਮੌਤ ਮੋਇਆ। ਫਿਰ ਫ਼ਰਮਾਇਆ "ਦੁਨੀਆਂ ਮੁਰਦਾਰ ਹੈ, ਇਸਦੇ ਤਾਲਬ ਕੁੱਤੇ ਹਨ।"

اَلدُّنْيَا جِيفَةٌ وَطَالِبُهَا كِلَابٌ۔

ਇਹ ਦੁਨੀਆਂ ਹਮੇਸ਼ ਦੇ ਰਹਿਣ ਦੀ ਜਗ੍ਹਾ ਨਹੀਂ। ਇਨਸਾਨ ਅਸ਼ਰਫ਼ੁਲ ਮਖ਼ਲੂਕਾਤ (ਸ੍ਰਿਸ਼ਟੀ ਦਾ ਸਰਦਾਰ) ਹੈ। ਇਸ ਨਾਲ ਦਿਲ ਲਗਾਣਾ ਕਮ ਹੈਸੀਅਤੀ ਹੈ।

ਇਸ਼ਕ ਮਜਾਜ਼ੀ ਵਿਚ ਸਬਰ ਨਹੀਂ, ਪਰ ਇਸ਼ਕ ਹਕੀਕੀ ਵਿਚ ਸਬਰ ਦੀ ਕੋਈ ਹਦ ਨਹੀਂ ਰਹਿੰਦੀ। ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਕਿਸੀ ਦਾ ਆਸ਼ਕ ਹੋਣਾ ਕਿਸ ਕੰਮ, ਜੇਕਰ ਪ੍ਰੀਤਮ ਨੇ ਉਸ ਵੱਲ ਨਜ਼ਰ ਨਹੀਂ ਕੀਤੀ! ਘਾਟਾ ਹੈ ਤਾਂ ਮੁਹੱਬਤ ਦੀ ਦਰਦ ਦਾ ਹੈ, ਨਹੀਂ ਤਾਂ ਤਬੀਬ (ਹਕੀਮ) ਤਾਂ ਹਰ ਦਮ ਹਾਜ਼ਰ ਹੈ:—

عاشق کہ شد کہ یار بحالش نظر نکرد　　اے خواجہ درد نیست وگرنہ طبیب ہست

ਲੋਕਾਂ ਨੂੰ ਇਸ਼ਕ ਵਿਚ ਸਬਰ ਦਾ ਸਬਕ ਪਰਵਾਨੇ ਤੋਂ ਸਿੱਖਣਾ ਚਾਹੀਦਾ ਹੈ ਕਿਉਂ ਜੋ ਉਹ ਜਾਨ ਨੂੰ ਸਾੜ ਲੈਂਦਾ ਹੈ, ਪਰ ਸੀ ਤੀਕ ਨਹੀਂ ਕਰਦਾ:—

اے مرغ سحر عشق ز پروانہ بیاموز　　کاں سوختہ را جاں شد و آواز نیامد

ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਤੂੰ ਸਬਰ ਰਖ, ਕਿਉਂ ਜੋ ਆਸ਼ਕੀ ਦੇ ਰਸਤੇ ਵਿਚ ਜਦ ਤੀਕ ਕਿਸੀ ਨੇ ਜਾਨ ਨਹੀਂ ਦਿਤੀ, ਤਦ ਤੀਕ ਪ੍ਰੀਤਮ ਤਕ ਨਹੀਂ ਪੁਜ ਸਕਿਆ:—

حافظ صبور باش کہ در راہ عاشقی　　ہر کس کہ جاں نداد بجاناں نمے رسد

# ਮਜਾਜ਼ੀ ਤੇ ਹਕੀਕੀ ਮੁਹੱਬਤ ਪੈਦਾ ਕਰਨ ਦੇ ਤਰੀਕੇ

ਜਦ ਸਾਨੂੰ ਕਿਸੀ ਦੇ ਨਾਲ ਮੁਹੱਬਤ ਪੈਦਾ ਕਰਨ ਦੀ ਲੋੜ ਹੋਵੇ ਤਾਂ ਸਾਨੂੰ ਇਸ ਗੱਲ ਦੀ ਪੜਤਾਲ ਕਰਨੀ ਚਾਹੀਦੀ ਹੈ ਕਿ ਜਿਸਦੇ ਨਾਲ ਅਸਾਂ ਮੁਹੱਬਤ ਪੈਦਾ ਕਰਨੀ ਹੈ, ਉਸਨੂੰ ਕਿਸ ਕਿਸਮ ਦੀ ਮੁਹੱਬਤ ਪਸੰਦ ਹੈ। ਜਿਸ ਅਸਰ, ਕਰਮ ਜਾਂ ਸਿਫ਼ਤ ਨਾਲ ਉਸਦੀ ਮੁਹੱਬਤ ਹੋਵੇ, ਵੈਸੀ ਕਿਸਮ ਦੇ ਹੀ ਗੁਣ ਸਾਨੂੰ ਆਪਣੇ ਅੰਦਰ ਵਧਾਣੇ ਚਾਹੀਦੇ ਹਨ ਤੇ ਉਹਨਾਂ ਦਾ ਹੀ ਜ਼ਿਕਰ ਉਸ ਅੱਗੇ ਕਰਨਾ ਚਾਹੀਦਾ ਹੈ। ਉਸਦੇ ਸੁਣਨ ਕਰਕੇ ਉਸਦੇ ਅੰਦਰ ਸ਼ੌਕ ਪੈਦਾਹੋਵੇਗਾ।ਮੁਹੱਬਤਨਿਰੇ ਦੇਖਣਨਾਲ ਹੀ ਪੈਦਾਨਹੀਂ ਹੁੰਦੀ,ਬਹੁਤਵਾਰੀ ਸਿਰਫ਼ ਉਸਦੀ ਬਾਬਤ ਸੁਣਨ ਤੇ ਗੱਲਾਂ ਕਰਨਕਰਕੇ ਵੀ ਪੈਦਾ ਹੋ ਜਾਂਦੀ ਹੈ।

نه تنها عشق از دیدار خیزد     بسا کین دولت از گفتار خیزد

ਜਦ ਉਹ ਗੁਣ, ਜਿਸ ਨਾਲ ਦੂਸਰੇ ਨੂੰ ਮੁਹੱਬਤ ਹੈ, ਤੁਸੀਂ ਆਪਣੇ ਅੰਦਰ ਪੈਦਾ ਕਰ ਲਵੋਗੇ ਤੇ ਉਹ ਇਹ ਦੇਖੇਗਾ ਜਾਂ ਉਸਦੀ ਬਾਬਤ ਸੁਣੇਗਾ ਤਾਂ ਉਹ ਬੇਇਖ਼ਤਿਆਰ ਤੁਸਾਨੂੰ ਚਾਹਣ ਵਾਲਾ ਬਣ ਜਾਵੇਗਾ।ਉਦਾਹਰਣ ਦੇ ਤੌਰ ਤੇ ਕਿਸੀ ਨੂੰ ਨਕਸ਼ ਨਿਗਾਰੀ ਦਾ ਸ਼ੌਕ ਹੈ ਤਾਂ ਤੁਸੀਂ ਨਕਸ਼ ਨਗਾਰੀ ਵਿਚ ਕਮਾਲ ਹਾਸਲ ਕਰੋ। ਜਦ ਉਹ ਉਸ ਹੁਨਰ ਦੇ ਕਮਾਲ ਦੀ ਬਾਬਤ ਸੁਣੇਗਾ ਜਾਂ ਉਸਨੂੰ ਦੇਖੇਗਾ ਤਾਂ ਤੁਸੀਂ ਉਸਦੇ ਪ੍ਰੇਮ ਦੇ ਪਾਤਰ ਬਣ ਜਾਵੋਗੇ। ਜਾਂ ਕਿਸੀ ਨੂੰ ਹੱਛੇ ਕੰਠ ਤੇ ਸੁਰ ਤਾਲ ਨਾਲ ਗਾਵਣ ਦੀ ਆਵਾਜ਼ ਸੁਣਨ ਦਾ ਸ਼ੌਕ ਹੈ ਜਾਂ ਉਹ ਸ਼ਾਇਰੀ ਨੂੰ ਪਸੰਦ ਕਰਦਾ ਹੈ ਤਾਂ ਸੁਰ ਤੇ ਅਵਾਜ਼ ਨੂੰ ਠੀਕ ਕਰੋ ਤੇ ਗਾਵਣ ਵਿਚ ਕਮਾਲ ਹਾਸਲ ਕਰੋ ਤੇ ਕਵਿਤਾ ਦੀ ਵਿਦਿਆ ਪੂਰੀ ਤਰ੍ਹਾਂ ਸਿਖੋ। ਜਦ ਉਹ ਸੁਰੀਲਾ ਗਾਣਾ ਜਾਂ ਰਸੀਲੀ ਕਵਿਤਾ ਸੁਣੇਗਾ, ਮੋਹਤ ਹੋ ਜਾਵੇਗਾ। ਅਜੇਹੇ ਹਾਲਾਤ ਰੋਜ਼ ਰੋਜ਼ ਸੁਣਨ ਤੇ ਦੇਖਣ ਵਿਚ ਆਂਵਦੇ ਰਹਿੰਦੇ ਹਨ। ਜਿਸਦਾ ਜਿਸ ਅਸਰ, ਕੰਮ ਜਾਂ ਸਿਫ਼ਤ ਨਾਲ ਪਿਆਰ ਹੈ, ਉਸੀ ਤਰ੍ਹਾਂ ਦਾ ਕਮਾਲ ਆਪਣੇ ਅੰਦਰ ਪੈਦਾ ਕਰੋ ਤਾਂ ਇਕ ਦਿਨ ਪ੍ਰੀਤਮ ਦੀ ਮੁਹੱਬਤ ਦੇ ਹਕਦਾਰ ਬਣ ਜਾਵੋਗੇ। ਇਹ ਮਜਾਜ਼ੀ ਇਸ਼ਕ ਦੇ ਪੈਦਾ ਹੋਣ ਦਾ ਸਾਮਾਨ ਹੈ। ਜੇਕਰ ਕਿਸੀ ਨਾਲ ਮੁਹੱਬਤ ਕਿਸੀ ਖ਼ਾਹਿਸ਼ ਜਾਂ ਵਿਸ਼ੇ ਭੋਗ ਦਾ ਰਸ ਲੈਣ ਲਈ ਹੈ, ਜਾਂ ਅਸਰ, ਕਰਮ, ਸਿਫ਼ਤ ਦੇ ਹੋਣ ਤਕ ਹੀ ਹੈ ਤਾਂ ਉਹ ਬੰਧਨ ਦਾ ਕਾਰਨ ਹੈ ਤੇ ਘ੍ਰਿਣਾ ਯੋਗ ਹੈ। ਇਨਸਾਨ ਆਪਣੀ ਤਵਜੋ ਦੀ ਖ਼ੂਬਸੂਰਤੀ ਦੇਕੇ ਉਸਦੇ ਹੁਸਨ ਨੂੰ ਦੂਣਾ ਕਰ ਦੇਂਦਾ ਹੈ ਤੇ ਆਪ ਹੀ ਉਸ ਵਿਚ ਫਸ ਜਾਂਦਾ ਹੈ ਤੇ ਹਕੀਕਤ ਵੱਲ ਉਹਦੀ ਨਜ਼ਰ ਨਹੀਂ ਜਾ ਸਕਦੀ।

ਹਾਂ! ਐਸੀ ਮੁਹੱਬਤ ਵਿਚ ਜੇਕਰ ਇੰਦ੍ਰੀਆਂ ਦੇ ਭੋਗਾਂ ਦੀ ਮੈਲ ਨਾ ਹੋਵੇ ਤੇ ਨਾ ਹੀ ਕੋਈ ਗ਼ਰਜ਼ ਓਸਦੀ ਤਹਿ ਵਿਚ ਛੁਪੀ ਹੋਈ ਹੋਵੇ, ਤਾਂ ਉਸ ਤੋਂ ਸੱਚੀ ਤੇ ਸੁਚੀ ਮੁਹਬੱਤ ਜੋ ਹਕੀਕੀ ਹੈ, ਪੈਦਾ ਹੋ ਜਾਂਦੀ ਹੈ। ਇਸਦੀ ਬਾਬਤ ਮੌਲਵੀ ਜਾਮੀ ਸਾਹਿਬ ਫ਼ਰਮਾਂਦੇ ਹਨ ਕਿ ਜੇਕਰ ਐਸਾ ਮਜਾਜ਼ੀ ਇਸ਼ਕ ਹੈ, ਤਾਂ ਵੀ ਗ਼ਨੀਮਤ ਸਮਝ, ਕਿਉਂ ਜੋ ਇਹ ਹਕੀਕੀ ਇਸ਼ਕ ਦੇ ਪੈਦਾ ਕਰਨ ਦਾ ਸਾਮਾਨ ਹੈ:—

غنیمت دان اگر عشق مجازیست　　که از بهر حقیقی کارسازیست

ਮੁਸਲਮਾਨ ਸੂਫ਼ੀਆਂ ਫ਼ਕੀਰਾਂ ਨੇ ਮਜਾਜ਼ੀ ਪ੍ਰੇਮ ਨੂੰ ਹਕੀਕੀ ਪ੍ਰੇਮ ਦੀ ਪਹਿਲੀ ਪਉੜੀ ਮੰਨਿਆਂ ਹੈ, ਉਹ ਫ਼ਰਮਾਂਦੇ ਹਨ ਕਿ ਭਾਵੇਂ ਇਸ਼ਕ ਹਕੀਕੀ ਹੈ ਭਾਵੇਂ ਮਜਾਜ਼ੀ, ਕਿਸੀ ਦਿਲ ਨੂੰ ਪ੍ਰੇਮ ਤੋਂ ਬਿਨਾਂ ਨਹੀਂ ਰਹਿਣਾ ਚਾਹੀਦਾ, ਕਿਉਂ ਜੋ ਇਸ਼ਕ ਮਜਾਜ਼ੀ ਦੇ ਸ਼ੀਸ਼ੇ ਵਿਚ ਇਸ਼ਕ ਹਕੀਕੀ ਦਾ ਹੀ ਚੇਹਰਾ ਨਜ਼ਰ ਆਂਵਦਾ ਹੈ। ਇਸ ਇਸ਼ਕ ਦੀ ਰੌਸ਼ਨੀ ਉਸ ਇਸ਼ਕ ਦੀ ਗਲੀ ਨੂੰ ਚਾਨਣਾ ਕਰਦੀ ਹੈ:—

مبادا هیچ دل بے عشق بازی　　اگر باشد حقیقی یا مجازی
مجاز آئینه دار روئے معنی است　　مرا این جلوه هم در کوئے معنی است

ਇਨਸਾਨ ਕਿਆ ਹੋਸ਼ ਵਾਲਾ ਤੇ ਕਿਆ ਬੇਹੋਸ਼, ਸਭ ਪ੍ਰੀਤਮ ਦੀ ਤਲਾਸ਼ ਅੰਦਰ ਹਨ। ਸਭ ਜਗ੍ਹਾ ਇਸ਼ਕ ਦਾ ਹੀ ਮੁਕਾਮ ਹੈ, ਚਾਹੇ ਉਹ ਮਸਜਦ ਹੈ ਚਾਹੇ ਮੰਦਰ ਜਾਂ ਗ਼ਿਰਜਾ ਘਰ—

همه کس طالب یار اند چه هشیار چه مست　　همه جا خانهٔ عشق است چه مسجد چه کنشت

ਦੁਨੀਆਂ ਦਾ ਮਜਾਜ਼ੀ ਇਸ਼ਕ ਹਕੀਕੀ ਦਾ ਹੀ ਸਾਇਆ ਹੈ।

## ਸੱਚਾ ਤੇ ਝੂਠਾ ਪ੍ਰੇਮ

ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਸੱਚਾ ਪ੍ਰੇਮ ਉਸਨੂੰ ਨਹੀਂ ਕਹਿੰਦੇ, ਜਿਸ ਦੀ ਮੱਧਮ ਲੋ ਉੱਤੇ ਦੀਵੇ ਦੀ ਲਾਟ ਹੱਸੇ। ਇਹ ਤਾਂ ਉਹ ਅੱਗ ਹੈ, ਜੋ ਪਲ ਵਿਚ ਪਰਵਾਨੇ ਨੂੰ ਸਾੜ ਦੇਂਦੀ ਹੈ।

عشق آن نیست که بر شعلهٔ او خندد شمع　　عشق این است که بر خرمن پروانه زند

ਹੇ ਸਵੇਰ ਦੇ ਮੁਰਗ਼! ਤੂੰ ਕੁਕੜੂੰ ਘੂੰ ਦਾ ਕੀ ਸ਼ੋਰ ਮਚਾ ਰਖਿਆ ਹੈ।

ਤੈਨੂੰ ਭਬਕੜ ਤੋਂ ਇਸ਼ਕ ਦਾ ਸਬਕ ਸਿਖਣਾ ਚਾਹੀਦਾ ਹੈ, ਜਿਸ ਦਾ ਤਨ ਸੜ ਗਿਆ ਪਰ ਉਸਨੇ ਸੀ ਤੀਕ ਨਹੀਂ ਕੀਤੀ।

اے مرغ سحر عشق ز پروانہ بیاموز   کاں سوختہ را جاں شد و آواز نیامد (حافظ)

## ਹਕੀਕੀ ਇਸ਼ਕ ਤੋਂ ਬਿਨਾਂ ਉਮਰ ਅਕਾਰਥ ਜਾਂਦੀ ਹੈ

ਜਿਸਨੇ ਪ੍ਰੇਮ ਦਾ ਅਲੌਕਿਕ ਰਸ ਪਾਨ ਨਹੀਂ ਕੀਤਾ, ਉਸਦਾ ਅੰਮ੍ਰਿਤ ਪੀਵਣਾ ਕਿਸ ਕੰਮ ! ਜਿਸਨੇ ਪ੍ਰੇਮ ਦੇ ਰਸਤੇ ਸੀਸ ਭੇਟਾ ਨਹੀਂ ਕੀਤਾ, ਉਸਦੇ ਜੁਗ ਜੁਗ ਜੀਵਣ ਦਾ ਕੀ ਲਾਹਾ ! ਗ੍ਰੰਥਾਂ ਪੋਥੀਆਂ ਦਾ ਪਠਨ ਪਾਠਨ ਕੀਤਾ ਜਾਂ ਸਭਨਾਂ ਗ੍ਰੰਥਾਂ ਦਾ ਹਾਫ਼ਜ਼ ਵੀ ਬਣ ਗਿਆ ਤਾਂ ਕਿਸ ਕੰਮ ਜੇਕਰ ਉਸ ਨੇ ਉਹਨਾਂ ਦੇ ਤਾਤਪਰਯ ਨੂੰ ਨਹੀਂ ਸਮਝਿਆ ! ਪ੍ਰੀਤਮ ਨੂੰ ਜ਼ਬਾਨੀ ਦਿਨ ਭਰ ਪੁਕਾਰਦਾ ਰਿਹਾ ਪਰ ਪ੍ਰੀਤਮ ਲਈ ਅੰਦਰ ਪ੍ਰੇਮ ਨਹੀਂ ਉਪਜਿਆ। ਜੇਕਰ ਮਤਲੂਬ [ਪ੍ਰੀਤਮ] ਨਾ ਮਿਲਿਆ ਤਾਂ ਬਾਹਰੋਂ ਰੋਵਣ ਧੋਵਣ ਦਾ ਕੀ ਲਾਭ !

"ਜਿਸ ਪ੍ਰੇਮ ਰਸ ਚਾਖਾ ਨਹੀਂ, ਅੰਮ੍ਰਿਤ ਪੀਆ ਤੋ ਕਿਆ ਹੂਆ !
ਜਿਸ ਇਸ਼ਕ ਪਰ ਸਿਰ ਨਾ ਦੀਆ, ਜੁਗ ਜੁਗ ਜੀਆ ਤੋ ਕਿਆ ਹੂਆ !
ਦੇਖੀ ਗੁਲਿਸਤਾਂ ਬੋਸਤਾਂ, ਮਤਲਬ ਨ ਪਾਇਆ ਸ਼ੇਖ਼ ਕਾ,
ਸਾਰੀ ਕਿਤਾਬੇਂ ਯਾਦ ਕਰ, ਹਾਫ਼ਜ਼ ਹੂਆ ਤੋ ਕਿਆ ਹੂਆ !
ਵਲੀ ਪੁਕਾਰੇ ਪੀਆ ਪੀਆ, ਪੀਆ ਕਹੇ ਜੀਆ ਦੀਆ,
ਮਤਲੂਬ ਹਾਸਲ ਨਾ ਹੂਆ, ਰੋ ਰੋ ਮੂਆ ਤੋ ਕਿਆ ਹੂਆ !"
(ਵਲੀ ਰਾਮ)

ਗ੍ਰੰਥ ਪੋਥੀਆਂ ਪੜ੍ਹ ਪੜ੍ਹ ਕੇ ਦੁਨੀਆਂ ਮਰ ਰਹੀ ਹੈ, ਪਰ ਕੋਈ ਪੰਡਤ ਨਾ ਬਣ ਸਕਿਆ। ਜੇਕਰ ਢਾਈ ਅੱਖਰ ਪ੍ਰੇਮ ਦੇ ਪੜ੍ਹ ਲਵੇ ਤਾਂ ਪੰਡਤ ਬਣ ਜਾਵੇ।

"ਪੋਥੀ ਪੜ੍ਹ ਪੜ੍ਹ ਜਗ ਮੂਆ ਪੰਡਿਤ ਭਇਆ ਨ ਕੋਇ ॥
ਢਾਈ ਅੱਖਰ ਪ੍ਰੇਮ ਕੇ ਪੜ੍ਹੇ ਸੋ ਪੰਡਿਤ ਹੋਇ ॥"

ਸ਼ੰਮਸ ਤਬਰੇਜ਼ ਸਾਹਿਬ ਫ਼ਰਮਾਂਦੇ ਹਨ ਕਿ ਜਿਸ ਰੂਹ ਨੂੰ ਹਕੀਕੀ ਇਸ਼ਕ ਨਹੀਂ, ਉਸਦਾ ਨਾ ਹੋਣਾ ਹੀ ਹਛਾ ਹੈ, ਕਿਉਂ ਜੋ ਉਸਦਾ ਹੋਣਾ ਸ਼ਰਮਿੰਦਗੀ ਤੋਂ ਛੁਟ ਹੋਰ ਕੁਛ ਨਹੀਂ। ਜਿਸ ਇਨਸਾਨ ਦੇ ਅੰਦਰ ਇਸ਼ਕ ਦਾ ਰੰਗ ਨਹੀਂ, ਉਹ ਰੱਬ ਦੇ ਨੇੜੇ ਪੱਥਰ ਤੇ ਲੱਕੜੀ ਤੋਂ ਵਧੀਕ ਕੀਮਤ ਨਹੀਂ ਰਖਦਾ।

آں روح را کہ عشق حقیقی شعار نیست   نابودہ بہ کہ بودن او غیر عار نیست
ہر کہ در او نیست ازیں عشق رنگ   نزد خدا نیست بجز چوب و سنگ

ਜੋ ਉਮਰ ਇਸ਼ਕ ਤੋਂ ਬਿਨਾਂ ਗੁਜ਼ਰੇ, ਉਸਨੂੰ ਕਿਸੀ ਹਿਸਾਬ ਵਿਚ ਨਾ ਗਿਣੋ। ਇਸ਼ਕ ਦਿਲ ਤੇ ਜਾਨ ਲਈ ਅੰਮ੍ਰਿਤ ਹੈ।

عمرے کہ بے عشق رفت ہیچ حسابش مگیر    آبِ حیاتست عشق در دل و جانش پذیر

ਫਿਰ ਫ਼ਰਮਾਂਦੇ ਹਨ ਕਿ ਪ੍ਰੇਮ ਉੱਚੇ ਭਾਗਾਂ ਕਰਕੇ ਮਿਲਦਾ ਹੈ। ਇਸ ਤੋਂ ਬਿਨਾਂ ਜ਼ਿੰਦਗੀ ਨਿਸਫਲ ਹੈ। ਜਿਸਦੇ ਬੜੇ ਉਚੇ ਭਾਗ ਉਦੈ ਹੋਣ ਤਾਂ ਉਸ ਨੂੰ ਇਸ ਪ੍ਰੇਮ ਦੀ ਦਾਤ ਮਿਲਦੀ ਹੈ। ਜਿਤਨਾ ਉਮਰ ਦਾ ਹਿੱਸਾ ਮਾਲਕ ਦੀ ਆਸ਼ਕੀ ਤੋਂ ਬਿਨਾਂ ਗੁਜ਼ਰ ਗਿਆ, ਉਸਦਾ ਕੋਈ ਹਿਸਾਬ ਨਾ ਕਰੋ, ਕਿਉਂ ਜੋ ਉਹ ਕਿਸੀ ਗਿਣਤੀ ਵਿਚ ਨਹੀਂ ਹੋਵੇਗਾ। ਜਿਸਦੀ ਜ਼ਿੰਦਗੀ ਇਸ਼ਕ ਤੋਂ ਬਿਨਾਂ ਗੁਜ਼ਰੀ ਉਸਨੂੰ ਮਾਲਕ ਦੇ ਦਰਬਾਰ ਵਿਚ ਸ਼ਰਮਿੰਦਾ ਹੋਣਾ ਪਵੇਗਾ।

گر ترا بخت یار خواہد بود    عشق را با تو کار خواہد بود
عمر بے عاشقی مدار حساب:    کاں بروں از شمار خواہد بود
ہر روانے کہ میرود بے عشق:    پیش حق شرمسار خواہد بود

ਕਬੀਰ ਸਾਹਿਬ ਵੀ ਇਹੋ ਫ਼ਰਮਾਂਦੇ ਹਨ ਕਿ ਜਿਨ੍ਹਾਂ ਦੇ ਘਟ ਅੰਦਰ ਪ੍ਰੀਤਿ ਨਹੀਂ ਤੇ ਨਾ ਕੋਈ ਪ੍ਰੇਮ ਦਾ ਰਸ ਹੈ ਤੇ ਨਾ ਉਹਨਾਂ ਦੀ ਰਸਨਾ ਪੁਰ ਮਾਲਕ ਦਾ ਨਾਮ ਹੈ, ਉਹ ਨਰ ਪਸ਼ੂ ਹਨ ਤੇ ਜੰਮਕੇ ਕੋਈ ਲਾਹਾ ਖੱਟਣ ਤੋਂ ਬਿਨਾਂ ਮਰ ਜਾਂਦੇ ਹਨ। ਪ੍ਰੇਮ ਤੋਂ ਬਿਨਾਂ ਜੋ ਭਗਤੀ ਹੈ, ਉਹ ਵੀ ਕੇਵਲ ਡਿੰਭ ਹੀ ਹੈ। ਬੇਸਮਝ ਲੋਕ ਪੇਟ ਭਰਨ ਦੀ ਖ਼ਾਤਰ ਆਪਣਾ ਜਨਮ ਗਵਾ ਜਾਂਦੇ ਹਨ। ਜਿਸ ਘਟ ਦੇ ਅੰਦਰ ਪ੍ਰੇਮ ਮੌਜੂਦ ਨਹੀਂ ਹੈ, ਉਸ ਘਟ ਨੂੰ ਮਸਾਨ ਦੀ ਤਰ੍ਹਾਂ ਜਾਣੋ। ਉਹ ਪ੍ਰਾਣਾਂ ਤੋਂ ਬਿਨਾਂ ਲੁਹਾਰ ਦੀ ਖੱਲ ਵਾਂਗ ਸਾਹ ਲੈ ਰਹੇ ਹਨ।

ਜਾ ਘਟ ਪ੍ਰੀਤਿ ਨ ਪ੍ਰੇਮ ਰਸ ਪੁਨ ਰਸਨਾ ਨਹੀ ਨਾਮ ॥
ਤੇ ਨਰ ਪਸੁ ਸੰਸਾਰ ਮੇ ਉਪਜ ਮਰੇ ਬੇਦਾਮ ॥
ਪ੍ਰੇਮ ਬਿਨਾ ਜੋ ਭਗਤਿ ਹੈ ਸੋ ਨਿਜ ਡਿੰਭ ਵਿਚਾਰ ॥
ਉਦਰ ਭਰਨ ਕੇ ਕਾਰਨੇ ਜਨਮ ਗਵਾਇਓ ਸਾਰ ॥
ਜਾ ਘਟ ਪ੍ਰੇਮ ਨ ਸੰਚਰੇ ਸੋ ਘਟ ਜਾਨ ਮਸਾਨ ॥
ਜੈਸੇ ਖਾਲ ਲੁਹਾਰ ਕੀ ਸ੍ਵਾਸ ਲੇਤ ਬਿਨ ਪ੍ਰਾਨ ॥

ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ ਕਿ ਕੋਈ ਆਦਮੀ ਅਤੀ ਸੁੰਦਰ ਕਾਇਆਂ ਰਖਦਾ ਹੋਵੇ, ਕੁਲ ਵਾਲਾ ਹੋਵੇ, ਧਨਵਾਨ ਤੇ ਨਾਲ ਹੀ ਅਤੀ ਚਾਤੁਰ

ਤੇ ਮੁਖ ਗਿਆਨੀ ਵੀ ਹੋਵੇ, ਜੇਕਰ ਉਸਨੂੰ ਮਾਲਕ ਦੀ ਸੱਚੀ ਪ੍ਰੀਤਿ ਨਹੀਂ ਤਾਂ ਉਹ ਮੁਰਦਾ ਹੈ।

"ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥"

(ਗਉੜੀ ਮ: ੫, ੨੫੩-੮)

ਹਕੀਕੀ ਪ੍ਰੇਮ ਤੋਂ ਛੁਟ ਬਾਕੀ ਦੀਆਂ ਸਭ ਪ੍ਰੀਤਾਂ ਕੁਰੀਤਾਂ ਹਨ। ਜਦ ਤੀਕ ਅਸੀਂ ਪਿਆਰੀ ਤੋਂ ਪਿਆਰੀ ਚੀਜ਼ ਮਾਲਕ ਦੇ ਪ੍ਰੇਮ ਪੁਰ ਕੁਰਬਾਨ ਨਹੀਂ ਕਰਦੇ, ਤਦ ਤੀਕ ਸਾਡੀ ਕਲਿਆਣ ਨਹੀਂ। ਰੂਹ ਦੇ ਅੰਦਰ ਪ੍ਰੇਮ ਦਾ ਗੁਪਤ ਖ਼ਜ਼ਾਨਾ ਹੈ। ਦੁਨੀਆਂ ਵਲੋਂ ਮੂੰਹ ਮੋੜਕੇ ਉਸ ਵੱਲ ਮੂੰਹ ਕਰਨ ਦੀ ਲੋੜ ਹੈ।

## ਸੰਤਾਂ ਤੇ ਆਮ ਲੋਕਾਂ ਦਾ ਪਿਆਰ

ਸੰਤਾਂ ਦੇ ਮਤ ਵਿਚ 'ਪ੍ਰੇਮ' ਦੀ ਹੀ ਸਿਖਿਆ ਹੈ। ਪ੍ਰੇਮ ਤੇ ਮਾਲਕ ਇਕੋ ਚੀਜ਼ ਹਨ। ਪ੍ਰੇਮ ਮਾਲਕ ਹੈ ਤੇ ਮਾਲਕ ਦਾ ਰੂਪ ਪ੍ਰੇਮ ਹੈ। ਸੰਤਾਂ ਤੇ ਹੋਰਨਾਂ ਦੇ ਅੰਦਰ ਜੇਕਰ ਕੋਈ ਭੇਦ ਹੈ, ਤਾਂ ਕੇਵਲ ਪ੍ਰੇਮ ਦਾ ਹੀ ਹੈ। ਉਹ ਪ੍ਰੇਮ ਦੇਹਧਾਰੀ ਹੁੰਦੇ ਹਨ ਤੇ ਇਸੀ ਦੀ ਦਾਤ ਬਖ਼ਸ਼ਦੇ ਹਨ। ਉਹ ਸਭ ਪੁੰਨਵਾਨਾਂ ਤੇ ਪਾਪੀਆਂ ਨਾਲ ਪਿਆਰ ਕਰਦੇ ਹਨ। ਦੁਨੀਆਂ ਵਿਚ ਸਭ ਤੋਂ ਵਧ ਪਿਆਰ ਕਰਨ ਵਾਲੇ ਹੁੰਦੇ ਹਨ। ਪ੍ਰੇਮ ਹੀ ਸੱਚਾ ਮਜ਼ਹਬ ਹੈ। ਕਈ ਲੋਕ ਆਖਦੇ ਹਨ ਕਿ ਤੁਸੀਂ ਖ਼ਲਕਤ ਨਾਲ ਪਿਆਰ ਕਰੋ, ਇਸ ਤਰ੍ਹਾਂ ਅਸੀਂ ਮਾਲਕ ਨਾਲ ਪਿਆਰ ਕਰ ਸਕਾਂਗੇ। ਇਹ ਅਸੂਲ ਦਿੱਸਣ ਵਿਚ ਤਾਂ ਹੱਛਾ ਮਾਲੂਮ ਹੁੰਦਾ ਹੈ, ਪਰ ਦੇਖਣ ਵਾਲੀ ਗੱਲ ਇਹ ਹੈ ਕਿ ਇਹ ਅਸੂਲ ਕਿਥੋਂ ਤਕ ਠੀਕ ਬੈਠਦਾ ਹੈ। ਨਿਰੋਲ ਪ੍ਰੇਮ ਮਾਇਆ ਦੀ ਮਿਲੌਨੀ ਤੋਂ ਰਹਿਤ ਮੰਡਲਾਂ ਵਿਚ ਹੈ। ਹੇਠਲੇ ਮੰਡਲਾਂ ਵਿਚ ਜਿਸਮ ਤੇ ਜਿਸਮ ਦੇ ਤਅੱਲਕ ਨਾਲ ਪੈਦਾ ਹੋਈ ਹਿਰਸ ਹਵਾ ਕਰਕੇ ਮੈਲਾਂ ਨਾਲ ਭਰ ਜਾਂਦਾ ਹੈ। ਜੋ ਪੁਰਸ਼ ਦੁਨੀਆਂ ਦੇ ਰੰਗ ਵਿਚ ਰਤੇ ਪਏ ਹਨ, ਉਹਨਾਂ ਦਾ ਪ੍ਰੇਮ ਜਿਸਮ ਤੇ ਜਿਸਮ ਦੇ ਤਅੱਲਕ ਦੀ ਜ਼ਹਿਰ ਨਾਲ ਭਰਿਆ ਹੋਇਆ ਹੈ। ਉਹਨਾਂ ਦਾ ਪਿਆਰ ਤੁਸਾਨੂੰ ਨਿਰੋਲ ਪਿਆਰ ਦੀ ਲਾਗ ਨਹੀਂ ਲਾ ਸਕਦਾ। ਉਹਨਾਂ ਦੀ ਵਿਸ ਭਰੀ ਪ੍ਰੀਤਿ ਤੁਸਾਨੂੰ ਆਪਣਾ ਜ਼ਹਿਰੀ ਅਸਰ ਦੇਵੇਗੀ। ਤੁਸੀਂ ਉਸ ਤੋਂ ਬਚ ਨਹੀਂ ਸਕਦੇ। ਉਹਨਾਂ ਦੀ ਦੁਨੀਆਂ ਰੰਗੀ ਪ੍ਰੀਤਿ ਤੁਸਾਨੂੰ ਦੁਨੀਆਂ ਦਾ ਰੰਗ ਦੇ ਸਕੇਗੀ, ਮਾਲਕ ਦਾ ਰੰਗ ਕਦਾਚਿਤ ਨਹੀਂ। ਸੰਤ ਜਨਾਂ ਦੇ ਅੰਦਰ ਮਾਲਕ ਦੀ ਜ਼ਾਤ ਦਾ ਨਿਰੋਲ ਪਿਆਰ ਹੁੰਦਾ ਹੈ। ਜੇਕਰ ਤੁਸੀਂ ਉਹਨਾਂ ਨਾਲ ਪਿਆਰ ਕਰੋ, ਤਾਂ ਤੁਸਾਡੇ ਅੰਦਰ ਮਾਲਕ ਦਾ ਨਿਰੋਲ ਪਿਆਰ ਜਾਗ ਪਏ। ਮਾਲਕ ਸਭ ਥਾਂ ਪਰਿਪੂਰਨ ਹੈ, ਇਸ ਕਰਕੇ ਸਭ ਲਈ ਸੱਚਾ ਪਿਆਰ ਆ ਜਾਂਦਾ ਹੈ। ਮਨੁਸ਼ ਮਾਤਰ ਕੀ, ਸਭ ਜੀਆ ਜੰਤ ਦਾ ਪਿਆਰ ਆ ਜਾਂਦਾ ਹੈ।

ਸਾਡਾ ਜੀਵਨ ਪ੍ਰੇਮ ਦੀਆਂ ਫੁਆਰਾਂ ਦੇਂਦਾ ਹੈ। ਮਾਲਕ ਸ਼ਬਦ ਹੈ, ਮਾਲਕ ਪ੍ਰੇਮ ਹੈ। ਇਸ ਕਰਕੇ ਸ਼ਬਦ ਵੀ ਪ੍ਰੇਮ ਹੈ। ਸੰਤ ਜਨ ਸ਼ਬਦ ਦੇਹਧਾਰੀ ਹੁੰਦੇ ਹਨ। ਉਹ ਸ਼ਬਦ ਦੀ ਦਾਤ ਬਖ਼ਸ਼ਦੇ ਹਨ। ਜੋ ਸ਼ਬਦ ਦੀ ਕਮਾਈ ਕਰਦੇ ਹਨ, ਉਹ ਬੇਇਖ਼ਤਿਆਰ ਪ੍ਰੇਮ ਦੇ ਫੁਟਦੇ ਸੋਮੇ ਬਣ ਜਾਂਦੇ ਹਨ। ਉਹ ਸਭ ਨਾਲ ਪਿਆਰ ਦਾ ਵਰਤਾਉ ਕਰਦੇ ਹਨ ਤੇ ਪਿਆਰ ਦੀਆਂ ਜੀਵਨ ਰੌਵਾਂ ਨਾਲ ਦੁਨੀਆਂ ਨੂੰ ਨਿਹਾਲ ਕਰਦੇ ਰਹਿੰਦੇ ਹਨ। ਸਭ ਸਾਧਨਾਂ ਦੀ ਗ਼ਰਜ਼ ਪ੍ਰੇਮ ਦਾ ਪੈਦਾ ਕਰਨਾ ਹੈ। ਜੇਕਰ ਸ਼ਰੀਅਤਾਂ ਦੀਆਂ ਰਸਮਾਂ ਰਿਵਾਜਾਂ ਵਿਚੋਂ ਪ੍ਰੇਮ ਦਾ ਅੰਸ਼ ਕਢ ਲੀਤਾ ਜਾਏ ਤਾਂ ਬਾਕੀ ਥੋਥੀਆਂ ਰਸਮਾਂ ਹੀ ਰਹਿ ਜਾਂਦੀਆਂ ਹਨ, ਜਿਨ੍ਹਾਂ ਤੋਂ ਮਾਲਕ ਦਾ ਪ੍ਰੇਮ ਕਿਥੋਂ ਲੱਭੇ! ਸਾਡਾ ਅਧੂਰਾ ਪ੍ਰੇਮ ਅਧੂਰੀਆਂ ਹਸਤੀਆਂ ਨਾਲ ਭਾਵੇਂ ਕੁਝ ਫਲ ਦੇ ਜਾਏ, ਪਰ ਪੂਰਨ ਪ੍ਰੇਮ,ਪੂਰਨ ਜੋਤ ਵਾਲੇ ਕਿਸੀ ਸੱਚੇ ਮਹਾਤਮਾ ਦੇ ਚਰਨਾਂ ਵਿਚ ਬੈਠਕੇ ਹੀ ਨਸੀਬ ਹੋ ਸਕਦਾ ਹੈ। ਆਤਮਾ ਦਾ ਸੁੱਤਾ ਪਿਆ ਪ੍ਰੇਮ ਸ਼ਬਦ ਦੀ ਕਮਾਈ ਕਰਕੇ ਜਾਗ ਉਠਦਾ ਹੈ, ਜੋ ਮਾਇਆ ਦੀਆਂ ਮੈਲਾਂ ਤੋਂ ਸਾਨੂੰ ਉੱਚਾ ਰਖਦਾ ਹੈ। ਆਮ ਪ੍ਰਚਾਰਕ ਲੋਕ ਜੋ ਕਮਾਈ ਤੋਂ ਖ਼ਾਲੀ ਹਨ ਤੇ ਜਿਨ੍ਹਾਂ ਦੇ ਹਿਰਦੇ ਗੁਰੂ ਪ੍ਰੇਮ ਤੋਂ ਸੁੰਞੇ ਹਨ, ਕਹਿੰਦੇ ਨਜ਼ਰ ਆਂਵਦੇ ਹਨ ਕਿ ਪ੍ਰਮਾਰਥ ਵਿਚ ਇਸਤ੍ਰੀਆਂ ਪੁਰਸ਼ਾਂ ਸਭ ਨਾਲ ਪ੍ਰੀਤਿ ਕਰਨ ਦਾ ਕੋਈ ਡਰ ਨਹੀਂ। ਪਰ ਦੇਖਣ ਵਿਚ ਆਂਵਦਾ ਹੈ ਕਿ ਉਹ ਮਾਇਆ ਦੀ ਗੁੱਝੀ ਜ਼ਹਿਰ ਦੇ ਅਸਰ ਨੂੰ ਪਾਕੇ ਅਧੋਗਤੀ ਨੂੰ ਚਲੇ ਜਾਂਦੇ ਹਨ। ਪ੍ਰੇਮ ਕਰਨ ਲਈ ਕੇਵਲ ਰਾਮ, ਨਾਮ ਜਾਂ ਸੰਤ ਹੀ ਹਨ,ਇਨ੍ਹਾਂ ਤੋਂ ਛੁਟ ਬਾਕੀ ਸਭ ਬੰਧਨ ਦਾ ਕਾਰਨ ਹਨ। ਸੰਤਾਂ ਦੀ ਤਾਲੀਮ ਤੁਸਾਨੂੰ ਰਸਮਾਂ ਵਿਚ ਨਹੀਂ ਫਸਾਂਦੀ। ਇਹ ਤਾਂ ਪ੍ਰੇਮ ਨੂੰ, ਜੋ ਰੂਹ ਦਾ ਖਾਸਾ ਹੈ, ਜਗਾਣ ਦਾ ਵੱਲ ਦਸਦੀ ਹੈ, ਜੋ ਗੁਰੂ ਭਗਤੀ ਤੋਂ ਅੰਤਰਮੁਖ ਸ਼ਬਦ ਨਾਲ ਲੱਗਣ ਕਰਕੇ ਪ੍ਰਾਪਤ ਹੁੰਦਾ ਹੈ। ਅਜ ਕਲ੍ਹ ਮਜ਼ਹਬਾਂ ਨੂੰ ਸੁੰਦਰ ਸਿਧਾਂਤਾਂ ਤੇ ਨੇਕੀਆਂ ਦਾ ਸੰਗ੍ਰਹਿ ਸਮਝਿਆ ਜਾਂਦਾ ਹੈ। ਨਾਲ ਹੀ ਫ਼ਿਲਾਸਫ਼ੀ ਦੀ ਚਾਸ਼ਨੀ ਦੇਕੇ ਉਸਦੇ ਨਾਲ ਪ੍ਰਾਰਥਨਾ ਦਾ ਨਿਮਕ ਤੇ ਕਾਲੀ ਮਿਰਚ ਪਾਕੇ ਸਲਾਦ ਦੀ ਨਿਆਈਂ ਪੇਟ ਦੀ ਸਫ਼ਾਈ ਦਾ ਕਿਸੀ ਹੱਦ ਤੀਕ ਕੰਮ ਤਾਂ ਲੈ ਲਿਤਾ ਜਾ ਸਕਦਾ ਹੈ, ਪਰ ਭੁਖੀਆਂ ਰੂਹਾਂ ਦੀ ਖ਼ੁਰਾਕ ਦਾ ਸਾਮਾਨ ਨਹੀਂ ਹੋ ਸਕਦਾ ਜੋ ਕੇਵਲ ਨਾਮ ਜਾਂ ਸ਼ਬਦ ਕਰਕੇ ਹੀ ਪਾਪਤ ਹੋ ਸਕਦਾ ਹੈ। ਇਸ ਨਾਲ ਪ੍ਰੇਮ ਸਾਡੇ ਅੰਦਰ ਜਾਗ ਉਠੇਗਾ, ਜੋ ਰੂਹ ਦੀ ਖ਼ੁਰਾਕ ਹੈ ਤੇ ਤ੍ਰਿਪਤੀ ਦਾ ਕਾਰਨ ਹੁੰਦਾ ਹੈ। ਫਿਰ ਪ੍ਰੇਮ ਹੀ ਸਾਡੇ ਸਭ ਕਾਰਜ ਕਰੇਗਾ ਤੇ ਪ੍ਰੇਮ ਹੀ ਦੀ ਖ਼ੁਰਾਕ ਸਾਥੋਂ ਸਭ ਦੁਨੀਆਂ ਨੂੰ ਮਿਲ ਸਕੇਗੀ। ਪ੍ਰੇਮ ਦੇ ਜਾਨਣ ਤੋਂ ਬਿਨਾਂ ਅਸੀ ਸੱਚੇ ਪ੍ਰਮਾਰਥ ਨੂੰ ਨਹੀਂ ਪਾ ਸਕਾਂਗੇ।

## ਪ੍ਰੇਮ ਸੱਚੀ ਪੂਜਾ ਤੇ ਤਪੱਸਿਆ ਹੈ

ਲੋਕ ਤਪੱਸਿਆ ਕਰਦੇ ਹਨ, ਕਰੜੇ ਸਾਧਨ ਸਾਧਦੇ ਹਨ। ਜੇਕਰ ਇਹਨਾਂ ਦੇ ਕਰਨ ਦੀ ਗ਼ਰਜ਼ ਰਿਧੀ ਸਿਧੀ ਤੇ ਕਰਾਮਾਤਾਂ ਦਾ ਪਾਣਾ ਹੈ, ਤਾਂ ਉਲਟੇ ਮਾਇਆ ਦੇ ਜਾਲ ਵਿਚ ਫਸਣ ਦਾ ਸਾਮਾਨ ਹੈ। ਇਹਨਾਂ ਤੋਂ ਆਦਮੀ ਮਾਲਕ ਤੋਂ ਹੋਰ ਦੂਰ ਜਾ ਪੈਂਦਾ ਹੈ। ਇਕ ਆਦਮੀ ਨੇ ਤਪੱਸਿਆ ਕੀਤੀ। ਸਾਲਾਂ ਦੀ ਮੇਹਨਤ ਦੇ ਬਾਦ ਪਾਣੀ ਉਤੇ ਚਲਕੇ ਪਾਰ ਹੋਣ ਦੀ ਸਿਧੀ ਨੂੰ ਪ੍ਰਾਪਤ ਕਰ ਲਿਆ। ਉਸ ਤੋਂ ਤਾਂ ਸਚ ਮੁਚ ਦੂਸਰਾ ਆਦਮੀ ਚੰਗਾ ਰਿਹਾ ਜੋ ਦੋ ਚਾਰ ਪੈਸੇ ਬੇੜੀ ਵਾਲੇ ਨੂੰ ਦੇਕੇ ਦਰਿਆ ਤੋਂ ਪਾਰ ਹੋ ਗਿਆ। ਪਹਿਲੇ ਦੀ ਸਾਲਾਂ ਬੱਧੀ ਮੇਹਨਤ ਦਾ ਫਲ ਕਿਸ ਕੰਮ! ਪ੍ਰੇਮ ਸੱਚਾ ਤਪ ਹੈ, ਜੋ ਨਿਮ੍ਰਤਾ (ਦੇਖੋ ਨਿਮ੍ਰਤਾ ਦਾ ਪ੍ਰਕਰਣ) ਬਖ਼ਸ਼ਕੇ ਤੇ ਪ੍ਰੀਤਮ ਦੀ ਰਜ਼ਾ ਵਿਚ ਰਹਿਣਾ ਦਸਕੇ ਪ੍ਰੇਮੀ ਦੀ ਨਜ਼ਰ ਨੂੰ ਦੁਨੀਆਂ ਦੇ ਦੁਖਾਂ ਸੁਖਾਂ ਤੋਂ ਹਟਾ ਦੇਂਦਾ ਹੈ। ਉਸਦਾ ਦਿਲ ਬਿਨਾਂ ਪ੍ਰੀਤਮ ਦੇ ਹੋਰ ਕਿਸੀ ਪਾਸੇ ਨਹੀਂ ਜਾਂਦਾ। ਜੋ ਦੁਖ ਤੇ ਕਸ਼ਟ ਸਿਰ ਤੇ ਆਉਣ, ਉਹ ਬਿਨਾਂ ਕਿਸੀ ਜ਼ਾਹਿਰੀ ਹਾਲ ਪੁਕਾਰ ਦੇ ਸਬਰ ਨਾਲ ਚੁਪ ਚਾਪ ਗੁਜ਼ਾਰ ਲੈਂਦਾ ਹੈ। ਦਿਲ ਹੀ ਦਿਲ ਦੇ ਅੰਦਰ ਆਪਣੇ ਪ੍ਰੀਤਮ ਨੂੰ ਯਾਦ ਕਰਦਾ ਹੈ। ਉਹ ਪ੍ਰੇਮ ਦੀ ਇਕ ਨਵੀਂ ਦੁਨੀਆਂ ਬਣਾਕੇ ਵਸਦਾ ਹੈ। ਉਸਦੀ ਕਸ਼ਿਸ਼ ਉਸਨੂੰ ਬਾਹਰਲੇ ਦੁਖ ਦਰਦ ਪਰਤੀਤ ਨਹੀਂ ਹੋਣ ਦੇਂਦੀ। ਇਸਦੇ ਨਾਲ ਨਾਲ ਉਸਦੇ ਅੰਦਰ ਹੀ ਅੰਦਰ ਪ੍ਰੀਤਮ ਦੀ ਬਖ਼ਸ਼ਿਸ਼ ਦੇ ਰੂਹਾਨੀ ਭੇਦ ਖੁਲ੍ਹਦੇ ਜਾਂਦੇ ਹਨ ਤੇ ਮਾਲਕ ਦੀ ਨਜ਼ਦੀਕੀ ਹੁੰਦੀ ਜਾਂਦੀ ਹੈ। ਇਸ ਪ੍ਰੇਮ ਦੇ ਸੁਖ ਨੂੰ ਕੇਵਲ ਕੋਈ ਪ੍ਰੇਮੀ ਹੀ ਜਾਣਦਾ ਹੈ। ਇਸ ਪ੍ਰੇਮ ਵਿਚ ਰਸ ਹੈ। ਉਸ ਰਸ ਨੂੰ ਪਾ ਕੇ ਪ੍ਰੇਮੀ ਸਭ ਖ਼ਾਹਿਸ਼ਾਂ ਨੂੰ ਸਾੜ ਦੇਂਦਾ ਹੈ ਤੇ ਮਾਲਕ ਹੀ ਮਾਲਕ ਰਹਿ ਜਾਂਦਾ ਹੈ। ਇਹ ਪ੍ਰੇਮ ਇਕ ਬਲਦੀ ਅੱਗ ਹੈ,ਜਿਸ ਵਿਚ ਪ੍ਰੀਤਮ ਤੋਂ ਛੁਟ ਸਭ ਕੁਝ ਸੜ ਜਾਂਦਾ ਹੈ।

اَلعِشقُ نَارٌ تُحرِقُ مَا سِوَی اللّٰہ

ਸਚ ਮੁਚ ਜਦ ਪ੍ਰੇਮ ਦੀ ਜੁਵਾਲਾ ਪਰਜ੍ਵਲਤ ਹੋਕੇ ਲਾਟਾਂ ਮਾਰਦੀ ਹੈ, ਤਾਂ ਬਿਨਾਂ ਪ੍ਰੀਤਮ ਦੇ ਬਾਕੀ ਜੋ ਕੁਛ ਵੀ ਹੈ, ਉਸਨੂੰ ਫੂਕਕੇ ਨਾਸ਼ ਕਰ ਦੇਂਦੀ ਹੈ।

عشق آں شعلہ کہ چوں او بر فروخت    ہر چہ جز معشوق باقی جملہ سوخت

## ਪ੍ਰੇਮ ਹੀ ਸੱਚਾ ਕਰਮ ਧਰਮ ਤੇ ਜਪ ਹੈ

ਸਭ ਕਰਮਾਂ ਧਰਮਾਂ ਤੇ ਜਪਾਂ ਦਾ ਸਾਰ ਪ੍ਰੇਮ ਹੈ, ਇਹ ਰੂਹ ਦਾ ਸਚਾ ਸ਼ਿੰਗਾਰ ਹੈ—

"ਮਾਈ ਮੇਰੇ ਮਨ ਕੀ ਪ੍ਰੀਤਿ ॥
ਏਹੀ ਕਰਮ ਧਰਮ ਜਪ ਏਹੀ ਰਾਮ ਨਾਮ ਨਿਰਮਲ ਹੈ ਰੀਤਿ ॥"
(ਟੋਡੀ ਮ: ੫, ੭੧੯-੬)

"ਸੋਹਾਗਣੀ ਸੀਗਾਰੁ ਬਣਾਇਆ ਗੁਣ ਕਾ ਗਲਿ ਹਾਰੁ ॥
ਪ੍ਰੇਮ ਪਿਰਮਲੁ ਤਨਿ ਲਾਵਣਾ ਅੰਤਰਿ ਰਤਨੁ ਵੀਚਾਰੁ ॥" (ਆ:ਮ:੩,੪੨੯-੧੫)

## ਪ੍ਰੇਮ ਸੱਚੀ ਨਮਾਜ਼ ਹੈ ਤੇ ਮਾਲਕ ਦੇ ਮਿਲਣ ਦਾ ਜ਼ਬਰਦਸਤ ਤਰੀਕਾ ਹੈ

ਪ੍ਰੇਮ ਮਾਲਕ ਦੀ ਸੱਚੀ ਨਮਾਜ਼ ਹੈ, ਜਿਸ ਵਿਚ ਪ੍ਰੇਮੀ ਮਸਤੀ ਦੇ ਮਾਰੇ ਕਦਮ ਪੁਰ ਜੰਮਕੇ ਚੱਲ ਨਹੀਂ ਸਕਦਾ। ਕਦੀ ਇਧਰ ਡਿਗਦਾ ਹੈ ਤੇ ਕਦੀ ਉਧਰ। ਇਸ ਦੀਆਂ ਰੁਮਕਾਂ ਆਵਣ ਤੇ ਦਿਲ ਵਿਚ ਸਰੂਰ ਤੇ ਅੱਖਾਂ ਵਿਚ ਟਹਿਕ ਜੇਹੀ ਆ ਜਾਂਦੀ ਹੈ ਤੇ ਇਕ ਅਜਬ ਕਿਸਮ ਦੀ ਮਸਤੀ ਹੁਲਾਰੇ ਦੇਂਦੀ ਹੈ। ਮਸਤੀ ਦੇ ਆਲਮ ਵਿਚ ਪ੍ਰਭੂ ਦੀ ਇਕ ਮਾਲਾ ਫੇਰਨ ਦਾ ਅਸਰ ਹਜ਼ਾਰਾਂ ਮਾਲਾਂ ਫੇਰਨ ਤੋਂ ਵਧੀਕ ਹੈ। ਪਰ ਇਸ ਵਿਚ ਸ਼ਰਤ ਇਹ ਹੈ ਕਿ ਮਨ ਦੀ ਮਾਲਾ ਫੇਰੀ ਜਾਏ। ਇਕ ਵਾਰੀ ਮਾਲਕ ਦਾ ਨਾਮ ਲਵੋ, ਹਰ ਰੋਮ ਦੀ ਜ਼ਬਾਨ ਨਾਲੇ ਹੀ ਬੋਲ ਉਠੇ ਅਰਥਾਤ ਜੋ ਨਿਕਲੇ ਉਹ ਦਿਲ ਤੋਂ ਹੀ ਨਿਕਲੇ। ਨਾਲ ਹੀ ਹੰਝੂ ਛਹਬਰ ਲਾਈ ਜਾਣ। ਜੇਕਰ ਤੂੰ ਕਾਬੇ ਨੂੰ ਜਾਣਾ ਹੈ ਤਾਂ ਤਰੀ ਦੇ ਰਸਤੇ ਜਾ, ਤੂੰ ਜਲਦੀ ਪਹੁੰਚ ਜਾਵੇਂਗਾ। ਤੇਰੇ ਖ਼ੁਸ਼ਕ ਰੋਜ਼ੇ ਤੇ ਇਬਾਦਤਾਂ ਬਿਨਾਂ ਹੰਝੂਆਂ ਦੇ ਕਿਰਨ ਦੇ ਫਲ ਨਹੀਂ ਲਿਆ ਸਕਦੀਆਂ।

ے رسی در کعبہ زاہد گر روی راہ تری!
زہدِ خشک و صومِ تو بے دیدۂ گریاں عبث

ਖ਼ੁਸ਼ਕ ਨਮਾਜ਼ਾਂ, ਖ਼ੁਸ਼ਕ ਮਾਲਾਂ, ਖ਼ੁਸ਼ਕ ਜਪ, ਖ਼ੁਸ਼ਕ ਪਾਠ, ਜਿਨ੍ਹਾਂ ਵਿਚ ਨਾ ਕੋਈ ਹੰਝੂ ਕਿਰੇ ਤੇ ਨਾ ਦਿਲ ਭਰ ਆਵੇ, ਖ਼ੁਸ਼ਕੀ ਦੇ ਰਸਤੇ ਮੱਕੇ ਨੂੰ ਜਾਣਾ ਹੈ। ਲੋਕ ਹੰਝੂਆਂ ਦੀ ਤਰੀ ਦੇ ਰਾਹੀਂ ਜਲਦੀ ਮਾਲਕ ਦੇ ਵਸਲ ਨੂੰ ਪਾ ਲੈਂਦੇ ਹਨ। ਪ੍ਰੇਮ ਮਾਲਕ ਦੀ ਸਚੀ ਪੂਜਾ ਹੈ। ਇਸ ਤੋਂ ਛੁਟ ਗਿਆਨ ਧਿਆਨ ਸਭ ਥੋਥੇ ਹਨ ਤੇ ਮਾਲਕ ਦੇ ਭੇਦ ਪਾਣ ਤੋਂ ਕੋਰੇ ਰਹਿ ਜਾਂਦੇ ਹਨ। ਬਰਸਾਂ ਦੀਆਂ ਇਬਾਦਤਾਂ ਪ੍ਰੇਮ ਤੋਂ ਖ਼ਾਲੀ ਕਿਸੀ ਨੂੰ ਨਮਾਜ਼ੀ ਜਾਂ ਭਗਤ ਨਹੀਂ ਬਣਾ ਸਕਦੀਆਂ। ਜਦ ਤੀਕ ਕਿਸੀ ਨੂੰ ਪ੍ਰੇਮ ਤੋਂ ਹਿਸਾ ਨਾ ਮਿਲੇ, ਉਹ ਖ਼ੁਦਾ ਦੇ ਭੇਦ ਪਾਣ ਤੋਂ ਵਾਂਜਿਆ ਰਹਿੰਦਾ ਹੈ।

ہزار سال عبادت کند نمازی نیست    کسے کو عشق ندارد خدا راضی نیست

ਮਾਲਕ ਦੇ ਮਿਲਾਪ ਦੇ ਕਈ ਰਸਤੇ ਹਨ। ਜਪ ਤਪ, ਭਗਤੀ, ਵੈਰਾਗ, ਗਿਆਨ, ਯੋਗ (ਦੇਖੋ ਇਹਨਾਂ ਦੇ ਪ੍ਰਕਰਣ) ਇਤਿਆਦਿ। ਪਰ ਪ੍ਰੇਮ ਇਹਨਾਂ ਸਭਨਾਂ ਤੋਂ ਜ਼ਬਰਦਸਤ ਤੇ ਉੱਚਾ ਮਾਰਗ ਹੈ। ਇਹਨਾਂ ਸਭ ਸਾਧਨਾਂ ਦੀ ਜਾਨ ਪ੍ਰੇਮ ਹੀ ਹੈ। ਬਿਨਾਂ ਪ੍ਰੇਮ ਦੇ ਕੋਈ ਸਾਧਨ ਜਾਂ ਅਭਿਆਸ ਸਾਧਕ ਨੂੰ ਭਗਵਾਨ ਦੀ ਦਰਗਾਹ ਵਿਚ ਨਹੀਂ ਪਹੁੰਚਾ ਸਕਦਾ। ਪ੍ਰੇਮ ਤੋਂ ਰਹਿਤ ਯੋਗ ਵੀ ਇਕ ਰੋਗ ਹੈ। ਖ਼ੁਸ਼ਕ ਸਾਧਨ, ਜੋ ਪ੍ਰੇਮ ਦੇ ਰੰਗ ਵਿਚ ਰੰਗੇ ਹੋਏ ਨਹੀਂ ਹੁੰਦੇ, ਉਹ ਸਭ ਬਿਅਰਥ ਹੁੰਦੇ ਹਨ। ਸਾਧਕ ਨੂੰ ਉਹਨਾਂ ਤੋਂ ਕੁਝ ਪਰਾਪਤੀ ਨਹੀਂ ਹੋ ਸਕਦੀ। ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ ਕਿ ਜਪ ਤਪ, ਸੰਜਮ, ਖ਼ੁਸ਼ੀਆਂ, ਸੁਖ, ਮਾਨ ਵਡਿਆਈਆਂ ਤੇ ਆਕੜਾਂ ਇਹ ਸਭ ਇਕ ਪਲ ਦੇ ਪ੍ਰੇਮ ਪੁਰ ਕੁਰਬਾਨ ਹਨ:—

"ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ ॥
ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ ॥"

(ਚਉਬੋਲੇ ਮ: ੫, ੧੩੬੪-ਬ)

ਮੌਲਾਨਾ ਰੂਮ ਸਾਹਿਬ ਫ਼ਰਮਾਂਦੇ ਹਨ ਕਿ ਉਹ ਅੱਖ ਮੁਬਾਰਕ ਹੈ ਜੋ ਆਪਣੇ ਪ੍ਰੀਤਮ ਦੀ ਯਾਦ ਵਿਚ ਹੰਝੂਆਂ ਦੇ ਮੋਤੀ ਖਲੇਰ ਰਹੀ ਹੈ। ਉਹ ਦਿਲ ਮੁਬਾਰਕ ਹੈ ਜੋ ਪਿਆਰੇ ਪ੍ਰੀਤਮ ਦੇ ਵਿਛੋੜੇ ਵਿਚ ਕਬਾਬ ਹੋ ਰਿਹਾ ਹੈ, ਕਿਉਂ ਜੋ ਹਰ ਰੋਣ ਦੇ ਮਗਰੋਂ ਖ਼ੁਸ਼ੀ ਹੁੰਦੀ ਹੈ। ਉਹ ਇਨਸਾਨ ਜੋ ਨਤੀਜੇ ਪੁਰ ਨਜ਼ਰ ਰਖਦਾ ਹੈ, ਮੁਬਾਰਕ ਬੰਦਾ ਹੈ।

اے خنک چشمے کہ آں گریاں اوست     اے ہمایوں دِل کہ آں بریاں اوست
در پسِ ہر گریہ آخر خندہ ایست     مردِ آخر بیں مبارک بندہ ایست

ਜਿਸ ਤਰ੍ਹਾਂ ਜ਼ਮੀਨ ਪੁਰ ਰਹਿਮਤ ਭਰੀ ਬਾਰਸ਼ ਹੁੰਦੀ ਹੈ, ਜਿਸ ਦੀ ਬਰਕਤ ਨਾਲ ਰੰਗ ਰੰਗ ਦੇ ਫੁੱਲ ਤੇ ਵੇਲ ਬੂਟੇ ਪੈਦਾ ਹੋ ਜਾਂਦੇ ਹਨ, ਇਸੀ ਤਰ੍ਹਾਂ ਅੱਖਾਂ ਤੋਂ ਹੰਝੂ ਦਿਲ ਦੀ ਜ਼ਮੀਨ ਪੁਰ ਵਰਸਦੇ ਹਨ ਤਾਂ ਮਾਲਕ ਦੇ ਭੇਦਾਂ ਦੇ ਖੁਲ੍ਹਣ ਦਾ ਮੌਸਮ ਆ ਜਾਂਦਾ ਹੈ। ਪ੍ਰੇਮ ਦਾ ਦਰਜਾ ਇਸ ਲਈ ਸਭ ਤੋਂ ਉੱਚਾ ਹੈ ਕਿ ਮਾਲਕ ਆਪ ਪ੍ਰੇਮ ਹੈ। ਇਸ ਲਈ ਪ੍ਰੇਮ ਸਭ ਸਾਧਨਾਂ ਦੀ ਜਾਨ ਤੇ ਪ੍ਰਾਣ ਹੈ। ਕੋਈ ਸਾਧਨ ਪ੍ਰੇਮ ਤੋਂ ਬਿਨਾਂ ਲਾਭਦਾਇਕ ਨਹੀਂ ਹੋ ਸਕਦਾ। ਪ੍ਰੇਮ ਇਕ ਅਦੁਤੀ ਸਾਰ ਤੱਤ ਹੈ, ਜਿਸ ਦੀ ਤਾਰੀਫ਼ ਸਭ ਵੇਦ, ਸ਼ਾਸਤ੍ਰ, ਪੁਰਾਨ ਤੇ ਹੋਰ ਹੋਰ ਧਰਮ ਪੁਸਤਕਾਂ ਕਰਦੀਆਂ ਹਨ। ਸਭ ਰਿਖੀ ਮੁਨੀ, ਪੀਰ ਪੈਗ਼ੰਬਰ ਤੇ ਹੋਰ ਸਭ ਪਹੁੰਚੀਆਂ ਹੋਈਆਂ ਹਸਤੀਆਂ (ਗੁਰੂ ਨਾਨਕ ਸਾਹਿਬ, ਕਬੀਰ ਸਾਹਿਬ, ਤੁਲਸੀ ਸਾਹਿਬ, ਸੁਆਮੀ ਸ਼ਿਵਦਿਆਲ ਸਿੰਘ ਜੀ, ਸ਼ੰਮਸ ਤਬਰੇਜ਼ ਜੀ, ਇਤਿਆਦਿਕ)

ਪ੍ਰੇਮ ਦੇ ਪੁਜਾਰੀ ਸਨ, ਕਿਉਂ ਜੋ ਇਹ ਮਾਲਕ ਨੂੰ ਸਭ ਤੋਂ ਜਲਦੀ ਮਿਲਣ ਦਾ ਰਸਤਾ ਹੈ।

ਪ੍ਰੇਮ ਕਰਕੇ ਹੀ ਪ੍ਰਭੂ ਦੀ ਪ੍ਰਾਪਤੀ ਹੈ। ਦਸਮ ਗੁਰੂ ਸਾਹਿਬ ਫ਼ਰਮਾਂਦੇ ਹਨ ਕਿ ਮੈਂ ਤੁਸਾਨੂੰ ਸਚੋ ਸਚ ਕਹਿੰਦਾ ਹਾਂ,ਤੁਸੀਂ ਸਭ ਕੰਨ ਦੇਕੇ ਸੁਣ ਲਵੋ, ਕਿ ਜਿਨ੍ਹਾਂ ਨੇ ਪ੍ਰੇਮ ਕੀਤਾ ਉਹਨਾਂ ਨੇ ਹੀ ਪ੍ਰਭੂ ਨੂੰ ਪਾਇਆ ਹੈ।

"ਸਾਚ ਕਹੋਂ ਸੁਨ ਲੇਹੁ ਸਭੈ,ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ ॥"

ਤੁਲਸੀ ਸਾਹਿਬ ਵੀ ਇਹੋ ਦਸਦੇ ਹਨ ਕਿ ਜਿਨ੍ਹਾਂ ਨੇ ਪ੍ਰੇਮ ਕੀਤਾ ਉਹਨਾਂ ਨੇ ਹੀ ਪ੍ਰਭੂ ਨੂੰ ਪਾਇਆ। ਪ੍ਰੇਮ ਤੋਂ ਬਿਨਾਂ ਇਸ ਰਸਤੇ ਕਿਸੀ ਨੂੰ ਕੁਛ ਹੱਥ ਨਾ ਆਇਆ।

'ਪ੍ਰੇਮ ਕੀਆ ਤਿਨ ਹੀ ਪ੍ਰਭੁ ਪਾਇਓ ॥ ਬਿਨਾ ਪ੍ਰੇਮ ਕਿਛ ਹਾਥ ਨ ਆਇਓ ॥'

ਫਿਰ ਫ਼ਰਮਾਂਦੇ ਹਨ ਕਿ ਠਾਕੁਰ, ਠਗ ਤੇ ਚੋਰ ਸਭ ਹੀ ਰਾਮ ਨੂੰ ਯਾਦ ਕਰਦੇ ਹਨ, ਪਰ ਪ੍ਰੇਮ ਤੋਂ ਬਿਨਾਂ ਮਾਲਕ ਨਹੀਂ ਰੀਝਦਾ।

"ਰਾਮ ਰਾਮ ਸਭ ਕੋ ਕਹੇ, ਠਗ, ਠਾਕੁਰ ਅਰੁ ਚੋਰ ॥<br>
ਬਿਨਾ ਪ੍ਰੇਮ ਰੀਝੇ ਨਹੀਂ, ਤੁਲਸੀ ਨੰਦ ਕਿਸ਼ੋਰ ॥"

ਕਬੀਰ ਸਾਹਿਬ ਜੀ ਇਹੋ ਫ਼ਰਮਾਂਦੇ ਹਨ ਕਿ ਜੋਗੀ, ਜਤੀ, ਤਪੀ, ਸੰਨਿਆਸੀ ਤੇ ਸੂਫ਼ੀ ਕੋਈ ਵੀ ਪ੍ਰੇਮ ਤੋਂ ਬਿਨਾਂ ਧੁਰ ਧਾਮ ਸਤਿਗੁਰ ਦੇ ਦੇਸ ਨੂੰ ਨਹੀਂ ਪਹੁੰਚਦਾ:—

"ਜੋਗੀ ਜੰਗਮ ਜੀਉੜਾ ਸਨਿਆਸੀ ਦਰਵੇਸ਼ ॥<br>
ਬਿਨਾਂ ਪ੍ਰੇਮ ਪਹੁੰਚੇ ਨਹੀਂ ਦੁਰਲਭ ਸਤਿਗੁਰ ਦੇਸ਼ ॥"

ਸਭ ਜਪ ਤਪ ਪ੍ਰੇਮ ਬਿਨਾਂ ਥੋਥੇ ਹਨ। ਗਿਆਨ ਧਿਆਨ ਪ੍ਰੇਮ ਬਿਨਾਂ ਅਧੂਰੇ ਹਨ। ਸਭ ਸਾਧਨ ਪ੍ਰੇਮ ਦੇ ਪਾਣ ਲਈ ਹੀ ਕੀਤੇ ਜਾਂਦੇ ਹਨ। ਜੇਕਰ ਇਹ ਨਾ ਹੋਵੇ ਤਾਂ ਸਭ ਇਬਾਦਤਾਂ ਖ਼ੁਸ਼ਕ ਹਨ।

ਮਾਲਕ ਦੇ ਮਿਲਣ ਦੇ ਸਾਧਨਾਂ ਵਿਚੋਂ ਪ੍ਰੇਮ ਸਭ ਤੋਂ ਤੇਜ਼ ਸਾਧਨ ਹੈ ਆਤਮਾ ਨੂੰ ਬਹੁਤ ਛੇਤੀ ਮਾਲਕ ਨਾਲ ਮਿਲਾਂਦਾ ਹੈ।

ਸ਼ੰਮਸ ਤਬਰੇਜ਼ ਸਾਹਿਬ ਫ਼ਰਮਾਂਦੇ ਹਨ,ਜੇਕਰ ਰਸਤਾ ਦੂਰ ਹੈ,ਤਾਂ ਤੂੰ ਇਸ਼ਕ ਦੇ ਪਰਾਂ ਨਾਲ ਉਡ! ਜਦ ਤੂੰ ਇਸ਼ਕ ਦੇ ਪਰ ਖੋਲ੍ਹੇਂਗਾ ਤਾਂ ਤੈਨੂੰ ਪੌੜੀ ਦੀ ਹਾਜਤ ਦਾ ਗ਼ਮ ਨਹੀਂ ਰਹੇਗਾ।

رہِ آسمان درازست پرِعشق را بجنبد    پرِعشق چوں کشودی غمِ نردبان نماند

ਫਿਰ ਫ਼ਰਮਾਂਦੇ ਹਨ ਕਿ ਤੂੰ ਇਸ਼ਕ ਪੁਰ ਸਵਾਰ ਹੋ ਜਾ ਤੇ ਰਸਤੇ ਤੋਂ ਡਰ ਨਹੀਂ,ਕਿਉਂ ਜੋ ਇਸ਼ਕ ਦਾ ਘੋੜਾ ਕਾਫ਼ੀ ਤੇਜ਼ ਰਫ਼ਤਾਰ ਹੈ। ਰਸਤਾ ਭਾਵੇਂ

ਉੱਚਾ ਨੀਵਾਂ ਵੀ ਹੋਵੇ, ਇਹ ਤੈਨੂੰ ਇਕ ਪਲ ਵਿਚ ਮੰਜ਼ਲ ਮਕਸੂਦ ਪੁਰ ਪਹੁੰਚਾ ਦੇਵੇਗਾ।

سوارِ عشق شو در رہ میندیش · کہ اسپِ عشق بس رہوار باشد
بیک ساعت ترا منزل رساند · گرچہ راہ ناہموار باشد

ਪ੍ਰੇਮ ਦਾ ਦਰਜਾ ਜ਼ਾਹਿਦਾਂ (ਕਰਮੀਆਂ ਧਰਮੀਆਂ) ਕੋਲੋਂ ਬਹੁਤ ਉੱਚਾ ਹੈ। ਜਿਥੇ ਉਹ ਹਜ਼ਾਰਾਂ ਸਾਲਾਂ ਵਿਚ ਪਹੁੰਚਣ, ਪ੍ਰੇਮ ਦੀ ਸ਼ਰਾਬ ਨਾਲ ਮਸਤ ਹੋਏ ਲੋਕ ਇਕ ਆਹ ਦੇ ਮਾਰਨ ਵਿਚ ਅੱਪੜ ਜਾਂਦੇ ਹਨ।

جائیکہ زاہداں بہزار اربعین رسند · مستِ شرابِ عشق بیک آہ میرسند

ਪ੍ਰੇਮ ਦੇ ਨਸ਼ੇ ਵਿਚ ਚੂਰ ਹੋਏ ਪੁਰਸ਼ਾਂ ਦੇ ਆਤਮਕ ਹੁਲਾਰਿਆਂ ਨੂੰ ਕੌਣ ਸਮਝ ਸਕਦਾ ਹੈ? ਕੇਵਲ ਉਹੀ ਜਿਨ੍ਹਾਂ ਨੇ ਉਸਦਾ ਸੁਆਦ ਚਖਿਆ ਹੈ। ਪ੍ਰੇਮ ਤੋਂ ਸੁੰਞੇ ਹਿਰਦੇ ਉਨ੍ਹਾਂ ਦਾ ਕਿਵੇਂ ਅੰਦਾਜ਼ਾ ਲਗਾ ਸਕਦੇ ਹਨ?

## ਸਚੇ ਪ੍ਰੇਮ ਵਿਚ ਆਪਣੀ ਜਾਨ ਚੁਪ ਚਾਪ ਸਬਰ ਨਾਲ ਹਵਾਲੇ ਕਰਨੀ ਪੈਂਦੀ ਹੈ

ਸਚਾ ਪ੍ਰੇਮ ਅਥਾਹ ਸਮੁੰਦਰ ਹੈ, ਜਿਸ ਦਾ ਕੋਈ ਵਾਰ ਪਾਰ ਨਹੀਂ। ਇਥੇ ਜਾਨ ਦੇ ਹਵਾਲੇ ਕੀਤੇ ਬਿਨਾਂ ਹੋਰ ਕੋਈ ਚਾਰਾ ਨਹੀਂ।

بحریست بحرِ عشق کہ ہیچش کنارہ نیست · آنجا جز اینکہ جاں بسپارند چارہ نیست

ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਤੂੰ ਦਰਦ ਤੇ ਗ਼ਮ ਵਿਚ ਸੜਦਾ ਰਹੋ ਤੇ ਕੋਈ ਇਲਾਜ ਨਾ ਕਰ, ਕਿਉਂ ਜੋ ਉਸ ਦਰਦ ਦਾ ਕੋਈ ਇਲਾਜ ਨਹੀਂ। ਉਸ ਪ੍ਰੀਤਮ ਦਾ ਦਰਦ ਸਭ ਇਲਾਜਾਂ ਤੋਂ ਰਹਿਤ ਹੈ।

حافظ از درد و غم بسوز و با درماں مساز · زانکہ درماں نہ دارد درد بے درماں اوست

ਜਿਸ ਤਰ੍ਹਾਂ ਸੁਆਸ ਤੋਂ ਬਿਨਾਂ ਜ਼ਿੰਦਗੀ ਨਾਮੁਮਕਿਨ ਹੈ, ਇਸੀ ਤਰ੍ਹਾਂ ਪ੍ਰੇਮੀ ਦਾ ਜੀਵਨ ਪ੍ਰੇਮ ਕਰਕੇ ਕਾਇਮ ਹੈ। ਪ੍ਰੇਮੀ ਸਦਾ ਪ੍ਰੀਤਮ ਦੇ ਪ੍ਰੇਮ ਵਿਚ ਮਗਨ ਰਹਿੰਦਾ ਹੈ ਤੇ ਭਬੱਕੜ ਦੀ ਤਰ੍ਹਾਂ ਚੁਪ ਚਾਪ ਪ੍ਰੀਤਮ ਦੀ ਲਾਟ ਤੇ ਆਪਣਾ ਆਪ ਕੁਰਬਾਨ ਕਰਦਾ ਰਹਿੰਦਾ ਹੈ। ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਜਦ ਮੈਨੂੰ ਪ੍ਰੇਮ ਦੇ ਸੁਲਤਾਨ ਵੱਲੋਂ ਸਿਰੋਪਾ ਦਿਤਾ ਗਿਆ ਤਾਂ ਪੁਕਾਰ ਕੇ ਸਮਝਾਇਆ ਗਿਆ ਕਿ ਹਾਫ਼ਜ਼! ਖ਼ਬਰਦਾਰ! ਚੁਪ ਰਹੀਂ, ਕਿਉਂ ਜੋ ਇਹ ਕਹਿਣ ਕਹਾਣ

ਦਾ ਮਾਰਗ ਨਹੀਂ । ਇਹ ਤਾਂ ਪ੍ਰੇਮ ਵਿਚ ਰੱਤੇ ਜਾਣ ਤੇ ਪ੍ਰੇਮ ਰੂਪ ਹੋ ਜਾਣ ਦਾ ਮਾਰਗ ਹੈ ।

مرا چو خلوتِ سلطانِ عشق میداند    ندا زنند کہ حافظ خموش باش خموش

ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਤੂੰ ਦਿਲ ਵਿਚ ਸਬਰ ਰਖ, ਕਿਉਂ ਜੋ ਪ੍ਰੇਮ ਦੇ ਰਸਤੇ ਵਿਚ ਜਦ ਤੀਕ ਕੋਈ ਜਾਨ ਨਾ ਦੇਵੇ ਪ੍ਰੀਤਮ ਤੀਕ ਨਹੀਂ ਪੁਜ ਸਕਦਾ ।

حافظا صبور باش کہ در راہِ عاشقی    ہر کس کہ جاں نداد بہ جاناں نمے رسد

## ਪ੍ਰੇਮ ਰਜ਼ਾ ਤੇ ਤਸਲੀਮ ਦਾ ਮਾਰਗ ਹੈ

ਜਿਥੇ ਪ੍ਰੇਮ ਹੈ ਉਥੇ ਕੋਈ ਕਾਨੂੰਨ (Law) ਨਹੀਂ । ਉਥੇ ਕੇਵਲ ਪ੍ਰੀਤਮ ਦੀ ਮਰਜ਼ੀ ਹੀ ਸਭ ਤੋਂ ਵਡਾ ਕਾਨੂੰਨ ਹੈ । ਜੋ ਪ੍ਰੀਤਮ ਦੇ ਮਿਜਾਜ਼ ਵਿਚ ਆ ਜਾਏ, ਉਸਦੇ ਅਗੇ ਪ੍ਰੇਮ ਕਰਕੇ ਸਿਰ ਨਿਵਾਇਆ ਜਾਂਦਾ ਹੈ ।

سرِ تسلیم خم ہے جو مزاجِ یار میں آئے

ਪ੍ਰੇਮ ਦੀ ਗਤੀ ਅੰਦਰ ਅਮੀਰਾਂ ਦੀ ਅਮੀਰੀ ਨਹੀਂ ਰਹਿ ਸਕਦੀ, ਇਥੇ ਤਾਂ ਬੰਦਗੀ ਦਾ ਇਕਰਾਰ ਕਰਨਾ ਹੁੰਦਾ ਹੈ, ਤੇ ਚਾਕਰੀ ਦਾ ਦਾਹਵਾ ਬੰਨ੍ਹਣਾ ਪੈਂਦਾ ਹੈ ।

در کوئے عشق شوکتِ شاہی نمے خرند    اقرارِ بندگی کن و دعوئے چاکری

ਮਾਨ ਤੇ ਪ੍ਰੇਮ ਦੋਵੇਂ ਇਕ ਜਗ੍ਹਾ ਨਹੀਂ ਰਹਿ ਸਕਦੇ।ਕਬੀਰ ਜੀ ਫ਼ਰਮਾਂਦੇ ਹਨ–

"ਚਾਖਾ ਚਾਹੈ ਪ੍ਰੇਮ ਰਸ ਰਾਖਾ ਚਾਹੈ ਮਾਨ ॥
ਏਕ ਮਿਆਨ ਮੈਂ ਦੋ ਖੜਗ ਦੇਖਾ ਸੁਨਾ ਨ ਕਾਨ ॥"

ਇਸ਼ਕ ਜਾਂ ਪ੍ਰੇਮ ਸਾਨੂੰ ਇਹ ਦਸਦਾ ਹੈ ਕਿ ਕਿਸੀ ਨੂੰ ਆਪਣੀ ਚਤੁਰਾਈ ਨਾਲ ਘਾਇਲ ਕਰਨ ਕੋਲੋਂ ਪ੍ਰੇਮ ਦੇ ਬਾਣ ਨਾਲ ਖ਼ੁਦ ਸ਼ਿਕਾਰ ਹੋਣਾ ਚੰਗਾ ਹੈ, ਕਿਉਂ ਜੋ ਪ੍ਰੇਮ ਦੇਣਾ ਜਾਣਦਾ ਹੈ। ਜਿੰਦ ਜਾਨ ਹਵਾਲੇ ਕਰਨਾ ਇਸਦਾ ਖਾਸਾ ਹੈ, ਹਕੂਮਤ ਕਰਨਾ ਨਹੀਂ । ਹੁਕਮ ਵਿਚ ਬੱਝ ਜਾਣ ਨੂੰ ਖ਼ੁਸ਼ਕਿਸਮਤੀ ਸਮਝਦਾ ਹੈ ।

عشق میگوید بگوشم پست پست    صید بودن خوشتر از صیادی است (مولانا روم)

ਸੱਚਾ ਪ੍ਰੇਮ ਆਦਮੀ ਨੂੰ ਦੁਖ ਸੁਖ, ਨੇਕਨਾਮੀ ਬਦਨਾਮੀ, ਗ਼ਰੀਬੀ

ਅਮੀਰੀ ਸਭ ਤੋਂ ਬੇਪਰਵਾਹ ਕਰ ਦੇਂਦਾ ਹੈ ਤੇ ਸਭ ਹੱਦਾਂ ਤੋਂ ਉਪਰ ਲੈ ਜਾਂਦਾ ਹੈ। ਪ੍ਰੇਮ ਪ੍ਰੇਮੀ ਦੀ ਰਗ ਰਗ ਵਿਚ ਘਰ ਕਰ ਲੈਂਦਾ ਹੈ। ਪ੍ਰੇਮ ਉਸਦੇ ਜੀਵਨ ਤੇ ਕਬਜ਼ਾ ਪਾ ਲੈਂਦਾ ਹੈ। ਉਸ ਨੂੰ ਨਾ ਤਾਕਤ ਦੀ ਤੇ ਨਾ ਦੌਲਤ ਦੀ ਚਾਹ ਰਹਿੰਦੀ ਹੈ ਤੇ ਨਾ ਇਜ਼ਤ ਤੇ ਨਾ ਮਾਨ ਦੀ ਹਵਸ ਰਹਿੰਦੀ ਹੈ ਤੇ ਨਾ ਹੀ ਉਸਨੂੰ ਲੋਕ ਤੇ ਨਾ ਪ੍ਰਲੋਕ ਦੀ ਖ਼ਾਹਿਸ਼ ਰਹਿ ਜਾਂਦੀ ਹੈ। ਉਹ ਸੁਰਗਾਂ ਤੇ ਨਰਕਾਂ ਦੇ ਝਮੇਲਿਆਂ ਤੋਂ ਪਰੇ ਹੋ ਜਾਂਦਾ ਹੈ। ਉਹ ਬੰਧਨ ਤੇ ਮੁਕਤਿ ਦੀਆਂ ਗੁੰਝਲਾਂ ਵਿਚ ਨਹੀਂ ਫਸਦਾ।

ਰੱਬ ਤੋਂ ਦੁਨੀਆਂ ਦੀਆਂ ਚੀਜ਼ਾਂ ਮੰਗਣਾ ਪ੍ਰੇਮ ਦੇ ਅਸੂਲ ਤੋਂ ਹਟਣਾ ਹੈ ਤੇ ਉਸਦੀ ਰਜ਼ਾ ਵਿਚ ਆਏ ਦੁਖਾਂ ਸੁਖਾਂ ਨਾਲ ਸੰਤੁਸ਼ਟ ਨਾ ਰਹਿਣਾ ਭਗਤੀ ਦੀ ਚੋਟੀ ਤੋਂ ਗਿਰਨਾ ਹੈ। ਪ੍ਰੇਮੀ ਨੂੰ ਜੇਕਰ ਕੁਛ ਚਾਹੀਦਾ ਹੈ ਤਾਂ ਉਸਨੂੰ ਪ੍ਰੀਤਮ ਦੀ ਲੋੜ ਹੈ,ਉਹ ਉਸ ਲਈ ਸਭ ਕੁਛ ਹੈ। ਜ਼ਮੀਨ ਤੇ ਆਸਮਾਨ ਵਿਚ ਉਸ ਨੂੰ ਪ੍ਰੀਤਮ ਦਾ ਹੀ ਚਮਤਕਾਰ ਭਾਸਦਾ ਹੈ। ਉਸ ਦੀ ਉਹ ਸਚੀ ਦੁਨੀਆਂ ਹੈ। ਉਸਦੀ ਨਜ਼ਦੀਕੀ ਜੰਨਤ ਤੇ ਦੂਰੀ ਦੋਜ਼ਖ ਦਿਸਦੀ ਹੈ।

نزدیکی ازوے جنتے ! و دُوری ازوے دوزخے

ਉਸ ਨੂੰ ਇਕੋ ਪ੍ਰੀਤਮ ਦਾ ਜਪ ਤੇ ਉਸੀ ਦੀ ਸਾਲਾਹਨਾ ਬਾਕੀ ਰਹਿ ਜਾਂਦੀ ਹੈ। ਉਸੀ ਦਾ ਸਿਮਰਨ ਹੁੰਦਾ ਹੈ ਤੇ ਉਸੀ ਦੇ ਫ਼ਰਾਕ ਦੀਆਂ ਆਹਾਂ ਉਸਦੇ ਤਨੋਂ ਮਨੋਂ ਨਿਕਲਦੀਆਂ ਹਨ। ਉਹ ਪ੍ਰੀਤਮ ਤੋਂ ਪ੍ਰੀਤਮ ਨੂੰ ਚਾਹੁੰਦਾ ਹੈ ਤੇ ਹਰ ਗੱਲ ਵਿਚ ਉਸੀ ਦੀ ਰਜ਼ਾ ਨੂੰ ਲੋੜਦਾ ਹੈ। ਉਸਦੇ ਪ੍ਰੇਮ ਤੇ ਰਜ਼ਾ ਵਿਚ ਉਸਨੂੰ ਗ਼ਰੀਬੀ ਅਮੀਰੀ, ਦੁਖ ਸੁਖ, ਸੇਹਤ ਬੀਮਾਰੀ ਜੋ ਕੁਛ ਵੀ ਆਵੇ ਉਹਨਾਂ ਨੂੰ ਪ੍ਰੀਤਮ ਦੀਆਂ ਦਾਤਾਂ ਸਮਝਦਾ ਹੈ ਤੇ ਉਸ ਨੂੰ ਉਹਨਾਂ ਵਿਚ ਕੋਈ ਫ਼ਰਕ ਨਹੀਂ ਦਿਸਦਾ,ਕਿਉਂ ਜੋ ਪ੍ਰੇਮ ਦੀ ਬਰਕਤ ਕਰਕੇ ਉਹ ਇਹਨਾਂ ਸਭ ਤੋਂ ਉਪਰ ਹੋ ਜਾਂਦਾ ਹੈ ਤੇ ਜਿਸਮ ਤੇ ਉਹਦੇ ਬੰਧਨ ਤੋਂ ਪਰੇ ਰਹਿੰਦਾ ਹੈ। ਸਚਾ ਪ੍ਰੇਮ ਤਾਂ ਇਸੀ ਵਿਚ ਹੈ ਕਿ ਉਸ ਦੀ ਰਜ਼ਾ ਵਿਚ ਰਾਜ਼ੀ ਰਹੇ, ਇਹ ਹੀ ਨਹੀਂ ਪ੍ਰੇਮੀ ਉਸਦੀ ਰਜ਼ਾ ਵਿਚ ਹੁੰਦੇ ਕੰਮਾਂ ਪੁਰ ਖ਼ੁਸ਼ੀ ਕਰਦਾ ਹੈ। ਉਨ੍ਹਾਂ ਵਿਚ ਹੀ ਆਪਣਾ ਭਲਾ ਸਮਝਦਾ ਹੈ। ਕਿਸੀ ਤਰ੍ਹਾਂ ਰਜ਼ਾ ਤੋਂ ਉਲਟ ਨਹੀਂ ਮੰਗਦਾ। ਉਹ ਦੁਨੀਆਂ ਦੇ ਮੁਰਦਾਰ ਨੂੰ ਦੁਨੀਆਂ ਦੇ ਕੁਤਿਆਂ ਪੁਰ ਛਡਦਾ ਹੈ ਤੇ ਉਸਦੀ ਰਜ਼ਾ ਵਿਚ ਰਹਿ ਕੇ ਅਕਲ ਦੇ ਸ਼ੀਸ਼ੇ ਨੂੰ ਤੋੜ ਦੇਂਦਾ ਹੈ।

با سگاں بگزاراین مُردار را خورد بشکن شیشۂ پندار را

ਉਸਦਾ ਇਕੋ ਆਦਰਸ਼ ਹੈ, ਪ੍ਰੀਤਮ ਦੀ ਯਾਦ। ਉਸਦਾ ਜੀਵਨ

ਪ੍ਰੀਤਮ ਦੀ ਰਜ਼ਾ ਵਿਚ ਬੀਤਦਾ ਹੈ।ਉਹ ਉਸ ਤੋਂ ਨਾ ਸੁਖ ਮੰਗਦਾ ਹੈ ਨਾ ਦੁਖ, ਸਦਾ ਉਸ ਦੀ ਰਜ਼ਾ ਨੂੰ ਚਾਹੁੰਦਾ ਹੈ। ਜੇਕਰ ਉਹ ਕੋਈ ਮੁਸੀਬਤ ਦੇਵੇ, ਤਾਂ ਉਸ ਵਿਚ ਉਸਦੀ ਰਜ਼ਾ ਦੀ ਮਿਠਾਸ ਨੂੰ ਪਾ ਕੇ ਉਸ ਮੁਸੀਬਤ ਦੀ ਸਖ਼ਤੀ ਨੂੰ ਭੁੱਲ ਜਾਂਦਾ ਹੈ ਤੇ ਸਦਾ ਉਸੀ ਵਿਚ ਰਹਿਣਾ ਲੋਚਦਾ ਹੈ।ਦੁਨੀਆਂ ਵਿਚ ਹਰ ਕੋਈ ਆਪੋ ਆਪਣੀ ਜਗ੍ਹਾ ਕੁਛ ਨਾ ਕੁਛ ਮੰਗਦਾ ਹੈ, ਪਰ ਪ੍ਰੇਮੀ ਪ੍ਰੀਤਮ ਤੋਂ ਕੇਵਲ ਪ੍ਰੀਤਮ ਨੂੰ ਹੀ ਮੰਗਦਾ ਹੈ ॥

ما نمی گوییم نعمت یا بلا خواهیم و بس ! — بلکه ما دایم رضائے دوست را خواهیم و بس
گر رضائے دوست ما را در بلا خواهد کشید — ما همیشه خویشتن را مبتلا خواهیم و بس !
هر کسے از تو بقدرِ خود مرادے خواستند ! — نا مرادِ خویشتن از تو ترا خواهیم و بس
(خواجه معین الدین چشتی)

ਸ਼ੇਖ਼ ਸਾਦੀ ਸਾਹਿਬ ਫ਼ਰਮਾਂਦੇ ਹਨ ਕਿ ਲੋਕੀ ਆਖਦੇ ਹਨ, ਤੂੰ ਪ੍ਰੀਤਮ ਤੋਂ ਕੁਛ ਮੰਗ, ਪਰ ਪ੍ਰੀਤਮ ਤੋਂ ਮੈਂ ਉਸ ਨੂੰ ਹੀ ਮੰਗਾਂਗਾ, ਹੋਰ ਕੁਛ ਨਹੀਂ।

گویند تمنائے از دوست بکن سعدی — جز دوست نخواهد کرد از دوست تمنائے

ਮੁਰੀਦ ਮੁਰਸ਼ਦ ਦੀ ਰਜ਼ਾ ਦੇ ਅਗੇ ਅਜੇਹਾ ਸਿਰ ਨਿਵਾ ਦੇਂਦੇ ਹਨ ਜਿਸ ਤਰ੍ਹਾਂ ਇਕ ਮੁਰਦਾ ਇਸ਼ਨਾਨ ਕਰਾਣ ਵਾਲੇ ਦੇ ਅਗੇ ਮਿੱਟੀ ਦੀ ਢੇਰੀ ਵਾਂਗ ਰਹਿੰਦਾ ਹੈ।ਇਸ ਅਵਸਥਾ ਵਿਚ ਜੀਵ ਉਚੀ ਦੌਲਤ ਦਾ ਭਾਗੀ ਬਣਦਾ ਹੈ। ਇਕ ਫ਼ਕੀਰ ਸਾਂਈਂ ਜੀ ਫ਼ਰਮਾਂਦੇ ਹਨ ਕਿ ਰਜ਼ਾ ਤਸਲੀਮ ਦੇ ਖੰਜਰ ਦੇ ਕੁਠੇ ਹੋਇਆਂ ਨੂੰ ਹਰ ਘੜੀ ਗ਼ੈਬ ਤੋਂ ਨਵੀਂ ਤੋਂ ਨਵੀਂ ਜ਼ਿੰਦਗੀ ਆਂਵਦੀ ਹੈ।

کشتگانِ خنجرِ تسلیم را — هر زمان از غیب جانِ دیگر است

ਭਾਈ ਗੁਰਦਾਸ ਜੀ ਵੀ ਫ਼ਰਮਾਂਦੇ ਹਨ ਕਿ ਮੁਰੀਦ ਗੱਲਾਂ ਨਾਲ ਨਹੀਂ ਬਣ ਸਕਦਾ। ਉਸ ਨੂੰ ਤਾਂ ਮੁਰਦਾ ਹੀ ਬਣ ਕੇ ਰਹਿਣਾ ਚਾਹੀਦਾ ਹੈ। ਜਿਸ ਤਰ੍ਹਾਂ ਉਹ ਹਿਲਾਏ ਹਿੱਲੇ, ਜਿਸ ਤਰ੍ਹਾਂ ਉਹ ਚਾਹੇ ਕਰੇ;ਉਸ ਵਿਚ ਕੋਈ ਰੁਕਾਵਟ ਨਾ ਪਾਏ।

"ਮੁਰਦਾ ਹੋਇ ਮੁਰੀਦ ਨ ਗੱਲੀਂ ਹੋਵਣਾ ॥
ਸਬਰ ਸਿਦਕ ਸ਼ਹੀਦ ਭਰਮ ਭਉ ਖੋਵਣਾ ॥" (ਵਾਰ ੩ ਪਉੜੀ ੧੮)

ਜਦ ਤੀਕ ਦੁਨੀਆਂ ਦੀਆਂ ਖ਼ਾਹਿਸ਼ਾਂ ਵਲੋਂ ਤਵੱਜੋ ਹਟਦੀ ਨਹੀਂ ਤੇ ਅਸੀਂ ਬੁੱਧੀ ਦੀ ਹਦ ਤੋਂ ਉੱਪਰ ਨਹੀਂ ਹੁੰਦੇ,ਅਸੀਂ ਪ੍ਰੀਤਮ ਦੇ ਦਰਸ਼ਨ ਨਹੀਂ

ਕਰ ਸਕਦੇ। ਪ੍ਰੇਮ ਸਭ ਹੱਦਾਂ ਤੋਂ ਪਰ੍ਹੇ ਹੈ। ਉਥੇ ਮਨ ਬੁੱਧੀ ਦੀਆਂ ਮੈਲਾਂ ਤੋਂ ਰਹਿਤ ਹੋ ਕੇ ਹੀ ਜਾਣਾ ਪੈਂਦਾ ਹੈ। ਜਦ ਪ੍ਰੇਮੀ ਆਪਣੇ ਆਪ ਨੂੰ ਉਸ ਮਸਤੀ ਵਿਚ ਭੁੱਲਦਾ ਹੈ ਤਾਂ ਪ੍ਰੀਤਮ ਦੀ ਪਿਆਰੀ ਸੂਰਤ ਨਜ਼ਰ ਆਉਂਦੀ ਹੈ ਤੇ ਹਰ ਪਾਸੇ ਉਸੀ ਦਾ ਦੀਦਾਰ ਹੁੰਦਾ ਹੈ।

خویشتن کردم فراموش تا بدیدم روے یار    مست میگردم بهر سو از جمالِ آن نگار

ਪ੍ਰੇਮੀ ਦੀ ਮਸਤੀ ਭਰੀ ਦੀਵਾਨਗੀ ਜਿਸਮ, ਅਸਥੂਲ ਜਗਤ ਤੇ ਬੁੱਧੀ ਦੀਆਂ ਹਦਾਂ ਤੋਂ ਪਰ੍ਹੇ ਇਕ ਨਵੀਂ ਦੁਨੀਆਂ ਸਾਡੀ ਦ੍ਰਿਸ਼ਟੀ ਵਿਚ ਲੈ ਆਂਵਦੀ ਹੈ ਤੇ ਪ੍ਰੀਤਮ ਦੀ ਆਗਿਆ ਮਿੱਠੀ ਲਗਦੀ ਹੈ।

"ਮੀਠੀ ਆਗਿਆ ਪਿਰ ਕੀ ਲਾਗੀ ॥
ਸਉਕਨਿ ਘਰ ਕੀ ਕੰਤਿ ਤਿਆਗੀ ॥" (ਆਸਾ ਮ: ੫, ੩੯੪–੭)

ਉਸਦੀ ਰਜ਼ਾ ਪ੍ਰੇਮੀ ਨੂੰ ਸਭ ਤੋਂ ਉੱਤਮ ਤੇ ਰਸ ਦੇਣ ਵਾਲੀ ਹੁੰਦੀ ਹੈ। ਇਹ ਜਾਨ ਤੋਂ ਵੀ ਪਿਆਰੀ ਹੈ। ਪ੍ਰੇਮ ਦਾ ਜਜ਼ਬਾ ਕੁਫ਼ਰ ਤੇ ਈਮਾਨ, ਬਦੀ ਤੇ ਨੇਕੀ ਸਭ ਤੋਂ ਪਰੇ ਅਜੇਹੀ ਅਵਸਥਾ ਵਿਚ ਪਹੁੰਚਾ ਦੇਂਦਾ ਹੈ, ਜੋ ਲਫ਼ਜ਼ਾਂ ਵਿਚ ਬਿਆਨ ਨਹੀਂ ਹੋ ਸਕਦੀ। ਉਹ ਉਸ ਅਲੌਕਿਕ ਰਸ ਭਰੀ ਕਸ਼ਸ਼ ਵਿਚ ਮਗਨ ਹੋ ਜਾਂਦਾ ਹੈ, ਜਿਸ ਵਿਚ 'ਮੈਂ' 'ਤੂੰ' ਤੇ 'ਹਿਜਰ' ਤੇ 'ਵਸਲ' ਦੇ ਖ਼ਿਆਲ ਗੁੰਮ ਹੋ ਜਾਂਦੇ ਹਨ। ਉਹ ਪ੍ਰੇਮ ਰੂਪ ਬਣ ਜਾਂਦਾ ਹੈ।

عاشقِ یارم مرا با کفر و با ایماں چہ کار    تشنۂ دردم مرا با وصل و با ہجراں چہ کار

ਸੱਚਾ ਪ੍ਰੇਮ ਉਸ ਨੂੰ ਨਹੀਂ ਕਹਿੰਦੇ ਜੋ ਆਪਣਾ ਦਿਲ ਚਾਹੇ ਸੋ ਕਰਨਾ। ਇਹ ਤਾਂ ਜੋ ਕੁਛ ਪ੍ਰੀਤਮ ਦੀ ਮਰਜ਼ੀ ਹੋਵੇ,ਪੂਰੇ ਤਰੀਕੇ ਨਾਲ ਉਸ ਪੁਰ ਚੱਲਣ ਦਾ ਨਾਮ ਹੈ। ਆਪਣੀ ਤਕਲੀਫ਼ ਜਾਂ ਆਰਾਮ ਦਾ ਕੁਛ ਧਿਆਨ ਨਾ ਰਖੇ। ਹਰ ਹਾਲਤ ਵਿਚ ਆਪਣੇ ਪ੍ਰੀਤਮ ਦੇ ਆਰਾਮ ਲਈ ਆਪਣੀ ਖ਼ੁਦੀ ਨੂੰ ਵਾਰਦਾ ਰਹੇ। ਇਸ ਵਿਚ ਜੋ ਪ੍ਰੇਮੀ ਨੂੰ ਤਕਲੀਫਾਂ ਹੁੰਦੀਆਂ ਹਨ, ਉਹਨਾਂ ਤੋਂ ਉਸ ਨੂੰ ਆਨੰਦ ਪ੍ਰਾਪਤ ਹੁੰਦਾ ਹੈ, ਜੋ ਦੁਨੀਆਂ ਦੇ ਲੋਕਾਂ ਦੇ ਸੁਫਨੇ ਵਿਚ ਵੀ ਨਹੀਂ ਆ ਸਕਦਾ।ਇਸ ਦਾ ਇਹ ਵੀ ਮਤਲਬ ਨਹੀਂ ਕਿ ਪ੍ਰੇਮੀ ਨੂੰ ਹੀ ਤਕਲੀਫਾਂ ਹੁੰਦੀਆਂ ਹਨ।ਪ੍ਰੀਤਮ ਨੂੰ ਆਪਣੇ ਪ੍ਰੇਮੀਆਂ ਲਈ ਉਹਨਾਂ ਤੋਂ ਵਧੀਕ ਦੁਖ ਉਠਾਣੇ ਪੈਂਦੇ ਹਨ। ਭਬੱਕੜ ਤਾਂ ਇਕ ਵਾਰ ਸੜ ਜਾਂਦਾ ਹੈ ਤੇ ਸਭ ਤਕਲੀਫ਼ਾਂ ਤੋਂ ਛੁਟ ਜਾਂਦਾ ਹੈ,ਪਰ ਲਾਟ ਹਮੇਸ਼ਾਂ ਜਲਦੀ ਰਹਿੰਦੀ ਹੈ।ਪ੍ਰੇਮ ਦੇ ਅੰਦਰ ਆਪਣੀ ਖ਼ੁਦੀ ਦਾ ਤਿਆਗ ਕਰਨਾ ਪੈਂਦਾ ਹੈ। ਖ਼ੁਦੀ ਮਿਟਣ ਪੁਰ ਹੀ ਅਸਲੀ ਪ੍ਰੇਮ ਦੀ ਸ਼ਕਲ ਨਜ਼ਰ ਆਂਵਦੀ ਹੈ। ਪ੍ਰੇਮ ਦੇ ਅੰਦਰ ਭਾਵੇਂ ਬਾਹਰੋਂ ਤਕਲੀਫ਼ਾਂ ਨਜ਼ਰ

ਆਂਵਦੀਆਂ ਹਨ, ਪਰ ਜੋ ਅੰਦਰਲਾ ਆਨੰਦ ਪ੍ਰੇਮੀ ਨੂੰ ਹੁੰਦਾ ਹੈ, ਉਸ ਨੂੰ ਹੋਰ ਕੋਈ ਨਹੀਂ ਜਾਣ ਸਕਦਾ।

ਸੱਚਾ ਪ੍ਰੇਮ ਜ਼ਹਿਰ ਨੂੰ ਅੰਮ੍ਰਿਤ, ਅੱਗ ਨੂੰ ਸੀਤਲ, ਸੱਪਾਂ ਨੂੰ ਫੁੱਲਾਂ ਦਾ ਹਾਰ, ਦੁਖ ਨੂੰ ਸੁਖ, ਬਦਨਾਮੀ ਨੂੰ ਨੇਕਨਾਮੀ ਬਣਾ ਦੇਂਦਾ ਹੈ। ਜਿਸਮ ਦੀ ਖੱਲ ਨੂੰ ਕਪੜਿਆਂ ਦੀ ਤਰ੍ਹਾਂ ਉਤਾਰ ਦੇਣਾ, ਸੂਲੀ ਪੁਰ ਹੱਸਦੇ ਹੱਸਦੇ ਚੜ੍ਹ ਜਾਣਾ, ਪ੍ਰੇਮ ਵਿਚ ਮਰ ਜਾਣਾ ਤੇ ਜਾਨ ਦੇ ਦੇਣੀ ਇਕ ਖੇਲ ਤਮਾਸ਼ਾ ਹੈ, ਜੋ ਖ਼ੁਸ਼ੀ ਤੇ ਸੁਖ ਦਾ ਜ਼ਰੀਆ ਸਮਝਿਆ ਜਾਂਦਾ ਹੈ। ਇਸ ਪ੍ਰੇਮ ਵਿਚ ਜੀ ਉਠਣ ਵਿਚ ਅਲੌਕਿਕ ਆਨੰਦ ਹੈ, ਉਸਦਾ ਕੌਣ ਅੰਦਾਜ਼ਾ ਲਗਾ ਸਕਦਾ ਹੈ?

"ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੈ ਮਨ ਆਨੰਦੁ ॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥"
(ਸਲੋਕ ਕਬੀਰ ਜੀ, ੧੩੬੫-੧੩)

## ਪ੍ਰੇਮ ਸਭ ਕੁਛ ਅਰਪਣ ਕਰ ਦੇਣ ਦਾ ਮਾਰਗ ਹੈ, ਬਣੀਏ ਦੀ ਦੁਕਾਨ ਨਹੀਂ। ਇਥੇ ਤਾਂ ਜਿਸਮ, ਜਾਨ ਤੇ ਈਮਾਨ ਸਭ ਕੁਰਬਾਨ ਕਰਨੇ ਪੈਂਦੇ ਹਨ

ਪ੍ਰੇਮ ਵਿਚ ਕੁਝ ਲੈਣ ਦਾ ਸਵਾਲ ਨਹੀਂ। ਇਹ ਬਣੀਏ ਦੀ ਦੁਕਾਨ ਨਹੀਂ। ਇਸ ਵਿਚ ਤਾਂ ਦੇਣਾ ਹੀ ਦੇਣਾ ਹੈ। ਤਨ ਦੇ ਦਿਓ, ਮਨ ਦੇ ਦਿਓ, ਜਾਨ ਦੇ ਦਿਓ, ਈਮਾਨ ਦੇ ਦਿਓ, ਤਾਂ ਪ੍ਰੇਮ ਦੀ ਗਲੀ ਵਿਚ ਜਾਣ ਦੀ ਖ਼ੁਸ਼ੀ ਮਿਲਦੀ ਹੈ। ਸਰਮਦ ਸਾਹਿਬ ਫ਼ਰਮਾਂਦੇ ਹਨ ਕਿ ਅਸਾਂ ਤਨ ਦੇ ਦਿਤਾ ਹੈ, ਜਾਨ ਦੇ ਦਿਤੀ ਹੈ ਤੇ ਈਮਾਨ ਵੀ ਦੇ ਦਿਤਾ ਹੈ। ਇਹਨਾਂ ਝੰਜਟਾਂ ਵਿਚ ਦੁਨੀਆਂ ਫਸੀ ਪਈ ਹੈ। ਉਹ ਸਭ ਉਤਰ ਗਏ। ਇਸ ਤੋਂ ਹੋਰ ਵਧੀਕ ਕੀ ਲਾਭ ਪ੍ਰਾਪਤ ਹੋ ਸਕਦਾ ਹੈ:-

تن دادم ز جان دادم و ایمان دادم !    سود است دگر سود نمی دانم چیست

ਗੁਰੂ ਸਾਹਿਬ ਫ਼ਰਮਾਂਦੇ ਹਨ-

"ਮਨੁ ਤਨੁ ਧਨੁ ਆਗੈ ਰਾਖਿਆ ਸਿਰੁ ਵੇਚਿਆ ਗੁਰ ਆਗੈ ਜਾਇ ॥"
(ਸਲੋਕ ਮ: ੩, ੧੪੧੩-੧੭)

ਇਸ ਰਸਤੇ ਤਾਂ ਖ਼ੁਸ਼ੀ ਖ਼ੁਸ਼ੀ ਸਿਰ ਕਟਾ ਲਵੋ, ਪਰ ਦਰਸ਼ਨਾਂ ਤੀਕ ਦੀ ਆਸ ਨਾ ਰਖੋ। ਖ਼ੁਸਰੋ ਸਾਹਿਬ ਇਹੁ ਫ਼ਰਮਾਂਦੇ ਹਨ ਕਿ ਐ ਦਿਲ! ਤੂੰ ਖ਼ੁਸ਼ ਹੋ, ਭਈ ਕਲ੍ਹ ਪ੍ਰੇਮ ਦੇ ਬਾਜ਼ਾਰ ਵਿਚ ਤੈਨੂੰ ਕਤਲ ਕੀਤਾ ਜਾਵੇਗਾ, ਪਰ ਇਸ ਗੱਲ ਦਾ ਕੋਈ ਇਕਰਾਰ ਨਹੀਂ ਕਿ ਤੇਰਾ ਪ੍ਰੀਤਮ ਤੈਨੂੰ ਦੀਦਾਰ ਦੇਵੇਗਾ।

شاد باش اے دل کہ فردا بر سر بازار عشق    مژدهٔ قتل است گرچه وعدهٔ دیدار نیست

ਜਿਥੇ ਪ੍ਰੇਮ ਹੋਵੇ ਉਥੇ ਖ਼ੁਦਗਰਜ਼ੀ ਨਹੀਂ ਰਹਿ ਸਕਦੀ।ਇਹ ਦੋਵੇਂ ਇਕੱਠੇ ਨਹੀਂ ਰਹਿ ਸਕਦੇ। ਜਿਸ ਦਾ ਜਾਮਾ ਪ੍ਰੇਮ ਨਾਲ ਫਟ ਗਿਆ ਉਹ ਹਿਰਸ ਦੇ ਸਭ ਐਬਾਂ ਤੋਂ ਪਾਕ ਹੋ ਜਾਂਦਾ ਹੈ।

ہر کرا جامہ ز عشقے چاک شد     او ز حرص و عیب کلی پاک شد (مولانا روم)

ਕਬੀਰ ਸਾਹਿਬ ਵੀ ਫ਼ਰਮਾਂਦੇ ਹਨ ਕਿ ਪ੍ਰੇਮ ਖੇਤਾਂ ਵਿਚ ਨਹੀਂ ਉਗਦਾ ਤੇ ਨਾ ਦੁਕਾਨ ਤੇ ਵਿਕਦਾ ਹੈ। ਇਥੇ ਅਮੀਰ ਤੇ ਗ਼ਰੀਬ ਸਭ ਇਕ ਹਨ, ਜੋ ਸੀਸ ਦੇਵੇ ਉਹੀ ਲੈ ਜਾਏ:–

"ਪ੍ਰੇਮ ਨ ਬਾੜੀ ਊਪਜੈ ਪ੍ਰੇਮ ਨ ਹਾਟ ਬਿਕਾਇ ॥
ਰਾਜਾ ਰਾਣਾ ਜੋ ਰੁਚੈ ਸੀਸ ਦੀਏ ਲੇ ਜਾਇ ॥"

ਪ੍ਰੇਮ ਦੇ ਰਸਤੇ ਸਾਨੂੰ ਆਪਣਾ ਆਪ ਮਾਰਨਾ ਪੈਂਦਾ ਹੈ, ਮਾਨ ਵਡਿਆਈ ਨੂੰ ਛੱਡਣਾ ਹੁੰਦਾ ਹੈ।ਜਦ ਤੀਕ ਇਹਨਾਂ ਤੋਂ ਖ਼ਾਲੀ ਨਾ ਹੋਵੀਏ ਅਸੀਂ ਪ੍ਰੀਤਮ ਨੂੰ ਨਹੀਂ ਪਾ ਸਕਦੇ। ਮੌਲਾਨਾ ਰੂਮ ਸਾਹਿਬ ਫ਼ਰਮਾਂਦੇ ਹਨ ਕਿ ਜਦ ਤੀਕ ਇਨਸਾਨ ਆਪਣੇ ਆਪ ਨੂੰ ਗੁਆਂਦਾ ਨਹੀਂ, ਉਹ ਮਾਲਕ ਦੇ ਦਰਬਾਰ ਵਿਚ ਰਸਾਈ ਨਹੀਂ ਪਾਂਦਾ।

ہیچ کس را تا نگردد او فنا     نیست رہ در بارگاہ کبریا

ਮੁਹੱਬਤ ਦੇ ਮਦਰਸੇ ਵਿਚ ਅਲਫ਼,ਬੇ,ਜੀਮ, ਦਾਲ ਤਦ ਸ਼ੁਰੂ ਹੁੰਦੀ ਹੈ ਜਦ ਤੁਸੀਂ ਆਪਣੇ ਆਪ ਤੋਂ ਪਰੇ ਲੰਘ ਜਾਓ। ਇਸ ਤਰਫ਼ ਜਾਣ ਦੀ ਸ੍ਰੀ ਗਣੇਸ਼ ਓਹੀ ਸਮਝ ਸਕਦਾ ਹੈ, ਜੋ ਪ੍ਰੇਮ ਵਿਚ ਕੁਠਾ ਪਿਆ ਹੈ। ਮੁਹੱਬਤ ਦੇ ਰਾਹ ਜਾਣ ਵਾਲਿਆਂ ਨੂੰ ਸਾਡਾ ਸੁਨੇਹਾ ਦੇ ਦਿਓ ਕਿ ਇਸ ਰਸਤੇ ਵਿਚ ਆਪਣੇ ਆਪੇ ਤੋਂ ਪਰੇ ਲੰਘਕੇ ਹੀ ਮੰਜ਼ਲ ਵਲ ਇਕ ਕਦਮ ਜਾਇਆ ਜਾ ਸਕਦਾ ਹੈ।

در دبستانِ محبت ابجد از خود رفتگی است     معنیٔ بسم اللہ فہمد آں کسے کو بسمل است!
رہ نوردانِ محبت را پیام از ما رساں     کاندریں راہ یک قدم از خود گزشتن منزل است

## ਪ੍ਰੇਮ ਕਰਨਾ ਨਾਜ਼ਕਾਂ ਦਾ ਕੰਮ ਨਹੀਂ, ਇਹ ਬਹਾਦਰਾਂ ਦਾ ਕੰਮ ਹੈ।

## ਇਸ ਰਸਤੇ ਪ੍ਰੇਮੀ ਨੂੰ ਸਿਰ ਦੇਣਾ ਪੈਂਦਾ ਹੈ

ਪ੍ਰੇਮ ਅੰਮ੍ਰਿਤ ਦਾ ਇਕ ਸੁਹਾਵਣਾ ਚਸ਼ਮਾ ਹੈ, ਜਿਸ ਵਿੱਚ ਇਕ ਵਾਰੀ ਡੁਬਕੀ ਲਗਾਣ ਨਾਲ ਇਨਸਾਨ ਅਮਰ ਜੀਵਨ ਨੂੰ ਪਾ ਲੈਂਦਾ ਹੈ। ਦੁਨੀਆਂ

ਵਿਚ ਕਹਿਣ ਨੂੰ ਤਾਂ ਸਭ ਪ੍ਰੇਮ ਦੀ ਬਾਬਤ ਕੁਝ ਨਾ ਕੁਝ ਜਾਣਦੇ ਹਨ ਤੇ ਹਰ ਕੋਈ ਹੀ ਇਸਦਾ ਚਾਹਵਾਨ ਨਜ਼ਰ ਆਂਵਦਾ ਹੈ, ਪਰ ਪ੍ਰੇਮ ਦਾ ਮਾਰਗ ਕਠਨ ਹੈ। ਇਹ ਲਾਡਾਂ ਤੇ ਨਿਆਮਤਾਂ ਵਿਚ ਪਲਿਆਂ ਹੋਇਆਂ ਦਾ ਕੰਮ ਨਹੀਂ,ਇਹ ਤਾਂ ਸਿਰ ਤੋਂ ਲੰਘਿਆਂ ਦਾ ਕੰਮ ਹੈ। ਜੋ ਪ੍ਰੇਮ ਦੇ ਰਸਤੇ ਪੁਰ ਚਲਣਾ ਚਾਹੁੰਦੇ ਹਨ, ਉਹ ਪਹਿਲਾਂ ਸਿਰ ਨੂੰ ਤਲੀ ਤੇ ਰਖ ਕੇ ਕਦਮ ਚੁੱਕਣ। ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਪ੍ਰੀਤਮ ਦੀ ਗਲੀ ਵਿਚ ਜਾਣਾ ਆਰਾਮ ਤਲਬੀ ਦਾ ਕੰਮ ਨਹੀਂ। ਆਸ਼ਕੀ ਦਾ ਪੇਸ਼ਾ ਅਖ਼ਤਿਆਰ ਕਰਨਾ ਮੁਸੀਬਤਾਂ ਨੂੰ ਝੱਲਣ ਵਾਲੇ ਮਸਤ ਫ਼ਕੀਰਾਂ ਤੇ ਬੇਪਰਵਾਹ ਨਿਹੰਗਾਂ ਦਾ ਕੰਮ ਹੈ।

نازپروردهٔ تنعم نبرد را بدوست    عاشقی شیوهٔ رندانِ بلاکش باشد

ਇਸ਼ਕ ਕਰਨਾ ਨਾਜ਼ਕ ਮਜਾਜ਼ਾਂ ਤੇ ਨਾਜ਼ਕ ਦਿਲ ਵਾਲਿਆਂ ਦਾ ਕੰਮ ਨਹੀਂ, ਇਹ ਤਾਂ ਪਹਿਲਵਾਨਾਂ ਦਾ ਕੰਮ ਹੈ।

عشق کارِ نازکان و نرم نیست    عشق کارے پہلوانست اے پسر

ਪ੍ਰੇਮ ਵਿਚ ਕਦਮ ਰਖਣਾ ਐਰੇ ਗ਼ੈਰੇ ਨੱਥੂ ਖ਼ੈਰੇ ਦਾ ਕੰਮ ਨਹੀਂ। ਇਹ ਤਾਂ ਨਿਡਰਾਂ ਤੇ ਜਿੰਦ ਹੀਲਣ ਵਾਲਿਆਂ ਦਾ ਕੰਮ ਹੈ। ਪ੍ਰੇਮ ਦੇ ਰਾਹ ਚੱਲਣਾ ਡਰਪੋਕਾਂ ਦਾ ਕੰਮ ਨਹੀਂ। ਪ੍ਰੇਮ ਦਾ ਬਾਦਸ਼ਾਹ ਬੇਹੱਦ ਵੱਡਾ ਹੈ। ਉਸ ਤਕ ਪਹੁੰਚਣਾ ਨਕਾਰਿਆਂ ਦਾ ਕੰਮ ਨਹੀਂ।

در رہ معشوقِ ما ترسندگان را کار نیست    کین ملک بجد بزرگست ناکساں را کار نیست

ਜਦ ਤੀਕ ਅਸੀਂ ਪ੍ਰੀਤਮ ਨੂੰ ਸਿਰ ਦੀ ਭੇਟ ਨਹੀਂ ਚੜ੍ਹਾਂਦੇ, ਅਸੀਂ ਪ੍ਰੇਮ ਨੂੰ ਨਹੀਂ ਪਾ ਸਕਦੇ। ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਘਟ ਤੋਂ ਘਟ ਸ਼ਰਤ ਜੋ ਪ੍ਰੇਮ ਸਾਥੋਂ ਮੰਗਦਾ ਹੈ ਉਹ ਸਿਰ ਦਾ ਦੇਣਾ ਹੈ। ਜੇਕਰ ਤੂੰ ਇਹ ਵੀ ਨਹੀਂ ਕਰ ਸਕਦਾ ਤਾਂ ਚਲਿਆ ਜਾ, ਪ੍ਰੇਮ ਦਾ ਨਾਉਂ ਨਾ ਲੈ।

نخست شرطِ وفا ترکِ سر بود حافظ    برو اگر ز تو ایں کار بر نمے آید

ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਪ੍ਰੇਮ ਦਾ ਪਿਆਲਾ ਉਹ ਪੀ ਸਕਦਾ ਹੈ ਜੋ ਆਪਣੇ ਸੀਸ ਦੀ ਦਖਸ਼ਣਾ ਦੇਵੇ।ਇਹ ਕੰਮ ਲੋਭੀ ਆਦਮੀ ਦਾ ਨਹੀਂ,ਕਿਉਂ ਜੋ ਉਹ ਸੀਸ ਨਹੀਂ ਦੇ ਸਕਦਾ।ਉਹ ਉਪਰੋਂ‌ਉਪਰੋਂ ਹੀ ਪ੍ਰੇਮ ਦਾ ਨਾਉਂ ਲੈਂਦਾਹੈ।

"ਪ੍ਰੇਮ ਪਿਆਲਾ ਜੋ ਪੀਏ, ਸੀਸ ਦਖਸ਼ਣਾ ਦੇਇ।
ਲੋਭੀ ਸੀਸ ਨ ਦੇ ਸਕੇ, ਨਾਮ ਪ੍ਰੇਮ ਕਾ ਲੇਇ ॥"

ਫਿਰ ਫ਼ਰਮਾਂਦੇ ਹਨ ਕਿ ਪ੍ਰੇਮ ਕੋਈ ਸੁਖਾਲਾ ਕੰਮ ਨਹੀਂ। ਜੋ ਸੀਸ ਨੂੰ ਉਤਾਰ ਕੇ ਭੁਇੰ ਤੇ ਧਰ ਦੇਵੇ, ਉਹ ਪ੍ਰੇਮ ਦੇ ਘਰ ਵਿਚ ਦਖ਼ਲ ਪਾ ਸਕਦਾ ਹੈ। ਸੀਸ ਨੂੰ ਭੁਇੰ ਤੇ ਰਖ ਕੇ ਉਪਰ ਪੈਰ ਰਖੇ। ਜੇਕਰ ਐਸਾ ਕਰ ਸਕੋ ਤਾਂ ਇਸ ਰਸਤੇ ਆਉ। ਇਹ ਅਗਮ ਤੇ ਅਗਾਧ ਦਾ ਮਾਰਗ ਹੈ।ਸੀਸ ਨੂੰ ਕੱਟ ਕੇ ਪੈਰ ਤਲੇ ਰਖੋ ਤਾਂ ਪ੍ਰੇਮ ਦੇ ਸਵਾਦ ਨੂੰ ਚੱਖ ਸਕੋਗੇ, ਅਰਥਾਤ ਜਦ ਰੂਹ ਸਿਮਟ ਕੇ ਅੱਖਾਂ ਦੇ ਪਿਛੇ ਸੀਸ ਪਰ ਧਾਵੇ ਤਾਂ ਪ੍ਰੇਮ ਦੀ ਗਲੀ ਵਿਚ ਪ੍ਰਵੇਸ਼ ਹੁੰਦਾ ਹੈ ਤੇ ਉਸ ਦੇ ਅਲੌਕਿਕ ਰਸ ਨੂੰ ਚੱਖ ਸਕੀਦਾ ਹੈ।

"ਜਿਹ ਤੋ ਘਰ ਹੈ ਪ੍ਰੇਮ ਕਾ, ਖ਼ਾਲਾ ਕਾ ਘਰ ਨਾਂਹਿ॥
ਸੀਸ ਉਤਾਰੇ ਭੁਇੰ ਧਰੇ, ਤਬ ਪੈਠੇ ਘਰ ਮਾਂਹਿ॥
ਸੀਸ ਉਤਾਰੇ ਭੁਇੰ ਧਰੇ, ਊਪਰ ਰਾਖੇ ਪਾਉਂ॥
ਦਾਸ ਕਬੀਰਾ ਯੋਂ ਕਹੇ, ਐਸਾ ਹੋਇ ਤ ਆਉ॥
ਜਿਹ ਤੋ ਘਰ ਹੈ ਪ੍ਰੇਮ ਕਾ, ਮਾਰਗ ਅਗਮ ਅਗਾਧ॥
ਸੀਸ ਕਾਟ ਪਗ ਤਲ ਧਰੇ, ਤਬ ਨਿਕਟ ਪ੍ਰੇਮ ਕਾ ਸ੍ਵਾਦ॥"

ਮਹਾਤਮਾ ਨਾਗਰੀ ਦਾਸ ਜੀ ਵੀ ਇਹੋ ਫ਼ਰਮਾਉਂਦੇ ਹਨ ਕਿ ਜੇਕਰ ਕੋਈ ਸੀਸ ਨੂੰ ਕੱਟ ਕੇ ਅਗੇ ਧਰੇ ਤਾਂ ਇਸ ਤਰਫ਼ ਕਦਮ ਚੁਕੇ, ਜੇਕਰ ਐਸਾ ਹੈ ਤਾਂ ਇਸ਼ਕ ਦੇ ਚਮਨ ਵਿਚ ਆਵਣ ਦਾ ਖ਼ਿਆਲ ਕਰੇ—

"ਸੀਸ ਕਾਟ ਆਗੇ ਧਰੇ ਤਾ ਪਦ ਰਾਖੇ ਪਾਂਉ।
ਇਸ਼ਕ ਚਮਨ ਕੇ ਬੀਚ ਮੇਂ ਐਸਾ ਹੋਇ ਤਾਂ ਆਉ।"

ਇਸ ਰਸਤੇ ਵਿਚ ਜਾਨ ਦੇਣੀ ਪੈਂਦੀ ਹੈ। ਹੇ ਦਿਲ! ਕਿਆ ਹਛਾ ਹੋਵੇ ਜੋ ਤੂੰ ਆਪਣੀ ਜਾਨ ਪ੍ਰੀਤਮ ਦੇ ਹਵਾਲੇ ਕਰ ਦੇਵੇਂ, ਨਹੀਂ ਤਾਂ ਮੌਤ ਤੇਰੀ ਜਾਨ ਨੂੰ ਇਕ ਦਿਨ ਜ਼ਰੂਰ ਖੋਹ ਲਵੇਗੀ। ਤੂੰ ਆਪ ਹੀ ਇਨਸਾਫ਼ ਕਰ ਕਿ ਇਹ ਗਲ ਹਛੀ ਹੈ ਜਾਂ ਉਹ?

جان بجاناں دہید وگرنہ از تو بستاند اجل    خود تو منصف باش ای دل این نکو یا آں نکو

ਪ੍ਰੇਮ ਕੁਰਬਾਨੀ ਜਾਣਦਾ ਹੈ।ਸਭ ਖ਼ਾਹਿਸਾਂ ਨੂੰ ਤਿਆਗਣ ਤੇ ਸਭ ਦਾਵਿਆਂ ਨੂੰ ਛੱਡ ਦੇਣ ਤੇ ਕਿਸੀ ਦਾ ਬੈਖ਼ਰੀਦ ਲਾਲਾ ਗੋਲਾ ਬਣਨ ਦਾ ਨਾਮ ਪ੍ਰੇਮ ਹੈ।

ਆਪਣੇ ਆਪ ਨੂੰ ਪ੍ਰੇਮ ਵਿਚ ਮਿਟਾ ਦੇਣਾ ਸੱਚੀ ਜ਼ਿੰਦਗੀ ਨੂੰ ਪਾਣਾ ਹੈ। ਪ੍ਰੀਤਮ ਅੰਦਰ ਜਾਗ ਉਠਣਾ ਤੇ ਮਾਲਕ ਵਿਚ ਸਮਾ ਜਾਣਾ ਹੈ। ਇਹ ਕੰਮ ਕੁਰਬਾਨੀ ਦਾ ਹੈ। ਪ੍ਰੀਤਮ ਦਾ ਮੇਲ ਬਹੁਤ ਦੁਰਲੱਭ ਤੇ ਮੁਸ਼ਕਲ ਹੈ, ਇਹ ਤਾਂ ਸਿਰ ਦਾ ਸੌਦਾ ਹੈ।

ਗੁਰੂ ਸਾਹਿਬ ਜੀ ਫ਼ਰਮਾਂਦੇ ਹਨ ਕਿ ਜੇਕਰ ਤੈਨੂੰ ਪ੍ਰੇਮ ਖੇਲਣ ਦਾ ਚਾਉ

ਹੈ ਤਾਂ ਸਿਰ ਨੂੰ ਤਲੀ ਤੇ ਰਖ ਕੇ ਮੇਰੀ ਗਲੀ ਵਿਚ ਆ।ਇਸ ਰਸਤੇ ਵਿਚ ਤਾਂ ਪੈਰ ਰੱਖ ਜੇਕਰ ਤੂੰ ਸਿਰ ਦੇ ਕੇ ਕੋਈ ਦਾਵਾ ਨਹੀਂ ਰੱਖਣਾ।

"ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥
ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥"

(ਸਲੋਕ ਮ: ੧, ੧੪੧੨-੨)

## ਪ੍ਰੇਮ ਦਾ ਮਾਰਗ ਕਠਨ ਹੈ

ਪ੍ਰੇਮ ਕਹਿਣ ਨੂੰ ਤਾਂ ਆਸਾਨ ਜਾਪਦਾ ਹੈ, ਪਰ ਇਸ ਦਾ ਮਾਰਗ ਇਹਾ ਜੇਹਾ ਹੀ ਕਠਨ ਹੈ; ਜੇਹਾ ਕਿ ਰਾਜ ਯੋਗ ਜਾਂ ਕਰਮ ਯੋਗ ਜਾਂ ਵੇਦਾਂਤ ਮਾਰਗ ਹੈ। ਹਰੇਕ ਮਾਰਗ ਵਿਚ ਖ਼ੁਦੀ ਦਾ ਪੂਰੇ ਤੌਰ ਪੁਰ ਨਾਸ਼ ਕਰਨਾ ਜ਼ਰੂਰੀ ਹੈ। ਦੁਨੀਆਂ ਵਿਚ ਕਿਸੀ ਨੂੰ ਖ਼ੁਸ਼ ਕਰਨਾ ਕਿਤਨਾ ਕਠਨ ਹੈ! ਇਨਸਾਨ ਕੋਸ਼ਿਸ਼ਾਂ ਕਰਕੇ ਮਰ ਰਹਿੰਦਾ ਹੈ, ਫਿਰ ਵੀ ਕੋਈ ਨਾ ਕੋਈ ਕਸਰ ਰਹਿ ਹੀ ਜਾਂਦੀ ਹੈ। ਮਾਲਕ ਨੂੰ ਖ਼ੁਸ਼ ਕਰਨਾ ਤਾਂ ਕਿਤਨਾ ਕਠਨ ਹੋਵੇਗਾ। ਪ੍ਰੇਮ ਦਾ ਮਾਰਗ ਇਕ ਬਾਰੀਕ ਖੰਡੇ ਦੀ ਧਾਰ ਦੀ ਤਰ੍ਹਾਂ ਹੈ। ਇਹ ਬੜਾ ਤੰਗ ਵੀ ਹੈ। ਇਸ ਵਿਚ ਕੇਵਲ ਇਕ ਹੀ ਚਲ ਸਕਦਾ ਹੈ।

"ਪ੍ਰੇਮ ਗਲੀ ਅਤਿ ਸਾਂਕਰੀ, ਤਾਂ ਮਹਿ ਦੋ ਨ ਸਮਾਹਿੰ ॥" (ਕਬੀਰ ਸਾਹਿਬ)

ਇਥੇ ਭਗਵਾਨ ਤੇ ਭਗਤ ਨੂੰ ਵੀ ਇਕ ਹੋ ਕੇ ਜਾਣਾ ਪੈਂਦਾ ਹੈ। ਥੋੜ੍ਹੀ ਜੇਹੀ ਗ਼ਫ਼ਲਤ ਨਾਲ ਗਿਰਨ ਦਾ ਖ਼ਤਰਾ ਹੈ। ਇਸ ਮਾਰਗ ਪੁਰ ਚਲਣਾ ਬੜੇ ਹੌਸਲੇ ਵਾਲੇ ਦਾ ਕੰਮ ਹੈ।ਜੋ ਮਾਲਕ ਤੇ ਗੁਰੂ ਦਾ ਆਸਰਾ ਲੈ ਕੇ ਚਲਦੇ ਹਨ, ਉਹ ਹਰ ਕਦਮ ਪੁਰ ਆਪਣੇ ਆਪ ਨੂੰ ਪ੍ਰੀਤਮ ਦੀ ਝੋਲੀ ਵਿਚ ਪਾਂਵਦੇ ਹਨ। ਉਹਨਾਂ ਦੀ ਕਦਮ ਕਦਮ ਪੁਰ ਸੰਭਾਲ ਹੁੰਦੀ ਹੈ (ਦੇਖੋ ਗੁਰੂ ਦੀ ਸੰਭਾਲ ਦਾ ਪ੍ਰਕਰਣ) ਉਹਨਾਂ ਨੂੰ ਫਿਰ ਗਿਰਨ ਦਾ ਡਰ ਨਹੀਂ ਰਹਿੰਦਾ।

## ਪ੍ਰੇਮ ਕਰਨਾ ਲੋਭੀਆਂ, ਹਿਰਸੀਆਂ ਤੇ ਜ਼ਮੀਰ ਫਰੋਸ਼ਾਂ ਦਾ ਕੰਮ ਨਹੀਂ

ਪ੍ਰੇਮ ਇਕ ਪਾਕ ਜਜ਼ਬਾ ਹੈ।ਇਹ ਹਰ ਕਿਸੇ ਦੇ ਹਿਸੇ ਨਹੀਂ ਆਂਵਦਾ। ਦੁਨੀਆਂ ਦੀਆਂ ਮਖੀਆਂ, ਜੋ ਵਿਸ਼ਿਆਂ ਵਿਕਾਰਾਂ ਤੇ ਭਿਣ ਭਿਣ ਕਰਦੀਆਂ ਰਹਿੰਦੀਆਂ ਹਨ,ਇਸ ਦੌਲਤ ਤੋਂ ਖ਼ਾਲੀ ਰਹਿ ਜਾਂਦੀਆਂ ਹਨ।ਸਰਮੱਦ ਸਾਹਿਬ ਫ਼ਰਮਾਂਦੇ ਹਨ ਕਿ ਦੁਨੀਆਂ ਦੇ ਹਿਰਸ ਹਵਾ ਦੇ ਸ਼ਿਕਾਰ ਹੋਏ ਹੋਏ ਜੀਵਾਂ ਨੂੰ ਮਾਲਕ ਪ੍ਰੇਮ ਦਾ ਗ਼ਮ ਨਹੀਂ ਦੇਂਦਾ,ਕਿਉਂ ਜੋ ਭਬੱਕੜ ਦੇ ਦਿਲ ਦੀ ਜਲਨ ਨੂੰ ਜੋ ਉਸ ਨੂੰ ਲਾਟ ਦੇਖਕੇ ਹੁੰਦੀ ਹੈ, ਮੱਖੀ ਕੀ ਜਾਣ ਸਕਦੀ ਹੈ! ਪ੍ਰੀਤਮ ਦੇ

ਮਿਲਣ ਲਈ ਮੁਦਤਾਂ ਚਾਹੀਦੀਆਂ ਹਨ। ਇਸ਼ਕ ਦੀ ਦੌਲਤ ਹਰ ਕਿਸੇ ਨੂੰ ਨਹੀਂ ਦਿੱਤੀ ਜਾਂਦੀ।

سرّ غم عشق بوالہوس را ندہند    سوز دل پروانہ مگس را ندہند
عمرے باید کہ یار آید بکنار    ایں دولت سرمد ہمہ کس را ندہند

ਜਾਮੀ ਸਾਹਿਬ ਵੀ ਇਹੋ ਫ਼ਰਮਾਂਦੇ ਹਨ ਕਿ ਪ੍ਰੀਤਮ ਦੇ ਪ੍ਰੇਮ ਦਾ ਸੱਲ ਆਮ ਦੁਨੀਆਂ ਨੂੰ ਨਹੀਂ ਮਿਲਦਾ। ਇਹ ਦੌਲਤ ਕੇਵਲ ਉਹਨਾਂ ਲਈ ਹੀ ਹੈ ਜੋ ਉਸੀ ਲਈ ਜੀ ਰਹੇ ਹਨ।

جامی غم دوست را بیانم نہ بری    بابر کہ نہ اوست شرح ایں غم نہ بری

ਇਹ ਪ੍ਰੇਮ ਬਿਨਾਂ ਗੁਰੂ ਦੀ ਭਗਤੀ ਦੇ ਪ੍ਰਾਪਤ ਨਹੀਂ ਹੋ ਸਕਦਾ! ਦੁਨੀਆਂਦਾਰ ਇਸ ਨੂੰ ਕੀ ਸਮਝਣ! ਇਸ ਤੋਂ ਉਹ ਲੋਕ ਹੀ ਹਿੱਸਾ ਲੈ ਸਕਦੇ ਹਨ ਜੋ ਇਕ ਰੰਗ ਵਾਲੇ ਹਨ, ਅਰਥਾਤ ਜਿਨ੍ਹਾਂ ਦਾ ਦਿਲ ਤੇ ਦਿਮਾਗ਼ ਇਕ ਹੈ ਤੇ ਵਫ਼ਾ ਤੇ ਭਰੋਸੇ ਵਾਲੇ ਹਨ। ਆਪਣੇ ਆਪ ਨੂੰ ਵੇਚਣ ਵਾਲਾ ਅਰਥਾਤ ਆਪਣੇ ਆਪ ਨੂੰ ਧੋਖਾ ਦੇਣ ਵਾਲਾ ਪ੍ਰੇਮ ਦੇ ਨਸ਼ੇ ਨੂੰ ਨਹੀਂ ਪੀ ਸਕਦਾ।

بر در میخانہ رفتن کار یکرنگاں بود    خود فروشاں را بکوئے مے فروشاں راہ نیست ، حافظ

ਪ੍ਰੇਮ ਦੇ ਰਸਤੇ ਜਾਣਾ ਮਜ਼ਬੂਤ ਇਰਾਦੇ ਵਾਲਿਆਂ ਬ੍ਰਿਹੀਆਂ ਦਾ ਹੀ ਕੰਮ ਹੈ, ਜੋ ਕਿਸੀ ਹਾਲਤ ਵਿਚ ਵੀ ਮੂੰਹ ਨਾ ਮੋੜਨ। ਉਹੀ ਪ੍ਰੀਤਮ ਨੂੰ ਪਾ ਲੈਂਦੇ ਹਨ। ਕੱਚੀ ਬਿਰਹ ਵਾਲੇ ਰਸਤੇ ਵਿਚ ਝੜ ਝੜ ਜਾਂਦੇ ਹਨ।

"ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ਹੀ ਸਿਞਾਤਾ ਸਾਈ ॥
ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਹਾ ਕਾਰਿ ਨ ਆਈ ॥

(ਸਲੋਕ ਮ: ੫, ੧੪੨੪-੧੮)

## ਪ੍ਰੇਮ ਦਲੀਲਾਂ ਹੁੱਜਤਾਂ ਦਾ ਮਾਰਗ ਨਹੀਂ, ਇਸ ਲਈ ਮਜਨੂੰ ਬਣਕੇ ਜਾਣਾ ਪੈਂਦਾ ਹੈ

ਇਥੇ ਦਲੀਲਾਂ ਤੇ ਹੁੱਜਤਾਂ ਦੀ ਗੁੰਜਾਇਸ਼ ਨਹੀਂ। ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ—

ਜਦ ਤੀਕ ਤੇਰੀ ਬੁਧੀ ਇਲਮਾਂ ਤੇ ਹੁਨਰਾਂ ਵਿਚ ਫੈਲੀ ਰਹੇਗੀ ਤੂੰ ਹਕੀਕਤ ਤੋਂ ਜਾਣੂ ਨਹੀਂ ਹੋ ਸਕੇਂਗਾ। ਤੈਨੂੰ ਇਕ ਭੇਦ ਦੀ ਗੱਲ ਦਸਦਾ ਹਾਂ ਕਿ ਤੂੰ ਆਪਣੇ ਆਪ ਨੂੰ ਨਾ ਵੇਖ (ਹਉਮੈ ਛੱਡ) ਤਾਂ ਜੋ ਤੂੰ ਆਜ਼ਾਦ ਹੋ ਜਾਵੇਂ।

تا فضل و عقل بینی بے معرفت نشینی    یک نکتہ ات بگویم خود را مبیں کہ رستی

ਫਿਰ ਫਰਮਾਂਦੇ ਹਨ, ਕਿ ਮਦਰੱਸਿਆਂ ਵਿਚ ਪ੍ਰੇਮ ਦਾ ਮੋਤੀ ਨਾ ਢੂੰਡ, ਜੇਕਰ ਤੈਨੂੰ ਉਸਦੇ ਪਾਵਣ ਦੀ ਖ਼ਾਹਿਸ਼ ਹੈ ਤਾਂ ਤੂੰ ਇਹਨਾਂ ਤੋਂ ਕਦਮ ਬਾਹਰ ਰਖ।

ز کنج مدرسہ حافظ مجوے گوہر عشق　　قدم بروں نہ اگر میل جستجو داری

ਤੂੰ ਦਿਲ ਨੂੰ ਲੈਲਾ ਦੀ ਜ਼ੁਲਫ਼ ਅੰਦਰ ਬੰਦ ਕਰਦੇ ਤੇ ਮਜਨੂੰ ਵਾਂਗ ਕੰਮ ਕਰ, ਅਰਥਾਤ ਤੂੰ ਆਪਣੇ ਪ੍ਰੀਤਮ ਦੇ ਧਿਆਨ ਵਿਚ ਮਸਤ ਰਹੁ, ਕਿਉਂ ਜੋ ਅਕਲ ਦੀ ਦਲੀਲ ਬਾਜ਼ੀ ਪ੍ਰੇਮੀ ਨੂੰ ਨੁਕਸਾਨ ਦਾ ਕਾਰਨ ਬਣਦੀ ਹੈ।

دلِ اندر زلفِ لیلے بند و کارِ عقلِ مجنوں کن آں که عاشق را زیاں دارد مقالاتِ خردمندی

ਲੈਲਾ ਦੇ ਰਸਤੇ ਅੰਦਰ ਜਾਣ ਵਿਚ ਜਾਨ ਨੂੰ ਅਨੇਕਾਂ ਖ਼ਤਰੇ ਹਨ ਇਸ ਰਸਤੇ ਚੱਲਣ ਲਈ ਪਹਿਲੀ ਸ਼ਰਤ ਇਹ ਹੈ ਕਿ ਮਜਨੂੰ ਬਣਕੇ ਜਾਹ।

در رہِ منزلِ لیلے کہ خطرہاست بجاں (حافظ) شرطِ اوّل قدم آنست کہ مجنوں باشی

## ਪ੍ਰੇਮ ਦਾ ਅਸਰ

ਪ੍ਰੇਮ ਆਪ ਆਪਣਾ ਆਦਿ ਤੇ ਆਪ ਹੀ ਆਪਣਾ ਅੰਤ ਹੈ। ਇਹ ਰੱਬੀ ਹਸਤੀ ਦਾ ਇਕ ਪਾਕ ਜਜ਼ਬਾ ਹੈ, ਜੋ ਕਿਸੀ ਪਾਕ ਇਨਸਾਨ ਦੇ ਦਿਲ ਵਿਚ ਵੱਸ ਕੇ ਉਸ ਦੇ ਇਰਦ ਗਿਰਦ ਪਵਿਤ੍ਰਤਾ ਦੀਆਂ ਰੌਵਾਂ ਫੈਲਾਂਦਾ ਹੈ।ਪ੍ਰੇਮ ਕਰਨ ਵਾਲੇ ਦਿਲ ਤਾਂ ਪਾਕ ਹੋਂਦੇ ਹੀ ਹਨ, ਪਰ ਨਾਲ ਹੀ ਉਹ ਲੋਕ ਵੀ, ਜੋ ਉਹਨਾਂ ਦੇ ਪਾਕ ਨਜ਼ਾਰਿਆਂ ਨੂੰ ਦੇਖਦੇ ਹਨ, ਉਹਨਾਂ ਦੀ ਪਵਿਤ੍ਰਤਾ ਦੇ ਅਸਰ ਤੋਂ ਖ਼ਾਲੀ ਨਹੀਂ ਰਹਿੰਦੇ। ਦੇਖਣ ਵਾਲੇ ਦਾ ਦਿਲ ਇਸ ਕਦਰ ਅਸਰ ਪਾਂਵਦਾ ਹੈ ਕਿ ਉਹ ਉਸ ਪਾਕ ਅਸਰ ਨੂੰ ਆਪਣੇ ਦਿਲ ਦਿਮਾਗ਼ ਤੇ ਜਿਸਮ ਵਿਚ ਹਰਕਤ ਕਰਦਾ ਮਹਿਸੂਸ ਕਰਦਾ ਹੈ।

ਮੁਹੱਬਤ ਜ਼ਮੀਨੀ ਨਹੀਂ, ਆਸਮਾਨੀ ਹੈ।ਜਦ ਦੋ ਦਿਲਾਂ ਨੂੰ ਇਕ ਦੂਸਰੇ ਪੁਰ ਆਪਣੇ ਜ਼ਾਤੀ ਪ੍ਰੇਮ ਕਰਕੇ ਕੁਰਬਾਨ ਹੁੰਦੇ ਹੋਏ ਦੇਖੋ, ਤਾਂ ਸਮਝ ਲਵੋ ਕਿ ਉਹ ਆਸਮਾਨੀ ਬਰਕਤਾਂ ਦੇ ਵਾਰਸ ਹੋ ਕੇ ਦੁਨੀਆਂ ਵਿਚ ਆਏ ਹਨ, ਤਾਂ ਜੋ ਕੁਮਲਾਏ ਹੋਏ ਦਿਲ ਹਰੇ ਹੋ ਜਾਣ। ਮੁਹੱਬਤ ਨੂੰ ਹਜ਼ਾਰ ਕੋਈ ਛੁਪਾਏ, ਛੁਪਾ ਨਹੀਂ ਸਕਦਾ। ਇਹ ਉਹ ਸ਼ੈ ਹੈ ਜੋ ਕਦੀ ਪਰਦੇ ਅੰਦਰ ਰਹਿ ਹੀ ਨਹੀਂ ਸਕਦੀ। ਜੇਕਰ ਜ਼ਬਾਨ ਚੁੱਪ ਵੀ ਰਹੇ ਤਾਂ ਅੱਖਾਂ ਹੀ ਬੇ ਅਖ਼ਤਿਆਰ ਰੋ ਪੈਂਦੀਆਂ ਹਨ।

"ਪ੍ਰੇਮ ਛੁਪਾਇਆ ਨਾ ਛੁਪੇ ਜਾ ਘਟਿ ਪਰਗਟਿ ਹੋਇ ॥
ਜੋ ਪੈ ਮੁਖਿ ਬੋਲੇ ਨਹੀਂ ਨੈਣ ਦੇਤ ਹੈਂ ਰੋਇ ॥" (ਕਬੀਰ ਸਾਹਿਬ)

ਮੀਂਹ ਦੀ ਰਹਿਮਤ ਤਾਂ ਆਸਮਾਨ ਤੋਂ ਆਂਵਦੀ ਹੈ, ਪਰ ਇਥੇ ਜਦ ਦੋ ਪਿਆਰ ਕਰਨ ਵਾਲਿਆਂ ਦੀਆਂ ਅੱਖਾਂ ਮਿਲਦੀਆਂ ਹਨ, ਉਹਨਾਂ ਦੀ ਅੰਦਰਲੀ ਅੱਖ ਤੋਂ ਮੁਹੱਬਤ ਦੇ ਹੰਝੂ ਫੁਟ ਆਂਵਦੇ ਹਨ। ਸੁਆਂਤੀ ਬੂੰਦ ਦੇ ਮੋਤੀ ਬਣਨ ਵਿਚ ਤਾਂ ਦੇਰ ਲਗਦੀ ਹੈ, ਪਰ ਅੱਖਾਂ ਦੇ ਹੰਝੂਆਂ ਦਾ ਪਾਣੀ ਚਮਕਦੇ ਮੋਤੀਆਂ ਦੀ ਲੜੀ ਦੀ ਸ਼ਕਲ ਵਿਚ ਝੱਟ ਨਿਕਲ ਆਂਵਦਾ ਹੈ। ਦਿਲ ਦਾ ਸਭ ਰੁੱਖਾ ਪਨ ਦੂਰ ਹੋ ਜਾਂਦਾ ਹੈ। ਸਿਰ ਤੋਂ ਲੈ ਕੇ ਪੈਰਾਂ ਤੀਕ ਤਰਾਵਤ ਆ ਜਾਂਦੀ ਹੈ। ਜਿਸ ਤਰ੍ਹਾਂ ਦੁੱਧ ਤੇ ਪਾਣੀ ਮਿਲ ਕੇ ਇਕ ਹੋ ਜਾਂਦੇ ਹਨ, ਇਸੀ ਤਰ੍ਹਾਂ ਮੁਹੱਬਤ ਦਾ ਪਾਣੀ ਦੋ ਦਿਲਾਂ ਨੂੰ ਇਕ ਮਿੱਕ ਕਰ ਦਿੰਦਾ ਹੈ ਤੇ ਸੱਚਾ ਅਦਵੈਤਵਾਦੀ ਬਣਾ ਦਿੰਦਾ ਹੈ। ਫਿਰ ਉਹਨਾਂ ਦਾ ਵੱਖ ਹੋਣਾ ਮੁਸ਼ਕਲ ਹੋ ਜਾਂਦਾ ਹੈ। ਮੁਹੱਬਤ ਵਿਚ ਸਚਾਈ ਹੈ। ਇਸ ਵਿਚ ਦਖਾਵਾ ਤੇ ਪਖੰਡ ਨਹੀਂ। ਇਸ ਵਿਚ ਕੋਈ ਬਨਾਵਟ ਨਹੀ ਹੁੰਦੀ। ਦੋ ਦਿਲ ਉਸ ਦੇ ਅਸਰ ਦੇ ਹੇਠ ਆ ਕੇ ਇਸ ਤਰ੍ਹਾਂ ਜੁੜ ਜਾਂਦੇ ਹਨ ਕਿ ਫਿਰ ਕੋਈ ਫ਼ਰਕ ਨਹੀਂ ਦਿਸਦਾ ਕਿ ਇਹਨਾਂ ਵਿਚੋਂ ਕੇਹੜਾ ਤਾਲਬ ਹੈ ਤੇ ਕੇਹੜਾ ਮਤਲੂਬ, ਕੌਣ ਪ੍ਰੇਮੀ ਹੈ ਤੇ ਕੌਣ ਪ੍ਰੀਤਮ ਹੈ। ਦੂਈ ਦਾ ਪਰਦਾ ਉਠ ਜਾਂਦਾ ਹੈ, ਪ੍ਰੇਮੀ ਤੇ ਪ੍ਰੀਤਮ ਦੋਵੇਂ ਮਿਲ ਕੇ ਇਕ ਹੋ ਜਾਂਦੇ ਹਨ।

من تو شدم تو من شدی من تن شدم تو جاں شدی ۔ تا کس نگوید بعد ازیں من دیگرم تو دیگری

"ਮੈਂ ਤਨ ਹੂੰ ਗਰ ਤੂ ਜਾਨ ਹੈ, ਮੈਂ ਜਾਨ ਹੂੰ ਤੂ ਤਨ ਮਿਰਾ।
ਤੂ ਮੁਝ ਪੈ ਦਿਲ ਸੇ ਹੈ ਫ਼ਿਦਾ, ਮੈਂ ਹੂੰ ਫ਼ਿਦਾ ਦਿਲ ਸੇ ਤਿਰਾ।
ਦੋ ਜਿਸਮ ਮੇਂ ਇਕ ਜਾਨ ਹੈ, ਦੋਨੋਂ ਕਾ ਇਕ ਅਰਮਾਨ ਹੈ,
ਯਿ ਇਸ਼ਕ ਕਾ ਸਾਮਾਨ ਹੈ, ਕਿਆ ਸਮਝੇ ਕੋਈ ਤੀਸਰਾ।

ਪ੍ਰੇਮ ਉਹ ਤਲਵਾਰ ਹੈ ਜਿਸਦੇ ਚਲਣ ਪੁਰ ਦੋ ਤੋਂ ਇਕ ਰੂਪ ਹੋ ਜਾਈਦਾ ਹੈ। ਪ੍ਰੇਮੀ ਪ੍ਰੀਤਮ ਵਿਚ ਇਤਨਾ ਲੀਨ ਤੇ ਮਗਨ ਹੋਜਾਂਦਾ ਹੈ ਕਿ ਉਸ ਦਾ ਰੂਪ ਹੀ ਬਣ ਜਾਂਦਾ ਹੈ। ਕਹਿੰਦੇ ਹਨ ਕਿ ਰਾਧਾਂ ਭਗਵਾਨ ਕ੍ਰਿਸ਼ਨ ਵਿਚ ਇਤਨੀ ਮਗਨ ਹੋ ਗਈ ਕਿ ਉਸਦਾ ਰੂਪ ਹੀ ਬਣ ਗਈ। ਇਸ ਬੇਖ਼ੁਦੀ ਵਿਚ ਆਪਣੀਆਂ ਸਹੇਲੀਆਂ ਤੋਂ ਪੁਛਦੀ ਹੈ ਕਿ ਤੁਸਾਂ ਕਿਧਰੇ ਰਾਧਕਾਂ ਦੇਖੀ ਹੈ? ਇਸੀ ਏਕਤਾ ਦਾ ਜ਼ਿਕਰ ਸਾਂਈਂ ਬੁਲ੍ਹੇ ਸ਼ਾਹ ਹੀਰ ਦੀ ਜ਼ਬਾਨੀ ਕਰਦੇ ਹਨ,

"ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ ॥
ਸੱਦੋ ਨੀ ਮੈਨੂੰ ਧੀਦੋ ਰਾਂਝਾ ਹੀਰ ਨ ਆਖੇ ਕੋਈ ॥"

ਦਾਦੂ ਸਾਹਿਬ ਫ਼ਰਮਾਂਦੇ ਹਨ ਕਿ ਇਸ਼ਕ ਅਸਲ ਵਿਚ ਉਹੀ ਹੈ,ਜਿਸ ਵਿਚ ਆਸ਼ਕ ਮਾਸ਼ੂਕ ਦੇ ਧਿਆਨ ਵਿਚ ਉਸੀ ਦਾ ਰੂਪ ਬਣ ਜਾਏ। ਅਜੇਹੇ ਪ੍ਰੇਮੀਆਂ ਪੁਰ ਮਾਲਕ ਵੀ ਆਸ਼ਕ ਹੋ ਜਾਂਦਾ ਹੈ।

"ਆਸ਼ਕ ਮਾਸ਼ੂਕ ਹੋ ਗਿਆ, ਇਸ਼ਕ ਕਹਾਵੇ ਸੋਇ ॥
ਦਾਦੂ ਉਸ ਮਾਸ਼ੂਕ ਕਾ, ਅੱਲਾ ਆਸ਼ਕ ਹੋਇ ॥"

ਜਦ ਦਿਲ ਵਿਚ ਪ੍ਰੇਮ ਇਸ ਤਰ੍ਹਾਂ ਸੂਰਤ ਇਖ਼ਤਿਆਰ ਕਰੇ,ਫਿਰ ਉਸ ਨੂੰ ਕਿਸੀ ਤਰ੍ਹਾਂ ਦੀ ਰਿਆਜ਼ਤ (ਜਪ ਤਪ), ਇਬਾਦਤ ਜਾਂ ਮੇਹਨਤ ਦੀ ਲੋੜ ਨਹੀਂ ਰਹਿੰਦੀ; ਕਿਉਂ ਜੋ ਪ੍ਰੇਮ ਹੀ ਸੱਚੀ ਰਿਆਜ਼ਤ ਤੇ ਇਬਾਦਤ ਹੈ। ਸੱਚੀ ਵਹਦਤ ਕੇਵਲ ਮੁਹੱਬਤ ਵਿਚ ਹੈ। ਸੱਚਾ ਆਸ਼ਕ ਅਸਲੀ ਮਵਾਹਦ, ਅਸਲੀ ਅਦਵੈਤ ਵਾਦੀ, ਅਸਲੀ ਜੌਹਰ ਪਰਸਤ, ਨਹੀਂ ਨਹੀਂ ਉਹ ਜੌਹਰ ਰੂਪ ਹੀ ਹੋ ਜਾਂਦਾ ਹੈ। ਸੱਚੀ ਇਕਰੁਖ਼ੀ,ਸੱਚੀ ਇਕਾਗ੍ਰਤਾ ਕੇਵਲ ਮੁਹੱਬਤ ਤੋਂ ਆਂਵਦੀ ਹੈ ਤੇ ਜੋ ਰਸਾਈ ਸਾਲਾਂ ਬਧੀ ਅਭਿਆਸ ਕਰਨ ਨਾਲ ਨਸੀਬ ਨਹੀਂ ਹੁੰਦੀ, ਉਹ ਇਸ ਵਿਚ ਇਕ ਦਮ ਕੇਵਲ ਨਜ਼ਰ ਦੇ ਵਾਰ ਪਾਰ ਹੋ ਜਾਣ ਵਿਚ ਮਿਲ ਜਾਂਦੀ ਹੈ। ਇਹੀ ਸਚਾ ਵਸਾਲ ਤੇ ਯੋਗ ਹੈ। ਇਹੀ ਸਭ ਕੁਛ ਹੈ। ਇਹੀ ਆਦਰਸ਼ ਤੇ ਮੰਜ਼ਲ ਮਕਸੂਦ ਹੈ ਤੇ ਇਹੀ ਸਭ ਰੋਜ਼ੇ ਨਮਾਜ਼ਾਂ ਤੇ ਭਜਨ ਬੰਦਗੀ ਦੀ ਗ਼ਰਜ਼ ਸੀ। ਇਸੀ ਲਈ ਇਸ਼ਕ ਦੀ ਅੱਗ ਨੂੰ ਦਿਲ ਵਿਚ ਬਾਲੋ, ਜ਼ੁਹਦਾਂ ਤੇ ਬੰਦਗੀਆਂ ਦੀ ਲਕੀਰ ਦੀ ਫ਼ਕੀਰੀ ਦੇ ਫ਼ਿਕਰਾਂ ਨੂੰ ਜਾਲ ਦਿਓ।

آتشے از عشق در جاں برفروز    سر بسر فکر عبادت را بسوز

ਮੁਹੱਬਤ ਕਰਨ ਨਾਲ ਮਾਮੂਲੀ ਆਦਮੀ ਦੀ ਕੀਮਤ ਵਧ ਜਾਂਦੀ ਹੈ। ਮੁਹੱਬਤ ਦਾ ਅਲੌਕਿਕ ਅਸਰ ਹੁੰਦਾਹੈ।ਮੁਹੱਬਤ ਆਦਮੀ ਨੂੰ ਜ਼ੱਰਿਆਂ ਤੋਂ ਸੂਰਜ ਬਣਾ ਦਿੰਦੀ ਹੈ।ਮੌਲਾਨਾ ਰੂਮ ਸਾਹਿਬ ਫ਼ਰਮਾਂਦੇ ਹਨ ਕਿ ਮੁਹੱਬਤ ਕਰਨ ਨਾਲ ਕੌੜੇ ਮਿਠੇ ਬਣ ਜਾਂਦੇ ਹਨ, ਤਾਂਬਾ ਸੋਨਾ ਹੋ ਜਾਂਦਾ ਹੈ ਤੇ ਦੁਰਦ (ਤਿਲਛਟ) ਸਾਫ਼ ਹੋ ਜਾਂਦੀ ਹੈ।ਮੁਹੱਬਤ ਦਾ ਦਰਦ ਪੈਦਾ ਹੋ ਜਾਣ ਪੁਰ ਉਹੀ ਇਲਾਜ ਬਣ ਜਾਂਦਾ ਹੈ, ਕੰਡੇ (ਦੁਖ ਦੇਣ ਵਾਲੇ ਲੋਕ) ਫੁੱਲਾਂ ਦੀ ਤਰ੍ਹਾਂ ਖ਼ੁਸ਼ੀ ਤੇ ਖ਼ੁਸ਼ਬੂ ਦੇਣ ਵਾਲੇ ਬਣ ਜਾਂਦੇ ਹਨ। ਇਨਸਾਨ ਦੀ ਸਿਰਕੇ ਵਾਂਗ ਤੁਰਸ਼ ਤਬੀਅਤ ਸ਼ਰਾਬ ਦੀ ਤਰ੍ਹਾਂ ਨਸ਼ਾ ਤੇ ਸਰੂਰ ਦੇਣ ਵਾਲੀ ਬਣ ਜਾਂਦੀ ਹੈ। ਮੁਹੱਬਤ ਨਾਲ ਪੱਥਰ ਦਿਲ ਇਨਸਾਨ ਤੇਲ ਦੀ ਨਿਆਈਂ ਤੇ ਲੋਹੇ ਵਰਗੇ ਕਰੜੇ ਲੋਕ ਮੋਮ ਦੀ ਨਿਆਈਂ ਹੋ ਜਾਂਦੇ ਹਨ। ਮੁਹੱਬਤ ਨਾਲ ਜ਼ਹਿਰ ਅੰਮ੍ਰਿਤ ਤੇ ਸ਼ੇਰ ਚੂਹਾ ਬਣ ਜਾਂਦਾ ਹੈ। ਮੁਹੱਬਤ ਨਾਲ ਬੀਮਾਰੀ ਤੰਦਰੁਸਤੀ ਤੇ ਜ਼ੁਲਮ ਰਹਿਮਤ ਬਣ ਜਾਂਦਾ

ਹੈ।ਮੁਹੱਬਤ ਨਾਲ ਮੁਰਦੇ ਜੀ ਉਠਦੇ ਹਨ ਤੇ ਬਾਦਸ਼ਾਹ ਗ਼ੁਲਾਮ ਬਣ ਜਾਂਦੇਹਨ।

از محبت تلخہا شیریں شود     وز محبت مسہا زریں شود!
از محبت دُردہا صافی شود     وز محبت دردہا شافی شود!
از محبت خارہا گُل مے شود     وز محبت سرکہا مُل مے شود
از محبت سنگ روغن میشود     وز محبت موم آہن مے شود
از محبت نیش نوشے مے شود     وز محبت شیر مُوشے مے شود
از محبت مُردہ زندہ مے شود     وز محبت شاہ بندہ مے شود

ਪ੍ਰੇਮ ਉਹ ਜੋਤ ਹੈ ਜੋ ਪ੍ਰਮਾਰਥ ਦਾ ਰਸਤਾ ਦੇਖਣ ਦੀ ਸ਼ਕਤੀ ਪੈਦਾ ਕਰ ਦਿੰਦੀ ਹੈ। ਪ੍ਰੇਮ ਤੋਂ ਬਿਨਾਂ ਇਨਸਾਨ ਅੰਨ੍ਹਾ ਹੈ ਤੇ ਇਸ ਤੋਂ ਬਿਨਾਂ ਇਨਸਾਨ ਬੇਜਾਨ ਹੈ, ਤੇ ਬੇਜਾਨ ਜਿਸਮ ਹੈਵਾਨਾਂ ਦੀ ਖ਼ੁਰਾਕ ਹੁੰਦੀ ਹੈ।

مرد بے عشق ہم بجان است !     جسم بیجاں غذائے حیوان است

## ਪ੍ਰੇਮ ਚੜ੍ਹਦੀਆਂ ਕਲਾਂ ਵਿਚ ਰਖਦਾ ਹੈ, ਨਿੰਮੋਝੂਣਾ ਨਹੀਂ ਹੋਣ ਦਿੰਦਾ

ਪ੍ਰੇਮ ਦਾ ਕੰਮ ਤਾਂ ਆਪਣਾ ਆਪ ਗੁਆਣਾ ਤੇ ਕੁਛ ਨਾ ਹੋਣਾ ਹੈ। ਉਹ ਸਦਾ ਵਧਦਾ ਹੀ ਵਧਦਾ ਰਹਿੰਦਾ ਹੈ। ਇਸ ਵਿਚ ਸਦਾ ਚੜ੍ਹਾਉ ਹੀ ਚੜ੍ਹਾਉ ਹੈ। ਇਸ ਦੀਆਂ ਸਦਾ ਚੜ੍ਹਦੀਆਂ ਕਲਾਂ ਹਨ, ਕਦੀ ਢਹਿੰਦਾ ਨਹੀਂ। ਬੁਲ੍ਹੇ ਸ਼ਾਹ ਨੇ ਠੀਕ ਕਿਹਾ ਹੈ "ਇਸ਼ਕ ਦੀ ਨਵੀਓਂ ਨਵੀਂ ਬਹਾਰ।"

ਪ੍ਰੇਮ ਨਾਲ ਇਨਸਾਨ ਸਚਾ ਤੇ ਸੁਚਾ ਪੁਰਸ਼ ਬਣ ਜਾਂਦਾ ਹੈ। ਉਸ ਦੇ ਅੰਦਰ ਉਨਸ ਹੈ, ਮੁਹੱਬਤ ਹੈ, ਜਿਸ ਕਰਕੇ ਉਹ ਗ਼ੈਬ ਦੀਆਂ ਰੌਵਾਂ ਦਾ ਜਾਣੂ ਹੋ ਜਾਂਦਾ ਹੈ। ਮੁਹੱਬਤ ਇਕ ਅਜੇਹੀ ਕੀਮੀਆ ਹੈ, ਜੇਹੜੀ ਮਾਮੂਲੀ ਜੀਵਾਂ ਨੂੰ ਰੂਹਾਨੀ ਦੇਵਤਾ ਬਣਾ ਦੇਂਦੀ ਹੈ।

ਪ੍ਰੇਮ ਸਭ ਦੁਖਾਂ ਦਾ ਮੁਜੱਰਬ ਇਲਾਜ ਹੈ ਤੇ ਸਭ ਤਕਲੀਫ਼ਾਂ ਨੂੰ ਬਦਲ ਦੇਣ ਵਾਲਾ ਹੈ। ਇਸ ਦੇ ਨਾਲ ਮਨ ਦੀਆਂ ਸਭ ਮੈਲਾਂ ਦੂਰ ਹੋ ਜਾਂਦੀਆਂ ਹਨ ਤੇ ਰੂਹ ਚਮਕ ਉਠਦੀ ਹੈ, ਜਿਸ ਕਰਕੇ ਉਹ ਮਾਲਕ ਨਾਲ ਵਸਾਲ ਕਰਨ ਦੇ ਲਾਇਕ ਹੋ ਜਾਂਦੀ ਹੈ। ਪ੍ਰੇਮ ਦਾ ਨਸ਼ਾ ਮਨ ਤੋਂ ਸਭ ਮੈਲਾਂ ਨੂੰ ਉਤਾਰ ਕੇ ਸਾਡੀ ਰੂਹ ਨੂੰ ਰੂਹਾਨੀ ਤੇ ਚੇਤਨ ਦੇਸਾਂ ਵਿਚ ਲੈ ਜਾਣ ਲਈ ਮਦਦਗਾਰ ਹੁੰਦਾ ਹੈ।

## ਪ੍ਰੇਮ ਦੇ ਫਲ

ਪ੍ਰੇਮ ਦੀ ਜੁਆਲਾ ਕਿਸੀ ਵਿਰਲੇ ਦੇ ਹਿੱਸੇ ਆਂਵਦੀ ਹੈ। ਇਸ ਦੇ ਪ੍ਰਜ੍ਵਲਤ ਹੋਣ ਨਾਲ ਸਭ ਮੈਲਾਂ ਤੇ ਗੰਦਗੀਆਂ ਸੜ ਜਾਂਦੀਆਂ ਹਨ ਤੇ ਅੰਦਰਲਾ ਬਿਲਕੁਲ ਸਾਫ਼ ਸ਼ਫ਼ਾਫ਼ ਹੋ ਜਾਂਦਾ ਹੈ,ਜਿਸ ਵਿਚ ਰੂਹਾਨੀ ਨਜ਼ਾਰੇ ਖੁਲ੍ਹਣ ਲਗ ਜਾਂਦੇ ਹਨ ਤੇ ਮਾਲਕ ਦੀ ਜੋਤ ਤੇ ਧੁਨਿ ਪ੍ਰਗਟ ਹੋ ਆਂਵਦੀ ਹੈ।

ਜੋ ਮਾਲਕ ਦੇ ਪਵਿਤ੍ਰ ਦਰਸ਼ਨ ਦੀਦਾਰ ਕਰਨ ਨੂੰ ਲੋਚਦਾ ਹੈ, ਉਸ ਨੂੰ ਪਹਿਲਾਂ ਚਾਹੀਦਾ ਹੈ ਕਿ ਉਹ ਪ੍ਰੇਮ ਦੇ ਜਲ ਨਾਲ ਮਨ ਦੀ ਮੈਲ ਨੂੰ ਧੋਕੇ ਪਾਕ ਸਾਫ਼ ਹੋ ਜਾਏ । ਸਾਡੀਆਂ ਅਖੀਆਂ ਤੋਂ ਹਉਮੈ ਦੀ ਪੱਟੀ ਖੁਲ੍ਹੇ ਤਾਂ ਅਸੀਂ ਮਾਲਕ ਦੇ ਜਲਵੇ ਨੂੰ ਦੇਖ ਸਕਦੇ ਹਾਂ । ਇਹ ਤਦ ਹੀ ਹੋ ਸਕਦਾ ਹੈ ਜਦੋਂ ਸਾਡੇ ਅੰਦਰ ਪ੍ਰੀਤਮ ਤੋਂ ਛੁਟ ਹੋਰ ਕੁਛ ਨਾ ਰਹੇ, ਭਗਤ ਤੇ ਭਗਵਾਨ ਦੇ ਵਿਚਕਾਰ ਕਿਸੀ ਇਕ ਜਾਂ ਦੂਸਰੇ ਦਾ ਖ਼ਿਆਲ ਤਕ ਬਾਕੀ ਨਾ ਰਹੇ।

در دل عاشق بجز معشوق نیست　　در میان شان فارق و مفروق نیست
(مولانا روم)

ਪ੍ਰੇਮ ਅਜੇਹਾ ਸਰੂਰ ਹੈ, ਜੋ ਸਾਨੂੰ ਪਾਪ ਪੁੰਨ ਦੋਹਾਂ ਤੋਂ ਉਪਰ ਕਰਕੇ ਪ੍ਰੀਤਮ ਨਾਲ ਅਭੇਦ ਕਰ ਦੇਂਦਾ ਹੈ। ਮੁਈਨੁੱਦੀਨ ਚਿਸ਼ਤੀ ਸਾਹਿਬ ਫ਼ੁਰਮਾਂਦੇ ਹਨ ਕਿ "ਨਾ ਪਾਪ ਰਿਹਾ ਤੇ ਨਾ ਪੁੰਨ।ਉਸ ਪ੍ਰੀਤਮ ਦੇ ਅੰਦਰ ਇਤਨਾ ਲੀਨ ਹੋ ਗਿਆ ਕਿ ਉਹ ਮੇਰੇ ਵਿਚ ਮੈਂ ਦਾ ਰੂਪ ਬਣ ਗਿਆ ਤੇ ਮੈਂ ਉਸ ਦਾ ਰੂਪ ਹੋ ਗਿਆ। ਦੋ ਤੋਂ ਇਕ ਰੂਪ ਹੋ ਗਏ।"

ز عصیاں ماند نے طاعت　　شدم محو اندر آں ساعت !
چناں گشتم در آں حالت　　کہ وے من گشت من ہم وے

ਉਹ ਇਨਸਾਨ ਕਿਤਨਾ ਖ਼ੁਸ਼ ਕਿਸਮਤ ਹੈ ਜੋ ਆਪਣੇ ਆਪ ਨੂੰ ਪ੍ਰੇਮ ਦੀ ਜੁਵਾਲਾ ਵਿਚ ਕੁਰਬਾਨ ਕਰ ਦੇਂਦਾ ਹੈ, ਤੇ ਆਪਣੀ ਹਉਮੈ ਨੂੰ ਗੁਆਕੇ ਰੱਬ ਨਾਲ ਜੁੜ ਬੈਠਦਾ ਹੈ। ਜਦ ਤੀਕ ਕੋਈ ਆਪਣੇ ਆਪ ਨੂੰ ਫਨਾਹ ਨਹੀਂ ਕਰ ਲੈਂਦਾ, ਉਸ ਨੂੰ ਮਾਲਕ ਦੇ ਦੀਦਾਰ ਨਹੀਂ ਹੁੰਦੇ। ਜੋ ਉਸ ਨੂੰ ਖ਼ਰੀਦਣਾ ਚਾਹੇ, ਉਸ ਨੂੰ ਪਹਿਲਾਂ ਉਸ ਦੇ ਹੱਥ ਵਿਕਣਾ ਪੈਂਦਾ ਹੈ।

بے فنائے خود میسر نیست دیدار شما　　می فروشد خویش را اول خریدار شما

ਪ੍ਰੇਮ ਤੋਂ ਖ਼ਾਲੀ ਇਨਸਾਨ ਹਉਂ ਹਉਂ ਵਿਚ ਰਹਿੰਦਾ ਹੈ। ਉਸਦਾ ਜੀਵਨ ਪਸ਼ੂਆਂ ਤੋਂ ਵੀ ਗਿਆ ਗੁਜ਼ਰਿਆ ਹੁੰਦਾ ਹੈ। ਉਹ ਆਪਣੀ ਖ਼ੁਦੀ ਵਿਚ ਜਕ-

ੜਿਆ ਹੋਇਆ ਹੈ,ਅੰਨ੍ਹਾਂ ਹੋਇਆ ਹੋਇਆ ਆਪਣੇ ਆਪ ਨੂੰ ਅਹੰਕਾਰ ਦੀ ਮਸਤੀ ਵਿਚ ਸਭ ਤੋਂ ਵੱਖ ਕਰ ਲੈਂਦਾ ਹੈ ਤੇ ਆਪਣੀ ਬੁੱਧੀ ਦੇ ਤੰਗ ਦਾਇਰੇ ਵਿਚ ਕੈਦ ਰਹਿੰਦਾ ਹੈ। ਉਸ ਨੂੰ ਇਸ ਤੋਂ ਪਰੇ ਹੋਰ ਕੁਝ ਨਹੀਂ ਸੁਝਦਾ।

ਪ੍ਰੇਮ ਮਾਲਕ ਦੀ ਪ੍ਰਾਪਤੀ ਲਈ ਇਕ ਜ਼ਰੂਰੀ ਸਾਧਨ ਹੈ। ਇਸ ਲਈ ਸਾਧਕ ਜਨ ਮਾਲਕ ਤੋਂ ਸਦਾ ਉਸਦੇ ਪ੍ਰੇਮ ਦੀ ਲਗਨ ਮੰਗਦੇ ਰਹਿੰਦੇ ਹਨ।

یا الٰہی چشم بینائے بدہ    در سرم از عشق سودائے بدہ (مولانا روم)

ਮੌਲਾਨਾ ਰੂਮ ਸਾਹਿਬ ਫ਼ਰਮਾਂਦੇ ਹਨ ਕਿ ਰੱਬ ਦੇ ਆਸ਼ਕ ਦੀ ਕਸ਼ਿਸ਼ ਬਾਕੀ ਸਭ ਕਸ਼ਿਸ਼ਾਂ ਤੋਂ ਅਨੋਖੀ ਕਿਸਮ ਦੀ ਹੁੰਦੀ ਹੈ, ਉਹ ਪ੍ਰੀਤਮ ਦੀ ਲਗਨ ਹੈ ਜੋ ਰੱਬ ਦੇ ਭੇਦ ਜਾਨਣ ਦੀ ਕੁੰਜੀ ਹੈ।

علت عاشق ز علتہا جداست    عشق اصطرلاب اسرار خداست

ਪ੍ਰੇਮ ਤੋਂ ਬਿਨਾਂ ਫੈਲੀ ਹੋਈ ਬਿਰਤੀ ਇਕਾਗਰ ਨਹੀਂ ਹੋ ਸਕਦੀ ਤੇ ਨਾ ਰੂਹ ਸਿਮਟ ਸਕਦੀ ਹੈ। ਇਸ ਕਰਕੇ ਸੂਖਮ ਮੰਡਲਾਂ ਵਿਚ ਪ੍ਰਵੇਸ਼ ਕਰਨਾ ਮੁਸ਼ਕਿਲ ਹੈ। ਜਦ ਤੀਕ ਉਹਨਾਂ ਮੰਡਲਾਂ ਪੁਰ ਰੂਹ ਸਫ਼ਰ ਨਾ ਕਰੇ,ਉਹਨਾਂ ਦੇਸਾਂ ਦੇ ਇਲਮ ਤੋਂ ਇਨਸਾਨ ਨਾਵਾਕਫ਼ ਰਹਿੰਦਾ ਹੈ। ਸੋ ਸੱਚੇ ਗਿਆਨ ਦੇ ਪਾਣ ਲਈ ਸੱਚੇ ਮਹਾਤਮਾ ਨਾਲ ਪਿਆਰ ਦਾ ਹੋਣਾ ਜ਼ਰੂਰੀ ਹੈ। ਇਸ ਲਈ ਗੁਰੂ ਜਾਂ ਮੁਰਸ਼ਦ ਦੀ ਭਗਤੀ ਜਾਂ ਪ੍ਰੇਮਾ ਭਗਤੀ ਤੋਂ ਬਿਨਾਂ ਅਸੀਂ ਮਾਲਕ ਦੀ ਜ਼ਾਤ ਦੇ ਅਨੁਭਵ ਤੋਂ ਖ਼ਾਲੀ ਰਹਿ ਜਾਂਦੇ ਹਾਂ। ਸੱਚਾ ਗਿਆਨ ਬੁੱਧੀ ਦਾ ਵਿਚਾਰ ਨਹੀਂ, ਇਹ ਤਾਂ ਰੂਹ ਦਾ ਅਨੁਭਵ ਹੈ, ਜਿਸ ਦੇ ਖ਼ਮੀਰ ਹਾਸਲ ਕਰਨ ਲਈ ਕਿਸੀ ਅਨੁਭਵੀ ਪੁਰਸ਼ ਦੀ ਭਗਤੀ ਦੀ ਲੋੜ ਪੈਂਦੀ ਹੈ (ਦੇਖੋ ਗੁਰ ਭਗਤੀ ਦਾ ਪ੍ਰਕਰਣ)

ਪ੍ਰੇਮ ਵਿਚ ਜ਼ਾਤ ਪਾਤ ਦਾ ਸਵਾਲ ਉਡ ਜਾਂਦਾ ਹੈ। ਪ੍ਰੇਮੀ ਦੇ ਅੰਦਰ ਕਿਸੇ ਨਾਲ ਘ੍ਰਿਣਾ ਨਹੀਂ ਰਹਿੰਦੀ, ਜਿਸ ਨੂੰ ਜ਼ਰਾ ਵੀ ਮਾਲਕ ਨਾਲ ਤਅੱਲੁਕ ਹੋਵੇ , ਉਹ ਪਿਆਰਾ ਲਗਦਾ ਹੈ। ਭਗਵਾਨ ਰਾਮ ਜੀ ਨੇ ਇਕ ਭੀਲਨੀ ਦੇ ਬੇਰ ਖਾਧੇ ਸਨ।ਜਦ ਤਕ ਜਾਤਾਂ ਪਾਤਾਂ ਦੇ ਨਾਤੇ ਰਹਿਣ ਤਦਤੀਕ ਭਗਤੀ ਕਿਥੇ?

ਜਬ ਲਗ ਨਾਤਾ ਜ਼ਾਤ ਕਾ, ਤਬ ਲਗ ਭਗਤਿ ਨ ਹੋਇ ॥ (ਕਬੀਰ ਸਾਹਿਬ)

ਜਿਥੇ ਪ੍ਰੇਮ ਹੈ, ਓਥੇ ਕੋਈ ਨੇਮ ਨਹੀਂ ਰਹਿੰਦਾ, ਤੇ ਨਾ ਹੀ

ਬਿਉਹਾਰ ਦੀ ਕੋਈ ਸੁਧ ਰਹਿੰਦੀ ਹੈ। ਮਨ ਪ੍ਰੇਮ ਵਿਚ ਮਗਨ ਹੋ ਜਾਂਦਾ ਹੈ, ਇਥੋਂ ਤੀਕ ਕਿ ਥਿਤਾਂ ਤੇ ਵਾਰਾਂ ਤੀਕ ਯਾਦ ਨਹੀਂ ਰਹਿੰਦੇ।

"ਜਹਾਂ ਪ੍ਰੇਮ ਤਹਾਂ ਨੇਮ ਨਹਿੰ, ਤਹਾਂ ਨ ਬੁਧਿ ਬਿਉਹਾਰ ॥
ਪ੍ਰੇਮ ਮਗਨ ਜਬ ਮਨ ਭਇਆ ਕੌਨ ਗਿਨੇ ਤਿਥ ਵਾਰ ॥" (ਕਬੀਰ ਸਾਹਿਬ)

ਪ੍ਰੇਮ ਵਿਚ ਹੀ ਇਹ ਜਾਦੂ ਹੈ, ਕਿ ਇਸ ਹਸਤੀ ਦੇ ਦੁਖ ਸੁਖ, ਗਰਮੀ ਸਰਦੀ, ਖ਼ੁਸ਼ੀ ਗ਼ਮੀ ਤੇ ਅਵਿੱਦਿਆ ਦਾ ਅਨ੍ਹੇਰ ਮਿਟ ਜਾਂਦਾ ਹੈ, ਪ੍ਰੇਮ ਵਿਚ ਨਫ਼ਾ ਤੇ ਨੁਕਸਾਨ ਬਰਾਬਰ ਹੋ ਜਾਂਦੇ ਹਨ।

## ਪ੍ਰੇਮ (ਇਸ਼ਕ) ਤੇ ਬੁੱਧਿ (ਅਕਲ)

ਦਿਮਾਗ਼ ਤੇ ਦਿਲ ਵਿਚ ਜ਼ਮੀਨ ਆਸਮਾਨ ਦਾ ਫ਼ਰਕ ਹੈ। ਦਿਮਾਗ਼ ਦਾ ਸੰਬੰਧ ਇਨਸਾਨੀਅਕਲ (ਬੁੱਧਿ ਜਾਂ ਚੰਚਲ ਮਤਿ) ਨਾਲ ਹੈ ਜੋ ਚਤੁਰਾਈ ਵੱਲ ਲੈ ਜਾਂਦੀ ਹੈ ਤੇ ਖ਼ੁਦੀ ਨੂੰ ਮਜ਼ਬੂਤ ਕਰਦੀ ਹੈ; ਪਰ ਦਿਲ ਦਾ ਸੰਬੰਧ ਅਨੁਭਵ ਨਾਲ ਹੈ, ਦਿਲ ਪ੍ਰੇਮ ਤੇ ਭਗਤੀ ਦੀ ਉਤਪਤੀ ਦੀ ਜਗ੍ਹਾ ਹੈ। ਪ੍ਰਮਾਰਥ ਵਿਚ ਦਿਮਾਗ ਜਾਂ ਅਕਲ ਨਾਲੋਂ ਦਿਲ ਜ਼ਿਆਦਾ ਜ਼ਰੂਰੀ ਹੈ। ਦਿਮਾਗ਼ ਕੇਵਲ ਰੌਸ਼ਨੀ ਦਾ ਕਾਰਨ ਹੈ, ਪਰ ਦਿਲ ਵਿਚ ਆਤਮਕ ਬਲ ਪੈਦਾ ਹੁੰਦਾ ਹੈ। ਦਿਮਾਗ਼ ਜਾਂ ਅਕਲ ਸੰਸਾਰਕ ਫੈਲਾਉ ਦਾ ਕਾਰਨ ਹੈ, ਪਰ ਦਿਲ ਜਾਂ ਪ੍ਰੇਮ ਇਸਤੋਂ ਪੱਲਾ ਛੁਡਾਂਦਾ ਹੈ। ਅਕਲ ਇਕ ਤਰ੍ਹਾਂ ਦੀ ਦਿਮਾਗ਼ੀ ਕਸਰਤ ਹੈ, ਜਿਸਦਾ ਨਤੀਜਾ ਅਹੰਕਾਰ, ਕਰੋਧ, ਭਰਮ ਤੇ ਘ੍ਰਿਣਾ ਹੈ। ਪ੍ਰੇਮ ਸੱਚੀ ਮੁਹੱਬਤ ਦਾ ਨਾਮ ਹੈ। ਪ੍ਰਮਾਰਥ ਵਿਚ ਸ਼ੁਧ ਪ੍ਰੇਮ ਦਾ ਅਸਲੀ ਕੰਮ ਹੈ। ਜਦ ਦਿਲ ਸ਼ੁਧ ਹੋਵੇ ਤਾਂ ਦਿਲਬਰ ਉਸਨੂੰ ਫ਼ੌਰਨ ਖਿਚ ਲੈਂਦਾ ਹੈ। ਜੇਕਰ ਸਾਡਾ ਪਿਆਰ ਪ੍ਰੀਤਮ ਨਾਲ ਹੋਵੇ, ਤਾਂ ਉਹ ਸਾਨੂੰ ਖਿਚ ਲਵੇਗਾ। ਦੁਨੀਆਂ ਸਾਡਾ ਪ੍ਰੀਤਮ ਬਣੀ ਹੋਈ ਹੈ। ਇਸਤ੍ਰੀ ਤੇ ਪੁੱਤਰਾਂ ਦੀ ਮੁਹੱਬਤ ਨੇ ਸਾਡਾ ਦਿਲ ਆਪਣੇ ਵੱਲ ਖਿੱਚਕੇ ਜਕੜ ਰੱਖਿਆ ਹੋਇਆ ਹੈ ਤੇ ਅਸੀਂ ਖਰੇ ਖਾਸੇ ਕੈਦੀ ਬਣੇ ਬੈਠੇ ਹਾਂ। ਜੋ ਦਿਲ ਜਿਸਮ ਦੇ ਫ਼ਿਕਰ, ਰਿਸ਼ਤੇਦਾਰਾਂ ਦੀ ਮੁਹੱਬਤ, ਰੁਪਈਆਂ ਦੇ ਲਾਲਚ, ਸੁਰਗ ਆਦਿ ਦੀਆਂ ਖ਼ਾਹਿਸ਼ਾਂ ਵਿੱਚ ਜਕੜਿਆ ਪਿਆ ਹੈ, ਦਿਨ ਰਾਤ ਦੁਨਿਆਵੀ ਪਦਾਰਥਾਂ ਦਾ ਖ਼ਿਆਲ ਕਰਦਾ ਹੈ, ਉਸਨੂੰ ਇਸ ਦੁਨੀਆਂ ਰੰਗੀ ਹਾਲਤ ਵਿਚ ਰੱਬ ਦਾ ਪਾਣਾ ਕਿਥੇ! ਜਦ ਤੀਕ ਸੰਸਾਰਕ ਮੈਲਾਂ ਦੀ ਮਿੱਟੀ ਦਿਲ ਤੋਂ ਉਤਰੇ ਨਾ, ਉਹ ਪ੍ਰੀਤਮ ਸਾਨੂੰ ਕਿਵੇਂ ਖਿੱਚੇ!

ਸੰਸਾਰ ਵਿਚ ਰਹਿੰਦੇ ਹੋਏ ਰਿਸ਼ਤੇਦਾਰਾਂ, ਦੋਸਤਾਂ ਇਸਤ੍ਰੀ ਤੇ ਬੱਚਿਆਂ ਨੂੰ ਸਾਰੇ ਪਦਾਰਥ ਦੇ ਦਿਓ, ਪਰ ਦਿਲ ਕਿਸੀ ਨੂੰ ਨਾ ਦਿਓ। ਦਿਲ ਤਾਂ ਮਾਲਕਦੀ ਅਮਾਨਤ ਹੈ। ਅਮਾਨਤ ਵਿਚ ਖਿਆਨਤ ਨਾ ਕਰੋ। ਦਿਲ ਸੱਚੇ ਦਿਲਬਰ

ਲਈ ਰਖੋ ਤੇ ਬਾਕੀ ਸਭ ਕੁਝ ਵੰਡ ਦਿਓ।

ਪ੍ਰੇਮ ਵਿਚ ਅਲੌਕਿਕ ਮਸਤੀ ਹੈ, ਜਿਸ ਦੀ ਦੁਨੀਆਂ ਦੇ ਅਕਲਮੰਦਾਂ ਨੂੰ ਕੋਈ ਖ਼ਬਰ ਨਹੀਂ। ਜੇਕਰ ਉਹਨਾਂ ਨੂੰ ਪਤਾ ਲਗ ਜਾਏ ਕਿ ਦਿਲ ਪ੍ਰੇਮ ਵਿਚ ਬੱਝਕੇ ਕਿਤਨਾ ਮਗਨ ਰਹਿੰਦਾ ਹੈ,ਤਾਂ ਵਡੇ ਵਡੇ ਦਾਨਾਅ ਉਸ ਪ੍ਰੇਮ ਦੀ ਜ਼ੰਜੀਰ ਵਿਚ ਜਕੜੇ ਜਾਣ ਲਈ ਪਿਛੇ ਪਿਛੇ ਪਏ ਦੌੜੇ ਫਿਰਨ।

عقل گر داند کہ دل دربند زلفش چوں خوش است
عاقلاں دیوانہ گردند از پئے زنجیر ما (حافظ)

ਇਨਸਾਨੀ ਅਕਲ ਹੱਦ ਅੰਦਰ (Finite) ਹੈ। ਇਹ ਦੁਨੀਆਂ ਤੇ ਉਸਦੇ ਕੰਮਾਂ ਕਾਜਾਂ ਤੋਂ ਪਰੇ ਕੁਛ ਨਹੀਂ ਦੇਖ ਸਕਦੀ। ਇਸ ਤੋਂ ਪਰੇ ਸੱਚੇ ਪ੍ਰੇਮ ਦੀ ਰਸਾਈ ਹੈ, ਜੋ ਇਹਨਾਂ ਸਭ ਹੱਦਾਂ ਨੂੰ ਟਪ ਜਾਂਦਾ ਹੈ ਤੇ ਉਹ ਕੁਛ ਦੇਖਦਾ ਹੈ ਜੋ ਅਕਲ ਸੁਫਨੇ ਵਿਚ ਵੀ ਨਹੀਂ ਦੇਖ ਸਕਦੀ। ਸ਼ੰਮਸ ਤਬਰੇਜ਼ ਸਾਹਿਬ ਨੇ ਇਨਸਾਨੀ ਅਕਲ ਤੇ ਇਸ਼ਕ ਦਾ ਸੋਹਣਾ ਫ਼ਰਕ ਦੱਸਿਆ ਹੈ। ਫ਼ਰਮਾਂਦੇ ਹਨ ਕਿ ਅਕਲ ਕਹਿੰਦੀ ਹੈ, ਦੁਨੀਆਂ ਦਾ ਪਸਾਰਾ ਛੇ ਸਿਮਤਾਂ (ਪਾਸਿਆਂ) ਦੇ ਅੰਦਰ ਹੈ, ਅਰਥਾਤ ਚੜ੍ਹਦਾ, ਲਹਿੰਦਾ, ਪਹਾੜ, ਦੱਖਣ, ਉੱਪਰ ਤੇ ਤੱਲੇ। ਇਸ ਤੋਂ ਪਾਰ ਜਾਣ ਦਾ ਕੋਈ ਰਾਹ ਨਹੀਂ। ਇਸ਼ਕ ਕਹਿੰਦਾ ਹੈ, ਇਸ ਤੋਂ ਪਾਰ ਜਾਣ ਦਾ ਰਸਤਾ ਹੈ, ਜਿਸ ਦਾ ਮੈਂ ਕਈ ਵਾਰ ਜਾ ਕੇ ਤਜਰਬਾ ਕਰ ਚੁਕਿਆ ਹਾਂ। ਆਸ਼ਕ ਭਾਵੇਂ ਖਸਤਾ ਦਿਲ ਹਨ, ਪਰ ਉਹਨਾਂ ਦੇ ਅੰਦਰ ਪ੍ਰੀਤਮ ਦਾ ਜ਼ੌਕ ਤੇ ਸ਼ੌਕ ਠਾਠਾਂ ਮਾਰਦਾ ਰਹਿੰਦਾ ਹੈ। ਦੁਨੀਆਂ ਦੇ ਅਕਲਮੰਦਾਂ ਦੀ ਜਾਨ ਅਨ੍ਹੇਰੇ ਵਿਚ ਹੈ ਤੇ ਉਹਨਾਂ ਦੇ ਅੰਦਰ ਇਸ ਦੁਨੀਆਂ ਦੇ ਫ਼ਿਕਰ ਰਾਜ ਕਰਦੇਹਨ। ਆਮ ਇਨਸਾਨੀਅਕਲ ਕਹਿੰਦੀਹੈਕਿ ਇਸ ਜਿਸਮ ਤੇ ਜਿਸਮਾਨੀਅਤ ਤੋਂ ਪਰ੍ਹੇ ਫ਼ਨਾ ਹੀ ਫ਼ਨਾ ਹੈ, ਉਥੇ ਦੁੱਖਾਂ ਦੇ ਕੰਡੇ ਹਨ, ਇਸ ਕਰਕੇ ਭੁੱਲਕੇ ਉਪਰ ਪੈਰ ਨਾ ਰੱਖੀਂ। ਪਰ ਇਸ਼ਕ ਕਹਿੰਦਾ ਹੈ ਕਿ ਜੇਕਰ ਕੰਡੇ ਹਨ ਤਾਂ ਉਹਨਾਂ ਦੇ ਨਾਲ ਬਕਾ(ਅਮਰ ਜੀਵਨ)ਦੇ ਫੁੱਲ ਵੀ ਤਾਂ ਹਨ,ਅਰਥਾਤ ਇਸ ਜਿਸਮ ਤੋਂ ਪਰੇ ਹੋਕੇ ਤੂੰ ਇਕ ਨਵੀਂ ਜ਼ਿੰਦਗੀ ਨੂੰ ਪਾਵੇਂਗਾ,ਜੋ ਸਦਾ ਦਾ ਜੀਵਨ ਹੈ। ਇਸ ਕਰਕੇ ਜ਼ਾਹਿਰੀ ਫਨਾਹ ਹੋਣ ਦੇ ਕੰਡੇ ਤੋਂ ਡਰ ਨਹੀਂ:—

عقل گوید شش جہت حد است و ہیچ بیروں راہ نیست — عشق گوید ہست راہ و رفتہ ام من بارہا
عاشقان خستہ دل را در دروں بس ذوقہا! — عاقلان تیرہ جاں را در دروں افکارہا
عقل گوید پا منہ کاندر فنا جز خار نیست — عشق گوید ہست در تو مایہ آں خارہا

ਫਿਰ ਫ਼ਰਮਾਂਦੇ ਹਨ ਕਿ ਇਨਸਾਨੀ ਚਤੁਰਾਈ ਭਰੀ ਅਕਲ ਮਾਲਕ ਦੇ

ਰਸਤੇ ਵਿਚ ਰੁਕਾਵਟ ਹੈ। ਇਸ ਦੀ ਬੰਦਸ਼ ਤੋਂ ਅਜ਼ਾਦ ਹੋ।ਫਿਰ ਤੇਰਾ ਰਸਤਾ ਬਿਲਕੁਲ ਸਾਫ਼ ਹੈ। ਅਕਲ ਭਾਵੇਂ ਸੋਹਣੀ ਦਿਸਦੀ ਹੈ ਤੇ ਇਸ ਦੀਆਂ ਬੰਦਸ਼ਾਂ ਦਿਲ ਨੂੰ ਮੋਹਣ ਵਾਲੀਆਂ ਹਨ, ਪਰ ਰੂਹ ਜਾਂ ਜਾਨ ਉੱਪਰ ਇਕ ਡਾਢੇ ਪਰਦੇ ਦੀ ਤਰ੍ਹਾਂ ਹਨ।ਪਰਮਾਰਥ ਦਾ ਰਾਹ ਗੁਪਤ ਹੈ। ਇਸ ਗੁੱਥੀ ਨੂੰ ਤੂੰ ਇਸ ਅਕਲ ਨਾਲ (ਜਿਸ ਨੂੰ ਗੁਰਬਾਣੀ ਵਿਚ ਚੰਚਲ ਮਤਿ ਵੀ ਆਖਿਆ ਗਿਆ ਹੈ)ਨਹੀਂ ਸੁਲਝਾ ਸਕਦਾ। ਜਦ ਜਾਨ ਤੇ ਦਿਲ ਨੂੰ ਚੰਚਲ ਮਤਿ ਦੇ ਹਥੋਂ ਛੁਡਾਉਗੇ ਤਾਂ ਹਕ ਦਾ ਰਸਤਾ ਤੁਸਾਡੇ ਉਤੇ ਜ਼ਾਹਰ ਹੋ ਜਾਵੇਗਾ।

ਜੋ ਕੋਈ ਮਾਲਕ ਦੇ ਆਸ਼ਕਾਂ ਦਾ ਬੰਦਾ ਬਣਿਆਂ, ਉਹ ਸਚੇ ਅਰਥਾਂ ਵਿੱਚ ਵਡੇ ਸਤਾਰੇ ਵਾਲਾ ਬਾਦਸ਼ਾਹ ਹੈ। ਇਸ ਲਈ ਤੂੰ ਚੁਪ ਹੋ ਜਾ। ਮੂੰਹ ਨੂੰ ਸਿੱਪੀ ਦੀ ਤਰ੍ਹਾਂ ਬੰਦ ਕਰ ਰਖ, ਨਹੀਂ ਤਾਂ ਇਹੀ ਜ਼ਬਾਨ ਤੇਰੀ ਜਾਨ ਦੀ ਦੁਸ਼ਮਣ ਬਣ ਜਾਵੇਗੀ:—

عقل بند راہروانست اے پسر — بندگسل رہ عیانست اے پسر
چوں زعقل وجان ودل برخاستی — راہ حق برتو عیانست اے پسر
ہر کہ او مر عاشقاں را بندہ شود — خسرو صاحب قران است اے پسر
ہیں زبان بند و خمش کن چوں صدف — کیں زبانت خصم جانست اے پسر

ਜਦ ਪ੍ਰੇਮ ਦੇ ਭੇਦ ਨੂੰ ਪਾਕੇ ਪਾਗ਼ਲ (ਪਾ+ਗੱਲ=ਗੱਲ ਨੂੰ ਪਾਣ ਵਾਲਾ) ਹੋ ਜਾਵੇਂਗਾ,ਤੇ ਉਸਦੇ ਸੌ ਦਾਵਾਂ ਨੂੰ ਜਾਣਕੇ ਸੌਦਾਈ (ਸੌ+ਦਾਈ) ਹੋ ਜਾਵੇਂਗਾ, ਤਾਂ ਇਨਸਾਨ ਨੂੰ ਹੋਰ ਹੋਰ ਅਕਲਾਂ ਤੇ ਹੁਸ਼ਿਆਰੀਆਂ ਦੀ ਕੀ ਲੋੜ ਹੈ! ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ, ਤੂੰ ਦੀਵਾਨਾ ਹੋ ਜਾ, ਤਾਂ ਜੋ ਦੂਸਰੇ ਲੋਕ ਤੇਰਾ ਫ਼ਿਕਰ ਕਰਨ,ਕਿਉਂ ਜੋ ਜਿਤਨੀ ਇਨਸਾਨੀ ਅਕਲ ਜ਼ਿਆਦਾ ਹੋਵੇਗੀ, ਉਤਨੇ ਹੀ ਦੁਨੀਆਂ ਦੇ ਫ਼ਿਕਰ ਜ਼ਿਆਦਾ ਸਤਾਣਗੇ:—

دیوانہ باش تا غم تو دیگراں خورند (حافظ) آں را کہ عقل بیش غم روزگار بیش

ਇਸ਼ਕ ਦੀ ਦੀਵਾਨਗੀ ਤੋਂ ਬਿਹਤਰ ਹੋਰ ਕੋਈ ਇਲਾਜ ਨਹੀਂ। ਇਸਦੇ ਨਾਲ ਦੁਨਿਆਵੀ ਬੰਧਨਾਂ ਦੇ ਲੰਗਰ ਟੁੱਟ ਜਾਂਦੇ ਹਨ। ਬਹੁਤ ਲੋਕ ਆਪਣੀ ਮਹਦੂਦ ਅਕਲ ਕਰਕੇ ਪ੍ਰੀਤਮ ਤੋਂ ਕਾਫ਼ਰ (ਬੇਮੁਖ) ਹੁੰਦੇ ਦੇਖੇ ਗਏ। ਕੀ ਤੁਸਾਂ ਕਦੀ ਦੀਵਾਨਗੀ ਕਰਕੇ ਕਿਸੀ ਨੂੰ ਕਾਫ਼ਰ ਹੁੰਦਿਆਂ ਵੇਖਿਆ ਹੈ? ਜੇਕਰ ਰੰਜ ਤੇ ਫ਼ਿਕਰ ਦਾ ਜਿਸਮ ਮੋਟਾ ਹੋ ਜਾਏ ਅਰਥਾਤ ਇਹ ਵਧ ਜਾਣ ਤਾਂ ਜਾ ਦੀਵਾਨਾ ਬਣ ਜਾ, ਕਿਉਂ ਜੋ ਦੀਵਾਨਗੀ ਕਰਕੇ ਰੰਜ ਦਾ ਤਨ

ਪਤਲਾ ਤੇ ਕਮਜ਼ੋਰ ਪੈ ਜਾਂਦਾ ਹੈ । ਜੋ ਗ਼ਮਾਂ ਦੇ ਮਾਰੇ ਮਾਰੇ ਉਜਾੜਾਂ ਨੂੰ ਭੱਜ ਭੱਜ ਕੇ ਜਾਂਦੇ ਹਨ, ਦੀਵਾਨਗੀ ਦਾ ਪਿਆਲਾ ਪੀ ਕੇ ਦੁਨੀਆਂ ਵਿਚ ਬੇਫ਼ਿਕਰ ਰਹਿ ਸਕਦੇ ਹਨ। ਦੁਨੀਆਂ, ਕਿਆ ਬਾਦਸ਼ਾਹ ਤੇ ਕਿਆ ਕੰਗਾਲ, ਸਾਰੇ, ਇਸ ਨਸ਼ੇ ਤੋਂ ਖ਼ਾਲੀ ਹਨ । ਜਿਨ੍ਹਾਂ ਨੇ ਦੀਵਾਨਗੀ ਦਾ ਪੇਸ਼ਾ ਇਖ਼ਤਿਆਰ ਕੀਤਾ, ਉਹ ਦੁਨੀਆਂ ਅੰਦਰ ਖ਼ੁਸ਼ ਤੇ ਖ਼ੁੱਰਮ ਹਨ । ਜੇਕਰ ਤੈਨੂੰ ਦੀਵਾਨਗੀ ਦੇ ਪਰ ਮਿਲ ਜਾਣ ਤਾਂ ਤੂੰ ਮਸੀਹ ਦੀ ਤਰ੍ਹਾਂ ਆਸਮਾਨਾਂ ਪੁਰ ਉਡ ਜਾਵੇਂਗਾ। ਪ੍ਰੇਮ ਦੀ ਦੀਵਾਨਗੀ ਪ੍ਰਮਾਰਥ ਦੇ ਭੇਦਾਂ ਦੇ ਸੈਂਕੜੇ ਦਰਵਾਜ਼ੇ ਸਾਡੇ ਪੁਰ ਖੋਲ੍ਹ ਦੇਂਦੀ ਹੈ।

ਪਰਮਾਰਥ ਦੇ ਰਸਤੇ ਵਿਚ ਪ੍ਰੇਮ ਵਿਚ ਮਤਿਆਂ ਨੂੰ ਹੀ ਜਗ੍ਹਾ ਮਿਲਦੀ ਹੈ। ਇਥੇ ਸਭ ਹੁਸ਼ਿਆਰਾਂ ਦੇ ਕੁਲ੍ਹੇ ਉਤਰ ਜਾਂਦੇ ਹਨ ਅਰਥਾਤ ਚਾਤਰਾਂ ਨੂੰ ਇਜ਼ਤ ਨਹੀਂ ਮਿਲਦੀ। ਉਹਨਾਂ ਦੀ ਮਿੱਟੀ ਪਲੀਤ ਹੁੰਦੀ ਹੈ। ਉਹ ਕਿਹੜੀ ਗਿਣਤੀ ਵਿਚ ਹਨ।

کلاه و جبه هشیاران در گرو نند    درین بازار کوچه جای مستان (شمس تبریز)

ਉਹ ਅਕਲ, ਜਿਸ ਨੂੰ ਦੁਨੀਆਂ ਵਾਲੇ ਸਾਰੀ ਦੁਨੀਆਂ ਦਾ ਸੁਲਤਾਨ ਸਮਝਦੇ ਹਨ, ਆਸ਼ਕਾਂ ਦੀ ਪ੍ਰੇਮ ਦੀ ਸੂਲੀ ਉਤੇ ਚੋਰਾਂ ਦੀ ਤਰ੍ਹਾਂ ਲਟਕੀ ਪਈ ਹੈ। ਉਹ ਲੋਕ ਜਿਨ੍ਹਾਂ ਨੂੰ ਦੁਨੀਆਂ ਬੁਕਰਾਤ ਤੇ ਜਾਲੀਨੂਸ ਵਰਗਾ ਅਕਲਮੰਦ ਸਮਝਦੀ ਹੈ,ਆਸ਼ਕਾਂ ਦੀ ਨਜ਼ਰ ਵਿਚ ਨਾਸ ਹੋ ਜਾਣ ਵਾਲੇ ਤੇ ਦੁਨੀਆਂ ਦੀਆਂ ਇੱਲਤਾਂ ਦੇ ਬੀਮਾਰ ਭਾਸਦੇ ਹਨ, ਜੋ ਪ੍ਰੇਮ ਦੇ ਰਸਤੇ ਵਿਚ ਰੁਕਾਵਟਾਂ ਹਨ :–

عقل کو سلطان این اقلیم شد    همچو دزد آویخته بر دار ما است
آنکه او بقراط و جالینوس تست    بر فنا و علت و بیمار ما است

ਸੁਵਾਮੀ ਜੀ ਫ਼ੁਰਮਾਂਦੇ ਹਨ ਕਿ ਰੂਹਾਨੀ ਮੰਜ਼ਲਾਂ ਦੇ ਆਮਲਾਂ ਦੇ ਨਜ਼ਦੀਕ ਬਾਹਰਲੇ ਲਖਣਾ ਦੇ ਆਲਮ ਬਿਲਕੁਲ ਅਨਜਾਣ ਹਨ।

نزد ما عاملان عمل باطن فهم عالمان علم ظاهری جاهل (سوامی)

ਗੁਰਬਾਣੀ ਵੀ ਇਹ ਦਸਦੀ ਹੈ ਕਿ ਲੱਖਾਂ ਸਿਆਣਪਾਂ ਤੇ ਚਤੁਰਾਈਆਂ ਸਾਡੇ ਬੰਧਨ ਦਾ ਕਾਰਨ ਹਨ,ਤੇ ਮਾਲਕ ਦੇ ਪਾਵਣ ਵਿਚ ਮਦਦਗਾਰ ਨਹੀਂ–

"ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥"

(ਜਪੁਜੀ, ੧–੫)

ਪ੍ਰੇਮ ਇਲਮਾਂ, ਫ਼ਜ਼ੀਲਤਾਂ ਤੇ ਕਿਤਾਬਾਂ ਦਿਆਂ ਵਰਕਿਆਂ ਵਿਚ ਨਹੀਂ ਮਿਲਦਾ। ਜਿਸ ਨੂੰ ਦੁਨੀਆਂ ਨੇ ਪ੍ਰੇਮ ਸਮਝ ਰਖਿਆ ਹੈ, ਉਹ ਪ੍ਰੇਮੀਆਂ ਦਾ ਰਸਤਾ ਨਹੀਂ। ਉਹ ਇਨਸਾਨ ਦੀ ਮਹਦੂਦ ਅਕਲ ਨੂੰ ਤਨੱਜ਼ਲ ਕਰ ਦੇਂਦੇ ਹਨ ਤੇ ਹਿਰਸ ਹਵਾ ਦੀ ਹੱਦ ਵਿਚ ਕੈਦ ਨਹੀਂ ਰਹਿੰਦੇ। ਸੱਚੇ ਪ੍ਰੇਮ ਵਿਚ, ਕਮਾਲ ਪੁਰ ਪਹੁੰਚਣ ਵਾਲੇ ਕਹਿ ਉਠਦੇ ਹਨ ਕਿ ਅਸੀਂ ਦੀਵਾਨਗੀ ਦੇ ਹਜ਼ਾਰਾਂ ਦਰਜੇ ਲੰਘ ਚੁਕੇ ਹਾਂ (ਤੇ ਇਨਸਾਨ ਦੀ ਮਹਦੂਦ ਅਕਲ ਦੀ ਕੀਮਤ ਤੋਂ ਖ਼ੂਬ ਹਛੀ ਤਰ੍ਹਾਂ ਜਾਣੂ ਹਨ) ਤੂੰ ਭਾਵੇਂ ਅਫਲਾਤੂ ਵਰਗੀ ਅਕਲ ਵਾਲਾ ਹੋ ਪਿਆ। ਜਾ, ਆਪਣੇ ਰਾਹ ਪਉ। ਤੇਰਾ ਸਾਡੇ ਨਾਲ ਕੀ ਵਾਸਤਾ!

صد ہزارہ پایہ از دیوانگی بگذشتہ ام : چوں تو افلاطون عقلی رو برو ترا با ما چہ کار
(شمس تبریزؒ)

ਜਿਥੇ ਪ੍ਰੇਮ ਦੀ ਰਸਾਈ ਹੈ ਉਥੇ ਰੂਹ ਗੁਰੂ ਦੀ ਮਦਦ ਤੋਂ ਬਿਨਾਂ ਕਿਵੇਂ ਪਹੁੰਚ ਸਕਦੀ ਹੈ! ਜਨੂਨ ਜਾਂ ਦੀਵਾਨਗੀ ਦੀ ਜਿਥੇ ਪਹੁੰਚ ਹੈ ਉਥੇ ਮਹਿਦੂਦ ਅਕਲ ਕਿਵੇਂ ਪਰ ਮਾਰ ਸਕਦੀ ਹੈ! ਪ੍ਰੇਮੀ ਦੇ ਦਿਲ ਦੇ ਮੁਰਗ ਨੂੰ ਜਿਸਮ ਤੇ ਜਿਸਮਾਨੀਅਤ ਦੀਆਂ ਹੱਦਾਂ ਦੇ ਜਾਲ ਨਹੀਂ ਫਸਾ ਸਕਦੇ, ਕਿਉਂ ਜੋ ਉਹ ਮੁਰਗ ਤਾਂ ਇਹਨਾਂ ਤੋਂ ਲੰਘ ਕੇ ਲਾ ਮਕਾਂ ਵਿਚ (ਤ੍ਰਿਲੋਕੀ ਤੋਂ ਪਰੇ) ਪਹੁੰਚ ਚੁਕਿਆ ਹੁੰਦਾ ਹੈ।

ہر کجائے کہ عشق آمد جان را چہ محل باشد ؛ ہر عقل کجا پرد آنجا کہ جنوں باشد!
سیمرغ دل عاشق در دام کجا گنجد ؛ پرواز چنیں مرغے از کون برون باشد

ਉਨ੍ਹਾਂ ਲੋਕਾਂ ਦੀ ਰੂਹ ਅਧਰ ਵਿਚ ਘਰ ਜਾ ਕਰਦੀ ਹੈ। ਕਾਲ ਤੇ ਮਾਇਆ ਉਹਨਾਂ ਨੂੰ ਦੇਖਕੇ ਹੱਥ ਮਲਦੇ ਰਹਿ ਜਾਂਦੇ ਹਨ। ਉਹਨਾਂ ਦਾ ਹੁਣ ਕੁਝ ਚਾਰਾ ਨਹੀਂ ਚਲਦਾ।

"ਗੁਰੂ ਆਦਿ ਪੁਰਸ਼ ਜਗ ਆਏ ॥ ਸਬ ਹੰਸ ਜੀਵ ਚੇਤਾਏ ॥
ਕੱਵੋਂ ਸੇ ਦੂਰ ਰਹਾਏ ॥ ਨਿਜ ਪ੍ਰੇਮੀ ਖੈਂਚ ਬੁਲਾਏ ॥
ਤਬ ਕਾਲ ਕਰਮ ਮੁਰਝਾਏ ॥ ਮਾਇਆ ਭੀ ਸਿਰ ਧੁਨ ਰਹੀ ਪਛੁਤਾਏ ॥
ਗੁਰੁ ਅਗਮ ਦੇਸ ਅਬ ਦੀਨਾ ॥ ਮੈਂ ਕਹਾਂ ਲਗ ਬਰਨੂੰ ਮਹਿਮਾ ॥

(ਸਵਾਮੀ ਸ਼ਿਵ ਦਿਆਲ ਸਿੰਘ ਜੀ)

ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ, ਹੇ ਕਾਲ! ਜਾ, ਆਪਣਾ ਜਾਲ ਹੁਣ ਕਿਧਰੇ ਹੋਰਥੇ ਵਿਛਾ, ਕਿਉਂ ਜੋ ਸਾਡਾ (ਘਰ) ਆਲ੍ਹਣਾ ਹੁਣ ਡਾਢੀ ਉੱਚੀ ਜਗ੍ਹਾ ਤੇ ਹੈ:—

برو ایں دام را جائے دگر نہ کہ عنقا را بلند است آشیانہ (حافظ)

ਮੁਰਸ਼ਦ ਰੱਬ ਦੇ ਆਸ਼ਕਾਂ ਦਾ ਬਾਦਸ਼ਾਹ ਹੁੰਦਾ ਹੈ। ਉਸ ਦੇ ਕੋਲ ਦੁਨੀਆਂ ਦੇ ਅਕਲਮੰਦਾਂ ਨੂੰ ਮਹਦੂਦ ਅਕਲ ਦੇ ਪੰਜੇ ਤੋਂ ਛੁੜਾਨ ਲਈ ਰੂਹਾਨੀ ਨਸ਼ੇ ਦੇ ਮਟਕੇ ਦੇ ਮਟਕੇ ਭਰੇ ਪਏ ਹਨ । ਜਦ ਕੋਈ ਜ਼ਾਹਿਰੀ ਇਲਮਾਂ ਜਾਂ ਹਿਕਮਤਾਂ ਵਾਲਾ (ਭਾਵੇਂ ਅਫਲਾਤੂ ਤੇ ਲੁਕਮਾਨ ਵਰਗਾ ਸਾਰੀ ਦੁਨੀਆਂ ਵਿਚ ਮਸ਼ਹੂਰ ਹੋਵੇ) ਉਸਦੇ ਦਰਬਾਰ ਵਿਚ ਹਕੀਕਤ ਦੀ ਤਲਾਸ਼ ਅੰਦਰ ਆਵੇ ਤਾਂ ਉਹ ਦੀਦਾਰ ਦਾ ਇਕ ਨਸ਼ਾ ਭਰਿਆ ਜਲਵਾ ਦੇ ਕੇ ਉਸਨੂੰ ਆਪਣੀ ਅਕਲ ਫ਼ਿਕਰ ਦੇ ਬੰਧਨਾਂ ਤੋਂ ਛੁਡਾ ਕੇ ਨਾਦਾਨ ਜੇਹਾ ਬਣਾ ਦੇਂਦਾ ਹੈ,ਉਸਦੀ ਮਹਦੂਦ ਅਕਲ ਚਕਰਾ ਜਾਂਦੀ ਹੈ। ਮੁਰਸ਼ਦ ਹੁਮਾ ਦੀ ਤਰ੍ਹਾਂ ਉਸ ਦੇ ਸਿਰ ਪੁਰ ਸਾਯਾ ਪਾਕੇ ਨੀਚ ਤੋਂ ਨੀਚ ਗਤੀ ਵਾਲੇ ਨੂੰ ਰੂਹਾਨੀ ਬਾਦਸ਼ਾਹ ਬਣਾ ਦੇਂਦਾ ਹੈ :—

گر تو افلاطون و لقمانی بعلم    من بیک دیدار نادانت کنم
من ہمائم سایہ سازم بر سرت    تا کہ افریدون و سلطانت کنم (شمس تبریز)

ਇਨਸਾਨੀ ਮਹਦੂਦ ਅਕਲ ਸਭ ਫ਼ਿਕਰਾਂ ਦੀ ਜੜ ਹੈ। ਜਦ ਇਹ ਆਂਵਦੀ ਹੈ ਇਨਸਾਨ ਸੋਚ ਵਿਚਾਰ ਵਿਚ ਡੁਬਿਆ ਰਹਿੰਦਾ ਹੈ ਤੇ ਉਹਦਾ ਦਿਲ ਮੁਰਦਾ ਹੋ ਜਾਂਦਾ ਹੈ। ਪਰ ਪ੍ਰੇਮ ਕਰਨਾ ਕਿਸੇ ਮੁਰਦਾ ਦਿਲ ਦਾ ਕੰਮ ਨਹੀਂ।ਇਸ ਲਈ ਜ਼ਿੰਦਾ ਦਿਲੀ ਚਾਹੀਦੀ ਹੈ। ਸ਼ੰਮਸ ਤਬਰੇਜ਼ ਸਾਹਿਬ ਫ਼ਰਮਾਂਦੇ ਹਨ ਕਿ ਇਨਸਾਨ ਪ੍ਰੇਮ ਦੇ ਅੰਦਰ ਜ਼ਿੰਦਾ ਹੁੰਦਾ ਹੈ। ਕੋਈ ਮੁਰਦਾ ਦਿਲ ਇਸ ਤੀਕ ਨਹੀਂ ਪਹੁੰਚ ਸਕਦਾ।ਜ਼ਿੰਦਾ ਕੌਣ ਹੋ ਸਕਦਾ ਹੈ?ਜਿਸਨੇ ਪ੍ਰੇਮ ਦੇ ਅੰਦਰ ਜਨਮ ਲਿਆ ਹੈ। ਮੁਰਦਾ ਦਿਲਾਂ ਵਿਚ ਵੀ ਜਦ ਪ੍ਰੇਮ ਦੀ ਰੂਹ ਫੂਕੀ ਜਾਵੇ, ਤਾਂ ਉਹ ਹਮੇਸ਼ਾਂ ਦੀ ਜ਼ਿੰਦਗੀ ਪਾ ਜਾਂਦੇ ਹਨ। ਉਹ ਦਿਲ ਫੇਰ ਕਦੇ ਨਹੀਂ ਮਰਦਾ:—

در عشق زندہ باید کز مردہ ہیچ ناید ۔ دانی کہ چیست زندہ آں کو ز عشق زاید (شمس تبریز)

ਪ੍ਰੇਮ ਲਈ ਮਹਬੂਬ ਦਾ ਹੋਣਾ ਜ਼ਰੂਰੀ ਹੈ। ਉਸੀ ਪੁਰ ਪ੍ਰੇਮ ਦਾ ਸਾਰਾ ਟਿਕਾਉ ਹੈ। ਆਸ਼ਕਾਂ ਦੇ ਮਜ਼ਹਬ ਵਿਚ ਤਾਂ ਇਕ ਸੈਕੰਡ ਲਈ ਮਹਬੂਬ ਦੀ ਦੂਰੀ ਹਰਾਮ ਹੈ—

یک لحظہ و یک نفس ز دوست دوری ۔ در مذہب عاشقاں حرام است (شمس تبریز)

ਦਿਲ ਨੂੰ ਮਹਬੂਬ ਨਾਲ ਲਗਾਣ ਦਾ ਨਾਮ ਪ੍ਰੇਮ ਹੈ। ਇਹ ਕੋਈ ਗੁੱਡੀਆਂ ਦਾ ਖੇਲ ਨਹੀਂ । ਆਸ਼ਕ ਉਹ ਹੋ ਸਕਦਾ ਹੈ,ਜੋ ਬੇਲਾਗ ਹੋਵੇ।

ਦੁਨੀਆਂ ਦੇ ਬੰਧਨਾਂ ਤੋਂ ਆਜ਼ਾਦ ਤੇ ਬੇਪਰਵਾਹ ਹੋਵੇ । ਇਹ ਕਿਸੀ ਦੁਨਿਆਵੀ ਖ਼ਾਹਿਸ਼ਾਂ ਤੇ ਦੂਈ ਦੀਆਂ ਮੈਲਾਂ ਤੋਂ ਸਾਫ਼ ਦਿਲ ਰੱਖਣ ਵਾਲੇ ਦਾ ਕੰਮ ਹੈ। ਜਦ ਪ੍ਰੇਮ ਦਾ ਖਮੀਰ ਉਠਦਾ ਹੈ, ਤਾਂ ਉਹ ਪ੍ਰੀਤਮ ਤੋਂ ਛੁੱਟ ਹੋਰ ਕਿਸੀ ਵੱਲ ਨਜ਼ਰ ਉਠਾਕੇ ਨਹੀਂ ਦੇਖਦਾ। ਉਸਦਾ ਮੁਰਸ਼ਦ ਤੋਂ ਛੁੱਟ ਹੋਰ ਕਿਸੀ ਨਾਲ ਕੋਈ ਕੰਮ ਨਹੀਂ । ਉਸਦਾ ਦਿਲ ਦੁਨੀਆਂ ਦੀ ਡਾਲੀ ਡਾਲੀ ਤੇ ਨਹੀਂ ਫਿਰਦਾ। ਉਹ ਹਿਰਸ ਹਵਾ ਤੋਂ ਖ਼ਾਲੀ ਹੋਕੇ ਆਪਣੇ ਮੁਰਸ਼ਦ ਦਾ ਹੀ ਮਤਵਾਲਾ ਹੋ ਰਹਿੰਦਾ ਹੈ। ਉਸਦੇ ਨਾਲ ਉਸਦੀ ਰੀਢ ਬੱਝ ਜਾਂਦੀ ਹੈ। ਉੱਥੇ ਹੁਣ ਅਕਲ ਤੇ ਫ਼ਿਕਰ ਦੇ ਪੰਛੀ ਪਰ ਨਹੀਂ ਮਾਰ ਸਕਦੇ:—

باز این دل سرگشتہ شوریدہ آں بند است
دیوانہ کسے باشد کہ بیدل است (شمس تبریز)

ਪ੍ਰੇਮ ਪ੍ਰੀਤਮ ਤੀਕ ਪਹੁੰਚਾਣ ਦਾ ਸਭ ਤੋਂ ਜ਼ਬਰਦਸਤ ਜ਼ਰੀਆ ਹੈ। ਇਨਸਾਨੀ ਮਹਦੂਦ ਅਕਲ ਇਸਦੇ ਸਾਹਮਣੇ ਦਮ ਨਹੀਂ ਮਾਰ ਸਕਦੀ। ਜਿਥੇ ਪ੍ਰੇਮ ਜ਼ੋਰਾਂ ਵਿਚ ਹੋਵੇ ਅਕਲ ਨੂੰ ਉਥੇ ਢੋਈ ਨਹੀਂ ਮਿਲਦੀ। ਖ਼੍ਵਾਜਾ ਫ਼ਰੀਦ ਦੀਨ ਅੱਤਾਰ ਨੇ ਇਸ਼ਕ ਤੇ ਇਸ ਮਹਦੂਦ ਅਕਲ ਦਾ ਬੜਾ ਅਦਭੁਤ ਮੁਕਾਬਲਾ ਕੀਤਾ ਹੈ ਤੇ ਇਨ੍ਹਾਂ ਦੋਹਾਂ ਦਾ ਵਖੋ ਵਖ ਕੰਮ ਦਸਿਆ ਹੈ। ਫ਼ਰਮਾਂਦੇ ਹਨ, ਇਸ਼ਕ ਦਾ ਕੰਮ ਕੀ ਹੈ । ਕਤਰੇ ਦਾ ਦਰਿਆ ਬਣ ਜਾਣਾ ਜਾਂ ਰੂਹ ਦਾ ਮਾਲਕ ਨਾਲ ਮਿਲਕੇ ਦੋਹਾਂ ਜਹਾਨਾਂ ਤੋਂ ਬੇਖ਼ਬਰ ਹੋ ਜਾਣਾ ਹੈ। ਇਸ਼ਕ ਉਹ ਹੁੰਦਾ ਹੈ, ਜਿਸਤੋਂ ਰੂਹ ਮਾਲਕ ਵਿਚ ਜਾਗ ਉਠਦੀ ਹੈ ਤੇ ਸਭ ਬੰਧਨਾਂ ਤੋਂ ਆਜ਼ਾਦ ਹੋਕੇ ਨਿਰਲੇਪ ਹੋ ਜਾਂਦੀ ਹੈ। ਇਹ ਆਪਣੀ ਖ਼ੁਦੀ ਤੋਂ ਛੁਟਕੇ ਮਾਲਕ ਦੇ ਦੇਸ ਨਾਲ ਜੁੜ ਬੈਠਣ ਦਾ ਨਾਮ ਹੈ। ਇਨਸਾਨੀ ਮਹਿਦੂਦ ਅਕਲ ਜ਼ਾਹਿਰੀ ਕਾਰਨਾਂ ਵੱਲ ਨਜ਼ਰ ਰਖਦੀ ਹੈ, ਪਰ ਇਸ਼ਕ ਕਹਿੰਦਾ ਹੈ ਕਿ ਤੂੰ ਕਾਰਨਾਂ ਦੇ ਕਾਰਕ ਵੱਲ ਨਜ਼ਰ ਰਖ। ਇਨਸਾਨੀ ਅਕਲ ਆਖਦੀ ਹੈ ਤੂੰ ਲੋਕ ਤੇ ਪ੍ਰਲੋਕ ਨੂੰ ਤਲਾਸ਼ ਕਰ, ਪਰ ਇਸ਼ਕ ਕਹਿੰਦਾ ਹੈ ਕਿ ਸਿਵਾਇ ਮਾਲਕ ਦੇ ਕਿਸੀ ਹੋਰ ਦੀ ਢੂੰਡ ਭਾਲ ਨਾ ਕਰ । ਇਨਸਾਨੀ ਅਕਲ ਹੁਨਰਾਂ ਦੇ ਪਾਣ ਤੇ ਤਰੱਕੀ ਕਰਨ ਵਲ ਮਜਬੂਰ ਕਰਦੀ ਹੈ, ਪਰ ਇਸ਼ਕ ਤਾਂ ਆਪਣੇ ਆਪ ਤੋਂ ਵੀ ਗੁਜ਼ਰ ਜਾਣ ਦਾ ਉਪਦੇਸ਼ ਦੇਂਦਾ ਹੈ। ਆਮ ਅਕਲ ਕਹਿੰਦੀ ਹੈ, ਤੂੰ ਖ਼ੁਸ਼ੀ ਤੇ ਸਭ ਦਰਦਾਂ ਦੀ ਮਰਹਮ ਨੂੰ ਢੂੰਡ, ਪਰ ਇਸ਼ਕ ਬਿਰਹ ਤੇ ਫਰਾਕ ਦੇ ਦਰਦਾਂ ਤੇ ਗ਼ਮਾਂ ਨੂੰ ਮੰਗਣ ਲਈ ਹੁਕਮ ਦੇਂਦਾ ਹੈ, ਕਿਉਂ ਜੋ ਮਾਲਕ ਨੇ ਜਹਾਨ ਨੂੰ ਪ੍ਰੇਮ ਤੋਂ ਪੈਦਾ ਕੀਤਾ ਤੇ ਇਸ ਤਰ੍ਹਾਂ ਪ੍ਰੇਮ ਤੋਂ ਦੋਹਾਂ ਜਹਾਨਾਂ ਦਾ ਜ਼ਹੂਰ ਹੋਇਆ।

عشق چه بود قطره دریا ساختن ! — از دو عالم با خدا پرداختن
عشق آں باشد که باطل حق شود ! — قیدرا بگذارد و مطلق شود
عشق از هستی خود وارستن ست — در مقام بیخودی پیوستن ست

عقل در اسباب میدارد نظر — عشق میگوید مسبب را نگر !
عقل گوید دنیا و عقبے بجو ! ! — عشق میگوید بجز مولے مجو !
عقل مے گوید بیا موز علم بیش — عشق مے گوید که کن تو ترک خویش
عقل گوید شادی و مرہم طلب — عشق گوید درد و سوز و غم طلب
حق جہاں را از محبت آفرید — از محبت ہر دو عالم شد پدید

ਮਹਦੂਦ ਅਕਲ ਤੇ ਇਸ਼ਕ ਦੇ ਰਾਹ ਅੱਡ ਅੱਡ ਹਨ। ਇਕ ਫੈਲਾਉ ਵੱਲ ਲੈ ਜਾਂਦੀ ਹੈ ਤੇ ਦੂਸਰਾ ਇਕ ਉੱਤੇ ਹੀ ਟਿਕ ਜਾਣ ਦਾ ਜ਼ਬਰਦਸਤ ਉਪਦੇਸ਼ ਦੇਂਦਾ ਹੈ। ਇਕ ਕਹਿੰਦੀ ਹੈ, ਚਲ ਸੈਰ ਕਰ ਆ ਤੇ ਆਪਣੇ ਦਿਮਾਗ਼ ਵਿਚ ਸਭ ਦੁਨੀਆਂ ਦੇ ਇਲਮ ਭਰ, ਪਰ ਦੂਸਰਾ ਕਹਿੰਦਾ ਹੈ ਕਿ ਪ੍ਰੀਤਮ ਸਾਰਿਆਂ ਇਲਮਾਂ ਦਾ ਮੂਲ ਹੈ, ਉਸੇ ਦੀ ਗਲੀ ਦੀ ਪ੍ਰਕਰਮਾਂ ਕਰ ਤੇ ਕੇਵਲ ਉਸੀ ਦੇ ਖ਼ਿਆਲ ਨੂੰ ਅੰਦਰ ਵਸਾ, ਬੱਸ ਇਹ ਕਾਫ਼ੀ ਹੈ। ਇਕ ਯਾਰਾਂ ਦੋਸਤਾਂ ਵਿਚ ਮਿਲ ਬੈਠਣ ਨੂੰ ਕਹਿੰਦੀ ਹੈ ਤੇ ਦੂਸਰਾ ਅਜੇਹੇ ਯਾਰਾਂ ਦੀ ਮੁਹੱਬਤ ਤੋਂ ਜਿਸਤੋਂ ਪ੍ਰੀਤਮ ਵਲੋਂ ਅਨਗਹਿਲੀ ਹੋਵੇ, ਦੂਰ ਹੀ ਰਹਿਣ ਦਾ ਉਪਦੇਸ਼ ਦੇਂਦਾ ਹੈ। ਮਹਦੂਦ ਅਕਲ ਉਕਸਾਂਦੀ ਹੈ ਕਿ ਕਮਾਲ ਨੂੰ ਪਾ ਕੇ ਕਿਸੀ ਸਭਾ ਦਾ ਪ੍ਰੈਜ਼ੀਡੈਂਟ ਤੇ ਕਿਸੀ ਕੌਮ ਜਾਂ ਮੁਲਕ ਦਾ ਲੀਡਰ ਬਣ, ਪਰ ਇਸ਼ਕ ਕਹਿੰਦਾ ਹੈ ਕਿ ਕਿਸੀ ਇਕਾਂਤ ਥਾਂ ਖੰਡਾਂ ਬ੍ਰਹਮੰਡਾਂ ਦੇ ਸੁਆਮੀ ਦੀ ਯਾਦ ਵਿਚ ਮਗਨ ਹੋ ਜਾ। ਮਹਦੂਦ ਅਕਲ ਇਲਮਾਂ ਤੇ ਹੁਨਰਾਂ ਦੇ ਸਿੱਖਣ ਲਈ ਪ੍ਰੇਰਦੀ ਹੈ ਤੇ ਪ੍ਰੇਮ ਉਸ ਦਰ ਵੱਲ ਜਾਣ ਲਈ ਕਹਿੰਦਾ ਹੈ, ਜਿਥੋਂ ਆਤਮਾ ਨੂੰ ਨਸ਼ਾ ਮਿਲੇ। ਇਨਸਾਨੀ ਅਕਲ ਮਹਦੂਦ ਹੋਣ ਕਰਕੇ ਮਾਲਕ ਦੇ ਦਰਸ਼ਨ ਦੀਦਾਰ ਹੋਣ ਨੂੰ ਅਸੰਭਵ ਸਮਝਦੀ ਹੈ, ਪਰ ਇਸ਼ਕ ਕਹਿੰਦਾ ਹੈ ਕਿ ਦੋਵੇਂ ਆਲਮ ਉਸੀ ਦਾ ਜ਼ਹੂਰ ਹਨ, ਖ਼ੂਬ ਦੀਦਾਰ ਕਰੋ। ਆਮ ਅਕਲ ਕਹਿੰਦੀ ਹੈ ਕਿ ਕਾਮਲ ਆਮਲ ਅਜ ਕਲ੍ਹ ਕੋਈ ਨਹੀਂ ਨਜ਼ਰ ਆਂਵਦੇ, ਪਰ ਪ੍ਰੇਮ ਕਹਿੰਦਾ ਹੈ ਕਿ ਆਪਣੀਆਂ ਅੱਖਾਂ ਤੋਂ ਖ਼ੁਦੀ ਦੀ ਪੱਟੀ ਉਤਾਰਕੇ ਵੇਖ, ਤੇਰੀ ਨਜ਼ਰ ਵਿਚ ਕਈ ਕਾਮਲ ਦਿਸਣ ਲਗ ਪੈਣਗੇ, ਪੂਰਨ ਪੁਰਸ਼ਾਂ ਦਾ ਨਜ਼ਰ ਨਾ ਆਵਣਾ ਸਾਡੀ ਮਾੜੀ ਦ੍ਰਿਸ਼ਟੀ ਦਾ ਹੀ ਨੁਕਸ ਹੈ। ਮਹਦੂਦ ਅਕਲ ਕਹਿੰਦੀ ਹੈ ਕਿ ਦੁਨੀਆਂ ਦੇ ਮਾਲ ਦੌਲਤ ਤੋਂ

ਹੀ ਸੁਖ ਮਿਲ ਸਕਦਾ ਹੈ, ਪਰ ਇਸ਼ਕ ਕਹਿੰਦਾ ਹੈ ਕਿ ਸੱਚਾ ਸੁਖ ਚਿੱਤ ਦੀ ਇਕਾਗ੍ਰਤਾ ਤੇ ਲੀਨਤਾ ਵਿੱਚ ਹੈ, ਇਸ ਮੁਰਦਾਰ ਵੱਲ ਮਾਰਿਆ ਮਾਰਿਆ ਨਾ ਫਿਰ ਆਮ ਅਕਲ ਕਹਿੰਦੀ ਹੈ, ਆਪਣੀ ਜਾਨ ਦੀ ਰੱਖੀ ਕਰ ਤੇ ਆਰਾਮ ਵਿਚ ਰਹੁ, ਪਰ ਇਸ਼ਕ ਕਹਿੰਦਾ ਹੈ, ਆਪਣਾ ਸਿਰ ਤੇ ਪਿਆਰੀ ਜਾਨ ਸਭ ਆਪਣੇ ਪਿਆਰੇ ਪ੍ਰੀਤਮ ਉੱਤੋਂ ਵਾਰ ਦੇਹ। ਇਨਸਾਨੀ ਅਕਲ ਜ਼ਿਆਦਾ ਤੋਂ ਜ਼ਿਆਦਾ ਪ੍ਰਲੋਕ ਦੇ ਸੁਖ ਤੇ ਹੂਰਾਂ ਨੂੰ ਪ੍ਰਾਪਤ ਕਰਨ ਨੂੰ ਕਹਿੰਦੀ ਹੈ, ਪਰ ਇਸ਼ਕ ਕਹਿੰਦਾ ਹੈ, ਪ੍ਰੀਤਮ ਪਾਸੋਂ ਉਸਤੋਂ ਛੁਟ ਹੋਰ ਕੁਝ ਮੰਗਣਾ ਜਾਂ ਚਾਹੁਣਾ ਦੁਖ ਦਾ ਕਾਰਨ ਹੈ ਤੇ ਹਰਾਮ ਹੈ। ਮਹਦੂਦ ਅਕਲ ਸਮਝਾਂਦੀ ਹੈ ਕਿ ਇਸ਼ਕ ਵਾਲਿਆਂ ਨੂੰ ਜਨੂਨ ਤੇ ਸੌਦਾਅ ਦੀ ਮਰਜ਼ ਹੋ ਗਈ ਹੈ, ਹਕੀਮੋਂ! ਉਨ੍ਹਾਂ ਦਾ ਇਲਾਜ ਕਰੋ, ਪਰ ਇਸ਼ਕ ਕਹਿੰਦਾ ਹੈ ਕਿ ਉਹ ਆਦਿ ਤੋਂ ਹੁਸ਼ਿਆਰ ਹੈਨ, ਉਹ ਮਹਦੂਦ ਅਕਲ ਦੇ ਫ਼ਰੇਬ ਭਰੇ ਸੁਫ਼ਨੇ ਨੂੰ ਦੇਖਕੇ ਅਰਦਾਸ ਕਰਦੇ ਹਨ ਕਿ ਹੇ ਪ੍ਰੀਤਮ ! ਇਸ ਨੂੰ ਇਸ ਘੋਰ ਗ਼ਫ਼ਲਤ ਦੀ ਹਾਲਤ ਵਿਚੋਂ ਕੱਢ।

ਕੀ ਫਿਰ ਅਕਲ ਜਾਂ ਵਿਚਾਰ ਦੀ ਕੋਈ ਲੋੜ ਨਹੀਂ ? ਸਭ ਮਹਾਤਮਾਂ ਸਤਸੰਗ ਕਰਕੇ ਜੀਵਾਂ ਨੂੰ ਸਮਝਾਂਦੇ ਬੁਝਾਂਦੇ ਹਨ। ਵਿਚਾਰ ਸਹਿਤ ਬੁੱਧੀ ਤੋਂ ਕੰਮ ਲੈਕੇ ਸੱਤ ਤੇ ਅਸੱਤ ਦਾ ਨਿਰਨਾ ਕਰਦੇ ਹਨ। ਵਿਵੇਕ ਭਰੇ ਵਿਚਾਰ ਪੇਸ਼ ਕਰਦੇ ਹਨ। ਫਿਰ ਅਕਲ ਦੀ ਉਪਰ ਲਿਖੀ ਦਸ਼ਾ ਕਿਉਂ ? ਇਸਦਾ ਕਾਰਨ ਕੀ ਹੈ ? ਮਹਦੂਦ ਅਕਲ ਤਨ ਤੋਂ ਪਰੇ ਕੁਛ ਨਹੀਂ ਦੇਖਦੀ, ਤੇ ਪ੍ਰੀਤਮ ਦੇ ਪ੍ਰੇਮ ਤੋਂ ਖ਼ਾਲੀ ਰਖਦੀ ਹੈ। ਇਨਸਾਨ ਕਿਤਨਾ ਵੀ ਸਿਆਣਾ ਤੇ ਦਾਨਾ ਕਿਉਂ ਨਾ ਹੋਵੇ, ਸਿਆਣਪ ਕਰਕੇ ਉਸਦੀ ਪ੍ਰੀਤਮ ਦੇ ਦਰ ਪੁਰ ਢੋਈ ਨਹੀਂ। ਜਦ ਤੀਕ ਇਹ ਇਨਸਾਨੀ ਮਹਦੂਦ ਅਕਲ ਮਾਲਕ-ਕੁਲ ਵਿਚ ਜੋ ਪ੍ਰੇਮ ਰੂਪ ਹੈ, ਲੀਨ ਨਹੀਂ ਹੁੰਦੀ, ਉਹ ਸ਼ੈਤਾਨ ਵਾਂਗੂੰ ਗੁਮਰਾਹੀ ਦਾ ਕਾਰਨ ਬਣੀ ਰਹਿੰਦੀ ਹੈ। ਜਦ ਮਹਦੂਦ ਅਕਲ ਅਕਲ-ਕੁਲ ਦੀ ਨਜ਼ਦੀਕੀ ਇਖ਼ਤਿਆਰ ਕਰੇ ਤਾਂ ਉਹ ਆਪਣੀਆਂ ਊਣ-ਤਾਈਆਂ ਤੋਂ ਰਹਿਤ ਹੋਕੇ ਹਦ ਬੰਦੀਆਂ ਦੀਆਂ ਮੈਲਾਂ ਤੋਂ ਸਾਫ਼ ਹੋ ਜਾਂਦੀ ਹੈ, ਨਹੀਂ ਤਾਂ ਇਹ ਮਨ ਇੰਦ੍ਰੀਆਂ ਦੀਆਂ ਮੈਲਾਂ ਦੇ ਕਾਬੂ ਵਿਚ ਆ ਕੇ ਖੱਜਲ ਖੁਆਰ ਹੁੰਦੀ ਹੈ। ਹਾਂ ਜੇਕਰ ਮਨ ਇੰਦ੍ਰੀਆਂ ਸੁਚੱਜੀ ਅਕਲ ਜਾਂ ਸੁਮਤਿ ਦੇ ਅਧੀਨ ਹੋਣ ਤੇ ਇਸਦਾ ਮਾਲਕ ਨਾਲ, ਜੋ ਅਕਲ-ਕੁਲ ਹੈ, ਰੰਗ ਆਵੇ ਤੇ ਉਹ ਆਪ ਇਸ ਦਾ ਰਾਖਾ ਹੋ ਜਾਏ, ਤਾਂ ਇਨਸਾਨ ਗੁਰਮਤਿ ਨੂੰ ਪਾਕੇ ਆਪਣੇ ਪ੍ਰੀਤਮ ਨੂੰ ਪਾ ਲੈਂਦਾ ਹੈ।

ਇਸ ਲਈ ਹਜ਼ਰਤ ਮੁਹੰਮਦ ਸਾਹਿਬ ਫ਼ਰਮਾਂਦੇ ਹਨ ਕਿ "ਐਸੀ ਅਕਲ (ਸੁਮੱਤਿ ਜਾਂ ਗੁਰਮਤਿ) ਦਾ ਇਕ ਕਿਨਕਾ ਸੋਮ ਤੇ ਨਮਾਜ਼ ਤੋਂ ਬਿਹਤਰ ਹੈ। ਜੋ ਐਸੀ ਅਕਲ ਵਾਲਾ ਹੈ ਉਹ ਸਾਡੀ ਜਾਨ ਹੈ। ਉਸਦੀ ਰੂਹ ਸਾਡੀ ਜਾਨ ਨੂੰ

ਮੋਹਕ ਦੇਣ ਵਾਲੀ ਹੈ । ਐਸੀ ਅਕਲ ਤੋਂ ਜੋ ਰਹਿਤ ਹਨ ਉਹ ਅਹਿਮਕ ਹਨ। ਐਸਿਆਂ ਦੀ ਸੁਹਬਤ ਤੋਂ ਤੂੰ ਦੂਰ ਨੱਸ ਜਾ, ਕਿਉਂ ਜੁ ਅਜੇਹੇ ਅਹਿਮਕਾਂ ਨੇ ਅਨੇਕਾਂ ਖ਼ੂਨ ਖ਼ਰਾਬੇ ਕਰ ਦਿਤੇ। ਤੂੰ ਕੋਸ਼ਿਸ਼ ਕਰ ਜੋ ਤੇਰੀ ਅਕਲ ਅਕਲ-ਕੁਲ ਨਾਲ ਪੂਰਨ ਹੋ ਜਾਏ ਤੇ ਤੂੰ ਫੈਲਾਉ ਤੋਂ ਹਟਕੇ ਅੰਦਰਲੇ ਭੇਦਾਂ ਦੇ ਦੇਖਣ ਵਾਲਾ ਬਣ ਜਾਏਂ।"

ਇਨਸਾਨ ਨੂੰ ਚਾਹੀਦਾ ਹੈ ਕਿ ਮਹਦੂਦ ਅਕਲ ਨੂੰ ਆਪਣਾ ਵਜ਼ੀਰ ਨਾ ਬਣਾਏ, ਉਸਦੀ ਜਗ੍ਹਾ ਅਕਲ ਕੁਲ ਨੂੰ ਹੀ ਮੁਸ਼ੀਰ ਬਣਾਏ, ਕਿਉਂ ਜੋ ਮਹਦੂਦ ਅਕਲ ਨੇ ਅਕਲ ਦੇ ਨਾਮ ਨੂੰ ਬਦਨਾਮ ਕਰ ਰਖਿਆ ਹੈ। ਅਕਲ ਕੁਲ ਹੀ ਸੱਚੀ ਨਜ਼ਰ ਦੀ ਬਖ਼ਸ਼ਣ ਵਾਲੀ ਹੈ। ਮਹਦੂਦ ਅਕਲ ਤਾਂ ਹਰ ਪਾਸੇ ਫੈਲਾਉ ਵਿਚ ਰਹਿੰਦੀ ਹੈ, ਤੇ ਇਨਸਾਨ ਨੂੰ ਕੇਵਲ ਦੁਨੀਆਂ ਦੇ ਕਾਰਾਂ ਵਿਹਾਰਾਂ ਵਿਚ ਫਸਾਈ ਰਖਦੀ ਹੈ ਤੇ ਬਿੱਛੂ ਤੇ ਸਰਪ ਦੀ ਨਿਆਈਂ ਮਾਇਆ (ਮਾਲਕ ਤੋਂ ਭੁੱਲ) ਦੀ ਜ਼ਹਿਰ ਚੜ੍ਹਾਈ ਰਖਦੀ ਹੈ। ਇਨਸਾਨਾਂ ਵਿਚ ਹੈਵਾਨਾਂ ਤੋਂ ਵਡਿਆਈ ਤੇ ਫ਼ਜ਼ੀਲਤ ਸੁਚੱਜੀ ਅਕਲ ਨਾਲ ਸੁਸ਼ੋਭਤ ਹੋਣ ਕਰਕੇ ਹੀ ਹੈ। ਵਿਵੇਕ ਸਹਿਤ ਅਕਲ ਤੇ ਵਿਚਾਰ ਦੀ ਹਰੇਕ ਇਨਸਾਨ ਨੂੰ ਲੋੜ ਹੈ। ਇਸ ਦਾ ਕੰਮ ਕਿਸੀ ਮਜ਼ਮੂਨ ਨੂੰ ਖੋਲ੍ਹਕੇ ਸਪਸ਼ਟ ਕਰ ਦੇਣਾ ਹੈ । ਸੱਤ ਤੇ ਅਸੱਤ ਨੂੰ ਭਿੰਨ ਭਿੰਨ ਕਰਕੇ ਰਖ ਦੇਣਾ ਹੈ । ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ ਕਿ "ਜੋ ਲੋਕ ਮਾਲਕ ਦਾ ਨਾਮ ਲਿਖ ਲਿਖ ਕੇ ਵੇਚਣ ਦਾ ਬਿਉਹਾਰ ਕਰਦੇ ਹਨ, ਉਹਨਾਂ ਦਾ ਜੀਵਨ ਧ੍ਰਿਗ ਹੈ। ਜਿਨ੍ਹਾਂ ਦੀ ਖੇਤੀ ਉਜੜੇ ਉਹਨਾਂ ਲਈ ਖਲਵਾੜਾ ਕਿਥੋਂ? ਸਚੇ ਪੁਰਸ਼ਾਰਥ ਤੋਂ ਬਿਨਾਂ ਮਾਲਕ ਦੀ ਦਰਗਾਹ ਵਿਚ ਕੋਈ ਢੋਈ ਨਹੀਂ। ਜੇਕਰ ਅਸੀਂ ਵਾਦਾਂ ਵਿਵਾਦਾਂ ਵਿਚ ਆਪਣੀ ਅਕਲ ਜਾਂ ਬੁੱਧੀ ਨੂੰ ਬਰਬਾਦ ਕਰ ਲਈਏ ਤਾਂ ਇਸ ਨੂੰ ਅਕਲ ਨਹੀਂ ਆਖਦੇ। ਵਿਵੇਕ ਸਹਿਤ ਅਕਲ ਕਰਕੇ ਸਾਨੂੰ ਮਾਲਕ ਦੇ ਸੇਵਣ ਵਿਚ ਲਗਣਾ ਚਾਹੀਏ, ਕਿਉਂ ਜੋ ਇਸ ਕਰਕੇ ਹੀ ਅਸੀਂ ਮਾਨ ਪਾ ਸਕਦੇ ਹਾਂ। ਸੋਚ ਵਿਚਾਰ ਨਾਲ ਪੜ੍ਹਕੇ ਉਸ ਦੇ ਤਾਤਪਰਜ ਨੂੰ ਬੁਝਣਾ ਚਾਹੀਏ । ਅਕਲ ਨਾਲ ਵਿਚਾਰ ਕੇ ਸਾਨੂੰ ਪਾਤਰ ਨੂੰ ਦਾਨ ਦੇਣਾ ਚਾਹੀਏ। ਦੁਨੀਆਂ ਵਿਚ ਤੇ ਪ੍ਰਮਾਰਥਕ ਰਾਹ ਪੁਰ ਚੱਲਣ ਲਈ ਏਹੋ ਰਾਹ ਹੈ। ਇਸ ਤੋਂ ਛੁਟ ਹੋਰ ਸਭ ਗੱਲਾਂ ਸ਼ੈਤਾਨੀ ਕੰਮ ਹਨ।"

ਮ: ੧ ॥ "ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ॥
ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ ॥
ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ ॥
ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ ॥

ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥
ਅਕਲੀ ਪੜ੍ਹਿਕੈ ਬੁਝੀਐ ਅਕਲੀ ਕੀਚੈ ਦਾਨੁ ॥
ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥"

(ਸਾਰੰਗ ਵਾਰ ਮ: ੧, ੧੨੪੫-੨)

ਪਰ 'ਸਤਿ ਨਾਲ ਲੱਗ ਰਹਿਣ' ਤੇ 'ਸਤਿ ਹੋ ਜਾਣ' ਲਈ ਪ੍ਰੇਮ ਦੀ ਲੋੜ ਹੈ, ਜੋ ਮਾਲਕ ਦੀ ਅੰਸ ਹੋਣ ਕਰਕੇ ਰੂਹ ਦਾ ਖ਼ਾਸ ਗੁਣ ਹੈ। ਪ੍ਰਮਾਰਥ ਦੇ ਸਮਝਣ ਤੇ ਉਸ ਪੁਰ ਚੱਲਣ ਲਈ ਸੁਚੱਜੀ ਅਕਲ ਜਾਂ ਬੁੱਧੀ ਦੇ ਵਿਚਾਰ ਤੇ ਵਿਵੇਕ ਦੀ ਲੋੜ ਹੈ। ਜਦ ਸਤਿ ਤੇ ਅਸਤਿ ਦਾ ਨਿਰਨਾ ਹੋ ਗਿਆ, ਬੁੱਧੀ ਵਿਚਾਰ ਦਾ ਕੰਮ ਖ਼ਤਮ ਹੈ। ਸਾਡੀ ਆਤਮਾ ਦੇ 'ਸਤਿ ਵਿਚ ਲੀਨ ਹੋਣ' ਤੇ 'ਸਤਿ ਹੋ ਜਾਣ' ਲਈ ਇਸਦੀ ਲੋੜ ਨਹੀਂ। ਬੁੱਧੀ ਵਿਚਾਰ ਜਾਂ ਅਕਲ ਸਾਨੂੰ ਪਹਿਲਾਂ ਪ੍ਰਮਾਰਥ ਦੇ ਸਮਝਣ ਲਈ ਮਦਦਗਾਰ ਹੁੰਦੀ ਹੈ, ਪਰ ਸਮਝ ਲੈਣ ਤੋਂ ਮਗਰੋਂ ਫਿਰ ਉਸ 'ਸਤਿ' ਵਸਤ ਨਾਲ ਲਗਣਾ ਤੇ 'ਉਸ ਵਿਚ ਸਮਾਣਾ' ਹੁੰਦਾ ਹੈ ਜੋ ਨਿਰੋਲ ਪ੍ਰੇਮ ਦਾ ਕੰਮ ਹੈ।ਜੇਕਰ ਫਿਰ ਵੀ ਇਨਸਾਨ ਸੋਚਾਂ ਵਿਚਾਰਾਂ ਕਰਦਾ ਰਹੇ ਤਾਂ ਇਹ ਉਲਟਾ ਰੁਕਾਵਟ ਦਾ ਕਾਰਨ ਬਣ ਜਾਂਦੀਆਂ ਹਨ।

"Reasoning is the help and reasoning the bar."

ਆਤਮਾ ਪੁਰ ਅੰਤਸ਼ਕਰਨ ਦੇ ਚਾਰ ਪਰਦੇ ਹਨ, ਚਿਤ, ਮਨ, ਬੁੱਧਿ ਤੇ ਅਹੰਕਾਰ। ਇਹ ਸਾਰੇ ਉਤਰ ਜਾਣ ਤਾਂ ਆਤਮਾ ਦਾ ਸਾਖਿਆਤਕਾਰ ਹੁੰਦਾ ਹੈ। ਚਿੱਤ ਚਿਤਵਨਾ ਛੱਡ ਦੇਵੇ ਤੇ ਮਨ ਦੇ ਨਾਲ ਬੁੱਧੀ ਵੀ ਕੰਮ ਕਰਨੋਂ ਰਹਿ ਜਾਏ ਤਾਂ ਪ੍ਰਮਾਰਥ ਵਿਚ ਅਗੇ ਕਦਮ ਚਲਦਾ ਹੈ। ਉਪਨਿਸ਼ਦ ਕਹਿੰਦੀ ਹੈ "ਗਿਆਨ ਇੰਦ੍ਰੀਆਂ ਤੇ ਮਨ ਖੜਾ ਹੋ ਜਾਏ ਅਤੇ ਬੁੱਧੀ ਭੀ ਥਿਰ ਹੋ ਜਾਏ ਤਾਂ ਪਰਮਗਤੀ ਪ੍ਰਾਪਤ ਹੁੰਦੀ ਹੈ।"

यदा पंचावतिष्ठन्ते ज्ञानानि मनसा सह ।
बुद्धिश्च न विचेष्टते तामाहुः परमां गतिम् ॥ (ਕਠ-੨-੬-੧੦)

ਸਾਰੀਆਂ ਅਕਲਾਂ ਨੂੰ ਪ੍ਰੀਤਮ ਦੇ ਪ੍ਰੇਮ ਅੰਦਰ ਕੁਰਬਾਨ ਕਰ ਦੇਣਾ ਚਾਹੀਏ, ਕਿਉਂ ਜੋ ਅਕਲ ਨੂੰ ਉਸੀ ਤੋਂ ਹੀ ਆਧਾਰ ਮਿਲਦਾ ਹੈ। ਅਕਲ ਪਰਛਾਵੇਂ ਦੀ ਤਰ੍ਹਾਂ ਹੈ ਤੇ ਹੱਕ (ਸਤਿ ਪੁਰਖ) ਸੂਰਜ ਦੀ ਨਿਆਈਂ ਹੈ। ਪਰਛਾਵੇਂ ਦਾ ਸੂਰਜ ਨਾਲ ਕੀ ਮੁਕਾਬਲਾ!

## ਪ੍ਰੇਮ ਤੇ ਹੁਸਨ

ਹੁਸਨ ਨਾਸ਼ਮਾਨ ਹੈ, ਪਰ ਸੱਚਾ ਪ੍ਰੇਮ, ਮੁਹੱਬਤ ਜਾਂ ਚਾਹ ਕਦੀ ਨਾਸ਼ ਨਹੀਂ ਹੁੰਦੀ, ਹੁਸਨ ਭਾਵੇਂ ਨਾਸ਼ ਹੋ ਜਾਏ, ਨਜ਼ਾਕਤ ਨਾ ਰਹੇ, ਨਾਜ਼ ਅੰਦਾਜ਼

ਜਾਂਦੇ ਰਹਿਣ, ਮਨ ਮੋਹਣੀ ਖੂਬਸੂਰਤੀ ਅਲੋਪ ਹੋ ਜਾਏ, ਪਰ ਸੱਚੀ ਜ਼ਾਤੀ ਮੁਹੱਬਤ ਉਸ ਵਕਤ ਤੀਕ ਕਾਇਮ ਰਹਿੰਦੀ ਹੈ ਜਦ ਤੀਕ ਕਿ ਮੁਹੱਬਤ ਕਰਨ ਵਾਲੇ ਦਾ ਜਿਸਮ ਕਾਇਮ ਰਹਿੰਦਾ ਹੈ। ਉਸਦੇ ਦੇਹਾਂਤ ਹੋ ਜਾਣ ਦੇ ਮਗਰੋਂ ਵੀ ਮੁਹੱਬਤ ਵੈਸੀ ਹੀ ਰਹਿੰਦੀ ਹੈ,ਕਿਉਂ ਜੋ ਇਹ ਉਸ ਦੀ ਰੂਹ ਵਿਚ ਹਲ ਹੋ ਚੁਕੀ ਹੁੰਦੀ ਹੈ। ਸਚੀ ਮੁਹੱਬਤ ਤੇ ਪ੍ਰੇਮ ਕਦੀ ਫ਼ਨਾਹ ਨਹੀਂ ਹੁੰਦੇ,ਉਹ ਰੂਹ ਦੇ ਨਾਲ ਰਹਿੰਦੇ ਹਨ।ਜਿਸਮਾਨੀ ਹੁਸਨ ਅੱਜ ਹੈ,ਕੱਲ੍ਹ ਨਹੀਂ।ਯੁਵਾ ਅਵਸਥਾ ਤੇ ਤੰਦ-ਰੁਸਤੀ ਨਾ ਰਹਿਣ ਕਰਕੇ ਹੁਸਨ ਢਲ ਜਾਂਦਾ ਹੈ,ਪਰ ਪ੍ਰੇਮ ਹਮੇਸ਼ਾਂ ਰਹਿੰਦਾ ਹੈ।

ਜਿਸ ਹੁਸਨ ਦੀ ਬੁਨਿਆਦ ਜਿਸਮ ਪੁਰ ਹੈ, ਉਹ ਬੇਬੁਨਿਆਦ ਹੈ। ਪ੍ਰੇਮ ਰੂਹ ਦਾ ਸੁਭਾਵਕ ਗੁਣ ਹੈ। ਜਦ ਪ੍ਰੇਮ ਦਾ ਜੀਵਨ ਹੋਵੇ ਤਾਂ ਹੁਸਨ ਨੂੰ ਵੀ ਪਾਣੀ ਮਿਲਦਾ ਹੈ ਤੇ ਰੂਹਾਨੀ ਜੋਬਨ ਖਿੜ ਆਂਵਦਾ ਹੈ, ਜਿਸ ਵਿਚੋਂ ਰੂਹ ਝਲਕਾ ਦੇਂਦੀ ਹੈ। ਅਜੇਹਾ ਹੁਸਨ ਅਲੌਕਿਕ ਕਸ਼ਿਸ਼ ਰਖਦਾ ਹੈ ਤੇ ਪ੍ਰੇਮ ਨੂੰ ਪੈਦਾ ਕਰਨ ਵਾਲਾ ਹੁੰਦਾ ਹੈ। ਜਿਥੇ ਆਤਮ ਰੰਗ ਨਾਲ ਰੰਗਿਆ ਹੋਇਆ ਹੁਸਨ ਨਾ ਹੋਵੇ,ਉਥੇ ਪ੍ਰੇਮ ਕਿਥੇ ! ਬੁਲਬੁਲ ਸਚ ਮੁਚ ਦੇ ਤਾਜ਼ੇ ਤੇ ਖਿੜੇ ਹੋਏ ਫੁੱਲਾਂ ਤੇ ਮੋਹਤ ਹੁੰਦੀ ਹੈ,ਕਦੀ ਦੀਵਾਰ ਪੁਰ ਉੱਕਰੇ ਹੋਏ ਜਾਂ ਨਕਸ਼ ਨਿਗਾਰ ਦੇ ਫੁੱਲ ਉਸ ਨੂੰ ਖਿੱਚ ਨਹੀਂ ਸਕਦੇ :–

جہاں حسن نہیں، عشق بھی پیدا نہیں ہوتا     بلبل گُلِ دیوار پہ شیدا نہیں ہوتا

ਮੁਹੱਬਤ ਕਦੀ ਨਹੀਂ ਜਾ ਸਕਦੀ, ਭਾਵੇਂ ਹਡੀਆਂ ਨੂੰ ਸੁਰਮੇ ਵਾਂਗ ਬਾਰੀਕ ਵੀ ਪੀਠਾ ਜਾਏ,ਜਿਵੇਂ ਸੰਦਲ ਨੂੰ ਰਗੜ ਵੀ ਸੁਟੋ,ਪਰ ਖੁਸ਼ਬੂ ਕਿਧਰੇ ਨਹੀਂ ਜਾਂਦੀ। ਪ੍ਰੇਮ ਦੀ ਬੁਨਿਆਦ ਰੂਹ ਪੁਰ ਹੈ, ਜੋ ਸਦਾ ਅਟਲ ਹੈ। ਇਸ ਲਈ ਬੇ ਬੁਨਿਆਦ ਨਹੀਂ। ਉਹ ਵੀ ਉਸੀ ਤਰ੍ਹਾਂ ਲਾਫ਼ਾਨੀ ਹੈ, ਹੁਸਨ ਬੇ ਬੁਨਿਆਦ ਹੋ ਸਕਦਾ ਹੈ ਪਰ ਪ੍ਰੇਮ ਬੇ-ਬੁਨਿਆਦ ਨਹੀਂ ਹੁੰਦਾ, ਕਿਹਾ ਹੈ:–

حسن بے بنیاد باشد عشق بے بنیاد نیست

ਹਾਂ ਜਿਥੇ ਪ੍ਰੇਮ ਹੈ,ਉਥੇ ਜਮਾਲ ਵੀ ਅਵੱਸ਼ ਹੁੰਦਾ ਹੈ, ਚੇਹਰਾ ਖਿੜ ਆਂਵਦਾ ਹੈ, ਤੇ ਅੱਖਾਂ ਟਹਿਕ ਆਉਂਦੀਆਂ ਹਨ। ਮਹਾਤਮਾ ਅੰਦਰ ਮਾਲਕ ਦਾ ਪ੍ਰੇਮ ਠਾਠਾਂ ਮਾਰਦਾ ਹੈ ਤੇ ਉਸਦੇ ਹੁਸਨ ਨੂੰ ਦੂਣਾ ਕਰਦਾ ਹੈ, ਮਹਾਤਮਾਂ ਪੁਰਸ਼ਾਂ ਦਾ ਪ੍ਰੇਮ ਰੂਹਾਨੀ ਹੈ ਤੇ ਰੂਹ ਨਾਲ ਹੁੰਦਾ ਹੈ,ਜਿਸਮ ਤੇ ਜਿਸਮਾਨੀਅਤ ਨਾਲ ਨਹੀਂ। ਬਾਹਰਲੇ ਰੰਗ ਢੰਗ ਕਾਲੇ ਕੋਹਝੇ ਚਿਟੇ ਪੀਲੇ ਕੋਈ ਫਰਕ ਨਹੀਂ ਪਾਂਦੇ।ਉਹਨਾਂ ਦਾ ਆਤਮਾ ਨਾਲ ਜ਼ਾਤੀ ਪ੍ਰੇਮ ਹੈ। ਇਸ ਨੂੰ ਆਤਮ ਰੰਗ ਦੇਕੇ ਰੂਹਾਨੀ ਰੰਗ ਵਿਚ ਚਮਕਾ ਦੇਂਦੇ ਹਨ।

# ਪ੍ਰੇਮ ਤੇ ਗਿਆਨ

ਪ੍ਰੇਮ ਤੇ ਗਿਆਨ ਵਿਚ ਜੇਕਰ ਕੋਈ ਫ਼ਰਕ ਸਮਝਿਆ ਜਾਏ ਤਾਂ ਕੇਵਲ ਇਹੋ ਹੈ ਕਿ ਗਿਆਨ ਭੇਦ ਨੂੰ ਬਿਲਕੁਲ ਹੀ ਮਿਟਾਕੇ ਖੇਲ ਖ਼ਤਮ ਕਰਨਾ ਚਾਹੁੰਦਾ ਹੈ ਤੇ ਪ੍ਰੇਮ ਭੇਦ ਨੂੰ ਵੀ ਅਮੋਲਕ ਜਾਣ ਕੇ ਉਸਨੂੰ ਕਾਇਮ ਰਖਦਾ ਹੋਇਆ ਅਭੇਦ ਰਹਿੰਦਾ ਹੈ। 'ਏਕ ਜੋਤਿ ਦੁਇ ਮੂਰਤੀ' ਵਾਲੀ ਹਾਲਤ ਕਾਇਮ ਰਹਿੰਦੀ ਹੈ। ਭਗਤ ਭਗਵੰਤ ਦੇ ਪ੍ਰੇਮ ਵਿਚ ਅਜੇਹਾ ਲੀਨ ਹੋ ਜਾਂਦਾ ਹੈ ਕਿ ਸੇਵਾ ਕਰਦੇ ਹੋਏ ਵੀ ਸੁਆਮੀ ਤੇ ਸੇਵਕ ਦਾ ਭੇਦ ਨਹੀਂ ਰਹਿੰਦਾ। ਪ੍ਰੇਮੀ ਆਪਣੇ ਆਪ ਨੂੰ ਪ੍ਰੀਤਮ ਤੋਂ ਵੱਖਰਾ ਨਹੀਂ ਦੇਖਦਾ। ਅਕਲ ਇਸ ਭੇਦ ਨੂੰ ਨਹੀਂ ਜਾਣ ਸਕਦੀ, ਕਿਉਂ ਜੋ ਇਹ ਜ਼ਿੰਦਗੀ ਦਾ ਭੇਦ ਹੈ, ਇਹ ਕੇਵਲ ਸਮਝਣ ਦੀ ਗੱਲ ਨਹੀਂ।

"ਹਰਿ ਆਪੇ ਠਾਕੁਰੁ ਸੇਵਕੁ ਭਗਤੁ ਹਰਿ ਆਪੇ ਕਰੇ ਕਰਾਏ।"

(ਬਿਹਾਗੜਾ ਵਾਰ ਮ: ੪, ੫੫੦-੧੧)

ਸ਼ੰਮਸ ਤਬਰੇਜ਼ ਸਾਹਿਬ ਫ਼ਰਮਾਂਦੇ ਹਨ ਕਿ "ਮੈਂ ਅਜਬ ਸ਼ੰਮਸ ਤਬਰੇਜ਼ ਹਾਂ ਕਿ ਮੈਂ ਆਪਣੇ ਆਪ ਤੇ ਆਸ਼ਕ ਹੋ ਗਿਆ ਹਾਂ, ਕਿਉਂ ਜੋ ਜਦ ਮੈਂ ਆਪਣੇ ਆਪ ਅੰਦਰ ਝਾਤੀ ਮਾਰੀ ਤਾਂ ਖ਼ੁਦਾ ਤੋਂ ਛੁਟ ਆਪਣੇ ਅੰਦਰ ਹੋਰ ਕੁਝ ਨਜ਼ਰ ਨਾ ਆਇਆ:—"

عجب من شمس تبریزم که عاشق گشته‌ام بر خود چو خود در خود نظر کردم ندیدم جز خدا در خود

ਦਾਦੂ ਸਾਹਿਬ ਫ਼ਰਮਾਂਦੇ ਹਨ ਕਿ ਮੇਰੇ ਪ੍ਰੀਤਮ ਦੀ ਪ੍ਰੀਤਿ ਜੋ ਮੇਰੇ ਪਿੰਜਰ ਵਿਚ ਬੈਠ ਗਈ ਤਾਂ ਮੇਰਾ ਰੋਮ ਰੋਮ ਪੀਉ ਪੀਉ ਕਰਦਾ ਹੈ ਤੇ ਉਸਤੋਂ ਛੁਟ ਹੋਰ ਕੋਈ ਦੂਸਰਾ ਉੱਥੇ ਨਹੀਂ ਜਾਪਦਾ।

"ਪ੍ਰੀਤਿ ਜੋ ਮੇਰੇ ਪੀਉ ਕੀ ਬੈਠੀ ਪਿੰਜਰ ਮਾਂਹਿ ॥
ਰੋਮ ਰੋਮ ਪੀਉ ਪੀਉ ਕਰੇ, ਦਾਦੂ ਦੂਸਰ ਨਾਹਿ ॥"

ਸੱਚ ਹੈ, ਪ੍ਰੀਤਮ ਨੂੰ ਪ੍ਰੇਮ ਪਤ੍ਰੀਆਂ ਤਦ ਲਿਖਣੀਆਂ ਚਾਹੀਦੀਆਂ ਹਨ, ਜਦ ਉਹ ਕਿਧਰੇ ਪ੍ਰਦੇਸ ਵਿਚ ਵਸਦਾ ਹੋਵੇ। ਜੋ ਤਨ ਵਿਚ, ਮਨ ਵਿਚ, ਪ੍ਰਾਣਾਂ ਵਿਚ ਵਸਦਾ ਹੈ, ਉਸਨੂੰ ਸੰਦੇਸਾ ਭੇਜਣਾ ਕਿਵੇਂ ਬਣਦਾ ਹੈ—

ਪ੍ਰੀਤਮ ਪਤੀਆਂ ਤਬ ਲਿਖੂੰ, ਜੌ ਤੁਮ ਬਸੋ ਬਿਦੇਸ।
ਤਨ ਮੇਂ ਮਨ ਮੇਂ ਪ੍ਰਾਨ ਮੇਂ, ਵਾਂਕੂੰ ਕਿਆ ਸੰਦੇਸ। (ਕਬੀਰ ਸਾਹਿਬ)

ਆਮ ਲੋਕ ਗਿਆਨ ਤੇ ਪ੍ਰੇਮ ਦੋਹਾਂ ਨੂੰ ਇਕ ਵਕਤ ਵਿਚ ਰੂਹਾਨੀ ਜ਼ਿੰਦਗੀ ਲਈ ਜ਼ਰੂਰੀ ਨਹੀਂ ਸਮਝਦੇ। ਉਹ ਆਪੋ ਆਪਣੀ ਰੁਚੀ ਅਨੁਸਾਰ ਕੇਵਲ ਗਿਆਨ ਜਾਂ ਕੇਵਲ ਪ੍ਰੇਮ ਦੇ ਮਾਰਗ ਨੂੰ ਚੁਣ ਲੈਂਦੇ ਹਨ ਤੇ ਕਈ ਕੇਵਲ

ਕਰਮ ਮਾਰਗ ਨੂੰ ਚੁਣਕੇ ਦੁਨੀਆਂ ਨੂੰ ਸੁਧਾਰਨ ਦੇ ਯਤਨ ਵਿਚ ਲਗ ਜਾਂਦੇ ਹਨ। ਚਾਹੀਦਾ ਤਾਂ ਇਹ ਸੀ ਕਿ ਗਿਆਨ ਤੇ ਪ੍ਰੇਮ ਦੋਵੇਂ ਪੂਰਨ ਹੋਕੇ ਨੇਕ ਕੰਮਾਂ ਦੀ ਸ਼ਕਲ ਵਿਚ ਪ੍ਰਗਟ ਹੋਂਦੇ। ਪ੍ਰੇਮ ਤੇ ਗਿਆਨ ਸਾਡੇ ਅੰਦਰ ਰੂਹ ਫੂਕ ਦੇਂਦੇ ਹਨ, ਜਿਸ ਕਰਕੇ ਨੇਕ ਕੰਮ ਸਾਡੇ ਤੋਂ ਆਪਣੇ ਆਪ ਹੋਣੇ ਸ਼ੁਰੂ ਹੋ ਜਾਂਦੇ ਹਨ।

ਅਸਲ ਵਿਚ ਗਿਆਨ ਤੇ ਪ੍ਰੇਮ ਦੋ ਮਾਰਗ ਨਹੀਂ ਹਨ। ਇਹ ਦੋਵੇਂ ਹੀ ਆਪ ਜ਼ਿੰਦਗੀ ਹਨ। ਇਹ ਦੋਵੇਂ ਹੀ ਜ਼ਿੰਦਗੀ ਦੀ ਸ਼ਾਨ ਹਨ ਤੇ ਇਹਨਾਂ ਦੇ ਮਿਲਾਪ ਵਿਚ ਹੀ ਸਚੀ ਜ਼ਿੰਦਗੀ ਹੈ। ਗਿਆਨ ਤੇ ਪ੍ਰੇਮ ਇਕ ਹੀ ਹਕੀਕਤ ਦੇ ਦੋ ਪਹਿਲੂ ਹਨ ਤੇ ਇਕ ਹੀ ਪੰਛੀ ਦੇ ਦੋ ਪਰ ਹਨ। ਗਿਆਨ ਦੇ ਉਦੇ ਹੋਣ ਪੁਰ ਸਾਡੇ ਅੰਦਰ ਆਪਣੇ ਆਪ ਪ੍ਰੇਮ ਦਾ ਚਸ਼ਮਾ ਫੁਟ ਨਿਕਲਦਾ ਹੈ।

ਦਿਲ ਦਾ ਸੁਰਗ ਪ੍ਰੇਮ ਵਿਚ ਹੈ। ਜਿਸ ਇਕ ਦੇ ਗਿਆਨ ਨੂੰ ਬੁਧੀ ਦੇਖਣਾ ਚਾਹੁੰਦੀ ਹੈ, ਦਿਲ ਉਸਨੂੰ ਮੁਹੱਬਤ ਨਾਲ ਮਹਿਸੂਸ ਕਰਨਾ ਚਾਹੁੰਦਾ ਹੈ। ਜਾਨਣ ਨਾਲ ਦਰਸ਼ਨ ਹੋ ਸਕਦੇ ਹਨ, ਪਰ ਮਿਲਾਪ ਕੇਵਲ ਪ੍ਰੇਮ ਨਾਲ ਹੀ ਮੁਮਕਿਨ ਹੈ। ਜਾਨਣਾ ਸਾਨੂੰ ਉਸ '੧' ਤੀਕ ਪਹੁੰਚਾ ਦੇਂਦਾ ਹੈ, ਪਰ ਪ੍ਰੇਮ ਉਸਦੇ ਨਾਲ ਇਕ ਕਰਦਾ ਹੈ। ਜੇਹੜੇ ਲੋਕ ਕੇਵਲ ਜਾਨਣ ਨੂੰ ਹੀ ਕਾਫ਼ੀ ਸਮਝਦੇ ਹਨ, ਉਹ ਉਸਦੇ ਵਿਚ ਲੀਨ ਹੋਣ ਦੇ ਸਰੂਰ ਨੂੰ ਨਹੀਂ ਪਾ ਸਕਦੇ।

ਪ੍ਰੇਮ ਤੇ ਪੂਰਨ ਗਿਆਨ (ਦੇਖੋ ਗਿਆਨ ਦਾ ਪ੍ਰਕਰਣ) ਵਿਚ ਕੋਈ ਫ਼ਰਕ ਨਹੀਂ। ਪ੍ਰੇਮ ਕੀ ਹੈ? ਦਿਲ ਦੇ ਦੇਣ ਦਾ ਨਾਮ ਪ੍ਰੇਮ ਹੈ। ਉਪਨਿਸ਼ਦ ਕਹਿੰਦੀ ਹੈ:—

"ईशावस्य मिदं सर्वं यत्किंच जगत्यां जगत्।" (ईशोपनिषत्)

"ਇਸ ਜਗਤ ਵਿਚ ਜੋ ਕੁਝ ਹੈ, ਉਹ ਈਸ਼੍ਵਰ ਨਾਲ ਢਕਿਆ ਹੋਇਆ ਹੈ। ਇਸ ਜਗਤ ਨੂੰ ਈਸ਼੍ਵਰ ਦੇ ਖ਼ਿਆਲ ਨਾਲ ਢਕ ਦੇ।" ਇਹ ਦਿਲ ਦੇਣ ਦਾ ਹੀ ਮਜ਼ਮੂਨ ਹੈ। ਈਸ਼੍ਵਰ ਨੂੰ ਦਿਲ ਦਿਤਾ ਤੇ ਉਸੀ ਦੇ ਖ਼ਿਆਲ ਨਾਲ ਸਾਰੇ ਜਗਤ ਨੂੰ ਢਕ ਦਿਤਾ। ਜਗਤ ਵਿਚ ਜੋ ਕੁਝ ਹੈ, ਉਹ ਈਸ਼੍ਵਰ ਹੀ ਹੈ, ਉਸ ਤੋਂ ਛੁਟ ਹੋਰ ਕੁਝ ਨਹੀਂ। ਇਹੋ ਪ੍ਰੇਮ ਤੇ ਇਹੋ ਗਿਆਨ ਵੀ ਹੈ। ਸੋਚੋ, ਵਿਚਾਰੋ। ਪ੍ਰੇਮ ਤੇ ਗਿਆਨ ਵਿਚ ਕੀ ਫ਼ਰਕ ਹੈ!

"ਏਹੁ ਵਿਸੁ ਸੰਸਾਰੁ ਤੁਮ ਦੇਖਦੇ
ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥

(ਰਾਮਕਲੀ ਮ: ੩, ੯੨੨-੪)

ਦਿਲ ਦੇ ਦਿਤਾ ਗਿਆ ਤੇ ਇਹ ਦਿਲ ਪ੍ਰੀਤਮ ਨੂੰ ਕੇਂਦਰ ਬਣਾਕੇ ਉਸੀ ਵਿਚ ਹੀ ਟਿਕ ਗਿਆ। ਇਹਨੂੰ ਹੀ ਗਿਆਨ ਕਹਿੰਦੇ ਹਨ। ਗਿਆਨ ਦੀ ਮੁਰਾਦ ਕੇਵਲ ਜਾਨਣਾ ਜਾਂ ਸਮਝਣਾ ਨਹੀਂ। ਗਿਆਨ ਤੋਂ ਮੁਰਾਦ 'ਹੋਣਾ' ਤੇ

'ਹੋ ਜਾਣਾ' ਹੈ,ਜੋ ਅਸਲ ਵਿਚ ਅਸੀਂ ਹਾਂ (ਦੇਖੋ ਗਿਆਨ ਦਾ ਪ੍ਰਕਰਣ ਭਾਗ ੧)

ਫਿਰ ਉਪਨਿਸ਼ਦ ਕਹਿੰਦੀ ਹੈ:-

तेन त्यक्तेन भुंजीथा मा गृधः कस्य स्विद्धनं ।

"ਉਸ ਨੇ ਜੋ ਕੁਝ ਦਿਤਾ ਹੈ,ਉਸੀ ਨੂੰ ਭੋਗ । ਆਪਣੇ ਦਿਲ ਵਿਚ ਉਸ ਦੌਲਤ ਦੀ ਹਵਸ ਨੂੰ ਜਗ੍ਹਾ ਨਾ ਦੇ, ਜੋ ਤੇਰੀ ਨਹੀਂ ਹੈ ।" ਇਹ ਪ੍ਰੇਮ ਜਾਂ ਦਿਲ ਦੇਣ ਦਾ ਖ਼ਾਸ ਗੁਣ ਹੈ ਕਿ ਪ੍ਰੀਤਮ ਦੀ ਰਜ਼ਾ ਵਿਚ ਰਾਜ਼ੀ ਰਹੇ । ਜਿਸ ਵਿਚ ਇਹ ਸਿਫ਼ਤ ਆ ਜਾਏ, ਉਸੀ ਨੂੰ ਹੀ ਗਿਆਨ ਦਾ ਅਧਿਕਾਰ ਹੈ । ਜੋ ਹਿਰਸ ਹਵਾ ਵਿਚ ਫਸਿਆ ਹੋਇਆ ਹੈ, ਉਸਨੂੰ ਗਿਆਨ ਦੀ ਪ੍ਰਾਪਤੀ ਕਿਥੇ !

ਮਾਲਕ ਨੂੰ ਜਾਨਣਾ ਇਕ ਤਰ੍ਹਾਂ ਉਸ ਨਾਲ ਪ੍ਰੇਮ ਕਰਨਾ ਹੈ, ਉਸ ਵਿਚ ਲੀਨ ਹੋਣਾ ਹੈ-ਉਸਦੀ ਅਲੌਕਿਕ ਖ਼ੂਬਸੂਰਤੀ ਨੂੰ ਲੋਚਣਾ ਤੇ ਉਸ ਵਿਚ ਇਕ ਹੋ ਰਹਿਣਾ ਹੈ ।

## ਪ੍ਰੇਮ ਤੇ ਵੈਰਾਗ

ਵੈਰਾਗ ਦੇ ਅਰਥ (ਦੇਖੋ ਵੈਰਾਗ ਦਾ ਪ੍ਰਕਰਣ) ਘਰ ਬਾਹਰ ਦਾ ਤਿਆਗ ਨਹੀਂ । ਇਹ ਚਿੱਤ ਦੀ ਉਸ ਨਿਰਮਲ ਬਿਰਤੀ ਦਾ ਨਾਮ ਹੈ, ਜਿਸ ਨਾਲ ਲੋਕ ਪ੍ਰਲੋਕ ਦੇ ਸਭ ਵਿਸ਼ਿਆਂ ਤੋਂ ਉਪਰਾਮਤਾ ਹੋਕੇ ਖ਼ਾਹਿਸ਼ਾਂ ਦਾ ਪੂਰਨ ਤਿਆਗ ਹੋਵੇ। ਪਰ ਵਿਵੇਕ ਤੋਂ ਰਹਿਤ ਸਚੇ ਵੈਰਾਗ ਦਾ ਹੋਣਾ ਅਸੰਭਵ ਹੈ । ਜਦ ਉਹੀ ਬਿਰਤੀ ਭਗਵਤ ਪਰਾਇਣ ਹੁੰਦੀ ਹੈ,ਉਸਨੂੰ ਪ੍ਰੇਮ ਕਿਹਾ ਜਾਂਦਾ ਹੈ । ਇਸ ਲਈ ਪ੍ਰੇਮ ਤੇ ਵੈਰਾਗ ਦੋ ਪਦਾਰਥ ਨਹੀਂ ਹਨ । ਇਹ ਇਕ ਹੀ ਚਿੱਤ ਬਿਰਤੀ ਦੇ ਦੋ ਨਾਮ ਹਨ । ਜਿਤਨਾ ਇਕ ਪੁਰਸ਼ ਵੈਰਾਗਵਾਨ ਹੁੰਦਾ ਜਾਵੇਗਾ, ਉਤਨਾ ਹੀ ਉਹ ਪ੍ਰੇਮੀ ਭਗਤ ਹੁੰਦਾ ਜਾਵੇਗਾ । ਜਿਨ੍ਹਾਂ ਦੇ ਅੰਦਰ ਮਾਲਕ ਦਾ ਪ੍ਰੇਮ ਨਹੀਂ, ਜਾਣ ਲਵੋ ਕਿ ਉਨ੍ਹਾਂ ਦੇ ਚਿੱਤ ਅੰਦਰ ਵੈਰਾਗ ਭਾਵਨਾ ਬਿਲਕੁਲ ਹੀ ਨਹੀਂ । ਇਸ ਲਈ ਚਿਤ ਜਿਤਨਾਂ ਖ਼ਾਹਿਸ਼ਾਂ ਤੋਂ ਰਹਿਤ ਹੁੰਦਾ ਜਾਏਗਾ ਉਤਨਾ ਹੀ ਉਹ ਪ੍ਰੇਮ ਨਾਲ ਭਰਪੂਰ ਹੁੰਦਾ ਜਾਏਗਾ । ਕੋਈ ਸੰਸਾਰ ਵਿਚ ਆਸਕਤ ਪੁਰਸ਼ ਕਦੇ ਪ੍ਰੇਮੀ ਨਹੀਂ ਹੋ ਸਕਦਾ।ਦੁਨੀਆਂ ਵੱਲੋਂ ਹੱਥ ਧੋ ਕੇ (ਜੋ ਸੱਚਾ ਵੁਜ਼ੂ ਹੈ) ਮਾਲਕ ਨੂੰ ਸਜਦਾ ਕਰੇ, ਕਿਉਂ ਜੋ ਬਾਹਰ ਨਮਾਜ਼ ਦੀ ਅਦਾਇਗੀ ਵੀ ਬਿਨਾਂ ਵੁਜ਼ੂ ਕਰਨ ਦੇ ਜਾਇਜ਼ ਨਹੀਂ ਹੁੰਦੀ:-

تا نشوئی دست از دنیا مپیا در یادِ حق !
در شریعت نیست جائز بے وضو کردن نماز

ਵੈਰਾਗ ਤੇ ਪ੍ਰੇਮ ਇਕੋ ਹੀ ਚੀਜ਼ ਹਨ । ਜਦ ਤੀਕ ਚਿੱਤ ਵਿਸ਼ੇ ਵਾਸਨਾ ਤੋਂ ਨਿਰਾਸ ਨਾ ਹੋਵੇ, ਭਗਤੀ ਦਾ ਕੋਈ ਰਸ ਨਹੀਂ ਹੁੰਦਾ । ਭਾਵੇਂ ਇਹ ਦੇਖਣ

ਵਿਚ ਆਇਆ ਹੈ ਕਿ ਭਗਤੀ ਦੇ ਸ਼ੁਰੂ ਵਿਚ ਵੈਰਾਗ ਦੇ ਹੁੰਦਿਆਂ ਵੀ ਭਗਤ ਆਪਣੀਆਂ ਖ਼ਾਸ ਲੋੜੀਂਦੀਆਂ ਚੀਜ਼ਾਂ ਮਾਲਕ ਤੋਂ ਮੰਗਦੇ ਰਹੇ, ਸਿਰਫ਼ ਇਸ ਖ਼ਿਆਲ ਨਾਲ ਕਿ ਪਰਮਾਰਥ ਨਿਰਵਿਘਨ ਸਿੱਧ ਹੋ ਜਾਏ, ਕਿਸੀ ਨਫ਼ਸਾਨੀ ਖ਼ਾਹਿਸ਼ਾਂ ਦੇ ਪੂਰਾ ਕਰਨ ਲਈ ਨਹੀਂ:—

"ਦੁਇ ਸੇਰ ਮਾਂਗਉ ਚੂਨਾ ॥ ਪਾਉ ਘੀਉ ਸੰਗਿ ਲੂਨਾ ॥
ਅਧ ਸੇਰੁ ਮਾਂਗਉ ਦਾਲੇ ॥ ਮੋਕਉ ਦੋਨਉ ਵਖਤ ਜਿਵਾਲੇ ॥
ਖਾਟ ਮਾਂਗਉ ਚਉਪਾਈ ॥ ਸਿਰਹਾਨਾ ਅਵਰ ਤੁਲਾਈ ॥
ਊਪਰ ਕਉ ਮਾਂਗਉ ਖੀਂਧਾ ॥ ਤੇਰੀ ਭਗਤਿ ਕਰੈ ਜਨੁ ਥੀਂਧਾ ॥
ਮੈ ਨਾਹੀ ਕੀਤਾ ਲਬੋ ॥ ਇਕੁ ਨਾਉ ਤੇਰਾ ਮੈ ਫਬੋ ॥"

(ਸੋਰਠਿ ਕਬੀਰ, ੬੫੬—੧੪)

ਪਰ ਵੈਰਾਗ ਪੂਰਨ ਹੋਣ ਪੁਰ ਭਗਤ ਜਨ ਭਗਵਾਨ ਤੋਂ ਕੁਛ ਨਹੀਂ ਮੰਗਦੇ। ਉਹ ਖ਼ੁਦਾ ਤੋਂ ਖ਼ੁਦਾ ਨੂੰ ਹੀ ਮੰਗਦੇ ਹਨ, ਕਿਉਂ ਜੋ ਉਸਤੋਂ ਛੁਟ ਹੋਰ ਸਭ ਨਾਸਮਾਨ ਤੇ ਦੁਖ ਦਾ ਕਾਰਨ ਹੈ—

از خدا جز خدا نباید خواست    زانکہ جز حق ہست سوے او بر فناست

"ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥
ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥" (ਗਮ: ਵਾਰ ਮ: ੫, ੯੫੮—੧)

ਉਸਦੇ ਕੁਝ ਨਾ ਮੰਗਣ ਦਾ ਕਾਰਨ ਇਹੋ ਹੈ ਕਿ ਮਾਲਕ ਦੀ ਯਾਦ ਵਿਚ ਭਗਤ ਕਿਸੀ ਤਰ੍ਹਾਂ ਕਮੀ ਨਹੀਂ ਦੇਖਦਾ, ਉਸਦੇ ਦੁਖ ਦਰਦ ਤੇ ਭਰਮ ਸਭ ਨਸ ਜਾਂਦੇ ਹਨ, ਤੇ ਜਿਸਨੂੰ ਪ੍ਰੇਮ ਦਾ ਰਸ ਆ ਗਿਆ, ਉਹ ਹੋਰ ਹੋਰ ਰਸਾਂ ਵਿਚ ਫਸਦਾ ਨਹੀਂ, ਉਸਦਾ ਕਿਹਾ ਮਾਲਕ ਦੀ ਦਰਗਾਹ ਵਿਚ ਪ੍ਰਵਾਨ ਹੈ। ਇਸ ਲਈ ਉਹ ਦੁਨੀਆਂ ਦੀ ਕਿਸੀ ਚੀਜ਼ ਨੂੰ ਨਜ਼ਰ ਵਿਚ ਨਹੀਂ ਲਿਆਂਵਦਾ।

## ਪ੍ਰੇਮ ਤੇ ਮੋਹ

ਪ੍ਰੇਮ ਮੋਹ ਨਹੀਂ। ਪ੍ਰੇਮ ਤੇ ਮੋਹ ਵਿਚ ਬੜਾ ਭਾਰੀ ਫ਼ਰਕ ਹੈ। ਮੋਹ ਵਿਚ ਇਨਸਾਨ ਆਪਣੇ ਜਿਸਮ, ਇਸਤ੍ਰੀ, ਬੱਚਿਆਂ, ਰਿਸ਼ਤੇਦਾਰਾਂ, ਮਜ਼ਹਬਾਂ, ਕੌਮਾਂ, ਤੇ ਮੁਲਕਾਂ ਨਾਲ ਜਕੜਿਆ ਜਾਂਦਾ ਹੈ, ਤੇ ਇਹਨਾਂ ਤੋਂ ਛੁਟ ਦੂਸਰਿਆਂ ਨਾਲ ਦੁਸ਼ਮਣੀ ਬਖ਼ੀਲੀ ਖੜੀ ਕਰ ਲੈਂਦਾ ਹੈ। ਮੋਹ ਵਿਚ ਤੰਗ ਦਿਲੀ ਹੈ। ਇਸ ਕਰਕੇ ਸੱਚੀ ਅਕਲ ਤੋਂ ਠੀਕ ਕੰਮ ਨਹੀਂ ਲੈ ਸਕਦਾ। ਉਸ ਵਿਚ ਖ਼ੁਦਗ਼ਰਜ਼ੀ ਜ਼ੋਰਾਂ ਪਰ ਰਹਿੰਦੀ ਹੈ। ਪ੍ਰੇਮ ਵਿਚ ਖ਼ੁਦੀ ਪੂਰੇ ਤੌਰ ਪੁਰ ਫੈਲ ਜਾਂਦੀ ਹੈ। ਸਭ ਦਾ ਪਿਆਰ—ਕਿਆ ਇਨਸਾਨ ਕਿਆ ਹੈਵਾਨ—ਰਖਦਾ ਹੈ, ਇਥੋਂ ਤੀਕ ਜੋ ਮਾਲਕ ਦੀ ਸਭ ਪੈਦਾਇਸ਼ ਨਾਲ ਉਸਦਾ ਪਿਆਰ ਹੁੰਦਾ ਹੈ।

ਮੋਹ ਵਿਚ ਖ਼ੁਦਗ਼ਰਜ਼ੀ ਤੇ ਤੰਗ ਦਿਲੀ ਦੇ ਖ਼ਿਆਲ ਤੇ ਇਰਾਦੇ ਹੁੰਦੇ ਹਨ ਤੇ ਉਹਨਾਂ ਦੇ ਪੂਰਾ ਕਰਨ ਲਈ ਜ਼ੁਲਮ ਤੇ ਤੱਦੀ ਕਰਦਾ ਹੈ, ਜਿਸਦਾ ਨਤੀਜਾ ਦੁਖ ਹੀ ਦੁਖ ਹੁੰਦਾ ਹੈ। ਪ੍ਰੇਮ ਇਹਨਾਂ ਸਭ ਮੈਲਾਂ ਤੋਂ ਰਹਿਤ ਹੁੰਦਾ ਹੈ। ਪ੍ਰੇਮੀ ਸਭ ਨਾਲ ਪਿਆਰ ਕਰਦਾ ਹੈ। ਮੋਹ ਵਿਚ ਇਨਸਾਨ ਚਮਾਰ ਬਣ ਜਾਂਦਾ ਹੈ ਤੇ ਉਸਦਾ ਕੰਮ ਬਿਉਪਾਰ ਦੀ ਨਜ਼ਰ ਤੋਂ ਨਿਰਖ ਪਰਖ ਕਰਨਾ ਹੀ ਰਹਿ ਜਾਂਦਾ ਹੈ। ਮੋਹ ਵਾਲੀ ਦੁਨੀਆਂ ਇਕ ਤਰ੍ਹਾਂ ਬਣੀਏ ਦੀ ਦੁਕਾਨ ਬਣ ਜਾਂਦੀ ਹੈ। ਜਿਥੋਂ ਕੁਝ ਮਿਲੇ ਉਥੇ ਦਿਓ, ਨਹੀਂ ਤਾਂ ਨਾ ਦਿਓ। ਪਰ ਪ੍ਰੇਮ ਦੇਣਾ ਜਾਣਦਾ ਹੈ। ਉਹ ਜਾਣਦਾ ਹੈ ਕਿ ਮਾਲਕ ਰੂਪੀ ਪ੍ਰੇਮ ਸਭ ਦੇ ਅੰਦਰ ਹੈ। ਬਿਨਾਂ ਕਿਸੀ ਲੈਣ ਦੇ ਖ਼ਿਆਲ ਦੇ ਉਹ ਸਦਾ ਸਭ ਨਾਲ, ਨੇਕ ਹੋਵੇ ਜਾਂ ਬਦ, ਪਿਆਰ ਕਰਦਾ ਹੈ। ਪ੍ਰੇਮ ਜੀਵਨ ਦਾ ਆਧਾਰ ਹੁੰਦਾ ਹੈ, ਉਹੀ ਜ਼ਿੰਦਗੀ ਦਾ ਸਹਾਰਾ ਹੁੰਦਾ ਹੈ।

## ਪ੍ਰੇਮ ਤੇ ਕਾਮ

ਪ੍ਰੇਮ ਵਿਸ਼ੇ ਵਾਸ਼ਨਾ ਦਾ ਨਾਮ ਨਹੀਂ, ਕਿਉਂ ਜੋ ਵਿਸ਼ੇ ਵਾਸ਼ਨਾ ਵਿਚ ਕਾਮ ਦੀ ਮਿਲਾਵਟ ਹੈ। ਇਹ ਪ੍ਰੇਮ ਉਹ ਨਹੀਂ ਜੋ ਆਮ ਲੋਕਾਂ ਵਿਚ ਹੁੰਦਾ ਹੈ। ਉਹ ਤਾਂ ਖਾਣ ਪੀਣ ਕਰਕੇ ਪੈਦਾ ਹੁੰਦਾ ਹੈ—

ایں نہ عشق است آں کہ در مردم بود    ایں فساد از خوردن گندم بود (مولانا روم)

ਪ੍ਰੇਮ ਤੇ ਵਿਸ਼ੇ ਵਾਸ਼ਨਾ ਦੋ ਅੱਡ ਅੱਡ ਚੀਜ਼ਾਂ ਹਨ, ਜਿਨ੍ਹਾਂ ਵਿਚ ਜ਼ਮੀਨ ਆਸਮਾਨ ਦਾ ਫਰਕ ਹੈ। ਇਕ ਤਾਂ ਅਲੌਕਿਕ ਜੀਵਨ ਰੌ ਹੈ ਤੇ ਦੂਸਰਾ ਹੈਵਾਨੀ ਜਜ਼ਬਾ ਹੈ। ਕਾਮ (ਹੈਵਾਨੀ ਨਫ਼ਸਾਨੀਅਤ ਦਾ ਜਜ਼ਬਾ) ਹਮੇਸ਼ਾਂ ਆਪਣੇ ਸੁਖ ਦੇ ਲਈ ਹੁੰਦਾ ਹੈ। ਕਾਮੀ ਪੁਰਸ਼ ਦੂਸਰੇ ਨੂੰ ਆਪਣੇ ਭੋਗ ਦਾ ਜ਼ਰੀਆ ਬਨਾਣਾ ਚਾਹੁੰਦਾ ਹੈ, ਪਰ ਰੂਹਾਨੀ ਮੁਹੱਬਤ ਆਪਣੇ ਮਹਬੂਬ ਨੂੰ ਸੁਖ ਦੇਣ, ਉਸਦੇ ਲਈ ਸਭ ਦੁਖ ਉਠਾਣ ਤੇ ਉਸ ਦੇ ਸੁਖ ਵਿਚ ਸੁਖੀ ਹੋਣ ਦੀ ਸਿਫ਼ਤ ਰਖਦੀ ਹੈ। ਆਪਣੇ ਤਨ, ਮਨ, ਰੂਪ, ਜੋਬਨ, ਬੁਧੀ ਪ੍ਰਾਣ ਤੇ ਧਨ ਨੂੰ ਮਾਲਕ ਦੀ ਪੂਜਾ ਦੀ ਸਾਮਿਗਰੀ ਬਨਾਣਾ ਚਾਹੀਏ। ਕਾਮ ਵਾਸ਼ਨਾ ਹਮੇਸ਼ਾਂ ਅੰਗ ਸੰਗ ਹੋਣ ਦੇ ਲਈ ਬੇਕਰਾਰ ਹੁੰਦੀ ਹੈ। ਕਾਮ ਅੰਧੇਰ ਹੈ, ਪ੍ਰੇਮ ਸੂਰਜ ਹੈ। ਕਾਮ ਸੁਵਾਰਥੀ ਹੁੰਦਾ ਹੈ, ਪਰ ਪ੍ਰੇਮ ਆਪਣਾ ਆਪ ਦਾਨ ਕਰਦਾ ਹੈ। ਕਾਮ ਸੁਖ ਲੈਕੇ ਤਸੱਲੀ ਪਾਂਦਾ ਹੈ, ਪਰ ਪ੍ਰੇਮ ਸੁਖ ਦੇਕੇ ਸਫਲ ਹੁੰਦਾ ਹੈ। ਕਾਮ ਭੌਰ ਦੀ ਨਿਆਈਂ ਹੈ, ਪ੍ਰੇਮ ਨਦੀ ਦੇ ਸਾਮਾਨ ਹੈ। ਕਾਮ ਕੋਇਲ੍ਹਾ ਹੈ ਤੇ ਪ੍ਰੇਮ ਹੀਰੇ ਦੀ ਤਰ੍ਹਾਂ ਕੀਮਤੀ ਹੈ। ਪ੍ਰੇਮ ਪ੍ਰੀਤਮ ਲਈ ਆਪਣਾ ਸਭ ਕੁਛ ਹੀ ਸੌਂਪ ਦੇਂਦਾ ਹੈ ਤੇ ਉਸਨੂੰ ਭੁਲਕੇ ਬੇਕਰਾਰ ਹੁੰਦਾ ਤੇ ਤੜਫਦਾ ਹੈ। ਕਾਮ ਵਿਚ ਧੀਰਜ ਜਾਂਦਾ ਰਹਿੰਦਾ ਹੈ, ਕਾਮੀ

ਕਿਸੀ ਕੰਮ ਨੂੰ ਇਕ ਚਿੱਤ ਹੋਕੇ ਨਹੀਂ ਲਗ ਸਕਦਾ। ਇਸ ਵਿਚ ਤੰਗਦਿਲੀ ਆ ਜਾਂਦੀ ਹੈ । ਕਮਜ਼ੋਰੀ ਤੇ ਬੁਜ਼ਦਿਲੀ ਜ਼ੋਰਾਂ ਪੁਰ ਹੋ ਜਾਂਦੀ ਹੈ। ਇਹ ਤਕਲੀਫ਼ਾਂ ਨੂੰ ਵਧਾਂਦਾ ਹੈ। ਨਫ਼ਰਤ ਤੇ ਉਦਾਸੀ ਅੰਤਰ ਵਿਚ ਘਰ ਕਰ ਜਾਂਦੀ ਹੈ ਤੇ ਜ਼ਮੀਰ ਵਿਚ ਬੇਚੈਨੀ ਤੇ ਤਲਮਲਾਹਟ ਵਧ ਜਾਂਦੀ ਹੈ। ਇਨਸਾਨ ਆਪਣੀਆਂ ਨਜ਼ਰਾਂ ਵਿਚ ਆਪ ਗਿਰ ਜਾਂਦਾ ਹੈ । ਪਰ ਪ੍ਰੇਮ ਇਨ੍ਹਾਂ ਸਭ ਅਉਗਣਾਂ ਤੋਂ ਰਹਿਤ ਹੁੰਦਾ ਹੋਇਆ, ਰੂਹ ਨੂੰ ਦੁਨੀਆਂ ਤੋਂ ਉਪਰਾਮ ਕਰਕੇ ਮਾਲਕ ਨਾਲ ਜੋੜਨ ਦਾ ਜ਼ਰੀਆ (Lever) ਹੈ।

ਜੀਵ ਦਾ ਨਿਜ ਸੁਭਾਉ ਪ੍ਰੇਮ ਹੀ ਹੈ। ਇਹੀ ਪ੍ਰੇਮ ਦੀ ਰੌ ਜਦ ਵਿਸ਼ਿਆਂ ਵਲ ਜਾਂਦੀ ਹੈ, ਤਾਂ ਮਾਲਕ ਵੱਲੋਂ ਦੂਰ ਕਰਦੀ ਹੈ ਤੇ ਕਾਮ ਅਖਵਾਂਦੀ ਹੈ। ਜਦ ਇਹੀ ਪ੍ਰੇਮ ਵਿਸ਼ਿਆਂ ਦੇ ਸੁਖ ਛੱਡਕੇ ਮਾਲਕ ਵਲ ਲਗਦਾ ਹੈ ਤਾਂ ਦਿਵਯ ਪ੍ਰੇਮ ਸਦਿਆ ਜਾਂਦਾ ਹੈ। ਕਾਮ ਤੇ ਮਾਲਕ ਦੀ ਭਗਤੀ ਵਿਚ ਫ਼ਰਕ ਕੇਵਲ ਪ੍ਰੇਮ ਦੇ ਰੁਖ ਕਰਕੇ ਹੈ,ਅਸਲੀਅਤ ਵਿਚ ਨਹੀਂ। ਜਲੁਣ ਜੀ ਫ਼ਰਮਾਂਦੇ ਹਨ "ਰੱਬ ਦਾ ਕੀ ਪਾਵਣਾ॥ਏਧਰੋਂ ਪੁਟਣਾ ਤੇ ਓਧਰ ਲਾਵਣਾ॥" ਸੋ ਮਾਲਕ ਦੀ ਭਗਤੀ ਤੇ ਪ੍ਰੇਮ ਦੇ ਲਈ ਕੇਵਲ ਵਿਸ਼ਿਆਂ ਨੂੰ ਬਾਹਰੋਂ ਛੱਡ ਦੇਣਾ ਕਾਫ਼ੀ ਨਹੀਂ, ਦਿਲ ਤੋਂ ਵੀ ਉਹਨਾਂ ਦੀ ਮੁਹੱਬਤ ਦਾ ਦੂਰ ਹੋਣਾ ਜ਼ਰੂਰੀ ਹੈ,ਨਹੀਂ ਤਾਂ ਪ੍ਰੇਮ ਦੀ ਧਾਰਾ ਮਾਲਕ ਵਲ ਨਹੀਂ ਚਲ ਸਕੇਗੀ। ਵਿਸ਼ਿਆਂ ਦੇ ਅੰਦਰੋਂ ਤਿਆਗ ਕਰਨ ਦੀ ਡੱਢੀ ਲੋੜ ਹੈ। ਬਾਹਰਲੀਆਂ ਲੱਜ਼ਤਾਂ ਦੀ ਕਸ਼ਿਸ਼ ਤੇ ਮੁਹੱਬਤ ਦੂਰ ਹੋਣ ਪੁਰ ਰੂਹਾਨੀ ਕਸ਼ਿਸ਼ ਆਪਣੇ ਆਪ ਪ੍ਰਗਟ ਹੋ ਆਂਵਦੀ ਹੈ (ਕਾਮ ਦੇ ਵਿਸਥਾਰ ਲਈ ਕਾਮ ਦਾ ਅੰਗ ਦੇਖੋ)।

ਪ੍ਰੇਮ ਰੂਹ ਦੀ ਕੁਦਰਤ ਵਿਚ ਸ਼ਾਮਲ ਹੈ। ਇਸ ਤੋਂ ਜੁਦਾਈ ਅਸੰਭਵ ਹੈ। ਇਨਸਾਨ ਨੂੰ ਮਾਲਕ ਦੇ ਚਰਨਾਂ ਵਿਚ ਲਗਾਂਦਾ ਹੈ, ਕਿਸੀ ਕਾਮਲ ਮੁਰਸ਼ਦ ਦੀ ਤਲਾਸ਼ ਕਰਦਾ ਹੈ, ਜਿਸ ਤਰ੍ਹਾਂ ਦੁਨਿਆਵੀ ਆਸ਼ਕ ਨੰਗ ਤੇ ਨਮੂਸ ਨੂੰ ਛੋੜਕੇ ਆਪਣੇ ਪ੍ਰੀਤਮ ਪੁਰ ਕੁਰਬਾਨ ਹੋ ਜਾਂਦਾ ਹੈ।

## ਪ੍ਰੇਮੀ

ਦੁਨੀਆਂ ਦੇ ਤਾਲਬਾਂ ਤੋਂ ਵਧਕੇ ਆਬਦਾਂ ਦਾ ਦਰਜਾ ਹੈ, ਜਿਨ੍ਹਾਂ ਨੇ ਮਾਲਕ ਦੀ ਇਬਾਦਤ ਕੀਤੀ,ਪਾਪਾਂ ਤੋਂ ਹਟੇ ਤੇ ਦੋਜ਼ਖ ਤੋਂ ਬਚਣ ਤੇ ਜੰਨਤ ਨੂੰ ਪਾਣ ਲਈ ਸ਼ੁਭ ਕੰਮ ਕੀਤੇ। ਇਹਨਾਂ ਤੋਂ ਵਧਕੇ ਜ਼ਾਹਦਾਂ (ਤਾਲਬਾਨਿ-ਆਖਰਤ)ਦਾ ਦਰਜਾ ਹੈ,ਜਿਨ੍ਹਾਂ ਨੇ ਜੰਨਤ ਦੀ ਚਾਹ ਵਿਚ ਦੁਨੀਆਂ ਦਾ ਤਿਆਗ ਕੀਤਾ ਤੇ ਇਬਾਦਤ ਵਿਚ ਲਗੇ। ਜ਼ਾਹਦਾਂ ਤੋਂ ਵੀ ਵਧਕੇ ਦਰਜਾ ਆਸ਼ਕਾਂ ਦਾ ਹੈ, ਜਿਨ੍ਹਾਂ ਨੇ ਮੌਲਾ ਦੀ ਮੁਹੱਬਤ ਵਿਚ ਕਦਮ ਰਖਿਆ ਤੇ ਉਸਦੇ ਇਸ਼ਕ ਵਿਚ

ਦੁਨੀਆਂ ਤੇ ਆਖਰਤ ਦੋਹਾਂ ਨੂੰ ਭੁਲ ਗਏ। ਓਹਨਾਂ ਨੂੰ ਨਾ ਦੋਜ਼ਖ ਨਾਲ ਕੰਮ ਹੈ, ਤੇ ਨਾ ਜੰਨਤ ਦੀ ਕੁਛ ਗ਼ਰਜ਼ ਹੈ । ਉਹ ਉਧਰ ਹੀ ਜਾਂਦੇ ਹਨ, ਜਿਧਰ ਉਹਨਾਂ ਦਾ ਪ੍ਰੀਤਮ ਉਹਨਾਂ ਨੂੰ ਲੈ ਚੱਲੇ।

دوزخ سے کچھ نہ کام نہ جنت سے کچھ غرض — جائینگے ہم اُدھر کو جدھر یار لے چلے

ਬੂਅਲੀ ਕਲੰਦਰ ਸਾਹਿਬ ਇਹੋ ਫ਼ਰਮਾਂਦੇ ਹਨ ਕਿ ਰੱਬ ਦੇ ਆਸ਼ਕ ਨਾ ਦੋਜ਼ਖ ਦੀ ਅੱਗ ਤੋਂ ਡਰਦੇ ਹਨ ਤੇ ਨਾ ਜੰਨਤ ਦੀ ਕੋਈ ਗ਼ਰਜ਼ ਰਖਦੇ ਹਨ, ਉਹ ਤਾਂ ਪ੍ਰੀਤਮ ਦੇ ਆਸ਼ਕ ਹੁੰਦੇ ਹਨ, ਉਹ ਜੰਨਤ ਦੀਆਂ ਹੂਰਾਂ ਨੂੰ ਕੀ ਕਰਨ!

نہ ترسم ز آتشِ دوزخ نہ غرض از جنتے دارم ۔ منم شوریدہ جاناں چہ خواہم کرد حوراں را

ਸ਼ੇਖ਼ ਸਾਦੀ ਸਾਹਿਬ ਵੀ ਇਹੋ ਫ਼ਰਮਾਂਦੇ ਹਨ, ਕਿ ਮਾਲਕ ਦੀ ਏਕਤਾ ਦੀ ਸ਼ਰਾਬ ਨੂੰ ਉਹੀ ਚੱਖਦਾ ਹੈ, ਜੋ ਦੁਨੀਆਂ ਤੇ ਆਖਰਤ ਦੋਹਾਂ ਨੂੰ ਭੁੱਲ ਜਾਏ!

مے جام وحدت کسے نوش کرد — کہ دنیا و عقبے فراموش کرد

ਜ਼ਾਹਿਦ ਨੂੰ ਹੂਰਾਂ ਦੀ ਤੇ ਜੰਨਤ ਦੀ ਲੋੜ ਹੁੰਦੀ ਹੈ, ਪਰ ਰੱਬ ਦਾ ਆਸ਼ਕ ਉਸਦੀ ਜ਼ਾਤ ਦੀ ਜੰਨਤ ਨੂੰ ਲੋੜਦਾ ਹੈ, ਕਿਉਂ ਜੋ ਉਸਦੇ ਨਜ਼ਦੀਕ ਅਸਲੀ ਜੰਨਤ ਉਹੀ ਹੈ। ਦੁਨੀਆਂ ਸਚ ਮੁਚ ਇਕ ਜੇਲ੍ਹ ਖ਼ਾਨਾ ਹੈ ਤੇ ਆਖ਼ਰਤ ਹਵਸਾਂ ਦੇ ਪੂਰਿਆਂ ਕਰਨ ਦਾ ਸਾਮਾਨ ਹੈ। ਪ੍ਰੇਮੀ ਇਹਨਾਂ ਦੋਹਾਂ ਨੂੰ ਇਕ ਜੌਂ ਤੋਂ ਵੀ ਖ਼ਰੀਦਣ ਨੂੰ ਤਿਆਰ ਨਹੀਂ। ਆਮ ਲੋਕ ਦੁਨੀਆਂ ਦੇ ਬਿਖੇੜਿਆਂ ਵਿਚ ਫਸੇ ਪਏ ਹਨ ਤੇ ਦੂਸਰੇ ਆਖਰਤ ਦੀ ਪ੍ਰਾਪਤੀ ਦੇ ਘੁਮੰਡਾਂ ਵਿਚ ਹਨ। ਪ੍ਰੇਮੀ ਇਹਨਾਂ ਦੋਹਾਂ ਤੋਂ ਆਜ਼ਾਦ ਹਨ, ਉਹ ਨਾ ਇਹ ਚਾਹੁੰਦੇ ਹਨ ਤੇ ਨਾ ਉਹ। ਸ਼ੇਖ਼ ਸਾਦੀ ਸਾਹਿਬ ਫ਼ਰਮਾਂਦੇ ਹਨ ਕਿ ਕਿਸੀ ਪ੍ਰੇਮੀ ਪਾਸੋਂ ਪੁਛਿਆ ਗਿਆ ਕਿ ਤੂੰ ਦੋਜ਼ਖ ਦੀ ਖ਼ਾਹਿਸ਼ ਰਖਦਾ ਹੈਂ, ਜਾਂ ਬਹਿਸ਼ਤ ਦੀ? ਉਸਨੇ ਉੱਤਰ ਦਿਤਾ ਕਿ ਮੇਰੇ ਕੋਲੋਂ ਇਹਨਾਂ ਦੀ ਬਾਬਤ ਕੁਝ ਨਾ ਪੁਛ, ਮੈਂ ਤਾਂ ਕੇਵਲ ਉਹਨੂੰ ਹੀ ਚਾਹੁੰਦਾ ਹਾਂ, ਜੋ ਮਾਲਕ ਮੇਰੇ ਲਈ ਚਾਹੇ।

یکے پیشِ شوریدہ حالے نوشت — کہ دوزخ تمنا کنی یا بہشت
بگفتا میرس از من ایں ماجرا — پسندیدم آنچہ او پسندد مرا

ਜ਼ਾਹਿਦ ਆਖਰਤ ਦਾ ਤਾਲਬ ਹੈ ਤੇ ਆਸ਼ਕ ਮੌਲਾ ਦਾ ਤਾਲਬ ਹੈ, ਇਸ ਲਈ ਜ਼ਾਹਿਦ ਤੇ ਆਸ਼ਕ ਵਿਚ ਬੜਾ ਭਾਰੀ ਫ਼ਰਕ ਹੈ। ਜ਼ਾਹਿਦ ਰਿਆਜ਼ਤ ਦੇ ਕੰਮਾਂ ਵਿਚ ਪਿਆਰ ਨਾਲ ਲੱਗਕੇ ਖ਼ੁਸ਼ ਹੈ ਤੇ ਪ੍ਰੇਮੀ ਸਿੱਧਾ

ਇਸ਼ਕ ਦੇ ਕੰਮ ਵਿਚ ਹੀ ਲੱਗਾ ਹੋਇਆ ਹੈ।

فرقے میان زاہد و عاشق نہادہ اند    ایں خوش بعشق کار بود او بکار عشق

ਹਜ਼ਰਤ ਮੁਹੰਮਦ ਸਾਹਿਬ ਨੇ ਫ਼ਰਮਾਇਆ ਹੈ:—

اَلدُّنیَا حَرَامٌ عَلٰی اَھلِ الآخِرَۃِ وَالاٰخِرَۃُ حَرامٌ عَلٰی
اَھلِ الدُّنیَا وَھُمَا حَرَامٌ عَلٰی اَھلِ اللّٰہِ

ਅਰਥ: ਦੁਨੀਆਂ ਹਰਾਮ ਹੈ ਆਖ਼ਰਤ ਦੇ ਚਾਹਵਾਨ ਲੋਕਾਂ ਪੁਰ, ਤੇ ਆਖ਼ਰਤ ਹਰਾਮ ਹੈ ਦੁਨੀਆਂ ਦੇ ਬੰਦਿਆਂ ਪੁਰ, ਤੇ ਇਹ ਦੋਵੇਂ ਹਰਾਮ ਹਨ ਰੱਬ ਦੇ ਬੰਦਿਆਂ ਪੁਰ।

ਇਹੋ ਖ਼ਿਆਲ ਮੁਹੀਉਦੀਨ ਅਬਦੁਲ ਕਾਦਰ ਜੀਲਾਨੀ ਸਾਹਿਬ ਜ਼ਾਹਿਰ ਫ਼ਰਮਾਂਦੇ ਹਨ:—

مَنْ اَرَادَ الاٰخِرَۃَ فَعَلَیْہِ بِالزُّھدِ فِی الدُّنیَا
وَمَنْ اَرَادَھَا فَعَلَیْہِ بِالزُّھدِ فِی الاٰخِرَۃِ

ਅਰਥ: ਜੇ ਕੋਈ ਚਾਹੇ ਕਿ ਉਹਨੂੰ ਆਖ਼ਰਤ ਤੇ ਉਸਦੇ ਸੁਖ ਪ੍ਰਾਪਤ ਹੋਣ, ਤਾਂ ਉਸਨੂੰ ਦੁਨੀਆਂ ਦੇ ਪਦਾਰਥਾਂ ਤੇ ਉਸਦੀਆਂ ਹਵਸਾਂ ਤੋਂ ਮੂੰਹ ਮੋੜਨਾ ਚਾਹੀਦਾ ਹੈ, ਤੇ ਜੇਕਰ ਕੋਈ ਰੱਬ ਦੀ ਰਜ਼ਾ ਤੇ ਉਸਦੇ ਕੁਰਬ (ਨਜ਼ਦੀਕੀ) ਨੂੰ ਪਾਣਾ ਚਾਹੇ,ਤਾਂ ਉਸ ਨੂੰ ਆਖ਼ਰਤ ਦੇ ਸੁਖਾਂ ਨੂੰ ਦਿਲੋਂ ਤਰਕ ਕਰਨਾ(ਛੱਡਣਾ) ਚਾਹੀਦਾ ਹੈ।

ਇਸ ਲਈ ਆਕਬਤ ਦੇ ਖ਼ਿਆਲ ਵਿਚ ਦੁਨੀਆਂ ਨੂੰ ਭੁੱਲ ਜਾਣਾ ਚਾਹੀਏ, ਤੇ ਆਖ਼ਰਤ ਦੇ ਸੁਖਾਂ ਨੂੰ ਰੱਬ ਦੇ ਖ਼ਿਆਲ ਵਿਚ ਗੁੰਮ ਕਰ ਦੇਣਾ ਚਾਹੀਏ। ਜਿਸ ਦਾ ਦਿਲ ਮਾਲਕ ਦੀ ਯਾਦ ਵਿਚ ਮਗਨ ਹੁੰਦਾ ਹੈ, ਉਸ ਦਾ ਦਿਲ ਹੋਰ ਕਿਸੀ ਤਰਫ਼ ਨਹੀਂ ਜਾਂਦਾ। ਆਬਦ ਦੁਨੀਆਂ ਦਾ ਗ਼ਰੀਬ ਹੈ ਅਰਥਾਤ ਉਸਦਾ ਦਿਲ ਤਾਂ ਆਖ਼ਰਤ ਦੇ ਖ਼ਿਆਲ ਵਿਚ ਮਗਨ ਹੈ।ਇਸ ਲਈ ਬਾਹਰੋਂ ਭਾਵੇਂ ਉਹ ਦੁਨੀਆਂ ਵਿਚ ਵਿਚਰਦਾ ਦਿਸਦਾ ਹੈ, ਪਰ ਦੁਨੀਆਂ ਦਾ ਬੰਦਾ ਨਹੀਂ। ਇਸੀ ਤਰ੍ਹਾਂ ਬਾਹਰੋਂ ਭਾਵੇਂ ਪ੍ਰੇਮੀ ਜਾਂ ਰੱਬ ਦਾ ਆਸ਼ਕ ਆਖ਼ਰਤ ਦਾ ਜ਼ਿਕਰ ਕਰਦਾ ਨਜ਼ਰ ਵੀ ਆਵੇ, ਪਰ ਉਹ ਆਖ਼ਰਤ ਤੇ ਦੁਨੀਆਂ ਦੋਹਾਂ ਤੋਂ ਹੀ ਉਪਰਾਮ ਹੁੰਦਾ ਹੈ। ਉਹ ਕੇਵਲ ਮਾਲਕ ਦੇ ਜ਼ਿਕਰ ਵਿਚ ਗਰਕ ਰਹਿੰਦਾ ਹੈ ਤੇ ਪ੍ਰੀਤਮ ਦੇ ਸਦਾ ਦੇ ਦੀਦਾਰ ਦੀ ਖ਼ਾਹਿਸ਼

ਨੂੰ ਛੱਡਕੇ ਉਸਦੇ ਬਾਗਾਂ ਤੇ ਮਹੱਲਾਂ ਦੀ ਸੈਰ ਕਰਨਾ ਪਸੰਦ ਨਹੀਂ ਕਰਦਾ।

ਹਜ਼ਰਤ ਸ਼ਾਹ ਨਿਆਜ਼ ਐਹਮਦ ਜੀ ਦਾ ਕਥਨ ਹੈ ਕਿ ਅਸਾਂ ਜ਼ੁਹਦ ਤੇ ਤਕਵਾ (ਜਪ ਤਪ) ਉਸ ਪ੍ਰੀਤਮ ਦੇ ਚਰਨਾਂ ਪੁਰ ਕੁਰਬਾਨ ਕਰ ਦਿੱਤੇ। ਸਾਡਾ ਮਜ਼ਹਬ ਉਸਦਾ ਇਸ਼ਕ ਤੇ ਮਸਤੀ ਹੈ ਅਤੇ ਉਸਦੇ ਰੰਗ ਵਿਚ ਲੋਟ ਪੋਟ ਹੋਣਾ ਹੈ। ਹੇ ਜ਼ਾਹਿਦ! ਤੂੰ ਖ਼ੁਦਾ ਦੇ ਵਾਸਤੇ ਸੁਣ ਜੋ ਕੁਛ ਕਿ ਮੈਂ ਤੈਨੂੰ ਕਹਿੰਦਾ ਹਾਂ। ਤੂੰ ਇਸ ਬੇਮਤਲਬ ਜ਼ੁਹਦ ਨੂੰ ਛੱਡਕੇ ਇਸ਼ਕ ਇਲਾਹੀ ਦੀ ਸ਼ਰਾਬ ਨੂੰ ਸਾਡੇ ਪਾਸੋਂ ਪੀ, ਜਿਸਦਾ ਨਸ਼ਾ ਸਭ ਨਸ਼ਿਆਂ ਤੋਂ ਵਧੀਕ ਹੈ। ਜੋ ਸਰੂਰ ਇਸ ਵਿਚ ਹੈ, ਉਹ ਹੋਰ ਕਿਸੀ ਵਿਚ ਨਹੀਂ:—

زہد و تقوے در فگندم زیر پائے آں صنم ۔ مذہبم عشق است و رندی مشرب جوش و خروش

زاہدا بشنو خدا را آنچہ میگویم ترا ——
زہد بے معنی گذار و جام مے از من بنوش

ਪ੍ਰੇਮ ਗ੍ਰੰਥਾਂ ਪੋਥੀਆਂ ਦੇ ਪੜ੍ਹਨ ਪੜ੍ਹਾਣ ਤੋਂ ਟੁਰਕੇ ਇਸ਼ਕ ਦਾ ਸਬਕ ਪੜ੍ਹਦਾ ਹੈ। ਉਹ ਜ਼ਾਹਿਰਾ ਯਾਰ ਦੀਆਂ ਗੱਡੀਆਂ ਗੱਡਿਆਂ ਤੇ ਉਸਦੇ ਜ਼ਿਕਰ ਅਜ਼ਕਾਰਾਂ ਤੋਂ ਉਪਰਾਮ ਹੋ ਚੁਕਦਾ ਹੈ ਤੇ ਅਸਲ ਯਾਰ ਦੀ ਸੂਰਤ ਨੂੰ ਵੇਖਣਾ ਲੋਚਦਾ ਹੈ। ਕਿਸੀ ਫ਼ਕੀਰ ਦਾ ਕਥਨ ਹੈ, "ਬੱਸ ਬੱਸ ਕਿਤਾਬਾਂ ਨੂੰ ਠੱਪ ਮੁਲਾਂ ਕੋਈ ਇਸ਼ਕ ਦਾ ਸਬਕ ਪੜ੍ਹਾ ਸਾਨੂੰ। ਅਸੀਂ ਰੱਜ ਲੱਥੇ ਇਨ੍ਹਾਂ ਗੱਡੀਆਂ ਤੋਂ ਸੂਰਤ ਯਾਰ ਦੀ ਅਸਲ ਦਿਖਾ ਸਾਨੂੰ।"

ਸ਼ਾਹ ਨਿਆਜ਼ ਐਹਮਦ ਬਰੇਲਵੀ ਫ਼ਰਮਾਂਦੇ ਹਨ ਕਿ ਹੇ ਮਾਲਕ! ਹੁਣ ਸਾਨੂੰ ਆਪਣੇ ਇਸ਼ਕ ਦੇ ਸਬਕ ਦਾ ਇਕ ਹਰਫ਼ ਪੜ੍ਹਾ, ਮੈਂ ਕਦ ਤੀਕ ਕਿਸਿਆਂ ਤੇ ਕਿਤਾਬ ਦੇ ਪੜ੍ਹਣ ਵਿਚ ਲੱਗਾ ਰਵ੍ਹਾਂਗਾ—

یک حرف ز عشق خود سبق دہ ۔ خوانم قصص و کتاب تا کے!

ਹਾਫ਼ਜ਼ ਸਾਹਿਬ ਇਸ ਖ਼ਿਆਲ ਦਾ ਕਿਆ ਸੋਹਣੇ ਤਰੀਕੇ ਨਾਲ ਜ਼ਿਕਰ ਕਰਦੇ ਹਨ ਕਿ ਇਹ ਜ਼ੁਹਦ ਦਾ ਬਾਣਾ (ਫਿਰਕਾ) ਜੋ ਮੈਂ ਰਖਿਆ ਹੈ, ਮੌਲਾ ਦੇ ਇਸ਼ਕਦੀ ਸ਼ਰਾਬ ਪਾਸ ਰੈਹਨ ਕਰਦਿਤਾ ਹੋਇਆਹੈ, ਇਹ ਬੇਮਤਲਬਦਫਤ੍ਰ ਹੈ ਜੋ ਮਾਲਕ ਦੇ ਖ਼ਾਲਸ ਇਸ਼ਕਦੀ ਸ਼ਰਾਬ ਵਿਚ ਗਰਕ ਕਰ ਦਿਤਾ ਗਿਆਹੈ—

ایں خرقہ کہ من دارم در رہن شراب اولے ÷ ویں دفتر بے معنی غرق مے ناب اولے

ਹਾਫ਼ਜ਼ ਫ਼ਰੀਦੱਦੀਨ ਅਤਾਰ ਸਾਹਿਬ ਫ਼ਰਮਾਂਦੇ ਹਨ ਕਿ ਕਾਫ਼ਰਾਂ ਨੂੰ ਕੁਫ਼ਰ ਤੇ ਦੀਨਦਾਰਾਂ ਨੂੰ ਦੀਨ ਮੁਬਾਰਕ ਰਹੇ। ਸਾਡੇ ਦਿਲ ਨੂੰ ਆਪਣੇ ਦਰਦ

ਦਾ ਇਕ ਜ਼ੱਰਾ (ਕਿਨਕਾ) ਬਖ਼ਸ਼ ਦੇ–

کفر کافر را و دیں دیندار را   ذرۂ دردے دلِ عطّار را

ਹਦੀਸ ਵਿਚ ਜ਼ਿਕਰ ਆਇਆ ਹੈ ਕਿ ਦੁਨੀਆਂ ਦੇ ਤਾਲ਼ਬ ਹਿਜੜੇ ਹਨ ਆਖ਼ਰਤ ਦੇ ਤਾਲਬ ਇਸਤ੍ਰੀਆਂ ਹਨ ਤੇ ਮੌਲਾ ਦੇ ਤਾਲਬ ਹੀ ਮਰਦ ਹਨ।

طالبِ دُنیا مخنث لِا طالب عقبیٰ   مونث و طالب مولےٰ نکراند

ਇਸ ਤੋਂ ਜ਼ਾਹਿਰ ਹੈ ਕਿ ਆਸ਼ਕ ਦਾ ਮਰਤਬਾ ਸਭ ਤੋਂ ਵੱਡਾ ਹੈ। ਇਬਾਦਤ ਦੇ ਤਰੀਕਿਆਂ ਤੇ ਜ਼ੁਹਦ ਦੇ ਪਾਣ ਦੇ ਹਾਲ ਜਿਨ੍ਹਾਂ ਕਰਕੇ ਆਖ਼ਰਤ ਦੇ ਸੁਖ ਪ੍ਰਾਪਤ ਹੋ ਸਕਦੇ ਹਨ, ਸਭਨਾਂ ਦਾ ਜ਼ਿਕਰ ਤੁਸਾਂ ਨੂੰ ਗ੍ਰੰਥਾਂ ਪੋਥੀਆਂ ਵਿਚ ਮਿਲਦਾ ਹੈ, ਪਰ ਇਸ਼ਕ ਦਾ ਹਾਲ ਆਸ਼ਕਾਂ ਦੇ ਸੀਨਿਆਂ ( ਹਿਰਦਿਆਂ ) ਵਿਚ ਹੀ ਕੈਦ ਰਹਿੰਦਾ ਹੈ, ਇਹ ਸਫੀਨਿਆਂ ( ਲਿਖਤਾਂ ) ਵਿਚ ਨਹੀਂ ਆ ਸੱਕਿਆ।

ਪ੍ਰੇਮੀ ਦਿਲ ਦੇਣ ਵਾਲੇ ਦਾ ਨਾਮ ਹੈ। ਸ਼ੰਮਸ ਤਬਰੇਜ਼ ਸਾਹਿਬ ਫ਼ਰਮਾਂਦੇ ਹਨ ਕਿ ਦਿਲ ਦਾ ਦੇਣਾ ਉਹ ਹੁੰਦਾ ਹੈ ਕਿ ਉਹ ਸਿਧਾ ਪ੍ਰੀਤਮ ਦੇ ਕੂਚੇ ਵਿਚ ਜਾਏ, ਉਹ ਦਬਕ ਕੇ ਕਿਸੀ ਖੂੰਜੇ ਵਿਚ ਨਾ ਪਿਆ ਰਹੇ।

دل دادہ آں باشد کہ او در کوچۂ یار رود   نے چوں تو گوشہ گشتہ در گوشہ افتادہ

ਪ੍ਰੇਮੀ ਜਾਂ ਆਸ਼ਕ ਕੌਣ ਹੈ? ਜੋ ਭਗਤੀ ਦੀ ਅਗਨੀ ਤੇ ਬਿਰਹਾ ਦੀ ਕੁਠਾਲੀ ਵਿਚ (ਦੇਖੋ ਭਗਤੀ ਤੇ ਬਿਰਹ ਦੇ ਪ੍ਰਕਰਣ) ਮਾਲਕ ਤੋਂ ਛੁਟ ਹੋਰ ਸਭ ਖ਼ਿਆਲਾਂ ਦੀਆਂ ਮੈਲਾਂ ਤੋਂ ਪਾਕ ਸਾਫ਼ ਹੋ ਚੁਕਾ ਹੈ। ਉਸਦਾ ਮਨ ਹਰਿ ਦਰਸ਼ਨ ਨੂੰ ਬਹੁਤ ਤੜਫਦਾ ਹੈ, ਜਿਸ ਤਰ੍ਹਾਂ ਪਿਆਸਾ ਜਲ ਬਿਨਾਂ ਆਤੁਰ ਹੁੰਦਾ ਹੈ। ਉਸਦੇ ਮਨ ਤੇ ਤਨ ਦੇ ਅੰਦਰ ਹਰੀ ਦਾ ਪ੍ਰੇਮ ਬਾਣ ਹੋਕੇ ਲਗਾ ਹੈ। ਉਸਦਾ ਪ੍ਰੀਤਮ ਤੇ ਸੱਚਾਮਿਤਰ ਸਿਵਾਇ ਹਰਿਪੁਰਖ ਸੁਜਾਣ ਦੇ ਹੋਰਕੋਈ ਨਹੀਂ ਰਹਿੰਦਾ–

"ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ॥
ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ॥" (ਗੋਂਡ ਮ: ੪, ੮੬੧–੧੮)

"ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਬਾਣੁ ਜੀਉ॥
ਮੇਰਾ ਪ੍ਰੀਤਮੁ ਮਿਤ੍ਰੁ ਹਰਿ ਪੁਰਖੁ ਸੁਜਾਣੁ ਜੀਉ॥"
(ਗਉੜੀ ਮਾਝ ਮ: ੪, ੧੭੫–੧੧)

ਪ੍ਰੇਮੀ ਦੀ ਪ੍ਰੀਤਿ ਲੋਕ ਤੇ ਪਰਲੋਕ ਸਭ ਪਾਸਿਓਂ ਟੁਟਕੇ ਮਾਲਕ ਦੇ ਚਰਨ ਕਮਲਾਂ ਨਾਲ ਜੁੜ ਜਾਂਦੀ ਹੈ:–

"ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥" (ਸੋਰਠਿ ਰਵਿਦਾਸ, ੬੫੮–੧)

"ਚਰਣ ਕਮਲ ਸਿਉ ਲਾਗੀ ਪ੍ਰੀਤਿ ॥ ਸਾਚੀ ਪੂਰਨ ਨਿਰਮਲ ਰੀਤਿ ॥"
(ਸੂਹੀ ਮ: ੫, ੭੫੧-੧੭)

ਉਸ ਦਾ ਅੰਦਰੋਂ ਨੇਹੁ ਮਾਲਕ ਨਾਲ ਲਗ ਜਾਂਦਾ ਹੈ ਤੇ ਉਸ ਤੋਂ ਛੁਟ ਹੋਰ ਸਭ ਨੇਹੁ ਕੌੜੇ ਭਾਸਦੇ ਹਨ। ਉਸ ਨੂੰ ਜਦ ਤੀਕ ਪ੍ਰੀਤਮ ਨਾ ਦਿਸੇ, ਕਪੜੇ ਤੇ ਭੋਗ ਸਭ ਡਰਾਵਣੇ ਦਿਸਦੇ ਹਨ:—

"ਨੀਹੁ ਮਹਿੰਜਾ ਤਊ ਨਾਲਿ ਬਿਆ ਨੇਹ ਕੂੜਾਵੇ ਡੇਖੁ ॥
ਕਪੜ ਭੋਗ ਡਰਾਵਣੇ ਜਿਚਰੁ ਪਿਰੀ ਨ ਡੇਖੁ ॥" (ਮਾਰੂ ਵਾਰ ਮ: ੫, ੧੦੯੪-੯)

ਗੁਰੂ ਅਮਰਦਾਸ ਜੀ ਫ਼ਰਮਾਂਦੇ ਹਨ ਕਿ ਜਦ ਤੀਕ ਪ੍ਰੇਮੀ ਦੇ ਅੰਦਰ ਸਾਸ ਹੈ ਉਹ ਸੇਵਾ ਕਰਦਾ ਹੈ ਤੇ ਪਿਆਰੇ ਪ੍ਰੀਤਮ ਨਾਲ ਮਿਲੇ ਰਹਿਣ ਦੀ ਕਰਦਾ ਹੈ। ਦਿਨ ਰਾਤ ਪ੍ਰੀਤਮ ਦੀ ਪਿਆਰ ਭਰੀ ਲਗਨ ਵਿਚ ਲਗਾਤਾਰ ਜਾਗਦਾ ਰਹਿੰਦਾ ਹੈ:—

"ਜਿਚਰੁ ਅੰਦਰਿ ਸਾਸੁ ਤਿਚਰੁ ਸੇਵਾ ਕੀਚੈ ਜਾਇ ਮਿਲੀਐ ਰਾਮ ਮੁਰਾਰੀ ॥
ਅਨਦਿਨੁ ਜਾਗਤ ਰਹੈ ਦਿਨੁ ਰਾਤੀ ਅਪਨੇ ਪ੍ਰਿਅ ਪ੍ਰੀਤਿ ਪਿਆਰੀ ॥"
(ਰਾਮਕਲੀ ਮ: ੩, ੯੧੧-੧੫)

ਪ੍ਰੇਮੀ ਨੂੰ ਪ੍ਰੀਤਮ ਦੇ ਦਰਸ਼ਨਾਂ ਤੋਂ ਜੋ ਸੁਖ ਹੁੰਦਾ ਹੈ, ਉਹ ਕਿਹਾ ਨਹੀਂ ਜਾ ਸਕਦਾ। ਗੁਰੂ ਰਾਮਦਾਸ ਜੀ ਫ਼ਰਮਾਂਦੇ ਹਨ ਕਿ ਅੰਦਰੋਂ ਗੁਰੂ ਪ੍ਰੀਤਮ ਨਾਲ ਸੱਚਾ ਨੇਹੁ ਲਗ ਜਾਣ ਪੁਰ ਉਨ੍ਹਾਂ ਨੂੰ ਸਾਹਮਣੇ ਦੇਖਕੇ ਤਨ ਮਨ ਨਿਹਾਲ ਹੋ ਜਾਂਦਾ ਹੈ। ਉਹ ਗੁਰੂ ਰੂਪੀ ਰਾਮ ਮਨ ਨੂੰ ਮੋਹ ਲੈਂਦਾ ਹੈ।ਉਸਦੇ ਨੂਰੀ ਜਮਾਲ ਦੀ ਝਲਕ ਕਰਕੇ ਸਭ ਸੁਧਬੁਧ ਵਿਸਰ ਜਾਂਦੀਹੈ ਤੇ ਪ੍ਰੇਮੀ ਲੋਟਪੋਟ ਹੋਜਾਂਦਾ ਹੈ—

"ਜੋ ਸੁਖੁ ਦਰਸਨੁ ਪੇਖਤੇ ਪਿਆਰੇ ਮੁਖ ਤੇ ਕਹਣੁ ਨ ਜਾਇ ॥"
(ਆਸਾ ਮ: ੫, ੪੩੧-੧੯)

"ਅੰਦਰਿ ਸਚਾ ਨੇਹੁ ਲਾਇਆ ਪ੍ਰੀਤਮ ਆਪਣੈ ॥
ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਹਣੇ ॥"(ਸੂਹੀ ਮ: ੪, ੭੫੮-੧੩)

"ਰਾਮ ਗੁਰਿ ਮੋਹਨਿ ਮੋਹਿ ਮਨੁ ਲਈਆ ॥
ਹਉ ਆਕਲ ਬਿਕਲ ਭਈ ਗੁਰ ਦੇਖੇ ਹਉ ਲੋਟ ਪੋਟ ਹੋਇ ਪਈਆ ॥"
(ਬਿਲਾਵਲੁ ਮ: ੪, ੮੩੬-੧)

ਪ੍ਰੇਮੀ ਦੀਆਂ ਅੱਖੀਆਂ ਪ੍ਰੇਮ ਵਿਚ ਕਸੀਆਂ ਰਹਿੰਦੀਆਂ ਹਨ ਤੇ ਹਰਿ ਤੇ ਹਰਿ ਨਾਮ ਨੂੰ ਵੇਖਦੀਆਂ ਰਹਿੰਦੀਆਂ ਹਨ। ਜੇਕਰ ਉਹ ਉਸ ਤੋਂ ਛੁਟ ਹੋਰ ਦੂਜਾ (ਦੇਖੋ ਦੂਜੇ ਭਾਉ ਦਾ ਪ੍ਰਕਰਣ) ਦੇਖਦੀਆਂ ਹਨ, ਤਾਂ ਓਹਨਾਂ ਨੂੰ ਕੱਢ ਦੇਣਾ ਚਾਹੀਦਾ ਹੈ:—

"ਅਖੀ ਪ੍ਰੇਮਿ ਕਸਾਈਆ ਹਰਿ ਹਰਿ ਨਾਮੁ ਪਿਖੰਨ੍ਹਿ ॥
ਜੇਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨ੍ਹਿ॥"(ਕਾਨੜਾਵਾਰਮ:੪,੧੩੧੮-੧)

ਪਲਟੂ ਸਾਹਿਬ ਪ੍ਰੇਮੀ ਦੀ ਅਵਸਥਾ ਇਸ ਤਰ੍ਹਾਂ ਵਰਨਣ ਕਰਦੇ ਹਨ:—

ਅੰਮਾਂ ਮੇਰਾ ਦਿਲ ਲਗਾ ਮੁਝ ਸੇ ਰਹਾ ਨ ਜਾਇ ॥
ਮੁਝ ਸੇ ਰਹਾ ਨ ਜਾਇ ਬਿਨਾ ਸਾਹਿਬ ਕੇ ਦੇਖੇ ।
ਜਾਨ ਤਸੱਦੁਕ ਕਰੌਂ ਲਗੈ ਸਾਹਿਬ ਕੇ ਲੇਖੇ ॥
ਮੁਝ ਕੋ ਭਯਾ ਹੈ ਰੋਗ ਜਾਇਗਾ ਜੀਵ ਹਮਾਰਾ ।
ਏਕਰ ਦਾਰੂ ਯਹੀ ਮਿਲੈ ਜਬ ਪ੍ਰੀਤਮ ਪਯਾਰਾ ॥
ਪੜਾ ਪ੍ਰੇਮ ਜੰਜਾਲ ਜ਼ਿਕਰ ਸੀਨੇ ਮੇਂ ਲਾਗੀ ।
ਮੈਂ ਗਿਰ ਪੜੀ ਬੇਹੋਸ਼ ਲੋਕ ਕੀ ਲੱਜਾ ਭਾਗੀ ॥
ਪਲਟੂ ਸਤਗੁਰੁ ਵੈਦ ਬਿਨ ਕੌਨ ਸਕੈ ਸਮਝਾਇ ।
ਅੰਮਾਂ ਮੇਰਾ ਦਿਲ ਲਗਾ ਮੁਝ ਸੇ ਰਹਾ ਨ ਜਾਇ ॥

ਇਸ਼ਕ ਇਕ ਪ੍ਰਜ੍ਵਲਤ ਅਗਨੀ ਹੈ, ਜਿਸ ਵਿਚ ਸੜਨਾ ਜਣੇ ਖਣੇ ਦਾ ਕੰਮ ਨਹੀਂ । ਇਹ ਕਿਸੀ ਵਿਰਲੇ ਪ੍ਰੇਮੀ ਦਾ ਹੀ ਕੰਮ ਹੈ(ਦੇਖੋ ਬਿਰਹ ਦਾ ਪ੍ਰਕਰਣ) । ਇਸ ਵਿਚ ਹਾਫ਼ਜ਼ ਸਾਹਿਬ ਜੈਸੇ ਆਤੁਰ ਹੋਕੇ ਮੁਰਸ਼ਦ ਅਗੇ ਪੁਕਾਰ ਉਠੇ:—

الا یا ایها الساقی ادر کأسا و ناولها    که عشق آسان نمود اول ولے افتاد مشکلها

ਅਰਥ:—ਹਾਂ, ਹੇ ਮੁਰਸ਼ਦ ! ਇਸ਼ਕ ਇਲਾਹੀ ਦੀ ਸ਼ਰਾਬ ਦੇ ਪਿਆਲੇ ਨੂੰ ਦੌਰ ਦੇ,ਕਿਉਂ ਜੋ ਇਸ਼ਕ ਪਹਿਲਾਂ ਤਾਂ ਆਸਾਨਮਾਲੂਮ ਹੁੰਦਾ ਹੈ,ਪਰ ਪਿਛੋਂ ਸਖ਼ਤ ਮੁਸ਼ਕਲ ਹੋ ਜਾਂਦਾ ਹੈ । ਹੇ ਮੁਰਸ਼ਦ ! ਕੋਈ ਅਜੇਹੀ ਸੂਰਤ ਪੈਦਾ ਕਰ ਕਿ ਪ੍ਰੀਤਮ ਦਾ ਜਲਵਾ ਹਕੀਕੀ ਨਜ਼ਰ ਆਉਣ ਲਗੇ, ਕਿਉਂ ਜੋ ਇਸ਼ਕ ਦੇ ਦਰਦਮੰਦ ਦਾ ਇਲਾਜ ਸਿਵਾਇ ਪ੍ਰੀਤਮ ਦੇ ਦੀਦਾਰ ਦੇ ਹੋਰ ਕੁਛ ਨਹੀਂ ।

ਇਸ਼ਕ ਪਹਿਲਾਂ ਆਸਾਨ ਮਾਲੂਮ ਹੁੰਦਾ ਹੈ, ਪਰ ਅਸਲ ਵਿਚ ਇਸ ਰਾਹ ਵਿਚ ਬੜੇ ਖ਼ਤਰੇ ਹਨ । ਇਸ ਪੁਰ ਚੱਲਣਾ ਐਰੇ ਗ਼ੈਰੇ ਲੋਭੀ ਲਾਲਚੀ ਦਾ ਕੰਮ ਨਹੀਂ । ਸੱਚ ਹੈ, ਪਾਣੀ ਦੀ ਮਾਰੀ ਹੋਈ ਖੇਤੀ ਪਾਣੀ ਤੋਂ ਹੀ ਹਰੀ ਹੁੰਦੀ ਹੈ,ਇਸੀ ਤਰ੍ਹਾਂ ਇਸ਼ਕ ਦਾ ਗ਼ਮ ਇਸ਼ਕ ਦੀ ਮਗਨ-ਤਾਈ ਨਾਲ ਹੀ ਦੂਰ ਹੁੰਦਾ ਹੈ । ਇਸ ਲਈ ਮੁਰਸ਼ਦ ਪਾਸ ਬੇਨਤੀ ਹੈ ਕਿ ਉਹ ਬੇਖ਼ੁਦੀ ਦੇ ਆਲਮ ਵਿਚ ਪਹੁੰਚਾ ਦੇ, ਜਿਥੇ ਸਾਰੇ ਫ਼ਿਕਰ ਤੇ ਲੋਕ ਪਰਲੋਕ ਦੇ ਸੰਬੰਧ ਗੁਪਤ ਹੋ ਜਾਂਦੇ ਹਨ ।

ਇਹ ਯਾਦ ਰਖਣ ਵਾਲੀ ਗੱਲ ਹੈ ਕਿ ਇਥੇ ਜੋ ਇਸ਼ਕ ਦਾ ਜ਼ਿਕਰ ਹੋ ਰਿਹਾ ਹੈ, ਇਹ ਉਹ ਇਸ਼ਕ ਨਹੀਂ ਜੋ ਆਮ ਦੁਨੀਆਂ ਨਫ਼ਸਾਨੀ ਖ਼ਾਹਿਸ਼ਾਂ ਦੇ ਪੂਰਾ ਕਰਨ ਨੂੰ ਕਹਿੰਦੀ ਹੈ । ਮੌਲਵੀ ਰੂਮ ਸਾਹਿਬ ਫ਼ਰਮਾਂਦੇ ਹਨ ਕਿ ਇਹ

ਉਹ ਇਸ਼ਕ ਨਹੀਂ ਜੋ ਆਦਮੀਆਂ ਦੇ ਅੰਦਰ ਆਮ ਦੇਖਣ ਦੇ ਅੰਦਰ ਆਂਵਦਾ ਹੈ, ਇਹ ਤੇ ਖਾਣ ਪੀਣ ਦੇ ਫ਼ਸਾਦ ਤੋਂ ਪੈਦਾ ਹੁੰਦਾ ਹੈ:–

ایں نہ عشق است آں کہ در مردم بود ایں فساد از خوردن گندم بود (مولانا روم)

ਇਥੇ ਇਸ਼ਕ ਤੋਂ ਮੁਰਾਦ ਉਸ ਇਸ਼ਕ ਤੋਂ ਹੈ, ਜਿਸ ਨੂੰ ਇਸ਼ਕ ਇਲਾਹੀ ਆਖਦੇ ਹਨ, ਜੋ ਇਨਸਾਨ ਦਾ ਆਦਰਸ਼ ਹੈ।

ਪ੍ਰੇਮੀ ਨੂੰ ਪ੍ਰੀਤਮ ਪਿਆਰਾ ਹੈ। ਉਸੀ ਨੂੰ ਉਹ ਲੋਚਦਾ ਹੈ। ਉਸੀ ਦਾ ਉਹ ਪੁਜਾਰੀ ਹੈ। ਉਸ ਤੋਂ ਛੁਟ ਹੋਰ ਕੋਈ ਉਸ ਦੀ ਨਜ਼ਰ ਵਿਚ ਨਹੀਂ ਸਮਾਂਦਾ। ਉਸ ਦੇ ਦੇਖਣ ਦਾ ਹਰਦਮ ਪਿਆਸਾ ਹੈ। ਉਸ ਤੋਂ ਬਿਨਾਂ ਉਹ ਘੜੀ ਜੀ ਨਹੀਂ ਸਕਦਾ। ਉਸ ਨੂੰ ਅਨੇਕਾਂ ਪਦਾਰਥ ਦੇ ਦਿਓ, ਉਸ ਦੀ ਪ੍ਰੀਤਮ ਦੇ ਮਿਲਣ ਦੀ ਭੁੱਖ ਨਹੀਂ ਉਤਰਦੀ। ਉਸਦੀ ਰਗ ਰਗ ਤੇ ਮਨ ਵਿਚ ਪ੍ਰੀਤਮ ਦਾ ਪ੍ਰੇਮ ਸਮਾ ਰਿਹਾ ਹੈ। ਪ੍ਰੀਤਮ ਦੇ ਦਰਸ਼ਨਾਂ ਬਿਨਾਂ ਉਸ ਦਾ ਮਨ ਕਿਵੇਂ ਧੀਰਜ ਪਾ ਸਕਦਾ ਹੈ:–

"ਪਿਰ ਭਾਵੈ ਪ੍ਰੇਮੁ ਸਖਾਈ ॥
ਤਿਸੁ ਬਿਨੁ ਘੜੀ ਨਹੀ ਜਗਿ ਜੀਵਾ ਐਸੀ ਪਿਆਸ ਤਿਸਾਈ ॥"
(ਮਲਾਰ ਮ: ੧, ੧੨੭੪–੯)

"ਮੇਰੈ ਅੰਤਰਿ ਭੁਖ ਨ ਉਤਰੈ ਅੰਮਾਲੀ ਜੇ ਸਉ ਭੋਜਨ ਮੈ ਨੀਰੇ ॥
ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਬਿਨੁ ਦਰਸਨ ਕਿਉ ਮਨੁ ਧੀਰੇ ॥"
(ਵਡਹੰਸ ਮ: ੫, ੫੬੭–੫)

ਪ੍ਰੀਤਮ ਦੇ ਦਰਸ਼ਨਾਂ ਲਈ ਉਹ ਅਰਜ਼ਾਂ ਕਰਦਾ ਹੈ ਤੇ ਤਰਲੇ ਲੈਂਦਾ ਹੈ। ਹੇ ਪ੍ਰੀਤਮ! ਜੇਕਰ ਤੂੰ ਸਾਡਾ ਪ੍ਰੀਤਮ ਹੈਂ, ਤਾਂ ਮੈਨੂੰ ਆਪਣੇ ਆਪ ਤੋਂ ਇਕ ਭੋਰੀ ਨਾ ਵਿਛੋੜ। ਮੇਰੀ ਜਿੰਦ ਤੇਰੇ ਨਾਲ ਅੜਕੇ ਘਾਇਲ ਹੋ ਚੁੱਕੀ ਹੈ, ਤੇਰੇ ਦੀਦਾਰ ਕਦੋਂ ਹੋਣਗੇ ? ਹੇ ਪ੍ਰੀਤਮ ! ਮੈਂ ਸਾਰੀ ਦੁਨੀਆਂ ਚੰਗੀ ਤਰ੍ਹਾਂ ਟੋਲੀ ਹੈ, ਤੇਰੇ ਜੇਹਾ ਹੋਰ ਕੋਈ ਨਹੀਂ। ਤੂੰ ਆ, ਮੇਰੇ ਮੂੰਹ ਲਗ, ਤਾਂ ਜੋ ਮੇਰੇ ਲੂੰ ਲੂੰ ਤੇ ਮਨ ਵਿਚ ਠੰਢ ਪਵੇ।ਦੁਨੀਆਂ ਵਿਚ ਕੇਵਲ ਇਕ ਤੂੰਹੀ ਮੇਰਾ ਸਜਣ ਹੈਂ। ਮੈਂ ਸੀਸ ਉਤਾਰ ਕੇ ਤੇਰੇ ਦਰ ਪੁਰ ਢਹਿੰਦਾ ਹਾਂ। ਮੇਰੇ ਨੈਣ ਤੇਰੇ ਦੇਖਣ ਨੂੰ ਤਰਸ ਰਹੇ ਹਨ। ਤੇਰੇ ਦੀਦਾਰ ਕਦੋਂ ਹੋਣਗੇ ? ਪ੍ਰੀਤਮ ਦੇ ਦਰਸ਼ਨਾਂ ਲਈ ਅੰਦਰ ਅਨ੍ਹੇਰੀਆਂ ਚਲ ਰਹੀਆਂ ਹਨ। ਉਸ ਤੋਂ ਬਿਨਾਂ ਸਭ ਹਾਰ ਸ਼ਿੰਗਾਰ ਤੇ ਰਸ ਫ਼ਜ਼ੂਲ ਦਿਸਦੇ ਹਨ:–

"ਜੇ ਤੂ ਮਿਤ੍ਰੁ ਅਸਾਡੜਾ ਹਿਕ ਭੋਰੀ ਨਾ ਵੇਛੋੜਿ ॥
ਜੀਉ ਮਹਿੰਜੋ ਤਉ ਮੋਹਿਆ ਕਦਿ ਪਸੀ ਜਾਨੀ ਤੋਹਿ ॥"
(ਮਾਰੂ ਵਾਰ ਮ: ੫, ੧੦੯੪–੧੫)

"ਡਿਠੀ ਹਭ ਢੰਢੋਲਿ ਹਿਕਸੁ ਬਾਝੁ ਨ ਕੋਇ ॥
ਆਉ ਸਜਣ ਤੂ ਮੁਖਿ ਲਗੁ ਮੇਰਾ ਤਨੁ ਮਨੁ ਠੰਢਾ ਹੋਇ ॥"
(ਮਾਰੂ ਵਾਰ ਮ: ੫, ੧੧੦੦-੧੨)

"ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ ॥
ਨੈਨ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ ॥" (ਮਾਰੂ ਵਾਰ ਮ: ੫, ੧੦੯੪-੮)

"ਉਠੀ ਝਾਲੂ ਕੰਤੜੇ ਹਉ ਪਸੀ ਤਉ ਦੀਦਾਰੁ ॥
ਕਾਜਲੁ ਹਾਰੁ ਤਮੋਲ ਰਸੁ ਬਿਨੁ ਪਸੇ ਹਭਿ ਰਸ ਛਾਰੁ ॥"
(ਮਾਰੂ ਵਾਰ ਮ: ੫, ੧੦੯੪-੧੦)

ਪ੍ਰੇਮੀ ਪ੍ਰੀਤਮ ਦੇ ਪ੍ਰੇਮ ਵਿਚ ਘਾਇਲ ਹੋ ਚੁਕਦਾ ਹੈ, ਉਹ ਹੋਰ ਕਿਥੇ ਜਾਏ! ਮੱਛੀ ਪਾਣੀ ਦਾ ਵਿਛੋੜਾ ਨਹੀਂ ਸਹਿ ਸਕਦੀ, ਉਸ ਤੋਂ ਬਿਨਾਂ ਮਰ ਜਾਂਦੀ ਹੈ। ਪ੍ਰੇਮੀ ਦਾ ਜੀਵਨ ਹੀ ਪ੍ਰੀਤਮ ਹੈ, ਉਸ ਤੋਂ ਛੁੱਟ ਉਹ ਮੁਰਦਾ ਹੈ। ਗੁਰੂ ਅਰਜਨ ਸਾਹਿਬ ਫ਼ੁਰਮਾਂਦੇ ਹਨ,ਹੇ ਮਨ!ਹਰਿ ਦੇ ਚਰਨਾਂ ਵਿਚ ਸਮਾ ਜਾ। ਮੇਰਾ ਮਨ ਤਾਂ ਉਸ ਦੇ ਦਰਸ਼ਨ ਦੀ ਪਿਆਸ ਵਿਚ ਆਤੁਰ ਹੋ ਰਿਹਾ ਹੈ। ਹੇ ਪ੍ਰੀਤਮ! ਮੈਂ ਉਡ ਕੇ ਤੈਨੂੰ ਆ ਮਿਲਾਂ।

"ਹਰਿ ਪ੍ਰੇਮ ਭਗਤਿ ਜਨ ਬੇਧਿਆ ਸੇ ਆਨ ਕਤ ਜਾਹੀ ॥
ਮੀਨੁ ਬਿਛੋਹਾ ਨਾ ਸਹੈ ਜਲ ਬਿਨੁ ਮਰਿ ਪਾਹੀ ॥" (ਕੇਦਾਰਾ ਮ: ੫,੧੧੨੨-੧੨)

"ਮਨ ਮੇਰੇ ਹਰਿ ਕੇ ਚਰਨ ਰਵੀਜੈ ॥
ਦਰਸ ਪਿਆਸ ਮੇਰੋ ਮਨੁ ਮੋਹਿਓ ਹਰਿ ਪੰਖ ਲਗਾਇ ਮਿਲੀਜੈ ॥"
(ਮਲਾਰ ਮ: ੫, ੧੨੬੯-੧੮)

ਗੁਰੂ ਰਾਮਦਾਸ ਜੀ ਫ਼ੁਰਮਾਂਦੇ ਹਨ ਕਿ ਜਿਨ੍ਹਾਂ ਦੇ ਅੰਦਰ ਸਚਾ ਨੇਹੁ ਹੈ, ਉਹ ਪ੍ਰੀਤਮ ਤੋਂ ਵਿਹੂਣੇ ਕਿਵੇਂ ਜੀ ਸਕਦੇ ਹਨ! ਅਸੀਂ ਚਿਰਾਂ ਦੇ ਵਿਛੜੇ ਪਏ ਹਾਂ। ਹੇ ਪ੍ਰੀਤਮ! ਤੂੰ ਆਪ ਹੀ ਸਾਡੇ ਮਿਲਾਪ ਦਾ ਸਾਮਾਨ ਕਰ। ਜਿਨ੍ਹਾਂ ਨੂੰ ਪ੍ਰੀਤਮ ਦਾ ਪ੍ਰੇਮ ਘਾ ਕਰ ਚੁੱਕਾ ਹੈ, ਉਹ ਉਸ ਬਿਨ ਕਿਵੇਂ ਰਹਿ ਸਕਦੇ ਹਨ! ਜਦ ਉਹ ਉਸ ਨੂੰ ਵੇਖਦੇ ਹਨ ਉਨ੍ਹਾਂ ਦਾ ਲੂੰ ਲੂੰ ਖਿੜ ਜਾਂਦਾ ਹੈ।

ਜਿਨਾ ਪਿਰੀ ਪਿਆਰੁ ਕਿਉ ਜੀਵਨਿ ਪਿਰ ਬਾਹਰੇ ॥
ਜਾਂ ਸਹੁ ਦੇਖਨਿ ਆਪਣਾ ਨਾਨਕ ਥੀਵਨਿ੍ ਭੀ ਹਰੇ ॥
ਜਿਨਾ੍ ਅੰਦਰਿ ਸਚਾ ਨੇਹੁ ਕਿਉ ਜੀਵਨਿ ਪਿਰੀ ਵਿਹੂਣਿਆ ॥
ਗੁਰਮੁਖਿ ਮੇਲੇ ਆਪਿ ਨਾਨਕ ਚਿਰੀ ਵਿਛੁੰਨਿਆ ॥ (ਸਲੋਕ ਮ: ੪, ੧੪੨੨-੪)

ਗੁਰੂ ਨਾਨਕ ਸਾਹਿਬ ਪ੍ਰੇਮਣ ਦੇ ਹਿਰਦੇ ਦੀ ਭਾਲ ਦਾ ਫ਼ੋਟੋ ਖਿਚਦੇ ਹੋਏ ਫ਼ੁਰਮਾਂਦੇ ਹਨ ਕਿ ਪ੍ਰੇਮਣ ਦੇ ਅੰਦਰ ਪ੍ਰੀਤਮ ਦਾ ਜ਼ਬਰਦਸਤ ਵਿਛੋੜਾ ਹੈ। ਉਸਦਾ ਪ੍ਰੀਤਮ ਬਿਦੇਸ ਹੈ। ਉਹ ਰਾਹੀਆਂ ਨੂੰ ਸੁਨੇਹੇ ਦੇਂਦੀ ਫਿਰਦੀ ਹੈ ਤੇ

ਪ੍ਰੀਤਮ ਦੀਆਂ ਸੋਆਂ ਲੈਂਦੀ ਫਿਰਦੀ ਹੈ ਤੇ ਉਸ ਦੇ ਨੈਣ ਉਸ ਦੀ ਬਿਰਹ ਭਰੀ ਯਾਦ ਵਿਚ ਭਰ ਭਰ ਆਂਵਦੇ ਹਨ।

"ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ ॥
ਸਾਰਿ ਸਮਾਲੇ ਤਿਨ ਸਜਣਾ ਮੁੰਧ ਨੈਣ ਭਰੇਦੀ ॥" (ਤੁਖਾਰੀ ਮ:੧, ੧੧੧੧-੧੯)

ਸਚੇ ਪ੍ਰੇਮੀ ਨੂੰ ਪ੍ਰੇਮ ਤੋਂ ਛੁਟ ਦੂਸਰੀ ਕੋਈ ਚੀਜ਼ ਨਜ਼ਰ ਨਹੀਂ ਆਂਵਦੀ। ਉਸਦਾ ਘਰ ਬਾਰ, ਮਾਲ ਦੌਲਤ ਤੇ ਧਰਮ ਈਮਾਨ ਸਭ ਪ੍ਰੇਮ ਹੀ ਹੁੰਦਾ ਹੈ। ਉਹ ਪ੍ਰੇਮ ਦਾ ਹੀ ਪੁਜਾਰੀ ਹੁੰਦਾ ਹੈ। ਉਸ ਨੂੰ ਉਹ ਪੂਜਾ ਦੇ ਥਾਂ, ਜਿਥੇ ਮਾਇਆ ਦਾ ਵਿਹਾਰ ਹੁੰਦਾ ਹੈ, ਪ੍ਰੇਮ ਤੋਂ ਖ਼ਾਲੀ ਨਜ਼ਰ ਆਂਵਦੇ ਹਨ। ਪ੍ਰੇਮੀ ਤਾਂ ਆਪਣੇ ਪ੍ਰੇਮ ਨਗਰ ਵਿਚ ਅਲਗ ਵਸਣਾ ਚਾਹੁੰਦਾ ਹੈ। ਸਾਈਂ ਬੁੱਲ੍ਹੇ ਸ਼ਾਹ ਜੀ ਇਹ ਹਾਲਤ ਦੇਖਕੇ ਕਹਿ ਉਠੇ:-

"ਧਰਮਸਾਲ ਵਿਚ ਧਾੜਵੀ ਰਹਿੰਦੇ, ਠਾਕੁਰ ਦੁਆਰੇ ਠੱਗ ॥
ਮਸੀਤਾਂ ਵਿਚ ਕਸਬੀ ਰਹਿੰਦੇ, ਆਸ਼ਕ ਰਹਿਣ ਅਲੱਗ ॥"

ਪ੍ਰੇਮ ਦੀ ਮੰਜ਼ਲ ਕਿਸੀ ਹੋਰ ਥਾਂ ਤੇ ਹੈ। ਪ੍ਰੇਮ ਦੀ ਜ਼ਮੀਨ ਦਾ ਆਸਮਾਨ ਹੀ ਵੱਖਰਾ ਹੈ। ਪ੍ਰੇਮ ਹੀ ਉਨ੍ਹਾਂ ਦੀ ਤੀਰਥ ਯਾਤਰਾ ਹੈ। ਤੀਰਥ ਤੇ ਹੱਜ ਦੀਆਂ ਜਗ੍ਹਾ ਜੇਕਰ ਪ੍ਰੇਮ ਤੋਂ ਖ਼ਾਲੀ ਹਨ ਤਾਂ ਉਨ੍ਹਾਂ ਦਾ ਕੁਝ ਲਾਭ ਨਹੀਂ। ਮਲੂਕ ਦਾਸ ਜੀ ਕਹਿੰਦੇ ਹਨ:-

"ਮਕਾ ਮਦੀਨਾ ਦਵਾਰਕਾ ਕਾਸ਼ੀ ਅਰ ਕੇਦਾਰ ॥
ਬਿਨਾਂ ਪ੍ਰੇਮ ਸਭ ਝੂਠ ਹੈ ਕਹੇ ਮਲੂਕ ਬਿਚਾਰ ॥"

ਉਨ੍ਹਾਂ ਨੂੰ ਕਿਸੀ ਨਾਲ ਨਫ਼ਰਤ ਨਹੀਂ ਹੁੰਦੀ। ਉਨ੍ਹਾਂ ਦੀ ਨਜ਼ਰ ਵਿਚ ਸਭ ਕੁਝ ਪ੍ਰੇਮ ਹੀ ਪ੍ਰੇਮ ਹੈ। ਉਹ ਪ੍ਰੇਮ ਨੂੰ ਤਲਾਸ਼ ਕਰਦੇ ਹਨ। ਪ੍ਰੀਤਮ ਦੀ ਗਲੀ ਅੰਦਰ ਆਸਨ ਲਗਾ ਬੈਠਦੇ ਹਨ ਤੇ ਉਥੇ ਹੀ ਨਮਾਜ਼ਾਂ ਪੜ੍ਹਦੇ ਤੇ ਸਜਦੇ ਕਰਦੇ ਹਨ। ਉਨ੍ਹਾਂ ਦਾ ਪ੍ਰੀਤਮ ਕਿਥੇ ਵਸਦਾ ਹੈ? ਹਰ ਜਗ੍ਹਾ, ਘਟ ਘਟ ਵਿਚ ਉਸਦਾ ਵਾਸਾ ਹੈ। ਮਾਲਕ ਪ੍ਰੇਮ ਹੈ। ਪ੍ਰੇਮ ਮਾਲਕ ਦਾ ਦੂਸਰਾ ਨਾਮ ਹੈ। ਉਹ ਹਰ ਜਗ੍ਹਾ ਸਮਾਇਆ ਹੋਇਆ ਹੈ। ਪ੍ਰੇਮ ਦੀ ਲਹਿਰ ਹਰ ਜਗ੍ਹਾ ਚਲ ਰਹੀ ਹੈ "God is Love and Love is God" ਕਿਸੀ ਕਵੀ ਨੇ ਕਿਆ ਸੁੰਦਰ ਕਿਹਾ ਹੈ:-

"ਪ੍ਰੇਮ ਹਰੀ ਕੋ ਰੂਪ ਹੈ, ਤਿਉਂ ਹਰਿ ਪ੍ਰੇਮ ਸਰੂਪ ॥
ਏਕ ਹੋਇ ਦੁਇ ਯੂੰ ਬਸੈਂ, ਜਿਉਂ ਸੂਰਜ ਅਰ ਧੂਪ ॥"

ਮੁਹੱਬਤ ਦੇ ਪੂਰਨ ਹੋਣ ਪੁਰ ਪ੍ਰੇਮੀ ਦਾ ਮਹਦੂਦ ਆਪਾ ਭਾਵ ਮਿਟ ਜਾਂਦਾ ਹੈ, ਤੇ ਉਹ ਅਪਾਰ ਮਾਲਕ ਦੇ ਪ੍ਰੇਮ ਵਿਚ ਵਿਚਰਦਾ ਹੈ। ਪ੍ਰੇਮੀ ਨੂੰ ਪ੍ਰੇਮ ਦੇ ਮੁਕਾਬਲੇ ਪੁਰ ਦੁਨੀਆਂ ਵਿਚ ਕੋਈ ਚੀਜ਼ ਨਜ਼ਰ ਨਹੀਂ ਆਂਵਦੀ।

ਪ੍ਰੇਮ ਦੀ ਦੌਲਤ ਅਗੇ ਪ੍ਰੇਮੀ ਨੂੰ ਦੁਨੀਆਂ ਦੇ ਸਭ ਖ਼ਜ਼ਾਨੇ ਤੁਛ ਨਜ਼ਰ ਆਂਵਦੇ ਹਨ। ਦੀਨ ਦੁਨੀਆਂ ਦੋਵੇਂ ਆਲਮ ਉਹ ਪ੍ਰੀਤਮ ਪੁਰ ਕੁਰਬਾਨ ਕਰਨ ਨੂੰ ਤਿਆਰ ਹੈ। ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਜੇ ਮੇਰਾ ਗੁਰੂ ਮੇਰਾ ਮਨ ਵਸ ਕਰ ਦੇਵੇ, ਤਾਂ ਮੈਂ ਲੋਕ ਤੇ ਪਰਲੋਕ ਉਸ ਦੇ ਕਾਲੇ ਤਿਲ ਤੋਂ ਵਾਰ ਦੇਵਾਂ:—

اگر آن ترک شیرازی بدست آرد دلِ مارا    بخالِ ہندوش بخشم سمرقند و بخارا را

## ਪ੍ਰੇਮੀ ਦਾ ਦੀਨ ਈਮਾਨ ਪ੍ਰੇਮ ਹੈ, ਉਹ ਕੇਵਲ ਪ੍ਰੀਤਮ ਨੂੰ ਚਾਹੁੰਦਾ ਹੈ

ਆਸ਼ਕ ਜਾਂ ਪ੍ਰੇਮੀ ਦਾ ਦੀਨ ਇਸ਼ਕ ਜਾਂ ਪ੍ਰੇਮ ਹੀ ਹੋ ਜਾਂਦਾ ਹੈ, ਜਿਸ ਵਿਚ ਪਹਿਲਾਂ ਕਮਾਲ ਦੀ ਇਕਾਗਰਤਾ ਤੇ ਏਕਾਂਤ ਬਣ ਜਾਂਦੀ ਹੈ। ਉਸ ਦਾ ਮਰਤਬਾ ਤਫ਼ਰੀਦ (ਏਕਤਾ) ਤੇ ਤਜਰੀਦ (ਦੁਜਾਇਗੀ) ਤੋਂ ਉਪਰ ਹੋ ਜਾਂਦਾ ਹੈ। ਜਦ ਕਿਸੀ ਦੇ ਦਿਲ ਦੇ ਅੰਦਰ ਪ੍ਰੇਮ ਦਾ ਕਿਨਕਾ ਮਧ ਉਠੇ, ਉਸਦੀਆਂ ਅੱਖਾਂ ਵਿਚ ਸਾਰਾ ਜਹਾਨ ਇਕ ਪਰ ਵਾਂਗ ਤੁੱਛ ਭਾਸਦਾ ਹੈ। ਜਿਸਨੇ ਮੁਹੱਬਤ ਦੇ ਪਿਆਲੇ ਦੀ ਥੋੜੀ ਜਹੀ ਲੱਜਤ ਚੱਖੀ, ਉਸ ਦਾ ਦਿਲ ਦੋਹਾਂ ਜਹਾਨਾਂ ਤੋਂ ਉਠ ਜਾਂਦਾ ਹੈ। ਉਹ ਨਾ ਬੈਕੁੰਠ ਮੰਗਦਾ ਹੈ ਤੇ ਨਾ ਮੁਕਤੀ ਮੰਗਦਾ ਹੈ।

"ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥"
(ਦੇਵਗੰਧਾਰੀ ਮ: ੫, ੫੩੪—ਤ)

ਪਲਟੂ ਸਾਹਿਬ ਫ਼ਰਮਾਂਦੇ ਹਨ:—

"ਸੰਤ ਨ ਚਾਹੈਂ ਮੁਕਤਿ ਕੋ ਨਹੀਂ ਪਦਾਰਥ ਚਾਰ ॥
ਨਹੀਂ ਪਦਾਰਥ ਚਾਰ ਮੁਕਤਿ ਸੰਤਨ ਕੀ ਚੇਰੀ ॥
ਰਿੱਧਿ ਸਿੱਧਿ ਪਰ ਥੁਕੈਂ ਸ੍ਵਰਗ ਕੀ ਆਸ ਨ ਹੇਰੀ ॥
ਤੀਰਥ ਕਰਹਿਂ ਨ ਬਰਤ ਨਹੀਂ ਕਛੁ ਮਨ ਮੇਂ ਇੱਛਾ ॥
ਪੁੰਨ ਤੇਜ ਪਰਤਾਪ ਸੰਤ ਕੋ ਲਗੇ ਅਨਿੱਛਾ ॥
ਨਾ ਚਾਹੈਂ ਬੈਕੁੰਠ ਨ ਆਵਾਗਵਨ ਨਿਵਾਰਾ ॥
ਸਾਤ ਸ੍ਵਰਗ ਅਪਵਰਗ ਤੁੱਛ ਸਮ ਤਾਹਿ ਬਿਚਾਰਾ ॥
ਪਲਟੂ ਚਾਹੈਂ ਹਰਿ ਭਗਤਿ ਐਸਾ ਮਤਾ ਹਮਾਰ ॥
ਸੰਤ ਨ ਚਾਹੈਂ ਮੁਕਤਿ ਕੋ ਨਹੀਂ ਪਦਾਰਥ ਚਾਰ ॥"

ਪ੍ਰੇਮ ਵਿਚ ਮਾਲਕ ਆਪ ਗੁਪਤ ਹੋ ਰਹਿੰਦਾ ਹੈ ਤੇ ਪ੍ਰੇਮੀ ਜਿਸਮ ਤੇ ਜਾਨ ਦੀਆਂ ਕੈਦਾਂ ਨੂੰ ਛਡਕੇ ਬਿਲਕੁਲ ਮਾਲਕ ਦਾ ਰੂਪ ਹੀ ਹੋ ਜਾਂਦਾ ਹੈ। ਜਦ ਪ੍ਰੇਮੀ ਦੇ ਦਿਲ ਵਿਚ ਪ੍ਰੇਮ ਦੀ ਜੁਆਲਾ ਪ੍ਰਜ੍ਵਲਤ ਹੋ ਜਾਂਦੀ ਹੈ, ਤਾਂ ਉਹ ਪ੍ਰੀਤਮ ਤੋਂ ਛੁਟ ਹੋਰ ਸਭ ਖ਼ਿਆਲਾਂ ਤੇ ਧਿਆਨਾਂ ਨੂੰ ਸਾੜ ਦੇਂਦੀ ਹੈ। ਪ੍ਰੇਮੀ ਪ੍ਰੀਤਮ

ਦੇ ਚੇਹਰੇ ਦੇ ਜਮਾਲ ਦੀਆਂ ਝਲਕਾਂ ਦੇਂਦੀ ਮਿਕਨਾਤੀਸੀ ਰੌ ਹੁੰਦੀ ਹੈ ਜੋ ਪ੍ਰੇਮੀ ਨੂੰ ਪ੍ਰੀਤਮ ਦੀ ਗਲੀ ਵਿਚ ਪਹੁੰਚਾ ਦੇਂਦੀ ਹੈ। ਜਦ ਇਹ ਦਿਲ ਅੰਦਰ ਘਣਾ ਨਸ਼ਾ ਦੇ ਜਾਏ ਤਾਂ ਦਿਲ ਤੇ ਜਾਨ ਸਭ ਉਸ ਪੁਰ ਬਲਿਹਾਰ ਹੋ ਜਾਂਦੇ ਹਨ। ਮਾਨ ਵਡਿਆਈਆਂ, ਇਲਮ ਤੇ ਅਕਲੀ ਬਹਿਸਾਂ ਸਭ ਪ੍ਰੇਮ ਦੇ ਚਲਦੇ ਪਾਣੀ ਦੀ ਤੇਜ਼ ਧਾਰ ਵਿਚ ਰੁੜ੍ਹ ਜਾਂਦੀਆਂ ਹਨ:-

جبّہ و دستار و علم و قیل و قال جملہ در آبِ رواں انداختیم (مولانا رُوم)

ਸੱਚ ਹੈ, ਜਿਸ ਕਿਸੀ ਨੇ ਮੁਹੱਬਤ ਦੇ ਪਿਆਲੇ ਤੋਂ ਕੁਛ ਘੁੱਟ ਪੀਤੇ, ਅਕਲ ਤੇ ਫ਼ਿਕਰ ਸਭ ਤੋਂ ਬੇਗਾਨਾ ਹੋ ਜਾਂਦਾ ਹੈ।

ਪ੍ਰੇਮੀ ਆਪਣੇ ਪ੍ਰੀਤਮ ਪੁਰ ਸਭ ਕੁਛ ਕੁਰਬਾਨ ਕਰ ਦੇਂਦਾ ਹੈ। ਉਸਦਾ ਦੀਨ ਈਮਾਨ, ਜਾਨ ਪ੍ਰਾਨ ਪ੍ਰੀਤਮ ਹੀ ਬਣ ਜਾਂਦਾ ਹੈ ਤੇ ਉਸਦੀ ਲਗਨ ਵਿਚ ਲੋਕ ਪ੍ਰਲੋਕ ਨੂੰ ਭੁਲ ਜਾਂਦਾ ਹੈ। ਉਹ ਖੁੱਲ-ਮ-ਖੁੱਲਾ ਪੁਕਾਰ ਪੁਕਾਰ ਕੇ ਕਹਿੰਦਾ ਹੈ ਤੇ ਇਹ ਕਹਿਕੇ ਖ਼ੁਸ਼ ਹੁੰਦਾ ਹੈ ਕਿ ਉਹ ਹੁਣ ਨਿਰੋਲ ਪ੍ਰੇਮ ਦਾ ਬੰਦਾ ਬਣ ਗਿਆ ਹੈ ਤੇ ਦੋਹਾਂ ਜਹਾਨਾਂ ਦੇ ਝਮੇਲਿਆਂ ਤੋਂ ਆਜ਼ਾਦ ਹੋ ਗਿਆ ਹੈ:-

فاش میگویم و از گفتہ خود دلشادم بندۂ عشقم و از ہر دو جہاں آزادم (حافظ)

ਪ੍ਰੇਮੀ ਪ੍ਰੀਤਮ ਦੇ ਰੰਗ ਵਿਚ ਰੰਗਿਆ ਜਾਂਦਾ ਹੈ, ਉਸਦੀ ਜ਼ਾਤ ਮਾਲਕ ਦੀ ਜ਼ਾਤ ਹੀ ਹੋ ਜਾਂਦੀ ਹੈ। ਬਾਹਰਲਿਆਂ ਰੰਗਾਂ ਤੋਂ ਆਜ਼ਾਦ ਹੋ ਜਾਂਦਾ ਹੈ। ਜਾਮੀ ਸਾਹਿਬ ਫ਼ਰਮਾਂਦੇ ਹਨ ਕਿ ਜਦ ਤੂੰ ਹੁਣ ਇਸ਼ਕ ਦਾ ਬੰਦਾ ਬਣ ਗਿਆ ਤਾਂ ਹਸਬ ਨਸਬ ਨੂੰ ਤਰਕ ਕਰ ਦੇ, ਕਿਉਂ ਜੋ ਇਸ ਰਸਤੇ ਫ਼ਲਾਣਾ ਫ਼ਲਾਣੇ ਦਾ ਬੇਟਾ ਹੈ, ਇਸ ਗੱਲ ਦੀ ਕੁਝ ਕਦਰ ਨਹੀਂ।

بندۂ عشق شدی ترکِ نسب کن جامی کہ دریں راہ فلاں ابنِ فلاں چیزے نیست

ਪ੍ਰੇਮੀ ਪ੍ਰੀਤਮ ਦੇ ਪ੍ਰੇਮ ਦੇ ਨਸ਼ੇ ਵਿਚ ਚੂਰ ਹੋਇਆ ਹੋਇਆ ਉਸੀ ਦੀ ਧੁਨ ਵਿਚ ਜੀਂਵਦਾ ਫਿਰਦਾ ਹੈ, ਉਸ ਨੂੰ ਦੁਨੀਆਂ ਦੇ ਕੁਫ਼ਰ ਤੇ ਈਮਾਨ ਨਾਲ ਕੋਈ ਗ਼ਰਜ਼ ਨਹੀਂ ਰਹਿੰਦੀ:-

حافظا گر عاشق و مستی دگر رہ بازگو عاشقِ یارم مرا باکفر و باایماں چہ کار

ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਉਸਦੇ ਲਈ ਪ੍ਰੀਤਮ (ਮੁਰਸ਼ਦ) ਦੇ ਚਰਨ ਮਾਲਕ ਦੇ ਚਰਨ ਹਨ। ਉਹ ਬਹਿਸ਼ਤ ਦੇ ਬਾਗ਼, ਤੂਬਾ (ਬਹਿਸ਼ਤ ਦਾ ਬ੍ਰਿਛ) ਦੇ ਸਾਏ ਤੇ ਹੂਰਾਂ ਦੇ ਮਹੱਲਾਂ ਨੂੰ ਉਸ ਦੀ ਗਲੀ ਦੀ ਖ਼ਾਕ ਦੇ ਬਰਾਬਰ ਵੀ ਨਹੀਂ ਸਮਝਦਾ।

باغ بہشت و سایۂ طوبیٰ و قصرِ حور    باخاکِ کوئے یار برابر نمے کنم

ਪ੍ਰੇਮੀ ਦੇ ਅੰਦਰ ਪ੍ਰੇਮ ਦੀ ਜ਼ਬਰਦਸਤ ਕਸ਼ਸ਼ ਲਗੀ ਹੁੰਦੀ ਹੈ। ਉਹ ਪ੍ਰੀਤਮ ਨੂੰ ਮਿਲਣਾ ਲੋਚਦਾ ਹੈ।ਕਹਿੰਦੇ ਹਨ ਜੇਕਰ ਪ੍ਰੀਤਮ ਦਾ ਘਰ ਸਮੁੰਦਰ ਵਿਚ ਹੋਵੇ, ਰਸਤੇ ਵਿਚ ਸੱਪਾਂ ਦੀ ਵਾੜ ਲੱਗੀ ਹੋਈ ਹੋਵੇ, ਸ਼ੇਰ ਗਰਜਦੇ ਹੋਣ ਤੇ ਮੌਤ ਦੇ ਫ਼ਰਿਸ਼ਤੇ ਰਸਤੇ ਵਿਚ ਪਹਿਰਾ ਦੇਂਦੇ ਹੋਣ, ਫੇਰ ਵੀ ਪ੍ਰੇਮੀ ਪ੍ਰੀਤਮ ਵਲ ਜਾਣ ਤੋਂ ਨਹੀਂ ਰੁਕਦਾ:—

ਸੱਪਾਂਬਾੜ,ਸਮੁੰਦ ਘਰ,ਸ਼ੇਰਾਂਪਏ ਬੁਕੱਨ॥ਜੇ ਜਮ ਹੋਵੇਪਾਹਰੂ,ਪ੍ਰੇਮੀ ਨਾਹਿੰਰੁਕੱਨ॥

ਕੋਈ ਚੀਜ਼ ਉਸ ਨੂੰ ਪ੍ਰੀਤਮ ਵਲ ਜਾਣ ਤੋਂ ਨਹੀਂ ਰੋਕ ਸਕਦੀ, ਕਿਉਂ ਜੋ ਪ੍ਰੀਤਮ ਨਾਲ ਹੀ ਉਸਦੀ ਦੁਨੀਆਂ ਆਬਾਦ ਹੈ। ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਮੇਰੇ ਦਿਲ ਦੇ ਅੰਦਰ ਪ੍ਰੀਤਮ ਤੋਂ ਛੁਟ ਹੋਰ ਕੋਈ ਖ਼ਿਆਲ ਨਹੀਂ ਸਮਾ ਸਕਦਾ। ਦੋਵੇਂ ਆਲਮ ਮੇਰੇ ਦੁਸ਼ਮਨਾਂ ਨੂੰ ਦੇ ਦਿਓ, ਕਿਉਂ ਜੋ ਮੇਰੇ ਲਈ ਕੇਵਲ ਮੇਰਾ ਪ੍ਰੀਤਮ ਹੀ ਕਾਫ਼ੀ ਹੈ—

در ضمیرِ ما نمے گنجد بغیر از دوست کس    ہر دو عالم را بدشمن دہ کہ مارا دوست بس

ਪ੍ਰੇਮੀ ਦੇ ਅੰਦਰ ਪ੍ਰੀਤਮ ਤੋਂ ਛੁਟ ਹੋਰ ਕਿਸੀ ਲਈ ਜਗ੍ਹਾ ਨਹੀਂ ਰਹਿੰਦੀ, ਉਹ ਪ੍ਰੀਤਮ ਨਾਲ ਜੁੜੇ ਰਹਿਣਾ ਮੰਗਦੇ ਹਨ।

ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਪ੍ਰੀਤਮ ਸਾਡੀਆਂ ਅੱਖਾਂ ਵਿਚ ਕੱਜਲ ਦੀ ਰੇਖ ਦੀ ਤਰ੍ਹਾਂ ਰਮ ਰਿਹਾ ਹੈ। ਜਦ ਅਠੇ ਪਹਿਰ ਪ੍ਰੀਤਮ ਦੀ ਯਾਦ ਤੋਂ ਬਿਨਾਂ ਹੋਰ ਕੋਈ ਕੰਮ ਨਹੀਂ ਤੇ ਅੱਖਾਂ ਵਿਚ ਉਹੀ ਵਸ ਰਿਹਾ ਹੈ ਤਾਂ ਨੀਂਦਰ ਨੂੰ ਜਗ੍ਹਾ ਕਿਥੇ! ਸੱਚੀ ਪਤਿਬਰਤਾ ਤਾਂ ਉਹ ਹੈ ਜੋ ਆਪਣੇ ਪਤੀ ਨੂੰ ਦਿਤੀਆਂ ਹੋਈਆਂ ਅੱਖਾਂ ਨਾਲ ਇਕ ਛਿਨ ਮਾਤਰ ਵੀ ਕਿਸੀ ਦੂਸਰੇ ਨੂੰ ਨਹੀਂ ਦੇਖਦੀ। ਉਹ ਅੱਖਾਂ ਨੂੰ ਬੰਦ ਕਰਕੇ ਉਸ ਦੀ ਯਾਦ ਦੇ ਰਸ ਵਿਚ ਡੁੱਬੀ ਰਹਿੰਦੀ ਹੈ ਤੇ ਪ੍ਰੇਮ ਦੀ ਮਸਤੀ ਵਿਚ ਹਰ ਵੇਲੇ ਗੁਲਾਬ ਦੇ ਫੁੱਲ ਵਾਂਗੂੰ ਖਿੜੀ ਰਹਿੰਦੀ ਹੈ ਤੇ ਮਿਠੇ ਬਚਨ ਬੋਲਦੀ ਹੈ:—

"ਕਬੀਰ ਰੇਖ ਸੰਧੁਰ ਅਰੁ ਕਾਜਲ ਦੀਆ ਨ ਜਾਇ ॥
ਨੈਨੀ ਪ੍ਰੀਤਮ ਮਿਲ ਰਹਾ, ਦੂਜਾ ਕਹਾਂ ਸਮਾਇ ॥
ਆਠ ਪਹਿਰ ਚੌਸਠ ਘੜੀ ਮੇਰੇ ਔਰ ਨ ਹੋਇ ॥
ਨੈਨਾਂ ਮਾਹੀਂ ਤੂ ਬਸੇ ਨੀਂਦ ਕੋ ਠੌਰ ਨ ਹੋਇ ॥
ਪਤਿਬਰਤਾ ਤਬ ਜਾਨੀਐ, ਰਤਿਉ ਨ ਉਘਰੇ ਨੈਨ ॥
ਅੰਤਰ ਗਤਿ ਸਕੁਚੀ ਰਹੇ,ਬੋਲੇ ਮਧੁਰੇ ਬੈਨ ॥"

ਮਾਲਕ ਦੇ ਅਜੇਹੇ ਭਗਤ ਜਨ ਜਦ ਮਾਲਕ ਦੀ ਪ੍ਰੇਮ ਭਰੀ ਚਰਚਾ ਕਰਦੇ ਹਨ ਤਾਂ ਪ੍ਰੇਮ ਦੇ ਆਨੰਦ ਮਈ ਉਛਾਲਿਆਂ ਕਰਕੇ ਉਹਨਾਂ ਦਾ ਗਲਾ ਰੁਕ ਜਾਂਦਾ ਹੈ, ਰੋਮ ਖੜੇ ਹੋ ਜਾਂਦੇ ਹਨ ਤੇ ਅੱਖਾਂ ਤੋਂ ਹੰਝੂਆਂ ਦੇ ਮੋਤੀ ਵੱਸਣ ਲਗ ਜਾਂਦੇ ਹਨ। ਜਦ ਪ੍ਰੀਤਮ ਕੋਲ ਹੋਏ, ਤਦ ਪ੍ਰੀਤਮ ਦਾ ਪ੍ਰੇਮ ਰਸ ਬਣਾ ਰੱਖਣ ਲਈ ਪ੍ਰੇਮੀ ਲੰਮੀਆਂ ਰਾਤਾਂ ਮੰਗਦਾ ਹੈ।ਉਹ ਸੋਚਦਾ ਹੈ ਕਿ ਜੇਕਰ ਰਾਤ ਮੁਕ ਜਾਵੇਗੀ ਤਾਂ ਉਹ ਬਣਿਆਂ ਹੋਇਆ ਰਸ ਟੁਟ ਜਾਵੇਗਾ।ਉਹ ਹਾੜ੍ਹੇ ਕੱਢਦਾ ਹੈ ਕਿ ਐਸੀਆਂ ਰਾਤਾਂ ਲੰਮੀਆਂ ਹੋ ਜਾਣ। ਨਾ ਉਹ ਖ਼ਤਮ ਹੋਣ ਵਿਚ ਆਵਣ ਤੇ ਨਾ ਪ੍ਰੀਤਮ ਤੋਂ ਵਿਛੋੜਾ ਹੋਵੇ। ਉਹ ਨੀਂਦ ਥੋੜ੍ਹੀ ਮੰਗਦਾ ਹੈ,ਤਾਂ ਜੋ ਪ੍ਰੀਤਮ ਦੇ ਚਰਨਾਂ ਤੋਂ ਦੂਰ ਨਾ ਹੋਵੇ:–

"ਵਧੁ ਸੁਖੁ ਰੈਨੜੀਏ ਪ੍ਰਿਅ ਪ੍ਰੇਮੁ ਲਗਾ ॥
ਘਟੁ ਦੁਖ ਨੀਦੜੀਏ ਪਰਸਉ ਸਦਾ ਪਗਾ ॥" (ਬਿਹਾਗੜਾ ਮ: ੫, ੫੪੪–੬)

ਅਜੇਹੇ ਪ੍ਰੇਮੀ ਜਿਸ ਕੁਲ ਵਿਚ ਜਨਮ ਲੈਂਦੇ ਹਨ ਉਹ ਵੀ ਪਵਿਤ੍ਰ ਹੋ ਜਾਂਦੀ ਹੈ।

**ਪ੍ਰੇਮੀ ਦਾ ਮਨ ਥਿਰ ਹੁੰਦਾ ਹੈ। ਉਹ ਮਾਲਕ ਦਾ ਰੰਗ ਲੈਕੇ ਅਲੌਕਿਕ ਤਾਕਤਾਂ ਦਾ ਮਾਲਕ ਬਣ ਜਾਂਦਾ ਹੈ।**

ਪ੍ਰੇਮੀ ਦਾ ਮਨ ਸਮੁੰਦਰ ਦੀ ਨਿਆਈਂ ਥਿਰ ਤੇ ਗੰਭੀਰ ਹੁੰਦਾ ਹੈ। ਉਸ ਦੇ ਅੰਦਰ ਹੋਰ ਹੋਰ ਖ਼ਿਆਲਾਂ ਦੇ ਵਾ-ਵਰੋਲੇ ਨਹੀਂ ਚਲਦੇ। ਉਹ ਕੇਵਲ ਇਕ ਆਦਰਸ਼ ਪੁਰ ਟਿਕਿਆ ਹੁੰਦਾ ਹੈ। ਉਸਦੇ ਧਿਆਨ ਵਿਚ ਇਕੋ ਪ੍ਰੀਤਮ ਦੀ ਧੁਨ ਸਮਾ ਰਹੀ ਹੁੰਦੀ ਹੈ। ਜਦ ਅਸੀਂ ਪ੍ਰੇਮ ਕਰਦੇ ਹਾਂ, ਤਾਂ ਪ੍ਰੇਮ ਸਾਡੀ ਆਤਮਾ ਦਾ ਅਧਾਰ ਬਣ ਜਾਂਦਾ ਹੈ ਤੇ ਸਾਡਾ ਸਾਰਾ ਖ਼ਿਆਲ ਪ੍ਰੀਤਮ ਪੁਰ ਇਕਾਗਰ ਹੋ ਜਾਂਦਾ ਹੈ ਤੇ ਸਾਰੀ ਜਿੰਦ ਤੇ ਜਾਨ ਦੀ ਇਕੋ ਨਾਲ ਹੀ ਗੰਢ ਬੱਝ ਜਾਂਦੀ ਹੈ। ਰੂਹ ਦੇ ਹੋਰ ਸਭ ਜ਼ਮੀਨੀ ਬੰਧਨ ਕਟੇ ਜਾਂਦੇ ਹਨ ਤੇ ਉਹ ਆਜ਼ਾਦ ਹੋ ਕੇ ਅਧਰ ਪੁਰ ਉਡਕੇ ਜਾਂਦੀ ਹੈ,ਜੋ ਉਸਦਾ ਅਸਲ ਮੁਕਾਮ ਹੈ "ਤੇਰਾ ਧਾਮ ਅਧਰ ਮੇਂ ਪਿਆਰੀ ਤੂੰ ਧਰ ਸੰਗ ਰਹਿਤ ਬੰਧਾਨੀ।"(ਸੁਆਮੀ ਜੀ)।ਉਥੋਂ ਦਾ ਸਦਾ ਦਾ ਅਨੰਦ ਮਾਣਦੀ ਹੈ। ਪ੍ਰੇਮ ਸਥੂਲ ਬੰਧਨਾਂ ਤੋਂ ਉਪਰ ਸੂਖਮ ਤੇ ਰੂਹਾਨੀ ਮੰਡਲਾਂ ਵਿਚ ਲੈ ਜਾਂਦਾ ਹੈ ਤੇ ਰੂਹ ਦੇ ਕਤਰੇ ਨੂੰ ਮਾਲਕ ਰੂਪੀ ਸਮੁੰਦਰ ਵਿਚ ਜਾ ਮਿਲਾਂਦਾ ਹੈ। ਪ੍ਰੇਮੀ ਹੁਣ ਆਮ ਆਦਮੀ ਨਹੀਂ ਰਹਿੰਦਾ।ਅਲੌਕਿਕ ਤਾਕਤਾਂ ਦੇ ਭੰਡਾਰ ਦਾ ਮਾਲਕ ਬਣ ਜਾਂਦਾ ਹੈ। ਸਚ ਮੁਚ ਪ੍ਰੇਮ ਅਜੇਹੀ ਕੀਮੀਆ ਹੈ ਜੋ ਮਾਮੂਲੀ ਜੀਵਾਂ ਨੂੰ ਰੂਹਾਨੀ ਬਾਦਸ਼ਾਹ ਬਣਾ ਦੇਂਦੀ ਹੈ। ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਪ੍ਰੇਮੀਆਂ ਪਾਸ ਇਤਨੀ ਸ਼ਕਤੀ ਹੈ ਕਿ ਬੈਕੁੰਠ ਨੂੰ ਵੀ ਪ੍ਰੇਮ ਦੇ ਚਾਬਕ ਮਾਰ ਕੇ ਤਾਰ ਸਕਦੇ ਹਨ।

ਚਲੁ ਰੇ ਬੈਕੁੰਠ ਤੁਝਹਿ ਲੇ ਤਾਰਉ ॥ ਹਿਚਹਿ ਤ ਪ੍ਰੇਮ ਕੈ ਚਾਬੁਕ ਮਾਰਉ ॥
(ਗਉੜੀ ਕਬੀਰ ਜੀ, ੩੨੯-੧੧)

**ਪ੍ਰੇਮੀ ਦੇ ਅੰਦਰ ਬਿਰਹਾ ਜਾਗ ਉਠਦੀ ਹੈ, ਉਸਦੀ ਹਰਦਮ ਪ੍ਰੀਤਮ ਵਲ ਬਿਰਤੀ ਲਗੀ ਰਹਿੰਦੀ ਹੈ।**

ਪ੍ਰੇਮ ਦੀ ਧਰਤੀ ਦਾ ਇਹ ਇਕ ਖ਼ਾਸ ਗੁਣ ਹੈ ਕਿ ਇਸ ਵਿਚ ਪਿਆਰ ਦਾ ਬੀਜ ਬੀਜੋ ਤੇ ਉਸ ਤੋਂ ਗ਼ਮ ਸੋਜ਼ ਤੇ ਫ਼ਰਾਕ (ਦੇਖੋ ਬਿਰਹਾ ਦਾ ਪ੍ਰਕਰਣ) ਦੀ ਖੇਤੀ ਉਗ ਪੈਂਦੀ ਹੈ। ਪ੍ਰੇਮੀ ਕਦੀ ਦਿਲ ਪੁਰ ਗਿਲਾ ਕਰਦਾ ਹੈ ਕਿ ਇਹ ਕਿਉਂ ਕਿਸੀ ਪੁਰ ਆ ਗਿਆ ਤੇ ਕਦੀ ਅੱਖਾਂ ਨੂੰ ਕੋਸਦਾ ਹੈ ਕਿ ਉਹ ਕਿਉਂ ਲਗ ਗਈਆਂ, ਭਾਵੇਂ ਜੋ ਕੁਛ ਵੀ ਉਸਨੇ ਦੇਖਿਆ ਉਹ ਚੋਰ ਅੱਖਾਂ ਨਾਲ ਜਾਂ ਅੱਖਾਂ ਚੁਰਾ ਕੇ ਹੀ ਦੇਖਿਆ ਹੈ। ਜੋ ਆਦਮੀ ਉਸਦੇ ਦਿਲ ਦਾ ਹਾਲ ਨਹੀਂ ਜਾਣਦਾ, ਉਸ ਨੂੰ ਦਿਲ ਦਾ ਹਾਲ ਨਹੀਂ ਕਹਿੰਦਾ, ਕਿਉਂ ਜੋ ਬੇਦਰਦਾਂ ਦੇ ਪਾਸ ਦਿਲੀ ਦਰਦ ਦਾ ਹਾਲ ਕਹਿਣਾ ਇਕ ਨਵਾਂ ਦਰਦ ਸਹੇੜਨਾ ਹੈ। ਜਿੱਧਰ ਵੀ ਉਸ ਦੀ ਅੱਖ ਜਾਂਦੀ ਹੈ, ਪ੍ਰੀਤਮ ਨੂੰ ਆਪਣੀ ਨਜ਼ਰ ਵਿਚ ਰਖਦਾ ਹੈ । ਉਹ ਭਾਵੇਂ ਬਾਹਰੋਂ ਉਸਦੀ ਜਾਨ ਦਾ ਦੁਸ਼ਮਨ ਹੀ ਜਾਪੇ, ਪਰ ਉਸ ਨੂੰ ਆਪਣੀ ਜਾਨ ਤੋਂ ਵੀ ਪਿਆਰਾ ਰਖਦਾ ਹੈ। ਖ਼ੁਸਰੋ ਸਾਹਿਬ ਫ਼ਰਮਾਂਦੇ ਹਨ ਕਿ ਮੈਂ ਇਸ਼ਕ ਵਿਚ ਕਾਫ਼ਰ ਹੋ ਚੁਕਾ ਹਾਂ, ਮੈਨੂੰ ਜ਼ਾਹਿਰੀ ਮੁਸਲਮਾਨੀ ਦੀ ਲੋੜ ਨਹੀਂ, ਮੇਰੀ ਰਗ ਰਗ ਇਸ਼ਕ ਵਿਚ ਤਾਰ ਤਾਰ ਹੋਕੇ ਖਸਤਾ ਹੋ ਚੁਕੀ ਹੈ। ਹੁਣ ਮੈਨੂੰ ਜੰਞੂ ਦੀ ਹਾਜਤ ਨਹੀਂ। ਪ੍ਰੇਮੀਆਂ ਨੂੰ ਕਿਆਮਤ ਨਾਲ ਕੋਈ ਗ਼ਰਜ਼ ਨਹੀਂ ਹੁੰਦੀ, ਪ੍ਰੇਮੀਆਂ ਦਾ ਕੰਮ ਕੇਵਲ ਪ੍ਰੀਤਮ ਦੇ ਜਮਾਲ ਤਮਾਸ਼ਾ ਦੇਖਦੇ ਰਹਿਣਾ ਹੀ ਹੁੰਦਾ ਹੈ।

کافر عشقم مسلمانی مرا درکار نیست　　ہر رگ من تار گشتہ حاجت زنار نیست
عاشقاں را روز محشر با قیامت کار نیست　　کار عاشق جز تماشائے جمال یار نیست

ਤੁਲਸੀ ਸਾਹਿਬ ਫ਼ਰਮਾਂਦੇ ਹਨ, ਪ੍ਰੇਮੀ ਜਾਗਦਾ ਹੋਇਆ ਦੁਨੀਆਂ ਵਲੋਂ ਸੁੱਤਾ ਹੁੰਦਾ ਹੈ, ਜਾਗਦਿਆਂ ਤੇ ਸੁਤਿਆਂ ਉਸਦੀ ਸੁਰਤ ਦੀ ਡੋਰ ਪ੍ਰੀਤਮ ਵਲ ਲਗੀ ਰਹਿੰਦੀ ਹੈ, ਉਹ ਤਾਰ ਕਦੇ ਟੁਟਦੀ ਨਹੀਂ, ਉਸਦੀ ਪ੍ਰੀਤਿ ਚੰਦ ਤੇ ਚਕੋਰ ਵਾਂਗਰ ਹੁੰਦੀ ਹੈ। ਗਰਦਨ ਉਲਟ ਕੇ ਝੁਕ ਜਾਂਦੀ ਹੈ, ਪਰ ਨਜ਼ਰ ਉਧਰ ਇਕ ਟਕ ਲਗਾਈ ਰਖਦਾ ਹੈ—

"ਜਾਗਨ ਮੇਂ ਸੋਵਨ ਕਰੇ ਸੋਵਨ ਮੇਂ ਲਿਵ ਲਾਇ ॥
ਸੁਰਤ ਡੋਰ ਲਾਗੀ ਰਹੇ ਤਾਰ ਟੂਟ ਨਹਿੰ ਜਾਇ ॥
ਤੁਲਸੀ ਐਸੀ ਪ੍ਰੀਤਿ ਕਰ ਜੈਸੇ ਚੰਦ ਚਕੋਰ ॥
ਚੋਂਚ ਝੁਕੀ ਗਰਦਨ ਗਲੀ ਚਿਤਵੇ ਵਾਹੀ ਓਰ ॥

## ਪ੍ਰੇਮੀ ਦੀ ਮਸਤੀ

ਮਸਤ ਦੀਵਾਨਿਆਂ ਦੇ ਮਜ਼ਹਬ ਵਿਚ ਨਾ ਦਿਨ ਦਾ ਹਿਸਾਬ ਹੈ ਤੇ ਨਾ ਰਾਤ ਦਾ। ਦਿਨ ਰਾਤ ਲਗਾਤਾਰ ਆਪਣੇ ਪ੍ਰੀਤਮ ਦੀ ਲਗਨ ਵਿਚ ਲਗੇ ਰਹਿੰਦੇ ਹਨ।ਇਸ ਤਰ੍ਹਾਂ ਉਹ ਓਹ ਕੁਛ ਕਰ ਵਿਖਾਂਦੇ ਹਨ,ਜੋ ਬੜੇ ਬੜੇ ਹੁਸ਼ਿ-ਆਰਾਂ ਤੇ ਅਕਲਮੰਦਾਂ ਤੋਂ ਕਦੇ ਨਹੀਂ ਹੋ ਸਕਦਾ। ਦੁਨੀਆਂ ਵਾਲਿਆਂ ਦੀਆਂ ਰਾਤਾਂ ਉਹਨਾਂ ਦੇ ਦਿਨ ਬਣ ਜਾਂਦੇ ਹਨ ਅਰਥਾਤ ਉਹ ਪ੍ਰੀਤਮ ਦੀ ਯਾਦ ਵਿਚ ਰਾਤਾਂ ਜਾਗਦੇ ਹਨ।ਪ੍ਰੀਤਮ ਦੇ ਚੇਹਰੇ ਦੇ ਮੁਸ਼ਤਾਕਾਂ ਨੂੰ ਆਸਮਾਨ ਦੀਆਂ ਗਰਦਸ਼ਾਂ ਵੀ ਪ੍ਰੀਤਮ ਤੋਂ ਹਟਾ ਨਹੀਂ ਸਕਦੀਆਂ।

نے روز بُود نے شب در مذہب دیوانہ　　آں کار کُند آید ہُشیار نہ تواند
از گردش ایں گردوں شُد روز شب عالم　　دیوانہ رویش را گردوں نہ بگرداند

ਪ੍ਰੇਮੀਆਂ ਦਾ ਦਿਲ ਦਿਮਾਗ਼ ਤਾਂ ਪ੍ਰੀਤਮ ਦੀ ਯਾਦ ਵਿਚ ਗਰਕ ਹੁੰਦਾ ਹੀ ਹੈ, ਉਹਨਾਂ ਨੂੰ ਤਾਂ ਆਪਣੇ ਤਨ ਬਦਨ ਦੀ ਵੀ ਖ਼ਬਰ ਨਹੀਂ ਹੁੰਦੀ। ਪ੍ਰੀਤਮ ਦੇ ਖ਼ਿਆਲ ਤੇ ਧਿਆਨ ਵਿਚ ਉਹ ਆਪਣੇ ਆਪਨੂੰ ਗੁਆ ਚੁਕੇ ਹਨ।ਪ੍ਰੀਤਮਨਾਲ ਦਿਲ ਲਗਾਣਕਰਕੇ ਉਹਨਾਂਨੂੰ ਸਬਰਤੇਕਰਾਰ ਨਹੀਂ ਰਹਿੰਦਾ।ਬਾਹਰਲੇਜ਼ਮਾਨੇ ਦੀਆਂ ਗਰਦਸ਼ਾਂ,ਗ਼ਰੀਬੀ ਦੁਖਭੁਖ ਤੇ ਨੰਗ ਆਦਿ ਦੀ ਉਹਨਾਂਨੂੰ ਖ਼ਬਰਕਿਥੇ!

خبر نہیں تن بدن کی اپنے کہ اپنے آپے سے جا چکے ہیں　نہیں ہے صبر و قرار دل میں کہ دل کسی سے لگا چکے ہیں

ਸ਼ੇਖ਼ ਸਾਦੀ ਜੀ ਫ਼ਰਮਾਂਦੇ ਹਨ,ਕਿ ਪ੍ਰੇਮੀ ਦੇ ਦਿਲ ਵਿਚ ਸਬਰ ਨਹੀਂ ਹੁੰਦਾ ਜਿਸ ਤਰ੍ਹਾਂ ਛਾਨਣੀ ਵਿਚ ਪਾਣੀ ਨਹੀਂ ਰਹਿੰਦਾ।

نہ صبر در دلِ عاشق نہ آب در غربال

ਉਹਨਾਂ ਦੇ ਭਾਣੇ ਸਾਰਾ ਜਹਾਨ ਹਿਠਾਂਹ ਉਤਾਂਹ ਹੋ ਜਾਏ, ਪਰ ਅਜੇਹੇ ਪ੍ਰੇਮੀਆਂ ਨੂੰ ਇਸ ਉਲਟ ਪੁਲਟ ਹੋ ਜਾਣ ਦੀ ਕੋਈ ਪਰਵਾਹ ਨਹੀਂ। ਤੂੰ ਚੁਪ ਕਰ ਰਹੋ,ਕਿਉਂ ਜੋ ਕੋਈ ਅਜੇਹੇ ਪ੍ਰੇਮੀਆਂ ਦੇ ਰਾਜ਼ ਤੋਂ ਵਾਕਫ਼ ਨਹੀਂ। ਦਿਨ ਚੜ੍ਹਨ ਵੇਲੇ ਰੱਬ ਦੇ ਆਸ਼ਕਾਂ ਨੂੰ ਉਹਨਾਂ ਦੀ ਕੀ ਖ਼ਬਰ ਹੋ ਸਕਦੀ ਹੈ!

گر جہاں زیر و زبر گشتہ زاں　عاشق زیر و زبر را چہ خبر
ناز کم کُن کہ کسے واقف نیست　راہِ عشاق سحر را چہ خبر!

ਪ੍ਰੇਮੀ ਪ੍ਰੀਤਮ ਦਾ ਦੀਵਾਨਾ ਹੈ ਤੇ ਉਸਦੀ ਮਸਤੀ ਵਿਚ ਮਗਨ ਹੈ ਉਹ ਤਨ ਦੇ ਪਿਆਲੇ ਨੂੰ ਤੋੜ ਚੁਕਾ ਹੁੰਦਾ ਹੈ। ਉਸ ਨੂੰ ਇਸ ਦੀ ਸੁਧ ਬੁਧ

ਨਹੀਂ ਹੈ। ਉਹਨੂੰ ਕਿਸੀ ਦੀ ਅਕਲ ਭਰੀ ਨਸੀਹਤ ਕਿਵੇਂ ਪੋਹ ਸਕਦੀ ਹੈ! ਉਹ ਤਾਂ ਅਕਲ ਦੀਆਂ ਗੁਲਜ਼ਾਰਾਂ ਤੋਂ ਪਰੇ ਲੰਘ ਚੁੱਕਾ ਹੁੰਦਾ ਹੈ।

دیوانه و سرمستم من جام تن شکستم  من پند تو نپذیرم در خود نه مرا پند است
خاک سمجھائے کوئی عشق کے دیوانے کو  وہ نہ سمجھے گا کبھی ناصح کے سمجھانے کو

ਉਹ ਤਾਂ ਪ੍ਰੇਮ ਵਿਚ ਇਤਨਾ ਮਸਤ ਹੁੰਦਾ ਹੈ ਕਿ ਉਸ ਦੀਆਂ ਅੱਖਾਂ ਤੋਂ ਮਸਤੀ ਦੀ ਸ਼ਰਾਬ ਚੋ ਚੋ ਕੇ ਬਾਹਰ ਆਂਉਦੀ ਹੈ, ਮੌਲਾਨਾ ਜਾਮੀ ਸਾਹਿਬ ਫ਼ਰਮਾਂਦੇ ਹਨ ਕਿ ਮੈਂ ਇਤਨਾ ਮਸਤ ਹਾਂ ਕਿ ਮੇਰੀਆਂ ਅੱਖੀਆਂ ਤੋਂ ਮਸਤੀ ਦੀ ਸ਼ਰਾਬ ਬਾਹਰ ਚੋਂਦੀ ਹੈ।

ایں قدر مستم که از چشمم شراب آید بروں

ਸ਼ੰਮਸਤਬਰੇਜ਼ ਸਾਹਿਬ ਮਾਲਕ ਦੇ ਪ੍ਰੇਮੀ ਦੀ ਮਸਤੀ ਦੀ ਹਾਲਤ ਦਾ ਬਿਆਨ ਕਰਦੇ ਹੋਏ ਫ਼ਰਮਾਂਦੇ ਹਨ ਕਿ ਸਾਨੂੰ ਊਠਾਂ ਦੀਆਂ ਕਤਾਰਾਂ ਦੀਆਂ ਕਤਾਰਾਂ ਤੇ ਉਹਨਾਂ ਦੇ ਸਾਰਵਾਨ ਸਿਰੋ ਸਿਰ ਮਸਤ ਨਜ਼ਰ ਆਂਵਦੇ ਹਨ। ਅਮੀਰ ਵੀ ਮਸਤ, ਖ਼੍ਵਾਜਾ ਵੀ, ਯਾਰ ਵੀ ਤੇ ਗ਼ੈਰ ਸਭ ਲੋਕ ਮਸਤ ਨਜ਼ਰ ਆਉਂਦੇ ਹਨ। ਹੇ ਅਸਮਾਨ! ਤੇਰੀ ਗਰਦਸ਼ ਕਦ ਤੀਕ, ਤੂੰ ਤੱਤਾਂ ਦੀ ਗਰਦਸ਼ ਨੂੰ ਵੇਖ। ਮਿਟੀ ਮਸਤ ਹੈ, ਪਾਣੀ ਮਸਤ ਹੈ, ਹਵਾ ਮਸਤ ਤੇ ਅਗਨੀ ਵੀ ਮਸਤ ਹੋ ਗਈ ਹੈ। ਬਾਹਰ ਤਾਂ ਐਸੀ ਸੂਰਤ ਬਣ ਚੁਕੀ ਹੈ, ਤੂੰ ਸਾਡੇ ਅੰਦਰ ਦਾ ਹਾਲ ਕੁਛ ਨਾ ਪੁਛ। ਨਫਸ, ਅਕਲ ਤੇ ਰੂਹ ਵੀ ਮਸਤ ਹੋ ਗਈ ਹੈ ਤੇ ਹਮੇਸ਼ਾਂ ਦੀ ਮਸਤੀ ਨੂੰ ਪਾ ਲਿਆ ਹੈ। ਇਹਨਾਂ ਦਰਖ਼ਤਾਂ (ਜਿਸਮਾਂ) ਦੀਆਂ ਜੜ੍ਹਾਂ ਗੁਪਤ ਸ਼ਰਾਬ ਪੀ ਰਹੀਆਂ ਹਨ। ਤੂੰ ਕੁਛ ਦਿਨ ਸਬਰ ਕਰ, ਤੂੰ ਆਪਣੀ ਮਸਤੀ ਵਿਚ ਜਾਗ ਉਠੇਂਗਾ। ਸਾਡੇ ਦਿਲ ਦੇ ਅੰਦਰ ਇਕ ਜਸ਼ਨ ਬਣਿਆਂ ਪਿਆ ਹੈ। ਤੂੰ ਹੱਕ ਦੇ ਇਸ਼ਕਦੀ ਸ਼ਰਾਬ ਦਾ ਅਸਰ ਵੇਖ ਕਿ ਦਰ ਤੇ ਦੀਵਾਰ ਤੀਕ ਮਸਤ ਹੋਗਏ ਹਨ

ساربانان اشتران بیں سر بسر قطار مست  میر مست و خواجه مست و یار مست اغیار مست!
آسمان تا چند گردی گردش عنصر ببیں!  خاک مست و آب مست و باد مست و نار مست
حال صورت ایں چنیں و حال معنی خود مپرس  نفس و عقل و روح مست و دائماً اسرار مست
بیخ‌های ایں درختاں مے نہانی میخورند تو  چند روزے صبر کن تا خود شوی بیدار مست
شمس تبریزی درآمد در دلم بزمے نہاد  از شراب عشق حق بنگر در و دیوار مست

ਜਿਨ੍ਹਾਂ ਦੇ ਅੰਦਰ ਮਾਲਕ ਦੇ ਪ੍ਰੇਮ ਦੀ ਸ਼ਰਾਬ ਠਾਠਾਂ ਮਾਰਦੀ ਹੈ, ਉਹਨਾਂ ਨੂੰ ਸਭ ਦਰ ਤੇ ਦੀਵਾਰ ਮਸਤ ਨਜ਼ਰ ਆਂਵਦੇ ਹਨ। ਸ਼ੰਮਸ ਤਬਰੇਜ਼

ਸਾਹਿਬ ਤਾਂ ਮਾਲਕ ਦੇ ਪ੍ਰੇਮ ਦੇ ਨਸ਼ੇ ਦੇ ਵਧਾਣ ਦਾ ਜ਼ਬਰਦਸਤ ਉਪਦੇਸ਼ ਦੇਂਦੇ ਹਨ। ਫ਼ਰਮਾਂਦੇ ਹਨ ਕਿ ਜੇਕਰ ਤੂੰ ਮਸਤ ਹੈਂ ਤਾਂ ਹੋਰ ਜ਼ਿਆਦਾ ਮਸਤੀ ਪੈਦਾ ਕਰ। ਉਸੀ ਵਿਚ ਲੋਟ ਪੋਟ ਹੋ ਜਾ। ਆਪਣੇ ਆਪ ਨੂੰ ਪਛਾਣ ਤੇ ਖ਼ਬਰਦਾਰ ਹੋ ਜਾ। ਸਾਡੇ ਤੋਂ ਇਸ ਤੋਂ ਛੁਟ ਹੋਰ ਕੀ ਹੋਵੇਗਾ?

مستی و مست تر شو - ہم زیر و ہم زبر شو    با خویش و با خبر شو - از ما دگر چہ آید

ਫਿਰ ਫ਼ਰਮਾਂਦੇ ਹਨ ਕਿ ਹੇ ਬਾਹਰਲੀਆਂ ਅੱਖਾਂ ਵਾਲੇ, ਜੇਕਰ ਤੂੰ ਸਾਡੀ ਖੋ ਤੋਂ ਨਾਵਾਕਿਫ਼ਹੈਂ ਤਾਂ ਜਾ ਸਾਡੀ ਸ਼ਰਾਬ ਦੀ ਅਸਲੀਅਤ ਨੂੰ ਸਮਝ। ਇਸ ਹਕੀਕਤ ਦੀ ਸ਼ਰਾਬ ਨੇ ਸਾਨੂੰ ਵੀ ਆਪਣੀ ਖੋ ਦੇ ਦਿਤੀ ਹੈ।

گر خوئے ما ندانی - رو خوئے بادہ را بیں    چوں خوئے خویش کردست ایں بادہ خوئے ما را

ਜੋ ਇਸ਼ਕ ਦੇ ਘਾਇਲ ਹੋ ਗਏ ਉਹਨਾਂ ਨੂੰ ਮੌਤ ਵੀ ਨਿਢਾਲ ਨਹੀਂ ਕਰ ਸਕਦੀ, ਕਿਉਂ ਜੋ ਜਿਸ ਦੀ ਢਾਲ ਉਸ ਮਾਹਰੂ (ਪ੍ਰੀਤਮ) ਦੇ ਚੇਹਰੇ ਦਾ ਧਿਆਨ ਬਣ ਗਈ ਹੈ, ਉਸ ਨੂੰ ਜ਼ਮਾਨੇ ਦੇ ਤੀਰ ਕਿਵੇਂ ਜ਼ਖ਼ਮੀ ਕਰ ਸਕਦੇ ਹਨ?

ہر کو بود صید عشق کے برد او صید مرگ    چوں سپرش مہر تو بود کے رسدش زخم تیر

## ਪ੍ਰੇਮੀ ਕੀ ਮੰਗਦਾ ਹੈ? ਪ੍ਰੇਮੀ ਦੇ ਜਜ਼ਬੇ

ਜਦ ਪ੍ਰੇਮ ਜ਼ਾਹਿਰੀ ਸੂਰਤ ਇਖ਼ਤਿਆਰ ਕਰ ਲੈਂਦਾ ਹੈ ਤਾਂ ਉਹੀ ਪ੍ਰੇਮ ਦੀ ਜ਼ਾਹਿਰੀ ਸੂਰਤ ਪ੍ਰੇਮੀ ਦੇ ਰੰਗ ਵਿਚ ਪ੍ਰਗਟ ਹੁੰਦੀ ਹੈ। ਪ੍ਰੇਮੀ ਨੂੰ ਇਹੀ ਖ਼ਾਹਿਸ਼ ਰਹਿੰਦੀ ਹੈ ਕਿ ਉਹ ਪ੍ਰੀਤਮ ਦਾ ਦੀਦਾਰ ਕਰਦਾ ਰਹੇ ਤੇ ਉਸ ਦੇ ਕਲਾਮ ਨੂੰ ਗੌਹ ਨਾਲ ਸੁਣਦਾ ਰਹੇ। ਪ੍ਰੇਮੀ ਦੇ ਸਿਰ ਤੋਂ ਲੈ ਕੇ ਪੈਰ ਤੀਕ ਸਾਰੇ ਅੰਗ ਆਪਣੇ ਪ੍ਰੀਤਮ ਦੇ ਮੁਸ਼ਤਾਕ ਹੁੰਦੇ ਹਨ।

ਪ੍ਰੇਮੀ ਪ੍ਰੀਤਮ ਦੇ ਚੰਨ ਵਰਗੇ ਮੁਖੜੇ ਨੂੰ ਵੇਖਣਾ ਲੋਚਦਾ ਹੈ। ਉਸਦੇ ਲਾਲ ਹੋਠਾਂ ਤੋਂ ਅੰਮ੍ਰਿਤ ਬਚਨ ਸੁਣਨ ਦੀ ਲਾਲਸਾ ਰਖਦਾ ਹੈ। ਉਹ ਚਾਹੁੰਦਾ ਹੈ ਕਿ ਉਹ ਹੱਥ ਟੁਟ ਜਾਣ ਜਿਨ੍ਹਾਂ ਨੇ ਯਾਰ ਦੇ ਗਲ ਵਿਚ ਵਲ ਨਹੀਂ ਖਾਧਾ ਉਹ ਅੱਖਾਂ ਅੰਨ੍ਹੀਆਂ ਬਿਹਤਰ ਹਨ, ਜਿਨ੍ਹਾਂ ਨੂੰ ਦੀਦਾਰ ਦੀ ਲੱਜ਼ਤ ਨਸੀਬ ਨਹੀਂ ਹੋਈ। ਉਹ ਚਾਹੁੰਦਾ ਹੈ ਕਿ ਪ੍ਰੀਤਮ ਨੂੰ ਅੱਖੀਆਂ ਅੰਦਰ ਵਸਾ ਕੇ ਅੱਖੀਆਂ ਬੰਦ ਕਰ ਦੇਵੇ, ਨਾ ਉਹ ਕਿਸੀ ਨੂੰ ਦੇਖੇ ਤੇ ਨਾ ਕਿਸੀ ਹੋਰ ਨੂੰ ਆਪਣਾ ਪ੍ਰੀਤਮ ਦੇਖਣ ਦੇਵੇ!

روئے ترا از دیدہ دیدن آرزو دارم ۔ زیا قوت بست حرفے شنیدن آرزو دارم !
بشکند دستے کہ خم در گردن یارے نشد ۔ کور بہ چشمے کہ لذت گیر دیدارے نشد ۔
جاناں بیا در چشم من تا چشم را بہم زنم ۔ بینیم نہ من روئے کسے نے کس ترا دیدن دہم ۔

ਕਬੀਰ ਸਾਹਿਬ ਵੀ ਫ਼ਰਮਾਂਦੇ ਹਨ ਕਿ ਪ੍ਰੇਮੀ ਪ੍ਰੀਤਮ ਨੂੰ ਅੱਖਾਂ ਵਿਚ ਛੁਪਾ ਕੇ ਨਾ ਆਪ ਕਿਸੀ ਨੂੰ ਦੇਖਦਾ ਹੈ ਤੇ ਨਾ ਕਿਸੀ ਹੋਰ ਨੂੰ ਦੇਖਣ ਦੇਂਦਾ ਹੈ।

"ਨੈਨੋਂ ਅੰਤਰ ਆਵ ਤੂ ਨੈਨ ਝਾਂਪ ਮੈਂ ਲੂੰ ॥
ਨਾ ਮੈ ਦੇਖੂੰ ਔਰ ਕੋ ਨਾ ਤੁਹਿ ਦੇਖਣ ਦੂੰ ॥" (ਕਬੀਰ ਸਾਹਿਬ)

ਪ੍ਰੇਮ ਦੇ ਅੰਦਰ ਹੋਰ ਕੋਈ ਹਿਰਸ ਤੇ ਹਵਸ ਬਾਕੀ ਨਹੀਂ ਰਹਿੰਦੀ, ਜਿਸ ਤਰ੍ਹਾਂ ਬਲਦੀ ਅੱਗ ਵਿਚ ਕੋਈ ਕੂੜਾ ਕਰਕਟ ਨਹੀਂ ਰਹਿੰਦਾ। ਮਾਲਕ ਤੋਂ ਸਭ ਦੁਨੀਆਂ ਆਪਣੀਆਂ ਦਿਲੀ ਮੁਰਾਦਾਂ ਮੰਗਦੀ ਹੈ,ਪਰ ਪ੍ਰੇਮੀ ਜਿਸ ਵਿਚ ਪ੍ਰੇਮ ਦੀ ਜੁਵਾਲਾ ਪ੍ਰਜ੍ਵਲਤ ਹੋ ਚੁਕੀ ਹੈ, ਉਹ ਮਾਲਕ ਤੋਂ ਕੇਵਲ ਮਾਲਕ ਨੂੰ ਹੀ ਮੰਗਦਾ ਹੈ।

با عشق تو ام ہوا نماندست و ہوس ۔ با آتش سوزندہ چہ سال ماند خس
خواہد ز تو مقصود دل خود ہمہ کس ۔ جامی از تو ہمیں ترا خواہد و بس

ਗੁਰੂ ਰਾਮਦਾਸ ਜੀ ਫ਼ਰਮਾਂਦੇ ਹਨ ਕਿ ਜੇਕਰ ਸੱਤੇ ਦੀਪਾਂ ਤੇ ਸਮੁੰਦਰਾਂ ਦੀ ਦੌਲਤ ਕਢ ਕੇ ਢੇਰ ਲਾ ਦਿਓ ਤੇ ਪ੍ਰੇਮੀ ਨੂੰ ਪੁਛਿਆ ਜਾਏ ਕਿ ਤੂੰ ਇਹ ਦੌਲਤ ਲੈਣੀ ਹੈ ਜਾਂ ਪ੍ਰੀਤਮ ਨੂੰ? ਤਾਂ ਪ੍ਰੇਮੀ ਉਹਨਾਂ ਵਲ ਨਜ਼ਰ ਤੀਕ ਨਹੀਂ ਕਰੇਗਾ। ਉਹ ਤਾਂ ਹਰਿ ਤੋਂ ਹਰਿ ਰਸ ਨੂੰ ਹੀ ਮੰਗੇਗਾ:-

"ਬਸੁਧਾ ਸਪਤ ਦੀਪ ਹੈ ਸਾਗਰ ਕਢਿ ਕੰਚਨੁ ਕਾਢਿ ਧਰੀਜੈ ॥
ਮੇਰੇ ਠਾਕੁਰ ਕੇ ਜਨ ਇਨਹੁ ਨ ਬਾਛਹਿ ਹਰਿ ਮਾਗਹਿ ਹਰਿ ਰਸੁ ਦੀਜੈ ॥"
(ਕਲਿਆਨ ਮ: ੪, ੧੩੨੩-੧੮)

ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਪ੍ਰੀਤਮ ਦੀ ਗਲੀ ਦੇ ਭਿਖਾਰੀ ਸਚ ਖੰਡ ਤੋਂ ਵੀ ਬੇਪਰਵਾਹ ਰਹਿੰਦੇ ਹਨ,ਉਸ ਦੇ ਪ੍ਰੇਮ ਦੇ ਕੈਦੀ ਦੋਹਾਂ ਜਹਾਨਾਂ ਤੋਂ ਆਜ਼ਾਦ ਰਹਿੰਦੇ ਹਨ।

گدائے کوئے تو از ہشت خلد مستغنی است ۔ اسیر بند تو از ہر دو عالم آزاد است

ਜਦ ਪ੍ਰੇਮੀ ਪ੍ਰੀਤਮ ਦੀ ਯਾਦ ਵਿਚ ਗਰਕ ਹੋ ਜਾਂਦਾ ਹੈ, ਤਾਂ ਦੁਨੀਆਂ ਦੀ ਕੋਈ ਚੀਜ਼ ਉਸ ਨੂੰ ਯਾਦ ਨਹੀਂ ਰਹਿੰਦੀ। ਪ੍ਰੇਮੀ ਅੰਦਰ ਹੀ ਅੰਦਰ ਪ੍ਰੀਤਮ ਦੇ ਜਮਾਲ ਨੂੰ ਪਾਂਦਾ ਰਹਿੰਦਾ ਹੈ ਤੇ ਦਿਲ ਹੀ ਦਿਲ ਅੰਦਰ ਉਸ ਦੇ

ਕਮਾਲ ਨੂੰ ਸਮਝਦਾ ਰਹਿੰਦਾ ਹੈ। ਸਾਰੇ ਜਹਾਨ ਵਿਚ ਉਸ ਨੂੰ ਬਿਨਾਂ ਪ੍ਰੀਤਮ ਦੇ ਹੋਰ ਕੁਛ ਨਜ਼ਰ ਨਹੀਂ ਆਂਵਦਾ।

## ਪ੍ਰੇਮ ਕਿਸ ਪ੍ਰਕਾਰ ਕਰਨਾ ਚਾਹੀਦਾ ਹੈ

ਪ੍ਰੇਮ ਰੂਹ ਦਾ ਖ਼ਾਸ ਗੁਣ ਹੈ। ਇਹ ਬਿਆਨ ਵਿਚ ਆ ਸੱਕਣ ਵਾਲੀ ਗੱਲ ਨਹੀਂ। ਫਿਰ ਵੀ ਸੰਤਾਂ ਮਹਾਤਮਾਂ ਨੇ ਕਈ ਉਦਾਹਰਣ ਦੇਕੇ ਇਹ ਜਤਨ ਕੀਤਾ ਹੈ ਕਿ ਇਸ ਦੀ ਕੁਝ ਸਮਝ ਪੈ ਸਕੇ। ਪ੍ਰੇਮ ਜੀਵਨ ਰਸ ਹੈ, ਜਿਸ ਤਰ੍ਹਾਂ ਕਮਲ ਦਾ ਜੀਵਨ ਜਲ ਹੈ,ਉਸਦੀ ਪੈਦਾਇਸ਼ ਹੀ ਜਲ ਵਿਚ ਹੈ। ਜਿਉਂ ਜਿਉਂ ਪਾਣੀ ਦੀਆਂ ਲਹਿਰਾਂ ਉਸ ਨੂੰ ਪਛਾੜਦੀਆਂ ਹਨ, ਉਹ ਵਿਗਸਦਾ ਹੈ। ਇਸੀ ਤਰ੍ਹਾਂ ਪ੍ਰੇਮ ਆਤਮਾ ਦਾ ਜੀਵਨ ਰਸ ਹੈ। ਉਸਦੀ ਪੈਦਾਇਸ਼ ਮਾਲਕ ਪ੍ਰੇਮ ਤੋਂ ਹੈ। ਜਿਉਂ ਜਿਉਂ ਪ੍ਰੇਮ ਉਸ ਵਿਚ ਵਸਦਾ ਹੈ,ਉਹ ਪ੍ਰਫੁਲਤ ਹੁੰਦੀ ਤੇ ਮਹਿਕਦੀ ਹੈ। ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ ਕਿ ਹਰਿ ਸਾਡਾ ਜੀਵਨ ਰਸ ਹੈ, ਉਸ ਨਾਲ ਪ੍ਰੀਤਿ ਕਰੋ। ਜਿਉਂ ਜਿਉਂ ਪ੍ਰੇਮ ਵਧਾਉਗੇ,ਆਤਮਾ ਉਸ ਵਿਚ ਲੋਟ ਪੋਟ ਹੋਵੇਗੀ ਤੇ ਕਮਲ ਦੀ ਤਰ੍ਹਾਂ ਪ੍ਰੇਮ ਜਲ ਨਾਲ ਖਿੜੇਗੀ ਤੇ ਮਹਿਕੇਗੀ। ਫਿਰ ਫ਼ਰਮਾਂਦੇ ਹਨ ਕਿ ਕਮਲ ਤੇ ਪਾਣੀ ਵਰਗੀ ਪ੍ਰੀਤਿ ਮਾਲਕ ਨਾਲ ਹੋਣੀ ਚਾਹੀਦੀ ਹੈ:–

"ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ ॥
ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ ॥"

(ਸਿਰੀ ਰਾਗੁ ਮ: ੧, ੫੯–੧੯)

ਪਾਣੀ ਮੱਛੀ ਦੇ ਜੀਵਨ ਦਾ ਆਧਾਰ ਹੈ। ਜਿਉਂ ਜਿਉਂ ਪਾਣੀ ਦੀਆਂ ਲਹਿਰਾਂ ਉਛਾਲੇ ਮਾਰਦੀਆਂ ਹਨ ਮੱਛੀ ਨੂੰ ਅਤੀ ਘਣਾ ਸੁਖ ਪ੍ਰਤੀਤ ਹੁੰਦਾ ਹੈ। ਉਸਦੇ ਸਰੀਰ ਵਿਚ ਸ਼ਾਂਤੀ ਆਂਵਦੀ ਹੈ ਤੇ ਮਨ ਵਿਚ ਹੁਲਾਸ ਪੈਦਾ ਹੁੰਦਾ ਹੈ। ਪਾਣੀ ਤੋਂ ਬਿਨਾਂ ਉਸਨੂੰ ਇਤਨੀ ਪੀੜਾ ਹੁੰਦੀਹੈ ਕਿ ਉਹ ਘੜੀ ਪਲ ਜੀ ਨਹੀਂ ਸਕਦੀ।ਜਿਸ ਤਰ੍ਹਾਂ ਚਾਤ੍ਰਿਕ ਮੀਂਹ ਦੇ ਜਲ ਦਾ ਪਿਆਸਾ ਹੁੰਦਾ ਹੈ,ਉਹ ਦਰਿਆਵਾਂ ਤੇ ਤਲਾਵਾਂ ਦੇ ਪਾਣੀ ਨੂੰ ਗ੍ਰਹਿਣ ਨਹੀਂ ਕਰਦਾ। ਜਿਸ ਤਰ੍ਹਾਂ ਮੱਛੀ ਨੂੰ ਪਾਣੀ ਦਾ ਉਲਾਸ ਹੁੰਦਾ ਹੈ ਤੇ ਉਸਦੇ ਮਿਲਣ ਤੇ ਉਹ ਸੁਖੀ ਤੇ ਤ੍ਰਿਪਤ ਹੁੰਦੀ ਹੈ। ਜਿਸ ਤਰ੍ਹਾਂ ਚਕਵੀ ਸੂਰਜ ਨੂੰ ਲੋਚਦੀ ਹੈ, ਉਹ ਰਾਤ ਨੀਂਦ ਭਰਕੇ ਨਹੀਂ ਸੌਂਦੀ ਤੇ ਇਸੇ ਇੰਤਜ਼ਾਰ ਵਿਚ ਰਹਿੰਦੀ ਹੈ ਕਿ ਕਦ ਦਿਨ ਚੜ੍ਹੇ ਤੇ ਉਸ ਦਾ ਮਿਲਾਪ ਚਕਵੇ ਨਾਲ ਹੋਵੇ। ਜਾਂ ਜਿਸ ਤਰ੍ਹਾਂ ਜਲ ਦੀ ਦੁਧ ਨਾਲ ਪ੍ਰੀਤਿ ਹੈ ਜੋ ਆਪ ਪਹਿਲਾਂ ਖਪਦਾ ਹੈ, ਦੁਧ ਨੂੰ ਆਂਚ ਨਹੀਂ ਆਣ ਦੇਂਦਾ। ਇਸੀ ਤਰ੍ਹਾਂ ਤੁਸੀਂ ਹਰਿ ਨਾਲ ਪ੍ਰੇਮ ਕਰੋ :–

"ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ ॥
ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ ॥
ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ ਪੀਰ ॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ ॥
ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ ॥"

(ਸਿਰੀ ਰਾਗੁ ਮ: ੧, ੬੦-੨)

"ਜਿਉ ਚਾਤ੍ਰਿਕ ਜਲ ਪ੍ਰੇਮ ਪਿਆਸਾ ॥ ਜਿਉ ਮੀਨਾ ਜਲ ਮਾਹਿ ਉਲਾਸਾ ॥
ਨਾਨਕ ਹਰਿ ਰਸੁ ਪੀ ਤ੍ਰਿਪਤਾਸਾ ॥ (ਗਉੜੀ ਮ: ੫,੨੨੬-੩)

"ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ ॥
ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ ॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ ॥
ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ ॥"

(ਸਿਰੀ ਰਾਗੁ ਮ: ੧, ੬੦-੫)

ਗੁਰੂ ਰਾਮਦਾਸ ਜੀ ਫ਼ਰਮਾਂਦੇ ਹਨ ਕਿ ਪ੍ਰੇਮੀ ਦੀ ਪ੍ਰੀਤਮ ਨਾਲ ਅਜੇਹੀ ਪ੍ਰੀਤਿ ਲਗ ਜਾਂਦੀ ਹੈ, ਜਿਸ ਤਰ੍ਹਾਂ ਕਮਲ ਦੀ ਸੂਰਜ ਨਾਲ ਹੁੰਦੀ ਹੈ,ਜਿਸਤਰ੍ਹਾਂ ਮੋਰਾਂ ਦੀ ਪਹਾੜਾਂ ਦੇ ਪਾਣ ਪੁਰ ਹੁੰਦੀ ਹੈ ਤੇ ਜਦ ਘਨਘੋਰ ਬਦਲ ਗਜਦੇ ਹਨ ਉਹ ਖ਼ੁਸ਼ੀ ਨਾਲ ਖ਼ੂਬ ਪੈਲਾਂ ਪਾਂਦੇ ਹਨ !

"ਪ੍ਰੀਤਮ ਪ੍ਰੀਤਿ ਲਗੀ ਪ੍ਰਭ ਕੇਰੀ ਜਿਵ ਸੂਰਜੁ ਕਮਲੁ ਨਿਹਾਰੇ ॥
ਮੇਰ ਸੁਮੇਰ ਮੋਰੁ ਬਹੁ ਨਾਚੈ ਜਬ ਉਨਵੈ ਘਨ ਘਨਹਾਰੇ ॥"

(ਨਟ ਮ: ੪, ੯੮੩-੧੩)

ਫਿਰ ਫ਼ਰਮਾਂਦੇ ਹਨ ਕਿ ਜਿਸ ਤਰ੍ਹਾਂ ਕੂੰਜ ਆਸਮਾਨਾਂ ਪੁਰ ਉਡਦੀ ਹੈ ਤੇ ਉਸਦਾ ਚਿਤ ਆਪਣੇ ਬਚਿਆਂ ਵੱਲ ਰਹਿੰਦਾ ਹੈ, ਸਦਾ ਉਹਨਾਂ ਨੂੰ ਚਿਤਾਰਦੀ ਰਹਿੰਦੀ ਹੈ,ਇਸੀ ਤਰ੍ਹਾਂ ਤੁਸੀਂ ਮਾਲਕ ਨੂੰ ਨਿਤ ਹਿਰਦੇ ਅੰਦਰ ਸਮ੍ਹਾਲਦੇ ਰਹੋ—

"ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ ॥
ਉਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ ॥"

(ਗਉੜੀ ਮ: ੪, ੧੬੮-੪)

ਗੁਰੂ ਅਰਜਨ ਸਾਹਿਬ ਜੀ ਵੀ ਉਪਰ ਲਿਖੀਆਂ ਮਿਸਾਲਾਂ ਦੇਕੇ ਮਾਲਕ ਨਾਲ ਪ੍ਰੀਤਿ ਰਖਣ ਦਾ ਉਪਦੇਸ਼ ਕਰਦੇ ਹਨ। ਉਹ ਹੋਰ ਫ਼ਰਮਾਂਦੇ ਹਨ ਕਿ ਜਿਸ ਤਰ੍ਹਾਂ ਕੰਵਲ ਦੀ ਮਹਿਕ ਦਾ ਮਸਤ ਭਵਰਾ ਆਪਣੇ ਆਪ ਨੂੰ ਉਸ ਵਿਚ ਕੈਦ ਕਰਕੇ ਤੇ ਘੁਟਕੇ ਮਰ ਜਾਂਦਾ ਹੈ ਤੇ ਨਿਕਲਦਾ ਨਹੀਂ,ਇਸੀਤਰ੍ਹਾਂ ਪ੍ਰੇਮੀ ਉਸ ਇਕ ਮਾਲਕ ਨਾਲ ਨੇਹੁ ਲਗਾਂਦਾ ਹੈ ਤੇ ਉਸਦੇ ਨਾਲ ਲੱਗਕੇ ਸਦਾ ਦੇ ਜੀਵਨ

ਨੂੰ ਪਾਂਵਦਾ ਹੈ ਜਾਂ ਜਿਸ ਤਰ੍ਹਾਂ ਹਰਨ ਵਾਜੇ ਦੇ ਨਾਦ (ਆਵਾਜ਼) ਨੂੰ ਸੁਣਕੇ ਉਸ ਪੁਰ ਮੋਹਤ ਹੋਕੇ ਸਿਰ ਰਖ ਦੇਂਦਾ ਹੈ, ਜਾਂ ਜਿਸ ਤਰ੍ਹਾਂ ਬੱਛੇ ਨੂੰ ਗਊ ਦੇ ਮਿਲਣ ਦੀ ਪ੍ਰੀਤਿ ਹੁੰਦੀ ਹੈ, ਤੇ ਇਸਤ੍ਰੀ ਦੀ ਪ੍ਰੀਤਿ ਉਸਦੇ ਪਤੀ ਦੇ ਘਰ ਆਵਣ ਲਈ ਹੁੰਦੀ ਹੈ, ਜਾਂ ਭੁੱਖੇ ਨੂੰ ਅੰਨ ਖਾਣ ਦੀ ਹੁੰਦੀ ਹੈ, ਤੁਸੀਂ ਵੀ ਉਸੀ ਸ਼ੌਕ ਨਾਲ ਮਾਲਕ ਨਾਲ ਪ੍ਰੀਤਿ ਕਰੋ।

"ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥
ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥
ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥
ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ ॥"

(ਜੈਤਸਰੀ ਵਾਰ ਮ: ੫, ੭੦੮-੧੩)

"ਜਲ ਦੁਧ ਨਿਆਈ ਰੀਤਿ ਅਬ ਦੁਧ ਆਚ ਨਹੀ ਮਨ ਐਸੀ ਪ੍ਰੀਤਿ ਹਰੇ॥"

(ਆਸਾ ਮ: ੫, ੪੫੪-੧੬)

"ਬਿਨੁ ਜਲ ਪ੍ਰਾਨ ਤਜੇ ਹੈ ਮੀਨਾ ਜਿਨਿ ਜਲ ਸਿਉ ਹੇਤੁ ਬਢਾਇਓ ॥
ਕਮਲ ਹੇਤਿ ਬਿਨਸਿਓ ਹੈ ਭਵਰਾ ਉਨਿ ਮਾਰਗੁ ਨਿਕਸਿ ਨ ਪਾਇਓ ॥
ਅਬ ਮਨ ਏਕਸ ਸਿਉ ਮੋਹੁ ਕੀਨਾ ॥
ਮਰੈ ਨ ਜਾਵੈ ਸਦ ਹੀ ਸੰਗੇ ਸਤਿਗੁਰ ਸਬਦੀ ਚੀਨਾ ॥"

(ਧਨਾਸਰੀ ਮ: ੫, ੬੭੦-੧੮)

"ਜਿਉ ਮਿਲਿ ਬਛਰੇ ਗਊ ਪ੍ਰੀਤਿ ਲਗਾਵੈ ॥
ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ ॥
ਹਰਿ ਜਨ ਪ੍ਰੀਤਿ ਜਾ ਹਰਿ ਜਸੁ ਗਾਵੈ ॥" (ਗਉੜੀ ਮ: ੪, ੧੬੪-੧੧)

"ਭੀਖਕ ਪ੍ਰੀਤਿ ਭੀਖ ਪ੍ਰਭ ਪਾਇ ॥
ਭੂਖੇ ਪ੍ਰੀਤਿ ਹੋਵੈ ਅੰਨੁ ਖਾਇ ॥
ਗੁਰ ਸਿਖ ਪ੍ਰੀਤਿ ਗੁਰ ਮਿਲਿ ਆਘਾਇ ॥" (ਗਉੜੀ ਮ: ੪, ੧੬੪-੧੫)

ਇਸੀ ਤਰ੍ਹਾਂ ਹੋਰ ਹੋਰ ਮਹਾਤਮਾਂ ਜਨਾਂ ਨੇ ਮਾਲਕ ਦੇ ਪਿਆਰ ਦੇ ਅਨੇਕਾਂ ਨਮੂਨੇ ਸਾਡੇ ਅਗੇ ਰਖੇ ਹਨ, ਜੋ ਵਿਚਾਰਨ ਯੋਗ ਹਨ।

ਸੰਤ ਜਨ ਮਾਲਕ ਦੇ ਪ੍ਰੇਮ ਦੇ ਠਾਠਾਂ ਮਾਰਦੇ ਸਮੁੰਦਰ ਹੁੰਦੇ ਹਨ, ਜੋ ਸੰਸਾਰ ਯਾਤਰਾ ਵਿਚ ਸਾਨੂੰ ਰੌਸ਼ਨੀ ਦੇ ਮੁਨਾਰੇ (Light House) ਦਾ ਕੰਮ ਦੇਂਦੇ ਹਨ, ਗੁਰੂ ਨਾਨਕ ਸਾਹਿਬ, ਗੁਰੂ ਅੰਗਦ ਸਾਹਿਬ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਸਾਹਿਬ ਆਦਿ, ਕਬੀਰ ਸਾਹਿਬ, ਤੁਲਸੀ ਸਾਹਿਬ, ਸੁਆਮੀ ਸ਼ਿਵਦਿਆਲ ਸਿੰਘ ਜੀ, ਚੈਤੰਨ ਦੇਵ, ਰਾਮਕ੍ਰਿਸ਼ਨ ਪਰਮਹੰਸ, ਸ਼ੰਮਸ

ਤਬਰੇਜ਼, ਮੌਲਾਨਾ ਰੂਮ, ਹਾਫ਼ਜ਼ ਸਾਹਿਬ ਤੇ ਹੋਰ ਹੋਰ ਮਹਾਤਮਾਂ ਦੇ ਜੀਵਨ ਬ੍ਰਿਤਾਂਤਾਂ ਨੂੰ ਪੜ੍ਹੋ, ਉਹਨਾਂ ਦੇ ਜੀਵਨ ਪ੍ਰੇਮ ਦੇ ਸੋਮੇ ਸਨ, ਜਿਨ੍ਹਾਂ ਨੂੰ ਪੜ੍ਹਕੇ ਸਾਡੇ ਅੰਦਰ ਪਰਮਾਰਥ ਦਾ ਸ਼ੌਕ ਪੈਦਾ ਹੁੰਦਾ ਹੈ। ਸਭ ਤੋਂ ਵਧਕੇ ਮਾਲਕ ਦੇ ਪ੍ਰੇਮ ਰੂਪੀ ਕਿਸੀ ਪ੍ਰਤੱਖ ਮਹਾਤਮਾ ਨਾਲ ਤਅੱਲਕ ਪੈਦਾ ਕਰੋ, ਤਾਂ ਜੋ ਇਸ ਅਲੌਕਿਕ ਪ੍ਰੇਮ ਰਸ ਨੂੰ ਪਾ ਸਕੋ।

## ਪ੍ਰੇਮ ਦਾ ਮੁਕਾਮ ਕਿਥੇ ਹੈ ?

ਪ੍ਰੇਮ ਤਿੰਨਾਂ ਗੁਣਾਂ ਤੋਂ ਉੱਪਰ ਹੁੰਦਾ ਹੈ। ਦੇਹ, ਪ੍ਰਾਣ ਤੇ ਅੰਤਸ਼ ਕਰਨ ਪ੍ਰਕਿਰਤੀ ਦੇ ਤਿੰਨਾਂ ਗੁਣਾਂ ਨਾਲ ਸੰਬੰਧ ਰਖਦੇ ਹਨ। ਪ੍ਰੇਮ ਉਹਨਾਂ ਤੋਂ ਉੱਪਰ ਆਪ ਹੀ ਆਤਮ ਵਸਤੂ ਹੈ। ਇਸ ਲਈ ਇਸ ਵਿਚ ਤਮ (ਸਿਰਫ਼ ਬਣੇ ਰਹਿਣ) ਰਜ (ਕੁਝ ਪਾਣ ਜਾਂ ਬਣਨ) ਤੇ ਸਤ (ਕੁਝ ਹੋਣ) ਦੀ ਕਾਮਨਾ ਨਹੀਂ ਹੁੰਦੀ। ਦਿਵਜ ਪ੍ਰੇਮ ਮਾਇਆ ਦੀ ਮਿਲੌਨੀ ਤੋਂ ਰਹਿਤ ਮੰਡਲਾਂ ਵਿਚ ਬਿਲਕੁਲ ਨਿਰੋਲ ਹੁੰਦਾ ਹੈ ਪਰ ਹੇਠਲੇ ਮੰਡਲਾਂ ਵਿਚ ਜਿਸਮ ਤੇ ਜਿਸਮ ਦੀ ਹਿਰਸ ਹਵਾ ਕਰਕੇ ਮੈਲਾਂ ਨਾਲ ਰਲ ਜਾਂਦਾ ਹੈ।

ਅਸੀਂ ਪ੍ਰੇਮ ਨੂੰ ਕਿਥੋਂ ਪਾ ਸਕਦੇ ਹਾਂ ? ਉਹ ਮੁਕਾਮ ਸਭ ਦੇ ਅੰਦਰ ਹੈ। ਇਹ ਹੈ ਤਾਂ ਸਭ ਦੇ ਅੰਦਰ, ਪਰ ਹਰ ਕੋਈ ਇਸਨੂੰ ਨਹੀਂ ਪਾ ਸਕਦਾ। ਮਹਿਸੂਸ ਤਾਂ ਹੁੰਦਾ ਹੈ, ਪਰ ਪਕੜਿਆ ਨਹੀਂ ਜਾ ਸਕਦਾ, ਦੁਨੀਆਂ ਇਸ ਦੀ ਤਲਾਸ਼ ਅੰਦਰ ਭਟਕ ਰਹੀ ਹੈ। ਉਸ ਪ੍ਰੇਮ ਦੇ ਖ਼ਿਆਲ ਨੂੰ ਤੁਸੀਂ ਆਪਣੇ ਹੀ ਅੰਦਰੋਂ ਲੈ ਸਕਦੇ ਹੋ। ਮਹਾਤਮਾ ਮਗ਼ਰਬੀ ਸਾਹਿਬ ਫ਼ਰਮਾਂਦੇ ਹਨ ਕਿ ਜਿਸਦੀ ਤਲਾਸ਼ ਵਿਚ ਇਨ-ਸਾਨ ਉਮਰ ਭਰ ਇਧਰ ਉਧਰ ਦੌੜਦਾ ਫਿਰਦਾ ਹੈ, ਜਦ ਅਸੀਂ ਆਪਣੇ ਅੰਦਰ ਵੜੇ ਤਾਂ ਉਸਨੂੰ ਉਥੇ ਪਾ ਲਿਆ। ਜਿਸ ਨੂੰ ਅਸੀਂ ਮੁਦਤਾਂ ਜਗ੍ਹਾ ਜਗ੍ਹਾ ਢੂੰਡਦੇ ਰਹੇ ਆਖ਼ਰ ਉਸ ਨੂੰ ਆਪਣੇ ਦਿਲ ਦੀ ਗਲੀ ਦੇ ਅੰਦਰ ਹੀ ਲੱਭ ਲਿਆ।

یک عمرے درپے او مے دویدیم سو بسو　　ناگہانش یافتم با دل نشستہ رو برو
آخر الامرش بدیدم معتکف در کوی دل　　گرچہ بسیار دویدیم درپے او کو بکو

ਇਸ ਲਈ ਤੂੰ ਗੁਆਚੇ ਹੋਏ ਯੂਸਫ ਨੂੰ ਬਾਹਰ ਨਾ ਢੂੰਡ। ਦਿਲ ਦੇ ਖੂਹ ਦੇ ਅੰਦਰ ਤੈਨੂੰ ਉਸਦਾ ਪਤਾ ਮਿਲੇਗਾ।

یوسف گم گشتہ را بیروں مجو!　　اندرون چاہ دل یابی سراغ

ਇਸ ਪ੍ਰੇਮ ਦਾ ਮੁਕਾਮ ਸਾਡੀ ਆਪਣੀ ਆਤਮਾ ਵਿਚ ਹੈ, ਜੋ ਪ੍ਰੇਮ ਰੂਪੀ ਮਾਲਕ ਦੀ ਅੰਸ਼ ਹੈ ਤੇ ਜ਼ਾਤੀ ਤੌਰ ਪੁਰ ਇਸ ਵਿਚ ਮੌਜੂਦ ਹੈ। ਇਹ ਅੱਡ ਅੱਡ ਹਾਲਤਾਂ (ਬੇਟਾ, ਇਸਤ੍ਰੀ, ਘਰ ਬਾਰਾਂ, ਆਦਿ ਦੇ ਤਅੱਲੁਕਾਤ) ਵਿਚ ਪ੍ਰਗਟ

ਹੁੰਦਾ ਨਜ਼ਰ ਆਂਵਦਾ ਹੈ। ਜਦ ਅਸੀਂ ਮੁਹੱਬਤ ਨਾਲ ਕਿਸੀ ਚੀਜ਼ ਨੂੰ ਦੇਖਦੇ ਹਾਂ, ਉਹ ਚਮਕੀਲੀ ਤੇ ਖ਼ੂਬਸੂਰਤ ਹੋ ਜਾਂਦੀ ਹੈ "When Love comes it beautifies every thing." ਪ੍ਰੇਮ ਅਸਲ ਵਿਚ ਖ਼ੂਬਸੂਰਤੀ ਦਾ ਅਹਿਸਾਸ ਹੀ ਹੈ। ਕਦੀ ਇਹ ਗੁਪਤ ਹਾਲਤ ਵਿਚ ਨਜ਼ਰ ਆਂਵਦਾ ਹੈ ਤੇ ਕਦੇ ਪ੍ਰਗਟ। ਜਦ ਮੁਖਾਲਫ ਤੇ ਨਾਮੁਆਫ਼ਕ ਖ਼ਿਆਲਾਤ ਪ੍ਰਗਟ ਹੋਣ ਤਾਂ ਇਹ ਪ੍ਰੇਮ ਛੁਪ ਜਾਂਦਾ ਹੈ ਤੇ ਜਦ ਕੋਈ ਮੁਆਫ਼ਕ ਹਾਲਾਤ ਸਾਹਮਣੇ ਆ ਜਾਣ ਤਾਂ ਇਹ ਪ੍ਰਗਟ ਹੋ ਜਾਂਦਾ ਹੈ। ਪ੍ਰੇਮ ਸਾਡੀ ਆਤਮਾ ਦੇ ਅੰਦਰ ਹਰ ਵੇਲੇ ਮੌਜੂਦ ਹੈ। ਸਾਡੀ ਜ਼ਿੰਦਗੀ ਹੀ ਪ੍ਰੇਮ ਹੈ। ਅਸੀਂ ਪ੍ਰੇਮ ਤੋਂ ਹੀ ਆਏ ਤੇ ਪ੍ਰੇਮ ਵਿਚ ਹੀ ਸਾਡਾ ਵਾਸ ਹੈ। ਪ੍ਰੇਮ ਨੂੰ ਹੀ ਅਸਾਂ ਮਿਲਣਾ ਹੈ ਤੇ ਪ੍ਰੇਮ ਹੀ ਸਾਡੇ ਪਰਦੇ ਕੱਜਣ ਵਾਲਾ ਕਪੜਾ ਹੈ।

"ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ ॥
ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ ॥"

(ਗੂਜਰੀ ਵਾਰ ਮ: ੫, ੫੨੦–੧)

ਸਾਡਾ ਮਾਲਕ ਸੱਚ ਹੈ–"ਨਾਨਕ ਸਾਚੇ ਕਉ ਸਚੁ ਜਾਣੁ ॥"

(ਸਿਰੀ ਰਾਗੁ ਮ: ੧, ੧੫–੧੮)

ਤੇ ਸੱਚ ਪ੍ਰੇਮ ਹੈ, ਇਸਦਾ ਵਾਸਾ ਸਾਡੇ ਹਿਰਦੇ ਦੇ ਅੰਦਰ ਹੈ–ਪ੍ਰੇਮ ਹੀ ਨਾਮ ਹੈ, ਇਹ ਮਨ ਤਨ ਵਿਚ ਸਮਾ ਰਿਹਾ ਹੈ। ਜੋ ਇਸ ਨੂੰ ਖੋਜਦੇ ਹਨ, ਉਹ ਉਸ ਨੂੰ ਪਾਂਵਦੇ ਹਨ–

ਸਾਚੁ ਰਿਦੈ ਸਚੁ ਪ੍ਰੇਮ ਨਿਵਾਸ ॥
ਪ੍ਰਣਵਤਿ ਨਾਨਕ ਹਮ ਤਾਕੇ ਦਾਸ ॥ (ਗਉੜੀ ਮ: ੧, ੨੨੩–੧੧)
ਮੇਰੈ ਮਨਿ ਤਨਿ ਪ੍ਰੇਮੁ ਨਾਮੁ ਆਧਾਰੁ ॥
ਨਾਮੁ ਜਪੀ ਨਾਮੋ ਸੁਖ ਸਾਰੁ ॥ (ਆਸਾ ਮ: ੪, ੩੬੬–੧੫)

ਗੁਰ ਸਿਖਾਂ ਦੇ ਮਨ ਵਿਚ ਹਰਿ ਦੀ ਪ੍ਰੀਤਿ ਪ੍ਰਗਟ ਹੋਈ ਹੁੰਦੀ ਹੈ, ਜਿਸ ਕਰਕੇ ਉਹਨਾਂ ਦੀਆਂ ਸਭ ਭੁੱਖਾਂ ਲਹਿ ਕੇ ਉਹ ਗੁਰੂ ਨੂੰ ਪੂਜਣ ਜਾਂਦੇ ਹਨ ਤੇ ਹਰਿ ਨਾਮ ਦਾ ਵਣਜ ਕਰਕੇ ਰੰਗ ਮਾਣਦੇ ਹਨ।

ਗੁਰ ਸਿਖਾ ਮਨਿ ਹਰਿ ਪ੍ਰੀਤਿ ਹੈ ਹਰਿ ਨਾਮ ਹਰਿ ਤੇਰੀ ਰਾਮ ਰਾਜੇ ॥
ਕਰਿ ਸੇਵਹਿ ਪੂਰਾ ਸਤਿਗੁਰੂ ਭੁਖ ਜਾਇ ਲਹਿ ਮੇਰੀ ॥

(ਆਸਾ ਮ: ੪, ੪੫੦–੧੯)

ਗੁਰ ਸਿਖਾਂ ਮਨਿ ਹਰਿ ਪ੍ਰੀਤਿ ਹੈ ਗੁਰੁ ਪੂਜਣ ਆਵਹਿ ॥
ਹਰਿ ਨਾਮੁ ਵਣੰਜਹਿ ਰੰਗ ਸਿਉ ਲਾਹਾ ਹਰਿ ਨਾਮੁ ਲੈ ਜਾਵਹਿ ॥

(ਵਡਹੰਸ ਵਾਰ ਮ: ੪, ੫੯੦–੧੨)

ਗੁਰਮੁਖਾਂ ਦੀ ਸੱਚੀ ਆਸ਼ਕੀ ਹੁੰਦੀ ਹੈ,ਜਿਸ ਕਰਕੇ ਓਹ ਸਚੇ ਪ੍ਰੀਤਮ ਨੂੰ ਪਾ ਲੈਂਦੇ ਹਨ, ਦਿਨ ਰਾਤ ਉਹ ਅਨੰਦ ਵਿਚ ਰਹਿੰਦੇ ਹਨ ਤੇ ਸਹਜ ਵਿਚ ਸਮਾ ਜਾਂਦੇ ਹਨ, ਇਹ ਨੇਹੁ ਗੁਰਮੁਖਾਂ ਦੇ ਅੰਦਰ ਸੱਚਾ ਪ੍ਰੀਤਮ ਆਪ ਲਗਾਂਦਾ ਹੈ,ਦਿਨ ਰਾਤ ਇਸ ਪ੍ਰੇਮ ਵਿਚ ਸਮਾਏ ਰਹਿੰਦੇ ਹਨ—

ਜਿਨ੍ਾ ਗੁਰਮੁਖਿ ਅੰਦਰਿ ਨੇਹੁ ਤੈ ਪ੍ਰੀਤਮ ਸਚੈ ਲਾਇਆ ॥
ਰਾਤੀ ਅਤੈ ਡੇਹੁ ਨਾਨਕ ਪ੍ਰੇਮਿ ਸਮਾਇਆ ॥
ਗੁਰਮੁਖਿ ਸਚੀ ਆਸਕੀ ਜਿਤੁ ਪ੍ਰੀਤਮੁ ਸਚਾ ਪਾਈਐ ॥
ਅਨਦਿਨੁ ਰਹਹਿ ਅਨੰਦਿ ਨਾਨਕ ਸਹਜਿ ਸਮਾਈਐ ॥

(ਸਲੋਕ ਮ: ੪, ੧੪੨੨-੫)

## ਪ੍ਰੇਮ ਦੀ ਤਾਲੀਮ ਪ੍ਰਾਚੀਨ ਗ੍ਰੰਥਾਂ ਵਿਚ

ਸਭ ਮਜ਼ਹਬਾਂ ਅੰਦਰ ਇਸਦੀ ਤਾਲੀਮ ਆਪੋ ਆਪਣੇ ਢੰਗ ਨਾਲ ਮਿਲਦੀ ਹੈ।ਮੁਸਲਮਾਨ ਫ਼ਕੀਰਾਂ ਦੀਆਂ ਕਿਤਾਬਾਂ ਵਿਚ ਇਸਦਾ ਕਾਫ਼ੀ ਜ਼ਿਕਰ ਮਿਲਦਾ ਹੈ।ਹਜ਼ਰਤ ਮਸੀਹ ਦੀ ਤਾਲੀਮ ਵਿਚ ਇਸਦਾ ਵਿਸ਼ੇਸ਼ ਕਰਕੇ ਜ਼ਿਕਰ ਆਇਆ ਹੈ। ਵੇਦਾਂ ਦੇ ਆਰਣਯਕਾਂ ਦੇ ਉਪਾਸ਼ਨਾ ਕਾਂਡਾਂ ਤੇ ਉਪਨਿਸ਼ਦਾਂ ਵਿਚ ਭਗਤੀ ਮਾਰਗ ਦੀ ਤਾਲੀਮ ਮਿਲਦੀ ਹੈ।ਭਗਤੀ ਜਾਂ ਪ੍ਰੇਮ ਦਾ ਮਾਰਗ ਮਾਲਕ ਦੀ ਦਯਾ ਕਰਕੇ ਹੀ ਮਿਲਦਾ ਹੈ। ਸ਼੍ਵੇਤਾਸ਼੍ਵਤਰ ਉਪਨਿਸ਼ਦ (੬—੨੩) ਵਿਚ ਮਾਲਕ ਦੀ ਦਯਾ ਤੇ ਆਪਣੇ ਆਪ ਨੂੰ ਹਵਾਲੇ ਕਰਨ (Self-Surrender) ਤੇ ਸ਼ਰਣ ਲੈਣ ਪੁਰ ਜ਼ੋਰ ਦਿਤਾ ਗਿਆ ਹੈ। ਪਰ ਪ੍ਰੇਮ ਦੀ ਤਾਲੀਮ ਗੁਰੂ ਗ੍ਰੰਥ ਸਾਹਿਬ ਤੇ ਹੋਰ ਹੋਰ ਸੰਤਾਂ (ਤੁਲਸੀ ਸਾਹਿਬ, ਸੁਆਮੀ ਸ਼ਿਵ ਦਿਆਲ ਸਿੰਘ ਜੀ, ਦਾਦੂ ਸਾਹਿਬ, ਪਲਟੂ ਸਾਹਿਬ ਆਦਿ) ਦੀਆਂ ਬਾਣੀਆਂ ਵਿਚ ਨਿਰਾਲੇ ਢੰਗ ਵਿਚ ਆਈ ਹੈ।ਉਹ ਅਦੁਤੀ ਹੈ ਤੇ ਦੁਨੀਆਂ ਵਿਚ ਰਹਿੰਦੇ ਹੋਏ ਪ੍ਰੇਮ ਦਾ ਜੀਵਨ ਬਿਤਾਣਾ ਦਸਦੀ ਹੈ।

## ਪ੍ਰੇਮ ਸਾਡਾ ਪੈਦਾਇਸ਼ੀ ਹੱਕ ਹੈ

ਮਾਲਕ ਪ੍ਰੇਮ ਦਾ ਸਮੁੰਦਰ ਹੈ। ਆਤਮਾ ਉਸ ਦੀ ਜ਼ਾਤ ਦੀ ਅੰਸ਼ ਹੈ। ਪ੍ਰੇਮ ਸਾਡੀ ਜ਼ਾਤ ਵਿਚ ਹੈ। ਉਹ ਬਾਦਸ਼ਾਹ ਹੈ ਤੇ ਅਸੀਂ ਉਸਦੇ ਬੱਚੇ ਹਾਂ। ਸਾਨੂੰ ਆਪਣੀ ਪ੍ਰੇਮ ਦੀ ਬਾਦਸ਼ਾਹਤ ਨੂੰ ਸੰਭਾਲਣਾ ਚਾਹੀਦਾ ਹੈ। ਅਸੀਂ ਕਦ ਤੀਕ ਜਿਸਮਾਨੀ ਕੈਦ ਅੰਦਰ ਟਿਕੇ ਰਹਾਂਗੇ ? ਬਾਹਰ ਦੀਆਂ ਅਮੀਰੀਆਂ ਵਜ਼ੀਰੀਆਂ ਵਿਚ ਫਸਣਾ ਸਾਡੇ ਲਈ ਸ਼ਰਮ ਦਾ ਬਾਇਸ ਹੈ। ਸਾਨੂੰ ਇਸ਼ਕ ਤੋਂ ਬਿਨਾਂ ਹੋਰ ਕਿਸੀ ਚੀਜ਼ ਨੂੰ ਕਬੂਲ ਨਹੀਂ ਕਰਨਾ ਚਾਹੀਦਾ।

عاشق شُروعاشق شو و بگذار امیری ؎ سُلطان بجہ آخر تا چند اسیری
سُلطان بجہ را امیری و وزیری ہمہ عارست ؎ زنہار بجز عشق دگر چیز نگیری!

## ਪ੍ਰੇਮ ਦੀ ਖ਼ਬਰ ਕਿਸੀ ਕਾਮਲ (ਪੂਰੇ ਗੁਰੂ) ਤੋਂ ਮਿਲਦੀ ਹੈ

ਇਸ਼ਕ ਦਾ ਏਹ ਦਰਖ਼ਤ ਆਮ ਦੁਨੀਆਂ ਦੀਆਂ ਨਜ਼ਰਾਂ ਤੋਂ ਉਹਲੇ ਹੈ, ਪਰ ਰੱਬ ਦੇ ਖ਼ਾਸ ਬੰਦਿਆਂ ਨੂੰ ਇਹ ਦਿਸਦਾ ਹੈ। ਭਾਵੇਂ ਕਹਿਣ ਵਿਚ ਨਹੀਂ ਆ ਸਕਦਾ। ਪ੍ਰੇਮ ਦੇ ਭੇਦਾਂ ਨੂੰ ਬਿਆਨ ਕਰਨਾ ਹਰੇਕ ਦਾ ਕੰਮ ਨਹੀਂ। ਤੂੰ ਉਸ ਆਦਮੀ ਦੇ ਪਾਸ ਬੈਠ, ਜੋ ਪ੍ਰੇਮ ਦੀਆਂ ਖ਼ੂਬੀਆਂ ਨੂੰ ਵੇਖਦਾ ਤੇ ਬੁਲਬੁਲ ਦੀ ਤਰ੍ਹਾਂ ਉਸਦੇ ਰਾਗ ਗਾਂਵਦਾ ਹੈ ਤੇ ਪ੍ਰੇਮ ਦੇ ਫੁੱਲ ਪੁਰ ਚਹਚਹਾਂਦਾ ਹੈ! ਇਹ ਕਿਸੀ ਹਦਾਇਤ ਦਾ ਮੁਹਤਾਜ ਨਹੀਂ। ਇਸਦੀ ਬਖ਼ਸ਼ਸ਼ ਮਾਲਕ ਦੀ ਖ਼ਾਸ ਰਹਿਮਤ ਕਰਕੇ ਹੁੰਦੀ ਹੈ—

رموزِ عشق نوازی نہ کارِ ہر مرغیست ؎ بیا و نوگُل این بُلبلِ غزل خوان باش

ਪ੍ਰੇਮ ਤਾਂ ਦਿਲ ਦੇ ਜਾਣ ਦਾ ਨਾਮ ਹੈ। ਇਹ ਕਿਸ ਤਰ੍ਹਾਂ ਜਾਂਦਾ ਹੈ ਕਿਸੀ ਅਜੇਹੇ ਤੋਂ ਪੁਛੋ ਜਿਸਨੂੰ ਇਸਦਾ ਤਜਰਬਾ ਹੋਵੇ—

عشق کیا شے ہے کسی کامل سے پُوچھا چاہیئے!
کس طرح جاتا ہے دِل بے دل سے پُوچھا چاہیئے

## ਪ੍ਰੇਮ ਲਿਖਣ ਪੜ੍ਹਣ ਵਿਚ ਨਹੀਂ ਆ ਸਕਦਾ

ਪ੍ਰੇਮ ਦੀ ਦਾਸਤਾਨ (ਕਥਾ) ਨੂੰ ਲਿਖਤ ਵਿਚ ਲਿਆਣਾ ਮੁਸ਼ਕਲ ਹੈ, ਜਿਸ ਤਰ੍ਹਾਂ ਸਮੁੰਦਰ ਨੂੰ ਲਹਿਰ ਨਾਲ ਬੰਨ੍ਹਣਾ ਅਸੰਭਵ ਹੈ—

داستانِ شوق را تحریر کردن مشکل است۔ بحر را از موج در زنجیر کردن مشکل است

ਕਲਮ ਨੂੰ ਉਹ ਜ਼ਬਾਨ ਹੀ ਨਹੀਂ ਕਿ ਉਹ ਇਸ਼ਕ ਦੇ ਭੇਦ ਨੂੰ ਖੋਲ੍ਹਕੇ ਦਸ ਸਕੇ—ਅਤਿਅੰਤ ਪ੍ਰੀਤਿ ਦਾ ਬਿਆਨ ਜ਼ਬਾਨ ਦੀ ਤਾਕਤ ਤੋਂ ਬਾਹਰ ਹੈ—

قلم را آں زبان نبود کہ سرِ عشق گوید باز ماورائے حدِ تقریر است شرحِ آرزومندی

ਪ੍ਰੇਮ ਦਾ ਬਿਆਨ ਲਿਖਣ ਬੋਲਣ ਵਿਚ ਜਾਂ ਕਿਤਾਬਾਂ ਦਿਆਂ ਵਰਕਿਆਂ ਅੰਦਰ ਨਹੀਂ ਆ ਸਕਦਾ। ਜੋ ਕੁਝ ਆਮ ਲੋਕ ਇਸ ਦੀ ਬਾਬਤ ਕਹਿੰਦੇ ਹਨ ਉਹ ਆਸ਼ਕਾਂ ਦਾ ਰਸਤਾ ਨਹੀਂ। ਇਸ਼ਕ ਦੀਆਂ ਜੜ੍ਹਾਂ ਅਜ਼ਲ (ਅਨਾਦਿ) ਵਿਚ ਹਨ ਤੇ ਇਸ ਦੇ ਸਬਜ਼ ਪੱਤੇ ਅਬਦ (ਅਨੰਤ) ਵਿਚ ਫੈਲੇ ਹੋਏ ਹਨ।

ਇਸ ਦਰਖ਼ਤ ਦਾ ਤਕੀਆ ਜ਼ਮੀਨ ਤੇ ਅਸਮਾਨ ਪੁਰ ਨਹੀਂ ਹੈ–

عشق اندر فضل عالم در دفتر و اوراق نیست — ہر چہ گفت و ہر چہ گوئی آں رہ عشاق نیست
بیخ عشق اندر ازل واں برگ سبزش در ابد — ویں شجر را تکیہ بر عرش و ثریٰ و ساق نیست

ਗ੍ਰੰਥਾਂ ਪੋਥੀਆਂ ਵਿਚ ਇਸਦਾ ਜ਼ਿਕਰ ਹੈ। ਅਕਲਾਂ ਵਾਲੇ ਆਲਮ ਫ਼ਾਜ਼ਲ ਇਸਦੀ ਬਾਬਤ ਜਿਉਂ ਦਾ ਤਿਉਂ ਨਹੀਂ ਬਿਆਨ ਕਰ ਸਕਦੇ, ਕਿਉਂ ਜੋ ਇਹ ਵੇਰਵਾ ਹੋ ਸਕਣ ਵਾਲੀ ਚੀਜ਼ ਨਹੀਂ। ਕੋਈ ਕਾਮਲ ਆਮਲ ਹੀ ਪ੍ਰੇਮ ਦੀ ਠੀਕ ਠੀਕ ਸਮਝ ਹੱਕ ਦੇ ਤਾਲਬ ਨੂੰ ਦੇ ਸਕਦਾ ਹੈ। ਆਮ ਦੁਨੀਆਂ ਇਸਤੋਂ ਬੇਖ਼ਬਰ ਹੈ। ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਜੇਕਰ ਤੂੰ ਸਾਡਾ ਜਮਾਤੀ ਹੈਂ, ਤਾਂ ਤੂੰ ਸਭ ਵਰਕਿਆਂ ਨੂੰ ਧੋ ਦੇ, ਕਿਉਂ ਜੋ ਇਸ਼ਕ ਦਾ ਇਲਮ ਲਿਖਤਾਂ ਵਿਚ ਨਹੀਂ ਹੁੰਦਾ:–

بشو اوراق گر ہمدرس مائی — کہ علم عشق در دفتر نباشد

## ਪ੍ਰੇਮ ਦਾ ਸਰੂਪ ਬਿਆਨ ਨਹੀਂ ਹੋ ਸਕਦਾ

ਮਾਲਕ ਤੇ ਪ੍ਰੇਮ ਵਿਚ ਕੋਈ ਭੇਦ ਨਹੀਂ। ਮਾਲਕ ਪ੍ਰੇਮ ਹੈ ਤੇ ਪ੍ਰੇਮ ਮਾਲਕ ਹੈ। ਦੋਵੇਂ ਚਿੰਤਨ ਤੇ ਕਥਨ ਤੋਂ ਬਾਹਰ ਹਨ। ਅਨੁਭਵ ਤੋਂ ਹੀ ਪ੍ਰੇਮ ਅੰਮ੍ਰਿਤ ਚਖਿਆ ਜਾਂਦਾ ਹੈ। ਪ੍ਰੇਮ ਦੀ ਬਾਬਤ ਸਾਰੇ ਬਿਆਨ ਦੂਰ ਤੋਂ ਇਸ਼ਾਰੇ ਕਰਨ ਵਾਂਙੂ ਹਨ। ਪ੍ਰੇਮੀ ਤਾਂ ਲੂਣ ਦੀ ਪੁਤਲੀ ਦੀ ਨਿਆਈਂ ਹੈ, ਜੋ ਸਮੁੰਦਰ ਦੀ ਥਾਹ ਲੈਣ ਗਈ, ਪਰ ਵਾਪਸ ਹੀ ਨਾ ਆਈ; ਜਾਂ ਪਰਵਾਨੇ (ਭੰਬਟ) ਦੀ ਨਿਆਈਂ ਹੈ ਜੋ ਸ਼ਮਾਂ (ਦੀਵੇ ਦੀ ਲਾਟ) ਦੇ ਪਾਸ ਜਾ ਕੇ ਵਾਪਸ ਨਹੀਂ ਆਂਵਦਾ। ਜਿਸ ਤਰ੍ਹਾਂ ਗੁੰਗਾ ਗੁੜ ਖਾ ਕੇ ਪ੍ਰਸੰਨ ਹੁੰਦਾ ਹੈ, ਪਰ ਉਸ ਰਸ ਨੂੰ ਬਿਆਨ ਨਹੀਂ ਕਰ ਸਕਦਾ, ਠੀਕ ਉਸੀ ਤਰ੍ਹਾਂ ਪ੍ਰੇਮ ਰਸ ਅਨੁਭਵ ਵਿਚ ਆ ਕੇ ਵੀ ਕਿਸੀ ਤਰ੍ਹਾਂ ਬਿਆਨ ਨਹੀਂ ਕੀਤਾ ਜਾ ਸਕਦਾ:–

"ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥"
(ਗਉੜੀ ਕਬੀਰ, ੩੩੪–੮)

"ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ ॥
ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ ॥" (ਆਸਾ ਮ: ੫, ੪੫੯–੧੨)

ਬਾਣੀ ਦੁਵਾਰਾ ਤਾਂ ਪ੍ਰੇਮ ਦਾ ਵਰਨਣ ਨਹੀਂ ਹੋ ਸਕਦਾ ਪਰ ਜਦ ਕੋਈ ਵਿਰਲਾ ਪਾਤਰ ਇਸ ਪ੍ਰੇਮ ਨੂੰ ਪਾਂਵਦਾ ਹੈ, ਤਾਂ ਉਸਦੇ ਰੋਮ ਰੋਮ ਤੋਂ ਇਸ ਪ੍ਰੇਮ ਦਾ ਅਜੇਹਾ ਪ੍ਰਕਾਸ਼ ਹੁੰਦਾ ਹੈ, ਮਾਨੋਂ ਮਾਲਕ ਦੇ ਸਾਖ਼ਸ਼ਾਤ ਦਰਸ਼ਨ ਹੋ ਜਾਂਦੇ ਹਨ।

ਪ੍ਰੇਮ ਇਕ ਸੁਤੇ ਸਿੱਧ ਵਸਤੂ ਹੈ।ਅਨੁਭਵ ਤੋਂ ਹੀ ਜਾਣਿਆਂ ਜਾ ਸਕਦਾ ਹੈ,ਕਿਸੀ ਬਾਹਰਲੇ ਪ੍ਰਮਾਣ ਤੋਂ ਨਹੀਂ। ਜਦ ਇਹ ਅਨੁਭਵ ਵਿਚ ਆ ਜਾਏ ਤਾਂ ਕਿਸੇ ਪ੍ਰਮਾਣ ਦੀਲੋੜ ਨਹੀਂ ਰਹਿੰਦੀ:—

آفتاب آمد دلیلِ آفتاب

ਅਰਥ: ਸੂਰਜ ਦਾ ਚੜ੍ਹਨਾ ਹੀ ਸੂਰਜ ਦੀ ਦਲੀਲ ਹੈ।

ਇਹ ਅੰਮ੍ਰਿਤ ਰਸ ਚੱਖਣ ਦੀ ਚੀਜ਼ ਹੈ, ਸੋਚਣ ਜਾਂ ਦਲੀਲਾਂ ਨਾਲ ਸਿਧ ਕਰਨ ਦੀ ਚੀਜ਼ ਨਹੀਂ। ਇਥੇ ਅਕਲ ਹੈਰਾਨ ਤੇ ਬੇਕਾਰ ਰਹਿ ਜਾਂਦੀ ਹੈ।

## ਪ੍ਰੇਮ ਪ੍ਰੇਮੀ ਵਿਚ ਨਜ਼ਰ ਆਂਵਦਾ ਹੈ

ਹਾਂ ਜੇਕਰ ਤੁਸਾਂ ਪ੍ਰੇਮ ਦੇ ਦਰਸ਼ਨ ਕਰਨੇ ਹੋਣ, ਤਾਂ ਕਿਸੀ ਪ੍ਰੇਮੀ ਨੂੰ ਦੇਖੋ। ਉਥੇ ਉਸ ਦੀ ਅਲੌਕਿਕ ਝਲਕ ਨੂੰ ਪਾਓਗੇ। ਉਹ ਪ੍ਰੇਮ ਦੇ ਰਸ ਤੇ ਰੰਗ ਵਿਚ ਉੱਭਰ ਉੱਭਰ ਕੇ ਡੁੱਲ੍ਹਣ ਵਾਲਾ ਪਿਆਲਾ ਹੁੰਦਾ ਹੈ ਤੇ ਉਸ ਨੂੰ ਵੇਖ ਕੇ ਸਾਡੇ ਅੰਦਰ ਚਾਉ ਪੈਦਾ ਹੁੰਦਾ ਹੈ—

"ਸੁਭਰ ਭਰੇ ਪ੍ਰੇਮ ਰਸ ਰੰਗਿ। ਉਪਜੈ ਚਾਉ ਸਾਧ ਕੈ ਸੰਗਿ ॥"

(ਗਉੜੀ ਮ: ੫, ੨੮੯—੧੪)

ਸ਼ੰਮਸ ਤਬਰੇਜ਼ ਸਾਹਿਬ ਇਹ ਫ਼ਰਮਾਂਦੇ ਹਨ ਕਿ ਜੇਕਰ ਪ੍ਰੇਮ ਨੂੰ ਨਹੀਂ ਦੇਖਦਾ ਤਾਂ ਤੂੰ ਪ੍ਰੇਮੀਆਂ ਵਿਚ ਉਸ ਦੀ ਝਲਕ ਨੂੰ ਦੇਖ। ਇਸ ਜਜ਼ਬੇ ਵਿਚ ਮਨਸੂਰ ਕਿਆ ਖ਼ੁਸ਼ੀ ਖ਼ੁਸ਼ੀ ਸੂਲੀ ਤੇ ਚੜ੍ਹਿਆ ਸੀ!

گر عشق را نہ بینی در عاشقاں نگر     حلاج وار خوش خوش بر دار برآمد

## ਪ੍ਰੇਮ ਦੀ ਹਸਤੀ ਪ੍ਰੀਤਮ ਕਰਕੇ ਹੀ ਹੈ

ਪ੍ਰੇਮ ਦੀ ਜ਼ਿੰਦਗੀ ਪ੍ਰੀਤਮ ਦੇ ਹੁਸਨ ਤੇ ਜਮਾਲ ਕਰਕੇ ਹੈ—

ہیچ میدانی کہ اصلِ عشق چیست     عشق اندر حسنِ جاناں زندگیست (بوعلی)

ਪ੍ਰੇਮ ਪਹਿਲਾਂ ਮਾਸ਼ੂਕ ਦੇ ਹਿਰਦੇ ਅੰਦਰ ਪੈਦਾ ਹੁੰਦਾ ਹੈ ਤੇ ਜਦ ਤੀਕ ਉਸ ਵਲੋਂ ਕਸ਼ਸ਼ ਨਾ ਹੋਵੇ,ਪ੍ਰੇਮੀ ਵਿਚਾਰੇ ਦੀ ਕੋਸ਼ਸ਼ ਠਿਕਾਨੇ ਨਹੀਂ ਲਗਦੀ-

چوں از طرفِ معشوق نباشد کششے     کوشش عاشق بے چارہ بجائے نرسد

ਜੇਕਰ ਦਵਾਈ ਦੀ ਜ਼ਰੂਰਤ ਹੋਵੇ, ਤਾਂ ਦਰਦ ਹੋਣ ਦੀ ਲੋੜ ਹੈ, ਕਿਉਂ ਜੋ ਜਿਸਨੂੰ ਦਰਦ ਨਹੀਂ,ਉਸ ਨੂੰ ਦਵਾਈ ਨਹੀਂ ਮਿਲਦੀ।ਪ੍ਰੇਮੀ ਦੇ ਹਾਲ

ਪੁਰ ਪ੍ਰੀਤਮ ਹਮੇਸ਼ਾ ਨਜ਼ਰ ਕਰਦਾ ਹੈ। ਸਾਡੇ ਅੰਦਰ ਦਰਦ ਹੀ ਨਹੀਂ ਹੈ, ਨਹੀਂ ਤਾਂ ਤਬੀਬ ਮੌਜੂਦ ਹੈ। ਪ੍ਰੇਮ ਦਾ ਤਬੀਬ ਮੁਰਦਿਆਂ ਨੂੰ ਜ਼ਿੰਦਾ ਕਰ ਦੇਣ ਦੀ ਤਾਕਤ ਰਖਦਾ ਹੈ ਤੇ ਮੇਹਰ ਦਾ ਪੁੰਜ ਹੈ।ਪਰ ਜਦ ਸਾਡੇ ਅੰਦਰ ਦਰਦ ਹੀ ਨਹੀਂ, ਤਾਂ ਉਹ ਦਵਾ ਕਿਸਦੀ ਕਰੇ।

گر دوا طلبی درد باید - ہر کرا درد یا شد دوائے نرسد
عاشق کہ شد کہ یار بحالش نظر نکرد - اے خواجہ درد نیست وگرنہ طبیب ہست
طبیب عشق مسیحا دم است و مشفق لیک - چوں درد در تو نبیند کرا دوا بکند (حافظ)

ਇਸ ਕਰਕੇ ਦੁਨੀਆਂ ਦੀ ਮਾਰੋ ਮਾਰ ਨੂੰ ਮਿਟਾਕੇ ਪ੍ਰੇਮ ਦੀ ਵਲਾਇਤ ਨੂੰ ਤਲਬ ਕਰੋ,ਕਿਉਂ ਜੋ ਇਹ ਤੈਨੂੰ ਜਮ ਰਾਜ ਤੋਂ ਛੁੜਾ ਦੇਵੇਗੀ। ਤੂੰ ਹੱਕ ਦਾ ਸ਼ਿਕਾਰੀ ਬਣ, ਹੋਰ ਹੋਰ ਸ਼ਿਕਾਰਾਂ ਨੂੰ ਨਾ ਢੂੰਡ, ਕਿਉਂ ਜੋ ਇਹ ਸ਼ਿਕਾਰ ਮੌਤ ਦੇ ਬਾਜ ਨੂੰ ਵਾਪਸ ਕਰ ਦੇਵੇਗਾ—

ستیزہ مکن مملکت عشق طلب کن : کیں مملکت از ملک الموت رہا کند
شکاری حق باش مجو ہیچ شکارے کایں شکار ترا باز اجل بازستاند

ਪ੍ਰੀਤਮ ਤੋਂ ਛੁਟ ਜੇਕਰ ਹੋਰ ਕੋਈ ਖ਼ਿਆਲ ਹੈ, ਤਾਂ ਉਹ ਭਾਵੇਂ ਗੁਲਜ਼ਾਰ (ਫੁੱਲਾਂ ਦਾ ਬਗੀਚਾ) ਹੀ ਹੋਵੇ, ਉਹ ਖ਼ਾਰ (ਕੰਡਾ) ਹੀ ਹੈ—

ہرچہ غیر خیال معشوق است خار عشق است گر بود گلزار

ਪ੍ਰੇਮ ਦੀ ਦੌਲਤ ਤੇ ਝਲਕ ਕੇਵਲ ਪ੍ਰੇਮੀਆਂ ਤੋਂ ਹੀ ਮਿਲ ਸਕਦੀ ਹੈ, ਜੋ ਆਸ਼ਕਾਂ ਤੋਂ ਦੂਰ ਭਜਦਾ ਫਿਰਦਾ ਹੈ, ਉਹ ਅੰਤ ਨੂੰ ਪਸ਼ੇਮਾਨ ਹੋਵੇਗਾ (ਪਛਤਾਵੇਗਾ)।

ہر کہ ز عشاق گریزاں شود عاقبت الامر پشیماں شود

## ਪ੍ਰੇਮ ਦੇ ਪੈਦਾ ਹੋਣ ਦੇ ਤਰੀਕੇ

ਮੁਰਸ਼ਦ ਆਪਣੇ ਤਜਰਬੇ (ਅਨੁਭਵ) ਦੇ ਆਧਾਰ ਪੁਰ ਉਹ ਤਰੀਕੇ ਜਿਨ੍ਹਾਂ ਕਰਕੇ ਪ੍ਰੇਮ ਪੈਦਾ ਹੁੰਦਾ ਹੈ,ਬਿਆਨ ਕਰਦੇ ਹਨ ਤੇ ਉਹਨਾਂ ਪੁਰ ਚਲਣ ਨੂੰ 'ਤਰੀਕਤ' ਆਖਦੇ ਹਨ। ਉਹ ਤਰੀਕੇ ਸ਼ਰੀਅਤਾਂ ਦਾ ਨਿਚੋੜ ਹੁੰਦੇ ਹਨ। ਮੰਦਰਾਂ,ਮਸਜਦਾਂ ਜਾਂ ਧਰਮ ਅਸਥਾਨਾ ਵਿਚ ਜਾਣਾ,ਗ੍ਰੰਥਾਂ ਪੋਥੀਆਂ ਦਾ ਪਠਨ ਪਾਠਨ, ਨਮਾਜ਼ ਪੂਜਾ,ਪੁੰਨ ਦਾਨ, ਜ਼ਕਾਤ(ਦਾਨ)ਦੇਣਾ ਤੇ ਤੀਰਥਾਂ ਦੀ ਯਾਤ੍ਰਾ ਆਦਿ ਬਾਹਰਲੀ ਕ੍ਰਿਯਾ ਹੈ। ਜਪ ਤਪ ਤੇ ਸੰਜਮ ਆਦਿਕ ਦਾ ਕਰਨਾ ਨਫ਼ਸ

ਤੇ ਕਲਬ (ਮਨ) ਦੀ ਸਫ਼ਾਈ ਲਈ ਰਖੇ ਗਏ। ਇਹ ਸਭ ਸ਼ਰੀਅਤ ਅੰਦਰ ਸ਼ਾਮਲ ਹਨ ਤੇ ਦਾਈ ਦਾ ਕੰਮ ਦੇਂਦੇ ਹਨ, ਜਿਸਦੀ ਗ਼ਰਜ਼ ਮਾਲਕ ਨਾਲ ਮੁਹੱਬਤ ਪੈਦਾ ਕਰਨੀ ਹੁੰਦੀ ਹੈ। ਜਿਸਤਰ੍ਹਾਂ ਦਾਈ ਬੱਚੇ ਨੂੰ ਦੁਧ ਪਿਲਾਕੇ ਉਸ ਦੇ ਵਧਣ ਵਿਚ ਮਦਦ ਕਰਦੀ ਹੈ, ਉਸੇ ਤਰ੍ਹਾਂ ਸ਼ਰੀਅਤ ਵੀ ਸਾਧਕਾਂ ਦੇ ਰੂਹਾਨੀ ਜੀਵਣ ਦੇ ਵਧਣ ਤੇ ਫੁੱਲਣ ਵਿਚ ਮਦਦਗਾਰ ਹੁੰਦੀ ਹੈ। ਤਰੀਕਤ ਮਾਈ ਦਾ ਕੰਮ ਦੇਂਦੀ ਹੈ। ਇਹ ਯਾਦ ਰਖਣ ਵਾਲੀ ਗੱਲ ਹੈ ਕਿ ਕੇਵਲ ਮਾਤਾ ਹੀ ਜਨਮ ਦੇਣ ਵਾਲੀ ਹੁੰਦੀ ਹੈ ਤੇ ਦੁਧ ਵੀ ਮਾਤਾ ਤੋਂ ਹੀ ਉਪਜਦਾ ਹੈ। ਦਾਈ ਤਾਂ ਬੱਚਾ ਜਨਣ ਵਿਚ ਨਾਮ ਮਾਤਰ ਹੀ ਮਦਦ ਦੇਣ ਵਾਲੀ ਹੁੰਦੀ ਹੈ। ਬੱਚਾ ਜਨਣਾ ਕੁਦ-ਰਤੀ ਹੈ। ਇਸੇ ਤਰ੍ਹਾਂ ਕੇਵਲ ਕਰਮਾਂ ਧਰਮਾਂ ਪਾਠ ਆਦਿਕ ਨਾਲ ਪ੍ਰੇਮ ਨਹੀਂ ਉਪਜਦਾ, ਸਭ ਜਪ ਤਪ ਸੰਜਮ ਪ੍ਰੇਮ ਪੁਰ ਕੁਰਬਾਨ ਹਨ। ਪ੍ਰਮਾਰਥ ਵਿਚ ਮਹਾਤਮਾ ਹੀ ਰੂਹਾਨੀ ਬੱਚੇ ਦਾ ਜਨਮ ਦਾਤਾ ਹੁੰਦਾ ਹੈ ਜੋ ਆਪਣੀ ਤਵੱਜੋ ਤੇ ਆਪਣੇ ਤਜਰਬਾ ਕੀਤੀਆਂ ਹਦਾਇਤਾਂ ਪੁਰ ਚਲਾਂਦਾ ਹੈ। ਉਹ ਅੰਦਰਲੇ ਸਾਧਨਾਂ ਦੀ ਕਮਾਈ ਕਰਾਂਦਾ ਹੈ ਤੇ ਮਾਤਾ ਦੀ ਨਿਆਈਂ ਪ੍ਰਮਾਰਥ ਦੇ ਪ੍ਰੇਮੀ ਬੱਚੇ ਨੂੰ ਰੂਹਾਨੀ ਅੰਮ੍ਰਿਤ ਪਿਲਾਕੇ ਪਰਵਰਿਸ਼ ਕਰਦਾ ਹੈ, ਜਿਸ ਤੋਂ ਹਕੀਕਤ ਖੁਲ੍ਹਦੀ ਹੈ ਤੇ ਬੱਚਾ ਮਾਰਫ਼ਤ (ਵਿਵੇਕ) ਦਾ ਭਾਗੀ ਬਣਦਾ ਹੈ। ਉਹ ਰਸਮਾਂ ਤੇ ਸਾਧਨ ਸਭ ਸੋਹਣੇ ਹਨ, ਜਿਨ੍ਹਾਂ ਕਰਕੇ ਇਸ਼ਕ ਦੀ ਅੱਗ ਭੜਕ ਉਠੇ ਤੇ ਉਸ ਵਿਚ ਆਪਣਾ ਸਭ ਹਸਬ ਨਸਬ ਭੁੱਲ ਜਾਏ।

مسکینی جامی گم اندر عشق اسم و رسم خویش　　آفریں باد بریں رسمے کہ پیدا کردۂ تو

ਗੁਰੂ ਰਾਮਦਾਸ ਜੀ ਵੀ ਫ਼ਰਮਾਂਦੇ ਹਨ ਕਿ ਸੋਈ ਜਪ, ਤਪ, ਬ੍ਰਤ ਤੇ ਪੂਜਾ ਹੈ ਜਿਸ ਕਰਕੇ ਹਰਿ ਨਾਲ ਪ੍ਰੀਤਿ ਲਗ ਜਾਏ।

"ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥"

(ਬੈਰਾੜੀ ਮ: ੪, ੭੨੦—੧੩)

ਬੁਲ੍ਹੇ ਸ਼ਾਹ ਜੀ ਨੇ ਇਸ ਖ਼ਿਆਲ ਨੂੰ ਸੋਹਣੇ ਤਰੀਕੇ ਨਾਲ ਬਿਆਨ ਕੀਤਾ ਹੈ। ਫ਼ਰਮਾਂਦੇ ਹਨ:—

"ਸ਼ਰੀਅਤ ਸਾਡੀ ਦਾਈ ਹੈ। ਤਰੀਕਤ ਸਾਡੀ ਮਾਈ ਹੈ।
ਅਗੋਂ ਹੱਕ ਹਕੀਕਤ ਪਾਈ ਹੈ। ਤੇ ਮਾਰਫ਼ਤੋਂ ਕੁਛ ਪਾਇਆ ਹੈ।
ਟੁਕ ਬੂਝ ਕੌਣ ਛੁਪ ਆਇਆ ਹੈ ॥"

ਸਭ ਸ਼ਰੀਅਤਾਂ ਦੀ ਗ਼ਰਜ਼ ਤਾਂ ਇਹੀ ਥਾਪੀ ਗਈ ਸੀ, ਪਰ ਆਮਲਾਂ ਦੀ ਕਮੀ ਹੋਣ ਕਰਕੇ ਕੇਵਲ ਲਕੀਰ ਦੀ ਫ਼ਕੀਰੀ ਰਹਿ ਜਾਂਦੀ ਹੈ। ਉਹ ਸ਼ਰੀਅਤਾਂ ਜੋ ਛੁੱਟਣ ਦੇ ਸਾਮਾਨ ਸਨ, ਬੰਧਨ ਦਾ ਰੂਪ ਬਣ ਜਾਂਦੀਆਂ ਹਨ।

(ਵੇਖੋ ਭੂਮਿਕਾ, ਪੰ: ੫—੧੬, ੨੩-੩੦, ਭਾਗ ਪਹਿਲਾ)

ਪ੍ਰੇਮ ਹਰੇਕ ਇਨਸਾਨ ਦੇ ਅੰਦਰ ਜ਼ਾਤੀ ਤੌਰ ਤੇ ਮੌਜੂਦ ਹੈ। ਮਾਲਕ ਪ੍ਰੇਮ ਹੈ ਤੇ ਰੂਹ ਉਸ ਦੀ ਅੰਸ਼ ਹੈ, ਇਸ ਕਰਕੇ ਰੂਹ ਵੀ ਪ੍ਰੇਮ ਹੈ। ਪਰ ਰੂਹ ਦਾ ਪੜਦਿਆਂ ਅੰਦਰ ਢਕਿਆਂ ਹੋਣ ਕਰਕੇ ਉਹ ਗੁਪਤ ਹੈ, ਉਸ ਨੂੰ ਪ੍ਰਗਟ ਕਰਨ ਦੀ ਲੋੜ ਹੈ। ਇਸਨੂੰ ਅਸੀਂ ਇਕ ਉਦਾਹਰਣ ਨਾਲ ਸਮਝ ਸਕਦੇ ਹਾਂ। ਜਿਸ ਤਰ੍ਹਾਂ ਹਰੇਕ ਚੀਜ਼ ਵਿਚ ਬਿਜਲੀ ਮੌਜੂਦ ਹੈ, ਪਰ ਗੁਪਤ ਹਾਲਤ ਵਿਚ ਹੈ। ਜਦ ਇਹ ਬੈਟਰੀ ਦੇ ਜ਼ਰੀਏ ਪ੍ਰਗਟ ਹੋ ਜਾਂਦੀ ਹੈ ਤਾਂ ਖਿੱਚ ਜਾਂ ਧੱਕੇ ਜਾਂ ਰੌਸ਼ਨੀ ਦੀ ਸ਼ਕਲ ਵਿਚ ਪ੍ਰਗਟ ਹੋਣ ਤੋਂ ਪਲ ਵਿਚ ਹਜ਼ਾਰਾਂ ਮੀਲਾਂ ਤੀਕ ਚਲਿਆਂ ਜਾਣ ਕਰਕੇ ਜ਼ਾਹਿਰ ਹੁੰਦੀ ਹੈ। ਇਸੀ ਤਰ੍ਹਾਂ ਇਸ਼ਕ ਇਲਾਹੀ ਵਿਚ ਵੀ ਇਕ ਬੜੀ ਭਾਰੀ ਬਿਜਲੀ ਦੀ ਰੌ ਹੈ, ਜਿਸ ਨੂੰ ਇਨਸਾਨੀ ਬਿਜਲੀ ਕਹਿ ਸਕਦੇ ਹਾਂ। ਇਹ ਉਪਰ ਲਿਖੀ ਬਿਜਲੀ ਤੋਂ ਹਜ਼ਾਰਾਂ ਦਰਜੇ ਜ਼ਿਆਦਾ ਅਸਰ ਵਾਲੀ ਤੇ ਚਮਕਦਾਰ ਹੈ,ਜੋ ਪ੍ਰਗਟ ਹੋਣ ਪੁਰ ਨਫਸ ਦੇ ਗੰਦੇ ਮੰਦੇ ਖ਼ਿਆਲਾਂ ਦੇ ਕੂੜੇ ਕਰਕਟ ਨੂੰ ਫੂਕ ਸੁਟਦੀ ਹੈ, ਰੂਹ ਨੂੰ ਚਮਕਾ ਦੇਂਦੀ ਹੈ ਤੇ ਪ੍ਰਮਾਰਥ ਦੇ ਸੈਂਕੜਿਆਂ ਵਰ੍ਹਿਆਂ ਦੇ ਪੰਧ ਨੂੰ ਮਿੰਟਾਂ ਸਕਿੰਟਾਂ ਵਿਚ ਲੰਘਾ ਦੇਂਦੀ ਹੈ। ਇਹ ਹਰ ਇਕ ਇਨਸਾਨ ਦੇ ਅੰਦਰ ਕੁਦਰਤੀ ਹੈ। ਇਸ ਦੇ ਪੈਦਾ ਹੋਣ ਦੇ ਦੋ ਹੀ ਤਰੀਕੇ ਹਨ। ਇਕ ਤਾਂ ਮਾਲਕ ਜਾਂ ਮਾਲਕ ਰੂਪ ਸਤਿਗੁਰ ਦੀ ਬਖ਼ਸ਼ਸ਼ ਤੇ ਦੂਸਰਾ ਤਰੀਕਤ ਦੀ ਕਮਾਈ। ਜਿਸ ਤਰ੍ਹਾਂ ਬਿਜਲੀ ਕਿਣਕੇ ਕਿਣਕੇ ਅੰਦਰ ਵਿਆਪਕ ਹੈ, ਉਸਦਾ ਜ਼ਹੂਰ ਇਕ ਤਾਂ ਰੱਬ ਦੀ ਕੁਦਰਤ ਕਰਕੇ ਬੱਦਲਾਂ ਵਿਚ ਬਹੁਤ ਵਿਸਥਾਰ ਨਾਲ ਹੁੰਦਾ ਹੈ ਤੇ ਦੂਸਰਾ ਕਿਸੀ ਬਨਾਉਟੀ ਤਰੀਕੇ ਨਾਲ, ਜਿਸ ਤਰ੍ਹਾਂ ਬੈਟਰੀ ਦੀ ਬਿਜਲੀ ਪ੍ਰਗਟ ਹੁੰਦੀ ਹੈ। ਇਸੀ ਤਰ੍ਹਾਂ ਪ੍ਰੇਮ ਦੀ ਚੰਗਿਆੜੀ ਮਾਲਕ ਜਾਂ ਸਤਿਗੁਰ ਦੀ ਬਖ਼ਸ਼ਸ਼ ਕਰਕੇ ਆਪਣੇ ਆਪ ਕਿਸੀ ਤਾਲਬ ਦੇ ਹਿਰਦੇ ਅੰਦਰ ਜ਼ਬਰਦਸਤ ਜਲ ਉਠਦੀ ਹੈ ਤੇ ਦੂਸਰੇ ਤਰੀਕਤ ਪੁਰ ਚੱਲਣ ਅਰਥਾਤ ਸਿਮਰਨ ਜਾਂ ਧਿਆਨ ਦੇ ਕਰਨ ਤੇ ਨਾਮ ਦੇ ਜਪਣ ਕਰਕੇ ਇਹ ਪ੍ਰਗਟ ਹੋ ਆਂਵਦੀ ਹੈ।

ਤਰੀਕਤ ਵਿਚ ਮਾਲਕ ਨਾਲ ਪ੍ਰੇਮ ਪੈਦਾ ਕਰਨ ਦਾ ਵੀ ਪਹਿਲਾ ਸਾਧਨ ਸਿਮਰਨ ਤੇ ਦੂਸਰਾ ਧਿਆਨ ਹੈ। ਜਿਉਂ ਜਿਉਂ ਮਾਲਕ ਦਾ ਸਿਮਰਨ ਹੁੰਦਾ ਹੈ, ਤਿਉਂ ਤਿਉਂ ਉਸਦੀ ਸ਼ਰਧਾ ਤੇ ਪ੍ਰੀਤਿ ਵਧਦੀ ਜਾਂਦੀ ਹੈ। ਜਦ ਪ੍ਰੇਮੀ ਯਾਦ ਕਰਦਾ ਕਰਦਾ ਮਗਨ ਹੁੰਦਾ ਜਾਂਦਾ ਹੈ ਤਾਂ ਮਾਲਕ ਭਗਤ ਦੀ ਤਰਫ਼ ਖ਼ਾਸ ਤਵਜੋ ਦੇਂਦਾ ਹੈ। ਸ਼ਰਧਾ ਨਾਲ ਸਿਮਰਨ ਦਿਲ ਦੇ ਅੰਦਰ ਖ਼ਾਸ ਇਹਸਾਸ ਪੈਦਾ ਕਰਦਾ ਹੈ ਤੇ ਅੰਦਰ ਸਰੂਰ ਤੇ ਇਲਾਹੀ ਰੰਗ ਚੜ੍ਹਦਾ ਹੈ। ਆਪਣੇ ਆਪਣੇ ਸੰਸਕਾਰਾਂ ਦੇ ਅਨੁਸਾਰ ਇਹ ਹਾਲਤ ਜਲਦੀ ਜਾਂ ਦੇਰ ਨਾਲ ਪ੍ਰਗਟ ਹੋ

ਆਂਵਦੀ ਹੈ ਤੇ ਤੀਸਰਾ ਸਾਧਨ ਨਾਮ ਜਾਂ ਸ਼ਬਦ ਦੀ ਕਮਾਈ ਹੈ। ਮਾਲਕ ਨਾਮ ਤੇ ਸ਼ਬਦ ਹੈ। ਮਾਲਕ ਪ੍ਰੇਮ ਹੈ। ਇਸ ਕਰਕੇ ਨਾਮ ਜਾਂ ਸ਼ਬਦ ਪ੍ਰੇਮ ਪਦਾਰਥ ਹੈ। ਜਿਉਂ ਜਿਉਂ ਰੂਹ ਨਾਮ ਨਾਲ ਲਗਦੀ ਹੈ, ਪ੍ਰੇਮ ਅੰਤਰ ਵਿਚ ਫੁਟ ਫੁਟ ਨਿਕਲਦਾ ਆਉਂਦਾ ਹੈ। ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ ਕਿ ਨਾਮ ਤੋਂ ਬਿਨਾਂ ਪ੍ਰੀਤਿ ਪਿਆਰ ਨਹੀਂ, ਜਿਸ ਕਰਕੇ ਸਚ ਵਿਚ ਵਸ ਜਾਈਦਾ ਹੈ।

"ਬਿਨੁ ਨਾਮ ਪ੍ਰੀਤਿ ਪਿਆਰੁ ਨਾਹੀ ਵਸਹਿ ਸਾਚਿ ਸੁਹੇਲੀਆ ॥"

(ਗਉੜੀ ਮ: ੧, ੨੪੨-੧੨)

ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ ਕਿ ਪ੍ਰੇਮ ਨਾਮ ਹੈ, ਜਿਸ ਕਰਕੇ ਮਾਇਆ ਮੋਹ ਦਾ ਨਾਸ਼ ਹੁੰਦਾ ਹੈ—

"ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ ॥"

(ਗੂਜਰੀ ਵਾਰ ਮ: ੩, ੬੪੦-੩)

ਗੁਰੂ ਅਮਰਦਾਸ ਜੀ ਫ਼ਰਮਾਂਦੇ ਹਨ ਕਿ ਭਗਤ ਜਨ ਸੱਚੇ ਸ਼ਬਦ ਦੀ ਕਮਾਈ ਕਰਕੇ ਮਾਲਕ ਦੇ ਦਰ ਤੇ ਸੋਂਹਦੇ ਹਨ। ਉਨ੍ਹਾਂ ਦੇ ਅੰਦਰ ਹਰਿ ਦੀ ਪ੍ਰੀਤਿ ਉਪਜ ਆਂਵਦੀ ਹੈ, ਜਿਸ ਕਰਕੇ ਹਰਿ ਦੇ ਪ੍ਰੇਮ ਵਿਚ ਕੱਸੇ ਰਹਿੰਦੇ ਹਨ—

"ਭਗਤ ਸਚੈ ਦਰਿ ਸੋਹਦੇ ਸਚੈ ਸਬਦਿ ਰਹਾਏ ॥
ਹਰਿ ਕੀ ਪ੍ਰੀਤਿ ਤਿਨ ਊਪਜੀ ਹਰਿ ਪ੍ਰੇਮ ਕਸਾਏ ॥" (ਗੂਜਰੀਵਾਰ ਮ:੩,੫੧੩-੧)

ਗੁਰਮੁਖ ਤੱਤ ਦਾ ਵਿਚਾਰ ਕਰਕੇ ਪ੍ਰੇਮ ਨੂੰ ਪਾ ਲੈਂਦੇ ਹਨ। ਸ਼ਬਦ ਦਾ ਸ਼ਿੰਗਾਰ ਕਰਕੇ ਆਪਣਾ ਆਪਾ ਮਿਟ ਜਾਂਦਾ ਹੈ—

"ਪ੍ਰੇਮ ਪਦਾਰਥੁ ਪਾਈਐ ਗੁਰਮੁਖਿ ਤਤੁ ਵੀਚਾਰੁ ॥
ਸਾ ਧਨ ਆਪੁ ਗਵਾਇਆ ਗੁਰ ਕੈ ਸਬਦਿ ਸੀਗਾਰੁ॥" (ਸਿਰੀਰਾਗੁਮ:੧,੬੧-੩)

ਪ੍ਰੇਮ ਦੀ ਪ੍ਰਾਪਤੀ ਦਾ ਮੁਖ ਸਾਧਨ, ਸਾਧ ਸੰਤ, ਸਤਿਗੁਰ ਤੇ ਉਸਦਾ ਸਤਸੰਗ ਤੇ ਉਨ੍ਹਾਂ ਦੀ ਬਖ਼ਸ਼ਿਸ਼ ਹੈ। ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ ਕਿ ਜਿਨ੍ਹਾਂ ਨੂੰ ਹਰਿ ਦੀ ਕਿਰਪਾ ਹੈ, ਉਹੀ ਉਸਨੂੰ ਜਪਦੇ ਹਨ, ਪਰ ਸਾਧ ਦੀ ਸੰਗਤ ਭੇਟਣ ਜਾਂ ਸਤਸੰਗ ਕਰਕੇ ਹੀ ਮਾਲਕ ਨਾਲ ਪ੍ਰੀਤਿ ਲਗਦੀ ਹੈ—

"ਜਾਕਉ ਭਏ ਕ੍ਰਿਪਾਲ ਪ੍ਰਭ ਹਰਿ ਹਰਿ ਸੇਈ ਜਪਾਤ ॥
ਨਾਨਕ ਪ੍ਰੀਤਿ ਲਗੀ ਤਿਨ੍ ਰਾਮ ਸਿਉ ਭੇਟਤ ਸਾਧ ਸੰਗਾਤ ॥"

(ਆਸਾ ਮ: ੫, ੪੫੪-੧੫)

"ਗੋਬਿਦ ਪ੍ਰੀਤਿ ਲਗੀ ਅਤਿ ਪਿਆਰੀ ॥
ਜਬ ਸਤਸੰਗ ਭਏ ਸਾਧੂ ਜਨ ਹਿਰਦੈ ਮਿਲਿਆ ਸਾਂਤਿ ਮੁਰਾਰੀ ॥"

(ਸੋਰਠਿ ਮ: ੪, ੬੦੭-੫)

ਸੰਤਾਂ ਦੀ ਸਿਖਿਆ ਤੇ ਪੂਰੇ ਗੁਰੂ ਤੋਂ ਪ੍ਰੀਤਿ ਉਪਜਦੀ ਹੈ ਤੇ ਚਰਨ ਕਮਲ ਨਾਲ ਪ੍ਰੀਤਿ ਲਗਦੀ ਹੈ—

"ਲੜਿ ਲੀਨੇ ਲਾਏ ਨਉਨਿਧਿ ਪਾਏ ਨਾਉ ਸਰਬਸੁ ਠਾਕੁਰਿ ਦੀਨਾ ॥
ਨਾਨਕ ਸਿਖ ਸੰਤ ਸਮਝਾਈ ਹਰਿ ਪ੍ਰੇਮ ਭਗਤਿ ਮਨੁ ਲੀਨਾ ॥"
(ਸਿਰੀ ਰਾਗ ਮ: ੫, ੮੦-੬)

"ਬਿਨੁ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ ॥
ਸੋਹੰ ਆਪੁ ਪਛਾਣੀਐ ਸਬਦਿ ਭੇਦਿ ਪਤੀਆਇ ॥" (ਸਿਰੀਰਾਗੁਮ:੧,੬੦-੧੨)

"ਬਿਨੁ ਗੁਰ ਪ੍ਰੀਤਿ ਨ ਊਪਜੈ ਭਾਈ ਮਨਮੁਖਿ ਦੂਜੈ ਭਾਇ ॥
ਤੁਹ ਕੁਟਹਿ ਮਨਮੁਖ ਕਰਮ ਕਰਹਿ ਭਾਈ ਪਲੈ ਕਿਛੂ ਨ ਪਾਇ ॥"
(ਸੋਰਠਿ ਮ: ੩, ੬੦੩-੧)

"ਚਰਨ ਕਮਲ ਸਿਉ ਲਾਗੀ ਪ੍ਰੀਤਿ ॥
ਗੁਰ ਪੂਰੇ ਕੀ ਨਿਰਮਲ ਰੀਤਿ ॥" (ਰਾਮਕਲੀ ਮ: ੫, ੮੯੩-੧੪)

ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ ਕਿ ਗੁਰੂ ਤੋਂ ਬਿਨਾਂ ਪ੍ਰੇਮ ਨਹੀਂ ਲਭ ਸਕਦਾ। ਤੁਸੀਂ ਵਿਚਾਰ ਕਰਕੇ ਦੇਖ ਲਵੋ,ਕਿਉਂ ਜੋ ਹਰਿ ਪ੍ਰੇਮ ਹੈ ਤੇ ਹਰਿ ਆਪ ਗੁਰੂ ਵਿਚ ਹੈ ਤੇ ਗੁਰੂ ਹੀ ਹਰਿ ਨੂੰ ਮਿਲਾਂਦਾ ਹੈ—

"ਬਿਨੁ ਗੁਰ ਪ੍ਰੇਮੁ ਨ ਲਭਈ ਜਨ ਵੇਖਹੁ ਮਨਿ ਨਿਰਜਾਸਿ ॥
ਹਰਿ ਗੁਰ ਵਿਚਿ ਆਪੁ ਰਖਿਆ ਹਰਿ ਮੇਲੇ ਗੁਰ ਸਾਬਾਸਿ ॥"
(ਮਾਰੂ ਵਾਰ ਮ: ੪, ੧੯੯੬ -੧੩)

ਸਤਿਗੁਰ ਤੋਂ ਬਿਨਾਂ ਭਗਤਿ ਨਹੀਂ ਹੋ ਸਕਦੀ ਤੇ ਨਾ ਹੀ ਨਾਮ ਨਾਲ ਪਿਆਰ ਲਗ ਸਕਦਾ ਹੈ। ਅਸੀਂ ਨਾਮ ਨੂੰ ਵੀ ਗੁਰੂ ਨਾਲ ਅਪਾਰ ਪ੍ਰੇਮ ਕਰਕੇ ਆਰਾਧ ਸਕਦੇ ਹਾਂ। ਸਚਾ ਪ੍ਰੇਮ ਪਿਆਰ ਕੇਵਲ ਗੁਰੂ ਪੂਰੇ ਤੋਂ ਹੀ ਪਾ ਸਕੀਦਾ ਹੈ। ਫਿਰ ਉਹ ਪ੍ਰੇਮ ਕਦੇ ਭੰਗ ਨਹੀਂ ਹੁੰਦਾ—

"ਬਿਨੁ ਸਤਿਗੁਰ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥
ਜਨ ਨਾਨਕ ਨਾਮੁ ਅਰਾਧਿਆ ਗੁਰ ਕੈ ਹੇਤਿ ਪਿਆਰਿ ॥"
(ਸਲੋਕ ਮ: ੩, ੧੪੧੭-੧੧)

"ਸਚਾ ਪ੍ਰੇਮ ਪਿਆਰੁ ਗੁਰ ਪੂਰੇ ਤੇ ਪਾਈਐ ॥
ਕਬਹੂ ਨ ਹੋਵੈ ਭੰਗੁ ਨਾਨਕ ਹਰਿ ਗੁਣ ਗਾਈਐ ॥"
(ਸਲੋਕ ਮ: ੪, ੧੪੨੨-੭)

ਸ਼ੰਮਸ ਤਬਰੇਜ਼ ਸਾਹਿਬ ਫ਼ਰਮਾਂਦੇ ਹਨ ਕਿ ਮੁਰਸ਼ਦ ਮੇਰੇ ਜਲੇ ਹੋਏ ਦੀ ਨਬਜ਼ ਨੂੰ ਦੇਖ ਕੇ ਕਹਿਣ ਲੱਗਾ, ਅਫ਼ਸੋਸ ਕਿ ਜੋ ਜ਼ੁਹਦ ਤੇ ਰਿਆਜ਼ਤ (ਜਪ ਤਪ) ਤੂੰ ਕੀਤੀ ਹੈ ਉਹ ਸਭ ਨਿਸਫਲ ਸੀ। ਰੱਬ ਦੇ ਆਸ਼ਕਾਂ ਦਾ ਇਸ ਫ਼ਨਾ ਦੁਨੀਆਂ ਵਿਚ ਆਵਣ ਦਾ ਮਤਲਬ ਨਾ ਇਲਮ ਹਾਸਲ ਕਰਨਾ ਹੈ ਤੇ ਨਾ ਅਕਲ ਦੇ ਖ਼ਜ਼ਾਨੇ ਇਕੱਠੇ ਕਰਨਾ ਹੈ,ਨਾ ਦੁਨੀਆਂ ਦੇ ਲਾਭ ਜਾਂ ਹਾਨ ਨਾਲ ਗ਼ਰਜ਼ ਹੈ। ਇਹ ਕਹਿਕੇ ਥੋੜ੍ਹੀ ਦੇਰ ਮੇਰੀ ਅੱਖ ਨਾਲ ਆਪਣੀ ਅੱਖ

ਮਿਲਾਈ। ਮੁਰਸ਼ਦ ਦੀ ਨਜ਼ਰ ਨੇ ਮੇਰੇ ਦਿਲ ਤੋਂ ਮੇਰੀ ਹਸਤੀ ਨੂੰ ਮਿਟਾ ਦਿਤਾ ਤੇ ਕਿਹਾ ਹੁਣ ਜਾ, ਇਸ ਜ਼ਿੰਦਗੀ ਦੀ ਮਸਤੀ ਭਰੀ ਸ਼ਰਾਬ ਦੇ ਨਸ਼ੇ ਨੂੰ ਪੀ ਤੇ ਬਾਕੀ ਦੀ ਉਮਰ ਖ਼ੁਸ਼ੀਨਾਲ ਜ਼ਿੰਦਾ ਰਹੁ ਤੇ ਬਾਹਰਲੀ ਸ਼ਰੀਅਤ ਦੇ ਝਗੜਿਆਂ ਤੇ ਭੇਖਾਂ ਦੇ ਝਮੇਲਿਆਂ ਤੋਂ ਦੂਰ ਰਹੀਂ:—

پیر چوں نبض من سوختہ را تجربہ کرد ! گفت ہیہات کہ آں زجہد ہمہ سودا بود
مطلب و مقصد عشاق دریں دشت فنا نہ علوم و نہ عقول و نہ زیانست و نہ سود
ایں بگفت و لفظے در نگر نیست نظر او ہمہ ہستی ز دل من بربود
گفت اکنوں برو و بادہ بخور و رشاد نبری دور باش از رہ سالوس و از زرق کبود

ਜਿਸ ਤਰ੍ਹਾਂ ਬੱਦਲਾਂ ਤੇ ਸਭ ਚੀਜ਼ਾਂ ਦੇ ਅੰਦਰ ਬਿਜਲੀ ਪਹਿਲੇ ਹੀ ਮਾਲਕ ਨੇ ਰਖੀ ਹੋਈ ਹੈ, ਕੇਵਲ ਉਸਦੇ ਪ੍ਰਗਟ ਹੋਣ ਦੇ ਦੋ ਤਰੀਕੇ ਹਨ। ਇਸੀ ਤਰ੍ਹਾਂ ਪ੍ਰੇਮ ਹਰੇਕ ਆਤਮਾ ਦੇ ਅੰਦਰ ਗੁਪਤ ਮੌਜੂਦ ਹੈ। ਕਿਉਂ ਜੋ ਮਾਲਕ ਪ੍ਰੇਮ ਹੈ ਤੇ ਅਸੀਂ ਉਸਦੀ ਅੰਸ਼ ਹਾਂ।

'ਕਹੁ ਕਬੀਰ ਇਹੁ ਰਾਮ ਕੀ ਅੰਸੁ ॥' (ਗੋਂਡ ਕਬੀਰ, ੮੭੧-੧੦)

ਇਕ ਤਾਂ ਮਾਲਕ ਜਾਂ ਸਤਿਗੁਰ ਵਲੋਂ ਪ੍ਰੇਮ ਆਪਣੇ ਆਪ ਪ੍ਰਗਟ ਹੋਕੇ ਪ੍ਰੇਮੀ ਰੂਹ ਨੂੰ ਪ੍ਰੇਮ ਵਿਚ ਮਗਨ ਕਰ ਦਿੰਦਾ ਹੈ, ਦੂਸਰੇ ਹਕੀਕਤ ਪੁਰ ਚੱਲਣ ਕਰਕੇ ਪ੍ਰੇਮੀ ਨੂੰ ਕੁਝ ਕੁਝ ਪ੍ਰੇਮ ਦਾ ਰੰਗ ਚੜ੍ਹਣ ਲਗ ਜਾਂਦਾ ਹੈ, ਪਰ ਦੋਹਾਂ ਹਾਲਤਾਂ ਵਿਚ ਤਾਲਬ ਦੇ ਦਿਲਵਿਚ ਤਲਬ ਦਾ ਪੈਦਾ ਹੋਣਾ ਤੇ ਸਭ ਰੁਕਾਵਟਾਂ ਨੂੰ ਦੂਰ ਕਰਕੇ ਮੰਜ਼ਲ ਮਕਸੂਦ ਪੁਰ ਪਹੁੰਚਣਾ ਮਾਲਕ ਜਾਂ ਸਤਿਗੁਰ ਦੀ ਅਪਾਰ ਦਇਆ ਕਰਕੇ ਹੀ ਹੁੰਦਾ ਹੈ।

ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ ਕਿ ਪੰਥ ਤੇ ਭੇਖ ਸਭ ਇਸ ਪ੍ਰੇਮ ਨੂੰ ਨਹੀਂ ਜਾਣਦੇ। ਦੁਨੀਆਂ ਗਵਾਰਾਂ ਦੀ ਤਰ੍ਹਾਂ ਭੁੱਲੀ ਫਿਰਦੀ ਹੈ। ਮਾਲਕ ਨੂੰ ਵਿਸਾਰ ਕੇ ਆਖ਼ਰ ਨਰਕਾਂ ਦੇ ਭਾਗੀ ਬਣਦੇ ਹਨ।

"ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ ॥
ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧ੍ਯਾਰ ॥"

(ਸਲੋਕ ਮ: ੫, ੧੪੨੫-੧੯)

ਇਹੋ ਸ਼ੰਮਸ ਤਬਰੇਜ਼ ਸਾਹਿਬ ਫ਼ਰਮਾਂਦੇ ਹਨ ਕਿ ਸਾਰੇ ਭੇਖ, ਕਿਆ ਮੋਮਨ, ਮੁਸ਼ਰਕ, ਤਰਸਾ, ਮਹਵਸੀ ਤੇ ਯਹੂਦ, ਸਭ ਦੇ ਸਭ ਆਪਣੇ ਦਿਲ ਦੀ ਇਸ ਦੌਲਤ ਤੋਂ ਬੇਖ਼ਬਰ ਹਨ।

کہ دریں رہ ہمگاں از دل خود بے خبر اند ! مومن و مشرک و ترسا و مجوسی و یہود

## ਪ੍ਰੇਮ ਕਿਸ ਤਰ੍ਹਾਂ ਪੈਦਾ ਹੁੰਦਾ ਹੈ

ਇਸ਼ਕ ਕਈ ਤਰ੍ਹਾਂ ਨਾਲ ਇਨਸਾਨ ਦੇ ਦਿਲ ਵਿਚ ਪੈਦਾ ਹੁੰਦਾ ਹੈ, ਇਸ ਦੇ ਪ੍ਰਗਟ ਹੋਣ ਦੀ ਪਹਿਲੀ ਸੂਰਤ ਦੀਦਾਰ ਹੈ, ਦੂਸਰੀ ਗੁਫਤਾਰ ਤੇ ਤੀਸਰੀ ਖ਼ਿਆਲ। ਅਸੀਂ ਕਿਸੀ ਨੂੰ ਵੇਖਕੇ ਉਸ ਦੀ ਖ਼ੁਸ਼ ਅਦਾਈ ਦੇ ਕਿਸੀ ਜਲਵੇ ਨੂੰ ਅੱਖ ਦੇ ਰਾਹ ਆਪਣੇ ਦਿਲ ਵਿਚ ਬਿਠਾ ਲੈਂਦੇ ਹਾਂ, ਤੇ ਰਾਤ ਦਿਨ ਉਸਦੇ ਤਸੱਵਰ (ਧਿਆਨ) ਵਿਚ ਮਹਵ (ਮਗਨ) ਰਹਿੰਦੇ ਹਾਂ। ਇਹ ਪਹਿਲੀ ਸੂਰਤ ਹੈ। ਜਦ ਅਸੀਂ ਕਿਸੀ ਖ਼ੂਬਸੂਰਤੀ ਦਾ ਜ਼ਿਕਰ ਸੁਣਕੇ ਉਸਦੇ ਧਿਆਨ ਵਿਚ ਆਪਣੇ ਆਪ ਨੂੰ ਭੁੱਲ ਬੈਠਦੇ ਹਾਂ, ਇਹ ਦੂਸਰੀ ਸੂਰਤ ਹੈ। ਜਦ ਅਸੀਂ ਕਿਸੀ ਦੀ ਪਵਿਤ੍ਰਤਾ ਜਾਂ ਗੁਣ ਦਾ ਖ਼ਿਆਲ ਦਿਲ ਵਿਚ ਰਖਕੇ ਉਸੀ ਨੂੰ ਰਾਤ ਦਿਨ ਪੱਕਾ ਕਰਨ ਵਿਚ ਲਗੇ ਰਹਿੰਦੇ ਹਾਂ, ਇਹ ਤੀਸਰੀ ਸੂਰਤ ਹੈ। ਇਹਨਾਂ ਸਭਨਾਂ ਵਿਚੋਂ ਜਮਾਲੀ ਦਰਸ਼ਨ ਦੀਦਾਰ ਕਰਕੇ ਪ੍ਰੇਮ ਦੇ ਅਣਿਆਲੇ ਤੀਰ ਸਾਡੇ ਅੰਦਰ ਘਾਉ ਕਰ ਜਾਂਦੇ ਹਨ,ਤੇ ਰਹਿ ਰਹਿ ਕੇ ਉਹ ਮੋਹਣੀ ਮੂਰਤ ਦਿਲ ਦਿਮਾਗ਼ ਤੇ ਅੱਖਾਂ ਵਿਚ ਬਲਕਾਂ ਦੇਂਦੀ ਰਹਿੰਦੀ ਹੈ—

## ਪ੍ਰੇਮ ਦੇ ਕਾਇਮ ਦਾਇਮ ਹੋਣ ਲਈ ਜ਼ਰੂਰੀ ਚੀਜ਼ਾਂ

ਪ੍ਰੇਮ ਦੇ ਮਾਰਗ ਵਿਚ ਛੇ ਚੀਜ਼ਾਂ ਦੀ ਅਤੀ ਲੋੜ ਹੈ। ਪਹਿਲਾਂ ਤਾਂ ਪ੍ਰੀਤਮ ਨਾਲ ਬਣੀਆਂਪੁਣਾ ਨਾ ਹੋਵੇ। ਤੁਸੀਂ ਉਸ ਤੋਂ ਉਸ ਨੂੰ ਜਾਂ ਉਸਦੀ ਭਗਤੀ ਤੇ ਪ੍ਰੇਮ ਤੋਂ ਛੁਟ ਹੋਰ ਕੁਛ ਨਾ ਮੰਗੋ। ਇਹ ਨਿਸ਼ਕਾਮ ਪ੍ਰੇਮ ਹੋਵੇ। ਦੁਨਿਆਵੀ ਗ਼ਰਜ਼ਾਂ,ਰੁਪਇਆਂ ਜਾਂ ਸੰਤਾਨ ਆਦਿਕਹਾਸਲ ਕਰਨ ਦੀਆਂ ਮੁਰਾਦਾਂ ਮੰਗਣਾ, ਗ਼ਰਜ਼ੀ ਪ੍ਰੇਮ ਹੈ। ਦੂਸਰੇ ਪ੍ਰੇਮ ਕੇਵਲ ਮਾਲਕ ਜਾਂ ਗੁਰੂ ਲਈ ਹੀ ਰੀਜ਼ਰਵ ਰਖੋ। ਉਸ ਤੋਂ ਛੁਟ ਹੋਰ ਹੋਰ ਪਾਸੇ ਇਸ ਨੂੰ ਰੋਲਦੇ ਰਹਿਣਾ, ਪ੍ਰੇਮ ਨੂੰ ਕਈ ਥਾਂ ਵੰਡ ਦੇਣਾ ਹੈ, ਜਿਸ ਕਰਕੇ ਮਾਲਕ ਦੀ ਪ੍ਰਾਪਤੀ ਨਹੀਂ ਹੋ ਸਕਦੀ ਤੇ ਨਾ ਹੀ ਪ੍ਰੇਮ ਬਣਿਆਂ ਰਹਿ ਸਕਦਾ ਹੈ। ਦੁਨੀਆਂ ਵਿਚ ਗੁਜ਼ਾਰੇ ਮਾਤਰ ਵਰਤੋ। ਨਾਮਦੇਵ ਜੀ ਨੂੰ ਪੁਛਿਆ ਗਿਆ ਕਿ ਤੇਰਾ ਬੋਢੀ (ਤਰਖਾਣ) ਕਦੋਂ ਮੂੰਹ ਵਿਖਾਂਦਾ ਹੈ, ਫ਼ਰਮਾਇਆ ਕਿ ਜਦ ਦੁਨੀਆਂ ਦੇ ਕੁਲ ਕੁਟੰਬ ਸਭ ਵੱਲੋਂ ਆਪਣੀ ਮੁਹੱਬਤ ਨੂੰ ਤੋੜ ਲਈਏ ਤਾਂ ਉਹ ਆਂਵਦਾ ਹੈ:—

ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥"

(ਸੋਰਠਿ ਨਾਮਦੇਵ, ੬੫੭—੧੦)

ਤੀਸਰੇ—ਪ੍ਰੇਮ ਲਗਾਤਾਰ ਰਹੇ। ਪ੍ਰੀਤਮ ਦੇ ਚਰਨਾਂ ਵਿਚ ਸਦਾ ਜੁੜਿਆ ਰਹੇ। ਪ੍ਰੇਮੀ ਦਾ ਮਨ, ਬੁੱਧੀ ਤੇ ਆਤਮਾ ਪ੍ਰੀਤਮ ਦੇ ਅਰਪਨ ਹੋਵੇ। ਮਨ ਕਰਕੇ ਉਸਦਾ ਚਿੰਤਨ ਰਹੇ, ਉਹੀ ਮਨ ਵਿਚ ਵਸਿਆ ਰਹੇ। ਬੁੱਧੀ ਕਰਕੇ ਉਸੀ ਦਾ

ਵਿਚਾਰ ਰਹੇ ਤੇ ਅੰਤਰ ਆਤਮੇ ਉਸ ਦੀ ਕਸ਼ਸ਼ ਘਾਉ ਕਰਦੀ ਰਹੇ। ਇਹ ਨਾ ਹੋਵੇ ਕਿ ਕਦੀ ਤਾਂ ਪਰਮਾਤਮਾ ਵਲ ਲਗਿਆ ਰਹੇ ਤੇ ਕਦੇ ਦੁਨੀਆਂ ਦਿਆਂ ਵਿਸ਼ਿਆਂ ਵਿਕਾਰਾਂ ਵਿਚ ਲੰਪਟ ਰਹੇ; ਕਿਉਂ ਜੋ ਇਸ ਤਰ੍ਹਾਂ ਹੋਣ ਨਾਲ ਜਿਤਨੀ ਰੁਚੀ ਮਾਲਕ ਵਲ ਬਣਦੀ ਹੈ, ਉਤਨੀ ਹੀ ਰੁੜ ਜਾਂਦੀ ਹੈ।

ਚੌਥੇ—ਮਾਲਕ ਨਾਲ ਪ੍ਰੇਮ ਕਦੇ ਘਟੇ ਜਾਂ ਟੁਟੇ ਨਹੀਂ। ਉਹੀ ਸਾਮਾਨ ਕਰਦਾ ਰਹੇ ਤੇ ਐਸੀ ਸੰਗਤ ਇਖ਼ਤਿਆਰ ਕਰੇ,ਜਿਸ ਕਰਕੇ ਪ੍ਰੇਮ ਦੀ ਖ਼ੁਰਾਕ ਮਿਲਦੀ ਰਹੇ ਤੇ ਉਸਦੇ ਤਾਜ਼ਿਆਨੇ(ਕੋਰੜੇ) ਲਗਦੇ ਰਹਿਣ,ਜਿਸ ਕਰਕੇ ਸ਼ੌਕ ਤੇ ਜ਼ੌਕ (ਰੁਚੀ) ਮਾਲਕ ਨਾਲ ਵਧਦਾ ਰਹੇ।

ਪੰਜਵੇਂ—ਪ੍ਰੇਮੀ ਸਦਾਚਾਰ (ਨੇਕ ਚਲਣੀ) ਰਖੇ। ਜਿਸ ਤਰ੍ਹਾਂ ਕਿਸੀ ਬੀਮਾਰੀ ਦਾ ਇਲਾਜ ਦੁਵਾਈ ਹੈ ਪਰ ਖ਼ਾਸ ਖ਼ਾਸ ਖ਼ੁਰਾਕ ਦਾ ਪਰਹੇਜ਼ ਆਰਾਮ ਆਉਣ ਲਈ ਜ਼ਰੂਰੀ ਹੈ, ਇਸੀ ਤਰ੍ਹਾਂ ਸਭ ਆਤਮਕ ਰੋਗਾਂ ਦਾ ਦਾਰੂ ਪ੍ਰੇਮ ਹੈ, ਇਸ ਲਈ ਸਦਾਚਾਰ ਰਖਣ ਦਾ ਪਰਹੇਜ਼ ਜ਼ਰੂਰੀ ਹੈ। ਸਦਾਚਾਰ ਕਿਸ ਨੂੰ ਆਖਦੇ ਹਨ ? ਇਹ (੧) ਸੱਚ ਦਾ ਬੋਲਣਾ ਹੈ ਤੇ ਝੂਠ ਤੋਂ ਪਰਹੇਜ਼ ਕਰਨਾ ਹੈ। ਕਿਸੀ ਚੀਜ਼ ਨੂੰ ਠੀਕ ਠੀਕ ਬਿਆਨ ਕਰਨਾ ਸੱਚ ਦਾ ਬੋਲਣਾ ਹੈ। ਜੋ ਦਿਲ ਵਿਚ ਹੋਵੇ ਉਸੀ ਦਾ ਦਿਮਾਗ਼ ਵਿਚ ਖ਼ਿਆਲ ਕਰਨਾ ਤੇ ਉਹੀ ਕੁਛ ਜ਼ਬਾਨ ਤੋਂ ਆਖਣਾ,ਅਰਥਾਤ ਦਿਲ ਦਿਮਾਗ਼ ਤੇ ਜ਼ਬਾਨ ਦਾ ਇਕਹੋਣਾ ਸੱਚ ਹੈ।ਸਭ ਬੁਰਿਆਈਆਂ ਦਾ ਇਕਠ ਕੀ ਹੈ(ੳ) ਜੋ ਕੰਮ ਛੁਪਕੇ ਕੀਤਾ ਜਾਂਦਾਹੈ (ਅ) ਜੋ ਕੰਮ ਕਰਕੇ ਫਿਰ ਝੂਠ ਬੋਲਣਾ ਪਵੇ।(ੲ) ਕਿਸੀ ਦਾ ਬੁਰਾਚਾਹੁਣਾ। ਜਿਸ ਕੰਮ ਦੇ ਕਰਦੇ ਹੋਏ ਇਹ ਖ਼ਿਆਲ ਪੈਦਾ ਹੋਏ ਕਿ ਕੋਈ ਦੇਖ ਨਾ ਲਏ, ਜੇਕਰ ਕੋਈ ਵੇਖ ਲਵੇਗਾ ਤਾਂ ਕੀ ਕਹੇਗਾ ! ਅਜੇਹੇ ਕੰਮ ਕਰਨ ਨਾਲ ਇਕ ਤਾਂ ਮਾਲਕ ਦੇ ਹਾਜ਼ਰ ਨਾਜ਼ਰ ਹੋਣ ਤੋਂ ਇਨਕਾਰ ਕਰਨਾ ਹੈ ਤੇ ਦੂਸਰੇ ਆਪਣੀ ਜ਼ਮੀਰ ਦਾ ਮਾਰਨਾ ਤੇ ਤੀਸਰੇ ਖਲਕਤ ਤੋਂ ਡਰਦੇ ਰਹਿਣਾ ਹੈ। ਇਸ ਕਰਕੇ ਦਿਲ ਦਾ ਚੈਨ ਤੇ ਇਕਾਗਰਤਾ ਦੂਰ ਰਹਿੰਦੀ ਹੈ। ਕਿਸੀ ਕੰਮ ਨੂੰ ਕਰਕੇ ਝੂਠ ਬੋਲਣ ਵਿਚ ਉਪਰ ਲਿਖੇ ਨੁਕਸ ਕਾਇਮ ਰਹਿੰਦੇ ਹਨ।ਝੂਠਾ ਦੂਸਰਿਆਂ ਅਗੇ ਆਪਣੇ ਝੂਠ ਨੂੰ ਸੱਚ ਸਾਬਤ ਕਰਨ ਲਈ ਦਲੀਲਾਂ ਸੋਚਦਾ ਰਹਿੰਦਾ ਹੈ ਤੇ ਬਹੁਤ ਸਾਰਾ ਵਕਤ ਇਸੀ ਫ਼ਿਕਰ ਤੇ ਪ੍ਰੋਪੇਗੈਂਡਾ ਕਰਨ ਵਿਚ ਖ਼ਰਚ ਕਰਦਾ ਹੈ।ਝੂਠ ਬੋਲਣ ਲਈ ਬੜੀ ਯਾਦਦਾਸ਼ਤ ਚਾਹੀਦੀ ਹੈ,ਨਹੀਂ ਤਾਂ ਸਾਡਾ ਝੂਠ ਸਾਡੀ ਆਪਣੀ ਜ਼ਬਾਨ ਤੋਂ ਹੀ ਪ੍ਰਗਟ ਹੋ ਜਾਂਦਾ ਹੈ।

ਜੇਕਰ ਅਸੀਂ ਕਿਸੀ ਦਾ ਬੁਰਾ ਚਿਤਵਦੇ ਹਾਂ,ਤਾਂ ਅਸੀਂ ਹੋਰ ਲੋਕਾਂ ਨਾਲ ਜੋ ਆਤਮਕ ਰਿਸ਼ਤਾ ਹੈ ਉਸਨੂੰ ਭੁਲ ਜਾਂਦੇ ਹਾਂ। ਜੇਕਰ ਅਸੀਂ ਇਹ ਸਮਝੀਏ

ਕਿ ਉਹ ਸਾਡੇ ਕੀਤੇ ਸਭ ਕਰਮਾਂ ਨੂੰ ਜਾਣਦਾ ਹੈ ਤੇ ਉਹ ਹਰ ਜਗ੍ਹਾ ਮੌਜੂਦ ਹੈ ਤਾਂ ਸਾਡੇ ਸਭ ਛੁਪ ਕੇ ਕਰਨ ਵਾਲੇ ਕੰਮਾਂ ਦਾ ਖ਼ਾਤਮਾਂ ਹੋ ਜਾਵੇ ਤੇ ਨਾ ਹੀ ਅਸੀਂ ਝੂਠ ਬੋਲੀਏ। ਇਸ ਤਰ੍ਹਾਂ ਸਾਡੀ ਆਤਮਾ ਦਾ ਜੌਹਰ ਚਮਕ ਉਠੇਗਾ।ਸਚ ਹੈ, ਸਚ ਬੋਲਣ ਜੈਸਾ ਕੋਈ ਤਪ ਨਹੀਂ ਤੇ ਝੂਠ ਬੋਲਣ ਜੈਸਾ ਕੋਈ ਪਾਪ ਨਹੀਂ। ਕਬੀਰ ਸਾਹਿਬ ਫ਼ਰਮਾਂਦੇ ਹਨ ਕਿ–

"ਸਾਂਚ ਬਰੋਬਰ ਤਪ ਨਹੀਂ, ਝੂਠ ਬਰੋਬਰ ਪਾਪ ॥<br>
ਜਾਂਕੇ ਹਿਰਦੇ ਸਾਂਚ ਹੈ ਤਾਂਕੇ ਹਿਰਦੇ ਆਪ ॥"

ਕਿਸੀ ਦਾ ਬੁਰਾ ਚਿਤਵਨਾ ਲੋਕਾਂ ਨਾਲ ਆਪਣੇ ਰੂਹਾਨੀ ਰਿਸ਼ਤੇ ਨੂੰ ਕੁਹਾੜਿਆਂ ਨਾਲ ਕੱਟਣਾ ਹੈ। ਕਿਸੀ ਦਾ ਬੁਰਾ ਨਾ ਚਾਹੁਣਾ ਸਭ ਨਾਲ ਆਪਣੇ ਰਿਸ਼ਤੇ ਨੂੰ ਕਾਇਮ ਕਰਨਾ ਹੈ। ਇਸ ਤਰ੍ਹਾਂ ਸਾਡੀ ਮੁਹੱਬਤ ਆਲਮਗੀਰ ਹੋਵੇਗੀ ਤੇ ਸਾਡਾ ਕੋਈ ਦੁਸ਼ਮਣ ਨਹੀਂ ਰਹੇਗਾ। ਇਸਤਰ੍ਹਾਂ ਸਾਡੇ ਮਨ ਦਾ ਮੰਦਰ ਸਾਫ਼ ਰਹੇਗਾ ਤੇ ਮਾਲਕ ਦੇ ਆਵਣ ਦੇ ਕਾਬਲ ਹੋਵੇਗਾ–

خانہ خالی کن دِلا تا منزلِ جاناں شوی

ਅਰਥ–ਤੂੰ ਆਪਣੇ ਮਨ ਮੰਦਰ ਨੂੰ ਕੂੜੇ ਕਰਕਟ ਤੋਂ ਸਾਫ਼ ਕਰ ਦੇਹ, ਤਾਂ ਜੋ ਉਹ ਪ੍ਰੀਤਮ ਦੇ ਰਹਿਣ ਦੀ ਜਗ੍ਹਾ ਬਣ ਜਾਏ।

ਪਵਿਤ੍ਰ ਹਿਰਦੇ ਵਾਲਾ ਇਨਸਾਨ ਹਰ ਵਕਤ ਪ੍ਰਸੰਨ ਚਿੱਤ ਰਹਿੰਦਾ ਹੈ।

ਕਿਸੀ ਦੇ ਦਿਲ ਨੂੰ ਨਾ ਦੁਖਾਉ। ਇਹ ਦਿਲ ਹਜ਼ਾਰਾਂ ਕਾਬਿਆਂ ਤੋਂ ਹੱਛਾ ਹੈ।ਕਾਬਾ ਤਾਂ ਹਜ਼ਰਤ ਇਬਰਾਹੀਮ ਦੇ ਬਾਪ ਦਾ ਬੁਤਖ਼ਾਨਾ ਸੀ,ਪਰ ਇਹ ਦਿਲ ਰੱਬ ਦੇ ਫੇਰਾ ਪਾਣ ਦੀ ਜਗ੍ਹਾ ਹੈ–

کعبہ بنگاہِ خلیلِ آزر است ॥ دِل گذرگاہِ جلیلِ اکبر است<br>
دِل بدست آور کہ حجِ اکبر است ॥ از ہزاراں کعبہ یک دِل بہتر است

ਹਜ਼ਾਰਾਂ ਪੂਜਾ ਪਾਠ, ਬਰਤ, ਨੇਮ ਆਦਿਕ ਮਾਲਕ ਦੇ ਨਜ਼ਦੀਕ ਕਿਸੀ ਕੰਮ ਦੇ ਨਹੀਂ, ਜੇਕਰ ਤੂੰ ਕਿਸੀ ਦੇ ਦਿਲ ਨੂੰ ਸਤਾਂਦਾ ਹੈਂ (ਦੇਖੋ ਭੂਮਿਕਾ, ਪੰ: ੩–੪) ਅਹਿੰਸਾ ਨੂੰ ਧਾਰਨ ਕਰੋ। ਮਨ ਵਿਚ ਬੁਰਾ ਚਿਤਵਨ ਕਰਕੇ, ਕਰੜੇ ਬਚਨਾਂ ਕਰਕੇ, ਕ੍ਰੋਧ ਤੇ ਨਿੰਦਾ ਚੁਗ਼ਲੀ ਆਦਿਕ ਕਰਕੇ ਕਿਸੀ ਨੂੰ ਦੁਖ ਨਾ ਪਹੁੰਚਾਓ। ਕਿਆ ਇਨਸਾਨ ਤੇ ਕਿਆ ਹੈਵਾਨ ਸਭ ਦੇ ਅੰਦਰ ਮਾਲਕ ਨੂੰ ਦੇਖਣਾ ਤੇ ਉਨ੍ਹਾਂ ਨੂੰ ਨਾ ਦੁਖਾਣਾ ਸਦਾਚਾਰ ਹੈ। ਸਦਾਚਾਰ ਨਾ ਹੋਣ ਕਰਕੇ ਸਾਡਾ ਪ੍ਰਮਾਤਮਾ ਨਾਲ ਪ੍ਰੇਮ ਨਹੀਂ ਬਣਦਾ ਤੇ ਉਸਦੇ ਦਰਸ਼ਨ ਨਸੀਬ ਨਹੀਂ ਹੋ ਸਕਦੇ।

ਛੇਵੇਂ—ਪ੍ਰੀਤਮ ਜਾਂ ਮਾਲਕ ਨਾਲ ਸਾਡਾ ਪ੍ਰੇਮ ਬਾ-ਅਦਬ ਹੋਵੇ। ਪ੍ਰੇਮ ਵਿਚ ਆਕੇ ਅਸੀਂ ਆਪਣੀ ਹੈਸੀਅਤ ਨੂੰ ਭੁੱਲ ਜਾਂਦੇ ਹਾਂ। ਬਾਪ ਪਿਆਰ ਨਾਲ ਬੱਚੇ ਨੂੰ ਲਾਡ ਲਡਾਂਦਾ ਹੈ ਤੇ ਉਹ ਉਸਦੀ ਦਾੜ੍ਹੀ ਨੂੰ ਹਥ ਪਾਂਦਾ ਹੈ। ਉਹ ਕਹਿੰਦਾ ਤਾਂ ਕੁਛ ਨਹੀਂ, ਪਿਆਰ ਨਾਲ ਉਸਦਾ ਹਥ ਪਰੇ ਕਰ ਦੇਂਦਾ ਹੈ, ਪਰ ਉਸਦੇ ਦਿਲ ਵਿਚ ਤਾਂ ਇਹ ਗੱਲ ਆ ਹੀ ਜਾਂਦੀ ਹੈ—ਨੌਕਰ ਨੌਕਰ ਹੈ ਤੇ ਮਾਲਕ ਮਾਲਕ ਹੈ। ਬੱਚਾ ਬੱਚਾ ਹੈ ਤੇ ਬਾਪ ਬਾਪ ਹੈ।

ਬੰਦਾ ਬੰਦਾ ਹੈ ਭਾਵੇਂ ਉਹ ਕਿਤਨਾ ਭੀ ਪਿਆਰਾ ਕਿਉਂ ਨਾ ਹੋ ਜਾਵੇ ਤੇ ਇਹ ਸਮਝਣ ਵਾਲੀ ਗੱਲ ਹੈ ਕਿ ਭਗਤ ਭਗਤ ਹੀ ਹੈ ਤੇ ਭਗਵਾਨ ਭਗਵਾਨ ਹੀ ਹੈ। ਪ੍ਰੇਮੀ ਦਾ ਪ੍ਰੀਤਮ ਨਾਲ ਪ੍ਰੇਮ ਇਸੀ ਵਿਚ ਹੈ ਕਿ ਉਹ ਉਸਦੀ ਰਜ਼ਾ ਤੇ ਹੁਕਮ ਅੱਗੇ ਕੋਈ ਚੂੰ ਚਰਾ ਨਾ ਕਰੇ। ਕੋਈ ਹੀਲ ਹੁੱਜਤ ਨਾ ਹੋਵੇ। ਉਸਦੀ ਰਜ਼ਾ ਅਗੇ ਸਿਰ ਨੀਵਾਂ ਰੱਖੇ, ਉਸ ਦਾ ਆਦਰ ਸਨਮਾਨ ਕਰੇ ਤੇ ਅਦਬ ਦੀ ਹੱਦ ਨੂੰ ਕਦੀ ਨਾ ਟੱਪੇ। ਪ੍ਰੇਮੀ ਨੂੰ ਬਨਾਣ ਵਾਲਾ ਪ੍ਰੀਤਮ ਹੀ ਤਾਂ ਹੁੰਦਾ ਹੈ। ਉਸ ਵੱਲੋਂ ਹੀ ਦਿਲੀ ਕਸ਼ਸ਼ ਪ੍ਰੇਮੀ ਨੂੰ ਉਸ ਵੱਲ ਖਿੱਚੀ ਰਖਦੀ ਹੈ। ਉਸ ਦੀ ਬਰਕਤ, ਫ਼ੈਜ਼ ਤੇ ਤਵੱਜੋ ਕਰਕੇ ਹੀ ਪ੍ਰੇਮੀ ਦੀ ਹਸਤੀ ਹੈ, ਨਹੀਂ ਤਾਂ ਉਸ ਦੀ ਹੈਸੀਅਤ ਹੀ ਕੀ ਹੈ! ਪ੍ਰੇਮੀ ਪ੍ਰੀਤਮ ਨੂੰ ਸਦਾ ਸ਼ਹਿਨਸ਼ਾਹ ਜਾਣੇ। ਜੇਕਰ ਉਹ ਉਸ ਦੀਆਂ ਈਨਾਂ ਮੰਨਦਾ ਵੀ ਹੈ ਤਾਂ ਇਹ ਪ੍ਰੀਤਮ ਦੀ ਮਿਹਰਬਾਨੀ ਹੈ। ਉਸਦੀ ਸ਼ਹਿਨਸ਼ਾਹੀ ਵਿਚ ਕੋਈ ਫ਼ਰਕ ਨਹੀਂ ਪੈ ਸਕਦਾ। ਉਸਦਾ ਹੁਕਮ ਸ਼ਹਿਨਸ਼ਾਹੀ ਤੇ ਅਮਰਿ ਰੱਬੀ ਹੈ, ਉਸ ਪੁਰ ਫੁੱਲ ਚੜ੍ਹਾਂਦੇ ਰਹੋ। ਕਦੀ ਸ਼ੇਖ਼ੀ ਜਾਂ ਆਪਣੀ ਰਸਾਈ ਦੇ ਘੁਮੰਡ ਵਿਚ ਆਕੇ ਜਾਂ ਆਪਣੀ ਕਿਸੀ ਜਿਸਮਾਨੀ ਤਾਕਤ, ਅਕਲ ਜਾਂ ਰਸੂਖ ਦੇ ਜ਼ੋਰ ਦੇ ਭਰਮ ਵਿਚ ਫਸਕੇ ਬੇਅਦਬੀ ਦੇ ਬਚਨ ਨਾ ਮੂੰਹੋਂ ਕੱਢੋ। ਆਪਣੇ ਚਿਤ ਅੰਦਰ ਬੇਅਦਬੀ ਜਾਂ ਬਰਾਬਰੀ ਦਾ ਕੋਈ ਵਹਿਮ ਗੁਮਾਨ ਵੀ ਨਾ ਫੁਰੇ। ਪ੍ਰਮਾਰਥ ਵਿਚ ਜੋ ਕੋਈ ਕਦੀ ਅਦਬ ਦੀ ਹੱਦ ਨੂੰ ਕਿਸੀ ਤਰ੍ਹਾਂ ਭੁਲਕੇ ਵੀ ਉਲੰਘਿਆ ਉਹ ਪ੍ਰੀਤਮ ਦੀਆਂ ਨਜ਼ਰਾਂ ਤੋਂ ਡਿਗ ਕੇ ਆਖ਼ਰ ਜ਼ਲੀਲ ਤੇ ਖੁਆਰ ਹੋ ਗਿਆ। ਦੁਨੀਆਂ ਵਿਚ ਹਰ ਕਿਸੀ ਨੂੰ ਬਾ-ਅਦਬ ਪ੍ਰੇਮ ਹੀ ਭਾਂਵਦਾ ਹੈ। ਫਿਰ ਦਿਲ ਦੇ ਪ੍ਰੀਤਮ ਲਈ ਹੋਰ ਵਧੇਰੇ ਸਨਮਾਨ ਭਰਿਆ ਤੇ ਨਿਰਮਾਣਤਾ ਵਿਚ ਰਸਿਆ ਹੋਇਆ ਪ੍ਰੇਮ ਕਰਨਾ ਲੋੜੀਦਾ ਹੈ। ਭਗਵਾਨ ਭਗਤ ਦੇ ਵਸ ਵਿਚ ਹੋ ਜਾਂਦਾ ਹੈ। ਇਹ ਉਸਦੇ ਅਦੁਤੀ ਪ੍ਰੇਮ ਦੀ ਮਹਿਮਾ ਹੈ। ਪ੍ਰੇਮੀ ਨੂੰ ਪ੍ਰੀਤਮ ਸਭ ਤਾਕਤਾਂ ਦੇ ਭੰਡਾਰ ਦੀ ਕੁੰਜੀ ਬਖ਼ਸ਼ਦਾ ਹੈ ਤੇ ਉਹ ਉਸ ਨੂੰ ਵਰਤ ਵੀ ਸਕਦਾ ਹੈ। ਸਹਜ ਸੁਭਾ ਕੋਈ ਕੰਮ ਉਸ ਤੋਂ ਹੋ ਜਾਏ ਤਾਂ ਹੋ ਜਾਏ, ਨਹੀਂ ਤਾਂ ਉਹ ਆਪਣੇ ਪ੍ਰੀਤਮ ਦੇ ਹੁਕਮ ਤੋਂ

ਬਾਹਰ ਕੋਈ ਗੱਲ ਨਹੀਂ ਕਰਦਾ। ਉਸੀ ਦੀ ਰਜ਼ਾ ਹਰ ਕੰਮ ਵਿਚ ਮੁਖ ਰਖਦਾ ਹੈ। ਉਸਦੀ ਆਪਣੀ ਕੋਈ ਰਜ਼ਾ ਨਹੀਂ। ਪ੍ਰੀਤਮ ਦੀ ਰਜ਼ਾ ਹੈ ਤੇ ਉਸੀ ਵਿਚ ਪ੍ਰੇਮੀ ਨੂੰ ਖ਼ੁਸ਼ੀ ਹੁੰਦੀ ਹੈ। ਇਸੀ ਗੁਣ ਕਰਕੇ ਉਹ ਪ੍ਰੀਤਮ ਨੂੰ ਭਾਂਵਦਾ ਹੈ।

ਅਸੀਂ ਰੱਬ ਤੇ ਗੁਰੂ ਪਾਸੋਂ ਅਦਬ ਭਰੇ ਪ੍ਰੇਮ ਦੀ ਬਖ਼ਸ਼ਿਸ਼ ਮੰਗਦੇ ਹਾਂ, ਕਿਉਂ ਜੋ ਬੇਅਦਬ ਲੋਕ ਮਾਲਕ ਦੇ ਫ਼ਜ਼ਲ ਤੇ ਮੇਹਰ ਤੋਂ ਖ਼ਾਲੀ ਰਹਿ ਜਾਂਦੇ ਹਨ:–

از خدا خواہیم توفیقِ ادب　　بے ادب محروم ماند از فضلِ رب

## ਪ੍ਰੇਮ ਕਿਵੇਂ ਬਣਿਆਂ ਰਹਿ ਸਕਦਾ ਹੈ

ਜੇਕਰ ਤੁਸੀਂ ਕੋਈ ਦੋਸਤ ਬਨਾਣਾ ਚਾਹੁੰਦੇ ਹੋ ਤਾਂ ਉਸ ਲਈ ਆਪਣੇ ਅੰਦਰ ਉਸਦਾ ਰਸ (Taste) ਪੈਦਾ ਕਰੋ। ਜੇਕਰ ਰੱਬ ਨਾਲ ਮੁਹੱਬਤ ਕਰਨਾ ਚਾਹੁੰਦੇ ਹੋ ਤਾਂ ਤੁਸੀਂ ਰੱਬ ਲਈ ਰਸ ਪੈਦਾ ਕਰੋ (Cultivate a taste for God) । ਮੁਹੱਬਤ ਬਿਨਾਂ ਪਰਵਰਿਸ਼ ਕਰਨ ਦੇ ਰਹਿ ਨਹੀਂ ਸਕਦੀ। ਅਸੀਂ ਮੁਹੱਬਤ ਨੂੰ ਮੁਹੱਬਤ ਕਰਨ ਨਾਲ ਹੀ ਰਖ ਸਕਦੇ ਹਾਂ। ਤੁਸੀਂ ਕਿਸੀ ਕੰਮ ਵਿਚ ਕਮਾਲ ਕਰਨਾ ਚਾਹੋ ਤਾਂ ਉਹ ਕੇਵਲ ਬਾਰ ਬਾਰ ਮਸ਼ਕ ਕਰਨ ਨਾਲ ਹੀ ਹੋ ਸਕਦਾ ਹੈ। ਇਸੀ ਤਰ੍ਹਾਂ ਪ੍ਰੇਮੀ ਬਣਨ ਲਈ ਵੀ ਸਾਨੂੰ ਬਰਾਬਰ ਮੁਹੱਬਤ ਕਰਨ ਦੀ ਲੋੜ ਹੈ। ਪ੍ਰੇਮ ਦੇ ਪਾਣ ਲਈ ਸਾਨੂੰ ਕੁਝ ਨਾ ਕੁਝ ਕੰਮ ਕਰਨਾ ਪੈਂਦਾ ਹੈ। ਜੇਕਰ ਅਸੀਂ ਪ੍ਰੇਮ ਨੂੰ ਨਿਬਾਹੁਣਾ ਚਾਹੁੰਦੇ ਹਾਂ ਤਾਂ ਸਾਨੂੰ ਪਿਆਰ ਪ੍ਰੇਮ ਨੂੰ ਵਰਤੋਂ ਵਿਚ ਲਿਆਣਾ ਚਾਹੀਦਾ ਹੈ, ਜਿਸ ਲਈ ਵਕਤ ਤੇ ਹੋਰ ਚੀਜ਼ਾਂ ਦੀ ਕੁਰਬਾਨੀ ਕਰਨੀ ਪੈਂਦੀ ਹੈ। ਪ੍ਰੇਮ ਦੇ ਪਾਣ ਲਈ ਜੋ ਸ਼ੌਕ ਇਨਸਾਨ ਵਰਤਦਾ ਹੈ, ਉਸੀ ਤਰ੍ਹਾਂ ਉਸਦੇ ਕਾਇਮ ਰਖਣ ਲਈ ਵੀ ਉਤਨਾ ਹੀ ਸ਼ੌਕ ਚਾਹੀਦਾ ਹੈ।

## ਪ੍ਰੇਮ ਪਹਿਲਾਂ ਪੈਦਾ ਕਿਥੋਂ ਹੁੰਦਾ ਹੈ

ਪ੍ਰੇਮ ਜਾਂ ਇਸ਼ਕ ਪਹਿਲਾਂ ਪ੍ਰੀਤਮ [ਮਾਸ਼ੂਕ] ਦੇ ਦਿਲ ਵਿਚ ਪੈਦਾ ਹੁੰਦਾ ਹੈ। ਜੇਕਰ ਸ਼ਮਾਂ [ਲਾਟ] ਨਾਂ ਜਲਦੀ ਤਾਂ ਪਰਵਾਨਾ [ਭਬੱਕੜ] ਕਦਾਚਿਤ ਨਾ ਸੜਦਾ।

عشق اوّل در دلِ معشوق پیدا میشود　　گر نہ سوزد شمع کے پروانہ شیدا میشود

ਮਾਲਕ ਦੀ ਦਇਆ ਜਾਂ ਧੁਰ ਮਸਤਕ ਵਡੇ ਭਾਗਾਂ ਕਰਕੇ ਪ੍ਰੇਮ ਦੀ ਉਤਪਤੀ ਹੁੰਦੀ ਹੈ ਤੇ ਸੰਤਾਂ ਤੇ ਸਾਧ ਸੰਗਤ ਨਾਲ ਪ੍ਰੀਤਿ ਹੁੰਦੀ ਹੈ।

ਗੁਰੂ ਰਾਮਦਾਸ ਜੀ ਸਾਹਿਬ ਫ਼ਰਮਾਂਦੇ ਹਨ ਕਿ ਜਿਨ੍ਹਾਂ ਨੂੰ ਪ੍ਰੇਮ ਪਿਆਰ

ਦੀ ਦੌਲਤ ਨਸੀਬ ਹੈ, ਸਮਝੋ ਉਹ ਮਾਲਕ ਨੇ ਆਪ ਮਿਹਰ ਕਰਕੇ ਬਖ਼ਸ਼ੀ ਹੈ। ਇਹ ਦੌਲਤ ਗੁਰ ਪੀਰਾਂ ਤੋਂ ਮਿਲਦੀ ਹੈ।ਇਸ ਕਰਕੇ ਉਹਨਾਂ ਦੀ ਚਾਕਰੀ ਵੱਡੀ ਕਰੜੀ ਹੈ ਤੇ ਸਭ ਸੁਖਾਂ ਦਾ ਸਾਰ ਹੈ। ਜਿਸ ਉਤੇ ਮਾਲਕ ਆਪ ਨਦਰ ਕਰੇ ਉਸ ਨੂੰ ਇਹ ਪ੍ਰੀਤਿ ਬਖ਼ਸ਼ਦਾ ਹੈ।

"ਜਿਨ ਕਉ ਪ੍ਰੇਮ ਪਿਆਰੁ ਤਉ ਆਪੇ ਲਾਇਆ ਕਰਮੁ ਕਰਿ ॥"

(ਸਲੋਕ ਮ: ੪, ੧੪੨੨-੯)

"ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ ॥
ਨਦਰਿ ਕਰੇ ਜਿਸੁ ਆਪਣੀ ਤਿਸੁ ਲਾਏ ਹੇਤ ਪਿਆਰੁ ॥"

(ਸਲੋਕ ਮ: ੪, ੧੪੨੨-੧੪)

ਸੰਤਾਂ ਤੇ ਸਾਧ ਸੰਗਤ ਨਾਲ ਪ੍ਰੀਤਿ ਦਾ ਬਣਨਾ ਵੀ ਧੁਰੋਂ ਲੇਖਾਂ ਕਰਕੇ ਹੁੰਦਾ ਹੈ।

"ਸੰਤ ਜਨਾ ਸਿਉ ਪ੍ਰੀਤਿ ਬਨਿ ਆਈ ॥
ਜਿਨ ਕਉ ਲਿਖਤੁ ਲਿਖਿਆ ਧੁਰਿ ਪਾਈ ॥" (ਗਉੜੀ ਮ: ੪, ੧੬੪-੮)
"ਸਾਧ ਸੰਗਤਿ ਸਿਉ ਪ੍ਰੀਤਿ ਬਣਿ ਆਈ ॥
ਪੂਰਬ ਕਰਮਿ ਲਿਖਤ ਧੁਰਿ ਪਾਈ॥" (ਸੂਹੀ ਮ: ੫, ੭੪੩-੧੦)

## ਪ੍ਰੇਮ ਦੀ ਦੌਲਤ ਗੁਰਮੁਖ ਨੂੰ ਮਿਲਦੀ ਹੈ, ਸਾਕਤ ਨੂੰ ਨਹੀਂ

ਹਰਿ ਨਾਲ ਪ੍ਰੀਤਿ ਪਿਆਰ ਦਾ ਹੋਣਾ ਕਿਸੀ ਗੁਰਮੁਖ ਦਾ ਹੀ ਹਿਸਾ ਹੈ। ਉਹ ਪ੍ਰੀਤਮ ਨਾਲ ਮਿਲਕੇ ਸਾਰੇ ਗੁਣਾਂ ਦਾ ਗਲ ਵਿਚ ਹਾਰ ਪਾ ਲੈਂਦਾ ਹੈ। ਅੰਤਰ ਵਿਚ ਪ੍ਰੇਮ ਦਾ ਹੋਣਾ,ਮਾਲਕ ਦੇ ਦਰਸ਼ਨ ਦੀ ਪਰਾਪਤੀ,ਗੁਰਬਾਣੀ ਨਾਲ ਪ੍ਰੀਤਿ, ਘਟ ਦੇ ਅੰਦਰ ਨਿਰਮਲ ਜੋਤਿ ਤੇ ਦੀਪਕ ਦਾ ਪ੍ਰਗਾਸਣਾ ਸਭ ਗੁਰਮੁਖਾਂ ਦੀ ਹੀ ਜਾਇਦਾਦ ਹੈ। ਇਹ ਗਤੀ ਸਾਕਤ ਜਾਂ ਮਨਮੁਖ ਨੂੰ ਨਸੀਬ ਨਹੀਂ ਹੁੰਦੀ:-

"ਮਿਲਿ ਪ੍ਰੀਤਮ ਸੁਖੁ ਪਾਇਆ ਸਗਲ ਗੁਣਾ ਗਲਿ ਹਾਰੁ ॥
ਨਾਨਕ ਗੁਰਮੁਖਿ ਪਾਈਐ ਹਰਿ ਸਿਉ ਪ੍ਰੀਤਿ ਪਿਆਰੁ ॥"

(ਗਮ: ਮ: ੫, ੯੩੭-੧੨)

"ਅੰਤਰਿ ਪ੍ਰੇਮੁ ਪਰਾਪਤਿ ਦਰਸਨੁ ॥ ਗੁਰਬਾਣੀ ਸਿਉ ਪ੍ਰੀਤਿ ਸੁਪਰਸਨੁ ॥
ਅਹਿਨਿਸਿ ਨਿਰਮਲ ਜੋਤਿ ਸਬਾਈ ਘਟਿ ਦੀਪਕੁ ਗੁਰਮੁਖਿ ਜਾਤਾ ਹੇ ॥"

(ਮਾਰੂ ਮ: ੧, ੧੦੩੨-੪)

"ਸਾਕਤ ਪ੍ਰੇਮੁ ਨ ਪਾਈਐ ਹਰਿ ਪਾਈਐ ਸਤਿਗੁਰ ਭਾਇ ॥
ਸੁਖ ਦੁਖ ਦਾਤਾ ਗੁਰੁ ਮਿਲੈ ਕਹੁ ਨਾਨਕ ਸਿਫਤਿ ਸਮਾਇ ॥"

(ਸੋਰਠਿ ਮ: ੧, ੫੯੭-੧੫)

# ਪ੍ਰੇਮ ਦਾ ਫਲ

## ਪ੍ਰੇਮ ਦੇ ਆਵਣ ਨਾਲ ਹੇਠ ਲਿਖੇ ਗੁਣ ਆਪਣੇ ਆਪ ਆ ਜਾਂਦੇ ਹਨ:–

### (੧) ਹਉਮੈ ਦਾ ਨਾਸ।

ਮੁਹੱਬਤ ਦਾ ਦੂਸਰਾ ਨਾਮ ਲਗਾਤਾਰ ਯਾਦ ਹੈ।

ਪ੍ਰੀਤਮ ਦੀ ਲਗਾਤਾਰ ਯਾਦ ਕਰਕੇ ਪ੍ਰੇਮੀ ਦੇ ਅੰਦਰ ਉਸਦਾ ਰੰਗ ਚੜ੍ਹਦਾ ਹੈ,ਤੇ ਮਗਨਤਾਈ ਪੈਦਾ ਹੁੰਦੀ ਹੈ।ਜਿਸ ਤੋਂ ਆਪਾ ਭਾਵ ਭੁਲਦਾ ਜਾਂਦਾ ਹੈ ਤੇ ਪ੍ਰੇਮੀ ਪ੍ਰੀਤਮ ਅੰਦਰ ਸਮਾਂਦਾ ਜਾਂਦਾ ਹੈ। ਇਥੋਂ ਤੀਕ ਕਿ ਪ੍ਰੇਮੀ ਉਸ ਦਾ ਰੂਪ ਬਣ ਜਾਂਦਾ ਹੈ।

"ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ॥" (ਬੁੱਲੇ ਸ਼ਾਹ)

ਆਪਣੇ ਆਪ ਨੂੰ ਭੁਲਣਾ ਪ੍ਰੇਮ ਦਾ ਕੁਦਰਤੀ ਖਾਸਾ ਹੈ।

ਪ੍ਰੇਮੀ ਦੀਆਂ ਸਭ ਖ਼ਾਹਿਸ਼ਾਂ ਪ੍ਰੀਤਮ ਦੀ ਰਜ਼ਾ ਨਾਲ ਇਕ ਹੋ ਜਾਂਦੀਆਂ ਹਨ। ਉਸਦਾ ਆਪਾ ਪ੍ਰੀਤਮ ਵਿਚ ਸਮਾ ਜਾਂਦਾ ਹੈ। ਜਦ ਆਪਣਾ ਕੋਈ ਵਖਰਾ ਆਪਾ ਹੀ ਨਾ ਰਿਹਾ ਤਾਂ ਖ਼ਾਹਿਸ਼ਾਂ ਕਿਥੇ!ਮਾਲਕ ਵੀ ਅਜੇਹੇ ਸਚੇ ਪ੍ਰੇਮੀਆਂ ਦੀ ਤਲਾਸ਼ ਅੰਦਰ ਹੈ।

ਸਾਡੀ ਹੀ ਖ਼ੁਦੀ ਸਾਡੇ ਤੇ ਮਾਲਕ ਦੇ ਵਿਚਕਾਰ ਰੁਕਾਵਟ ਹੈ। ਜਦ ਤੀਕ ਤੂੰ ਹੈਂ,ਤੇਰਾ ਪ੍ਰੀਤਮ ਤੇਰਾ ਕਿਵੇਂ ਬਣ ਸਕਦਾ ਹੈ!ਜਦ ਤੂੰ ਨਹੀਂ ਰਹੇਂਗਾ ਤਾਂ ਤੇਰਾ ਪ੍ਰੀਤਮ ਤੇਰਾ ਆਪਣਾ ਬਣ ਜਾਵੇਗਾ।

تا توئی کے یار گردد یارِ تو      چوں کہ نباشی یار باشد یارِ تو

ਬੂਅਲੀ ਕਲੰਦਰ ਸਾਹਿਬ ਫ਼ੁਰਮਾਂਦੇ ਹਨ ਕਿ ਜਦ ਤੂੰ ਯਾਦ ਕਰ ਕਰ ਕੇ ਆਪਣੇ ਆਪ ਨੂੰ ਖ਼ਾਲੀ ਕਰ ਲਵੇਂਗਾ ਤਾਂ ਤੈਨੂੰ ਮਾਲਕ ਦੇ ਦਰਬਾਰ ਜਾਣ ਦਾ ਰਸਤਾ ਮਿਲ ਜਾਇਗਾ।

چوں شوی خالی تو از ذکرِ خدا ۰ راہ یابی در حریم کبریا

ਇਹੋ ਮੌਲਵੀ ਰੂਮ ਸਾਹਿਬ ਵੀ ਫ਼ਰਮਾਂਦੇ ਹਨ ਕਿ ਜਦ ਤੇਰੇ ਵਿਚ ਤੂੰ ਨਹੀਂ ਰਹੇਗੀ ਤਾਂ ਤੇਰਾ ਖ਼ੁਦਾ ਨਾਲ ਵਸਾਲ ਹੋ ਜਾਵੇਗਾ।ਇਸਲਈ ਤੂੰ ਆਪਣੇ ਆਪ ਨੂੰ ਭੁੱਲ ਜਾਣ ਦੀ ਕੋਸ਼ਸ਼ ਕਰ:–

چوں نمانی باخدا یابی وصال!        خویش راگم ساز اے صاحب کمال

ਪ੍ਰੇਮੀ ਹਉਮੈ ਨੂੰ ਮਿਟਾ ਦੇਂਦਾ ਹੈ ਤੇ ਮੋਹ ਦੇ ਬੰਧਨਾਂ ਨੂੰ ਢਿੱਲਾ ਕਰ ਦੇਂਦਾ ਹੈ। ਉਹ ਪਰਦਾ ਜੋ ਸਾਡੇ ਤੇ ਮਾਲਕ ਦੇ ਵਿਚਕਾਰ ਹੈ, ਫਟ ਜਾਂਦਾ ਹੈ ਤੇ ਮਾਲਕ ਦਾ ਮਿਲਾਪ ਹੁੰਦਾ ਹੈ । ਇਹ ਪ੍ਰੇਮ ਸਾਡੀਆਂ ਸਭ ਖ਼ੁਦਗਰਜ਼ੀਆਂ ਦੀਆਂ ਖ਼ਾਹਿਸ਼ਾਂ ਨੂੰ ਸਾੜ ਕੇ ਰੂਹ ਨੂੰ ਰੂਹਾਨੀ ਮੰਡਲਾਂ ਪੁਰ ਉਡਾਰੀਆਂ ਮਾਰਨ ਦੇ ਯੋਗ ਬਣਾਂਦਾ ਹੈ।ਸਚ ਹੈ, ਜੋ ਜਿਸਮ ਤੇ ਜਿਸਮਾਨੀਅਤ ਤੇ ਕਾਬੂ ਪਾ ਲੈਂਦਾ ਹੈ, ਉਹ ਉਪਰਲੇ ਰੂਹਾਨੀ ਮੰਡਲਾਂ ਪੁਰ ਹਕੂਮਤ ਕਰਦਾ ਹੈ। ਪ੍ਰੇਮ ਸਾਡੇ ਸਾਰਿਆਂ ਦੁੱਖਾਂ ਦਾ ਨਿਰਸੰਦੇਹ ਪੱਕਾ ਇਲਾਜ ਹੈ।ਉਹ ਇਨਸਾਨ ਖ਼ੁਸ਼ਕਿਸਮਤ ਹੈ ਜੋ ਆਪਣੇ ਆਪ ਨੂੰ ਕੁਰਬਾਨ ਕਰਕੇ ਆਪਣੀ ਹੰਗਤਾ ਨੂੰ ਗਵਾ ਲੈਂਦਾ ਹੈ ਤੇ ਇਸ ਤਰ੍ਹਾਂ ਮਾਲਕ ਨਾਲ ਜੁੜ ਜਾਂਦਾ ਹੈ। ਹਉਮੈ ਮਾਰਨ ਤੋਂ ਬਿਨਾਂ ਕੋਈ ਮਾਲਕ ਦਾ ਦੀਦਾਰ ਨਹੀਂ ਕਰ ਸਕਦਾ। ਜੋ ਉਸ ਨੂੰ ਖ਼ਰੀਦਣਾ ਚਾਹੇ ਉਸ ਨੂੰ ਪਹਿਲਾਂ ਆਪਣੇ ਆਪ ਨੂੰ ਵੇਚਣਾ ਪੈਂਦਾ ਹੈ ।

بے فنائے خود میسر نیست دیدار شما!        میفروشد خویش را اول خریدار شما

"ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ
ਹਉ ਤਿਸੁ ਪਹਿ ਆਪੁ ਵੇਚਾਈ ॥" (ਸੂਹੀ ਮ: ੪, ੭੫੭-੯)

### (੨) ਪ੍ਰੇਮ ਵਿਚ ਦੇਣਾ ਹੈ ਲੈਣਾ ਨਹੀਂ ।

ਪ੍ਰੇਮ ਇਕ ਅਜੇਹੀ ਅਲੌਕਿਕ ਵਸਤੂ ਹੈ ਕਿ ਜਿਸ ਨੂੰ ਉਹ ਮਿਲ ਜਾਂਦੀ ਹੈ ਫਿਰ ਉਸ ਨੂੰ ਕਿਸੀ ਹੋਰ ਚੀਜ਼ ਦੀ ਖ਼ਾਹਿਸ਼ ਬਾਕੀ ਨਹੀਂ ਰਹਿੰਦੀ। ਪ੍ਰੇਮ ਇਨਸਾਨ ਨੂੰ ਬੇ ਗ਼ਰਜ਼ ਤੇ ਸਭ ਵਲੋਂ ਬੇ ਪਰਵਾਹ ਕਰ ਦੇਂਦਾ ਹੈ। ਪ੍ਰੇਮ ਵਿਚ ਕਦੇ ਲੈਣ ਦਾ ਸਵਾਲ ਨਹੀਂ ਹੁੰਦਾ। ਉਹ ਹਮੇਸ਼ਾਂ ਦੇਣ ਹੀ ਜਾਣਦਾ ਹੈ। ਦੇਖੋ ਬੱਚਿਆਂ ਨਾਲ ਅਸੀਂ ਪ੍ਰੇਮ ਕਰਦੇ ਹਾਂ, ਉਹਨਾਂ ਨੂੰ ਦੇਂਦੇ ਹੀ ਰਹਿੰਦੇ ਹਾਂ । ਉਹਨਾਂ ਤੋਂ ਕੁਛ ਨਹੀਂ ਲੈਂਦੇ। ਉਹ ਸਾਡੀ ਖ਼ੁਸ਼ੀ ਦਾ ਕਾਰਨ ਬਣ ਜਾਂਦੇ ਹਨ। ਪ੍ਰੇਮ ਦਾ ਖ਼ਾਸਾ ਹੀ ਦੇਣਾ ਹੈ। ਜਿਥੇ ਪ੍ਰੇਮ ਹੋਵੇਗਾ ਉਥੇ ਦੇਣ ਦਾ ਹੀ ਖ਼ਿਆਲ ਰਹੇਗਾ, ਲੈਣ ਦਾ ਕਦੇ ਚਿਤ ਚੇਤਾ ਹੀ ਨਹੀਂ ਹੁੰਦਾ। ਪ੍ਰੇਮ ਬੇਗ਼ਰਜ਼ ਹੈ, ਅਲ-ਗ਼ਰਜ਼ੀ ਨਹੀਂ। ਮਾਲਕ ਦੇ ਪ੍ਰੇਮ ਵਿਚ ਵੀ ਦੇਣ ਦਾ ਜਜ਼ਬਾ ਕੰਮ ਕਰਦਾ ਹੈ। ਸ਼ੁਰੂ ਸ਼ੁਰੂ ਵਿਚ ਅਸੀਂ ਮਾਲਕ ਅਗੇ ਪ੍ਰਾਰਥਨਾ ਕਰਦੇ ਹਾਂ।ਆਪਣੀਆਂ ਜ਼ਰੂਰੀ ਚੀਜ਼ਾਂ ਉਸ ਪਾਸੋਂ ਮੰਗਦੇ ਹਾਂ। ਇਹ ਪੂਰੇ ਪ੍ਰੇਮ ਦੇ ਪ੍ਰਗਟ ਹੋਣ ਤੋਂ ਪਹਿਲਾਂ ਦੀਆਂ ਗੱਲਾਂ ਹਨ ।

ਆਮ ਲੋਕ ਰੱਬ ਦੀ ਪੂਜਾ ਜਾਂ ਇਬਾਦਤ ਕੋਈ ਨਾ ਕੋਈ ਕਾਮਨਾ ਰਖਕੇ ਕਰਦੇ ਹਨ। ਉਸਤੋਂ ਦੁਨੀਆਂ ਦੀਆਂ ਚੀਜਾਂ ਮੰਗਦੇ ਹਨ, ਬਾਲਾਂ ਬਚਿਆਂ ਦੀ ਅਰੋਗਤਾ ਤੇ ਸੁਰਗ ਆਦਿ ਦੇ ਸੁਖ ਮੰਗਦੇ ਹਨ। ਉਹ ਲੋਕ ਜਾਂ ਤਾਂ ਦੁਨੀਆਂ ਦੇ ਪ੍ਰੇਮੀ ਹਨ, ਜਾਂ ਪਰਲੋਕ ਦੇ ਸੁਖਾਂ ਦੇ।ਕੋਈ ਵਿਰਲਾ ਇਨਸਾਨ ਰੱਬ ਦੀ ਪੂਜਾ ਕੇਵਲ ਰੱਬ ਦੀ ਮੁਹੱਬਤ ਕਰਕੇ ਕਰਦਾ ਹੈ। ਰੱਬ ਨੂੰ ਰੱਬ ਦੀ ਮੁਹੱਬਤ ਲਈ ਯਾਦ ਕਰਨਾ ਸਾਡਾ ਆਦਰਸ਼ ਹੈ। ਸਾਨੂੰ ਆਪਣੇ ਦਿਲਾਂ ਨੂੰ ਦੁਨੀਆਂ ਦੀਆਂ ਖ਼ਾਹਿਸ਼ਾਂ ਨਾਲ ਕਾਲਾ ਨਹੀਂ ਕਰਨਾ ਚਾਹੀਦਾ। ਰੱਬ ਤੋਂ ਰੱਬ ਬਿਨਾਂ ਹੋਰ ਕੁਝ ਨਹੀਂ ਮੰਗਣਾ ਚਾਹੀਦਾ—

دل مکن از ذکر باطل سیاہ     از خدا غیر از خدا چیزے مخواہ

ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥
ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥

(ਵਾਰ ਰਾਮਕਲੀ ਮ: ੫, ੯੫੮—੧)

ਜਦ ਪ੍ਰੇਮ ਆਪਣਾ ਮੂੰਹ ਦਿਖਾਂਦਾ ਹੈ, ਸਾਡੀ ਖ਼ੁਦੀ ਮਾਲਕ ਦੀ ਰਜ਼ਾ ਵਿਚ ਲੀਨ ਹੋ ਜਾਂਦੀ ਹੈ। ਫਿਰ ਮੰਗਣਾ ਬੰਦ ਹੋ ਜਾਂਦਾ ਹੈ। ਪ੍ਰੇਮੀ ਪ੍ਰੀਤਮ ਦੀ ਰਜ਼ਾ ਤਸਲੀਮ ਕਰਨ ਵਿਚ ਖ਼ੁਸ਼ ਰਹਿੰਦਾ ਹੈ। ਪ੍ਰੇਮੀਆਂ ਦੇ ਨਜ਼ਦੀਕ ਮਾਲਕ ਤੋਂ ਕੁਛ ਮੰਗਣਾ ਹਰਾਮ ਹੈ। ਮੌਲਵੀ ਰੂਮ ਸਾਹਿਬ ਫ਼ਰਮਾਂਦੇ ਹਨ ਕਿ—

کفر باشد نزدِ شان کردن دعا - کاے الٰہ فرما بگردان این قضا

ਜਦ ਅਸੀਂ ਕਿਸੀ ਨਾਲ ਪ੍ਰੇਮ ਕਰਦੇ ਹਾਂ, ਅਸੀਂ ਉਥੇ ਕੀ ਕਰਦੇ ਹਾਂ? ਅਸੀਂ ਦਿਲ, ਜਾਨ, ਈਮਾਨ ਸਭ ਕੁਛ ਉਸ ਪੁਰ ਕੁਰਬਾਨ ਕਰ ਦੇਂਦੇ ਹਾਂ। ਜੋ ਚੀਜ਼ ਉਸਨੂੰ ਪਸੰਦ ਹੈ, ਅਸੀਂ ਵੀ ਉਸਨੂੰ ਪਸੰਦ ਕਰਦੇ ਹਾਂ। ਕੀ ਰੱਬ ਅਜੇਹਾ ਗਿਆ ਗੁਜ਼ਰਿਆ ਹੈ, ਜਿਸਦੀ ਮੁਹੱਬਤ ਦਾ ਦਮ ਭਰਦੇ ਹੋਏ ਵੀ ਉਸ ਤੋਂ ਮੁਰਾਦਾਂ ਮੰਗਦੇ ਹਾਂ? ਕੀ ਇਸ ਤਰ੍ਹਾਂ ਕਰਦੇ ਹੋਏ ਅਸੀਂ ਪ੍ਰੇਮੀ ਅਖਵਾਣ ਦਾ ਹੱਕ ਰਖ ਸਕਦੇ ਹਾਂ? ਫੇਰ ਤਾਂ ਅਸੀਂ ਰੱਬ ਦੇ ਨਹੀਂ, ਰੱਬ ਦੀਆਂ ਚੀਜ਼ਾਂ ਦੇ ਗਾਹਕ ਹਾਂ। ਫਿਰ ਰੱਬ ਕਿਵੇਂ ਮਿਲੇਗਾ? ਰੱਬ ਨੂੰ ਤਾਂ ਉਹ ਪਾਵੇਗਾ ਜੋ ਉਸਦੇ ਨਾਮ ਪੁਰ ਕੁਰਬਾਨ ਹੈ, ਜੋ ਉਠਦੇ ਬੈਠਦੇ, ਸੌਂਦੇ ਜਾਗਦੇ, ਚਲਦੇ ਫਿਰਦੇ ਹਰਦਮ ਮਾਲਕ ਦੇ ਨਾਮ ਨਾਲ ਬੇਗ਼ਰਜ਼ ਹੋ ਕੇ ਲੱਗਾ ਹੋਇਆ ਹੈ। ਉਹ ਮਾਲਕ ਦਾ ਹੈ ਤੇ ਮਾਲਕ ਉਸਦਾ ਹੈ। ਜੋ ਰੱਬ ਕੋਲੋਂ ਦੁਨੀਆਂ ਮੰਗਦੇ ਹਨ, ਉਹਨਾਂ ਨੂੰ ਦੁਨੀਆਂ

ਹੀ ਮਿਲੇਗੀ, ਮਾਲਕ ਨਹੀਂ ਮਿਲੇਗਾ। ਮਾਲਕ ਸਾਡੇ ਘਟ ਘਟ ਤੇ ਪਟ ਪਟ ਦੀ ਜਾਨਣ ਵਾਲਾ ਹੈ। ਕੀ ਅਸੀਂ ਉਸ ਨੂੰ ਧੋਖਾ ਦੇ ਸਕਦੇ ਹਾਂ? ਉਹ ਤਾਂ ਸਾਡੇ ਦਿਲ ਦੀਆਂ ਦੱਬੀਆਂ ਹੋਈਆਂ ਖ਼ਾਹਿਸ਼ਾਂ ਨੂੰ ਜਾਣਦਾ ਹੈ। ਜੋ ਉਸ ਤੋਂ ਮੰਗੋ, ਉਹ ਤਾਂ ਉਹਾ ਕੁਛ ਦੇਵੇਗਾ। ਗੁਰੂ ਸਾਹਿਬ ਫ਼ਰਮਾਂਦੇ ਹਨ ਕਿ ਪਿਤਾ ਕਿਰਪਾਲ ਨੇ ਇਹ ਆਗਿਆ ਕੀਤੀ ਹੈ ਕਿ ਬੱਚਾ ਜੋ ਮੂੰਹੋਂ ਮੰਗੇਂਗਾ ਸੋ ਦੇਵਾਂਗਾ ਤੇ ਉਪਦੇਸ਼ ਦੇਂਦੇ ਹਨ ਕਿ ਤੁਸੀਂ ਬੱਚੇ ਬਣ ਕੇ ਉਸ ਤੋਂ ਇਹੋ ਮੰਗੋ, ਜੋ ਉਸਦੇ ਦਰਸ਼ਨ ਨਸੀਬ ਹੋਣ ਤੇ ਉਸਦੇ ਚਰਨ ਸਾਡੇ ਘਟ ਅੰਦਰ ਵੱਸਣ:–

"ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ ॥
ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ ਮੋਹਿ ਹ੍ਰਿਦੈ ਬਸਹਿ ਨਿਤ ਚਰਨਾ ॥"

(ਮਲਾਰ ਮ: ੫, ੧੨੬੬–੧੫)

ਗੁਰੂ ਵੀ ਮਾਲਕ ਦਾ ਜ਼ਹੂਰ ਹੈ। ਉਸ ਕੋਲੋਂ ਦੁਨੀਆਂ ਦੀਆਂ ਚੀਜ਼ਾਂ ਮੰਗਣੀਆਂ ਸ਼ਹਿਨਸ਼ਾਹ ਪਾਸੋਂ ਕੌਡੀਆਂ ਮੰਗਣ ਵਾਲੀ ਗੱਲ ਹੈ। ਗੁਰੂ ਦਾ ਪ੍ਰੇਮੀ ਗੁਰੂ ਪਾਸੋਂ ਮੁਕਤੀ, ਸਤਿਨਾਮ ਜਾਂ ਧੁਰ ਪਦ ਤੀਕ ਵੀ ਨਹੀਂ ਮੰਗਦਾ। ਉਹਦਾ ਪ੍ਰੇਮ ਪ੍ਰੇਮ ਕਰਕੇ ਹੀ ਹੈ। ਉਹਨੂੰ ਬਿਨਾਂ ਮੰਗਣ ਦੇ ਹੀ ਸਭ ਕੁਛ ਮਿਲਦਾ ਰਹਿੰਦਾ ਹੈ। ਸਾਡੀ ਇਸਤ੍ਰੀ ਸਾਡੇ ਨਾਲ ਪਿਆਰ ਕਰਦੀ ਹੈ, ਤਾਂ ਅਸੀਂ ਆਪਣੇ ਆਪ ਹੀ ਉਸਦੀ ਹਰੇਕ ਜ਼ਰੂਰਤ ਨੂੰ ਪੂਰਾ ਕਰਦੇ ਹਾਂ। ਇਸੀ ਤਰ੍ਹਾਂ ਗੁਰੂ (ਜੋ ਅਸਲ ਵਿਚ ਮਾਲਕ ਖ਼ੁਦ ਆਪ ਹੁੰਦਾ ਹੈ) ਕਰਦਾ ਹੈ।

"ਹਮਰੋ ਭਰਤਾ ਬਡੋ ਬਿਬੇਕੀ ਆਪੇ ਸੰਤੁ ਕਹਾਵੈ ॥
ਓਹੁ ਹਮਾਰੈ ਮਾਥੈ ਕਾਇਮੁ ਅਉਰੁ ਹਮਰੈ ਨਿਕਟਿ ਨ ਆਵੈ ॥"

(ਆਸਾ ਕਬੀਰ, ੪੭੬–੧੪)

(ਦੇਖੋ ਗੁਰੂ ਤੇ ਮਾਲਕ ਦੀ ਏਕਤਾ ਦਾ ਪ੍ਰਕਰਣ, ਭਾਗ ੧) ਉਹ ਬਿਨਾਂ ਮੰਗੇ ਦੇ ਪ੍ਰੇਮੀ ਸਿਖ ਦੀਆਂ ਸਭ ਜ਼ਰੂਰਤਾਂ ਪੂਰੀਆਂ ਕਰਦਾ ਹੈ ਤੇ ਉਸ ਨੂੰ ਸਭ ਤੋਂ ਵਡੀ ਪ੍ਰੇਮ ਦੀ ਦੌਲਤ ਬਖ਼ਸ਼ਦਾ ਹੈ, ਜਿਸ ਵਿਚ ਦਿਲੀ ਇਕਾਗਰਤਾ, ਸ਼ਾਂਤੀ ਤੇ ਆਨੰਦ ਮਈ ਜੀਵਨ ਹੈ, ਜੋ ਸਿਖ ਸਦਾ ਮਾਣਦਾ ਹੈ ਤੇ ਦੋਵੇਂ ਜਹਾਨ ਉਸਦੀ ਨਜ਼ਰ ਵਿਚ ਤੁਛ ਜਾਪਦੇ ਹਨ।

### (੩) ਪ੍ਰੇਮ ਵਿਚ ਬੇਗ਼ਰਜ਼ੀ ਹੁੰਦੀ ਹੈ।

ਪੂਰਨ ਪ੍ਰੇਮ ਵਾਸ਼ਨਾਂ ਰਹਿਤ ਹੁੰਦਾ ਹੈ। ਪ੍ਰੇਮ ਤੇ ਗ਼ਰਜ਼ ਦਾ ਮੇਲ ਹੀ ਨਹੀਂ। ਜਿਤਨੀ ਗ਼ਰਜ਼ ਵਧਦੀ ਹੈ, ਪ੍ਰੇਮ ਘਟਦਾ ਜਾਂਦਾ ਹੈ ਤੇ ਜਿਤਨੀ ਗ਼ਰਜ਼ ਦੂਰ ਹੁੰਦੀ ਜਾਏ, ਉਤਨਾ ਪ੍ਰੇਮ ਪਰਗਟ ਹੁੰਦਾ ਹੈ। ਪਰਮਾਰਥ ਤਾਂ ਕਿਧਰੇ ਰਿਹਾ, ਬਿਉਪਾਰ ਵਿਚ ਵੀ ਇਹ ਠੀਕ ਨਹੀਂ ਬੈਠਦੀ। ਜਦ ਅਸੀਂ ਕਿਸੀ ਨਾਲ ਆਪਣੀ ਕਿਸੀ ਗ਼ਰਜ਼ ਦੇ ਲਈ ਪਿਆਰ ਕਰਦੇ ਹਾਂ, ਤਾਂ ਸਾਡਾ ਉਸ ਨਾਲ

ਪਿਆਰ ਨਹੀਂ ਹੁੰਦਾ, ਸਗੋਂ ਅਸੀਂ ਆਪਣੀ ਗ਼ਰਜ਼ ਨੂੰ ਪਿਆਰ ਕਰਦੇ ਹਾਂ। ਇਸੀ ਤਰ੍ਹਾਂ ਜੋ ਲੋਕ ਧਨ, ਸੰਤਾਨ, ਕੀਰਤੀ, ਲੋਕ ਪਰਲੋਕ ਦੀ ਇਛਿਆ ਨਾਲ ਭਗਤੀ ਕਰਦੇ ਹਨ ਉਹ ਅਸਲ ਵਿਚ ਭਗਤੀ ਨਹੀਂ ਹੈ, ਉਹ ਤਾਂ ਇਕ ਤਰ੍ਹਾਂ ਦੀ ਤਜਾਰਤ ਹੈ। ਸੱਚਾ ਪ੍ਰੇਮ ਉਹੀ ਹੈ ਜੋ ਆਪਣੇ ਪ੍ਰੀਤਮ ਲਈ ਕੀਤਾ ਜਾਏ। ਸ਼ੇਖ਼ ਫ਼ਰੀਦ ਸਾਹਿਬ ਫ਼ਰਮਾਂਦੇ ਹਨ, ਕਿ ਜਿਥੇ ਲਾਲਚ ਹੈ, ਓਥੇ ਪ੍ਰੇਮ ਕਿਥੇ ?' ਜੇਕਰ ਲਾਲਚ ਹੈ ਤਾਂ ਉਹ ਪ੍ਰੇਮ ਝੂਠਾ ਹੈ—

ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ।

(ਸਲੋਕ ਫਰੀਦ, ੧੩੭੮–੧੬)

ਹਰੇਕ ਰੂਹ ਦੀ ਆਪਣੇ ਸਰੂਪ ਵਿਚ ਮੁਹੱਬਤ ਹੈ। ਪਰ ਜਦ ਉਹ ਮੁਹੱਬਤ ਕਿਸੀ ਇਕ ਸ਼ੈ ਤਕ ਮਹਦੂਦ ਹੋਕੇ ਖ਼ਾਹਿਸ਼ ਦੀ ਸੂਰਤ ਬਣ ਜਾਂਦੀ ਹੈ, ਤਾਂ ਉਸਦਾ ਰੂਹਾਨੀ ਵਹਿਣ ਰੁਕ ਜਾਂਦਾ ਹੈ। ਜਦ ਜੀਵ ਸਭ ਕਾਮਨਾਵਾਂ ਨੂੰ ਛੱਡ ਦੇਂਦਾ ਹੈ ਉਸਦੀ ਮੁਹੱਬਤ ਦੀ ਧਾਰਾ ਵਗ ਟੁਰਦੀ ਹੈ। ਬੇਖ਼ਾਹਿਸ਼ੀ ਵਿਚ ਹੀ ਪ੍ਰੇਮ ਦਾ ਕਮਾਲ ਹੈ। ਯੋਗੀ ਮੁਕਤੀ ਦੀ ਇਛਿਆ ਰਖਦਾ ਹੈ, ਪਰ ਪ੍ਰੇਮੀ ਭਗਤ ਇਸ ਇਛਿਆ ਨੂੰ ਛੱਡਕੇ ਮਾਲਕ ਦੇ ਨਿਰਮਲ ਪ੍ਰੇਮ ਵਿਚ ਹੀ ਮਗਨ ਰਹਿੰਦਾ ਹੈ। ਸਾਰੀਆਂ ਬੁਰਿਆਈਆਂ ਦੀ ਜੜ੍ਹ ਖ਼ੁਦਗ਼ਰਜ਼ੀ ਨੂੰ ਪੂਰਾ ਕਰਨ ਲਈ ਇਨਸਾਨ ਦੂਸਰਿਆਂ ਨਾਲ ਬੁਰਿਆਈ ਕਰਦਾ ਹੈ। ਮਾਲਕ ਦਾ ਭਗਤ ਤਾਂ ਬੇਖ਼ੁਦ ਹੋਕੇ ਮਾਲਕ ਲਈ ਜੀਂਵਦਾ ਹੈ। ਉਸ ਦੇ ਦਿਲ ਵਿਚ ਕਿਸੀ ਦੀ ਬੁਰਿਆਈ ਦਾ ਖ਼ਿਆਲ ਔਣਾ ਨਾਮੁਮਕਿਨ ਹੈ।

**(੪) ਬੇਖ਼ੌਫ਼ੀ ਆ ਜਾਂਦੀ ਹੈ ਤੇ ਕਮਾਲ ਦੀ ਹਿੰਮਤ ਹੋ ਜਾਂਦੀ ਹੈ।**

ਸੱਚੇ ਪ੍ਰੇਮ ਦੀ ਪਹਿਲੀ ਨਿਸ਼ਾਨੀ ਇਹ ਹੈ ਕਿ ਪ੍ਰੇਮੀ ਬੇਖ਼ੌਫ਼ ਹੋ ਜਾਂਦਾ ਹੈ। ਪ੍ਰੇਮ ਦਿਲ ਤੇ ਜਾਨ ਲੈ ਕੇ ਹੀ ਚੈਨ ਲੈਂਦਾ ਹੈ। ਪ੍ਰੇਮੀ ਜਾਨ ਤੇ ਦਿਲ ਦੋਹਾਂ ਨੂੰ ਪ੍ਰੀਤਮ ਪੁਰ ਕੁਰਬਾਨ ਕਰ ਦੇਂਦਾ ਹੈ। ਜੋ ਪ੍ਰੇਮ ਦਾ ਸ਼ਿਕਾਰ ਹੋ ਜਾਏ, ਉਹ ਮੌਤ ਦਾ ਸ਼ਿਕਾਰ ਕਿਵੇਂ ਹੋ ਸਕਦਾ ਹੈ, ਕਿਉਂ ਜੋ ਮੁਰਸ਼ਦ ਉਸਦੀ ਢਾਲ ਦਾ ਕੰਮ ਕਰਦਾ ਹੈ ਤੇ ਫਿਰ ਉਸ ਨੂੰ ਤੀਰ ਦਾ ਜ਼ਖਮ ਕਿਵੇਂ ਲਗ ਸਕਦਾ ਹੈ।

ہر کہ بود صید عشق کے بود او صید مرگ    چوں سپرش مہر او بود کے رسدش زخم تیر

ਅਜੇਹੇ ਆਦਮੀ ਨੂੰ ਫਿਰ ਸਿਵਾਇ ਪ੍ਰੀਤਮ ਦੇ ਕਿਸੀ ਦਾ ਡਰ ਨਹੀਂ ਰਹਿੰਦਾ। ਨਾਜ਼ਕ ਔਰਤ ਆਪਣੇ ਬੱਚੇ ਨੂੰ ਸ਼ੇਰ ਦੇ ਮੂੰਹ ਵਿਚ ਦੇਖ ਕੇ ਨਿਡਰ ਹੋ ਕੇ ਉਸਦੇ ਮੂੰਹ ਨੂੰ ਚੀਰ ਦੇਣ ਨੂੰ ਤਿਆਰ ਹੋ ਜਾਂਦੀ ਹੈ। ਜਿਸ ਨੇ ਜਾਨ ਤੀਕ ਪ੍ਰੇਮ ਦੀ ਭੇਟਾ ਕਰ ਦਿਤੀ, ਉਹ ਕਿਸੀ ਤੋਂ ਕੀ ਡਰੇਗਾ। ਜਿੱਥੇ ਡਰ ਹੈ, ਸਮਝ ਲਵੋ ਦਿਲ ਪੁਰ ਪ੍ਰੇਮ ਦਾ ਅਸਰ ਨਹੀਂ ਹੋਇਆ। ਪ੍ਰੇਮ ਦੀ ਪਹਿਲੀ

ਮੰਜ਼ਲ ਬੇਖ਼ੌਫ਼ੀ ਹੈ। ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਪ੍ਰੇਮ ਦੀ ਭੱਠੀ ਤੋਂ ਉਹੀ ਪੀ ਸਕਣਗੇ ਜੋ ਸਿਰ ਦੇਣਗੇ। ਉਹਨਾਂ ਤੋਂ ਛੁਟ ਹੋਰ ਕੋਈ ਨਹੀਂ ਪੀ ਸਕਦਾ। ਪ੍ਰੇਮ ਦਾ ਪਿਆਲਾ ਪੀਣ ਵਿਚ ਬੜਾ ਰਸ ਹੈ, ਪਰ ਇਸ ਦਾ ਪੀਣਾ ਕਠਨ ਹੈ। ਇਸ ਦੇ ਪਿਲਾਣ ਵਾਲਾ ਸੀਸ ਭੇਟ ਮੰਗਦਾ ਹੈ।

"ਕਬੀਰ ਭੱਠੀ ਪ੍ਰੇਮ ਕੀ,ਬਹੁਤ ਜੁ ਬੈਠੇ ਆਇ ॥
ਸਿਰ ਦੇਵੇ ਸੋ ਪੀਏਂਗੇ, ਅਉਰ ਸੇ ਪੀਆ ਨ ਜਾਇ ॥
ਕਬੀਰ ਪਿਆਲਾ ਪ੍ਰੇਮੁ, ਪੀਵਤ ਅਧਿਕ ਰਸਾਲ ॥
ਇਸ ਕਾ ਪੀਨਾ ਕਠਨ ਹੈ, ਮਾਂਗੇ ਸੀਸ ਕਲਾਲ ॥"

ਪ੍ਰੇਮੀ ਦੀ ਹਿੰਮਤ ਕਮਾਲ ਦਰਜੇ ਦੀ ਹੋ ਜਾਂਦੀ ਹੈ।ਸਭ ਲੋਕ ਮਿਹਨਤ ਕਰਦੇ ਕਰਦੇ ਥੱਕ ਜਾਂਦੇ ਹਨ,ਪਰ ਉਸਦੇ ਹੱਥਾਂ ਪੈਰਾਂ ਵਿਚ ਚੁਸਤੀ ਤੇ ਤਾਕਤ ਆ ਜਾਂਦੀ ਹੈ।ਉਹ ਢਿੱਲਾ ਨਹੀਂ ਹੁੰਦਾ।ਉਸ ਦਾ ਦਿਲ ਸਮੁੰਦਰ ਦੀ ਤਰ੍ਹਾਂ ਹੁੰਦਾ ਹੈ। ਉਸ ਵਿਚ ਉਦਾਸੀ ਕਿਥੇ ! ਇਸ਼ਕ ਦੇ ਸਾਹਮਣੇ ਨਾਮੁਮਕਿਨ ਵੀ ਮੁਮਕਿਨ ਹੋ ਜਾਂਦਾ ਹੈ। ਉਸ ਲਈ ਹਰ ਤਰ੍ਹਾਂ ਦੀ ਮੁਸ਼ਕਲ ਆਸਾਨ ਹੋ ਜਾਂਦੀ ਹੈ। ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ ਕਿ ਪ੍ਰੇਮੀ ਦੇ ਰਸਤੇ ਵਿਚ ਜੇਕਰ ਸਮੁੰਦਰ, ਪਹਾੜ, ਬੀਆਬਾਨ ਤੇ ਨਵੇਂ ਖੰਡ ਭੀ ਹੋਣ ਉਸ ਨੂੰ ਪ੍ਰੇਮ ਕਰਕੇ ਇਹ ਸਭ ਇਕੋ ਕਦਮ ਭਾਸਦੇ ਹਨ।

"ਸਾਗਰ ਮੇਰ ਉਦਿਆਨ ਬਨ ਨਵਖੰਡ ਬਸੁਧਾ ਭਰਮ ॥
ਮੂਸਨ ਪ੍ਰੇਮ ਪਿਰੰਮ ਕੈ ਗਨਉ ਏਕ ਕਰਿ ਕਰਮ॥" (ਚਉਬੋਲੇ ਮ: ੫, ੧੩੬੪-੧)

ਪ੍ਰੇਮੀ ਰਸਤੇ ਦੀਆਂ ਰੁਕਾਵਟਾਂ ਦੀ ਪਰਵਾਹ ਨਹੀਂ ਕਰਦਾ। ਫ਼ਰੀਦ ਸਾਹਿਬ ਫ਼ਰਮਾਂਦੇ ਹਨ ਕਿ ਪ੍ਰੀਤਮ ਦਾ ਘਰ ਦੂਰ ਹੈ। ਜੋ ਰਸਤਾ ਉਸ ਵਲ ਜਾਂਦਾ ਹੈ, ਚਿੱਕੜ ਨਾਲ ਭਰਿਆ ਪਿਆ ਹੈ। ਬਰਸਾਤ ਹੋ ਰਹੀ ਹੈ। ਪ੍ਰੀਤਮ ਨਾਲ ਪ੍ਰੇਮੀ ਦਾ ਪ੍ਰੇਮ ਲੱਗਾ ਹੋਇਆ ਹੈ। ਜੇਕਰ ਚਲਦਾ ਹੈ ਤਾਂ ਕੰਬਲੀ ਭਿਜਦੀ ਹੈ। ਚਿੱਕੜ ਕਰਕੇ ਕਦਮ ਕਦਮ ਪੁਰ ਪੈਰ ਤਿਲਕਦਾ ਹੈ। ਜੇਕਰ ਨਾ ਜਾਏ ਤਾਂ ਪ੍ਰੇਮ ਤੋਂ ਤਰੁਟਦਾ ਹੈ। ਉਹ ਪਰਵਾਹ ਨਹੀਂ ਕਰਦਾ । ਪੁਕਾਰਦਾ ਹੈ। ਅੱਲਾ ਖ਼ੂਬ ਮੀਂਹ ਵਸਾ ਤੇ ਕੰਬਲੀਏ ਖ਼ੂਬ ਭਿੱਜ ਜਾ। ਉਹ ਇਹ ਕਹਿੰਦਾ ਹੋਇਆ ਪ੍ਰੀਤਮ ਨੂੰ ਜਾ ਮਿਲਦਾ ਹੈ, ਤਾਂ ਜੋ ਉਸਦਾ ਪ੍ਰੇਮ ਨਾ ਟੁੱਟੇ।

"ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥
ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥"(ਸਲੋਕ ਫਰੀਦ,੧੩੭੯-੪)

(੫) ਪ੍ਰੇਮ ਵਿਚ ਬਲ ਹੈ ਤੇ ਸਹਿਣ ਸ਼ਕਤੀ ਵਧ ਜਾਂਦੀ ਹੈ।

ਪ੍ਰੇਮ ਵਿਚ ਬਲ ਹੈ, ਦੁਖ ਸਹਿਣ ਦੀ ਸ਼ਕਤੀ ਰਖਦਾ ਹੈ। ਪ੍ਰੇਮ ਦੇ ਮਤਵਾਲੇ ਮੌਤ ਨੂੰ ਆਪਣਾ ਮਿੱਤਰ ਬਣਾ ਲੈਂਦੇ ਹਨ,ਮੁਸੀਬਤਾਂ ਦਾ ਮੁਕਾਬਲਾ ਕਰਨ ਵਿਚ ਆਨੰਦ ਪ੍ਰਤੀਤ ਕਰਦੇ ਹਨ,ਨਿਰਾਸਾ ਦੇ ਨਾਲ ਉਮਰ ਭਰ ਲੜਦੇ ਹਨ, ਪਰ ਹਟਦੇ ਨਹੀਂ।

ਪ੍ਰੇਮੀਆਂ ਦੀ ਦੁਨੀਆਂ ਉਲਟੀ ਹੁੰਦੀ ਹੈ। ਬਿਲ੍ਵ ਮੰਗਲ ਨੇ ਪ੍ਰੇਮ ਦੀ ਮਸਤੀ ਵਿਚ ਨਦੀ ਵਿਚ ਰੁੜ੍ਹੇ ਜਾਂਦੇ ਮੁਰਦੇ ਨੂੰ ਤੁਲਹਾ ਸਮਝਕੇ ਉਸਦੇ ਸਹਾਰੇ ਨਦੀ ਪਾਰ ਕਰ ਲਈ। ਛੱਤ ਤੋਂ ਲਟਕੇ ਸੱਪ ਨੂੰ ਰੱਸੀ ਸਮਝ ਕੇ ਉਸ ਨਾਲ ਆਪਣੀ ਪ੍ਰੀਤਮਾ ਦੇ ਮਕਾਨ ਤੇ ਚੜ੍ਹ ਗਿਆ।ਬਰਸਾਤ ਦੀ ਅਨ੍ਹੇਰੀ ਰਾਤ ਮੋਹਲੇ-ਧਾਰ ਮੀਂਹ ਤੇ ਭਿਆਨਕ ਝੱਖੜ ਬਿਲ੍ਵ ਮੰਗਲ ਦੇ ਪ੍ਰੇਮ ਦੇ ਤੂਫ਼ਾਨ ਅਗੇ ਤੁਛ ਹੋ ਗਏ। ਮਜਨੂੰ ਲੈਲਾ ਦਾ ਤੇ ਫ਼ਰਹਾਦ ਸ਼ੀਰੀਂ ਦਾ ਆਸ਼ਕ ਹੋਇਆ,ਦਰ ਦਰ ਦੀ ਖਾਕ ਛਾਣੀ, ਪਹਾੜ ਦੇ ਪੱਥਰਾਂ ਨਾਲ ਟੱਕਰਾਂ ਮਾਰੀਆਂ, ਦਾਣੇ ਦਾਣੇ ਨੂੰ ਤਰਸਦੇ, ਮੌਤ ਦੀ ਘੜੀ ਆਣ ਤੀਕ ਪ੍ਰੇਮ ਤੋਂ ਨਾ ਹਟੇ, ਇਹ ਹਨ ਪ੍ਰੇਮੀ ਦੁਨੀਆਂ ਦੀ ਬਹਾਦਰੀ ਦੇ ਨਮੂਨੇ।

ਪ੍ਰੇਮ ਇਕ ਐਸਾ ਬਲ ਹੈ,ਜਿਸ ਉਤੇ ਕੋਈ ਤਾਕਤ ਗਲਬਾ ਨਹੀਂ ਪਾ ਸਕਦੀ।ਪ੍ਰੇਮ ਪ੍ਰਾਣ ਹੈ ਤੇ ਪ੍ਰਾਣ ਵਿਚ ਸਭ ਤਾਕਤ ਹੈ। ਉਪਨਿਸ਼ਦ ਕਹਿੰਦੀ ਹੈ "ਜੋ ਪ੍ਰਾਣ ਦਾ ਸਾਧਨ ਕਰਦੇ ਹਨ, ਉਹਨਾਂ ਦੇ ਦੁਸ਼ਮਣ ਉਹਨਾਂ ਨਾਲ ਟਕਰਾ ਕੇ ਇਸੀ ਤਰ੍ਹਾਂ ਟੁਕੜੇ ਟੁਕੜੇ ਹੋ ਜਾਂਦੇ ਹਨ, ਜਿਸ ਤਰ੍ਹਾਂ ਮਿੱਟੀ ਦਾ ਡਲਾ ਕਿਸੀ ਪੱਥਰ ਨਾਲ ਵਜਕੇ ਖੇਰੂ ਖੇਰੂ ਹੋ ਜਾਂਦਾ ਹੈ:—"

अथ ह य एवायं मुख्यः प्राणः तमुद्गीथमुपासाञ्चक्रिरे।
तं हासुरा ऋत्वा विदध्वंसुर्यथाऽश्मानमाखनमृत्वा विध्वंसेत ।।
(छान्दोग्योपनिषद् १-२-७)

ਪ੍ਰੇਮੀ ਨੂੰ ਹਰ ਕਿਸਮ ਦੀਆਂ ਤਕਲੀਫ਼ਾਂ ਤੇ ਮੁਸੀਬਤਾਂ ਸਹਿਣ ਦੀ ਤਾਕਤ ਹੋ ਜਾਂਦੀ ਹੈ। ਲਾਨਤ ਮੁਲਾਮਤ ਦੁਨੀਆਂ ਨਹੀਂ ਸਹਾਰ ਸਕਦੀ, ਪਰ ਪ੍ਰੇਮੀ ਇਹਨਾਂ ਤੋਂ ਬੇਪਰਵਾਹ ਹੋ ਜਾਂਦਾ ਹੈ। ਉਸਦੀ ਆਤਮਾ ਨੂੰ ਬਲ ਮਿਲ ਜਾਂਦਾ ਹੈ,ਜਿਸ ਕਰਕੇ ਪ੍ਰੇਮੀ ਸੰਸਾਰ ਦੇ ਰੋਗਾਂ ਸੋਗਾਂ ਦਾ ਸ਼ਿਕਾਰ ਨਹੀਂ ਹੁੰਦਾ। ਪ੍ਰੇਮ ਦਿਲ ਦੀਆਂ ਸਭ ਬੀਮਾਰੀਆਂ ਦਾ ਸੱਚਾ ਤੇ ਪੂਰਾ ਦਾਰੂ ਹੈ।

**(੬) ਪ੍ਰੇਮ ਵਿਚ ਸੇਵਾ, ਕੁਰਬਾਨੀ ਤੇ ਸੱਚੀ ਨਫ਼ਸ ਕੁਸ਼ੀ (ਮਨ ਨੂੰ ਮਾਰਨਾ) ਹੈ।**

ਮਾਂ ਬੀਮਾਰ ਬੱਚੇ ਦੇ ਸਰ੍ਹਾਣੇ ਰਾਤਾਂ ਤੇ ਦਿਨ ਇਕ ਕਰ ਦੇਂਦੀ ਹੈ। ਕਦੀ ਉਸ ਨੂੰ ਮੂੰਹੋਂ ਨਹੀਂ ਉਭਾਸਰਦੀ।ਬੱਚਾ ਮੰਜੇ ਤੇ ਪਿਸ਼ਾਬ ਕਰ ਦੇਂਦਾ ਹੈ,

ਬਿਸਤਰਾ ਗਿੱਲਾ ਹੋ ਜਾਂਦਾ ਹੈ। ਮਾਤਾ ਬੱਚੇ ਨੂੰ ਸੁੱਕੀ ਥਾਂ ਸੁਵਾਂਦੀ ਹੈ ਤੇ ਆਪ ਸਾਰੀ ਰਾਤ ਗਿਲੇ ਪਾਸੇ ਕਟਦੀ ਹੈ। ਉਸ ਵਿਚ ਕਰਾਹਤ ਦਾ ਖ਼ਿਆਲ ਤੀਕ ਨਹੀਂ ਉਠਦਾ। ਮਾਤਾ ਕਈ ਦਿਨਾਂ ਤੋਂ ਭੁੱਖੀ ਹੈ।ਖਾਣਾ ਮਿਲਿਆ ਹੈ,ਪਰ ਉਹ ਆਪਣੇ ਭੁਖੇ ਬੱਚੇ ਨੂੰ ਖਵਾ ਦੇਂਦੀ ਹੈ। ਆਪ ਚੁਪ ਚਾਪ ਲੇਟ ਰਹਿੰਦੀ ਹੈ ਤੇ ਭੁੱਖੀ ਮਰ ਜਾਂਦੀ ਹੈ। ਬਿਲਕੁਲ ਗਿਲਾ ਨਹੀਂ ਕਰਦੀ, ਸਬਰ ਸ਼ੁਕਰ ਕਰ ਛਡਦੀ ਹੈ। ਇਹ ਨਫ਼ਸ ਕੁਸ਼ੀ ਤੇ ਤਿਆਗ ਦੇ ਨਜ਼ਾਰੇ ਕੇਵਲ ਪ੍ਰੇਮ ਦੀ ਹੀ ਬਖ਼ਸ਼ਿਸ਼ ਹਨ। ਲੋਕ ਕਾਮ, ਕਰੋਧ, ਲੋਭ, ਮੋਹ, ਅਹੰਕਾਰ ਪੁਰ ਕਾਬੂ ਪਾਣਾ ਚਾਹੁੰਦੇ ਹਨ, ਪਰ ਇਹ ਕੋਈ ਸੌਖਾ ਕੰਮ ਨਹੀਂ। ਸਚੇ ਪ੍ਰੇਮ ਦੇ ਆਉਣ ਨਾਲ ਇਹ ਸਭ ਦਫ਼ਾ ਹੋ ਜਾਂਦੇ ਹਨ। ਅਜੇਹੇ ਪ੍ਰੇਮ ਨੂੰ ਨਮਸ਼ਕਾਰ ਹੈ।

### (੭) ਪ੍ਰੇਮ ਵਿਚ ਸਭ ਕੰਮ ਆਸਾਨ ਹੋ ਜਾਂਦੇ ਹਨ।

ਪ੍ਰੇਮ ਦੇ ਖ਼ਿਆਲ ਜਾਂ ਅਸਰ ਜਾਂ ਜਜ਼ਬੇ ਵਿਚ ਆਕੇ ਇਨਸਾਨ ਮੁਸ਼ਕਲ ਤੋਂ ਮੁਸ਼ਕਲ ਕੰਮ ਆਸਾਨੀ ਨਾਲ ਕਰ ਲੈਂਦਾ ਹੈ। ਇਸ ਨਾਲ ਨਾਮੁਮਕਿਨ ਗੱਲਾਂ ਵੀ ਮੁਮਕਿਨ ਹੋ ਜਾਂਦੀਆਂ ਹਨ।

ਪ੍ਰੇਮ ਕੋਈ ਭਾਰ ਨਹੀਂ ਜਾਣਦਾ ਤੇ ਪ੍ਰੇਮ ਵਿਚ ਭਾਰ ਭਾਰ ਨਹੀਂ ਰਹਿੰਦੇ

"Love knows no burdens; Love has no burdens".

ਭਾਵੇਂ ਤੁਸਾਨੂੰ ਕਿੰਨਾ ਹੀ ਜ਼ਿਆਦਾ ਕੰਮ ਕਰਨਾ ਪਵੇ ਤੇ ਜ਼ਿੰਮੇਵਾਰੀਆਂ ਦਾ ਬੋਝ ਤੁਸਾਡੇ ਮੋਢਿਆਂ ਤੇ ਹੋਵੇ, ਜੇਕਰ ਤੁਸੀਂ ਪ੍ਰੇਮ ਦਾ ਕਾਨੂੰਨ ਸਮਝ ਜਾਓਗੇ ਤਾਂ ਉਹ ਭਾਰੇ ਕੰਮ ਸਭ ਪ੍ਰੇਮ ਕਰਕੇ ਖ਼ੁਸ਼ੀ ਦੇ ਕੰਮ ਬਣ ਜਾਣਗੇ। ਪ੍ਰੇਮ ਕਰਕੇ ਸੇਵਾ ਕਰਨ ਵਿਚ ਖ਼ੁਸ਼ੀ ਪ੍ਰਤੀਤ ਹੁੰਦੀ ਹੈ ਤੇ ਪ੍ਰੇਮੀ ਹਾਲਾਤ ਦੀ ਸਖ਼ਤੀ ਤੋਂ ਉੱਪਰ ਹੋ ਜਾਂਦਾ ਹੈ।

"He does much who loves much."

ਜੋ ਕਿਸੀ ਕਾਰਜ ਨਾਲ ਪੂਰਾ ਪ੍ਰੇਮ ਰਖਦਾ ਹੈ, ਉਹ ਬਹੁਤ ਕੰਮ ਕਰਦਾ ਹੈ, ਕਿਉਂ ਜੋ ਪ੍ਰੇਮ ਭਾਰ ਨੂੰ ਮਹਿਸੂਸ ਨਹੀਂ ਕਰਦਾ। ਉਹ ਭਾਰਾਂ ਦਾ ਬਿਲਕੁਲ ਖ਼ਿਆਲ ਹੀ ਨਹੀਂ ਕਰਦਾ। ਇਸ ਲਈ ਪ੍ਰੇਮੀ ਖ਼ੁਸ਼ੀ ਨਾਲ ਆਪਣੇ ਵਿਤ ਤੋਂ ਵਧ ਕੰਮ ਕਰਦਾ ਹੈ। ਉਹ ਕਿਸੀ ਕੰਮ ਦੇ ਨਾ ਹੋ ਸਕਣ ਦੀ ਕਦੀ ਸ਼ਕਾਇਤ ਨਹੀਂ ਕਰਦਾ, ਕਿਉਂ ਜੋ ਪ੍ਰੇਮ ਦੇ ਜਜ਼ਬੇ ਕਰਕੇ ਆਪਣੇ ਆਪ ਨੂੰ ਹਰ ਇਕ ਕੰਮ ਦੇ ਕਰਨ ਦੇ ਕਾਬਲ ਸਮਝਦਾ ਹੈ। ਆਪਣੇ ਆਤਮ ਬਲ ਕਰਕੇ ਕਿਸੀ ਗੱਲ ਨੂੰ ਅਸੰਭਵ ਨਹੀਂ ਸਮਝਦਾ।

### (੮) ਪ੍ਰੇਮ ਵਿਚ ਨੰਗ ਨਮੂਸ ਤੇ ਮਾਨ ਨਹੀਂ ਰਹਿੰਦਾ।

ਸੱਚੇ ਪ੍ਰੇਮ ਦੇ ਅੰਦਰ ਇਕ ਦਿਨ ਸਭ ਸ਼ਰਮਾਂ ਉਡ ਜਾਂਦੀਆਂ ਹਨ,

ਨੰਗ ਨਾਮੂਸ ਦਾ ਚਿਤ ਚੇਤਾ ਹੀ ਨਹੀਂ ਰਹਿੰਦਾ। ਛੋਟੀ ਵਡੀ ਕੁਲ ਦੇ ਮਾਣ ਦਾ ਖ਼ਿਆਲ ਹੀ ਉਡ ਜਾਂਦਾ ਹੈ। ਜਿਸਨੂੰ ਇਸ਼ਕ ਦੀ ਲਾਗ ਲਗ ਗਈ, ਉਸ ਦਾ ਇਨ੍ਹਾਂ ਗੱਲਾਂ ਨਾਲ ਕੋਈ ਵਾਸਤਾ ਨਹੀਂ ਰਹਿੰਦਾ।

اگر تو عاشقِ حُسنی و حُسن را جویا!     بگیر خنجرِ تیز و ببر گلوے حیا

ਅਰਥ—ਜੇਕਰ ਤੂੰ ਹੁਸਨ ਹਕੀਕੀ ਦਾ ਪ੍ਰੇਮੀ ਹੈਂ, ਤਾਂ ਤੂੰ ਤੇਜ਼ ਖੰਜਰ ਲੈਕੇ ਸ਼ਰਮ ਹਯਾ ਦਾ ਗਲ ਵੱਢ ਦੇਹ ਅਰਥਾਤ ਇਨ੍ਹਾਂ ਦਾ ਖ਼ਿਆਲ ਦਿਲੋਂ ਉੱਕਾ ਹੀ ਕੱਢ ਦੇਹ। ਜਿਸ ਦੇ ਅੰਦਰ ਪ੍ਰੇਮ ਦਾ ਰੰਗ ਆ ਗਿਆ, ਉਹ ਸਭ ਨੰਗ ਤੇ ਨਾਮ ਤੋਂ ਵੇਹਲਾ ਹੋ ਜਾਂਦਾ ਹੈ:—

ہر کہ در ذوقِ عشق رنگ آمد     سخت فارغ ز نام و ننگ آمد

ਹਾਫ਼ਜ਼ ਸਾਹਿਬ ਵੀ ਇਹੋ ਫ਼ਰਮਾਂਦੇ ਹਨ—

ما نمے خواہیم ننگ و نام را (حافظ)

ਅਰਥ—ਅਸੀਂ ਨਾਮ ਤੇ ਨੰਗ ਨੂੰ ਨਹੀਂ ਚਾਹੁੰਦੇ।

ਜਿਸ ਨੇ ਆਪਣੀਆਂ ਸ਼ਰਮਾਂ ਮਾਲਕ ਦੇ ਹਵਾਲੇ ਕਰ ਦਿਤੀਆਂ, ਮਾਲਕ ਨੂੰ ਹੀ ਉਸਦੀ ਲਾਜ ਹੈ। ਅਜੇਹੇ ਲੋਕ ਸਦਾ ਮਸਤ ਤੇ ਨਚਿੰਤ ਰਹਿੰਦੇ ਹਨ। ਕਬੀਰ ਸਾਹਿਬ ਵੀ ਫ਼ਰਮਾਂਦੇ ਹਨ ਕਿ ਜੋ ਪ੍ਰੇਮ ਦਾ ਰਸ ਚਖਣਾ ਚਾਹੁੰਦਾ ਹੈ, ਤੇ ਨਾਲ ਹੀ ਮਾਨ ਰੱਖਣਾ ਚਾਹੁੰਦਾ ਹੈ, ਇਹ ਦੋ ਹਾਲਤਾਂ ਇਕੱਠੀਆਂ ਨਹੀਂ ਰਹਿ ਸਕਦੀਆਂ, ਜਿਸ ਤਰ੍ਹਾਂ ਇਕ ਮਿਆਨ ਵਿਚ ਦੋ ਤਲਵਾਰਾਂ ਨਹੀਂ ਰਹਿ ਸਕਦੀਆਂ। ਅਜੇਹਾ ਨਾ ਕਦੇ ਦੇਖਿਆ ਹੈ ਤੇ ਨਾ ਕਦੇ ਸੁਣਨ ਵਿਚ ਆਇਆ ਹੈ

"ਚਾਖਾ ਚਾਹੈ ਪ੍ਰੇਮ ਰਸ ਰਾਖਾ ਚਾਹੈ ਮਾਨ ॥
ਏਕ ਮਿਆਨ ਮੇਂ ਦੋ ਖੜਗ ਦੇਖਾ ਸੁਣਾ ਨ ਕਾਨ ॥"

(੯) ਪਰਦਾ ਪੋਸ਼ੀ (ਦੂਏ ਦੇ ਔਗਣ ਨਾ ਜ਼ਾਹਰ ਕਰਨ) ਦਾ ਗੁਣ ਆ ਜਾਂਦਾ ਹੈ।

ਪ੍ਰੇਮ ਸਭ ਐਬਾਂ ਪਾਪਾਂ ਦੇ ਢੱਕਣ ਵਾਲਾ ਹੈ। ਪ੍ਰੇਮੀ ਦੀ ਨਜ਼ਰ ਵਿਚ ਪ੍ਰੀਤਮ ਸਭ ਐਬਾਂ ਤੋਂ ਪਾਕ ਸਾਫ਼ ਦਿਸਦਾ ਹੈ। ਉਹ ਸਭ ਦੇ ਅੰਦਰ ਪ੍ਰੀਤਮ ਦੀ ਝਲਕ ਨੂੰ ਦੇਖਦਾ ਹੈ, ਇਸ ਕਰਕੇ ਉਸਦੀ ਜ਼ਬਾਨ ਮਿੱਠੀ ਹੁੰਦੀ ਹੈ, ਜੋ ਸਭ ਕਿਸੇ ਨੂੰ ਚੰਗੀ ਲਗਦੀ ਹੈ। ਉਸਦੀ ਨਜ਼ਰ ਦੁਨੀਆਂ ਦੀ ਕਿਸੀ ਮਖ਼ਲੂਕ ਦੇ ਨੁਕਸਾਂ ਤੇ ਕਸਰਾਂ ਵਲ ਨਹੀਂ ਜਾਂਦੀ। ਫਿਰ ਉਹ ਕਿਸੀ ਦੀ ਨੁਕਤਾਚੀਨੀ

ਕਿਉਂ ਕਰੇਗਾ ! ਜਿਥੇ ਨੁਕਤਾਚੀਨੀ ਤੇ ਨਿੰਦਾ ਹੋਵੇ, ਸਮਝ ਲਵੋ ਕਿ ਉਹ ਹਿਰਦਾ ਪ੍ਰੇਮ ਤੋਂ ਸੁੰਞਾ ਹੈ ।

**(੧੦) ਪ੍ਰੇਮੀ ਪ੍ਰੇਮ ਕਰਕੇ ਜੀ ਉਠਦਾ ਹੈ । ਉਸਦਾ ਨਾਮ ਅਟੱਲ ਰਹਿੰਦਾ ਹੈ ।**

ਜਿਸ ਦਾ ਦਿਲ ਪ੍ਰੇਮ ਨਾਲ ਜ਼ਿੰਦਾ (ਹਰਾ) ਹੋ ਗਿਆ, ਉਹ ਅਮਰ ਹੋ ਗਿਆ ਤੇ ਦੁਨੀਆਂ ਅੰਦਰ ਉਹ ਆਪਣਾ ਅਟਲ ਨਾਮ ਛਡ ਗਿਆ ।

هرگز نمیرد آنکه دلش زنده شد بعشق ثبت است بر جریدهٔ عالم دوام ما

ਪ੍ਰੇਮ ਦੇ ਹੋਰ ਅਨੇਕਾਂ ਗੁਣ ਹਨ । ਇਕ ਪ੍ਰੇਮ ਦੇ ਆਵਣ ਪੁਰ ਅਨੇਕਾਂ ਬਰਕਤਾਂ ਘਰ ਆ ਜਾਂਦੀਆਂ ਹਨ ।

"Love and all things shall be added unto you."
(Bible)

ਪ੍ਰੇਮ ਵਿਚ ਕਮਾਲ ਦੀ ਇਕਾਗ੍ਰਤਾ, ਸੁਖ, ਅਨੰਦ ਤੇ ਤ੍ਰਿਪਤੀ ਆ ਜਾਂਦੀ ਹੈ । ਪ੍ਰੇਮ ਵਿਚ ਆਪਣਾ ਤੇ ਕੁਲਾਂ ਦਾ ਉਧਾਰ ਹੋ ਜਾਂਦਾ ਹੈ।ਮਨ ਮਰਦਾ ਹੈ ਤੇ ਹਉਮੈ ਦਾ ਨਾਸ਼ ਹੁੰਦਾ ਹੈ । ਭੈ, ਭਰਮ ਤੇ ਆਵਣ ਜਾਣ ਮਿਟ ਜਾਂਦਾ ਹੈ। ਤਿੰਨ ਤਾਪ, ਸਭ ਦੁਖ ਤੇ ਰੋਗ ਜਾਂਦੇ ਰਹਿੰਦੇ ਹਨ । ਮਾਇਆ, ਪਾਪ, ਦੁਰਮਤ ਮਿਟ ਜਾਂਦੀ ਹੈ । ਤ੍ਰਿਸ਼ਨਾ, ਦੁਬਿਧਾ ਤੇ ਮਨ ਦੀ ਮੈਲ ਨਹੀਂ ਰਹਿੰਦੀ । ਸਭ ਇਛਿਆਂ ਪੂਰਨ ਹੁੰਦੀਆਂ ਹਨ । ਭਗਤੀ ਉਤਪੰਨ ਹੁੰਦੀ ਹੈ । ਪ੍ਰੇਮ ਤੋਂ ਬਿਨਾਂ ਭਗਤੀ ਨਹੀਂ ਹੋ ਸਕਦੀ । ਜੀਵ ਭਉਜਲ ਨੂੰ ਤਰ ਜਾਂਦਾ ਹੈ ਤੇ ਮੁਕਤੀ ਨੂੰ ਪ੍ਰਾਪਤ ਕਰ ਲੈਂਦਾ ਹੈ । ਉਹ ਸੋਭਾ ਦਾ ਭਾਗੀ ਬਣਦਾ ਹੈ ਤੇ ਦਰਗਾਹ ਵਿਚ ਮਾਨ ਪਾਉਂਦਾ ਹੈ । ਸਹਜਗਤੀ ਤੇ ਨਿਹਚਲ ਆਸਣ ਪ੍ਰਾਪਤ ਹੁੰਦਾ ਹੈ । ਅੰਤਰ ਪ੍ਰੇਮ ਹੋਣ ਕਰਕੇ ਮਾਲਕ ਸਹਾਈ ਹੁੰਦਾ ਹੈ।ਮਾਲਕ ਦਾ ਮੇਲ ਹੁੰਦਾ ਹੈ । ਮਾਲਕ ਚਿਤ ਵਿਚ ਵਸਦਾ ਹੈ ਤੇ ਮਨ ਪਤੀਜ ਜਾਂਦਾ ਹੈ । ਨਿਜ ਘਰ ਵਾਸਾ ਤੇ ਜੂਨੀਆਂ ਤੋਂ ਛੁਟਕਾਰਾ ਹੁੰਦਾ ਹੈ ।

ਪ੍ਰੇਮ ਵਿਹੂਣੇ ਦੇ ਅਨੇਕਾਂ ਦੋਸ਼ ਵੀ ਗੁਰਬਾਣੀ ਵਰਨਣ ਕਰਦੀ ਹੈ ।

ਗੁਰਬਾਣੀ ਵਿਚ ਪ੍ਰੇਮ ਦਾ ਜ਼ਬਰਦਸਤ ਉਪਦੇਸ਼ ਦਿਤਾ ਗਿਆ ਹੈ ਤੇ ਪ੍ਰੇਮ ਦੇ ਪਾਣ ਲਈ ਜਗ੍ਹਾ ਜਗ੍ਹਾ ਪ੍ਰਾਰਥਨਾ ਕੀਤੀ ਗਈ ਹੈ । ਇਹਨਾਂ ਸਭਨਾਂ ਦੇ ਪ੍ਰਮਾਣ ਅੱਗੇ ਦਿੱਤੇ ਗਏ ਹਨ,ਪਾਠਕ ਜਨ ਗਹੁ ਨਾਲ ਵਿਚਾਰਨ ਤੇ ਪ੍ਰੇਮ ਨੂੰ ਧਾਰਨ ਕਰਕੇ ਆਪਣੇ ਜੀਵਨ ਨੂੰ ਸਫਲ ਕਰਨ ।

—੦—

# ਪ੍ਰੇਮ

## ੧. ਪ੍ਰੇਮ ਕੀਹ ਹੈ

### (੧) ਪ੍ਰੇਮ ਲਗਾਤਾਰ ਖਿੱਚ ਤੇ ਲਗਨ ਹੈ।

ਮੂ ਲਾਲਨ ਸਿਉ ਪ੍ਰੀਤਿ ਬਨੀ ॥ ਤੋਰੀ ਨ ਤੂਟੈ ਛੋਰੀ ਨ ਛੂਟੈ
ਐਸੀ ਮਾਧੋ ਖਿੰਚ ਤਨੀ ॥ (ਬਿਲਾਵਲੁ ਮ: ੫, ੮੨੭–੩)

ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ ॥
ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ ॥
(ਚਉਬੋਲੇ ਮ: ੫, ੧੩੬੩–੧੯)

ਮੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਅਠੇ ਪਹਰ ਲਗੰਨਿ ॥
ਜਨ ਨਾਨਕ ਕਿਰਪਾ ਧਾਰਿ ਪ੍ਰਭ ਸਤਿਗੁਰ ਸੁਖਿ ਵਸੰਨਿ ॥
(ਗਉੜੀ ਵਾਰ ਮ: ੪, ੩੦੧–੧੫)

### (੨) ਪ੍ਰੇਮ ਨਾਮ ਪਦਾਰਥ ਹੈ।

ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ ॥
ਤਿਸੁ ਭਾਵੈ ਤਾ ਮੇਲਿ ਲਏ ਭਾਈ ਹਿਰਦੈ ਨਾਮ ਨਿਵਾਸੁ ॥
(ਸੋਰਠਿ ਮ: ੫, ੬੪੦–੩)

### (੩) ਪ੍ਰੇਮ ਅਕਥ ਕਹਾਣੀ ਹੈ।

ਅਕਥ ਕਹਾਣੀ ਪ੍ਰੇਮ ਕੀ ਕੋ ਪ੍ਰੀਤਮੁ ਆਖੈ ਆਇ ॥
ਤਿਸੁ ਦੇਵਾ ਮਨੁ ਆਪਣਾ ਨਿਵਿ ਨਿਵਿ ਲਾਗਾ ਪਾਇ ॥ (ਸੂਹੀ ਮ:੪,੭੫੯–੫)

### (੪) ਪ੍ਰੇਮ ਮਹਾਰਸ ਹੈ।

ਸਚਾ ਰੰਗੁ ਮਜੀਠ ਕਾ ਗੁਰਮੁਖਿ ਬ੍ਰਹਮ ਬੀਚਾਰੁ ॥
ਨਾਨਕ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ ਛਾਰੁ ॥
(ਸੂਹੀ ਵਾਰ ਮ: ੧, ੭੮੬–੧੬)

### (੫) ਪ੍ਰੇਮ ਵਿਚ ਜ਼ਿੰਦਗੀ ਹੈ, ਇਹ ਜੀਅ ਪ੍ਰਾਨ ਦਾ ਆਧਾਰ ਹੈ।

ਮਨ ਪਿਆਰਿਆ ਜੀਉ ਮਿਤ੍ਰਾ ਹਰਿ ਪ੍ਰੇਮ ਭਗਤਿ ਮਨੁ ਲੀਨਾ ॥
ਮਨ ਪਿਆਰਿਆ ਜੀਉ ਮਿਤ੍ਰਾ ਹਰਿ ਜਲ ਮਿਲਿ ਜੀਵੇ ਮੀਨਾ ॥
(ਸਿਰੀ ਰਾਗੁ ਮ: ੫, ੮੦–੪)

ਵਤਨ ਕਰਹੁ ਤੁਮ ਅਨਿਕ ਬਿਧਿ ਰਹਨੁ ਨ ਪਾਵਹੁ ਮੀਤ ॥
ਜੀਵਤ ਰਹਹੁ ਹਰਿ ਹਰਿ ਭਜਹੁ ਨਾਨਕ ਨਾਮ ਪਰੀਤਿ ॥
(ਗਉੜੀ ਮ: ੫, ੨੫੫–੧੦)

ਸੁਨਹੁ ਮੀਤ ਐਸਾ ਪ੍ਰੇਮ ਪਿਆਰੁ ॥ ਜੀਅ ਪ੍ਰਾਨ ਘਟ ਘਟ ਆਧਾਰੁ ॥
(ਆਸਾ ਮ: ੫, ੩੯੧–੧੪)

ਪਿਰ ਭਾਵੈ ਪ੍ਰੇਮੁ ਸਖਾਈ ॥
ਤਿਸੁ ਬਿਨੁ ਘੜੀ ਨਹੀ ਜਗਿ ਜੀਵਾ ਐਸੀ ਪਿਆਸ ਤਿਸਾਈ ॥
(ਮਲਾਰ ਮ: ੧, ੧੨੭੩-੯)

(੬) ਪ੍ਰੇਮ ਹੀ ਕਰਮ ਧਰਮ ਅਤੇ ਜਪ ਹੈ, ਜਿਸ ਨਾਲ ਜੀਵ ਪਵਿਤ੍ਰ ਹੁੰਦਾ ਹੈ ਤੇ ਸੁਹਾਗਵੰਤੀ ਰੂਹ ਦਾ ਸ਼ਿੰਗਾਰ ਹੈ।

ਮਾਈ ਮੇਰੇ ਮਨ ਕੀ ਪ੍ਰੀਤਿ ॥
ਏਹੀ ਕਰਮ ਧਰਮ ਜਪ ਏਹੀ ਰਾਮ ਨਾਮ ਨਿਰਮਲ ਹੈ ਰੀਤਿ ॥
(ਟੋਡੀ ਮ: ੫, ੭੧੬-੬)

ਪਵਿਤ੍ਰ ਪਵਿਤ੍ਰ ਪਵਿਤ੍ਰ ਪੁਨੀਤ ॥ ਨਾਮੁ ਜਪੈ ਨਾਨਕ ਮਨਿ ਪ੍ਰੀਤਿ ॥
(ਗਉੜੀ ਮ: ੫, ੨੭੯-੧੪)

ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਭ੍ਰਮ ਗਿਆਨੀ ॥
ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ ॥
(ਸੋਰਠਿ ਕਬੀਰ ਜੀ, ੬੫੪-੧੮)

ਸੋਹਾਗਣੀ ਸੀਗਾਰੁ ਬਣਾਇਆ ਗੁਣ ਕਾ ਗਲਿ ਹਾਰੁ ॥
ਪ੍ਰੇਮ ਪਿਰਮਲੁ ਤਨਿ ਲਾਵਣਾ ਅੰਤਰਿ ਰਤਨੁ ਵੀਚਾਰੁ ॥
(ਆਸਾ ਮ: ੩, ੪੨੬-੧੬)

ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ ॥
ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ ॥
(ਚਉਬੋਲੇ ਮ: ੫, ੧੩੬੪-੩)

(੭) ਪ੍ਰੇਮ ਸਚੀ ਮਤਿ, ਸੁਘੜਤਾ ਤੇ ਸਿਆਣਪ ਹੈ।

ਪ੍ਰਿਅ ਸਿਉ ਪ੍ਰੀਤਿ ਨ ਉਲਟੈ ਕਬਹੂ ਜੋ ਤੈ ਭਾਵੈ ਸਾਈ ॥
ਨੀਦ ਗਈ ਹਉਮੈ ਤਨਿ ਥਾਕੀ ਸਚ ਮਤਿ ਰਿਦੈ ਸਮਾਈ ॥
(ਮਲਾਰ ਮ: ੧, ੧੨੭੪-੧੩)

ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ ਤੇ ਜਨ ਸੁਘੜ ਸਿਆਣੇ ਰਾਮ ਰਾਜੇ ॥
ਜੇ ਬਾਹਰਹੁ ਭੁਲਿ ਚੁਕਿ ਬੋਲਦੇ ਭੀ ਖਰੇ ਹਰਿ ਭਾਣੇ ॥
(ਆਸਾ ਮ: ੪, ੪੫੦-੧੫)

## ੨. ਪ੍ਰੇਮ ਤੇ ਪ੍ਰੀਤਿ ਦੇ ਗੁਣ

(੧) ਪ੍ਰੀਤਿ ਕਦੇ ਟੁਟਦੀ ਨਹੀਂ।

ਪ੍ਰਿਅ ਕੀ ਚੇਰੀ ਕਾਂਢੀਐ ਲਾਲੀ ਮਾਨੈ ਨਾਉ ॥
ਸਾਚੀ ਪ੍ਰੀਤਿ ਨ ਤੁਟਈ ਸਾਚੇ ਮੇਲਿ ਮਿਲਾਉ ॥ (ਸਿਰੀ ਰਾਗੁ ਮ: ੧, ੫੪-੫)

ਲਾਗੀ ਪ੍ਰੀਤਿ ਨ ਤੂਟੈ ਮੂਲੇ ॥ ਹਰਿ ਅੰਤਰਿ ਬਾਹਰਿ ਰਹਿਆ ਭਰਪੂਰੇ ॥
(ਮਾਝ ਮ: ੫, ੧੦੫-੧੪)

ਜੋ ਸੁਖੁ ਦਰਸਨੁ ਪੇਖਤੇ ਪਿਆਰੇ ਮੁਖ ਤੇ ਕਹਣੁ ਨ ਜਾਇ ॥
ਸਾਚੀ ਪ੍ਰੀਤਿ ਨ ਤੁਟਈ ਪਿਆਰੇ ਜੁਗੁ ਜੁਗੁ ਰਹੀ ਸਮਾਇ ॥
(ਆਸਾ ਮ: ੫, ੪੩੧-੧੮)

ਕਿਤੈ ਪ੍ਰਕਾਰਿ ਨ ਤੂਟਉ ਪ੍ਰੀਤਿ ॥ ਦਾਸ ਤੇਰੇ ਕੀ ਨਿਰਮਲ ਰੀਤਿ ॥
(ਧਨਾਸਰੀ ਮ: ੫, ੬੮੪-੧੧)

ਸੰਤ ਸਜਨ ਮਨ ਮਿਤ੍ਰ ਸੇ ਲਾਇਨਿ ਪ੍ਰਭ ਸਿਉ ਰੰਗੁ ਜੀਉ ॥
ਤਿਨ੍ ਸਿਉ ਪ੍ਰੀਤਿ ਨ ਤੁਟਈ ਕਬਹੁ ਨ ਹੋਵੈ ਭੰਗੁ ਜੀਉ ॥
(ਸੂਹੀ ਮ: ੫, ੭੬੦-੧੧)

ਮੂ ਲਾਲਨ ਸਿਉ ਪ੍ਰੀਤਿ ਬਨੀ ॥
ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ ॥
(ਬਿਲਾਵਲੁ ਮ: ੫, ੮੨੭-੩)

ਤੇਰਾ ਜਨੁ ਰਾਮ ਰਸਾਇਣਿ ਮਾਤਾ ॥
ਪ੍ਰੇਮ ਰਸਾ ਨਿਧਿ ਜਾਕਉ ਉਪਜੀ ਛੋਡਿ ਨ ਕਤਹੂ ਜਾਤਾ ॥
(ਦੇਵਗੰਧਾਰੀ ਮ: ੫, ੫੩੨-੭)

ਲਾਇ ਪ੍ਰੀਤਿ ਕੀਨ ਆਪਨ ਤੂਟਤ ਨਹੀ ਜੋਰੁ ॥
ਪ੍ਰਾਨ ਮਨੁ ਧਨੁ ਸਰਬਸੋੁ ਹਰਿ ਗੁਨ ਨਿਧੇ ਸੁਖ ਮੋਰ ॥
(ਕਾਨੜਾ ਮ: ੫, ੧੩੦੭-੧੮)

ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥
ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥
(ਸਲੋਕ ਫਰੀਦ, ੧੩੭੯-੪)

ਕਲਉ ਮਸਾਜਨੀ ਜਾਇਸੀ ਲਿਖਿਆ ਭੀ ਨਾਲੇ ਜਾਇ ॥
ਨਾਨਕ ਸਹ ਪ੍ਰੀਤਿ ਨ ਜਾਇਸੀ ਜੋ ਧੁਰਿ ਛੋਡੀ ਸਚੈ ਪਾਇ ॥
(ਸਿਰੀ ਰਾਗ ਵਾਰ ਮ: ੩, ੮੪-੮)

ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥
ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥
(ਮਾਰੂ ਮ: ੫, ੧੦੦੦-੨)

### (੨) ਪ੍ਰੀਤਿ ਅਤਿ ਪਿਆਰੀ ਲਗਦੀ ਹੈ।

ਪ੍ਰਿਅ ਕੀ ਪ੍ਰੀਤਿ ਪਿਆਰੀ ॥
ਮਗਨ ਮਨੈ ਮਹਿ ਚਿਤਵਉ ਆਸਾ ਨੈਨਹੁ ਤਾਰ ਤੁਹਾਰੀ ॥
(ਕੇਦਾਰਾ ਮ: ੫, ੧੧੨੦-੪)

(੩) ਪ੍ਰੇਮ ਅਥਾਹ ਹੈ ।

ਮਤੜੀ ਕਾਂਢ ਕੁਆਹ ਪਾਵ ਧੋਵੰਦੋ ਪੀਵਸਾ ॥
ਮੂ ਤਨਿ ਪ੍ਰੇਮੁ ਅਥਾਹ ਪਸਣ ਕੂ ਸਚਾ ਧਣੀ ॥

(ਮਾਰੂ ਵਾਰ ਮ: ੫, ੧੦੯੯-੧੩)

## ੩. ਜੇਕਰ ਮਾਲਕ ਨੂੰ ਭਾਵੇ ਤਾਂ ਉਸਦੀ ਪ੍ਰੀਤਿ ਲਗਾਤਾਰ ਬਣੀ ਰਹਿੰਦੀ ਹੈ

ਪ੍ਰਿਅ ਸਿਉ ਪ੍ਰੀਤਿ ਨ ਉਲਟੈ ਕਬਹੂ ਜੋ ਤੈ ਭਾਵੈ ਸਾਈ ॥
ਨੀਦ ਗਈ ਹਉਮੈ ਤਨਿ ਥਾਕੀ ਸਚ ਮਤਿ ਰਿਦੈ ਸਮਾਈ ॥

(ਮਲਾਰ ਮ: ੧, ੧੨੭੩-੧੩)

## ੪. ਮਾਲਕ ਖ਼ੁਦ ਪ੍ਰੇਮ ਦੇ ਬੰਧਨ ਵਿਚ ਬੱਝਾ ਹੋਇਆ ਹੈ

ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ ॥
ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥

(ਸੋਰਠਿ ਰਵਿਦਾਸ ਜੀ, ੬੫੮-੩)

## ੫. ਪ੍ਰੇਮੀ ਦੀ ਅਵਸਥਾ

(੧) ਪ੍ਰੇਮੀ ਨੂੰ ਕੇਵਲ ਪ੍ਰੀਤਮ ਦਾ ਪਿਆਰ ਹੁੰਦਾ ਹੈ,
ਉਸੇ ਦੇ ਚਰਨ ਕਮਲ ਨਾਲ ਪ੍ਰੀਤਿ ਲਾਉਂਦਾ ਹੈ ।

ਮੇਰੈ ਹੀਅਰੈ ਪ੍ਰੀਤਿ ਰਾਮ ਰਾਇ ਕੀ ਗੁਰਿ ਮਾਰਗੁ ਪੰਥੁ ਬਤਾਇਆ ॥
ਮੇਰਾ ਜੀਉਪਿੰਡੁ ਸਭੁ ਸਤਿਗੁਰਆਗੈ ਜਿਨਿ ਵਿਛੁੜਿਆ ਹਰਿ ਗਲਿ ਲਾਇਆ॥

(ਗਉੜੀ ਮ: ੪, ੧੭੨-੯)

ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਬਾਣੁ ਜੀਉ ॥
ਮੇਰਾ ਪ੍ਰੀਤਮੁ ਮਿਤ੍ਰੁ ਹਰਿ ਪੁਰਖੁ ਸੁਜਾਣੁ ਜੀਉ ॥

(ਗਉੜੀ ਮ: ੪, ੧੭੫-੧੧)

ਰਸਨਿ ਰਸਨਿ ਰਸਿ ਗਾਵਹਿ ਹਰਿ ਗੁਣ ਰਸਨਾ ਹਰਿ ਰਸੁ ਧਾਰੀ ॥
ਨਾਨਕ ਹਰਿ ਬਿਨੁ ਅਵਰੁ ਨ ਮਾਗਉ ਹਰਿ ਰਸ ਪ੍ਰੀਤਿ ਪਿਆਰੀ ॥

(ਗੂਜਰੀ ਮ: ੪, ੫੦੭-੮)

ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥

(ਸੋਰਠਿ ਰਵਿਦਾਸ ੬੫੯-੧)

ਚਰਣ ਕਮਲ ਸਿਉ ਲਾਗੀ ਪ੍ਰੀਤਿ ॥ ਸਾਚੀ ਪੂਰਨ ਨਿਰਮਲ ਰੀਤਿ ॥

(ਸੂਹੀ ਮ: ੫, ੭੪੧-੧੭)

ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਗੁਰ ਪੂਰੇ ਕੀ ਨਿਰਮਲ ਰੀਤਿ ॥

(ਰਾਮਕਲੀ ਮ: ੫, ੮੯੩-੧੪)

ਮੈ ਮਨਿ ਚਾਉ ਘਣਾ ਸਾਚਿ ਵਿਗਾਸੀ ਰਾਮ ॥
ਮੋਹੀ ਪ੍ਰੇਮ ਪਿਰੇ ਪ੍ਰਭਿ ਅਬਿਨਾਸੀ ਰਾਮ ॥ (ਬਿਲਾਵਲੁ ਮ:੧, ੮੪੩-੧੭)

ਪ੍ਰੀਤਮ ਪ੍ਰੀਤਿ ਲਗੀ ਪ੍ਰਭ ਕੇਰੀ ਜਿਵ ਸੂਰਜੁ ਕਮਲੁ ਨਿਹਾਰੇ ॥
ਮੇਰ ਸੁਮੇਰ ਮੋਰੁ ਬਹੁ ਨਾਚੈ ਜਬ ਉਨਵੈ ਘਨ ਘਨਹਾਰੇ ॥
(ਨਟ ਮ: ੪, ੯੮੩-੧੩)

ਮੈ ਪ੍ਰਭ ਮਿਲਣ ਪ੍ਰੇਮ ਮਨਿ ਆਸਾ ॥
ਗੁਰੁਪੂਰਾ ਮੇਲਾਵੈ ਮੇਰਾਪ੍ਰੀਤਮੁ ਹਉ ਵਾਰਿ ਵਾਰਿ ਆਪਣੇ ਗੁਰੂ ਕਉ ਜਾਸਾ॥
(ਵਡਹੰਸੁ ਮ: ੪, ੫੬੦-੧੯)

ਨੀਹੁ ਮਹਿੰਜਾ ਤਊ ਨਾਲਿ ਬਿਆ ਨੇਹ ਕੂੜਾਵੇ ਡੇਖੁ ॥
ਕਪੜ ਭੋਗ ਡਰਾਵਣੇ ਜਿਚਰੁ ਪਿਰੀ ਨ ਡੇਖੁ ॥ (ਮਾਰੂ ਵਾਰ ਮ: ੫,੧੦੯੪-੮)

(੨) ਪ੍ਰੇਮੀ ਦਿਨ ਰਾਤ ਪ੍ਰੀਤਿ ਅੰਦਰ ਜਾਗਦਾ ਹੈ।

ਜਿਚਰੁ ਅੰਦਰਿ ਸਾਸੁ ਤਿਚਰੁ ਸੇਵਾ ਕੀਚੈ ਜਾਇ ਮਿਲੀਐ ਰਾਮ ਮੁਰਾਰੀ ॥
ਅਨਦਿਨੁ ਜਾਗਤ ਰਹੈ ਦਿਨੁ ਰਾਤੀ ਅਪਨੇ ਪ੍ਰਿਅ ਪ੍ਰੀਤਿ ਪਿਆਰੀ ॥
(ਰਾਮਕਲੀ ਮ: ੩, ੯੧੧-੧੫)

ਅਹਿ ਨਿਸਿ ਜਾਗੈ ਨੀਦ ਨ ਸੋਵੈ ॥ ਸੋ ਜਾਣੈ ਜਿਸੁ ਵੇਦਨ ਹੋਵੈ ॥
ਪ੍ਰੇਮ ਕੇ ਕਾਨ ਲਗੇ ਤਨ ਭੀਤਰਿ ਵੈਦੁ ਕਿ ਜਾਣੈ ਕਾਰੀ ਜੀਉ ॥
(ਮਾਰੂ ਮ: ੧, ੯੯੩-੨)

(੩) ਪ੍ਰੇਮੀ ਨੂੰ ਦਰਸ਼ਨ ਤੋਂ ਜੋ ਸੁਖ ਹੁੰਦਾ ਹੈ, ਉਹ ਕਿਹਾ ਨਹੀਂ ਜਾ ਸਕਦਾ, ਪ੍ਰੀਤਿ ਅੱਖਾਂ ਦੇ ਰਸਤੇ ਰੂਹ ਨੂੰ ਲੋਟ ਪੋਟ ਕਰ ਦੇਂਦੀ ਹੈ।

ਅੰਦਰਿ ਸਚਾ ਨੇਹੁ ਲਾਇਆ ਪ੍ਰੀਤਮ ਆਪਣੈ ॥
ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਹਣੇ ॥ (ਸੂਹੀ ਮ: ੪, ੭੫੮-੧੩)

ਹਉ ਸਤਿਗੁਰੁ ਵੇਖਿ ਵਿਗਸੀਆ ਹਰਿ ਨਾਮੇ ਲਗਾ ਪਿਆਰੁ ॥
ਕਿਰਪਾ ਕਰਿ ਕੈ ਮੇਲਿਅਨੁ ਪਾਇਆ ਮੋਖ ਦੁਆਰੁ ॥ (ਸੂਹੀ ਮ:੪,੭੫੮-੧੫)

ਰਾਮ ਗੁਰਿ ਮੋਹਨਿ ਮੋਹਿ ਮਨੁ ਲਈਆ ॥
ਹਉ ਆਕਲ ਬਿਕਲ ਭਈ ਗੁਰ ਦੇਖੇ ਹਉ ਲੋਟ ਪੋਟ ਹੋਇ ਪਈਆ ॥
(ਬਿਲਾਵਲੁ ਮ: ੪, ੮੩੬-੧)

ਜੋ ਸੁਖੁ ਦਰਸਨੁ ਪੇਖਤੇ ਪਿਆਰੇ ਮੁਖ ਤੇ ਕਹਣੁ ਨ ਜਾਇ ॥
ਸਾਚੀ ਪ੍ਰੀਤਿ ਨ ਤੁਟਈ ਪਿਆਰੇ ਜੁਗੁ ਜੁਗੁ ਰਹੀ ਸਮਾਇ ॥
(ਆਸਾ ਮ: ੫, ੪੩੧-੧੯)

(੪) ਪ੍ਰੇਮੀ ਮਨ ਵਿਚ ਮਗਨ ਹੋਕੇ ਆਸ ਚਿਤਵਦਾ ਹੈ ਤੇ ਅੱਖਾਂ ਵਿਚ ਤਾਰ ਬਣੀ ਰਹਿੰਦੀ ਹੈ।

ਪ੍ਰਿਅ ਕੀ ਪ੍ਰੀਤਿ ਪਿਆਰੀ ॥
ਮਗਨ ਮਨੈ ਮਹਿ ਚਿਤਵਉ ਆਸਾ ਨੈਨਹੁ ਤਾਰ ਤੁਹਾਰੀ ॥
(ਕੇਦਾਰਾ ਮ: ੫, ੧੧੨੦-੪)

ਅਖੀ ਪ੍ਰੇਮਿ ਕਸਾਈਆ ਹਰਿ ਹਰਿ ਨਾਮੁ ਪਿਖੰਨ੍ਹਿ ॥
ਜੇਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨ੍ਹਿ ॥(ਵ:ਕਾ: ਮ: ੪,੧੩੧੮-੧)
ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥
(ਆਸਾ ਮ: ੪, ੪੪੮-੧੭)

(੫) ਪ੍ਰੇਮੀ ਦੀ ਜ਼ਬਾਨ ਬੰਦ ਹੋ ਜਾਂਦੀ ਹੈ।

ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ ॥
ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ ॥ (ਆਸਾ ਮ: ੫, ੪੫੯-੧੨)

(੬) ਪ੍ਰੇਮੀ ਮਿਲਾਪ ਦਾ ਸਮਾਂ ਲੰਮਾ ਮੰਗਦਾ ਹੈ।

ਵਧੁ ਸੁਖੁ ਰੈਨੜੀਏ ਪ੍ਰਿਅ ਪ੍ਰੇਮੁ ਲਗਾ ॥
ਘਟੁ ਦੁਖ ਨੀਦੜੀਏ ਪਰਸਉ ਸਦਾ ਪਗਾ ॥ (ਬਿਹਾਗੜਾ ਮ: ੫, ੫੪੪-੬)

(੭) ਪ੍ਰੇਮੀ ਚਰਨ ਕਮਲਾਂ ਦੀ ਪ੍ਰੀਤਿ ਮੰਗਦਾ ਹੈ, ਰਾਜ ਮੁਕਤੀ ਆਦਿ ਨਹੀਂ।

ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਮੋਹਿ ਠਾਕੁਰ ਹੀ ਦਰਸਾਰੇ ॥
(ਦੇਵ ਗੰਧਾਰੀ ਮ: ੫, ੫੩੪-੩)

(੮) ਪ੍ਰੇਮੀ ਆਪਣੀ ਸ਼ਕਤੀ ਨਾਲ ਬੈਕੁੰਠ ਨੂੰ ਵੀ ਚਾਬਕ ਮਾਰਕੇ ਤਾਰ ਸਕਦਾ ਹੈ।

ਚਲੁਰੇ ਬੈਕੁੰਠ ਤੁਝਹਿ ਲੇ ਤਾਰਉ ॥ ਹਿਚਹਿ ਤ ਪ੍ਰੇਮ ਕੈ ਚਾਬੁਕ ਮਾਰਉ ॥
(ਗਉੜੀ ਕਬੀਰ ਜੀ, ੩੨੯-੧੧)

(੯) ਪ੍ਰੇਮੀ ਰੁਕਾਵਟਾਂ ਦੀ ਪਰਵਾਹ ਨਹੀਂ ਕਰਦਾ, ਨਿਰਭੈ ਹੋ ਜਾਂਦਾ ਹੈ।

ਸਾਗਰ ਮੇਰ ਉਦਿਆਨ ਬਨ ਨਵਖੰਡ ਬਸੁਧਾ ਭਰਮ ॥
ਮੂਸਨ ਪ੍ਰੇਮ ਪਿਰੰਮ ਕੈ ਗਨਉ ਏਕ ਕਰਿ ਕਰਮ ॥
(ਚਉਬੋਲੇ ਮ: ੫, ੧੩੬੪-੧)

ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥
ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥
(ਸਲੋਕ ਫਰੀਦ, ੧੩੭੯-੩)

ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ੀ ਸਿਞਾਤਾ ਸਾਈ ॥
ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਾ ਕਾਰਿ ਨ ਆਈ ॥
(ਸਲੋਕ ਮ: ੫, ੧੪੨੪-੧੮)

**(੧੦) ਪ੍ਰੇਮੀ ਪ੍ਰੀਤਮ ਬਿਨਾਂ ਨਹੀਂ ਰਹਿ ਸਕਦਾ, ਸਭ ਕੁਛ ਮਾਲਕ ਪੁਰ ਕੁਰਬਾਨ ਕਰ ਦੇਂਦਾ ਹੈ, ਉਸ ਦੀ ਹਾਲਤ ਕਹਿਣ ਵਿਚ ਨਹੀਂ ਆ ਸਕਦੀ।**

ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨਿ ਤੀਰ ਲਗਈਆ ॥
ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ ॥੧॥
ਰਾਮ ਗੁਰਿ ਮੋਹਨਿ ਮੋਹਿ ਮਨੁ ਲਈਆ ॥
ਹਉ ਆਕਲ ਬਿਕਲ ਭਈ ਗੁਰ ਦੇਖੇ ਹਉ ਲੋਟ ਪੋਟ ਹੋਇ ਪਈਆ ॥੧॥ਰਹਾਉ॥
ਹਉ ਨਿਰਖਤਫਿਰਉ ਸਭਿ ਦੇਸਦਿਸੰਤਰ ਮੈ ਪ੍ਰਭ ਦੇਖਨ ਕੋ ਬਹੁਤੁ ਮਨਿ ਚਈਆ॥
ਮਨੁ ਤਨੁ ਕਾਟਿ ਦੇਉ ਗੁਰ ਆਗੈ ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਈਆ ॥੨॥
ਕੋਈ ਆਣਿ ਸਦੇਸਾ ਦੇਇ ਪ੍ਰਭ ਕੇਰਾ ਰਿਦ ਅੰਤਰਿ ਮਨਿ ਤਨਿ ਮੀਠ ਲਗਈਆ॥
ਮਸਤਕੁ ਕਾਟਿ ਦੇਉ ਚਰਣਾ ਤਲਿ ਜੋ ਹਰਿ ਪ੍ਰਭੁ ਮੇਲੇ ਮੇਲਿ ਮਿਲਈਆ ॥
(ਬਿਲਾਵਲੁ ਮ: ੪, ੮੩੫-੧੯)

ਪਿਰ ਭਾਵੈ ਪ੍ਰੇਮੁ ਸਖਾਈ ॥
ਤਿਸੁ ਬਿਨੁ ਘੜੀ ਨਹੀ ਜਗਿ ਜੀਵਾ ਐਸੀ ਪਿਆਸ ਤਿਸਾਈ ॥
(ਮਲਾਰ ਮ: ੧, ੧੨੭੩-੯)

ਮੇਰੈ ਅੰਤਰਿ ਭੁਖ ਨ ਉਤਰੈ ਅੰਮਾਲੀ ਜੇ ਸਉ ਭੋਜਨ ਮੈ ਨੀਰੇ ॥
ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਬਿਨੁ ਦਰਸਨ ਕਿਉ ਮਨੁ ਧੀਰੇ ॥
(ਵਡਹੰਸੁ ਮ: ੫, ੫੬੪-੫)

ਜੇ ਤੂ ਮਿਤ੍ਰੁ ਅਸਾਡੜਾ ਹਿਕ ਭੋਰੀ ਨਾ ਵੇਛੋੜਿ ॥
ਜੀਉ ਮਹਿੰਜੋ ਤਉ ਮੋਹਿਆ ਕਦਿ ਪਸੀ ਜਾਨੀ ਤੋਹਿ ॥
(ਮਾਰੂ ਵਾਰ ਮ: ੫, ੧੦੯੪-੧੫)

ਹਰਿ ਪ੍ਰੇਮ ਭਗਤਿ ਜਨ ਬੇਧਿਆ ਸੇ ਆਨ ਕਤ ਜਾਹੀ ॥
ਮੀਨੁ ਬਿਛੋਹਾ ਨਾ ਸਹੈ ਜਲ ਬਿਨੁ ਮਰਿ ਪਾਹੀ ॥
(ਕੇਦਾਰਾ ਮ: ੫, ੧੧੨੨-੧੨)

ਮਨ ਮੇਰੇ ਹਰਿ ਕੇ ਚਰਨ ਰਵੀਜੈ ॥
ਦਰਸ ਪਿਆਸ ਮੇਰੋ ਮਨੁ ਮੋਹਿਓ ਹਰਿ ਪੰਖ ਲਗਾਇ ਮਿਲੀਜੈ ॥
(ਮਲਾਰ ਮ: ੫, ੧੨੬੯-੧੮)

ਜਿਨ੍ਾ ਅੰਦਰਿ ਸਚਾ ਨੇਹੁ ਕਿਉ ਜੀਵਨ੍ਿ ਪਿਰੀ ਵਿਹੂਣਿਆ ॥
ਗੁਰਮੁਖਿ ਮੇਲੇ ਆਪਿ ਨਾਨਕ ਚਿਰੀ ਵਿਛੁੰਨਿਆ ॥
(ਸਲੋਕ ਮ: ੪, ੧੪੨੨-੮)

ਜਿਨਾ ਪਿਰੀ ਪਿਆਰੁ ਕਿਉ ਜੀਵਨਿ ਪਿਰ ਬਾਹਰੇ ॥
ਜਾਂ ਸਹੁ ਦੇਖਨਿ ਆਪਣਾ ਨਾਨਕ ਥੀਵਨਿ ਭੀ ਹਰੇ ॥
(ਸਲੋਕ ਮ: ੪, ੧੪੨੨–੪)

ਜਿਨਾ ਪਿਰੀ ਪਿਆਰੁ ਬਿਨੁ ਦਰਸਨ ਕਿਉ ਤ੍ਰਿਪਤੀਐ ॥
ਨਾਨਕ ਮਿਲੇ ਸੁਭਾਇ ਗੁਰਮੁਖਿ ਇਹੁ ਮਨੁ ਰਹਸੀਐ ॥
(ਸਲੋਕ ਮ: ੪, ੧੪੨੨–੩)

ਡਿਠੀ ਹਭ ਢੰਢੋਲਿ ਹਿਕਸੁ ਖਾਬੁ ਨ ਕੋਇ ॥
ਆਉ ਸਜਣ ਤੂ ਮੁਖਿ ਲਗੁ ਮੇਰਾ ਤਨੁ ਮਨੁ ਠੰਢਾ ਹੋਇ ॥
(ਮਾਰੂ ਵਾਰ ਮ: ੫, ੧੧੦੦–੧੨)

ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ ॥
ਸਾਰਿ ਸਮਾਲੇ ਤਿਨ ਸਜਣਾ ਮੁੰਧ ਨੈਣ ਭਰੇਦੀ ॥ (ਤੁਖਾਰੀ ਮ: ੧, ੧੧੧੧–੧੬)

ਸਜਣ ਮੁਖੁ ਅਨੂਪੁ ਅਠੇ ਪਹਰ ਨਿਹਾਲਸਾ ॥
ਸੁਤੜੀ ਸੋ ਸਹੁ ਡਿਠੁ ਤੈ ਸੁਪਨੇ ਹਉ ਖੰਨੀਐ ॥(ਮਾਰੂ ਵਾਰ ਮ: ੫,੧੧੦੦–੬)

ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ ॥
ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ ॥
ਉਠੀ ਝਾਲੂ ਕੰਤੜੇ ਹਉ ਪਸੀ ਤਉ ਦੀਦਾਰੁ ॥
ਕਾਜਲੁ ਹਾਰੁ ਤਮੋਲ ਰਸੁ ਬਿਨੁ ਪਸੇ ਹਭਿ ਰਸ ਛਾਰੁ ॥
(ਮਾਰੂ ਵਾਰ ਮ: ੫,੧੦੯੪–੮)

ਜੇ ਕਰੁ ਗਹਹਿ ਪਿਆਰੜੇ ਤੁਧੁ ਨ ਛੋਡਾ ਮੂਲਿ ॥
ਹਰਿ ਛੋਡਨਿ ਸੇ ਦੁਰਜਨਾ ਪੜਹਿ ਦੋਜਕ ਕੈ ਸੂਲਿ ॥
(ਗਉੜੀ ਵਾਰ ਮ: ੫, ੩੨੨–੧੨)

ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ॥
ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥
(ਸਲੋਕ ਮ: ੫, ੧੪੨੪–੧੯)

ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ ॥
ਹਰਿ ਸਾਜਨੁ ਪੁਰਖੁ ਵਿਸਾਰਿਕੈ ਲਗੀ ਮਾਇਆ ਧੋਹੁ ॥
(ਮਾਝ ਮ: ੫, ੧੩੩–੧੬)

ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ ॥
ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ ॥
(ਮਾਝ ਮ:੫,੧੩੪–੧੯)

ਹਮਰੈ ਮਨਿ ਚਿਤਿ ਹਰਿ ਆਸ ਨਿਤ ਕਿਉ ਦੇਖਾ ਹਰਿ ਦਰਸੁ ਤੁਮਾਰਾ ॥
ਜਿਨ ਪ੍ਰੀਤਿ ਲਾਈ ਸੋ ਜਾਣਤਾ ਹਮਰੈ ਮਨਿ ਚਿਤਿ ਹਰਿ ਬਹੁਤੁ ਪਿਆਰਾ॥
(ਗਉੜੀ ਮ: ੪, ੧੬੭–੩)

ਨਾਨਕ ਪ੍ਰੀਤਿ ਲਾਈ ਤਿਨਿ ਸਾਚੈ ਤਿਸੁ ਬਿਨੁ ਰਹਣੁ ਨ ਜਾਈ ॥
ਸਤਿਗੁਰੁ ਮਿਲੈ ਤ ਪੂਰਾ ਪਾਈਐ ਹਰਿ ਰਸਿ ਰਸਨ ਰਸਾਈ ॥
(ਸੋਰਠਿ ਵਾਰ ਮ: ੪, ੬੫੨-੯)

ਮੈ ਮਨਿ ਤਨਿ ਪ੍ਰੇਮੁ ਅਗਮ ਠਾਕੁਰ ਕਾ
ਖਿਨੁ ਖਿਨੁ ਸਰਧਾ ਮਨਿ ਬਹੁਤੁ ਉਠਈਆ ॥
ਗੁਰ ਦੇਖੇ ਸਰਧਾ ਮਨ ਪੂਰੀ ਜਿਉ ਚਾਤ੍ਰਿਕ ਪ੍ਰਿਉ ਪ੍ਰਿਉ ਬੂੰਦ ਮੁਖਿ ਪਈਆ॥
ਮਿਲੁ ਮਿਲੁ ਸਖੀ ਹਰਿ ਕਥਾ ਸੁਨਈਆ ॥
ਸਤਿਗੁਰੁ ਦਇਆ ਕਰੇ ਪ੍ਰਭੁ ਮੇਲੇ
ਮੈ ਤਿਸੁ ਆਗੈ ਸਿਰੁ ਕਟਿ ਕਟਿ ਪਈਆ ॥ ੧ ॥ ਰਹਾਉ ॥
ਰੋਮਿ ਰੋਮਿ ਮਨਿ ਤਨਿ ਇਕ ਬੇਦਨ ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ ॥
ਬੈਦਕਨਾਟਿਕ ਦੇਖਿ ਭੁਲਾਨੇ ਮੈ ਹਿਰਦੈ ਮਨਿਤਨਿ ਪ੍ਰੇਮਪੀਰ ਲਗਈਆ॥੨॥
ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ
ਜਿਉ ਬਿਨੁ ਅਮਲੈ ਅਮਲੀ ਮਰਿ ਗਈਆ ॥
ਜਿਨ ਕਉ ਪਿਆਸ ਹੋਇ ਪ੍ਰਭ ਕੇਰੀ
ਤਿਨ੍ ਅਵਰੁ ਨ ਭਾਵੈ ਬਿਨੁ ਹਰਿ ਕੋ ਦੁਈਆ ॥ ੩ ॥
ਕੋਈ ਆਨਿ ਆਨਿ ਮੇਰਾ ਪ੍ਰਭੂ ਮਿਲਾਵੈ
ਹਉ ਤਿਸੁ ਵਿਟਹੁ ਬਲਿ ਬਲਿ ਘੁਮਿ ਗਈਆ ॥
ਅਨੇਕ ਜਨਮ ਕੇ ਵਿਛੁੜੇ ਜਨ ਮੇਲੇ
ਜਾ ਸਤਿ ਸਤਿ ਸਤਿਗੁਰ ਸਰਨਿ ਪਵਈਆ ॥(ਬਿਲਾਵਲੁਮ: ੪,੮੩੬-੧੦)

ਅੰਤਰਿ ਪਿਰੀ ਪਿਆਰੁ ਕਿਉ ਪਿਰ ਬਿਨੁ ਜੀਵੀਐ ਰਾਮ ॥
ਜਬ ਲਗੁ ਦਰਸੁ ਨ ਹੋਇ ਕਿਉ ਅੰਮ੍ਰਿਤੁ ਪੀਵੀਐ ਰਾਮ ॥
ਕਿਉ ਅੰਮ੍ਰਿਤੁ ਪੀਵੀਐ ਹਰਿ ਬਿਨੁ ਜੀਵੀਐ ਤਿਸੁ ਬਿਨੁ ਰਹਨੁ ਨ ਜਾਏ ॥
ਅਨਦਿਨੁ ਪ੍ਰਿਉ ਪ੍ਰਿਉ ਕਰੇ ਦਿਨੁ ਰਾਤੀ ਪਿਰ ਬਿਨੁ ਪਿਆਸ ਨ ਜਾਏ ॥
(ਤੁਖਾਰੀ ਛੰਤ ਮ: ੪, ੧੧੧੩-੧੫)

ਜਬ ਦੇਖਾ ਪਿਰੁ ਪਿਆਰਾ ਹਰਿ ਗੁਣ ਰਸਿ ਰਵਾ ਰਾਮ ॥
ਮੇਰੈ ਅੰਤਰਿ ਹੋਇ ਵਿਗਾਸੁ ਪ੍ਰਿਉ ਪ੍ਰਿਉ ਸਚੁ ਨਿਤ ਚਵਾ ਰਾਮ ॥
ਪ੍ਰਿਉ ਚਵਾ ਪਿਆਰੇ ਸਬਦਿ ਨਿਸਤਾਰੇ ਬਿਨੁ ਦੇਖੇ ਤ੍ਰਿਪਤਿ ਨ ਆਵਏ ॥
ਸਬਦਿ ਸੀਗਾਰੁ ਹੋਵੈ ਨਿਤ ਕਾਮਣਿ ਹਰਿ ਹਰਿ ਨਾਮੁ ਧਿਆਵਏ ॥
ਦਇਆ ਦਾਨੁ ਮੰਗਤ ਜਨ ਦੀਜੈ ਮੈ ਪ੍ਰੀਤਮੁ ਦੇਹੁ ਮਿਲਾਏ ॥
ਅਨਦਿਨੁ ਗੁਰੁ ਗੋਪਾਲੁ ਧਿਆਈ ਹਮ ਸਤਿਗੁਰ ਵਿਟਹੁ ਘੁਮਾਏ ॥
(ਤੁਖਾਰੀ ਮ: ੪, ੧੧੧੪-੧)

ਅੰਦਰਿ ਸਚਾ ਨੇਹੁ ਲਾਇਆ ਪ੍ਰੀਤਮ ਆਪਣੈ ॥
ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਹਣੇ ॥ ੧ ॥
ਮੈ ਹਰਿ ਹਰਿ ਨਾਮੁ ਵਿਸਾਹੁ ॥
ਗੁਰ ਪੂਰੇ ਤੇ ਪਾਇਆ ਅੰਮ੍ਰਿਤੁ ਅਗਮ ਅਥਾਹੁ ॥ ੧ ॥ ਰਹਾਉ ॥
ਹਉ ਸਤਿਗੁਰੁ ਵੇਖਿ ਵਿਗਸੀਆ ਹਰਿ ਨਾਮੇ ਲਗਾ ਪਿਆਰੁ ॥
ਕਿਰਪਾ ਕਰਿ ਕੈ ਮੇਲਿਅਨੁ ਪਾਇਆ ਮੋਖ ਦੁਆਰੁ ॥ ੨ ॥
ਸਤਿਗੁਰੁ ਬਿਰਹੀ ਨਾਮ ਕਾ ਜੇ ਮਿਲੈ ਤ ਤਨੁ ਮਨੁ ਦੇਉ ॥
ਜੇ ਪੂਰਬਿ ਹੋਵੈ ਲਿਖਿਆ ਤਾ ਅੰਮ੍ਰਿਤੁ ਸਹਜਿ ਪੀਏਉ ॥ ੩ ॥
ਸੁਤਿਆ ਗੁਰੁ ਸਾਲਾਹੀਐ ਉਠਦਿਆ ਭੀ ਗੁਰੁ ਆਲਾਉ ॥
ਕੋਈ ਐਸਾ ਗੁਰਮੁਖਿ ਜੇ ਮਿਲੈ ਹਉ ਤਾਕੇ ਧੋਵਾ ਪਾਉ ॥ ੪॥
(ਸੂਹੀ ਮ: ੪, ੭੫੮-੧੩)

ਸਤਿਗੁਰੁ ਸਾਗਰੁ ਗੁਣ ਨਾਮ ਕਾ ਮੈ ਤਿਸੁ ਦੇਖਣ ਕਾ ਚਾਉ ॥
ਹਉ ਤਿਸੁ ਬਿਨੁ ਘੜੀ ਨ ਜੀਵਊ ਬਿਨੁ ਦੇਖੇ ਮਰਿ ਜਾਉ ॥
ਜਿਉ ਮਛੁਲੀ ਵਿਣੁ ਪਾਣੀਐ ਰਹੈ ਨ ਕਿਤੈ ਉਪਾਇ ॥
ਤਿਉ ਹਰਿ ਬਿਨੁ ਸੰਤੁ ਨ ਜੀਵਈ ਬਿਨੁ ਹਰਿ ਨਾਮੈ ਮਰਿ ਜਾਇ ॥
ਮੈ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨੁ ਜੀਵਾ ਮਾਉ ॥
ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ॥ (ਸੂਹੀ ਮ: ੪,੭੫੮-੧੯)

ਅਕਥ ਕਹਾਣੀ ਪ੍ਰੇਮ ਕੀ ਕੋ ਪ੍ਰੀਤਮੁ ਆਖੈ ਆਇ ॥
ਤਿਸੁ ਦੇਵਾ ਮਨੁ ਆਪਣਾ ਨਿਵਿ ਨਿਵਿ ਲਾਗਾ ਪਾਇ॥ (ਸੂਹੀ ਮ: ੪, ੭੫੯-੫)
ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ॥੧॥
ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥
ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ ॥ ੧ ॥ਰਹਾਉ॥
ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਮੇਰਾ ਬੀਰ ॥ ੨ ॥
ਮਿਲੁ ਮਿਲੁ ਸਖੀ ਗੁਣ ਕਹੁ ਮੇਰੇ ਪ੍ਰਭ ਕੇ ਲੇ ਸਤਿਗੁਰ ਕੀ ਮਤਿ ਧੀਰ॥੩॥
ਜਨ ਨਾਨਕ ਕੀ ਹਰਿ ਆਸ ਪੁਜਾਵਹੁ ਹਰਿ ਦਰਸਨਿ ਸਾਂਤਿ ਸਰੀਰ ॥੪॥
(ਗੋਂਡ ਮ: ੪, ੮੬੧-੧੮)

## ੬. ਪ੍ਰੇਮ ਕਿਸ ਪ੍ਰਕਾਰ ਦਾ ਹੋਣਾ ਚਾਹੀਦਾ ਹੈ

### (੧) ਜੈਸਾ ਕਮਲ ਦਾ ਜਲ ਤੇ ਸੂਰਜ ਨਾਲ ਹੈ।

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ ॥
ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ ॥
(ਸਿਰੀ ਰਾਗੁ ਮ: ੧, ੫੯-੧੯)

ਪ੍ਰੀਤਮ ਪ੍ਰੀਤਿ ਲਗੀ ਪ੍ਰਭ ਕੇਰੀ ਜਿਵ ਸੂਰਜੁ ਕਮਲੁ ਨਿਹਾਰੇ ॥
ਮੇਰ ਸੁਮੇਰ ਮੋਰੁ ਬਹੁ ਨਾਚੈ ਜਬ ਉਨਵੈ ਘਨ ਘਨਹਾਰੇ ॥

(ਨਟ ਮ: ੪, ੯੮੪–੧੭)

**(੨–੩) ਜੈਸਾ ਸਾਰੰਗ (ਪਪੀਹੇ) ਜਾਂ ਮਛਲੀ ਦਾ ਜਲ ਨਾਲ ਤੇ ਭੌਰੇ ਦਾ ਖ਼ੁਸ਼ਬੂ ਨਾਲ ਹੈ।**

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ ॥
ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ ॥
ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ ਪੀਰ ॥

(ਸਿਰੀ ਰਾਗੁ ਮ: ੧, ੬੦–੨)

ਅਬ ਉਰਝਿਓ ਅਲਿਕਮਲੇਹ ਬਾਸਨ ਮਾਹਿ ਮਗਨ ਇਕੁ ਖਿਨੁ ਭੀ ਨਾਹਿ ਟਰੈ॥

(ਆਸਾ ਮ: ੫, ਛੰਤ, ੪੫੪–੧੭)

ਜੈਸੀ ਮਛੁਲੀ ਨੀਰ ਇਕੁ ਖਿਨੁ ਭੀ ਨਾ ਧੀਰੇ ਮਨ ਐਸਾ ਨੇਹੁ ਕਰੇਹੁ ॥

(ਆਸਾ ਮ: ੫ ਛੰਤ, ੪੫੫–੧)

ਸਾਰਿੰਗ ਪ੍ਰੀਤਿ ਬਸੈ ਜਲ ਧਾਰਾ ॥
ਨਰਪਤਿ ਪ੍ਰੀਤਿ ਮਾਇਆ ਦੇਖਿ ਪਸਾਰਾ ॥
ਹਰਿ ਜਨ ਪ੍ਰੀਤਿ ਜਪੈ ਨਿਰੰਕਾਰਾ ॥ (ਗਉੜੀ ਮ: ੪, ੧੬੪–੧੨)

ਮਨ ਪਿਆਰਿਆ ਜੀਉ ਮਿਤ੍ਰਾ ਹਰਿ ਪ੍ਰੇਮ ਭਗਤਿ ਮਨੁ ਲੀਨਾ ॥
ਮਨ ਪਿਆਰਿਆ ਜੀਉ ਮਿਤ੍ਰਾ ਹਰਿ ਜਲ ਮਿਲਿ ਜੀਵੇ ਮੀਨਾ ॥

(ਸਿਰੀ ਰਾਗੁ ਮ: ੫, ੮੦–੫)

ਬਿਨੁ ਜਲ ਪ੍ਰਾਨ ਤਜੇ ਹੈ ਮੀਨਾ ਜਿਨਿ ਜਲ ਸਿਉ ਹੇਤੁ ਬਢਾਇਓ ॥
ਕਮਲ ਹੇਤਿ ਬਿਨਸਿਓ ਹੈ ਭਵਰਾ ਉਨਿ ਮਾਰਗੁ ਨਿਕਸਿ ਨ ਪਾਇਓ ॥
ਅਬ ਮਨ ਏਕਸ ਸਿਉ ਮੋਹੁ ਕੀਨਾ ॥
ਮਰੈ ਨ ਜਾਵੈ ਸਦਹੀ ਸੰਗੇ ਸਤਿਗੁਰ ਸਬਦੀ ਚੀਨਾ ॥

(ਧਨਾਸਰੀ ਮ: ੫, ੬੭੦–੧੯)

**(੪) ਜੈਸਾ ਪਪੀਹੇ ਦਾ ਬੱਦਲ ਦੇ ਜਲ ਨਾਲ ਹੈ।**

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ ॥
ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ ॥

(ਸਿਰੀ ਰਾਗੁ ਮ: ੧, ੬੦–੪)

ਜੈਸੀ ਚਾਤ੍ਰਿਕ ਪਿਆਸ ਖਿਨੁ ਖਿਨੁ ਬੂੰਦ ਚਵੈ ਬਰਸੁ ਸੁਹਾਵੇ ਮੇਹੁ ॥
ਹਰਿ ਪ੍ਰੀਤਿ ਕਰੀਜੈ ਇਹੁ ਮਨੁ ਦੀਜੈ ਅਤਿ ਲਾਈਐ ਚਿਤ ਮੁਰਾਰੀ ॥

(ਆਸਾ ਮ: ੫ ਛੰਤ, ੪੫੫–੨)

ਜਿਉ ਚਾਤ੍ਰਿਕ ਜਲ ਪ੍ਰੇਮ ਪਿਆਸਾ ॥ ਜਿਉ ਮੀਨਾ ਜਲ ਮਾਹਿ ਉਲਾਸਾ ॥
ਨਾਨਕ ਹਰਿ ਰਸੁ ਪੀ ਤ੍ਰਿਪਤਾਸਾ ॥ (ਗਉੜੀ ਮ: ੧, ੨੨੬-੩)
ਹਰਿ ਬਿਨੁ ਕਿਉ ਰਹੀਐ ਦੂਖ ਕਿਨਿ ਸਹੀਐ ਚਾਤ੍ਰਿਕ ਬੂੰਦ ਪਿਆਸਿਆ॥
ਕਬ ਰੈਨਿ ਬਿਹਾਵੈ ਚਕਵੀ ਸੁਖੁ ਪਾਵੈ ਸੂਰਜ ਕਿਰਣਿ ਪ੍ਰਗਾਸਿਆ ॥
(ਕੇਦਾਰਾ ਮ: ੫, ੧੧੨੨-੧੨)
ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ ਸਾਰਿੰਗ ਸਬਦਿ ਸੁਹਾਈ ॥
ਰੈਨਿ ਬਬੀਹਾ ਬੋਲਿਓ ਮੇਰੀ ਮਾਈ ॥
ਪ੍ਰਿਅ ਸਿਉ ਪ੍ਰੀਤਿ ਨ ਉਲਟੈ ਕਬਹੂ ਜੋ ਤੈ ਭਾਵੈ ਸਾਈ ॥
ਨੀਦ ਗਈ ਹਉਮੈ ਤਨਿ ਥਾਕੀ ਸਚ ਮਤਿ ਰਿਦੈ ਸਮਾਈ ॥
(ਮਲਾਰ ਮ: ੧, ੧੨੭੪-੧੩)

### (੫) ਜੈਸਾ ਹਰਨ ਦਾ ਨਾਦ ਨਾਲ ਹੈ।

ਨਿਸਿ ਕੁਰੰਕ ਜੈਸੇ ਨਾਦ ਸੁਣਿ ਸ੍ਰਵਣੀ ਹੀਉ ਡਿਵੈ ਮਨ ਐਸੀ ਪ੍ਰੀਤਿ ਕੀਜੈ॥
(ਆਸਾ ਮ: ੫, ਛੰਤ, ੪੫੫-੯)
ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥
ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥
ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥
ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ ॥
(ਜੈਤਸਰੀ ਵਾਰ ਮ: ੫, ੭੦੮-੧੪)

### (੬) ਜੈਸਾ ਜਲ ਦਾ ਦੁਧ ਨਾਲ ਹੈ।

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ ॥
ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ ॥(ਸ੍ਰੀ ਰਾਗ ਮ: ੧, ੬੦-੫)
ਜਲ ਦੁਧ ਨਿਆਈ ਰੀਤਿ ਅਬ ਦੁਧ ਆਚ ਨਹੀ ਮਨ ਐਸੀ ਪ੍ਰੀਤਿ ਹਰੇ ॥
(ਆਸਾ ਮ: ੫, ਛੰਤ, ੪੫੪-੧੬)

### (੭-੮) ਜੈਸਾ ਚਕਵੀ ਦਾ ਸੂਰਜ ਨਾਲ ਤੇ ਕੋਇਲ ਦਾ ਅੰਬ ਨਾਲ ਹੈ।

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ ॥
ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ ॥ (ਸ੍ਰੀ ਰਾਗ ਮ: ੧, ੬੦-੭)
ਚਕਵੀ ਪ੍ਰੀਤਿ ਸੂਰਜੁ ਮੁਖਿ ਲਾਗੈ ॥ ਮਿਲੈ ਪਿਆਰੇ ਸਭ ਦੁਖ ਤਿਆਗੈ ॥
ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਗੈ ॥ (ਗਉੜੀ ਮ: ੪, ੧੬੪-੧੭)
ਹਰਿ ਬਿਨੁ ਕਿਉ ਰਹੀਐ ਦੂਖ ਕਿਨਿ ਸਹੀਐ ਚਾਤ੍ਰਿਕ ਬੂੰਦ ਪਿਆਸਿਆ॥
ਕਬ ਰੈਨਿ ਬਿਹਾਵੈ ਚਕਵੀ ਸੁਖੁ ਪਾਵੈ ਸੂਰਜ ਕਿਰਣਿ ਪ੍ਰਗਾਸਿਆ ॥
(ਕੇਦਾਰਾ ਮ: ੫, ੧੧੨੨-੧੨)

ਚਕਵੀ ਸੂਰ ਸਨੇਹੁ ਚਿਤਵੈ ਆਸ ਘਣੀ ਕਦਿ ਦਿਨੀਅਰੁ ਦੇਖੀਐ ॥
ਕੋਕਿਲ ਅੰਬ ਪਰੀਤਿ ਚਵੈ ਸੁਹਾਵੀਆ ਮਨ ਹਰਿ ਰੰਗੁ ਕੀਜੀਐ ॥
(ਆਸਾ ਮ: ੫ ਛੰਤ, ੪੫੫-੫)

**(੯) ਜੈਸਾ ਕਾਮਨੀ ਦਾ ਪੀਆ ਨਾਲ ਤੇ ਕਾਮੀ ਪੁਰਖ ਦਾ ਕਾਮਨੀ ਨਾਲ ਹੈ।**

ਜਿਉ ਮਿਲਿ ਬਛਰੇ ਗਊ ਪ੍ਰੀਤਿ ਲਗਾਵੈ ॥
ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ॥ਹਰਿਜਨ ਪ੍ਰੀਤਿ ਜਾ ਹਰਿ ਜਸੁ ਗਾਵੈ॥
(ਗਉੜੀ ਮ: ੪, ੧੬੪-੧੧)

ਜੈਸੀ ਤਰੁਣਿ ਭਤਾਰ ਉਰਝੀ ਪਿਰਹਿ ਸਿਵੈ ਇਹੁ ਮਨੁ ਲਾਲ ਦੀਜੈ ॥
ਮਨੁ ਲਾਲਹਿ ਦੀਜੈ ਭੋਗ ਕਰੀਜੈ ਹਭਿ ਖੁਸੀਆ ਰੰਗ ਮਾਣੇ ॥
(ਆਸਾ ਮ: ੫ ਛੰਤ, ੪੫੫-੯)

ਜੈਸੀ ਪਰ ਪੁਰਖਾ ਰਤ ਨਾਰੀ ॥ ਲੋਭੀ ਨਰੁ ਧਨ ਕਾ ਹਿਤਕਾਰੀ ॥
ਕਾਮੀ ਪੁਰਖ ਕਾਮਨੀ ਪਿਆਰੀ ॥ ਐਸੀ ਨਾਮੇ ਪ੍ਰੀਤਿ ਮੁਰਾਰੀ ॥
(ਭੈਰਉ ਨਾਮਦੇਵ, ੧੧੬੪-੧੬)

**(੧੦) ਜੈਸਾ ਮਾਤਾ ਦਾ ਪੁਤਰ ਨਾਲ ਹੁੰਦਾ ਹੈ।**

ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ ॥
ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ ॥
ਤਿਉ ਸਤਿਗੁਰੁ ਗੁਰ ਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ ॥
(ਗਉੜੀ ਮ: ੪, ੧੬੮-੧)

ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ ॥
ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ ॥
ਤਿਉ ਹਰਿ ਜਨ ਪ੍ਰੀਤਿ ਹਰਿ ਰਾਖਦਾ ਦੇ ਆਪਿ ਹਥਾਸਾ ॥
(ਗਉੜੀ ਮ: ੪, ੧੬੫-੧੮)

ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ ॥ ਐਸਾ ਹਰਿ ਸੇਤੀ ਮਨੁ ਰਾਤਾ ॥
ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ ॥ ਗੋਬਿਦੁ ਬਸੈ ਹਮਾਰੈ ਚੀਤਿ ॥
(ਭੈਰਉ ਨਾਮਦੇਵ, ੧੧੬੪-੧੮)

ਮਾਤਾ ਪ੍ਰੀਤਿ ਕਰੇ ਪੁਤੁ ਖਾਇ ॥ ਮੀਨੇ ਪ੍ਰੀਤਿ ਭਈ ਜਲਿ ਨਾਇ ॥
ਸਤਿਗੁਰ ਪ੍ਰੀਤਿ ਗੁਰ ਸਿਖ ਮੁਖਿ ਪਾਇ ॥ (ਗਉੜੀ ਮ: ੪, ੧੬੪-੧੦)

**(੧੧) ਜੈਸਾ ਮੂੜ੍ਹ ਦਾ ਕੁਟੰਬ ਨਾਲ ਹੁੰਦਾ ਹੈ।**

ਜੈਸੀ ਭੂਖੇ ਪ੍ਰੀਤਿ ਅਨਾਜ ॥ ਤ੍ਰਿਖਾਵੰਤ ਜਲ ਸੇਤੀ ਕਾਜ ॥
ਜੈਸੀ ਮੂੜ ਕੁਟੰਬ ਪਰਾਇਣ ॥ ਐਸੀ ਨਾਮੇ ਪ੍ਰੀਤਿ ਨਰਾਇਣ ॥
(ਭੈਰਉ ਨਾਮਦੇਵ, ੧੧੬੪-੧੪)

(੧੨) ਜੈਸਾ ਲੋਭੀ ਦਾ ਧਨ ਨਾਲ ਹੁੰਦਾ ਹੈ।

ਸਾਰਿੰਗ ਪ੍ਰੀਤਿ ਬਸੈ ਜਲਧਾਰਾ ॥ ਨਰਪਤਿ ਪ੍ਰੀਤਿ ਮਾਇਆ ਦੇਖਿ ਪਸਾਰਾ ॥
ਹਰਿ ਜਨ ਪ੍ਰੀਤਿ ਜਪੈ ਨਿਰੰਕਾਰਾ ॥ (ਗਉੜੀ ਮ: ੪, ੧੬੪-੧੨)
ਨਰ ਪ੍ਰਾਣੀ ਪ੍ਰੀਤਿ ਮਾਇਆ ਧਨੁ ਖਾਟੇ॥ਗੁਰਸਿਖ ਪ੍ਰੀਤਿ ਗੁਰੁ ਮਿਲੈ ਗਲਾਟੇ॥
ਜਨ ਨਾਨਕ ਪ੍ਰੀਤਿ ਸਾਧ ਪਗ ਚਾਟੇ ॥ (ਗਉੜੀ ਮ:੪,੧੬੪-੧੩)
ਜੈਸੀ ਪਰ ਪੁਰਖਾ ਰਤ ਨਾਰੀ ॥ ਲੋਭੀ ਨਰੁ ਧਨ ਕਾ ਹਿਤਕਾਰੀ ॥
ਕਾਮੀ ਪੁਰਖ ਕਾਮਨੀ ਪਿਆਰੀ ॥ ਐਸੀ ਨਾਮੇ ਪ੍ਰੀਤਿ ਮੁਰਾਰੀ ॥
(ਭੈਰਉ ਨਾਮਦੇਵ, ੧੧੬੪-੧੬)

(੧੩) ਜੈਸਾ ਭੁੱਖੇ ਦਾ ਅੰਨ ਨਾਲ ਤੇ ਪਿਆਸੇ ਦਾ ਪਾਣੀ ਨਾਲ ਹੁੰਦਾ ਹੈ।

ਜੈਸੀ ਭੂਖੇ ਪ੍ਰੀਤਿ ਅਨਾਜ ॥ ਤ੍ਰਿਖਾਵੰਤ ਜਲ ਸੇਤੀ ਕਾਜ ॥
ਜੈਸੀ ਮੂੜ ਕੁਟੰਬ ਪਰਾਇਣ ॥ ਐਸੀ ਨਾਮੇ ਪ੍ਰੀਤਿ ਨਰਾਇਣ ॥
(ਭੈਰਉ ਨਾਮਦੇਵ, ੧੧੬੪-੧੪)
ਭੀਖਕ ਪ੍ਰੀਤਿ ਭੀਖ ਪ੍ਰਭ ਪਾਇ ॥ ਭੂਖੇ ਪ੍ਰੀਤਿ ਹੋਵੈ ਅੰਨੁ ਖਾਇ ॥
ਗੁਰਸਿਖ ਪ੍ਰੀਤਿ ਗੁਰ ਮਿਲਿ ਆਘਾਇ ॥ (ਗਉੜੀ ਮ: ੪, ੧੬੪-੧੫)

(੧੪) ਜੈਸਾ ਵੱਛੇ ਦਾ ਗਊ ਨਾਲ ਹੁੰਦਾ ਹੈ।

ਜਿਉ ਮਿਲਿ ਬਛਰੇ ਗਊ ਪ੍ਰੀਤਿ ਲਗਾਵੈ ॥
ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ ॥
ਹਰਿ ਜਨ ਪ੍ਰੀਤਿ ਜਾ ਹਰਿ ਜਸੁ ਗਾਵੈ ॥ (ਗਉੜੀ ਮ: ੪, ੧੬੪-੧੧)
ਬਛਰੇ ਪ੍ਰੀਤਿ ਖੀਰੁ ਮੁਖਿ ਖਾਇ ॥ ਹਿਰਦੈ ਬਿਗਸੈ ਦੇਖੈ ਮਾਇ ॥
ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਇ ॥ (ਗਉੜੀ ਮ: ੪, ੧੬੪-੧੮)

(੧੫) ਜੈਸਾ ਦੇਹ ਦਾ ਸੁਆਸਾਂ ਨਾਲ ਹੈ।

ਸਾਸ ਬਿਨਾ ਜਿਉ ਦੇਹੁਰੀ ਕਤ ਸੋਭਾ ਪਾਵੈ ॥
ਦਰਸ ਬਿਹੂਨਾ ਸਾਧ ਜਨੁ ਖਿਨੁ ਟਿਕਣੁ ਨ ਆਵੈ ॥
(ਕੇਦਾਰਾ ਮ: ੫, ੧੧੨੨-੧੫)

(੧੬) ਜੈਸਾ ਕੂੰਜ ਦਾ ਆਪਣੇ ਬੱਚਿਆਂ ਨਾਲ ਹੈ।

ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ ॥
ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ ॥
(ਗਉੜੀ ਮ: ੪, ੧੬੮-੪)

(੧੭) ਜੈਸਾ ਮੋਰ ਦਾ ਪਹਾੜ ਤੇ ਚਕੋਰ ਦਾ ਚੰਦ ਨਾਲ ਹੈ।

ਜਉ ਤੁਮ ਗਿਰਿਵਰ ਤਉ ਹਮ ਮੋਰਾ ॥
ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥

ਮਾਧਵੇ ਤੁਮਨ ਤੋਰਹੁ ਤਉ ਹਮ ਨਹੀ ਤੋਰਹਿ ॥
ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥ (ਸੋਰਠਿ ਰਵਿਦਾਸ ਜੀ, ੬੫੮-੧੭)

(੧੮) ਜੈਸਾ ਦੀਵੇ ਦਾ ਬੱਤੀ ਤੇ ਯਾਤ੍ਰੀ ਦਾ ਤੀਰਥ ਨਾਲ ਹੈ।

ਜਉ ਤੁਮ ਦੀਵਰਾ ਤਉ ਹਮ ਬਾਤੀ ॥ ਜਉ ਤੁਮ ਤੀਰਥ ਤਉ ਹਮ ਜਾਤੀ ॥
ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥
(ਸੋਰਠਿ ਰਵਿਦਾਸ ਜੀ, ੬੫੮-੧੯)

(੧੯) ਜੈਸਾ ਰਾਜਪੂਤਾਨੇ ਵਿਚ ਪਾਣੀ ਪਿਆਰਾ ਹੈ, ਊਠ ਨੂੰ ਬੇਲ ਤੇ ਧਰਤੀ ਨੂੰ ਇੰਦਰ ਆਦਿ।

ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ ॥
ਜਿਉ ਕੁਰੰਕ ਨਿਸਿ ਨਾਦੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੧ ॥
ਤੇਰਾ ਨਾਮੁ ਰੂੜੋ ਰੂਪੁ ਰੂੜੋ ਅਤਿ ਰੰਗ ਰੂੜੋ ਮੇਰੋ ਰਾਮਈਆ ॥੧॥ ਰਹਾਉ ॥
ਜਿਉ ਧਰਣੀ ਕਉ ਇੰਦ੍ਰ ਬਾਲਹਾ ਕੁਸਮ ਬਾਸੁ ਜੈਸੇ ਭਵਰਲਾ ॥
ਜਿਉ ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੨ ॥
ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ ਹੰਸੁਲਾ ॥
ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੩ ॥
ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲਧਰਾ ॥
ਮਛੁਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੪ ॥
ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ ॥
ਸਗਲ ਭਵਨ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ ॥ ੫ ॥
(ਧਨਾਸਰੀ ਨਾਮਦੇਵ ਜੀ, ੬੯੩-੧੦)

## ੭. ਪ੍ਰੇਮ ਦਾ ਨਿਵਾਸ ਕਿੱਥੇ ਹੈ ?

(੧) ਸੱਚੇ ਹਿਰਦੇ ਤੇ ਮਨ ਵਿਚ।

ਸਾਚੁ ਰਿਦੈ ਸਚੁ ਪ੍ਰੇਮ ਨਿਵਾਸ ॥ ਪ੍ਰਣਵਤਿ ਨਾਨਕ ਹਮ ਤਾਕੇ ਦਾਸ ॥
(ਗਉੜੀ ਮ: ੧,੨੨੪-੧੧)
ਮੇਰੈ ਮਨਿ ਤਨਿ ਪ੍ਰੇਮੁ ਨਾਮੁ ਆਧਾਰੁ ॥ ਨਾਮੁ ਜਪੀ ਨਾਮੋ ਸੁਖ ਸਾਰੁ ॥
(ਆਸਾ ਮ: ੪, ੩੬੬-੧੫)
ਸਾਧਨ ਸਬਦਿ ਸੁਹਾਈ ਪ੍ਰੇਮ ਕਸਾਈ ਅੰਤਰਿ ਪ੍ਰੀਤਿ ਪਿਆਰੀ ॥
ਨਾਨਕ ਸਾਧਨ ਮੇਲਿ ਲਈ ਪਿਰਿ ਆਪੇ ਸਾਚੈ ਸਾਹਿ ਸਵਾਰੀ ॥
(ਵਡਹੰਸੁ ਮ: ੩,੫੬੭-੧੮)

(੨) ਗੁਰਸਿਖਾਂ ਤੇ ਗੁਰਮੁਖਾਂ ਦੇ ਹਿਰਦੇ ਵਿਚ।

ਗੁਰਸਿਖਾ ਮਨਿ ਹਰਿ ਪ੍ਰੀਤਿ ਹੈ ਹਰਿ ਨਾਮ ਹਰਿ ਤੇਰੀ ਰਾਮ ਰਾਜੇ ॥
ਕਰਿ ਸੇਵਹਿ ਪੂਰਾ ਸਤਿਗੁਰੂ ਭੁਖ ਜਾਇ ਲਹਿ ਮੇਰੀ ॥
(ਆਸਾ ਮ: ੪, ੪੫੦-੧੯)

ਗੁਰਸਿਖਾਂ ਮਨਿ ਹਰਿ ਪ੍ਰੀਤਿ ਹੈ ਗੁਰੁ ਪੂਜਣ ਆਵਹਿ ॥
ਹਰਿ ਨਾਮੁ ਵਣੰਜਹਿ ਰੰਗ ਸਿਉ ਲਾਹਾ ਹਰਿ ਨਾਮੁ ਲੈ ਜਾਵਹਿ ॥
(ਵਡਹੰਸ ਵਾਰ ਮ: ੩, ੫੯੦-੧੨)

ਇਕਿ ਕੂੜਿ ਕੁਸਤਿ ਲਾਇਅਨੁ ਮਨਮੁਖ ਵਿਗੁਤੀ ॥
ਗੁਰਮੁਖਿ ਸਦਾ ਧਿਆਈਐ ਅੰਦਰਿ ਹਰਿਪ੍ਰੀਤੀ॥(ਰਾਮਕਲੀ ਮ: ੧, ੯੫੧-੧੦)
ਗੁਰਮੁਖਿ ਸਚੀ ਆਸਕੀ ਜਿਤੁ ਪ੍ਰੀਤਮੁ ਸਚਾ ਪਾਈਐ ॥
ਅਨਦਿਨੁ ਰਹਹਿ ਅਨੰਦਿ ਨਾਨਕ ਸਹਜਿ ਸਮਾਈਐ ॥
(ਸਲੋਕ ਮ: ੪, ੧੪੨੨-੬)

ਜਿਨਾ ਗੁਰਮੁਖਿ ਅੰਦਰਿ ਨੇਹੁ ਤੈ ਪ੍ਰੀਤਮ ਸਚੈ ਲਾਇਆ ॥
ਰਾਤੀ ਅਤੈ ਡੇਹੁ ਨਾਨਕ ਪ੍ਰੇਮਿ ਸਮਾਇਆ ॥ (ਸਲੋਕ ਮ: ੪, ੧੪੨੨-੫)

## ੮. ਪ੍ਰੇਮ ਦੀ ਉਤਪੱਤੀ ਕਿਸਤਰ੍ਹਾਂ ਹੁੰਦੀ ਹੈ

(੧) ਨਾਮ ਜਾਂ ਸ਼ਬਦ ਦਵਾਰਾ।

ਸਚੈ ਕੋਟਿ ਗਿਰਾਂਇ ਨਿਜ ਘਰਿ ਵਸਿਆ ॥
ਸਤਿਗੁਰਿ ਤੁਠੈ ਨਾਉ ਪ੍ਰੇਮਿ ਰਹਸਿਆ ॥ (ਮਾਝ ਵਾਰ ਮ: ੨, ੧੪੬-੧੮)
ਨਾਹ ਬਿਨੁ ਘਰ ਵਾਸੁ ਨਾਹੀ ਪੁਛਹੁ ਸਖੀ ਸਹੇਲੀਆ ॥
ਬਿਨੁ ਨਾਮ ਪ੍ਰੀਤਿ ਪਿਆਰੁ ਨਾਹੀ ਵਸਹਿ ਸਾਚਿ ਸੁਹੇਲੀਆ ॥
(ਗਉੜੀ ਮ: ੧, ੨੪੨-੧੧)

ਧੁਰਿ ਮਸਤਕਿ ਭਾਗੁ ਹਰਿ ਨਾਮਿ ਸੁਹਾਗੁ ਹਰਿ ਨਾਮੈ ਹਰਿ ਗੁਣ ਗਾਇਆ॥
ਮਸਤਕਿ ਮਣੀ ਪ੍ਰੀਤਿ ਬਹੁ ਪ੍ਰਗਟੀ ਹਰਿ ਨਾਮੈ ਹਰਿ ਸੋਹਾਇਆ ॥
(ਆਸਾ ਮ: ੪, ੪੪੬-੮)

ਗੁਰਮਤੀ ਭਉ ਊਪਜੈ ਭਾਈ ਭਉ ਕਰਣੀ ਸਚੁ ਸਾਰੁ ॥
ਪ੍ਰੇਮ ਪਦਾਰਥੁ ਪਾਈਐ ਭਾਈ ਸਚੁ ਨਾਮੁ ਆਧਾਰੁ॥(ਸੋਰਠਿ ਮ: ੩,੬੩੮-੧੭)
ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ ॥
ਤਿਸੁ ਭਾਵੈ ਤਾ ਮੇਲਿ ਲਏ ਭਾਈ ਹਿਰਦੈ ਨਾਮ ਨਿਵਾਸੁ ॥
(ਸੋਰਠਿ ਮ: ੫, ੬੪੦-੩)

ਸਬਦਿ ਰਤੀ ਸੋਹਾਗਣੀ ਸਤਿਗੁਰ ਕੈ ਭਾਇ ਪਿਆਰਿ ॥
ਸਦਾ ਰਾਵੇ ਪਿਰੁ ਆਪਣਾ ਸਚੈ ਪ੍ਰੇਮਿ ਪਿਆਰਿ ॥(ਸਿਰੀ ਰਾਗ ਵਾਰ ੩,੮੯-੧੯)

ਪਿਰਿ ਛੋਡਿਅੜੀ ਜੀਉ ਕਵਣੁ ਮਿਲਾਵੈ ॥
ਰਸਿ ਪ੍ਰੇਮਿ ਮਿਲੀ ਜੀਉ ਸਬਦਿ ਸੁਹਾਵੈ ॥ (ਗਉੜੀ ਮ: ੧, ੨੪੩-੪)

ਹਰਿ ਪ੍ਰੀਤਿ ਪਿਆਰੇ ਸਬਦਿ ਵੀਚਾਰੇ ਤਿਸ ਹੀ ਕਾ ਸੋ ਹੋਵੈ ॥
ਪੁੰਨ ਦਾਨ ਅਨੇਕ ਨਾਵਣ ਕਿਉ ਅੰਤਰ ਮਲੁ ਧੋਵੈ ॥
(ਗਉੜੀ ਮ: ੧, ੨੪੩-੮)

ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ ॥
ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ ॥
(ਆਸਾ ਮ: ੧, ੩੬੦-੭)

ਭਗਤ ਸਚੈ ਦਰਿ ਸੋਹਦੇ ਸਚੈ ਸਬਦਿ ਰਹਾਏ ॥
ਹਰਿ ਕੀ ਪ੍ਰੀਤਿ ਤਿਨ ਊਪਜੀ ਹਰਿ ਪ੍ਰੇਮ ਕਸਾਏ ॥
(ਗੂਜਰੀ ਵਾਰ ਮ: ੩, ੫੧੩-੨)

ਸਾ ਧਨ ਸਬਦਿ ਸੁਹਾਈ ਪ੍ਰੇਮ ਕਸਾਈ ਅੰਤਰਿ ਪ੍ਰੀਤਿ ਪਿਆਰੀ ॥
ਨਾਨਕ ਸਾ ਧਨ ਮੇਲਿ ਲਈ ਪਿਰਿ ਆਪੇ ਸਾਚੈ ਸਾਹਿ ਸਵਾਰੀ ॥
(ਵਡਹੰਸ ਮ: ੩, ੫੬੭-੧੮)

(੨) ਗੁਰਮੁਖ ਦੁਆਰਾ ਤੱਤ ਦੇ ਵਿਚਾਰ ਨਾਲ ।

ਪ੍ਰੇਮ ਪਦਾਰਥੁ ਪਾਈਐ ਗੁਰਮੁਖਿ ਤਤੁ ਵੀਚਾਰੁ ॥
ਸਾ ਧਨ ਆਪੁ ਗਵਾਇਆ ਗੁਰ ਕੈ ਸਬਦਿ ਸੀਗਾਰੁ ॥
(ਸਿਰੀ ਰਾਗੁ ਮ: ੧, ੬੧-੩)

(੩) ਭਾਣਾ ਜਾਂ ਹੁਕਮ ਮੰਨਣ ਕਰਕੇ ।

ਹੁਕਮੁ ਭੀ ਤਿਨ੍ਹਾ ਮਨਾਇਸੀ ਜਿਨ ਕਉ ਨਦਰਿ ਕਰੇਇ ॥
ਹੁਕਮੁ ਮੰਨਿ ਸੁਖੁ ਪਾਇਆ ਪ੍ਰੇਮ ਸੁਹਾਗਣਿ ਹੋਇ ॥
(ਗੂਜਰੀ ਵਾਰ ਮ: ੩, ੫੧੦-੧੫)

(੪) ਸਤਸੰਗ, ਸੰਤ ਜਾਂ ਸਤਿਗੁਰ ਦੁਵਾਰਾ ।

ਕਰਿ ਕਿਰਪਾ ਪ੍ਰਭੁ ਨਦਰਿ ਅਵਲੋਕਨ ਅਪੁਨੈ ਚਰਣਿ ਲਗਾਈ ॥
ਪ੍ਰੇਮ ਭਗਤਿ ਨਾਨਕ ਸੁਖੁ ਪਾਇਆ ਸਾਧੂ ਸੰਗਿ ਸਮਾਈ ॥
(ਆਸਾ ਮ: ੫, ੩੮੪-੫)

ਮੇਰੇ ਮਨ ਹਰਿ ਸਿਉ ਲਾਗੀ ਪ੍ਰੀਤਿ ॥
ਸਾਧ ਸੰਗਿ ਹਰਿ ਹਰਿ ਜਪਤ ਨਿਰਮਲ ਸਾਚੀ ਰੀਤਿ ॥
(ਆਸਾ ਮ: ੫, ੪੩੧-੨)

ਜਾਕਉ ਭਏ ਕ੍ਰਿਪਾਲ ਪ੍ਰਭ ਹਰਿ ਹਰਿ ਸੇਈ ਜਪਾਤ ॥
ਨਾਨਕ ਪ੍ਰੀਤਿ ਲਗੀ ਤਿਨ੍ਹ ਰਾਮ ਸਿਉ ਭੇਟਤ ਸਾਧ ਸੰਗਾਤ ॥
(ਆਸਾ ਮ: ੫, ੪੫੪-੧੫)

ਗੋਬਿਦ ਪ੍ਰੀਤਿ ਲਗੀ ਅਤਿ ਪਿਆਰੀ ॥
ਜਬ ਸਤਸੰਗ ਭਏ ਸਾਧੂ ਜਨ ਹਿਰਦੈ ਮਿਲਿਆ ਸਾਂਤਿ ਮੁਰਾਰੀ ॥
(ਸੋਰਠਿ ਮ: ੪, ੬੦੭-੫)

ਜਨਮ ਜਨਮ ਕੇ ਕਿਲਵਿਖ ਦੁਖ ਭਾਗੇ ਗੁਰਿ ਗਿਆਨ ਅੰਜਨੁ ਨੇਤ੍ਰ ਦੀਤ ॥
ਸਾਧ ਸੰਗਿ ਇਨ ਦੁਖ ਤੇ ਨਿਕਸਿਓ ਨਾਨਕ ਏਕ ਪਰੀਤ ॥
(ਧਨਾਸਰੀ ਮ: ੫, ੬੭੩-੬)

ਲਗਿ ਲਗਿ ਪ੍ਰੀਤਿ ਬਹੁ ਪ੍ਰੀਤਿ ਲਗਾਈ ਲਗਿ ਸਾਧੂ ਸੰਗਿ ਸਵਾਰੇ ॥
ਗੁਰ ਕੇ ਬਚਨ ਸਤਿ ਸਤਿ ਕਰਿ ਮਾਨੇ ਮੇਰੇ ਠਾਕੁਰ ਬਹੁਤੁ ਪਿਆਰੇ ॥
(ਨਟ ਮ: ੪, ੯੮੨-੨)

ਸਤ ਸੰਗਤਿ ਪ੍ਰੀਤਿ ਸਾਧ ਅਤਿ ਗੂੜੀ ਜਿਉ ਰੰਗੁ ਮਜੀਠ ਬਹੁ ਲਾਗਾ ॥
ਕਾਇਆ ਕਾਪਰੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ ॥
(ਮਾਲੀ ਗਉੜਾ ਮ: ੪, ੯੮੫-੧੧)

ਲੜਿ ਲੀਨੇ ਲਾਏ ਨਉਨਿਧਿ ਪਾਏ ਨਾਉ ਸਰਬਸੁ ਠਾਕੁਰਿ ਦੀਨਾ ॥
ਨਾਨਕ ਸਿਖ ਸੰਤ ਸਮਝਾਈ ਹਰਿ ਪ੍ਰੇਮ ਭਗਤਿ ਮਨੁ ਲੀਨਾ ॥
(ਸਿਰੀ ਰਾਗੁ ਮ: ੫, ੮੦-੬)

ਚਰਨ ਕਮਲ ਸਿਉ ਪ੍ਰੀਤਿ ਰੀਤਿ ਸੰਤਨ ਮਨਿ ਆਵਏ ਜੀਉ ॥
ਦੁਤੀਆ ਭਾਉ ਬਿਪਰੀਤਿ ਅਨੀਤਿ ਦਾਸਾ ਨਹ ਭਾਵਏ ਜੀਉ ॥
(ਸਿਰੀ ਰਾਗੁ ਮ: ੫, ੮੦-੧੦)

ਪ੍ਰੇਮ ਠਗਉਰੀ ਪਾਇ ਰੀਝਾਇ ਗੋਬਿੰਦ ਮਨੁ ਮੋਹਿਆ ਜੀਉ ॥
ਸੰਤਨ ਕੈ ਪਰਸਾਦਿ ਅਗਾਧਿ ਕੰਠੇ ਲਗਿ ਸੋਹਿਆ ਜੀਉ ॥
(ਸਿਰੀ ਰਾਗੁ ਮ: ੫, ੮੧-੫)

ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ ॥
ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ ॥
(ਬਾਰਹ ਮਾਹਾ ਮਾਝ ਮ: ੫, ੧੩੫-੧)

ਸੰਤ ਚੀ ਸੰਗਤਿ ਸੰਤ ਕਥਾ ਰਸੁ ॥ ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥
(ਆਸਾ ਰਵਿਦਾਸ, ੪੮੬-੧੧)

ਹਰਿ ਕੇ ਸੰਤ ਮਨਿ ਪ੍ਰੀਤਿ ਲਗਾਈ ਜਿਉ ਦੇਖੈ ਸਸਿ ਕਮਲੇ ॥
ਉਨਵੈ ਘਨੁ ਘਨ ਘਨਿਹਰੁ ਗਰਜੈ ਮਨਿ ਬਿਗਸੈ ਮੋਰ ਮੁਰਲੇ ॥
(ਨਟ ਮ: ੪, ੯੭੫-੧੩)

ਜਪਿ ਮਨ ਰਾਮ ਨਾਮ ਪਰਗਾਸ ॥
ਹਰਿ ਕੇ ਸੰਤ ਮਿਲਿ ਪ੍ਰੀਤਿ ਲਗਾਨੀ ਵਿਚੇ ਗਿਰਹ ਉਦਾਸ ॥
(ਕਾਨੜਾ ਮ: ੪, ੧੨੯੫-੪)

ਪਹਿਲੋ ਪੈ ਸੰਤ ਪਾਇ ਧਿਆਇ ਧਿਆਇ ਪ੍ਰੀਤਿ ਲਾਇ ॥
ਪ੍ਰਭ ਥਾਨੁ ਤੇਰੋ ਕੇਹਰੋ ਜਿਤੁ ਜੰਤ ਨ ਕਰਿ ਬੀਚਾਰੁ ॥
(ਕਾਨੜਾ ਮ: ੫, ੧੩੦੫-੧੪)

ਹੋਯੋ ਹੈ ਹੋਵੰਤੋ ਹਰਣ ਭਰਣ ਸੰਪੂਰਣ: ॥
ਸਾਧੂ ਸਤਮ ਜਾਣੋ ਨਾਨਕ ਪ੍ਰੀਤਿ ਕਾਰਣੰ ॥ (ਗਾਥਾ ਮ: ੫, ੧੩੬੧-੧੨)

ਬਿਨੁ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ ॥
ਸੋਹੰ ਆਪੁ ਪਛਾਣੀਐ ਸਬਦਿ ਭੇਦਿ ਪਤੀਆਇ ॥
(ਸਿਰੀ ਰਾਗੁ ਮ: ੧,੬੦-੧੨)

ਬਿਨੁ ਗੋਬਿੰਦ ਅਵਰ ਸੰਗਿ ਨੇਹਾ ਓਹੁ ਜਾਣਹੁ ਸਦਾ ਦੁਹੇਲਾ ॥
ਕਹੁ ਨਾਨਕ ਗੁਰ ਇਹੈ ਬੁਝਾਇਓ ਪ੍ਰੀਤਿ ਪ੍ਰਭੂ ਸਦ ਕੇਲਾ ॥
(ਧਨਾਸਰੀ ਮ: ੫, ੬੭੧-੪)

ਸੰਤ ਸਜਨ ਮਨ ਮਿਤ੍ਰ ਸੇ ਲਾਇਨਿ ਪ੍ਰਭ ਸਿਉ ਰੰਗੁ ਜੀਉ ॥
ਤਿਨ੍ ਸਿਉ ਪ੍ਰੀਤਿ ਨ ਤੁਟਈ ਕਬਹੁ ਨ ਹੋਵੈ ਭੰਗੁ ਜੀਉ ॥
(ਸੂਹੀ ਮ: ੫, ੭੬੦-੧੦)

ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਗੁਰ ਪੂਰੇ ਕੀ ਨਿਰਮਲ ਰੀਤਿ ॥
(ਰਾਮਕਲੀ ਮ: ੫, ੮੯੩-੧੪)

ਮੇਰੈ ਹੀਅਰੈ ਪ੍ਰੀਤਿ ਰਾਮ ਰਾਇ ਕੀ ਗੁਰਿ ਮਾਰਗੁ ਪੰਥੁ ਬਤਾਇਆ ॥
ਮੇਰਾ ਜੀਉ ਪਿੰਡੁ ਸਭੁ ਸਤਿਗੁਰ ਆਗੈ
ਜਿਨਿ ਵਿਛੁੜਿਆ ਹਰਿ ਗਲਿ ਲਾਇਆ ॥ (ਗਉੜੀ ਮ: ੪, ੧੭੨-੯)

ਧਾਵਤ ਜੋਨਿ ਜਨਮ ਭ੍ਰਮਿ ਥਾਕੇ ਅਬ ਦੁਖ ਕਰਿ ਹਮ ਹਾਰਿਓ ਰੇ ॥
ਕਹਿ ਕਬੀਰ ਗੁਰ ਮਿਲਤ ਮਹਾ ਰਸੁ ਪ੍ਰੇਮ ਭਗਤਿ ਨਿਸਤਾਰਿਓ ਰੇ ॥
(ਗਉੜੀ ਕਬੀਰ, ੩੩੫-੧੭)

ਮੈ ਮਨਿ ਤਨਿ ਪ੍ਰੇਮੁ ਮਹਾ ਬੈਰਾਗੁ ॥ ਸਤਿਗੁਰੁ ਪੁਰਖੁ ਪਾਇਆ ਵਡਭਾਗੁ ॥
(ਆਸਾ ਮ: ੪, ੩੬੬-੧੩)

ਸੋਹਾਗਣੀ ਆਪਿ ਸਵਾਰੀਓਨੁ ਲਾਇ ਪ੍ਰੇਮ ਪਿਆਰੁ ॥
ਸਤਿਗੁਰ ਕੈ ਭਾਣੈ ਚਲਦੀਆ ਨਾਮੇ ਸਹਜਿ ਸੀਗਾਰੁ ॥
(ਆਸਾ ਮ: ੩, ੪੨੬-੧੨)

ਪਿਆਰੇ ਹਰਿ ਬਿਨੁ ਪ੍ਰੇਮੁ ਨ ਖੇਲਸਾ ॥
ਕਿਉ ਪਾਈ ਗੁਰੁ ਜਿਤੁ ਲਗਿ ਪਿਆਰਾ ਦੇਖਸਾ ॥
(ਆਸਾ ਮ: ੪, ੪੫੨-੮)

ਹਰਿ ਮੇਰੀ ਪ੍ਰੀਤਿ ਰੀਤਿ ਹੈ ਹਰਿ ਮੇਰੀ ਹਰਿ ਮੇਰੀ ਕਥਾ ਕਹਾਨੀ ਜੀ ॥
ਗੁਰ ਪ੍ਰਸਾਦਿ ਮੇਰਾ ਮਨੁ ਭੀਜੈ ਏਹਾ ਸੇਵ ਬਨੀ ਜੀਉ ॥
(ਗੂਜਰੀ ਮ: ੩, ੪੯੦-੧੦)

ਕੜੀਆਲੁ ਮੁਖੇ ਗੁਰਿ ਗਿਆਨੁ ਦ੍ਰਿੜਾਇਆ ਰਾਮ ॥
ਤਨਿ ਪ੍ਰੇਮੁ ਹਰਿ ਚਾਬਕੁ ਲਾਇਆ ਰਾਮ ॥
ਤਨਿ ਪ੍ਰੇਮੁ ਹਰਿ ਹਰਿ ਲਾਇ ਚਾਬਕੁ ਮਨੁ ਜਿਣੈ ਗੁਰਮੁਖਿ ਜੀਤਿਆ ॥
ਅਘੜੋ ਘੜਾਵੈ ਸਬਦੁ ਪਾਵੈ ਅਪਿਉ ਹਰਿ ਰਸੁ ਪੀਤਿਆ ॥

(ਵਡਹੰਸੁ ਮ: ੪, ੫੭੫–੧੩)

ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ
ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ ॥
ਧਨੁ ਧਨੁ ਸਤਿਗੁਰੂ ਮਿਤ੍ਰੁ ਹਮਾਰਾ
ਜਿਨਿ ਹਰਿ ਨਾਮ ਸਿਉ ਹਮਾਰੀ ਪ੍ਰੀਤਿ ਬਣਾਈ ॥

(ਵਡਹੰਸ ਵਾਰ ਮ: ੪, ੫੯੪–੪)

ਸਾਕਤ ਪ੍ਰੇਮੁ ਨ ਪਾਈਐ ਹਰਿ ਪਾਈਐ ਸਤਿਗੁਰ ਭਾਇ ॥
ਸੁਖ ਦੁਖ ਦਾਤਾ ਗੁਰੁ ਮਿਲੈ ਕਹੁ ਨਾਨਕ ਸਿਫਤਿ ਸਮਾਇ ॥

(ਸੋਰਠਿ ਮ: ੧,੫੯੭–੧੫)

ਬਿਨੁ ਗੁਰ ਪ੍ਰੀਤਿ ਨ ਊਪਜੈ ਭਾਈ ਮਨਮੁਖਿ ਦੂਜੈ ਭਾਇ ॥
ਤੁਹ ਕੁਟਹਿ ਮਨਮੁਖ ਕਰਮ ਕਰਹਿ ਭਾਈ ਪਲੈ ਕਿਛੂ ਨ ਪਾਇ ॥

(ਸੋਰਠਿ ਮ: ੩, ੬੦੩–੧)

ਗੁਰ ਮਿਲਿਐ ਨਾਮੁ ਮਨਿ ਰਵਿਆ ਭਾਈ ਸਾਚੀ ਪ੍ਰੀਤਿ ਪਿਆਰਿ ॥
ਸਦਾ ਹਰਿ ਕੇ ਗੁਣ ਰਵੈ ਭਾਈ ਗੁਰ ਕੈ ਹੇਤਿ ਅਪਾਰਿ ॥

(ਸੋਰਠਿ ਮ: ੩, ੬੦੩–੩)

ਪੂਰੈ ਗੁਰਿ ਮੇਟਿਓ ਭਰਮੁ ਅੰਧੇਰਾ ॥ ਭਜੁ ਪ੍ਰੇਮ ਭਗਤਿ ਪ੍ਰਭੁ ਨੇਰਾ ॥

(ਸੋਰਠਿ ਮ: ੫, ੬੧੫–੮)

ਨਾਨਕ ਪ੍ਰੀਤਿ ਲਾਈ ਤਿਨਿ ਸਾਚੈ ਤਿਸੁ ਬਿਨੁ ਰਹਣੁ ਨ ਜਾਈ ॥
ਸਤਿਗੁਰੁ ਮਿਲੈ ਤ ਪੂਰਾ ਪਾਈਐ ਹਰਿ ਰਸਿ ਰਸਨ ਰਸਾਈ ॥

(ਸੋਰਠਿ ਵਾਰ ਮ: ੪, ੬੫੨–੯)

ਮੇਰੇ ਮਨ ਜਪਿ ਰਾਮ ਨਾਮੁ ਹਰਿ ਰੂੜਾ ॥
ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿਗੁਰਿ ਹਰਿ ਮਿਲਿਓ ਲਾਇ ਝਪੀੜਾ॥

(ਜੈਤਸਰੀ ਮ: ੪, ੬੯੮–੪)

ਹਰਿ ਹਰਿ ਆਪਿ ਮਿਲਾਇ ਗੁਰੁ ਮੈ ਦਸੇ ਹਰਿ ਧਨੁ ਰਾਸਿ ॥
ਬਿਨੁ ਗੁਰ ਪ੍ਰੇਮੁ ਨ ਲਭਈ ਜਨ ਵੇਖਹੁ ਮਨਿ ਨਿਰਜਾਸਿ ॥

(ਮਾਰੂ ਮ: ੪, ੯੯੬–੧੩)

ਅਹੰ ਤੋਰੋ ਮੁਖੁ ਜੋਰੋ ॥ ਗੁਰੁ ਗੁਰੁ ਕਰਤ ਮਨੁ ਲੋਰੋ ॥
ਪ੍ਰਿਅ ਪ੍ਰੀਤਿ ਪਿਆਰੋ ਮੋਰੋ ॥

(ਕਾਨੜਾ ਮ: ੫, ੧੩੦੬–੧੬)

ਨਾਨਕ ਪ੍ਰੀਤਿ ਲਾਈ ਤਿਨਿ ਸਚੈ ਤਿਸੁ ਬਿਨੁ ਰਹਣੁ ਨ ਜਾਈ ॥
ਸਤਿਗੁਰੁ ਮਿਲੈ ਤ ਪੂਰਾ ਪਾਈਐ ਹਰਿ ਰਸਿ ਰਸਨ ਰਸਾਈ ॥
(ਕਾਨੜਾ ਵਾਰ ਮ: ੪, ੧੩੧੮-੧੨

ਚੂਕਾ ਗਉਣੁ ਮਿਟਿਆ ਅੰਧਿਆਰੁ॥ਗੁਰਿ ਦਿਖਲਾਇਆ ਮੁਕਤਿ ਦੁਆਰੁ॥
ਹਰਿ ਪ੍ਰੇਮ ਭਗਤਿ ਮਨੁ ਤਨੁ ਸਦ ਰਾਤਾ॥ਪ੍ਰਭੂ ਜਨਾਇਆ ਤਬ ਹੀ ਜਾਤਾ॥
(ਪ੍ਰਭਾਤੀ ਮ: ੫, ੧੩੪੮-੧੫)

ਬਿਨੁ ਸਤਿਗੁਰ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥
ਜਨਨਾਨਕ ਨਾਮੁਅਰਾਧਿਆ ਗੁਰਕੈ ਹੇਤਿਪਿਆਰਿ॥ (ਸਲੋਕ ਮ:੩,੧੪੧੭-੧੧)

ਸਚਾ ਪ੍ਰੇਮ ਪਿਆਰੁ ਗੁਰ ਪੂਰੇ ਤੇ ਪਾਈਐ ॥
ਕਬਹੂ ਨ ਹੋਵੈ ਭੰਗੁ ਨਾਨਕ ਹਰਿ ਗੁਣ ਗਾਈਐ॥ (ਸਲੋਕ ਮ: ੪, ੧੪੨੨-੭)

ਗੁਰਮਤੀ ਹਰਿ ਹਰਿ ਬੋਲੇ ॥
ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ ਹਰਿ ਰਤੀ ਹਰਿ ਰੰਗਿ ਚੋਲੇ ॥
(ਸਲੋਕ ਮ: ੪, ੧੪੨੪-੧੩)

ਬਿਨੁ ਪਿਆਰੈ ਭਗਤਿ ਨ ਹੋਵਈ ਨਾ ਸੁਖੁ ਹੋਇ ਸਰੀਰਿ ॥
ਪ੍ਰੇਮ ਪਦਾਰਥੁ ਪਾਈਐ ਗੁਰ ਭਗਤੀ ਮਨ ਧੀਰਿ ॥ (ਆਸਾ ਮ: ੩,੪੨੯-੧੭)
ਐਥੈ ਸੁਖ ਦਾਤਾ ਮਨਿ ਵਸੈ ਅੰਤਿ ਹੋਇ ਸਖਾਈ ॥
ਹਰਿ ਸਿਉ ਪ੍ਰੀਤਿ ਊਪਜੀ ਗੁਰਿ ਸੋਝੀ ਪਾਈ ॥ (ਮਾਰੂ ਮ: ੪, ੧੦੮੭-੧੪)

**(੫) ਮਾਲਕ ਦੀ ਦਇਆ ਜਾਂ ਧੁਰ ਮਸਤਕ ਵਡਿਆਂ ਭਾਗਾਂ ਕਰਕੇ ।**

ਜਾਕਉ ਭਏ ਕ੍ਰਿਪਾਲ ਪ੍ਰਭ ਹਰਿ ਹਰਿ ਸੇਈ ਜਪਾਤ ॥
ਨਾਨਕ ਪ੍ਰੀਤਿ ਲਗੀ ਤਿਨ੍ ਰਾਮ ਸਿਉ ਭੇਟਤ ਸਾਧ ਸੰਗਾਤ ॥
(ਆਸਾ ਮ: ੫, ੪੫੪-੧੫)

ਮਹਿਮਾ ਤਿਸ ਕੀ ਕਹਣੁ ਨ ਜਾਏ ॥ ਜੋ ਪਿਰਿ ਮੇਲਿ ਲਈ ਅੰਗਿ ਲਾਏ ॥
ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ ਜਨ ਨਾਨਕ ਪ੍ਰੇਮ ਸਾਧਾਰੀ ਜੀਉ ॥
(ਮਾਝ ਮ: ੫, ੯੭-੧੯)

ਮੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਅਠੇ ਪਹਰ ਲਗੰਨਿ ॥
ਜਨ ਨਾਨਕ ਕਿਰਪਾ ਧਾਰਿ ਪ੍ਰਭ ਸਤਿਗੁਰ ਸੁਖਿ ਵਸੰਨਿ ॥
(ਗਉੜੀ ਵਾਰ ਮ: ੪, ੩੦੧-੧੬)

ਜਿਨ ਅੰਦਰਿ ਪ੍ਰੀਤਿ ਪਿਰੰਮ ਕੀ ਜਿਉ ਬੋਲਨਿ ਤਿਵੈ ਸੋਹੰਨਿ ॥
ਨਾਨਕ ਹਰਿ ਆਪੇ ਜਾਣਦਾ ਜਿਨਿ ਲਾਈ ਪ੍ਰੀਤਿ ਪਿਰੰਨਿ ॥
(ਗਉੜੀ ਵਾਰ ਮ: ੪, ੩੦੧-੧੭)

ਮਨ ਹਰਿ ਕੇ ਨਾਮ ਕੀ ਪ੍ਰੀਤਿ ਸੁਖਦਾਈ ॥
ਕਰਿ ਕਿਰਪਾ ਨਾਨਕ ਆਪਿ ਲਏ ਲਾਈ ॥ (ਗਉੜੀ ਮ: ੫,੨੯੮-੧੫)

ਜਿਨਾ ਗੁਰਮੁਖਿ ਅੰਦਰਿ ਨੇਹੁ ਤੈ ਪ੍ਰੀਤਮ ਸਚੈ ਲਾਇਆ ॥
ਰਾਤੀ ਅਤੈ ਡੇਹੁ ਨਾਨਕ ਪ੍ਰੇਮਿ ਸਮਾਇਆ ॥ (ਸਲੋਕ ਮ: ੫, ੧੪੨੨-੫)

ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ ਅਪੁਨੈ ਚਰਣਿ ਲਗਾਈ ॥
ਪ੍ਰੇਮ ਭਗਤਿ ਨਾਨਕ ਸੁਖੁ ਪਾਇਆ ਸਾਧੂ ਸੰਗਿ ਸਮਾਈ ॥
(ਆਸਾ ਮ: ੫, ੩੯੪-੫)

ਜੋ ਪ੍ਰਭ ਭਾਵੈ ਜਨਮਿ ਨ ਆਵੈ ॥ ਹਰਿ ਪ੍ਰੇਮ ਭਗਤਿ ਹਰਿ ਪ੍ਰੀਤਿ ਰਚੈ ॥
(ਆਸਾ ਮ: ੫, ੪੦੭-੧੯)

ਸ੍ਰੀ ਰੰਗ ਰਾਤੇ ਨਾਮ ਮਾਤੇ ਭੈ ਭਰਮ ਦੁਤੀਆ ਸਗਲ ਖੋਤ ॥
ਕਰਿ ਮਇਆ ਦਇਆ ਦਇਆਲ ਪੂਰਨ ਹਰਿ ਪ੍ਰੇਮ ਨਾਨਕ ਮਗਨ ਹੋਤ ॥
(ਆਸਾ ਮ: ੫, ੪੬੨-੬)

ਹੁਕਮੁ ਭੀ ਤਿਨ੍ਹਾ ਮਨਾਇਸੀ ਜਿਨ ਕਉ ਨਦਰਿ ਕਰੇਇ ॥
ਹੁਕਮੁ ਮੰਨਿ ਸੁਖੁ ਪਾਇਆ ਪ੍ਰੇਮ ਸੁਹਾਗਣਿ ਹੋਇ ॥(ਗੂ:ਵਾਰ ਮ:੩,੫੧੦-੧੫)

ਕ੍ਰਿਪਾ ਕਰੇ ਜਿਸੁ ਪ੍ਰਾਨਪਤਿ ਦਾਤਾ ਸੋਈ ਸੰਤੁ ਗੁਣ ਗਾਵੈ ॥
ਪ੍ਰੇਮ ਭਗਤਿ ਤਾਕਾ ਮਨੁ ਲੀਣਾ ਪਾਰਬ੍ਰਹਮ ਮਨਿ ਭਾਵੈ ॥
(ਸੋਰਠਿ ਮ: ੫, ੬੨੮-੧੧)

ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ ॥
ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ ॥
(ਸੋਰਠਿ ਮ: ੫, ੬੦੯-੧੮)

ਹਰਿ ਕ੍ਰਿਪਾ ਨਿਧਿ ਕੀਨੀ ਗੁਰਿ ਭਗਤਿ ਹਰਿ ਦੀਨੀ
ਤਬ ਹਰਿ ਸਿਉ ਪ੍ਰੀਤਿ ਬਨਿ ਆਈ ॥
ਬਹੁ ਚਿੰਤ ਵਿਸਾਰੀ ਹਰਿ ਨਾਮੁ ਉਰਿ ਧਾਰੀ ਨਾਨਕ ਹਰਿ ਭਏ ਹੈ ਸਖਾਈ॥
(ਧਨਾਸਰੀ ਮ: ੪, ੬੬੯-੩)

ਬੰਧਨ ਤੋਰਿ ਛੋਰਿ ਬਿਖਿਆ ਤੇ ਗੁਰ ਕੋ ਸਬਦੁ ਮੇਰੈ ਹੀਅਰੈ ਦੀਨ ॥
ਰੂਪੁ ਅਨਰੂਪੁ ਮੋਰੋ ਕਛੁ ਨ ਬੀਚਾਰਿਓ ਪ੍ਰੇਮ ਗਹਿਓ ਮੋਹਿ ਹਰਿ ਰੰਗਿ ਭੀਨ॥
(ਟੋਡੀ ਮ:੫, ੭੧੬-੩)

ਆਠ ਪਹਰ ਤੇਰਾ ਨਾਮੁ ਜਨੁ ਜਾਪੇ ॥ ਨਾਨਕ ਪ੍ਰੀਤਿ ਲਾਈ ਪ੍ਰਭਿ ਆਪੇ ॥
(ਬਿਲਾਵਲੁ ਮ: ੫, ੮੨੬-੫)

ਪ੍ਰੇਮ ਭਗਤਿ ਜਿਸੁ ਆਪੇ ਦੇਇ ॥ ਜਗ ਮਹਿ ਵਿਰਲੇ ਕੇਈ ਕੇਇ ॥
(ਗੋਂਡ ਮ: ੫, ੮੬੭-੧੨)

ਸਾਈ ਪ੍ਰੀਤਿ ਜਿ ਆਪੇ ਲਾਏ ॥ ਗੁਰਪਰਸਾਦੀ ਦੁਬਿਧਾ ਜਾਏ ॥
(ਭੈਰਉ ਨਾਮਦੇਉ, ੧੧੬੪-੧੭)

ਹਰਿ ਆਪਣੈ ਭਾਣੈ ਸ੍ਰਿਸਟਿ ਉਪਾਈ ਹਰਿ ਆਪੇ ਦੇਇ ਅਧਾਰੁ ॥
ਹਰਿ ਆਪਣੈ ਭਾਣੈ ਮਨੁ ਨਿਰਮਲੁ ਕੀਆ ਹਰਿ ਸਿਉ ਲਾਗਾ ਪਿਆਰੁ ॥

ਹਰਿ ਕੈ ਭਾਣੈ ਸਤਿਗੁਰੁ ਭੇਟਿਆ ਸਭੁ ਜਨਮੁ ਸਵਾਰਣਹਾਰੁ ॥

(ਮਲਾਰ ਮ: ੩, ੧੨੭੬-੧੮)

ਨਹ ਸਮਰਥੰ ਨਹ ਸੇਵਕੰ ਨਹ ਪ੍ਰੀਤਿ ਪਰਮ ਪੁਰਖੋਤਮੰ ॥
ਤਵ ਪ੍ਰਸਾਦਿ ਸਿਮਰਤੇ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ ਗੁਰੰ ॥

(ਸਲੋਕ ਸਹਸਕ੍ਰਿਤੀ ਮ: ੫, ੧੩੫੬-੩)

ਜਿਨ ਕਉ ਪ੍ਰੇਮ ਪਿਆਰੁ ਤਉ ਆਪੇ ਲਾਇਆ ਕਰਮੁ ਕਰਿ ॥
ਨਾਨਕ ਲੇਹੁ ਮਿਲਾਇ ਮੈ ਜਾਚਕ ਦੀਜੈ ਨਾਮੁ ਹਰਿ ॥

(ਸਲੋਕ ਮ: ੪, ੧੪੨੨-੯)

ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ ॥
ਨਦਰਿ ਕਰੇ ਜਿਸੁ ਆਪਣੀ ਤਿਸੁ ਲਾਏ ਹੇਤ ਪਿਆਰੁ ॥

(ਸਲੋਕ ਮ: ੪, ੧੪੨੨-੧੪)

ਸੰਤ ਜਨਾ ਸਿਉ ਪ੍ਰੀਤਿ ਬਨਿ ਆਈ ॥
ਜਿਨ ਕਉ ਲਿਖਤੁ ਲਿਖਿਆ ਧੁਰਿ ਪਾਈ ॥ (ਗਉੜੀ ਮ: ੪, ੧੬੪-੮)
ਐਸੀ ਪ੍ਰੀਤਿ ਗੋਵਿੰਦ ਸਿਉ ਲਾਗੀ ॥ ਮੇਲਿ ਲਏ ਪੂਰਨ ਵਡਭਾਗੀ ॥

(ਗਉੜੀ ਮ: ੫, ੧੯੮-੧੦)

ਜਿਨ ਮਨਿ ਪ੍ਰੀਤਿ ਲਗੀ ਹਰਿ ਕੇਰੀ ਤਿਨ ਧੁਰਿ ਭਾਗ ਪੁਰਾਨਾ ॥
ਤਿਨ ਹਮ ਚਰਣ ਸਰੇਵਹ ਖਿਨੁ ਖਿਨੁ ਜਿਨ ਹਰਿ ਮੀਠ ਲਗਾਨਾ ॥

(ਜੈਤਸਰੀ ਮ: ੪, ੬੯੭-੫)

ਸਾ ਵਡਭਾਗਣਿ ਸਦਾ ਸੁਹਾਗਣਿ ਰਾਮ ਨਾਮ ਗੁਣ ਚੀਨ੍ਹੇ ॥
ਕਹੁ ਨਾਨਕ ਰਵਹਿ ਰੰਗਿ ਰਾਤੇ ਪ੍ਰੇਮ ਮਹਾ ਰਸਿ ਭੀਨੇ ॥

(ਸੂਹੀ ਮ: ੫, ੭੮੨-੧੨)

ਸਾਧ ਸੰਗਤਿ ਸਿਉ ਪ੍ਰੀਤਿ ਬਣਿ ਆਈ॥ਪੂਰਬ ਕਰਮਿ ਲਿਖਤ ਧੁਰਿ ਪਾਈ॥

(ਸੂਹੀ ਮ: ੫, ੭੪੩-੧੦)

## ੯. ਪ੍ਰੇਮ ਦੀ ਦੌਲਤ ਗੁਰਮੁਖ ਨੂੰ ਮਿਲਦੀ ਹੈ

ਪ੍ਰੇਮਿ ਬੁਲਾਈ ਰਲੀ ਸਿਉ ਮਨ ਮਹਿ ਸਬਦੁ ਅਨੰਦੁ ॥
ਲਾਲਿ ਰਤੀ ਲਾਲੀ ਭਈ ਗੁਰਮੁਖਿ ਭਈ ਨਿਚਿੰਦੁ ॥

(ਰਾਮਕਲੀ ਮ: ੧, ੯੩੧-੭)

ਮਿਲਿ ਪ੍ਰੀਤਮ ਸੁਖੁ ਪਾਇਆ ਸਗਲ ਗੁਣਾ ਗਲਿ ਹਾਰੁ ॥
ਨਾਨਕ ਗੁਰਮੁਖਿ ਪਾਈਐ ਹਰਿ ਸਿਉ ਪ੍ਰੀਤਿ ਪਿਆਰੁ ॥

(ਰਾਮਕਲੀ ਮ: ੧, ੯੩੭-੧੨)

ਅੰਤਰਿ ਪ੍ਰੇਮੁ ਪਰਾਪਤਿ ਦਰਸਨੁ ॥ ਗੁਰਬਾਣੀ ਸਿਉ ਪ੍ਰੀਤਿ ਸੁਪਰਸਨੁ ॥
ਅਹਿਨਿਸਿ ਨਿਰਮਲ ਜੋਤਿ ਸਬਾਈ ਘਟਿ ਦੀਪਕੁ ਗੁਰਮੁਖਿ ਜਾਤਾ ਹੇ ॥

(ਮਾਰੂ ਮ: ੧, ੧੦੩੨-੪)

## ੧੦. ਪ੍ਰੇਮ ਦੇ ਚਾਹਵਾਨਾਂ ਨੂੰ ਜੇ ਸਿਰ ਦੇਣ ਦੀ ਲੋੜ ਪਏ ਤਾਂ ਦੇ ਦਿੰਦੇ ਹਨ

ਕਬੀਰ ਜੋ ਤੁਹਿ ਸਾਧ ਪਿਰੰਮ ਕੀ ਸੀਸੁ ਕਾਟਿ ਕਰਿ ਗੋਇ ॥
ਖੇਲਤ ਖੇਲਤ ਹਾਲ ਕਰਿ ਜੋ ਕਿਛੁ ਹੋਇ ਤ ਹੋਇ ॥
(ਸਲੋਕ ਕਬੀਰ, ੧੩੭੭–੧੦)

ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥
(ਸਲੋਕ ਮ: ੧, ੧੪੧੨–੨)

## ੧੧. ਪ੍ਰੇਮ ਸਾਕਤ ਜਾਂ ਮਨਮੁਖ ਨੂੰ ਨਸੀਬ ਨਹੀਂ ਹੁੰਦਾ

ਬਿਨੁ ਗੁਰ ਪ੍ਰੀਤਿ ਨ ਊਪਜੈ ਭਾਈ ਮਨਮੁਖਿ ਦੂਜੈ ਭਾਇ ॥
ਤੁਹ ਕੁਟਹਿ ਮਨਮੁਖ ਕਰਮ ਕਰਹਿ ਭਾਈ ਪਲੈ ਕਿਛੂ ਨ ਪਾਇ ॥
(ਸੋਰਠਿ ਮ: ੩, ੬੦੩–੧)

ਸਾਕਤ ਪ੍ਰੇਮੁ ਨ ਪਾਈਐ ਹਰਿ ਪਾਈਐ ਸਤਿਗੁਰ ਭਾਇ ॥
ਸੁਖ ਦੁਖ ਦਾਤਾ ਗੁਰੁ ਮਿਲੈ ਕਹੁ ਨਾਨਕ ਸਿਫਤਿ ਸਮਾਇ ॥
(ਸੋਰਠਿ ਮ: ੧, ੫੯੭–੧੫)

## ੧੨. ਕਰਮ ਧਰਮ ਪਾਠ ਜੋਗਾਭਿਆਸ ਆਦਿਕ ਨਾਲ ਪ੍ਰੇਮ ਨਹੀਂ ਉਪਜਦਾ, ਇਹ ਸਭ ਪ੍ਰੇਮ ਪੁਰ ਕੁਰਬਾਨ ਹਨ

ਅਨਿਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੈ ਭ੍ਰਮ ਫਾਸ ॥
ਪ੍ਰੇਮ ਭਗਤਿ ਨਹੀ ਊਪਜੈ ਤਾਤੇ ਰਵਿਦਾਸ ਉਦਾਸ ॥
(ਗਉੜੀ ਰਵਿਦਾਸ ਜੀ, ੩੪੬–੧੮)

ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ ॥
ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ ॥
(ਗਉੜੀ ਰਵਿਦਾਸ ਜੀ, ੩੪੬–੯)

ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ ॥
ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ ॥
(ਚਉਬੋਲੇ ਮ: ੫, ੧੩੬੪–੩)

## ੧੩. ਉਹ ਜਪ, ਤਪ ਤੇ ਬ੍ਰਤ ਪੂਜਾ ਹੈ, ਜਿਸ ਕਰਕੇ ਹਰਿ ਨਾਲ ਪ੍ਰੀਤਿ ਲੱਗੇ

ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥
ਬਿਨੁ ਹਰਿ ਪ੍ਰੀਤਿ ਹੋਰ ਪ੍ਰੀਤਿ ਸਭ ਝੂਠੀ ਇਕ ਖਿਨ ਮਹਿ ਬਿਸਰਿ ਸਭ ਜਾਇ ॥
(ਬੈਰਾੜੀ ਮ: ੪,੭੨੦-੧੩)

## ੧੪. ਹਰੀ ਜਨ ਜੋਬਨ ਜਾਣ ਤੋਂ ਨਹੀਂ ਡਰਦੇ, ਉਹ ਪ੍ਰੇਮ ਦੇ ਜਾਣ ਤੋਂ ਡਰਦੇ ਹਨ

ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥
ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥
(ਸਲੋਕ ਫਰੀਦ,੧੩੭੯-੧੩)

ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ ॥
ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ ॥ (ਆਸਾ ਰਵਿਦਾਸ ਜੀ, ੪੮੬-੧੮)

## ੧੫. ਪ੍ਰੇਮ ਬਿਨਾਂ ਕਾਇਆ ਨਿਕੰਮੀ ਹੈ

ਚਿਤੇ ਦਿਸਹਿ ਧਉਲਹਰ ਬਗੇ ਬੰਕ ਦੁਆਰ ॥
ਕਰਿ ਮਨ ਖੁਸੀ ਉਸਾਰਿਆ ਦੂਜੈ ਹੇਤਿ ਪਿਆਰਿ ॥
ਅੰਦਰੁ ਖਾਲੀ ਪ੍ਰੇਮ ਬਿਨੁ ਢਹਿ ਢੇਰੀ ਤਨੁ ਛਾਰੁ ॥ (ਸਿਰੀ ਰਾਗੁ ਮ:੧,੬੨-੧੬)

ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥
(ਗਉੜੀ ਮ: ੫, ੨੫੩-੮)

ਪ੍ਰਿਅ ਪ੍ਰੀਤਿ ਲਾਗੀ ਮਿਲੁ ਬੈਰਾਗੀ ਖਿਨੁ ਰਹਨੁ ਧ੍ਰਿਗੁ ਤਨੁ ਤਿਸੁ ਬਿਨਾ ॥
ਪਲਕਾ ਨ ਲਾਗੈ ਪ੍ਰਿਅ ਪ੍ਰੇਮ ਪਾਗੈ ਚਿਤਵੰਤਿ ਅਨਦਿਨੁ ਪ੍ਰਭ ਮਨਾ ॥
(ਆਸਾ ਮ: ੫, ੪੬੨-੫)

## ੧੬. ਮਾਇਆ ਮੋਹ ਛੱਡਕੇ ਮਾਲਕ ਨਾਲ ਪ੍ਰੀਤਿ ਕਰੋ, ਸਭ ਵੱਲੋਂ ਪ੍ਰੀਤਿ ਹਟੇ, ਤਾਂ ਪ੍ਰੀਤਮ ਆਂਵਦਾ ਹੈ

ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥
ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥
(ਸੋਰਠਿ ਨਾਮਦੇਵ, ੬੫੭-੬)

ਜਾਰਉ ਐਸੀ ਪ੍ਰੀਤਿ ਕੁਟੰਬ ਸਨਬੰਧੀ ਮਾਇਆ ਮੋਹ ਪਸਾਰੀ ॥'
ਜਿਸੁ ਅੰਤਰਿ ਪ੍ਰੀਤਿ ਰਾਮ ਰਸੁ ਨਾਹੀ ਦੁਬਿਧਾ ਕਰਮ ਬਿਕਾਰੀ ॥
(ਸਾਰੰਗ ਮ: ੧, ੧੧੯੮-੩)

## ੧੭. ਪ੍ਰੇਮ ਦੇ ਫਲ

### (੧) ਪ੍ਰੇਮ ਵਿਚ ਸੁਖ ਅਨੰਦ ਤੇ ਤ੍ਰਿਪਤੀ ਹੈ।

ਮਨ ਹਰਿ ਕੇ ਨਾਮ ਕੀ ਪ੍ਰੀਤਿ ਸੁਖਦਾਈ ॥
ਕਰਿ ਕਿਰਪਾ ਨਾਨਕ ਆਪਿ ਲਏ ਲਾਈ ॥ (ਗਉੜੀ ਮ: ੫, ੨੪੮-੧੫)

ਧਰਣਿ ਸੁਵੰਨੀ ਖੜ ਰਤਨ ਜੜਾਵੀ ਹਰਿ ਪ੍ਰੇਮ ਪੁਰਖੁ ਮਨਿ ਵੁਠਾ ॥
ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ ॥
(ਗਉੜੀ ਵਾਰ ਮ: ੫, ੩੨੨-੬)

ਪ੍ਰਭ ਕੀ ਪ੍ਰੀਤਿ ਸਦਾ ਸੁਖੁ ਹੋਇ ॥ ਪ੍ਰਭ ਕੀ ਪ੍ਰੀਤਿ ਦੁਖੁ ਲਗੈ ਨ ਕੋਇ ॥
(ਆਸਾ ਮ: ੫, ੩੯੧-੧੩)

ਅਨਦ ਰੂਪ ਪ੍ਰਗਟਿਓ ਸਭ ਥਾਨਿ ॥ ਪ੍ਰੇਮ ਭਗਤਿ ਜੋਰੀ ਸੁਖ ਮਾਨਿ ॥
(ਰਾਮਕਲੀ ਮ: ੫, ੮੯੬-੪)

ਜਿਨ੍ੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ ॥
ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ ॥
(ਮਾਝ ਮ: ੫, ੧੩੫-੨)

ਪ੍ਰਿਅ ਪ੍ਰੇਮ ਸਹਜਿ ਮਨਿ ਅਨਦੁ ਧਰਉ ਰੀ ॥
ਪ੍ਰਭ ਮਿਲਬੇ ਕੀ ਲਾਲਸਾ ਤਾਤੇ ਆਲਸੁ ਕਹਾ ਕਰਉ ਰੀ ॥
(ਆਸਾ ਮ: ੫, ੩੮੯-੯)

ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ ॥
ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ ॥
(ਆਸਾ ਧੰਨਾ ਜੀ, ੪੮੭-੧੪)

ਕੜਛੀਆ ਫਿਰੰਨ੍ਹਿ ਸੁਆਉ ਨ ਜਾਣਨ੍ਹਿ ਸੁਞੀਆ ॥
ਸੇਈ ਮੁਖ ਦਿਸੰਨ੍ਹਿ ਨਾਨਕ ਰਤੇ ਪ੍ਰੇਮ ਰਸਿ ॥ (ਗੂਜਰੀ ਵਾਰ ਮ: ੫, ੫੨੧-੫)

ਪ੍ਰੇਮ ਠਗਉਰੀ ਜਿਨ ਕਉ ਪਾਈ ਤਿਨ ਰਸੁ ਪੀਅਉ ਭਾਰੀ ॥
ਤਾਕੀ ਕੀਮਤਿ ਕਹਣੁ ਨ ਜਾਈ ਕੁਦਰਤਿ ਕਵਨ ਹਮ੍ਾਰੀ ॥
(ਜੈਤਸਰੀ ਮ: ੫, ੭੦੨-੫)

ਚਰਨ ਕਮਲ ਸੰਗਿ ਪ੍ਰੀਤਿ ਮਨਿ ਲਾਗੀ ਸੁਰਿ ਜਨ ਮਿਲੇ ਪਿਆਰੇ ॥
ਨਾਨਕ ਅਨਦ ਕਰੇ ਹਰਿ ਜਪਿ ਜਪਿ ਸਗਲੇ ਰੋਗ ਨਿਵਾਰੇ ॥
(ਟੋਡੀ ਮ: ੫, ੭੧੫-੧)

ਮਿਲਿ ਪ੍ਰੀਤਮ ਸੁਖੁ ਪਾਇਆ ਸਗਲ ਗੁਣਾ ਗਲਿ ਹਾਰੁ ॥
ਨਾਨਕ ਗੁਰਮੁਖਿ ਪਾਈਐ ਹਰਿ ਸਿਉ ਪ੍ਰੀਤਿ ਪਿਆਰੁ ॥
(ਰਾਮਕਲੀ ਮ: ੧, ੯੩੭-੧੨)

ਨਾਮ ਵਿਹੂਣੇ ਭਰਮਸਹਿ ਆਵਹਿ ਜਾਵਹਿ ਨੀਤ ॥
ਇਕਿ ਬਾਂਧੇ ਇਕਿ ਢੀਲਿਆ ਇਕਿ ਸੁਖੀਏ ਹਰਿ ਪ੍ਰੀਤਿ ॥
(ਮਾਰੂ ਵਾਰ ਮ: ੪, ੧੦੮੭-੩)

ਸਦਾ ਰਾਵਹਿ ਪਿਰੁ ਆਪਣਾ ਸਚੀ ਸੇਜ ਸੁਭਾਇ ॥
ਪਿਰ ਕੈ ਪ੍ਰੇਮਿ ਮੋਹੀਆ ਮਿਲਿ ਪ੍ਰੀਤਮ ਸੁਖੁ ਪਾਇ ॥ (ਆਸਾਮ: ੩, ੪੨੬-੧੩)

ਸੁਤੜੇ ਸੁਖੀ ਸਵੰਨਿ੍ ਜੋ ਰਤੇ ਸਹ ਆਪਣੈ ॥
ਪ੍ਰੇਮ ਵਿਛੋਹਾ ਧਣੀ ਸਉ ਅਠੇ ਪਹਰ ਲਵੰਨਿ੍ ॥ (ਸਲੋਕ ਮ: ੫, ੧੪੨੫-੧੩)

ਜਿਨਾ ਲਗੀ ਪ੍ਰੀਤਿ ਪ੍ਰਭ ਨਾਮ ਸਹਜ ਸੁਖ ਸਾਰੁ ॥
ਨਾਨਕ ਇਕੁ ਆਰਾਧੇ ਸੰਤਨ ਰੇਣਾਰੁ ॥ (ਰਾਮਕਲੀ ਵਾਰ ਮ: ੫, ੯੬੨-੬)

ਜਾਕੀ ਪ੍ਰੀਤਿ ਸਦਾ ਸੁਖੁ ਹੋਇ ॥ ਨਾਨਕੁ ਗਾਵੈ ਗੁਰ ਮਿਲਿ ਸੋਇ ॥
(ਗਉੜੀ ਮ: ੫, ੧੮੭-੧੬)

ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨਹਾਰੁ ॥
ਨਾਨਕ ਸੁਖਿ ਸਵਨੁ ਸੋਹਾਗਣੀ ਜਿਨ੍ ਸਹ ਨਾਲਿ ਪਿਆਰੁ ॥
(ਵਾਰ ਮਲਾਰ ਮ: ੨, ੧੨੮੦-੩)

### (੨) ਪ੍ਰੇਮ ਆਪਣਾ ਅਤੇ ਕੁਲਾਂ ਦਾ ਉਧਾਰ ਕਰਦਾ ਹੈ ।

ਗੋਵਿੰਦ ਪ੍ਰੀਤਿ ਸਨਕਾਦਿਕ ਉਧਾਰੇ ॥ ਰਾਮ ਨਾਮ ਸਬਦਿ ਬੀਚਾਰੇ ॥
(ਭੈਰਉ ਮ: ੩, ੧੧੨੯-੧੨)

ਰਾਮ ਨਾਮਿ ਜਿਨ ਪ੍ਰੀਤਿ ਪਿਆਰੁ॥ਆਪਿ ਉਧਰੇ ਸਭਿ ਕੁਲ ਉਧਾਰਨਹਾਰੁ॥
(ਭੈਰਉ ਮ: ੩,੧੧੨੯-੧੦)

ਪ੍ਰਭ ਕੀ ਪ੍ਰੀਤਿ ਸਗਲ ਉਧਾਰੈ ॥ ਪ੍ਰਭ ਕੀ ਪ੍ਰੀਤਿ ਚਲੈ ਸੰਗਾਰੈ ॥
(ਆਸਾ ਮ: ੫,੩੯੧-੧੭)

### (੩) ਮਨ ਮਰਦਾ ਹੈ ਤੇ ਹਉਮੇ ਦਾ ਨਾਸ਼ ਹੁੰਦਾ ਹੈ ।

ਮੇਰੈ ਅੰਤਰਿ ਪ੍ਰੀਤਿ ਲਗੀ ਦੇਖਨ ਕਉ ਗੁਰਿ ਹਿਰਦੇ ਨਾਲਿ ਦਿਖਾਇਆ॥
ਸਹਜ ਅਨੰਦੁ ਭਇਆ ਮਨਿ ਮੋਰੈ ਗੁਰ ਆਗੈ ਆਪੁ ਵੇਚਾਇਆ ॥
(ਗਉੜੀ ਮ: ੪, ੧੭੨-੧੦)

ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥
ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥ (ਆਸਾ ਮ: ੪, ੪੪੯-੧)

ਮਨੁ ਵਸਗਤਿ ਆਇਆ ਪਰਮ ਪਦੁ ਪਾਇਆ ਸਾਧਨ ਕੰਤਿ ਪਿਆਰੀ ॥
ਅੰਤਰਿ ਪ੍ਰੇਮੁ ਲਗਾ ਹਰਿ ਸੇਤੀ ਘਰਿ ਸੋਹੈ ਹਰਿ ਪ੍ਰਭ ਨਾਰੀ ॥
(ਵਡਹੰਸੁ ਮ: ੪, ੫੭੬-੮)

ਜਹ ਉਹੁ ਜਾਇ ਤਹੀ ਸੁਖੁ ਪਾਵੈ ਮਾਇਆ ਤਾਸੁ ਨ ਝੋਲੈ ਦੇਵ ॥
ਕਹਿ ਕਬੀਰ ਮੇਰਾ ਮਨੁ ਮਾਨਿਆ ਰਾਮ ਪ੍ਰੀਤਿ ਕੀ ਓਲੈ ਦੇਵ ॥
(ਬਿਲਾਵਲੁ ਕਬੀਰ, ੮੫੭–੧੫)

ਬਿਸਰਤ ਨਾਹਿ ਮਨ ਤੇ ਹਰੀ ॥
ਅਬ ਇਹ ਪ੍ਰੀਤਿ ਮਹਾ ਪ੍ਰਬਲ ਭਈ ਆਨ ਬਿਖੈ ਜਰੀ ॥
(ਕੇਦਾਰਾ ਮ: ੫, ੧੧੨੧–੨)

ਗੁਰ ਪ੍ਰੀਤਿ ਪਿਆਰੇ ਚਰਨ ਕਮਲ ਰਿਦ ਅੰਤਰਿ ਧਾਰੇ ॥
ਦਰਸੁ ਸਫਲਿਓ ਦਰਸੁ ਪੇਖਿਓ ਗਏ ਕਿਲਬਿਖ ਗਏ ॥
ਮਨ ਨਿਰਮਲ ਉਜੀਆਰੇ ॥ (ਮਲਾਰ ਮ: ੫, ੧੨੭੨–੧੨)

ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ ॥
ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ ॥
(ਚਉਬੋਲੇ ਮ: ੫, ੧੩੬੪–੧੯)

ਨਿਰਮਲ ਹੰਸਾ ਪ੍ਰੇਮਿ ਪਿਆਰਿ ॥ ਹਰਿ ਸਰਿ ਵਸੈ ਹਉਮੈ ਮਾਰਿ ॥
ਅਹਿਨਿਸਿ ਪ੍ਰੀਤਿ ਸਬਦਿ ਸਾਚੈ ਹਰਿ ਸਰਿ ਵਾਸਾ ਪਾਵਣਿਆ ॥
(ਮਾਝ ਮ: ੩, ੧੨੮–੧੮)

ਪ੍ਰਭ ਕੀ ਪ੍ਰੀਤਿ ਹਉਮੈ ਮਲੁ ਖੋਇ ॥ ਪ੍ਰਭ ਕੀ ਪ੍ਰੀਤਿ ਸਦ ਨਿਰਮਲ ਹੋਇ ॥
(ਆਸਾ ਮ: ੫, ੩੯੧–੧੩)

ਅਹੰ ਤੋਰੋ ਮੁਖੁ ਜੋਰੋ॥ਗੁਰੁ ਗੁਰੁ ਕਰਤ ਮਨੁ ਲੋਰੋ॥ਪ੍ਰਿਅ ਪ੍ਰੀਤਿ ਪਿਆਰੋ ਮੋਰੋ॥
(ਕਾਨੜਾ ਮ: ੩, ੧੩੦੬–੧੬)

ਪ੍ਰਿਅ ਸਿਉ ਪ੍ਰੀਤਿ ਨ ਉਲਟੈ ਕਬਹੂ ਜੋ ਤੈ ਭਾਵੈ ਸਾਈ ॥
ਨੀਦ ਗਈ ਹਉਮੈ ਤਨਿ ਥਾਕੀ ਸਚ ਮਤਿ ਰਿਦੈ ਸਮਾਈ ॥
(ਮਲਾਰ ਮ: ੧, ੧੨੭੪–੧੩)

### (੪) ਭੈ, ਭਰਮ, ਆਵਣ ਜਾਣਾ ਮਿਟ ਜਾਂਦਾ ਹੈ।

ਹਰਿ ਹਰਿ ਮਨਿ ਭਾਇਆ ਪਰਮ ਸੁਖ ਪਾਇਆ
ਹਰਿ ਲਾਹਾ ਪਦੁ ਨਿਰਬਾਣੁ ਜੀਉ ॥
ਹਰਿ ਪ੍ਰੀਤਿ ਲਗਾਈ ਹਰਿ ਨਾਮੁ ਸਖਾਈ ਭ੍ਰਮੁ ਚੂਕਾ ਆਵਣੁ ਜਾਣੁ ਜੀਉ॥
(ਆਸਾ ਮ: ੪, ੪੪੪–੧੯)

ਸ੍ਰੀ ਰੰਗ ਰਾਤੇ ਨਾਮ ਮਾਤੇ ਭੈ ਭਰਮ ਦੁਤੀਆ ਸਗਲ ਖੋਤ ॥
ਕਰਿ ਮਇਆ ਦਇਆ ਦਇਆਲ ਪੂਰਨ ਹਰਿ ਪ੍ਰੇਮ ਨਾਨਕ ਮਗਨ ਹੋਤ ॥
(ਆਸਾ ਮ: ੫, ੪੬੨–੬)

ਜਾਕੀ ਪ੍ਰੀਤਿ ਗੋਬਿੰਦ ਸਿਉ ਲਾਗੀ ॥ ਦੂਖੁ ਦਰਦੁ ਭ੍ਰਮੁ ਤਾਕਾ ਭਾਗੀ ॥
(ਗਉੜੀ ਮ: ੫, ੧੮੪–੯)

ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ ॥
ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ ॥
(ਸੋਰਠਿ ਮ: ੪, ੬੦੭-੧੯)

(੫) ਤਿੰਨਾਂ ਤਾਪਾਂ, ਦੁਖਾਂ ਤੇ ਰੋਗਾਂ ਦਾ ਨਾਸ਼ ਹੁੰਦਾ ਹੈ।

ਤਾਪਾ ਬਿਨਾਸਨ ਦੂਖ ਨਾਸਨ ਮਿਲੁ ਪ੍ਰੇਮੁ ਮਨਿ ਤਨਿ ਅਤਿ ਘਨਾ ॥
ਸੁੰਦਰੁ ਚਤੁਰੁ ਸੁਜਾਨ ਸੁਆਮੀ ਕਵਨ ਰਸਨਾ ਗੁਣ ਭਨਾ ॥
(ਆਸਾ ਮ: ੫, ੪੬੨-੯)

ਚਰਨ ਕਮਲ ਸੰਗਿ ਪ੍ਰੀਤਿ ਮਨਿ ਲਾਗੀ ਸੁਰਿ ਜਨ ਮਿਲੇ ਪਿਆਰੇ ॥
ਨਾਨਕ ਅਨਦ ਕਰੇ ਹਰਿ ਜਪਿ ਜਪਿ ਸਗਲੇ ਰੋਗ ਨਿਵਾਰੇ ॥
(ਗੌੜੀ ਮ: ੫, ੨੧੫-੧)

(੬) ਮਾਇਆ, ਪਾਪ, ਵਿਕਾਰ ਤੇ ਦੁਰਮਤਿ ਮਿਟ ਜਾਂਦੇ ਹਨ।

ਅੰਚਲਾ ਗਹਾਇਓ ਜਨ ਅਪੁਨੇ ਕਉ ਮਨੁ ਬੀਧੋ ਪ੍ਰੇਮ ਕੀ ਖੋਰੀ ॥
ਜਸੁ ਗਾਵਤ ਭਗਤਿ ਰਸੁ ਉਪਜਿਓ ਮਾਇਆ ਕੀ ਜਾਲੀ ਤੋਰੀ ॥
(ਨਟ ਮ: ੫, ੯੭੯-੧੧)

ਜਹ ਓਹੁ ਜਾਇ ਤਹੀ ਸੁਖੁ ਪਾਵੈ ਮਾਇਆ ਤਾਸੁ ਨ ਝੋਲੈ ਦੇਵ ॥
ਕਹਿ ਕਬੀਰ ਮੇਰਾ ਮਨੁ ਮਾਨਿਆ ਰਾਮ ਪ੍ਰੀਤਿ ਕੀ ਓਲੈ ਦੇਵ ॥
(ਬਿਲਾਵਲੁ ਕਬੀਰ ਜੀ, ੮੫੭-੧੫)

ਦਿਨੁ ਰੈਣਿ ਸੁਹਾਵੜੀ ਆਈ ਸਿਮਰਤ ਨਾਮੁ ਹਰੇ ॥
ਚਰਣ ਕਮਲ ਸੰਗਿ ਪ੍ਰੀਤਿ ਕਲਮਲ ਪਾਪ ਟਰੇ ॥
(ਆਸਾ ਮ: ੫, ੪੫੮-੧੯)

ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ ॥
ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ ॥
(ਮਾਝ ਮ: ੫, ੧੩੬-੧੦)

ਚਰਨ ਕਮਲ ਸੰਗਿ ਲਾਗੀ ਪ੍ਰੀਤਿ ॥ ਬਿਸਰਿ ਗਈ ਸਭ ਦੁਰਮਤਿ ਰੀਤਿ ॥
(ਬਿਲਾਵਲੁ ਮ: ੫, ੮੦੨-੬)

(੭) ਤ੍ਰਿਸ਼ਨਾ ਤੇ ਦੁਬਿਧਾ ਦਾ ਨਾਸ ਹੁੰਦਾ ਹੈ ਤੇ ਮਨ ਦੀ ਮਲ ਜਾਂਦੀ ਹੈ।

ਮੈ ਪ੍ਰੇਮੁ ਨ ਚਾਖਿਆ ਮੇਰੇ ਪਿਆਰੇ ਭਾਉ ਕਰੇ ॥
ਮਨਿ ਤ੍ਰਿਸਨਾ ਨ ਬੁਝੀ ਮੇਰੇ ਪਿਆਰੇ ਨਿਤ ਆਸ ਕਰੇ ॥
(ਆਸਾ ਮ: ੪, ੪੫੧-੧੯)

ਕਬੀਰ ਪ੍ਰੀਤਿ ਇਕ ਸਿਉ ਕੀਏ ਆਨ ਦੁਬਿਧਾ ਜਾਇ ॥
ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ ॥ (ਸਲੋਕ ਕਬੀਰ ਜੀ, ੧੩੬੫-੧੫)

ਬੇਦ ਬਖਿਆਨ ਕਰਤ ਸਾਧੂ ਜਨ ਭਾਗ ਹੀਨ ਸਮਝਤ ਨਹੀ ਖਲੁ ॥
ਪ੍ਰੇਮ ਭਗਤਿ ਰਾਚੇ ਜਨ ਨਾਨਕ ਹਰਿ ਸਿਮਰਨਿ ਦਹਨ ਭਏ ਮਲ ॥
(ਟੋਡੀ ਮ: ੫, ੭੧੭-੮)

(੮) ਇੱਛਾਂ ਪੂਰਨ ਹੁੰਦੀਆਂ ਹਨ ।

ਜਿਸੁ ਪ੍ਰੀਤਿ ਲਾਗੀ ਨਾਮ ਸੇਤੀ ਮਨੁ ਤਨੁ ਅੰਮ੍ਰਿਤ ਭੀਜੈ ॥
ਬਿਨਵੰਤਿ ਨਾਨਕ ਇਛ ਪੁੰਨੀ ਪੇਖਿ ਦਰਸਨੁ ਜੀਜੈ ॥
(ਸੂਹੀ ਮ: ੫, ੭੮੪-੯)

(੯) ਭਗਤੀ ਉਤਪੰਨ ਹੁੰਦੀ ਹੈ, ਪ੍ਰੇਮ ਬਿਨਾਂ ਭਗਤੀ ਨਹੀਂ ਹੋ ਸਕਦੀ ।

ਲੜਿ ਲੀਨੇ ਲਾਇ ਨਉ ਨਿਧਿ ਪਾਏ ਨਾਉ ਸਰਬਸੁ ਠਾਕੁਰਿ ਦੀਨਾ ॥
ਨਾਨਕ ਸਿਖ ਸੰਤ ਸਮਝਾਈ ਹਰਿ ਪ੍ਰੇਮ ਭਗਤਿ ਮਨੁ ਲੀਨਾ ॥
(ਸਿਰੀ ਰਾਗੁ ਮ: ੫, ੮੦-੬)

ਅਵਗਣ ਬਖਸਣਹਾਰਾ ਕਾਮਣਿ ਕੰਤੁ ਪਿਆਰਾ ਘਟਿ ਘਟਿ ਰਹਿਆ ਸਮਾਈ॥
ਪ੍ਰੇਮ ਪ੍ਰੀਤਿ ਭਾਇ ਭਗਤੀ ਪਾਈਐ ਸਤਿਗੁਰਿ ਬੂਝ ਬੁਝਾਈ ॥
(ਗਉੜੀ ਮ: ੩, ੨੪੫-੧੩)

ਐਸੇ ਪ੍ਰੇਮ ਭਗਤਿ ਵੀਚਾਰੀ ॥ ਗੁਰਮੁਖਿ ਸਾਚਾ ਨਾਮੁ ਮੁਰਾਰੀ ॥
(ਆਸਾ ਮ: ੧, ੪੧੪-੭)

ਸਿਧ ਮਨੁਖੵ ਦੇਵ ਅਰੁ ਦਾਨਵ ਇਕੁ ਤਿਲੁ ਤਾਕੋ ਮਰਮੁ ਨ ਪਾਵਤ ॥
ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ ਹਰਿ ਜਨ ਤਾਕੈ ਦਰਸਿ ਸਮਾਵਤ ॥
(ਸਵਈਏ ਮ: ੫, ੧੩੮੮-੧੩)

ਅੰਚਲਾ ਗਹਾਇਓ ਜਨ ਅਪੁਨੇ ਕਉ ਮਨੁ ਬੀਧੋ ਪ੍ਰੇਮ ਕੀ ਖੋਰੀ ॥
ਜਸੁ ਗਾਵਤ ਭਗਤਿ ਰਸੁ ਉਪਜਿਓ ਮਾਇਆ ਕੀ ਜਾਲੀ ਤੋਰੀ ॥
(ਨਟ ਮ: ੫,੬੭੯-੧੦)

ਬਿਨੁ ਪਿਆਰੈ ਭਗਤਿ ਨ ਹੋਵਈ ਨਾ ਸੁਖੁ ਹੋਇ ਸਰੀਰਿ ॥
ਪ੍ਰੇਮ ਪਦਾਰਥੁ ਪਾਈਐ ਗੁਰ ਭਗਤੀ ਮਨ ਧੀਰਿ ॥ (ਆਸਾ ਮ: ੩, ੪੨੯-੧੭)

ਬਿਨੁ ਪ੍ਰੀਤੀ ਭਗਤਿ ਨ ਹੋਵਈ ਬਿਨੁ ਸਬਦੈ ਥਾਇ ਨ ਪਾਇ ॥
ਸਬਦੇ ਹਉਮੈ ਮਾਰੀਐ ਮਾਇਆ ਕਾ ਭ੍ਰਮੁ ਜਾਇ ॥(ਸਿਰੀ ਰਾਗੁ ਮ: ੩, ੬੭-੫)

ਗੁਰਮੁਖਿ ਭਗਤਿ ਅੰਤਰਿ ਪ੍ਰੀਤਿ ਪਿਆਰੁ ॥ਗੁਰਕਾ ਸਬਦੁ ਸਹਜਿਵੀਚਾਰੁ॥
(ਆਸਾ ਮ: ੩, ੩੬੪-੧੮)

ਸਜਣ ਮਿਲੇ ਸਜਣਾ ਜਿਨ ਸਤਗੁਰ ਨਾਲਿ ਪਿਆਰੁ ॥
ਮਿਲਿ ਪ੍ਰੀਤਮ ਤਿਨੀ ਧਿਆਇਆ ਸਚੈ ਪ੍ਰੇਮਿ ਪਿਆਰੁ ॥
(ਵਡਹੰਸ ਵਾਰ ਮ: ੩, ੫੮੭-੧੨)

(੧੦) ਪ੍ਰੇਮੀ ਭਉਜਲ ਤਰ ਜਾਂਦਾ ਹੈ ਤੇ ਮੁਕਤੀ ਪ੍ਰਾਪਤ ਕਰ ਲੈਂਦਾ ਹੈ।

ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ ॥
ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ ॥ (ਮਾਝ ਮ: ੫, ੧੩੬-੯)
ਪ੍ਰਭ ਕੀ ਪ੍ਰੀਤਿ ਇਹੁ ਭਵਜਲੁ ਤਰੈ ॥ ਪ੍ਰਭ ਕੀ ਪ੍ਰੀਤਿ ਜਮ ਤੇ ਨਹੀ ਡਰੈ ॥
(ਆਸਾ ਮ: ੫, ੩੯੧-੧੬)

(੧੧) ਸੋਭਾ ਹੁੰਦੀ ਹੈ ਤੇ ਦਰਗਹ ਮਾਨ ਮਿਲਦਾ ਹੈ।

ਪ੍ਰਭ ਕੀ ਪ੍ਰੀਤਿ ਸਦ ਸੋਭਾਵੰਤ ॥ ਪ੍ਰਭ ਕੀ ਪ੍ਰੀਤਿ ਸਭ ਮਿਟੀ ਹੈ ਚਿੰਤ ॥
(ਆਸਾ ਮ: ੫, ੩੯੧-੧੬)

ਨਾਮ ਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ ॥
ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ ॥
(ਸੂਹੀ ਮ: ੪, ੭੩੩-੯)

ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥
(ਆਸਾ ਮ: ੫, ੪੮੭-੧੭)

(੧੨) ਸਹਜ ਗਤੀ ਤੇ ਨਿਹਚਲ ਆਸਣ ਦੀ ਪ੍ਰਾਪਤੀ।

ਸਗਲ ਗੁਣ ਸੁਗਿਆਨ ਪੂਰਨ ਆਪਣੇ ਪ੍ਰਭ ਭਾਣੀ ॥
ਬਿਨਵੰਤਿ ਨਾਨਕ ਰੰਗਿ ਰਾਤੀ ਪ੍ਰੇਮ ਸਹਜਿ ਸਮਾਣੀ ॥
(ਆਸਾ ਮ: ੫, ੪੫੯-੧੪)

ਗੋਬਿੰਦ ਪ੍ਰੀਤਿ ਸਿਉ ਇਕੁ ਸਹਜੁ ਉਪਜਿਆ ਵੇਖੁ ਜੈਸੀ ਭਗਤਿ ਬਨੀ ॥
ਆਪ ਸੇਤੀ ਆਪੁ ਖਾਇਆ ਤਾ ਮਨੁ ਨਿਰਮਲੁ ਹੋਆ ਜੋਤੀ ਜੋਤਿ ਸਮਾਈ॥
(ਗੂਜਰੀ ਮ: ੩, ੪੯੦-੫)

ਸਰਵਰ ਹੰਸਾ ਛੋਡਿ ਨ ਜਾਇ ॥ ਪ੍ਰੇਮ ਭਗਤਿ ਕਰਿ ਸਹਜਿ ਸਮਾਇ ॥
(ਧਨਾਸਰੀ ਮ: ੧, ੬੮੫-੧੬)

ਜਿਨਾ ਲਗੀ ਪ੍ਰੀਤਿ ਪ੍ਰਭ ਨਾਮ ਸਹਜ ਸੁਖ ਸਾਰੁ ॥
ਨਾਨਕ ਇਕੁ ਆਰਾਧੇ ਸੰਤਨ ਰੇਣਾਰੁ ॥
(ਰਾਮਕਲੀ ਵਾਰ ਮ: ੫, ੯੬੨-੬)

ਨਾਮੇ ਪ੍ਰੀਤਿ ਨਾਰਾਇਣ ਲਾਗੀ ॥ ਸਹਜ ਸੁਭਾਇ ਭਇਓ ਬੈਰਾਗੀ ॥
(ਭੈਰਉ ਨਾਮਦੇਉ ਜੀ, ੧੧੬੪-੧੫)

ਪ੍ਰਗਟਿਓ ਜੋਤਿ ਸਹਜ ਸੁਖ ਸੋਭਾ ਬਾਜੇ ਅਨਹਤ ਬਾਨੀ ॥
ਕਹੁ ਨਾਨਕ ਨਿਹਚਲ ਘਰੁ ਬਾਧਿਓ ਗੁਰਿ ਕੀਓ ਬੰਧਾਨੀ ॥
(ਧਨਾਸਰੀ ਮ: ੫, ੬੭੨-੨)

ਭਗਤਿ ਪ੍ਰੇਮ ਪਰਮ ਪਦੁ ਪਾਇਆ ਸਾਧ ਸੰਗਿ ਦੁਖ ਨਾਠੇ ॥
ਛਿਜੈ ਨ ਜਾਇ ਕਿਛੁ ਭਉ ਨ ਬਿਆਪੇ ਹਰਿ ਧਨੁ ਨਿਰਮਲੁ ਗਾਠੇ ॥
(ਆਸਾ ਮ: ੫, ੩੯੨-੬)

(੧੩) ਅੰਤਰ ਪ੍ਰੇਮ ਹੋਣ ਕਰਕੇ ਮਾਲਕ ਸਹਾਈ ਹੁੰਦਾ ਹੈ।

ਜਿਨ੍ਾ ਅੰਤਰਿ ਗੁਰਮੁਖਿ ਪ੍ਰੀਤਿ ਹੈ ਤਿਨ੍ ਹਰਿ ਰਖਣਹਾਰਾ ਰਾਮ ਰਾਜੇ ॥
ਤਿਨ੍ ਕੀ ਨਿੰਦਾ ਕੋਈ ਕਿਆ ਕਰੇ ਜਿਨ੍ ਹਰਿ ਨਾਮੁ ਪਿਆਰਾ ॥
(ਆਸਾ ਮ: ੪,੪੫੧-੧੧)

ਸਾਰਿ ਸਮਾਲੈ ਨਿਤਿ ਪ੍ਰਤਿਪਾਲੈ ਪ੍ਰੇਮ ਸਹਿਤ ਗਲਿ ਲਾਵੈ ॥
ਕਹੁ ਨਾਨਕ ਪ੍ਰਭ ਤੁਮਰੇ ਬਿਸਰਤ ਜਗਤ ਜੀਵਨੁ ਕੈਸੇ ਪਾਵੈ ॥
(ਸੋਰਠਿ ਮ: ੫, ੬੧੭-੧੬)

ਹਰਿ ਕੀ ਪ੍ਰੀਤਿ ਸਦਾ ਸੰਗਿ ਚਾਲੈ ॥ ਦਇਆਲ ਪੁਰਖ ਪੂਰਨ ਪ੍ਰਤਿਪਾਲੈ॥
(ਗਉੜੀ ਮ: ੫, ੨੪੦-੧੦)

ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ ॥
ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ ॥
(ਗੂਜਰੀ ਵਾਰ ਮ: ੫, ੫੨੦-੧)

ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ ॥
ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ ॥
(ਸੋਰਠਿ ਮ: ੫, ੬੦੯-੧੮)

(੧੪) ਮਾਲਕ ਦਾ ਮੇਲ ਹੁੰਦਾ ਹੈ।

ਜਾਕੋ ਪ੍ਰੇਮ ਸੁਆਉ ਹੈ ਚਰਨ ਚਿਤਵ ਮਨ ਮਾਹਿ ॥
ਨਾਨਕ ਬਿਰਹੀ ਬ੍ਰਹਮ ਕੇ ਆਨ ਨ ਕਤਹੂ ਜਾਹਿ॥ (ਚਉਬੋਲੇ ਮ: ੫, ੧੩੬੪-੬)

ਪ੍ਰੇਮ ਠਗਉਰੀ ਪਾਇ ਰੀਝਾਇ ਗੋਬਿੰਦ ਮਨੁ ਮੋਹਿਆ ਜੀਉ ॥
ਸੰਤਨ ਕੈ ਪਰਸਾਦਿ ਅਗਾਧਿ ਕੰਠੇ ਲਗਿ ਸੋਹਿਆ ਜੀਉ ॥
(ਸਿਰੀ ਰਾਗੁ ਮ: ੫, ੮੧-੫)

ਨਿਰਮਲ ਹੰਸਾ ਪ੍ਰੇਮ ਪਿਆਰਿ ॥ ਹਰਿ ਸਰਿ ਵਸੈ ਹਉਮੈ ਮਾਰਿ ॥
ਅਹਿਨਿਸਿ ਪ੍ਰੀਤਿ ਸਬਦਿ ਸਾਚੈ ਹਰਿ ਸਰਿ ਵਾਸਾ ਪਾਵਣਿਆ ॥
(ਮਾਝ ਮ: ੩, ੧੨੮-੧੮)

ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ ॥
ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ ॥
(ਮਾਝ ਮ: ੫, ੧੩੫-੧੫)

ਪ੍ਰੇਮ ਭਗਤਿ ਰਾਤੇ ਗੋਪਾਲ ॥ ਨਾਨਕ ਜਾਚੈ ਸਾਧ ਰਵਾਲ ॥
(ਗਉੜੀ ਮ: ੫, ੧੯੮-੧੦)

ਪ੍ਰੇਮ ਪਰਾਇਣ ਪ੍ਰੀਤਮ ਰਾਉ ॥ ਨਦਰਿ ਕਰੇ ਤਾ ਬੂਝੈ ਨਾਉ ॥
(ਗਉੜੀ ਮ: ੧, ੨੨੨-੧੬)

ਮੇਰੀ ਇਛ ਪੁਨੀ ਜੀਉ ਹਮ ਘਰਿ ਸਾਜਨੁ ਆਇਆ ॥
ਮਿਲਿ ਵਰੁ ਨਾਰੀ ਮੰਗਲੁ ਗਾਇਆ ॥
ਗੁਣ ਗਾਇ ਮੰਗਲੁ ਪ੍ਰੇਮਿ ਰਹਸੀ ਮੁੰਧ ਮਨਿ ਓਮਾਹਓ ॥
ਸਾਜਨ ਰਹੰਸੇ ਦੁਸਟ ਵਿਆਪੇ ਸਾਚੁ ਜਪਿ ਸਚੁ ਲਾਹਓ ॥
(ਗਉੜੀ ਮ: ੧, ੨੪੨-੧੭)

ਸੁਣਿ ਸਾਜਨ ਪ੍ਰੇਮ ਸੰਦੇਸਰਾ ਅਖੀ ਤਾਰ ਲਗੰਨਿ ॥
ਗੁਰਿ ਤੁਠੈ ਸਜਣੁ ਮੇਲਿਆ ਜਨ ਨਾਨਕ ਸੁਖਿ ਸਵੰਨਿ ॥
(ਗਉੜੀ ਵਾਰ ਮ: ੪, ੩੦੨-੧)

ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ ॥
ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ ॥
(ਗਉੜੀ ਰਵਿਦਾਸ ਜੀ, ੩੪੬-੮)

ਗੋਬਿੰਦ ਪ੍ਰੀਤਿ ਸਿਉ ਇਕੁ ਸਹਜੁ ਉਪਜਿਆ ਵੇਖੁ ਜੈਸੀ ਭਗਤਿ ਬਨੀ ॥
ਆਪ ਸੇਤੀ ਆਪੁ ਖਾਇਆ ਤਾ ਮਨੁ ਨਿਰਮਲੁ ਹੋਆ ਜੋਤੀ ਜੋਤਿ ਸਮਾਈ ॥
(ਗੂਜਰੀ ਮ: ੩, ੪੯੦-੪)

ਸਰਵਰਿ ਕਮਲੁ ਕਿਰਣਿ ਆਕਾਸੀ ਬਿਗਸੈ ਸਹਜਿ ਸੁਭਾਈ ॥
ਪ੍ਰੀਤਮ ਪ੍ਰੀਤਿ ਬਨੀ ਅਭਿ ਐਸੀ ਜੋਤੀ ਜੋਤਿ ਮਿਲਾਈ ॥
(ਮਲਾਰ ਮ: ੧, ੧੨੭੩-੧੦)

ਆਠ ਪਹਰ ਹਰਿ ਕੇ ਗੁਨ ਗਾਵੈ ਭਗਤਿ ਪ੍ਰੇਮ ਰਸਿ ਮਾਤਾ ॥
ਹਰਖ ਸੋਗ ਦੁਹੁ ਮਾਹਿ ਨਿਰਾਲਾ ਕਰਣੈਹਾਰੁ ਪਛਾਤਾ ॥
(ਗੂਜਰੀ ਮ: ੫, ੪੯੭-੧੯)

ਸਾ ਧਨ ਸਬਦਿ ਸੁਹਾਈ ਪ੍ਰੇਮ ਕਸਾਈ ਅੰਤਰਿ ਪ੍ਰੀਤਿ ਪਿਆਰੀ ॥
ਨਾਨਕ ਸਾ ਧਨ ਮੇਲਿ ਲਈ ਪਿਰਿ ਆਪੇ ਸਾਚੈ ਸਾਹਿ ਸਵਾਰੀ ॥
(ਵਡਹੰਸੁ ਮ: ੩, ੫੬੭-੧੮)

ਗੋਬਿਦ ਪ੍ਰੀਤਿ ਲਗੀ ਅਤਿ ਪਿਆਰੀ ॥
ਜਬ ਸਤਸੰਗ ਭਏ ਸਾਧੂ ਜਨ ਹਿਰਦੈ ਮਿਲਿਆ ਸਾਂਤਿ ਮੁਰਾਰੀ ॥
(ਸੋਰਠਿ ਮ: ੪, ੬੦੭-੪)

ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ ਹਰਿ ਰਤੀ ਹਰਿ ਰੰਗਿ ਚੋਲੇ ॥
ਹਰਿ ਜੈਸਾ ਪੁਰਖੁ ਨ ਲਭਈ ਸਭੁ ਦੇਖਿਆ ਜਗਤੁ ਮੈ ਟੋਲੇ ॥
(ਸੋਰਠਿ ਮ: ੪, ੬੪੨-੧੫)

ਪੂਰਨ ਪੂਰਿ ਰਹੇ ਕਿਰਪਾ ਨਿਧਿ ਆਨ ਨ ਪੇਖਉ ਹੋਰੀ ॥
ਨਾਨਕ ਮੇਲਿ ਲੀਓ ਦਾਸੁ ਅਪੁਨਾ ਪ੍ਰੀਤਿ ਨ ਕਬਹੂ ਥੋਰੀ ॥
(ਨਟ ਮਹਲਾ ੫, ੯੭੯-੧੨)

ਪ੍ਰਿਉ ਪ੍ਰਿਉ ਪ੍ਰੀਤਿ ਪ੍ਰੇਮਿ ਉਰ ਧਾਰੀ ॥ ਦੀਨਾ ਨਾਥੁ ਪੀਉ ਬਨਵਾਰੀ ॥
(ਪ੍ਰਭਾਤੀ ਮ: ੧, ੧੩੩੧-੧੩)

### (੧੫) ਮਾਲਕ ਚਿੱਤ ਵਿਚ ਵਸਦਾ ਹੈ।

ਜੀਵਨ ਪ੍ਰਾਨ ਅਧਾਰ ਮੇਰੀ ਰਾਸਿ ॥ ਪ੍ਰੀਤਿ ਲਾਈ ਕਰਿ ਰਿਦੈ ਨਿਵਾਸਿ ॥
(ਗਉੜੀ ਮ: ੫, ੨੪੦-੧੨)

ਊਠਤ ਬੈਠਤ ਹਰਿ ਭਜਹੁ ਸਾਧੂ ਸੰਗਿ ਪਰੀਤਿ ॥
ਨਾਨਕ ਦੁਰਮਤਿ ਛੁਟਿ ਗਈ ਪਾਰਬ੍ਰਹਮ ਬਸੇ ਚੀਤਿ ॥
(ਗਉੜੀ ਮ: ੫, ੨੯੭-੨)

ਅੰਤਰਿ ਗੋਵਿੰਦ ਜਿਸੁ ਲਾਗੈ ਪ੍ਰੀਤਿ ॥
ਹਰਿ ਤਿਸੁ ਕਦੇ ਨ ਵੀਸਰੈ ਹਰਿ ਹਰਿ ਕਰਹਿ ਸਦਾ ਮਨਿ ਚੀਤਿ ॥
(ਗੂਜਰੀ ਮ: ੩, ੪੯੧-੨)

ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ ॥ ਗੋਬਿਦੁ ਬਸੈ ਹਮਾਰੈ ਚੀਤਿ ॥
(ਭੈਰਉ ਨਾਮਦੇਵ ਜੀ, ੧੧੬੪-੧੯)

ਸਤਿਗੁਰ ਕੀਨੋ ਪਰ ਉਪਕਾਰੁ ॥ ਕਾਢਿ ਲੀਨ ਸਾਗਰ ਸੰਸਾਰ ॥
ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਗੋਬਿੰਦੁ ਬਸੈ ਨਿਤਾਨਿਤ ਚੀਤ ॥
(ਗਉੜੀ ਕਬੀਰ ਜੀ, ੩੩੧-੭)

ਪੂਰੈ ਗੁਰਿ ਮੇਟਿਓ ਭਰਮੁ ਅੰਧੇਰਾ ॥ ਭਜੁ ਪ੍ਰੇਮ ਭਗਤਿ ਪ੍ਰਭੁ ਨੇਰਾ ॥
(ਸੋਰਠਿ ਮ: ੫, ੬੧੫-੮)

ਘੜਿਭਾਡੇ ਜਿਨਿ ਅੰਮ੍ਰਿਤੁ ਪਾਇਆ॥ਪ੍ਰੇਮਭਗਤਿ ਪ੍ਰਭਿ ਮਨੁਪਤੀਆਇਆ॥
(ਧਨਾਸਰੀ ਮ: ੧, ੬੮੬-੧੦)

ਮਨੁ ਰਤਾ ਗੋਵਿੰਦ ਸੰਗਿ ਸਚੁ ਭੋਜਨੁ ਜੋੜੇ ॥
ਪ੍ਰੀਤਿ ਲਗੀ ਹਰਿ ਨਾਮ ਸਿਉ ਏ ਹਸਤੀ ਘੋੜੇ ॥
ਰਾਜ ਮਿਲਖ ਖੁਸੀਆ ਘਣੀ ਧਿਆਇ ਮੁਖੁ ਨ ਮੋੜੇ ॥
(ਗਉੜੀ ਵਾਰ ਮ: ੫, ੩੨੩-੮)

### (੧੬) ਨਿਜ ਘਰ ਵਾਸਾ ਹੁੰਦਾ ਹੈ।

ਸਚੈ ਕੋਟਿ ਗਿਰਾਂਇ ਨਿਜ ਘਰਿ ਵਸਿਆ ॥
ਸਤਿਗੁਰਿ ਤੁਠੈ ਨਾਉ ਪ੍ਰੇਮਿ ਰਹਸਿਆ ॥ (ਮਾਝ ਵਾਰ ਮ: ੨, ੧੪੬-੧੮)

### (੧੭) ਜੂਨੀਆਂ ਤੋਂ ਛੁਟਕਾਰਾ ਹੁੰਦਾ ਹੈ।

ਕਾਮ ਕ੍ਰੋਧ ਲੋਭ ਮੋਹ ਮੂਠੇ ਸਦਾ ਆਵਾਗਵਣ ॥
ਪ੍ਰਭ ਪ੍ਰੇਮ ਭਗਤਿ ਗੁਪਾਲ ਸਿਮਰਣ ਮਿਟਤ ਜੋਨੀ ਭਵਣ ॥
(ਗੂਜਰੀ ਮ: ੫, ੫੦੨-੧੦)

ਚੂਕਾ ਗਉਣੁ ਮਿਟਿਆ ਅੰਧਿਆਰੁ॥ਗੁਰਿ ਦਿਖਲਾਇਆ ਮੁਕਤਿ ਦੁਆਰੁ॥
ਹਰਿ ਪ੍ਰੇਮ ਭਗਤਿ ਮਨੁ ਤਨੁ ਸਦ ਰਾਤਾ॥ਪ੍ਰਭੂ ਜਨਾਇਆ ਤਬ ਹੀ ਜਾਤਾ॥
(ਪ੍ਰਭਾਤੀ ਮ: ੫, ੧੩੪੮-੧੫)

(੧੮) ਪ੍ਰੇਮ ਬਿਨਾਂ ਛੁਟਕਾਰਾ ਨਹੀਂ ।

ਮਨ ਰੇ ਕਿਉ ਛੂਟਹਿ ਬਿਨੁ ਪਿਆਰ ॥
ਗੁਰਮੁਖਿ ਅੰਤਰਿ ਰਵਿ ਰਹਿਆ ਬਖਸੇ ਭਗਤਿ ਭੰਡਾਰ ॥
(ਸਿਰੀ ਰਾਗੁ ਮ: ੧, ੬੦-੧)

## ੧੮. ਪ੍ਰੇਮ ਵਿਹੂਣੇ ਦੇ ਦੋਸ਼

(੧) ਆਵਾਗਉਣ ਦਾ ਚੱਕਰ ਬਣਿਆਂ ਰਹਿੰਦਾ ਹੈ ।

ਜਿਨ ਕਉ ਪ੍ਰੀਤਿ ਨਾਹੀ ਹਰਿ ਸੇਤੀ ਤੇ ਸਾਕਤ ਮੂੜ ਨਰ ਕਾਚੇ ॥
ਤਿਨ ਕਉ ਜਨਮੁ ਮਰਣੁ ਅਤਿ ਭਾਰੀ ਵਿਚਿ ਵਿਸਟਾ ਮਰਿ ਮਰਿ ਪਾਚੇ ॥
(ਗਉੜੀ ਮ: ੪, ੧੬੯-੧੩)

ਜਿਨਾ ਅੰਦਰਿ ਦੂਜਾ ਭਾਉ ਹੈ ਤਿਨ੍ਾ ਗੁਰਮੁਖਿ ਪ੍ਰੀਤਿ ਨ ਹੋਇ ॥
ਓਹੁ ਆਵੈ ਜਾਇ ਭਵਾਈਐ ਸੁਪਨੈ ਸੁਖੁ ਨ ਕੋਇ ॥
(ਗਉੜੀ ਵਾਰ ਮ: ੪, ੩੧੬-੧੪)

(੨) ਨਰਕਾਂ ਵਿਚ ਵਾਸਾ ਹੁੰਦਾ ਹੈ ।

ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ ॥ ਕੋਟਿ ਕਰਮ ਕਰਤੋ ਨਰਕਿ ਜਾਵੈ ॥
(ਗਉੜੀ ਮ: ੫, ੨੪੦-੭)

ਪੰਬਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ ॥
ਨਾਨਕ ਹਰਿ ਬਿਸਰਾਇਕੈ ਪਉਦੇ ਨਰਕਿ ਅੰਧ੍ਯਾਰ ॥
(ਸਲੋਕ ਮ: ੫, ੧੪੨੫-੧੯)

(੩)ਪ੍ਰੇਮ ਵਿਹੂਣੇ ਕਪਟੀ ਹੁੰਦੇ ਹਨ ।

ਜਿਨਕੈ ਪ੍ਰੀਤਿ ਨਾਹੀ ਹਰਿ ਹਿਰਦੈ ਤੇ ਕਪਟੀ ਨਰ ਨਿਤ ਕਪਟੁ ਕਮਾਂਤਿ॥
ਤਿਨ ਕਉ ਕਿਆ ਕੋਈ ਦੇਇ ਖਵਾਲੈ ਓਇ ਆਪਿ ਬੀਜਿ ਆਪੇ ਹੀ ਖਾਂਤਿ॥
(ਮਲਾਰ ਮ: ੪, ੧੨੬੪-੧੧)

(੪) ਪ੍ਰੇਮ ਵਿਹੂਣਾ ਦਇਆ ਤੋਂ ਹੀਨ ਹੁੰਦਾ ਹੈ ਤੇ ਦੁਬਿਧਾ ਵਿਕਾਰਾਂ ਵਿਚ ਰਹਿੰਦਾ ਹੈ ।

ਪ੍ਰੇਮ ਬਿਛੋਹਾ ਕਰਤ ਕਸਾਈ ॥ ਨਿਰਦੈ ਜੰਤੁ ਤਿਸੁ ਦਇਆ ਨ ਪਾਈ ॥
(ਸੂਹੀ ਮ: ੫, ੭੪੫-੨)

ਜਾਰਉ ਐਸੀ ਪ੍ਰੀਤਿ ਕੁਟੰਬ ਸਨਬੰਧੀ ਮਾਇਆ ਮੋਹ ਪਸਾਰੀ ॥
ਜਿਸੁ ਅੰਤਰਿ ਪ੍ਰੀਤਿ ਰਾਮ ਰਸੁ ਨਾਹੀ ਦੁਬਿਧਾ ਕਰਮ ਬਿਕਾਰੀ ॥
(ਸਾਰੰਗ ਮ: ੧, ੧੧੯੮-੪)

(੫) ਪ੍ਰੇਮ ਵਿਹੂਣੇ ਦਾ ਜਨਮ ਅਕਾਰਥ ਜਾਂਦਾ ਹੈ ਤੇ ਉਹ ਮਿਥਿਆ ਬਿਉਹਾਰਾਂ ਵਿਚ ਉਰਝ ਰਿਹਾ ਹੈ।

ਪ੍ਰੇਮੁ ਨ ਚਾਖਿਆ ਮੇਰੀ ਤਿਸ ਨ ਬੁਝਾਨੀ ॥
ਗਇਆ ਸੁ ਜੋਬਨੁ ਧਨੁ ਪਛੁਤਾਨੀ ॥

(ਆਸਾ ਮ: ੧, ੩੫੭-੨)

ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ ॥
ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ ॥

(ਸੂਹੀ ਵਾਰ ਮ: ੧, ੭੯੦-੧੬)

ਇਨਿ ਮਾਇਆ ਜਗਦੀਸ ਗੁਸਾਈ ਤੁਮ੍ਹਰੇ ਚਰਨ ਬਿਸਾਰੇ ॥
ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ ॥

(ਬਿਲਾਵਲ ਕਬੀਰ ਜੀ, ੮੫੭-੨)

ਮੂਸਨ ਮਰਮੁ ਨ ਜਾਨਈ ਮਰਤ ਹਿਰਤ ਸੰਸਾਰ ॥
ਪ੍ਰੇਮ ਪਿਰੰਮ ਨ ਬੇਧਿਓ ਉਰਝਿਓ ਮਿਥ ਬਿਉਹਾਰ ॥

(ਚਉਬੋਲੇ ਮ: ੫, ੧੩੬੪-੪)

(੬) ਦਰ ਬਦਰ ਖੁਆਰੀ ਤੇ ਬੇਹਾਲੀ ਹੁੰਦੀ ਹੈ।

ਸਾਕਤ ਨਰ ਪ੍ਰਾਨੀ ਸਦ ਭੂਖੇ ਨਿਤ ਭੂਖਨ ਭੂਖ ਕਰੀਜੈ ॥
ਧਾਵਤੁ ਧਾਇ ਧਾਵਹਿ ਪ੍ਰੀਤਿ ਮਾਇਆ ਲਖ ਕੋਸਨ ਕਉ ਬਿਥਿ ਦੀਜੈ ॥

(ਕਲਿਆਨ ਮ: ੪, ੧੩੨੪-੧੯)

ਘਬੁ ਦਬੁ ਜਬ ਜਾਰੀਐ ਬਿਛੁਰਤ ਪ੍ਰੇਮ ਬਿਹਾਲ ॥
ਮੂਸਨ ਤਬਹੀ ਮੂਸੀਐ ਬਿਸਰਤ ਪੁਰਖ ਦਇਆਲ ॥

(ਚਉਬੋਲੇ ਮ:੫, ੧੩੬੪-੫)

ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ ॥
ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ ॥

(ਮਾਰੂ ਵਾਰ ਮ: ੫, ੧੦੯੫-੩)

(੭) ਪ੍ਰੇਮ ਬਿਨਾਂ ਜੀਵਨ ਧ੍ਰਿਗ ਹੈ ਤੇ ਮੌਤ ਦੇ ਸਾਮਾਨ ਹੈ।

ਧ੍ਰਿਗੁ ਧ੍ਰਿਗੁ ਗ੍ਰਿਹੁ ਕੁਟੰਬੁ ਜਿਤੁ ਹਰਿ ਪ੍ਰੀਤਿ ਨ ਹੋਇ ॥
ਸੋਈ ਹਮਾਰਾ ਮੀਤੁ ਜੋ ਹਰਿ ਗੁਣ ਗਾਵੈ ਸੋਇ ॥
ਹਰਿ ਨਾਮ ਬਿਨਾ ਮੈ ਅਵਰੁ ਨ ਕੋਇ ॥

(ਗਉੜੀ ਮ: ੩, ੨੩੩-੬)

ਜਿਨ ਕਉ ਪਿਆਸ ਤੁਮਾਰੀ ਪ੍ਰੀਤਮ ਤਿਨ ਕਉ ਅੰਤਰੁ ਨਾਹੀ ॥
ਜਿਨ ਕਉ ਬਿਸਰੈ ਮੇਰੋ ਰਾਮੁ ਪਿਆਰਾ ਸੇ ਮੂਏ ਮਰਿ ਜਾਂਹੀਂ ॥

(ਮਲਾਰ ਮ: ੫, ੧੨੬੯-੧)

## ੧੯. ਮਾਲਕ ਤੋਂ ਛੁਟ ਹੋਰ ਸਭ ਪ੍ਰੀਤਿ ਮੋਹ ਮਾਇਆ ਹੈ, ਜੋ ਝੂਠੀ ਤੇ ਨਾਸ਼ਮਾਨ ਹੈ

ਗੁਰਮੁਖਿ ਨਾਮੁ ਸਮਾਲਿ ਪਰਾਣੀ ਅੰਤੇ ਹੋਇ ਸਖਾਈ ॥
ਇਹੁ ਮੋਹੁ ਮਾਇਆ ਤੇਰੈ ਸੰਗਿ ਨ ਚਾਲੈ ਝੂਠੀ ਪ੍ਰੀਤਿ ਲਗਾਈ ॥
(ਸਿਰੀ ਰਾਗੁ ਮ: ੫, ੭੭-੧੯)

ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ ॥
ਹਰਿ ਸਾਜਨੁ ਪੁਰਖੁ ਵਿਸਾਰਿਕੈ ਲਗੀ ਮਾਇਆ ਧੋਹੁ ॥
(ਮਾਝ ਮ: ੫, ੧੩੩-੧੭)

ਹੋਰੁ ਸਭ ਪ੍ਰੀਤਿ ਮਾਇਆ ਮੋਹੁ ਕਾਚਾ ॥
ਬਿਨਸਿ ਜਾਇ ਕੂਰਾ ਕਚੁ ਪਾਚਾ॥ਜਨ ਨਾਨਕ ਪ੍ਰੀਤਿ ਤ੍ਰਿਪਤਿ ਗੁਰੁ ਸਾਚਾ॥
(ਗਉੜੀ ਮ: ੪, ੧੬੪-੧੯)

ਕਬੀਰ ਜਉ ਤੁਹਿ ਸਾਧ ਪਿਰੰਮ ਕੀ ਪਾਕੇ ਸੇਤੀ ਖੇਲੁ ॥
ਕਾਚੀ ਸਰਸਉ ਪੇਲਿਕੈ ਨਾ ਖਲਿ ਭਈ ਨ ਤੇਲੁ ॥
(ਸਲੋਕ ਕਬੀਰ ਜੀ, ੧੩੭੭-੧੧)

## ੨੦. ਉਪਦੇਸ਼

ਪਰਧਨ ਪਰਦਾਰਾ ਪਰਨਿੰਦਾ ਇਨ ਸਿਉ ਪ੍ਰੀਤਿ ਨਿਵਾਰਿ ॥
ਚਰਨ ਕਮਲ ਸੇਵੀ ਰਿਦ ਅੰਤਰਿ ਗੁਰ ਪੂਰੇ ਕੈ ਆਧਾਰਿ ॥
(ਆਸਾ ਮ: ੫, ੩੭੯-੧੨)

ਹਰਿ ਪ੍ਰੀਤਿ ਕਰੀਜੈ ਮਾਨੁ ਨ ਕੀਜੈ ਇਕ ਰਾਤੀ ਕੇ ਹਭਿ ਪਾਹੁਣਿਆ ॥
ਅਬ ਕਿਆ ਰੰਗੁ ਲਾਇਓ ਮੋਹੁ ਰਚਾਇਓ ਨਾਗੇ ਆਵਣ ਜਾਵਣਿਆ ॥
(ਆਸਾ ਮ: ੫, ੪੫੫-੬)

ਜਿਚਰੁ ਅੰਦਰਿ ਸਾਸੁ ਤਿਚਰੁ ਸੇਵਾ ਕੀਚੈ ਜਾਇ ਮਿਲੀਐ ਰਾਮ ਮੁਰਾਰੀ ॥
ਅਨਦਿਨੁ ਜਾਗਤ ਰਹੈ ਦਿਨੁ ਰਾਤੀ ਅਪਨੇ ਪ੍ਰਿਅ ਪ੍ਰੀਤਿ ਪਿਆਰੀ ॥
(ਰਾਮਕਲੀ ਮ: ੩, ੯੧੧-੧੫)

ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ ॥
ਜਪਿ ਮਨ ਗੋਬਿੰਦ ਏਕੈ ਅਵਰੁ ਨਹੀ ਕੋ ਲੇਖੈ
ਸੰਤ ਲਾਗੁ ਮਨਹਿ ਛਾਡੁ ਦੁਬਿਧਾ ਕੀ ਕੁਰੀਆ ॥
(ਸੂਹੀ ਮ: ੫, ੭੪੬-੨)

ਕਬੀਰ ਤਾ ਸਿਉ ਪ੍ਰੀਤਿ ਕਰਿ ਜਾਕੋ ਠਾਕੁਰੁ ਰਾਮੁ ॥
ਪੰਡਿਤ ਰਾਜੇ ਭੂਪਤੀ ਆਵਹਿ ਕਉਨੇ ਕਾਮ ॥ (ਸਲੋਕ ਕਬੀਰ ਜੀ,੧੩੬੫-੧੩)

ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ ॥
ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ ॥
(ਵਡਹੰਸ ਵਾਰ ਮ: ੧, ੫੯੦-੨)

ਐਸੀ ਪ੍ਰੀਤਿ ਕਰਹੁ ਮਨ ਮੇਰੇ ॥ਆਠ ਪਹਰ ਪ੍ਰਭ ਜਾਨਹੁ ਨੇਰੇ ॥
(ਬਿਲਾਵਲੁ ਮ: ੫, ੮੦੭-੪)

ਧਾਵਉ ਦਸਾ ਅਨੇਕ ਪ੍ਰੇਮ ਪ੍ਰਭ ਕਾਰਣੇ ॥
ਪੰਚ ਸਤਾਵਹਿ ਦੂਤ ਕਵਨ ਬਿਧਿ ਮਾਰਣੇ ॥
ਤੀਖਣ ਬਾਣ ਚਲਾਇ ਨਾਮੁ ਪ੍ਰਭ ਧ੍ਯਾਈਐ ॥
ਹਰਿ ਹਾਂ ਮਹਾਂ ਬਿਖਾਦੀ ਘਾਤ ਪੂਰਨ ਗੁਰੁ ਪਾਈਐ ॥
(ਫੁਨਹੇ ਮ: ੫, ੧੩੬੪-੪)

ਆਦਿ ਅੰਤਿ ਜੋ ਰਾਖਨਹਾਰੁ ॥ ਤਿਸੁ ਸਿਉ ਪ੍ਰੀਤਿ ਨ ਕਰੈ ਗਵਾਰੁ ॥
(ਗਉੜੀ ਮ: ੫, ੨੬੭-੫)

ਬਿਨੁ ਗੋਬਿੰਦ ਅਵਰ ਸੰਗਿ ਨੇਹਾ ਓਹੁ ਜਾਣਹੁ ਸਦਾ ਦੁਹੇਲਾ ॥
ਕਹੁ ਨਾਨਕ ਗੁਰ ਇਹੈ ਬੁਝਾਇਓ ਪ੍ਰੀਤਿ ਪ੍ਰਭੂ ਸਦ ਕੇਲਾ ॥
(ਧਨਾਸਰੀ ਮ: ੫, ੬੭੧-੪)

ਜਾਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ॥
ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ ॥
(ਤਿਲੰਗ ਮ: ੧, ੭੨੨-੧੦)

ਸੂਹਟੁ ਪਿੰਜਰਿ ਪ੍ਰੇਮ ਕੈ ਬੋਲੈ ਬੋਲਣਹਾਰੁ ॥
ਸਚੁ ਚੁਗੈ ਅੰਮ੍ਰਿਤੁ ਪੀਐ ਉਡੈ ਤ ਏਕਾ ਵਾਰ ॥ (ਮਾਰੂ ਮ: ੧, ੧੦੧੦-੪)

ਜਿਸੁ ਪ੍ਰੀਤਿ ਲਾਗੀ ਨਾਮ ਸੇਤੀ ਮਨੁ ਤਨੁ ਅੰਮ੍ਰਿਤ ਭੀਜੈ ॥
ਬਿਨਵੰਤਿ ਨਾਨਕ ਇਛ ਪੁੰਨੀ ਪੇਖਿ ਦਰਸਨੁ ਜੀਜੈ ॥
(ਸੂਹੀ ਮ: ੫, ੭੮੪-੮)

ਮਨੁ ਤਨੁ ਅੰਮ੍ਰਿਤਿ ਭਿੰਨਾ ॥ ਅੰਤਰਿ ਪ੍ਰੇਮੁ ਰਤੰਨਾ ॥
(ਸੂਹੀ ਮ: ੧, ੭੬੪-੧੧)

ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ ॥
ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ ॥
(ਆਸਾ ਮ: ੧, ੩੬੦-੬)

ਜਿਸਨੋ ਆਇਆ ਪ੍ਰੇਮ ਰਸੁ ਤਿਸੈ ਹੀ ਜਰਣੇ ॥
ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥
(ਗਉੜੀ ਵਾਰ ਮ: ੫, ੩੨੦-੭)

ਮੇਰੇ ਮਨ ਮੁਖਿ ਹਰਿ ਹਰਿ ਹਰਿ ਬੋਲੀਐ ॥
ਗੁਰਮੁਖਿ ਰੰਗਿ ਚਲੂਲੈ ਰਾਤੀ ਹਰਿ ਪ੍ਰੇਮ ਭੀਨੀ ਚੋਲੀਐ ॥
(ਦੇਵਗੰਧਾਰੀ ਮ: ੪, ੫੨੭-੮)

## ੨੧. ਪ੍ਰਾਰਥਨਾ

ਅਪਨੇ ਸੇਵਕ ਕਉ ਕਬਹੁ ਨ ਬਿਸਾਰਹੁ ॥
ਉਰਿ ਲਾਗਹੁ ਸੁਆਮੀ ਪ੍ਰਭ ਮੇਰੇ ਪੂਰਬ ਪ੍ਰੀਤਿ ਗੋਬਿੰਦ ਬੀਚਾਰਹੁ ॥
(ਬਿਲਾਵਲੁ ਮ: ੫, ੮੨੯-੧)

ਸਰਨੀ ਆਇਓ ਨਾਥ ਨਿਧਾਨ ॥
ਨਾਮ ਪ੍ਰੀਤਿ ਲਾਗੀ ਮਨ ਭੀਤਰਿ ਮਾਗਨ ਕਉ ਹਰਿ ਦਾਨ ॥
(ਕੇਦਾਰਾ ਮ: ੫, ੧੧੧੯-੧੬)

ਪ੍ਰਭ ਮੇਰੇ ਪ੍ਰੀਤਮ ਪ੍ਰਾਨ ਪਿਆਰੇ ॥
ਪ੍ਰੇਮ ਭਗਤਿ ਅਪਨੋ ਨਾਮੁ ਦੀਜੈ ਦਇਆਲ ਅਨੁਗ੍ਰਹੁ ਧਾਰੇ ॥
(ਮਲਾਰ ਮ: ੫, ੧੨੬੮-੮)

ਗੁਰ ਖਿਨੁ ਖਿਨੁ ਪ੍ਰੀਤਿ ਲਗਾਵਹੁ ਮੇਰੈ ਹੀਅਰੈ ਮੇਰੇ ਪ੍ਰੀਤਮ ਨਾਮੁ ਪਰਾਨਾ ॥
ਬਿਨੁ ਨਾਵੈ ਮਰਿ ਜਾਈਐ ਮੇਰੇ ਠਾਕੁਰ ਜਿਉ ਅਮਲੀ ਅਮਲਿ ਲੁਭਾਨਾ ॥
(ਜੈਤਸਰੀ ਮ: ੪, ੬੯੭-੪)

ਹਰਿ ਹਰਿ ਮੇਲਿ ਮੇਲਿ ਜਨ ਸਾਧੂ ਹਮ ਸਾਧ ਜਨਾ ਕਾ ਕੀੜਾ ॥
ਜਨ ਨਾਨਕ ਪ੍ਰੀਤਿ ਲਗੀ ਪਗ ਸਾਧ
ਗੁਰ ਮਿਲਿ ਸਾਧੂ ਪਾਖਾਣੁ ਹਰਿਓ ਮਨੁ ਮੂੜਾ ॥(ਜੈਤਸਰੀ ਮ: ੪, ੬੯੮-੮)

ਮੈ ਅੰਤਰਿ ਵੇਦਨ ਪ੍ਰੇਮ ਕੀ ਗੁਰ ਦੇਖਤ ਮਨੁ ਸਾਧਾਰਿਆ ॥
ਵਡਭਾਗੀ ਪ੍ਰਭ ਆਇ ਮਿਲੁ ਜਨ ਨਾਨਕ ਖਿਨੁ ਖਿਨੁ ਵਾਰਿਆ ॥
(ਸੂਹੀ ਮ: ੪, ੭੭੬-੧੦)

ਹਉ ਤਿਸੁ ਵਿਟਹੁ ਖਨ ਖੰਨੀਐ ਮੈ ਮੇਲੇ ਹਰਿ ਪ੍ਰਭ ਪਾਸਿ ॥
ਮੈ ਅੰਤਰਿ ਪ੍ਰੇਮੁ ਪਿਰੰਮ ਕਾ ਕਿਉ ਸਜਣੁ ਮਿਲੈ ਮਿਲਾਸਿ ॥
(ਮਾਰੂ ਮ: ੪, ੯੯੬-੧੧)

ਦਇਆ ਕਰਹੁ ਦਇਆਲ ਅਪਣੀ ਸਿਫਤਿ ਦੇਹੁ ॥
ਦਰਸਨੁ ਦੇਖਿ ਨਿਹਾਲ ਨਾਨਕ ਪ੍ਰੀਤਿ ਏਹ ॥
(ਰਾਮਕਲੀ ਵਾਰ ਮ: ੫, ੯੬੧-੮)

ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ ॥
ਪਾਇ ਲਗਉ ਮੋਹਿ ਕਰਉ ਬੇਨਤੀ ਕੋਊ ਸੰਤੁ ਮਿਲੈ ਬਡਭਾਗੀ ॥
(ਗਉੜੀ ਮ: ੫, ੨੦੪-੫)

ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ ॥
ਨਹ ਨੀਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ ॥
(ਗਉੜੀ ਮ: ੧, ੨੪੪-੨)

## ੨੨. ਫੁਟਕਲ

ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰਿ ਨਾਰਾਇਣ ਬੋਲਾਰੇ ॥
ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ ਜਮ ਕੰਕਰ ਮਾਰਿ ਬਿਦਾਰੇ ॥
(ਨਟ ਮ: ੪, ੯੮੧-੧੬)

ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥
ਵਿਰਲੇ ਕੇਈ ਪਾਈਅਨਿ ਜਿੰਨ੍ਾ ਪਿਆਰੇ ਨੇਹ ॥(ਸਲੋਕ ਫਰੀਦ ਜੀ, ੧੩੮੨-੬)
ਹਉ ਸੁਤੀ ਪਿਰੁ ਜਾਗਣਾ ਕਿਸ ਕਉ ਪੂਛਉ ਜਾਇ ॥
ਸਤਿਗੁਰਿ ਮੇਲੀ ਭੈ ਵਸੀ ਨਾਨਕ ਪ੍ਰੇਮੁ ਸਖਾਇ ॥
(ਸਿਰੀ ਰਾਗੁ ਮ: ੧, ੫੪-੧੩)

ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥
ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ॥ (ਆਸਾ ਮ: ੪, ੪੪੮-੧੮)

ਪਿਰੀ ਮਿਲਾਵਾ ਜਾ ਥੀਐ ਸਾਈ ਸੁਹਾਵੀ ਰੁਤਿ ॥
ਘੜੀ ਮੁਹਤੁ ਨਹ ਵੀਸਰੈ ਨਾਨਕ ਰਵੀਐ ਨਿਤ ॥ (ਗੂਜਰੀ ਵਾਰ ਮ: ੫,੫੨੨-੭)

ਮਗਨੁ ਭਇਓ ਪ੍ਰਿਅ ਪ੍ਰੇਮ ਸਿਉ ਸੂਧ ਨ ਸਿਮਰਤ ਅੰਗ ॥
ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ ਅਧਮ ਪਤੰਗ ॥
(ਚਉਬੋਲੇ ਮ: ੫, ੧੩੬੪-੮)

ਜਿਨ ਪਿਰੀਆ ਸਉ ਨੇਹੁ ਸੇ ਸਜਣ ਮੈ ਨਾਲਿ ॥
ਅੰਤਰਿ ਬਾਹਰਿ ਹਉ ਫਿਰਾਂ ਭੀ ਹਿਰਦੈ ਰਖਾ ਸਮਾਲਿ ॥
(ਸਲੋਕ ਮ: ੪, ੧੪੨੩-੯)

ਹਉ ਹਉ ਕਰਤੇ ਕਰਮ ਰਤ ਤਾਕੋ ਭਾਰੁ ਅਫਾਰ ॥
ਪ੍ਰੀਤਿ ਨਹੀ ਜਉ ਨਾਮ ਸਿਉ ਤਉ ਏਊ ਕਰਮ ਬਿਕਾਰ ॥
(ਗਉੜੀ ਮ: ੫, ੨੫੨-੧)

ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ ॥
ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ॥ (ਸਲੋਕ ਫਰੀਦ ਜੀ, ੧੩੮੪-੭)
ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ ॥
(ਚਉਬੋਲੇ ਮ: ੫, ੧੩੬੩-੧੮)

ਮੂਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਰੁ ਛਾਇ ॥
ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ ॥
(ਚਉਬੋਲੇ ਮ: ੫, ੧੩੬੪-੨)

ਪ੍ਰਭ ਕੀ ਪ੍ਰੀਤਿ ਭਏ ਸਗਲ ਨਿਧਾਨ ॥
ਪ੍ਰਭ ਕੀ ਪ੍ਰੀਤਿ ਰਿਦੈ ਨਿਰਮਲ ਨਾਮ ॥ (ਆਸਾ ਮ: ੫, ੩੯੧-੧੫)

# ਬੈਰਾਗ

## ਬੈਰਾਗ ਕੀ ਹੈ ?

ਪਰਮਾਰਥ ਦੇ ਮੰਾਰਗ ਪੁਰ ਚੱਲਣ ਲਈ ਪਹਿਲਾਂ ਵਿਵੇਕ ਦੀ ਲੋੜ ਹੈ ਵਿਵੇਕ ਤਮੀਜ਼ (Discrimination) ਅਰਥਾਤ ਸਤਿ ਨੂੰ ਸਤਿ ਤੇ ਅਸਤਿ ਨੂੰ ਅਸਤਿ ਪਛਾਨਣ ਨੂੰ ਕਹਿੰਦੇ ਹਨ।ਇਹ ਸੱਚ ਨੂੰ ਸੱਚ ਤੇ ਝੂਠ ਨੂੰ ਝੂਠ,ਥਿਰ ਨੂੰ ਥਿਰ ਤੇ ਨਾਸ਼ਮਾਨ ਨੂੰ ਨਾਸ਼ਮਾਨ ਸਮਝਣ ਦਾ ਨਾਮ ਹੈ।ਇਹ ਅਜਿਹਾ ਗਿਆਨ ਹੈ, ਜਿਸ ਕਰਕੇ ਕਿਸੀ ਚੀਜ਼ ਦੇ ਰੂਪ ਨੂੰ ਠੀਕ ਠੀਕ ਸਮਝ ਸਕੀਦਾ ਹੈ। ਵਿਵੇਕ ਦੇ ਆਵਣ ਪੁਰ ਇਨਸਾਨ ਵਿਚ ਬੈਰਾਗ ਆਂਵਦਾ ਹੈ। ਰਾਗ ਦਾ ਨਾ ਹੋਣਾ ਹੀ ਬੈਰਾਗ ਹੈ।ਮਾਇਕ ਪਦਾਰਥਾਂ ਦੇ ਪਿਆਰ ਜਾਂ ਚਾਹ ਦਾ ਨਾਮ ਰਾਗ ਹੈ।ਇਹਨਾਂ ਦਾ ਖ਼ਿਆਲ ਦਿਲੋਂ ਮਿਟਾ ਦੇਣ ਨਾਲ ਤੁਸੀਂ ਬੈਰਾਗੀ ਬਣ ਸਕਦੇ ਹੋ। ਵਿਵੇਕੀ ਆਦਮੀ ਸਮਝਦਾ ਹੈ ਕਿ ਇਹ ਸੰਸਾਰ ਨਾਸ਼ਮਾਨ ਹੈ ਤੇ ਸਭ ਮਾਇਕੀ ਪਦਾਰਥ ਨਾਸ਼ ਹੋ ਜਾਣ ਵਾਲੇ ਹਨ। ਜਦ ਬੈਰਾਗ ਉਤਪੰਨ ਹੋ ਜਾਏ ਤਾਂ ਸ਼ਭ ਦੁਨਿਆਵੀ ਪਦਾਰਥਾਂ ਦੀ ਕਦਰ ਦਿਲੋਂ ਦੂਰ ਹੋ ਜਾਂਦੀ ਹੈ ਤੇ ਸਾਰਿਆਂ ਸਰਬੰਧਾਂ ਦੇ ਬੰਧਨ ਆਪੇ ਹੀ ਢਿੱਲੇ ਪੈ ਜਾਂਦੇ ਹਨ।

ਬੈਰਾਗ ਸੰਸਾਰਕ ਇਛਿਆ ਤੇ ਵਿਸ਼ਿਆਂ ਦੇ ਅਭਾਵ ਨੂੰ ਆਖਦੇ ਹਨ। ਇਹ ਚਿੱਤ ਦੀ ਉਦਾਸੀਨ ਹਾਲਤ ਦਾ ਨਾਉਂ ਹੈ,ਜਿਸ ਕਰਕੇ ਲੋਕ ਪਰਲੋਕ ਦੇ ਕਿਸੇ ਪਦਾਰਥ ਵਿਚ ਪ੍ਰੀਤਿ ਨਹੀਂ ਰਹਿੰਦੀ। ਇਹਨਾਂ ਤੋਂ ਉਪਰਾਮ ਹੋਕੇ ਕਿਸੇ ਉਚੇ ਆਦਰਸ਼ ਵੱਲ ਰੁਚੀ ਦਾ ਹੋ ਜਾਣਾ ਅਰਥਾਤ ਦੁਨੀਆਂ ਤੇ ਦੁਨੀਆਂ ਦੇ ਪਦਾਰਥਾਂ ਵਲੋਂ ਹਟਾ ਕੇ ਆਪਣੇ ਸਿਰਜਨਹਾਰ ਕਰਤਾਰ ਦੇ ਵਿਯੋਗ ਵਿਚ ਵਿਰਲਾਪ ਕਰਨਾ ਤੇ ਉਸਦੇ ਪ੍ਰੇਮ ਵਿਚ ਜਾਗ ਉਠਣਾ ਬੈਰਾਗ ਹੈ ਯਥਾ-'ਮਨਿ ਬੈਰਾਗ ਭਇਆ ਦਰਸਨ ਦੇਖਣੈ ਕਾ ਚਾਉ''ਮੇਰਾ ਮਨੁ ਤਨੁ ਬਹੁਤੁ ਬੈਰਾਗਿਆ।'

ਬੈਰਾਗੀ ਉਹ ਹੈ ਜਿਸਨੇ ਮੋਹ ਛਡ ਦਿਤਾ ਹੋਵੇ ਤੇ ਸੰਸਾਰ ਤੋਂ ਉਪਰਾਮ ਹੋਕੇ ਮਾਲਕ ਜਾਂ ਮਾਲਕ ਦੇ ਪਿਆਰਿਆਂ ਦੇ ਪਿਛੇ ਪਿਛੇ ਫਿਰਦਾ ਹੋਵੇ। ਇਹ ਪਦ ਗੁਰਬਾਣੀ ਵਿਚ ਵਾਹਿਗੁਰੂ ਲਈ ਵੀ ਵਰਤਿਆ ਗਿਆ ਹੈ ਕਿ ਉਹ ਕਦੇ ਰਾਗ ਆਦਿ ਵਿਕਾਰਾਂ ਵਿਚ ਨਹੀਂ ਆਇਆ:–

"ਮਨ ਮੋਹਨ ਮੋਰੇ ਪ੍ਰੀਤਮ ਰਾਮੁ ਹਰਿ ਪਰਮਾਨੰਦੁ ਬੈਰਾਗੀ ॥
ਹਰਿ ਦੇਖੇ ਜੀਵਤ ਹੈ ਨਾਨਕੁ ਇਕ ਨਿਮਖ ਪਲੋ ਮੁਖਿ ਲਾਗੀ ॥"

(ਮਲਾਰ ਵਾਰ ਮ: ੪, ੧੨੬੬-੨)

ਜੋ ਇਛਿਆ ਤੇ ਚਾਹ ਤੋਂ ਰਹਿਤ ਹੈ ਤੇ ਜਿਸ ਨੂੰ ਮੋਹ ਕਦੇ ਨਹੀਂ ਹੁੰਦਾ
"ਤੂ ਠਾਕੁਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ ॥"

(ਸੂਹੀ ਮ: ੫, ੭੭੯-੮)

ਜੀਵ ਦੁਨੀਆਂ ਵਿਚ ਪਾਣੀ ਦੇ ਬੁਦਬੁਦੇ ਦੀ ਨਿਆਈਂ ਪ੍ਰਗਟ ਹੁੰਦਾ ਹੈ, ਫੇਰ ਨਜ਼ਰੋਂ ਉਹਲੇ ਹੋ ਜਾਂਦਾ ਹੈ। ਇਸ ਦੇ ਅਗੇ ਤੇ ਪਿਛੇ ਕੀ ਹੁੰਦਾ ਹੈ? ਇਹ ਜ਼ਿੰਦਗੀ ਦੇ ਭੇਦ ਦਾ ਸਵਾਲ (Mystery of Life) ਜਦ ਇਨਸਾਨ ਦੇ ਅੰਦਰ ਘਰ ਕਰਦਾ ਹੈ ਉਸ ਦਾ ਚਿਤ ਮਾਯਕੀ ਪਦਾਰਥਾਂ ਵੱਲੋਂ ਉਪਰਾਮ ਹੁੰਦਾ ਹੈ ਤੇ ਉਹ ਕਿਸੀ ਉਚੀ ਤੇ ਸੁਚੀ ਖੋਜ ਵਿਚ ਲੱਗਦਾ ਹੈ। ਕਬੀਰ ਸਾਹਿਬ ਜੀ ਫ਼ਰਮਾਂਦੇ ਹਨ ਕਿ ਮੈਨੂੰ ਬੈਰਾਗ ਹੋ ਗਿਆ ਹੈ ਇਹ ਵਿਚਾਰਕੇ ਕਿ ਇਹ ਜੀਉ ਕਿਥੋਂ ਆਇਆ ਹੈ ਤੇ ਇਸ ਨੇ ਕਿਥੇ ਜਾਣਾ ਹੈ।

"ਮੋਹਿ ਬੈਰਾਗੁ ਭਇਓ ॥ ਇਹੁ ਜੀਉ ਆਇ ਕਹਾ ਗਇਓ ॥"

(ਗੋਂਡ ਕਬੀਰ, ੮੭੦-੧੨)

ਜੋ ਇਨਸਾਨ ਮਨਮੁਖਤਾ ਵਿਚ ਹੈ ਤੇ ਜਿਸ ਨੂੰ ਮੋਹ ਵਿਆਪਿਆ ਹੋਇਆ ਹੈ, ਉਸ ਨੂੰ ਬੈਰਾਗ ਕਿਥੋਂ ?

"ਮਨਮੁਖੁ ਮੋਹਿ ਵਿਆਪਿਆ ਬੈਰਾਗੁ ਉਦਾਸੀ ਨ ਹੋਇ ॥"

(ਸ੍ਰਿਰੀ ਰਾਗੁ ਮ: ੩, ੨੯-੧੦)

ਇਨਸਾਨ ਦੋ ਚਿਤੀ ਹਾਲਤ ਵਿਚ ਰਹਿ ਕਰਕੇ ਸਚੇ ਬੈਰਾਗ ਨੂੰ ਨਹੀਂ ਪ੍ਰਾਪਤ ਕਰ ਸਕਦਾ।

"ਦੁਬਿਧਾ ਵਿਚਿ ਬੈਰਾਗੁ ਨ ਹੋਵੀ ਜਬ ਲਗੁ ਦੂਜੀ ਰਾਈ ॥"

(ਸੋਰਠਿ ਮ: ੧, ੬੩੪-੧੬)

ਦੁਬਿਧਾ ਦੇ ਕਾਰਨ ਨਾਂ ਦੁਨੀਆਂ ਦੀ ਹੀ ਪ੍ਰਾਪਤੀ ਹੁੰਦੀ ਹੈ ਤੇ ਨਾ ਰਾਮ ਦੀ "ਦੁਬਿਧਾ ਮੇਂ ਦੋਨੋ ਗਏ ਮਾਇਆ ਮਿਲੀ ਨ ਰਾਮ" ਜਾਂ ਤੇ ਇਨਸਾਨ ਗ੍ਰਿਹ ਵਿਚ ਰਹਿਕੇ ਧਰਮ ਮ੍ਰਯਾਦਾ ਤੇ ਕਾਇਮ ਰਹੇ ਜਾਂ ਮਨ ਕਰਕੇ ਬੈਰਾਗ ਕਰੇ। ਜੇਕਰ ਬੈਰਾਗ ਧਾਰਨ ਕਰਕੇ ਫੇਰ ਉਹ ਬੰਧਨ ਵਿਚ ਆਵੇ ਤਾਂ ਉਹ ਵਡਾ ਅਭਾਗੀ ਹੈ।

"ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ ॥
ਬੈਰਾਗੀ ਬੰਧਨੁ ਕਰੈ ਤਾਕੋ ਬਡੋ ਅਭਾਗੁ ॥" (ਸਲੋਕ ਕਬੀਰ, ੧੩੭੭-੧੪)

ਬਾਹਰਮੁਖੀ ਦੇਖਾ ਦੇਖੀ ਬੈਰਾਗ ਧਾਰਨ ਕਰਨ ਦਾ ਕੋਈ ਫਲ ਨਹੀਂ। ਨਾਮ ਤੋਂ ਛੁਟ ਗ੍ਰੰਥਾਂ ਪੋਥੀਆਂ ਦਾ ਪਠਨ ਪਾਠਨ ਕਰਨਾ, ਅਨੇਕਾਂ ਤੀਰਥਾਂ ਤੇ ਇਸ਼ਨਾਨ ਕਰਨਾ ਜਾਂ ਬਨਾ ਬਨਾ ਵਿਚ ਵੈਰਾਗ ਧਾਰਨ ਕਰਕੇ ਵਿਚਰਨ ਨਾਲ ਇਕ ਵਾਹਿਗੁਰੂ ਨਾਲ ਲਿਵ ਲਗਣੀ ਅਸੰਭਵ ਹੈ—

"ਪੋਥੀ ਪੰਡਿਤ ਬੇਦ ਖੋਜੰਤਾ ਜੀਉ॥ ਹੋਇ ਬੈਰਾਗੀ ਤੀਰਥਿ ਨਾਵੰਤਾ ਜੀਉ॥"
(ਗਉੜੀ ਮ: ੫, ੨੧੬-੧੮)

"ਬਨੁ ਬਨੁ ਖੋਜਤ ਫਿਰਤ ਬੈਰਾਗੀ॥ ਬਿਰਲੇ ਕਾਹੂ ਏਕ ਲਿਵਲਾਗੀ॥"
(ਗਉੜੀ ਮ: ੫, ੨੦੩-੧੫)

ਪ੍ਰਮਾਰਥ ਦੇ ਅਰਥ ਹਨ ਪਰਮ ਅਰਥ, ਸਭ ਤੋਂ ਵਧ ਫ਼ਾਇਦੇ ਤੇ ਘਟ ਦਰਜੇ ਦੇ ਫ਼ਾਇਦੇ ਦੀ ਤਮੀਜ਼ ਕਰਕੇ ਉਸ ਰਾਹ ਪੁਰ ਚੱਲੇ ਜਿਸ ਵਿਚ ਸੱਚਾ, ਸੁੱਚਾ ਤੇ ਉੱਚਾ ਲਾਭ ਹੋਵੇ। ਗ਼ੈਰ ਜ਼ਰੂਰੀ ਚੀਜ਼ਾਂ ਦਾ ਤਿਆਗ (Elimination) ਕਰਕੇ ਸਾਰ ਤੱਤ ਨੂੰ ਗ੍ਰਹਿਣ (Assimilation) ਕਰੇ। ਇਨਸਾਨ ਆਤਮਾ ਦੇਹਧਾਰੀ ਹੈ ਤੇ ਦੇਹ ਕਰਕੇ ਦੁਨੀਆਂ ਨਾਲ ਉਸਦਾ ਸੰਬੰਧ ਹੈ, ਜੋ ਇਸ ਨੂੰ ਦੁਨੀਆਂ ਵਿਚ ਵਿਚਰਨ ਤੇ ਉਸ ਨੂੰ ਵਰਤਣ ਲਈ ਮਿਲੀ ਹੈ। ਆਤਮਾ ਨੇ ਪ੍ਰਮਾਤਮਾ ਦੀ ਅੰਸ ਹੋਣ ਕਰਕੇ ਪ੍ਰਮਾਤਮਾ ਨੂੰ ਭੋਗ ਕੇ ਅਨੰਦਤ ਹੋਣਾ ਸੀ ਪਰ ਜੀਵ ਨੇ ਉਲਟੀ ਕ੍ਰਿਯਾ ਇਖ਼ਤਿਆਰ ਕਰ ਲਈ ਹੈ। ਸੇਂਟ ਅਗਸਟਿਨ ਜੀ ਫ਼ਰਮਾਂਦੇ ਹਨ ਕਿ 'ਇਨਸਾਨ ਦੀ ਵੱਡੀ ਭੁੱਲ ਇਹ ਹੈ ਕਿ ਜਿਨ੍ਹਾਂ ਚੀਜ਼ਾਂ ਨੂੰ ਕੇਵਲ ਵਰਤਣਾ ਚਾਹੀਦਾ ਸੀ ਉਹਨਾਂ ਨੂੰ ਇਹ ਭੋਗਣ ਦੀ ਇੱਛਿਆ ਕਰਦਾ ਹੈ, ਤੇ ਜਿਨ੍ਹਾਂ ਚੀਜ਼ਾਂ ਨੂੰ ਭੋਗਣਾ ਚਾਹੀਦਾ ਸੀ ਉਹਨਾਂ ਨੂੰ ਇਹ ਕੇਵਲ ਵਰਤਣ ਦੀ ਇੱਛਿਆ ਕਰਦਾ ਹੈ।' 'It is the great evil of man to desire to enjoy the things which he ought only to use and to use those which he ought to enjoy.' ਜਿਸਮਾਨੀ ਚੀਜ਼ਾਂ ਨੂੰ ਵਰਤਣਾ ਤੇ ਰੂਹਾਨੀ ਚੀਜ਼ਾਂ ਨੂੰ ਭੋਗਣਾ ਸੱਚਾ ਬੈਰਾਗ ਹੈ। ਪ੍ਰਮਾਰਥ ਦੀ ਪ੍ਰਾਪਤੀ ਲਈ ਵਿਵੇਕ ਸਹਿਤ ਬੁਝਕੇ ਬੈਰਾਗ ਧਾਰਨ ਕਰੇ ਤਾਂ ਉਸਦਾ ਉੱਚਾ ਲਾਭ,ਜੋ ਜਨਮ ਮਰਨ ਦਾ ਮੁਕਾਣਾ ਹੈ,ਪ੍ਰਾਪਤ ਹੋ ਸਕਦਾ ਹੈ:-

"ਬੂਝਿ ਬੈਰਾਗੁ ਕਰੇ ਜੇ ਕੋਇ॥ ਜਨਮ ਮਰਣ ਫਿਰਿ ਸੋਗੁ ਨ ਹੋਇ॥"
(ਭੈਰਉ ਮ: ੫, ੧੧੯੫-੩)

ਬੈਰਾਗ ਦੇ ਧਾਰਨ ਕਰਨ ਦਾ ਮਤਲਬ ਦਿਲ ਨੂੰ ਬਾਹਰਲੀ ਦੁਨੀਆਂ ਤੋਂ ਉਪਰਾਮ ਕਰਨਾ ਹੈ। ਉਸ ਨੂੰ ਘਰ ਬਾਰ ਤੇ ਸੋਸਾਇਟੀ ਜਾਂ ਹੋਰ ਹੋਰ ਸੰਬੰਧ ਛੱਡਣ ਦੀ ਲੋੜ ਨਹੀਂ। ਸੰਤ ਜਨ ਐਸਾ ਬੈਰਾਗ ਧਾਰਨ ਕਰਨ ਦਾ ਉਪਦੇਸ਼ ਨਹੀਂ ਦੇਂਦੇ।ਬੈਰਾਗ ਆਪਣੇ ਆਤਮਾ ਤੇ ਅੰਤਸ਼ਕਰਣ ਨੂੰ ਦੁਨੀਆਂ ਦੇ ਪਦਾਰਥਾਂ ਦੀ ਮੁਹੱਬਤ ਵੱਲੋਂ ਵਿਰਕਤ ਕਰਨਾ ਹੈ। ਜੋਗੀਆਂ ਵਾਂਗ ਬੈਰਾਗ ਧਾਰਨ ਕਰਨ ਦੀ ਲੋੜ ਨਹੀਂ। ਜੋ ਲੋਕ ਬਿਨਾਂ ਸੋਚੇ ਸਮਝੇ ਸੰਸਾਰ ਤੋਂ ਬੈਰਾਗ ਤੇ ਤਿਆਗ ਕਰਦੇ ਹਨ, ਉਹਨਾਂ ਨੂੰ ਕਦੀ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ। ਜੇਕਰ ਕੁਝ ਦਿਨ ਬੈਰਾਗ ਉਹਨਾਂ ਵਿਚ ਨਜ਼ਰ ਵੀ ਆਵੇ ਤਾਂ ਵੀ ਉਸਦੀ ਕੋਈ

ਬੁਨਿਆਦ ਨਹੀਂ ਸਮਝੀ ਜਾਂਦੀ । ਅਜੇਹੇ ਪੁਰਸ਼ ਫਿਰ ਆਸਕਤ ਵੇਖੇ ਜਾਂਦੇ ਹਨ। ਆਦਮੀ ਨੂੰ ਚਾਹੀਦਾ ਹੈ ਕਿ ਦੁਨੀਆਂ ਵਿਚ ਗੁਜ਼ਾਰੇ ਮਾਤਰ ਵਰਤੇ ਤੇ ਆਪਣੇ ਆਤਮਾ ਨੂੰ ਨਾਮ, ਗੁਰੂ ਤੇ ਮਾਲਕ ਨਾਲ ਜੋੜੇ, ਜੋ ਸਦਾ ਥਿਰ ਹਨ।

ਬੈਰਾਗ ਤੇ ਤਿਆਗ ਵਿਚ ਬੜਾ ਭਾਰੀ ਭੇਦ ਹੈ,ਤਿਆਗ ਨਾ ਹੋ ਕੇ ਵੀ ਬੈਰਾਗ ਹੋ ਸਕਦਾ ਹੈ, ਤੇ ਬੈਰਾਗ ਨਾ ਹੋ ਕੇ ਵੀ ਤਿਆਗ ਹੋ ਸਕਦਾ ਹੈ, ਪ੍ਰਮਾਰਥੀ ਨੂੰ ਤਿਆਗ ਦਾ ਕਰਨਾ ਕੋਈ ਜ਼ਰੂਰੀ ਨਹੀਂ,ਪਰ ਬੈਰਾਗ ਤੋਂ ਬਿਨਾਂ ਤਾਂ ਪ੍ਰਮਾਰਥ ਹੀ ਨਾਮੁਮਕਿਨ ਹੋ ਜਾਂਦਾ ਹੈ। ਤਿਆਗ ਪ੍ਰਾਰਬਧ ਦੇ ਨਾਲ ਸੰਬੰਧ ਰਖਦਾ ਹੈ, ਰਾਜਾ ਜਨਕ, ਗੁਰੂ ਗੋਬਿੰਦ ਸਿੰਘ ਸਾਹਿਬ ਤੇ ਹੋਰ ਹੋਰ ਪੂਰਨ ਮਹਾਤਮਾਂ ਤਿਆਗ ਨਾ ਕਰਦੇ ਹੋਏ ਵੀ ਮਨੋਂ ਬੈਰਾਗੀ ਸਨ। ਮਹਾਭਾਰਤ ਵਿਚ ਲਿਖਿਆ ਹੈ ਕਿ ਬੈਰਾਗੀਆਂ ਨੂੰ ਬਨ ਵਿਚ ਵੀ ਦੋਸ਼ ਲਗ ਜਾਂਦੇ ਹਨ।

ਜੇਕਰ ਕਿਸੀ ਨੂੰ ਪੂਰਨ ਸਤਿਗੁਰ ਦਾ ਮਿਲਾਪ ਹੋ ਜਾਇ ਤਾਂ ਉਹ ਸਚੇ ਬੈਰਾਗ ਨੂੰ ਬੁਝ ਲੈਂਦਾ ਹੈ, ਫਿਰ ਉਸ ਨੂੰ ਘਰ ਬਾਰ ਛਡ ਕੇ ਬਾਹਰ ਬੈਰਾਗ ਧਾਰਨ ਕਰਨ ਦੀ ਲੋੜ ਨਹੀਂ ਰਹਿੰਦੀ। ਉਹ ਉਸ ਅੰਮ੍ਰਿਤਸਰ ਪੁਰ ਅੰਮ੍ਰਿਤ ਨੂੰ ਪਾਨ ਕਰਕੇ ਅਮਰ ਪਦਵੀ ਨੂੰ ਪਾ ਲੈਂਦਾ ਹੈ।

"ਮਨ ਕਿਉ *ਬੈਰਾਗੁ ਕਰਹਿਗਾ ਸਤਿਗੁਰੁ ਮੇਰਾ ਪੂਰਾ ॥
ਮਨਸਾ ਕਾ ਦਾਤਾ ਸਭ ਸੁਖ ਨਿਧਾਨੁ ਅੰਮ੍ਰਿਤਸਰਿ ਸਦ ਹੀ ਭਰਪੂਰਾ ॥"

(ਆਸਾ ਮ: ੫, ੭੭੫-੯)

ਸਤਿਗੁਰ ਦੀ ਸੰਗਤ ਵਿਚ ਸਿਖ ਦਾ ਆਤਮਾ ਪਰਮਾਤਮਾ ਦਾ ਰਸ ਲੈਂਦਾ ਹੈ। ਆਤਮਕ ਰਸ ਆਵਣ ਨਾਲ ਦੁਨੀਆਂ ਦੇ ਸਭ ਰਸ ਫਿਕੇ ਪੈ ਜਾਂਦੇ ਹਨ। ਉਹ ਦੁਨੀਆਂ ਦੇ ਕੰਮ ਵੀ ਕਰਦਾ ਦਿਸਦਾ ਹੈ, ਪਰ ਅੰਦਰੋਂ ਦੁਨੀਆਂ ਤੋਂ ਉਪਰਾਮ ਹੋਣ ਕਰਕੇ ਉਸ ਦੇ ਨਾਲ ਬੱਧਾ ਨਹੀਂ ਪਿਆ। ਉਹ ਦੁਨੀਆਂ ਵਿਚ ਵਿਚਰਦਾ ਹੈ, ਪਰ ਉਹ ਦੁਨੀਆਂ ਦਾ ਬੰਦਾ ਨਹੀਂ।ਉਹ ਰੱਬ ਨੂੰ ਸਭ ਤੋਂ ਉੱਤਮ ਸਮਝਦਾ ਹੈ। ਮਾਲਕ ਦੀ ਯਾਦ ਵਿਚ ਦੁਨੀਆਂ ਭੁੱਲ ਸਕਦਾ ਹੈ ਪਰ ਉਹ ਦੁਨੀਆਂ ਵਿਚ ਰਹਿੰਦਾ ਹੋਇਆ ਮਾਲਕ ਨੂੰ ਨਹੀਂ ਭੁੱਲ ਸਕਦਾ। ਉਸਨੂੰ ਇਹ ਨਿਸਚਾ ਹੈ ਕਿ ਇਕ ਦਿਨ ਉਸਨੇ ਆਪਣਾ ਜਿਸਮ,ਘਰ ਬਾਰ,ਮਹਲ ਮਾੜੀਆਂ ਤੇ ਦੁਨੀਆਂ ਦੇ ਸਭ ਸਾਮਾਨ ਛਡ ਜਾਣੇ ਹਨ ਤੇ ਇਹ ਵੀ ਨਹੀਂ ਪਤਾ ਕਿ ਕਦ ਇਹ ਸਭ ਕੁਛ ਛਡਣਾ ਪੈ ਜਾਏ । ਇਸ ਕਰਕੇ ਉਹ ਦੁਨੀਆਂ ਵਿਚ ਗੁਜਾਰੇ ਮਾਤਰ ਵਰਤਦਾ ਹੈ ਤੇ ਆਪਣੇ ਆਤਮਾ ਦੀ ਉੱਨਤੀ ਵੱਲ ਖ਼ਾਸ ਧਿਆਨ ਦੇਂਦਾ ਹੈ, ਕਿਉਂ ਜੋ ਦੁਨੀਆਂ ਦੀ ਖ਼ਾਤਰ ਆਪਣੇ ਆਤਮਾ ਦਾ ਘਾਤ ਨਹੀਂ ਕਰਨਾ ਚਾਹੁੰਦਾ।

---

*ਬਾਹਰਲਾ ਬੈਰਾਗ।

"What doth it profit a man if he has gained the world, but has lost his Soul."

ਅਰਥ : ਜੇਕਰ ਇਨਸਾਨ ਦੁਨੀਆਂ ਦੇ ਸਭ ਪਦਾਰਥ ਪਾ ਲਵੇ, ਪਰ ਆਤਮਾ ਨੂੰ ਗਵਾ ਲਵੇ ਤਾਂ ਉਸ ਨੂੰ ਕੀ ਲਾਭ ਹੈ।

ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ ॥
ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥ ॥ (ਸਲੋਕ ਕਬੀਰ,੧੩੬੫–੩)

ਸਤਿਗੁਰ ਸਿਖ ਨੂੰ ਪੂਰਨ ਜੁਗਤੀ ਬਖ਼ਸ਼ਕੇ ਗ੍ਰਿਹਸਤ ਵਿਚ ਹੀ ਉਦਾਸ ਰਹਿਣ ਦਾ ਵੱਲ ਸਿਖਾ ਦੇਂਦਾ ਹੈ, ਤੇ ਉਹ ਦਸਾਂ ਨਵ੍ਹਾਂ ਦੀ ਕਿਰਤ ਕਰਕੇ ਰੋਜ਼ਾਨਾ ਇਕ ਗ੍ਰਿਹਸਤੀ ਦੀ ਜ਼ਿੰਦਗੀ ਗੁਜ਼ਾਰਦਾ ਹੈ ਤੇ ਨੇਮ ਨਾਲ ਪੂਰਨ ਜੁਗਤੀ ਸਹਿਤ ਸੁਰਤ ਸ਼ਬਦ ਯੋਗ ਦਾ ਅਭਿਆਸ ਕਰਦਾ ਹੋਇਆ ਮੁਕਤਿ ਪਦ ਨੂੰ ਪ੍ਰਾਪਤ ਹੋ ਜਾਂਦਾ ਹੈ:–

"ਗੁਰ ਮਿਲਿਐ ਨਾਮੁ ਪਾਈਐ ਚੂਕੈ ਮੋਹ ਪਿਆਸ ॥
ਹਰਿ ਸੇਤੀ ਮਨੁ ਰਵਿ ਰਹਿਆ ਘਰ ਹੀ ਮਾਹਿ ਉਦਾਸੁ ॥"
(ਸਿਰੀ ਰਾਗੁ ਮ: ੩, ੨੬–੧੧)

"ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥"
(ਗੂਜਰੀ ਵਾਰ ਮ: ੫, ੫੨੨–੧੦)

ਜੇਕਰ ਕਿਸੀ ਨੇ ਘਰ ਨੂੰ ਛਡ ਦਿਤਾ ਤਾਂ ਕੀ ਹੋਇਆ ! ਮਨ ਤਾਂ ਜੰਗਲ ਵਿਚ ਸਾਂਝ ਪਾਕੇ ਬੰਧਨ ਪੈਦਾ ਕਰ ਲਵੇਗਾ। ਉਥੇ ਜਾਕੇ ਵੀ ਦਿਲੋਂ ਬੈਰਾਗ ਨਾ ਹੋਇਆ ਤਾਂ ਉਹ ਬੈਰਾਗੀ ਕਿਥੇ ? ਦੁਨੀਆਂ ਦੇ ਪਦਾਰਥਾਂ ਦਾ ਤਜਣਾ ਹੀ ਬੈਰਾਗ ਨਹੀਂ, ਇਹ ਤਾਂ ਉਹਨਾਂ ਜਜ਼ਬਿਆਂ ਦੇ, ਜਿਨ੍ਹਾਂ ਕਰਕੇ ਇਹ ਦੁਨੀਆਂ ਵਿਚ ਬੱਧਾ ਪਿਆ ਹੈ, ਦਿਲੋਂ ਤਿਆਗ ਦੇਣ ਦਾ ਨਾਮ ਹੈ। ਇਨਸਾਨ ਬਿਨਾਂ ਸਮਝੇ ਘਰ ਬਾਰ, ਇਸਤ੍ਰੀ, ਬਾਲ ਬੱਚੇ ਛੋੜੇ ਵੀ ਤਾਂ ਉਸਦਾ ਨੁਕਸ ਉਸਦੇ ਨਾਲ ਰਹਿੰਦਾ ਹੈ। ਮਨ ਹਰ ਜਗ੍ਹਾ ਮਾਯਾ ਦੇ ਝਮੇਲੇ ਖੜੇ ਕਰਕੇ ਫਸਾਣ ਦਾ ਸਾਮਾਨ ਕਰੇਗਾ। ਇਧਰ ਘਰ ਬਾਰ ਬਾਲ ਬੱਚੇ ਦੀ ਸਾਂਝ ਦੇ ਬੰਧਨ ਸਨ, ਉੱਧਰ ਮਠਾਂ, ਅਖਾੜਿਆਂ, ਗੱਦੀਆਂ ਤੇ ਚੇਲਿਆਂ ਤੇ ਹੋਰ ਹੋਰ ਸੰਪਰਦਾਇਕ ਤੇ ਸਮਾਜਕ ਬੰਧਨਾਂ ਨੇ ਆ ਘੇਰਿਆ। ਇਧਰ ਗ੍ਰਿਹਸਤ ਦਾ ਕੰਮ ਕਾਜ ਸੀ, ਉਧਰ ਮੰਗ ਕੇ ਗੁਜ਼ਾਰਾ ਕਰਨ ਦਾ ਬਖੇੜਾ ਸਿਰ ਪੁਰ ਹੈ। ਸਾਰਾ ਬਖੇੜਾ ਤਾਂ ਮਨ ਦੇ ਸੋਧਣ ਦਾ ਹੈ (ਵੇਖੋ ਮਨ ਦਾ ਪ੍ਰਕਰਣ) ਜਦ ਇਹ ਸ਼ੁਧ ਹੋ ਗਿਆ ਤੇ ਕਾਬੂ ਆ ਗਿਆ ਤਾਂ ਇਨਸਾਨ ਸਚ ਮੁਚ ਬੈਰਾਗ ਦਾ ਭਾਗੀ ਬਣ ਸਕਦਾ ਹੈ।

## ਬੈਰਾਗੀ ਕੌਣ ਹੈ ?

ਜਦ ਜ਼ਿੰਦਗੀ ਦੇ ਭੇਦ ਦਾ ਸਵਾਲ ਇਨਸਾਨ ਦੇ ਅੰਦਰ ਘਰ ਕਰਦਾ ਹੈ ਤਾਂ ਅਨੇਕਾਂ ਲੋਕ ਦੁਨੀਆਂ ਵੱਲੋਂ ਮੂੰਹ ਮੋੜਕੇ ਤੇ ਘਰ ਬਾਰ ਦਾ ਤਿਆਗ ਕਰਕੇ ਬੈਰਾਗ ਨੂੰ ਧਾਰਨ ਕਰਦੇ ਹਨ । ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ ਕਿ ਅਨੇਕਾਂ ਹੀ ਬੈਰਾਗੀ ਬੈਰਾਗ ਨੂੰ ਧਾਰਦੇ ਹਨ, ਪਰ ਸੱਚਾ ਬੈਰਾਗੀ ਉਹ ਹੈ ਜੋ ਮਾਲਕ ਨੂੰ ਭਾਵੇ । ਪਰ ਅਜੇਹਾ ਕੌਣ ਬਣ ਸਕਦਾ ਹੈ ? ਫ਼ਰਮਾਂਦੇ ਹਨ ਜੋ ਅੰਤਰ ਵਿਚ ਸ਼ਬਦ ਦਾ ਅਭਿਆਸ ਕਰਦਾ ਹੋਇਆ ਤੇ ਭੈ ਵਿਚ ਰੱਤਾ ਹੋਇਆ (ਦੇਖੋ ਭੈ ਤੇ ਭਾਉ ਦਾ ਪ੍ਰਕਰਣ) ਗੁਰੂ ਦੀ ਕਾਰ ਕਮਾਂਦਾ ਹੈ। ਉਹ ਮਾਲਕ ਨੂੰ ਸੇਂਵਦਾ ਹੈ ਤੇ ਘਟਿ ਘਟਿ ਨਿਰੰਜਨ ਨੂੰ ਜਾਣਦਾ ਹੈ—

"ਅਸੰਖ ਬੈਰਾਗੀ ਕਹਹਿ ਬੈਰਾਗ ਸੋ ਬੈਰਾਗੀ ਜਿ ਖਸਮੈ ਭਾਵੈ ॥
ਹਿਰਦੈ ਸਬਦਿ ਸਦਾ ਭੈ ਰਚਿਆ ਗੁਰ ਕੀ ਕਾਰ ਕਮਾਵੈ ॥"

(ਸੋਰਠਿ ਮ: ੧, ੬੩੪—੧੨)

ਸੇਵ ਮੁਕੰਦ ਕਰੈ ਬੈਰਾਗੀ ॥ ਸੋਈ ਮੁਕੰਦੁ ਦੁਰਬਲ ਧਨੁ ਲਾਧੀ ॥

(ਗੌਂਡ ਰਵਿਦਾਸ, ੮੭੫—੯)

ਨਾ ਤਿਸੁ ਭੁਖ ਪਿਆਸ ਮਨੁ ਮਾਨਿਆ॥ਸਰਬ ਨਿਰੰਜਨੁ ਘਟਿ ਘਟਿ ਜਾਨਿਆ ॥
ਅੰਮ੍ਰਿਤ ਰਸਿ ਰਾਤਾ ਕੇਵਲ ਬੈਰਾਗੀ ਗੁਰਮਤਿ ਭਾਇ ਸੁਭਾਇਆ ॥

(ਮਾਰੂ ਮ: ੧, ੧੦੩੯—੩)

ਜਿਸਨੇ ਗੁਰਦੇਵ ਨੂੰ ਪ੍ਰਤੱਖ ਜਾਤਾ ਹੋਇਆ ਹੈ ਉਹ ਸਦਾ ਬੈਰਾਗੀ ਹੈ ਤੇ ਉਹ ਪਰਨਿੰਦਾ ਨੂੰ ਤਿਆਗ ਦੇਂਦਾ ਹੈ—

"ਜਉ ਗੁਰਦੇਉ ਸਦਾ ਬੈਰਾਗੀ ॥ ਜਉ ਗੁਰਦੇਉ ਪਰਨਿੰਦਾ ਤਿਆਗੀ ॥"

(ਭੈਰਉ ਨਾਮਦੇਵ, ੧੧੬੬—੧੯)

ਬੈਰਾਗੀ ਉਹ ਹੈ ਜਿਸ ਨੂੰ ਮਾਲਕ ਦੇ ਮਿਲਣ ਦੀ ਚਾਹ ਪ੍ਰਬਲ ਹੋਵੇ, ਮਾਲਕ ਤੋਂ ਬਿਨਾਂ ਰਹਿ ਨਾ ਸਕਦਾ ਹੋਵੇ ਤੇ ਸਵਾਸ ਸਵਾਸ ਉਸਦਾ ਚਿਤਵਨ ਕਰਦਾ ਹੋਵੇ ਤੇ ਉਸਤੋਂ ਬਿਨਾਂ ਤਨ ਨੂੰ ਧ੍ਰਿਗ ਸਮਝਦਾ ਹੋਵੇ:—

"ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ ॥ ਧੰਨੁ ਸੁ ਤੇਰਾ ਥਾਨੁ ॥"

(ਸਿਰੀ ਰਾਗੁ ਮ: ੫, ੫੦—੧੬)

"ਹਮਰਾ ਮਨੁ ਬੈਰਾਗ ਬਿਰਕਤੁ ਭਇਓ ਹਰਿ ਦਰਸਨ ਮੀਤ ਕੈ ਤਾਈ ॥
ਜੈਸੇ ਅਲਿ ਕਮਲਾ ਬਿਨੁ ਰਹਿ ਨ ਸਕੈ ਤੈਸੇ ਮੋਹਿ ਹਰਿਬਿਨੁ ਰਹਨੁ ਨ ਜਾਈ॥

(ਆਸਾ ਮ: ੪, ੩੬੯—੧੯)

"ਪ੍ਰਿਅ ਪ੍ਰੀਤਿ ਲਾਗੀ ਮਿਲੁ ਬੈਰਾਗੀ ਖਿਨੁ ਰਹਨੁ ਧ੍ਰਿਗੁ ਤਨੁ ਤਿਸੁ ਬਿਨਾ॥
ਪਲਕਾ ਨ ਲਾਗੈ ਪ੍ਰਿਅ ਪ੍ਰੇਮ ਪਾਗੈ ਚਿਤਵੰਤਿ ਅਨਦਿਨੁ ਪ੍ਰਭ ਮਨਾ ॥"

(ਆਸਾ ਮ: ੫, ੪੬੨—੫)

ਬੈਰਾਗੀ ਸ਼ਬਦ ਵਿਚ ਰਤਕੇ ਸਚੇ ਬੈਰਾਗ ਨੂੰ ਧਾਰਨ ਕਰਦਾ ਹੈ, ਬਾਕੀ ਸਭ ਭਰਮਾਂ ਵਿਚ ਭੁੱਲੇ ਰਹਿੰਦੇ ਹਨ। ਉਹ ਆਪਣੇ ਅੰਦਰ ਜੋਤ ਤੇ ਨਿਰੰਤਰ ਬਾਣੀ (ਦੇਖੋ ਬਾਣੀ ਪ੍ਰਕਰਣ) ਨੂੰ ਪਾ ਕੇ ਸਚੇ ਸਾਹਿਬ ਨਾਲ ਲਿਵ ਲਗਾ ਲੈਂਦਾ ਹੈ—

"ਸਚੈ ਸਬਦਿ ਰਤੇ ਬੈਰਾਗੀ ਹੋਰਿ ਭਰਮਿ ਭੁਲੇ ਗਾਵਾਰੀ ਜੀਉ॥"
(ਮਾਰੂ ਮ: ੩,੧੦੧੬-੧੬)

"ਮਨੁ ਬੈਰਾਗਿ ਰਤਉ ਬੈਰਾਗੀ ਸਬਦਿ ਮਨੁ ਬੇਧਿਆ ਮੇਰੀ ਮਾਈ ॥
ਅੰਤਰਿ ਜੋਤਿ ਨਿਰੰਤਰਿ ਬਾਣੀ ਸਾਚੇ ਸਾਹਿਬ ਸਿਉ ਲਿਵ ਲਾਈ ॥"
(ਸੋਰਠਿ ਮ: ੧, ੬੩੪-੧੧)

ਸਤਿਗੁਰ ਸੇਵੇ ਤੋਂ ਬਿਨਾਂ ਘੋਰ ਅੰਧਾਰ ਹੈ ਤੇ ਸ਼ਬਦ ਤੋਂ ਬਿਨਾਂ ਕੋਈ ਜੀਵ ਭਵਸਾਗਰ ਤੋਂ ਪਾਰ ਨਹੀਂ ਹੋ ਸਕਦਾ।ਜੋ ਸ਼ਬਦ,ਨਾਮ ਜਾਂ ਸਚ ਵਿਚ ਰਤ ਜਾਣ, ਉਹੀ ਪੂਰੇ ਤੇ ਮਹਾਂ ਬੈਰਾਗੀ ਹਨ:—

"ਬਿਨੁ ਸਤਿਗੁਰ ਸੇਵੇ ਘੋਰ ਅੰਧਾਰਾ॥ਬਿਨੁ ਸਬਦੈ ਕੋਇ ਨ ਪਾਵੈ ਪਾਰਾ ॥
ਜੋ ਸਬਦਿ ਰਾਤੇ ਮਹਾ ਬੈਰਾਗੀ ਸੋ ਸਚੁ ਸਬਦੇ ਲਾਹਾ ਹੇ ॥"
(ਮਾਰੂ ਮ: ੩, ੧੦੫੪-੧੧)

"ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥
ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ ॥"
(ਸੋਰਠਿ ਮ:੧, ੬੩੫-੭)

"ਨਾਮਿ ਰਤੇ ਸਦਾ ਬੈਰਾਗੀ ॥ ਗ੍ਰਿਹੀ ਅੰਤਰਿ ਸਾਚਿ ਲਿਵ ਲਾਗੀ ॥"
(ਗਉੜੀ ਮ: ੩, ੨੩੦-੧੬)

"ਸੋ ਸਾਧੂ ਬੈਰਾਗੀ ਸੋਈ ਹਿਰਦੈ ਨਾਮੁ ਵਸਾਏ ॥"
(ਸਿਰੀ ਰਾਗੁ ਮ: ੩, ੨੯-੧੪)

"ਸੇ ਜਨ ਬੈਰਾਗੀ ਸਚਿ ਲਿਵ ਲਾਗੀ ਆਪਣਾ ਆਪੁ ਪਛਾਣਿਆ ॥"
(ਵਡਹੰਸੁ ਮ: ੩, ੫੬੯-੧੬)

ਸੱਚਾ ਬੈਰਾਗੀ ਗਗਨ ਮੰਡਲ ਪੁਰ ਜਾਣ ਵਾਲਾ ਤੇ ਤਿੰਨਾਂ ਗੁਣਾਂ ਤੋਂ ਪਾਰ ਜਾ ਕੇ ਹੁੰਦਾ ਹੈ ਤੇ ਉਸਨੂੰ ਨਿਜ ਘਰਿ ਦੀ ਪ੍ਰਾਪਤੀ ਹੋਈ ਹੁੰਦੀ ਹੈ—

"ਆਸ ਨਿਰਾਸ ਰਹੈ ਬੈਰਾਗੀ ਨਿਜ ਘਰਿ ਤਾੜੀ ਲਾਈ ॥
ਭਿਖਿਆ ਨਾਮਿ ਰਜੇ ਸੰਤੋਖੀ ਅੰਮ੍ਰਿਤੁ ਸਹਜਿ ਪੀਆਈ ॥"
(ਸੋਰਠਿ ਮ: ੧, ੬੩੪-੧੫)

"ਅਨਦਿਨੁ ਰਾਤਾ ਮਨੁ ਬੈਰਾਗੀ ਸੁੰਨ ਮੰਡਲਿ ਘਰੁ ਪਾਇਆ ॥
ਆਦਿ ਪੁਰਖੁ ਅਪਰੰਪਰੁ ਪਿਆਰਾ ਸਤਿਗੁਰਿ ਅਲਖੁ ਲਖਾਇਆ ॥"
(ਆਸਾ ਮ: ੧, ੪੩੬-੧੪)

"ਸੋ ਬੈਰਾਗੀ ਜਿ ਉਲਟੇ ਬ੍ਰਹਮੁ ॥ ਗਗਨ ਮੰਡਲ ਮਹਿ ਰੋਪੈ ਥੰਮੁ ॥"
(ਰਾਮ: ਵਾਰ ਮ: ੧, ੯੫੩-੧)

ਬੈਰਾਗੀ ਉਹ ਹੈ ਜੋ ਹਰਿ ਰੰਗ ਵਿਚ ਰਤਿਆ ਹੋਵੇ। ਉਹ ਤੱਤ ਵਿਚ ਪਰੋਤਾ ਪਿਆ ਹੈ ਤੇ ਅੰਮ੍ਰਿਤ ਤੇ ਹਰਿਰਸ ਨੂੰ ਪੀਂਦਾ ਹੈ। ਉਹ ਹੁਕਮ ਨੂੰ ਪਛਾਣਦਾ ਹੈ ਤੇ ਉਸਨੂੰ ਸਚਾ ਗਿਆਨ ਹੈ ਤੇ ਉਸਨੇ ਮਨ ਮਨਸਾ ਨੂੰ ਮਾਰ ਲਿਆ ਹੋਇਆ ਹੈ:-

"ਹਰਿ ਰੰਗਿ ਰਾਤਾ ਸਦ ਬੈਰਾਗੀ ਹਰਿ ਨਿਕਟਿ ਤਿਨਾ ਘਰਿ ਆਵੈਗੋ ॥
ਤਿਨ੍ਕੀ ਪੰਕ ਮਿਲੈ ਤਾਂ ਜੀਵਾ ਕਰਿ ਕਿਰਪਾ ਆਪਿ ਦਿਵਾਵੈਗੋ ॥"
(ਕਾਨੜਾ ਮ: ੩, ੧੩੧੦-੮)

"ਗੁਰਮੁਖਿ ਜਾਗਿ ਰਹੇ ਅਉਧੂਤਾ ॥ ਸਦ ਬੈਰਾਗੀ ਤਤੁ ਪਰੋਤਾ ॥"
(ਰਾਮ: ਮ: ੧, ੯੦੪-੭)

"ਜਿਨਿ ਹੁਕਮੁ ਪਛਾਤਾ ਹਰੀ ਕੇਰਾ ਸੋਈ ਸਰਬ ਸੁਖ ਪਾਵਏ ॥
ਇਵ ਕਹੈ ਨਾਨਕੁ ਸੋ ਬੈਰਾਗੀ ਅਨਦਿਨੁ ਹਰਿ ਲਿਵ ਲਾਵਏ ॥"
(ਆਸਾ ਮ: ੩, ੪੪੦-੧੪)

ਕੇਵਲ ਗੁਰਮੁਖ ਹੀ ਸੱਚਾ ਬੈਰਾਗੀ ਹੁੰਦਾ ਹੈ। ਉਸਨੂੰ ਪੰਚ ਇੰਦਰਿਆਂ ਤੇ ਕਾਬੂ ਹੈ ਤੇ ਉਹਨੇ ਕਾਮ ਕ੍ਰੋਧ ਨੂੰ ਵਸ ਕਰਕੇ ਮਨ ਨੂੰ ਮਾਰ ਲਿਆ ਹੈ।

"ਨਿਰਮਲ ਜੋਤਿ ਨਿਰੰਜਨੁ ਪਾਇਆ ਗੁਰਮੁਖਿ ਭ੍ਰਮੁ ਭਉ ਭਾਗੀ ॥
ਨਾਨਕ ਗੁਰਮੁਖਿ ਸਦਾ ਸੁਖੁ ਪਾਵਹਿ ਅਨਦਿਨੁ ਹਰਿ ਬੈਰਾਗੀ ॥"
(ਵਡ: ਵਾਰ ਮ: ੩, ੫੯੦-੧੭)

"ਇੰਦ੍ਰੀ ਪੰਚ ਪੰਚੇ ਵਸਿ ਆਣੈ ਖਿਮਾ ਸੰਤੋਖੁ ਗੁਰਮਤਿ ਪਾਵੈ ॥
ਸੋ ਧਨੁ ਧਨੁ ਹਰਿ ਜਨੁ ਵਡ ਪੂਰਾ ਜੋ ਭੈ ਬੈਰਾਗਿ ਹਰਿ ਗੁਣ ਗਾਵੈ ॥"
(ਪ੍ਰਭਾਤੀ ਮ: ੩, ੧੩੩੪-੧੬)

"ਜੋ ਮਨੁ ਮਾਰਹਿ ਆਪਣਾ ਸੇ ਪੁਰਖ ਬੈਰਾਗੀ ਰਾਮ ॥"
(ਵਡਹੰਸੁ ਮ: ੩,੫੬੯-੧੬)

ਉਸ ਨੇ ਆਪਣੇ ਆਪ ਨੂੰ ਪਛਾਣ ਲਿਆ ਹੈ ਤੇ ਆਸਾ ਵਿਚ ਨਿਰਾਸ ਰਹਿੰਦਾ ਹੈ। ਉਹ ਰਾਤ ਦਿਨ ਅੰਤਰ ਧਿਆਨ ਰਹਿੰਦਾ ਹੈ। ਐਸਾ ਬੈਰਾਗੀ ਸਤਿ ਵਿਚ ਸਮਾਉਂਦਾ ਹੈ।

"ਸੇ ਜਨ ਬੈਰਾਗੀ ਸਚਿ ਲਿਵ ਲਾਗੀ ਆਪਣਾ ਆਪੁ ਪਛਾਣਿਆ ॥"
(ਵਡਹੰਸ ਮ: ੩, ੫੬੯-੧੬)

"ਆਸ ਨਿਰਾਸ ਰਹੈ ਬੈਰਾਗੀ ਨਿਜ ਘਰਿ ਤਾੜੀ ਲਾਈ ॥"
(ਸੋਰਠਿ ਮ: ੧, ੬੩੪-੧੫)

"ਅਹਿਨਿਸਿ ਅੰਤਰਿ ਰਹੈ ਧਿਆਨਿ ॥ ਤੇ ਬੈਰਾਗੀ ਸਤ ਸਮਾਨਿ ॥"
(ਰਾਮਕਲੀ ਮ: ੧, ੯੫੩-੧)

ਜਿਸ ਨੇ ਸਗਲ ਬਿਖਿਆ, ਮਾਇਆ ਮਮਤਾ ਨੂੰ ਤਜਿਆ ਹੈ ਤੇ ਸਭ ਵੱਲੋਂ ਉਦਾਸ ਹੋ ਕੇ ਅੰਦਰ ਮਨ ਵਿਚ ਬੈਰਾਗ ਧਾਰਨ ਕੀਤਾ ਹੈ, ਉਸ ਦੇ ਉਚੇ ਭਾਗ ਹਨ:-

ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ ॥
ਕਹੁ ਨਾਨਕ ਸੁਨ ਰੇ ਮਨਾ ਤਿਹ ਨਰ ਮਾਥੈ ਭਾਗੁ ॥ (ਸਲੋਕ ਮ: ੯, ੧੪੨੭-੩)

ਮਾਲਕ ਦੀ ਦਇਆ ਤੇ ਧੁਰ ਮਸਤਕ ਲੇਖ ਹੋਣ ਤਾਂ ਬੈਰਾਗ ਸਤਿਗੁਰੂ ਸਤਿਸੰਗਤ ਜਾਂ ਗੁਰਮਤਿ ਦੁਵਾਰਾ ਪ੍ਰਾਪਤ ਹੁੰਦਾ ਹੈ।

"ਖੋਜਤ ਖੋਜਤ ਭਇਓ ਬੈਰਾਗੀ ਫਿਰਿ ਆਇਓ ਦੇਹ ਗਿਰਾਮਾ ॥
ਗੁਰਿ ਕ੍ਰਿਪਾਲਿ ਸਉਦਾ ਇਹੁ ਜੋਰਿਓ ਹਥਿ ਚਰਿਓ ਲਾਲੁ ਅਗਾਮਾ ॥"
(ਸਾਰੰਗ ਮ: ੫, ੧੨੧੧-੯)

ਜਿਸਨੂੰ ਮਾਲਕ ਭਉ ਪਾਂਦਾ ਹੈ (ਵੇਖੋ ਭਉ ਤੇ ਭਾਉ ਪ੍ਰਕਰਣ) ਉਸ ਨੂੰ ਭਉ ਕਰਕੇ ਸਚਾ ਬੈਰਾਗ ਮਨ ਵਿਚ ਉਪਜ ਆਂਦਾ ਹੈ।ਬੈਰਾਗ ਦਾ ਆਵਣਾ ਹਰਿ ਦੇ ਪਾਵਣ ਦਾ ਪੇਸ਼ ਖ਼ੇਮਾ ਹੈ।ਇਸਦੇ ਨਾਲ ਅੰਦਰ ਧੁਨਿ(ਵੇਖੋ ਧੁਨਿ ਦਾ ਪ੍ਰਕਰਣ) ਉਪਜਣ ਕਰਕੇ ਸਚਾ ਬੈਰਾਗ(ਦੁਨੀਆਂਤੋਂ ਸਾਂਝ ਦਾ ਟੁੱਟਣਾ)ਬਣ ਆਉਂਦਾਹੈ-

"ਜਾਂ ਭਉ ਪਾਏ ਆਪਣਾ ਬੈਰਾਗੁ ਉਪਜੈ ਮਨਿ ਆਇ ॥
ਬੈਰਾਗੈ ਤੇ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥"
(ਗੂਜਰੀ ਵਾਰ ਮ: ੩,੪੯੦-੧੭)

"ਖਟੁ ਮਟੁ ਦੇਹੀ ਮਨੁ ਬੈਰਾਗੀ ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ ॥"
(ਰਾਮਕਲੀ ਮ: ੧, ੯੦੩-੧੮)

ਸਚੇ ਬੈਰਾਗ ਤੋਂ ਬਿਨਾਂ ਬੈਰਾਗੀ ਨਹੀਂ ਹੋ ਸਕਦਾ ॥

"ਬਿਨੁ ਬੈਰਾਗ ਕਹਾ ਬੈਰਾਗੀ ॥" (ਭੈਰਉ ਮ: ੩, ੧੧੬੦-੧੪)

ਇਹ ਬੈਰਾਗ ਮਾਲਕ ਦੀ ਦਇਆ ਤੇ ਧੁਰ ਮਸਤਕਿ ਲੇਖਾਂ ਕਰਕੇ ਪ੍ਰਾਪਤ ਹੁੰਦਾ ਹੈ:-

"ਜਿਸਨੋ ਨਦਰਿ ਕਰੇ ਸੋਈ ਜਨੁ ਬੂਝੈ ਹੋਰੁ ਕਹਣਾ ਕਥਨੁ ਨ ਜਾਈ ॥
ਨਾਨਕ ਨਾਮਿ ਰਤੇ ਸਦਾ ਬੈਰਾਗੀ ਏਕ ਸਬਦਿ ਲਿਵ ਲਾਈ ॥"
(ਸਾਰੰਗ ਮ: ੩, ੧੨੩੪-੯)

"ਨਾਨਕ ਮਸਤਕਿ ਜਿਸੁ ਵਡਭਾਗੁ ॥ ਗੁਰ ਕੀ ਬਾਣੀ ਸਹਜ ਬੈਰਾਗੁ ॥"
(ਵਡਹੰਸ ਮ: ੩, ੫੬੦-੮)

ਜੇ ਬੈਰਾਗ ਹੋ ਜਾਏ ਤਾਂ ਜਨਮ ਮਰਨ ਮੁਕ ਜਾਂਦਾ ਹੈ। ਸੋਗ ਵਿਜੋਗ ਕਦੀ ਨਹੀਂ ਵਿਆਪਦਾ। ਮਾਇਆ ਮਿਟ ਜਾਂਦੀ ਹੈ ਤੇ ਸਹਜ ਅਨੰਦ ਦੀ ਪ੍ਰਾਪਤੀ ਹੁੰਦੀ ਹੈ।ਇਹਨਾਂ ਪ੍ਰਥਾਇ ਪ੍ਰਮਾਣ ਅਗੇ ਦਿਤੇ ਗਏ ਹਨ ਜੋ ਵਿਚਾਰਨ ਯੋਗ ਹਨ।

# ਬੈਰਾਗ

## ੧. ਬੈਰਾਗ ਕੀ ਹੈ?

(੧) ਇਹ ਜਾਨਣਾ ਜੁ ਜੀਵ ਕਿਥੋਂ ਆਇਆ ਹੈ ਤੇ ਇਹਨੇ ਕਿਥੇ ਜਾਣਾ ਹੈ।

ਮੋਹਿ ਬੈਰਾਗੁ ਭਇਓ ॥ ਇਹੁ ਜੀਉ ਆਇ ਕਹਾ ਗਇਓ ॥
(ਗੋਂਡ ਕਬੀਰ, ੮੭੦-੧੨)

(੨) ਮੋਹ ਬੰਧਨ ਤੇ ਦੁਬਿਧਾ ਵਿਚ ਬੈਰਾਗ ਨਹੀਂ ਹੁੰਦਾ।

ਮਨਮੁਖ ਮੋਹਿ ਵਿਆਪਿਆ ਬੈਰਾਗੁ ਉਦਾਸੀ ਨ ਹੋਇ ॥
ਸਬਦੁ ਨ ਚੀਨੈ ਸਦਾ ਦੁਖੁ ਹਰਿ ਦਰਗਹਿ ਪਤਿ ਖੋਇ ॥
(ਸਿਰੀ ਰਾਗੁ ਮ: ੩, ੨੯-੧੦)

ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ ॥
ਬੈਰਾਗੀ ਬੰਧਨੁ ਕਰੈ ਤਾਕੋ ਬਡੋ ਅਭਾਗੁ ॥ (ਸਲੋਕ ਕਬੀਰ,੧੩੭੭-੧੪)

ਦੁਬਿਧਾ ਵਿਚਿ ਬੈਰਾਗੁ ਨ ਹੋਵੀ ਜਬ ਲਗੁ ਦੂਜੀ ਰਾਈ ॥
ਸਭੁ ਜਗੁ ਤੇਰਾ ਤੂ ਏਕੋ ਦਾਤਾ ਅਵਰੁ ਨ ਦੂਜਾ ਭਾਈ ॥
(ਸੋਰਠਿ ਮ: ੧, ੬੩੪-੧੬)

(੩) ਬਾਹਰਮੁਖੀ ਬੈਰਾਗ ਦਾ ਕੋਈ ਫਲ ਨਹੀਂ, ਨਾਮ ਤੋਂ ਛੁੱਟ ਜੰਗਲਾਂ ਵਿਚ ਫਿਰਨ ਨਾਲ ਲਿਵ ਦਾ ਲੱਗਣਾ ਅਸੰਭਵ ਹੈ।

ਪੋਥੀ ਪੰਡਿਤ ਬੇਦ ਖੋਜੰਤਾ ਜੀਉ ॥ ਹੋਇ ਬੈਰਾਗੀ ਤੀਰਥਿ ਨਾਵੰਤਾ ਜੀਉ ॥
ਗੀਤ ਨਾਦ ਕੀਰਤਨੁ ਗਾਵੰਤਾ ਜੀਉ॥ ਹਰਿ ਨਿਰਭਉ ਨਾਮੁ ਧਿਆਈ ਜੀਉ॥
(ਗਉੜੀ ਮ: ੫, ੨੧੬-੧੮)

ਬਨੁ ਬਨੁ ਖੋਜਤ ਫਿਰਤ ਬੈਰਾਗੀ ॥ਬਿਰਲੇ ਕਾਹੂ ਏਕ ਲਿਵ ਲਾਗੀ ॥
(ਗਉੜੀ ਮ: ੫, ੨੦੩-੧੫)

(੪) ਜੇ ਸਤਿਗੁਰ ਮਿਲ ਜਾਏ ਤਾਂ ਬੈਰਾਗ ਧਾਰਨ ਦੀ ਲੋੜ ਨਹੀਂ।

ਮਨ ਕਿਉ ਬੈਰਾਗੁ ਕਰਹਿਗਾ ਸਤਿਗੁਰੁ ਮੇਰਾ ਪੂਰਾ ॥
ਮਨਸਾ ਕਾ ਦਾਤਾ ਸਭ ਸੁਖ ਨਿਧਾਨੁ ਅੰਮ੍ਰਿਤਸਰਿ ਸਦ ਹੀ ਭਰਪੂਰਾ ॥
(ਆਸਾ ਮ: ੫, ੩੭੫-੯)

(੫) ਜੋ ਬੁੱਝ ਕੇ ਬੈਰਾਗ ਧਾਰਨ ਕਰਦਾ ਹੈ, ਉਹ ਜਨਮ ਮਰਨ ਮੁਕਾਵੇਗਾ।

ਬੂਝਿ ਬੈਰਾਗੁ ਕਰੇ ਜੇ ਕੋਇ ॥ ਜਨਮ ਮਰਣ ਫਿਰਿ ਸੋਗੁ ਨ ਹੋਇ ॥
(ਭੈਰਉ ਮ: ੫, ੧੧੪੫-੪)

## ੨. ਬੈਰਾਗੀ ਕੌਣ ਹੈ ?

**(੧) ਜੋ ਖਸਮ ਨੂੰ ਭਾਵੇ ਤੇ ਗੁਰੂ ਦੀ ਕਾਰ ਕਮਾਵੇ।**

ਅਸੰਖ ਬੈਰਾਗੀ ਕਹਹਿ ਬੈਰਾਗ ਸੋ ਬੈਰਾਗੀ ਜਿ ਖਸਮੈ ਭਾਵੈ ॥
ਹਿਰਦੈ ਸਬਦਿ ਸਦਾ ਭੈ ਰਚਿਆ ਗੁਰ ਕੀ ਕਾਰ ਕਮਾਵੈ ॥
(ਸੋਰਠਿ ਮ: ੧, ੬੩੪-੧੧)

**(੨) ਜੋ ਮਾਲਕ ਦੀ ਸੇਵਾ ਕਰੇ।**

ਸੇਵ ਮੁਕੰਦ ਕਰੈ ਬੈਰਾਗੀ ॥ ਸੋਈ ਮੁਕੰਦੁ ਦੁਰਬਲ ਧਨੁ ਲਾਧੀ ॥
(ਗੋਂਡ ਰਵਿਦਾਸ, ੮੭੫-੧੦)

**(੩) ਜੋ ਨਿਰੰਜਨ ਨੂੰ ਜਾਣੇ।**

ਭਉ ਬੈਰਾਗਾ ਸਹਜਿ ਸਮਾਤਾ ॥ ਹਉਮੈ ਤਿਆਗੀ ਅਨਹਦਿ ਰਾਤਾ ॥
ਅੰਜਨੁ ਸਾਰਿ ਨਿਰੰਜਨੁ ਜਾਣੈ ਸਰਬ ਨਿਰੰਜਨੁ ਰਾਇਆ ॥
(ਮਾਰੂ ਮ: ੧, ੧੦੪੦-੪)

ਨਾ ਤਿਸੁ ਭੁਖਪਿਆਸ ਮਨੁ ਮਾਨਿਆ॥ਸਰਬਨਿਰੰਜਨੁ ਘਟਿਘਟਿ ਜਾਨਿਆ॥
ਅੰਮ੍ਰਿਤ ਰਸਿ ਰਾਤਾ ਕੇਵਲ ਬੈਰਾਗੀ ਗੁਰਮਤਿ ਭਾਇ ਸੁਭਾਇਆ ॥
(ਮਾਰੂ ਮ: ੧, ੧੦੩੯-੩)

**(੪) ਜਿਸ ਦੇ ਅੰਦਰ ਮਾਲਕ ਦੇ ਮਿਲਣ ਦੀ ਤਾਂਘ ਹੋਵੇ।**

ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ ॥ ਧੰਨੁ ਸੁ ਤੇਰਾ ਥਾਨੁ ॥
(ਸਿਰੀ ਰਾਗੁ ਮ: ੫, ੫੦-੧੬)

ਮੇਰੈ ਮਨਿ ਬੈਰਾਗੁ ਭਇਆ ਜੀਉ ਕਿਉ ਦੇਖਾ ਪ੍ਰਭ ਦਾਤੇ ॥
ਮੇਰੇ ਮੀਤ ਸਖਾ ਹਰਿ ਜੀਉ ਗੁਰ ਪੁਰਖ ਬਿਧਾਤੇ ॥ (ਗਉੜੀ ਮ: ੫, ੨੪੭-੬)

ਹਮਰਾ ਮਨੁ ਬੈਰਾਗ ਬਿਰਕਤੁ ਭਇਓ ਹਰਿ ਦਰਸਨ ਮੀਤ ਕੈ ਤਾਈ ॥
ਜੈਸੇ ਅਲਿਕਮਲਾ ਬਿਨੁ ਰਹਿ ਨ ਸਕੈ ਤੈਸੇ ਮੋਹਿ ਹਰਿ ਬਿਨੁ ਰਹਨੁਨ ਜਾਈ॥
(ਆਸਾ ਮ: ੪, ੩੬੯-੧੯)

ਨੈਣੀ ਮੇਰੇ ਪਿਆਰਿਆ ਨੈਣੀ ਮੇਰੇ ਗੋਵਿਦਾ
ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ ॥
ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਮੇਰੇ ਗੋਵਿੰਦਾ
ਹਰਿ ਬਾਝਹੁ ਧਨ ਕੁਮਲੈਣੀ ਜੀਉ ॥ (ਗਉੜੀ ਮ: ੪, ੧੭੩-੧੯)

ਪ੍ਰਿਅ ਪ੍ਰੀਤਿ ਲਾਗੀ ਮਿਲੁ ਬੈਰਾਗੀ ਖਿਨੁ ਰਹਨੁ ਧ੍ਰਿਗੁ ਤਨੁ ਤਿਸੁ ਬਿਨਾ॥
ਪਲਕਾ ਨ ਲਾਗੈ ਪ੍ਰਿਅ ਪ੍ਰੇਮ ਪਾਗੈ ਚਿਤਵੰਤਿ ਅਨਦਿਨੁ ਪ੍ਰਭ ਮਨਾ ॥
(ਆਸਾ ਮ: ੫, ੪੬੨-੫)

(੫) ਜੋ ਗੁਰੂ ਵਾਲਾ ਹੈ।

ਜਉ ਗੁਰਦੇਉ ਸਦਾ ਬੈਰਾਗੀ ॥ ਜਉ ਗੁਰਦੇਉ ਪਰਨਿੰਦਾ ਤਿਆਗੀ ॥
(ਭੈਰਉ ਨਾਮਦੇਉ, ੧੧੬੬-੧੯)

(੬) ਜੇਹੜਾ ਸ਼ਬਦ ਦੀ ਕਮਾਈ ਕਰਦਾ ਹੈ।

ਇਕਿ ਭ੍ਰਮਿ ਭੂਲੇ ਫਿਰਹਿ ਅਹੰਕਾਰੀ ॥ ਇਕਨਾ ਗੁਰਮੁਖਿ ਹਉਮੈ ਮਾਰੀ ॥
ਸਚੈ ਸਬਦਿ ਰਤੇ ਬੈਰਾਗੀ ਹੋਰਿ ਭਰਮਿ ਭੁਲੇ ਗਾਵਾਰੀ ਜੀਉ ॥
(ਮਾਰੂ ਮ: ੩, ੧੦੧੬-੧੪)

ਮਨੁ ਬੈਰਾਗੀ ਜਾ ਸਬਦਿ ਭਉ ਖਾਇ ॥
ਮੇਰਾ ਪ੍ਰਭੁ ਨਿਰਮਲਾ ਸਭ ਤੈ ਰਹਿਆ ਸਮਾਇ ॥
ਗੁਰ ਕਿਰਪਾ ਤੇ ਮਿਲੈ ਮਿਲਾਇ ॥ (ਗਉੜੀ ਮ: ੩, ੨੩੩-੨)

ਮਨੁ ਬੈਰਾਗਿ ਰਤਉ ਬੈਰਾਗੀ ਸਬਦਿ ਮਨੁ ਬੇਧਿਆ ਮੇਰੀ ਮਾਈ ॥
ਅੰਤਰਿ ਜੋਤਿ ਨਿਰੰਤਰਿ ਬਾਣੀ ਸਾਚੇ ਸਾਹਿਬ ਸਿਉ ਲਿਵ ਲਾਈ ॥
(ਸੋਰਠਿ ਮ: ੧,੬੩੪-੧੧)

ਬੈਰਾਗੀ ਰਾਮਹਿ ਗਾਵਉਗੋ ॥
ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ ॥
(ਰਾਮਕਲੀ ਨਾਮਦੇਉ, ੯੭੨-੧੯)

ਹਰਿ ਭਾਉ ਲਗਾ ਬੈਰਾਗੀਆ ਵਡਭਾਗੀ ਹਰਿ ਮਨਿ ਰਾਖੁ ॥
ਮਿਲਿ ਸੰਗਤਿ ਸਰਧਾ ਊਪਜੈ ਗੁਰ ਸਬਦੀ ਹਰਿ ਰਸੁ ਚਾਖੁ ॥
(ਮਾਰੂ ਮ: ੪, ੯੯੭-੭)

ਸਚਾ ਸਬਦੁ ਸਚੀ ਹੈ ਬਾਣੀ ॥ ਗੁਰਮੁਖਿ ਵਿਰਲੈ ਕਿਨੈ ਪਛਾਣੀ ॥
ਸਚੈ ਸਬਦਿ ਰਤੇ ਬੈਰਾਗੀ ਆਵਣੁ ਜਾਣੁ ਰਹਾਈ ਹੇ ॥
(ਮਾਰੂ ਮ: ੩, ੧੦੪੪-੧੧)

ਹਰਿ ਦਰਸਨੁ ਪਾਵੈ ਵਡਭਾਗਿ ॥ਗੁਰ ਕੈ ਸਬਦਿ ਸਚੈ ਬੈਰਾਗਿ ॥
(ਆਸਾ ਮ: ੩, ੩੬੦-੧੯)

ਬਿਨੁ ਸਤਿਗੁਰ ਸੇਵੇ ਘੋਰ ਅੰਧਾਰਾ ॥ ਬਿਨੁ ਸਬਦੈ ਕੋਇ ਨ ਪਾਵੈ ਪਾਰਾ ॥
ਜੋ ਸਬਦਿ ਰਾਤੇ ਮਹਾ ਬੈਰਾਗੀ ਸੋ ਸਚੁ ਸਬਦੇ ਲਾਹਾ ਹੇ ॥
(ਮਾਰੂ ਮ: ੩, ੧੦੫੪-੧੧)

ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥
ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ ॥
(ਸੋਰਠਿ ਮ: ੧,੬੩੫-੭)

ਮਨ ਕੀ ਬਿਧਿ ਸਤਿਗੁਰ ਤੇ ਜਾਣੈ ਅਨਦਿਨੁਲਾਗੈ ਸਦਹਰਿਸਿਉ ਧਿਆਨੁ॥
ਗੁਰ ਸਬਦਿ ਰਤੇ ਸਦਾ ਬੈਰਾਗੀ ਹਰਿ ਦਰਗਹ ਸਾਚੀ ਪਾਵਹਿ ਮਾਨੁ ॥
(ਮਲਾਰ ਮ: ੩, ੧੨੫੯-੧੯)

(੭) ਜੇਹੜਾ ਨਾਮ ਦੀ ਕਮਾਈ ਕਰਦਾ ਹੈ।

ਹਰਿ ਬਿਨੁ ਜੋ ਰਹਣਾ ਨਰਕੁ ਸੋ ਸਹਣਾ ਚਰਨ ਕਮਲ ਮਨੁ ਬੇਧਿਆ ॥
ਹਰਿ ਰਸਿਕ ਬੈਰਾਗੀ ਨਾਮਿ ਲਿਵ ਲਾਗੀ ਕਤਹੁ ਨ ਜਾਇ ਨਿਖੇਧਿਆ ॥
(ਕੇਦਾਰਾ ਮ: ੫, ੧੧੨੨-੧੬)

ਆਪੇ ਵੇਖੈ ਹੁਕਮਿ ਚਲਾਏ ॥ ਅਪਣਾ ਭਾਣਾ ਆਪਿ ਕਰਾਏ ॥
ਨਾਨਕ ਨਾਮਿ ਰਤੇ ਬੈਰਾਗੀ ਮਨੁ ਤਨੁ ਰਸਨਾ ਨਾਮਿ ਸਵਾਰੀ ਹੇ ॥
(ਮਾਰੂ ਮ: ੩, ੧੦੫੧-੪)

ਗੁਰ ਪਰਸਾਦੀ ਹੁਕਮੁ ਪਛਾਣੈ ॥ ਧਾਵਤੁ ਰਾਖੈ ਇਕਤੁ ਘਰਿ ਆਣੈ ॥
ਨਾਮੇ ਰਾਤਾ ਸਦਾ ਬੈਰਾਗੀ ਨਾਮੁ ਰਤਨੁ ਮਨਿ ਤਾਹਾ ਹੇ ॥
(ਮਾਰੂ ਮ: ੩, ੧੦੫੪-੨)

ਸੋ ਸਾਧੂ ਬੈਰਾਗੀ ਸੋਈ ਹਿਰਦੈ ਨਾਮੁ ਵਸਾਏ ॥
ਅੰਤਰਿ ਲਾਗਿ ਨ ਤਾਮਸੁ ਮੂਲੇ ਵਿਚਹੁ ਆਪੁ ਗਵਾਏ ॥
(ਸਿਰੀ ਰਾਗੁ ਮ: ੩,੨੯-੧੪)

ਜਿਨ ਸਚੁ ਜਾਤਾ ਸੇ ਸਚਿ ਸਮਾਣੇ ॥ ਹਰਿ ਗੁਣ ਗਾਵਹਿ ਸਚੁ ਵਖਾਣੇ ॥
ਨਾਨਕ ਨਾਮਿ ਰਤੇ ਬੈਰਾਗੀ ਨਿਜ ਘਰਿ ਤਾੜੀ ਲਾਵਣਿਆ ॥
(ਮਾਝ ਮ: ੩, ੧੧੧-੧੫)

ਨਾਮਿ ਰਤੇ ਸਦਾ ਬੈਰਾਗੀ ॥ ਗ੍ਰਿਹੀ ਅੰਤਰਿ ਸਾਚਿ ਲਿਵ ਲਾਗੀ ॥
ਨਾਨਕ ਸਤਿਗੁਰੁ ਸੇਵਹਿ ਸੇ ਵਡਭਾਗੀ ॥
(ਗਉੜੀ ਮ: ੩, ੨੩੦-੧੬)

ਆਸਣਿ ਬੈਸਣਿ ਥਿਰੁ ਨਾਰਾਇਣੁ ਤਿਤੁ ਮਨੁ ਰਾਤਾ ਵੀਚਾਰੇ ॥
ਨਾਨਕ ਨਾਮਿ ਰਤੇ ਬੈਰਾਗੀ ਅਨਹਦ ਰੁਣ ਝੁਣ ਕਾਰੇ ॥
(ਆਸਾ ਮ: ੧, ੪੩੬-੧੫)

ਸਤਗੁਰ ਸੇਵਾ ਤੇ ਨਿਸਤਾਰਾ ਗੁਰਮੁਖਿ ਤਰੈ ਸੰਸਾਰਾ ॥
ਸਾਚੈ ਨਾਇ ਰਤੇ ਬੈਰਾਗੀ ਪਾਇਨਿ ਮੋਖ ਦੁਆਰਾ ॥
(ਵਡਹੰਸ ਮ: ੩, ੫੫੯-੧੭)

ਹਰਿ ਕੈ ਨਾਮਿ ਰਤਾ ਬੈਰਾਗੀ ॥
ਹਰਿ ਹਰਿ ਕਥਾ ਸੁਣੀ ਮਨਿ ਭਾਈ ਗੁਰਮਤਿ ਹਰਿ ਲਿਵਲਾਗੀ ॥
(ਧਨਾਸਰੀ ਮ: ੪, ੬੬੭-੪)

ਵਰਨੁ ਭੇਖੁ ਅਸਰੂਪੁ ਨ ਜਾਪੀ ਕਿਉ ਕਰਿ ਜਾਪਸਿ ਸਾਚਾ ॥
ਨਾਨਕ ਨਾਮਿ ਰਤੇ ਬੈਰਾਗੀ ਇਬ ਤਬ ਸਾਚੋ ਸਾਚਾ ॥
(ਰਾਮਕਲੀ ਮ: ੧, ੯੪੫-੧੬)

ਨਾਮੇ ਨਾਮਿ ਰਹੈ ਬੈਰਾਗੀ ਸਾਚੁ ਰਖਿਆ ਉਰਿਧਾਰੇ ॥
ਨਾਨਕ ਬਿਨੁ ਨਾਵੈ ਜੋਗੁ ਕਦੇ ਨ ਹੋਵੈ ਦੇਖਹੁ ਰਿਦੈ ਬੀਚਾਰੇ ॥
(ਰਾਮਕਲੀ ਮ: ੧, ੯੪੬-੪)

ਅੰਤ ਕਾਲਿ ਕੋ ਬੇਲੀ ਨਾਹੀ ॥ ਗੁਰਮੁਖਿ ਜਾਤਾ ਤੁਧੁ ਸਾਲਾਹੀ ॥
ਨਾਨਕ ਨਾਮਿ ਰਤੇ ਬੈਰਾਗੀ ਨਿਜ ਘਰਿ ਤਾੜੀ ਲਾਈ ਹੇ ॥
(ਮਾਰੂ ਮ: ੧, ੧੦੨੩-੧੦)

ਗੁਰਮੁਖਿ ਨਾਮਿ ਮਿਲੈ ਵਡਿਆਈ ॥ ਮਨਮੁਖਿ ਨਿੰਦਕਿ ਪਤਿ ਗਵਾਈ ॥
ਨਾਮਿ ਰਤੇ ਪਰਮ ਹੰਸ ਬੈਰਾਗੀ ਨਿਜ ਘਰਿ ਤਾੜੀ ਲਾਈ ਹੇ ॥
(ਮਾਰੂ ਮ: ੩, ੧੦੪੬-੨)

ਭਗਤ ਸਚੇ ਤੇਰੈ ਦਰਵਾਰੇ ॥ ਸਬਦੇ ਸੇਵਨਿ ਭਾਇ ਪਿਆਰੇ ॥
ਨਾਨਕ ਨਾਮਿ ਰਤੇ ਬੈਰਾਗੀ ਨਾਮੇ ਕਾਰਜੁ ਸੋਹਾ ਹੇ ॥
(ਮਾਰੂ ਮ: ੩, ੧੦੫੬-੯)

ਕਰੁ ਗਹਿ ਲੀਨੇ ਸਰਬਸੁ ਦੀਨੇ ਦੀਪਕ ਭਇਓ ਉਜਾਰੋ ॥
ਨਾਨਕ ਨਾਮਿ ਰਸਿਕ ਬੈਰਾਗੀ ਕੁਲਹ ਸਮੂਹਾਂ ਤਾਰੋ ॥
(ਸਾਰਗ ਮ: ੩, ੧੨੨੫-੧੪)

ਜਿਸਨੋ ਨਦਰਿ ਕਰੇ ਸੋਈ ਜਨੁ ਬੂਝੈ ਹੋਰੁ ਕਹਣਾ ਕਥਨੁ ਨ ਜਾਈ ॥
ਨਾਨਕ ਨਾਮਿ ਰਤੇ ਸਦਾ ਬੈਰਾਗੀ ਏਕ ਸਬਦਿ ਲਿਵ ਲਾਈ ॥
(ਸਾਰਗ ਮ: ੩, ੧੨੩੪-੧੦)

ਗਿਰਹ ਕੁਟੰਬ ਮਹਿ ਸਹਜਿ ਸਮਾਧੀ॥ਨਾਨਕ ਨਾਮਿ ਰਤੇ ਸੇ ਸਚੇ ਬੈਰਾਗੀ॥
(ਸਾਰੰਗ ਵਾਰ ਮ: ੪, ੧੨੪੬-੭)

ਗੁਰ ਕੈ ਸਬਦਿ ਅਰਾਧੀਐ ਨਾਮਿ ਰੰਗਿ ਬੈਰਾਗੁ ॥
ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹੁ ਰਾਗੁ ॥
(ਸਲੋਕ ਮ: ੫, ੧੪੨੫-੧)

ਸਹਜਿ ਸਮਾਵੈ ਤਾ ਹਰਿ ਮਨਿ ਭਾਵੈ ਸਦਾ ਅਤੀਤੁ ਬੈਰਾਗੀ ॥
ਹਲਤਿ ਪਲਤਿ ਸੋਭਾ ਜਗ ਅੰਤਰਿ ਰਾਮ ਨਾਮਿ ਲਿਵ ਲਾਗੀ ॥
(ਧਨਾਸਰੀ ਮ: ੪, ੬੯੦-੧੧)

## (੮) ਜੋ ਸਚ ਦੀ ਕਮਾਈ ਕਰੇ ।

ਮੁਖਿ ਮਸਤਕਿ ਭਾਗੋ ਸਚਿ ਬੈਰਾਗੋ ਸਾਚਿ ਰਤੇ ਵੀਚਾਰੀ ॥
ਨਾਮ ਬਿਨਾ ਸਭੁ ਜਗੁ ਬਉਰਾਨਾ ਸਬਦੇ ਹਉਮੈ ਮਾਰੀ ॥
(ਵਡਹੰਸੁ ਮ: ੩, ੫੬੮-੧੮)

ਕਿਲਵਿਖ ਕਾਟੈ ਕ੍ਰੋਧੁ ਨਿਵਾਰੇ ॥ ਗੁਰ ਕਾ ਸਬਦੁ ਰਖੈ ਉਰ ਧਾਰੇ ॥
ਸਚਿ ਰਤੇ ਸਦਾ ਬੈਰਾਗੀ ਹਉਮੈ ਮਾਰਿ ਮਿਲਾਵਣਿਆ ॥
(ਮਾਝ ਮ: ੩, ੧੧੭-੧)

ਗੁਰਮੁਖਿ ਮਨੂਆ ਉਲਟਿ ਪਰਾਵੈ ॥ ਗੁਰਮੁਖਿ ਬਾਣੀ ਨਾਦੁ ਵਜਾਵੈ ॥
ਗੁਰਮੁਖਿ ਸਚਿ ਰਤੇ ਬੈਰਾਗੀ ਨਿਜ ਘਰਿ ਵਾਸਾ ਪਾਇਦਾ ॥
(ਮਾਰੂ ਮ: ੩, ੧੦੫੮-੧੩)

ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ ॥
ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ ॥
(ਤੁਖਾਰੀ ਮ: ੧, ੧੧੦੮-੭)

ਸੇ ਜਨ ਬੈਰਾਗੀ ਸਚਿ ਲਿਵ ਲਾਗੀ ਆਪਣਾ ਆਪੁ ਪਛਾਣਿਆ ॥
ਮਤਿ ਨਿਹਚਲ ਅਤਿ ਗੂੜੀ ਗੁਰਮੁਖਿ ਸਹਜੇ ਨਾਮੁ ਵਖਾਣਿਆ ॥
(ਵਡਹੰਸ ਮ: ੩, ੫੬੯-੧੬)

(੯) ਜੋ ਸਹਿਜ ਗਤੀ ਵਿਚ ਰਹੇ ।

ਨਾਮੇ ਪ੍ਰੀਤਿ ਨਾਰਾਇਣ ਲਾਗੀ ॥ ਸਹਜ ਸੁਭਾਇ ਭਇਓ ਬੈਰਾਗੀ ॥
(ਭੈਰਉ ਨਾਮਦੇਵ ਜੀ, ੧੧੬੪-੧੫)

ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ ॥
ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ ॥
(ਸਿਰੀ ਰਾਗੁ ਮ: ੩, ੬੮-੬)

ਦਰਸ ਤੇਰੇ ਕੀ ਪਿਆਸ ਮਨਿ ਲਾਗੀ ॥ ਸਹਜ ਅਨੰਦ ਬਸੈ ਬੈਰਾਗੀ ॥
(ਆਸਾ ਮ: ੫, ੩੮੯-੧੫)

ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥
ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ ॥
(ਸੋਰਠਿ ਮ: ੧, ੬੩੫-੭)

ਸਹਜਿ ਸਮਾਵੈ ਤਾ ਹਰਿ ਮਨਿ ਭਾਵੈ ਸਦਾ ਅਤੀਤੁ ਬੈਰਾਗੀ ॥
ਹਲਤਿ ਪਲਤਿ ਸੋਭਾ ਜਗ ਅੰਤਰਿ ਰਾਮ ਨਾਮਿ ਲਿਵ ਲਾਗੀ ॥
(ਧਨਾਸਰੀ ਮ: ੪, ੬੯੦-੧੧)

ਭਉ ਬੈਰਾਗਾ ਸਹਜਿ ਸਮਾਤਾ ॥ ਹਉਮੈ ਤਿਆਗੀ ਅਨਹਦਿ ਰਾਤਾ ॥
ਅੰਜਨੁ ਸਾਰਿ ਨਿਰੰਜਨੁ ਜਾਣੈ ਸਰਬ ਨਿਰੰਜਨੁ ਰਾਇਆ ॥
(ਮਾਰੂ ਮ: ੧, ੧੦੪੦-੪)

ਆਸ ਨਿਰਾਸ ਰਹੈ ਬੈਰਾਗੀ ਨਿਜ ਘਰਿ ਤਾੜੀ ਲਾਈ ॥
ਭਿਖਿਆ ਨਾਮਿ ਰਜੇ ਸੰਤੋਖੀ ਅੰਮ੍ਰਿਤੁ ਸਹਜਿ ਪੀਆਈ ॥
(ਸੋਰਠਿ ਮ: ੧, ੬੩੪-੧੫)

(੧੦) ਜੋ ਸੁੰਨ ਮੰਡਲ ਤੇ ਨਿਜ ਘਰ ਵਿਚ ਜਾਏ ।

ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ ॥
ਆਵੈ ਨ ਜਾਇ ਮਰੈ ਨ ਜੀਵੈ ਤਾਸੁ ਖੋਜੁ ਬੈਰਾਗੀ ॥ (ਗਉੜੀ ਕਬੀਰ, ੩੩੩-੩)
ਸੁਨਿ ਮਨ ਮਗਨ ਭਏ ਹੈ ਪੂਰੇ ਮਾਇਆ ਡੋਲ ਨ ਲਾਗੀ ॥
ਕਹੁ ਕਬੀਰ ਤਾਕਉ ਪੁਨਰਪਿ ਜਨਮੁ ਨਹੀ ਖੇਲਿ ਗਇਓ ਬੈਰਾਗੀ ॥
(ਗਉੜੀ ਕਬੀਰ, ੩੩੫-੧)

ਅਨਦਿਨੁ ਰਾਤਾ ਮਨੁ ਬੈਰਾਗੀ ਸੁੰਨ ਮੰਡਲਿ ਘਰੁ ਪਾਇਆ ॥
ਆਦਿ ਪੁਰਖੁ ਅਪਰੰਪਰੁ ਪਿਆਰਾ ਸਤਿਗੁਰਿ ਅਲਖੁ ਲਖਾਇਆ ॥
(ਆਸਾ ਮ: ੧, ੪੩੬-੧੪)

ਸੋ ਬੈਰਾਗੀ ਜਿ ਉਲਟੇ ਬ੍ਰਹਮੁ ॥ ਗਗਨ ਮੰਡਲ ਮਹਿ ਰੋਪੈ ਥੰਮੁ ॥
(ਰਾਮਕਲੀ ਵਾਰ ਮ: ੧, ੯੫੪-੧)

ਆਸ ਨਿਰਾਸ ਰਹੈ ਬੈਰਾਗੀ ਨਿਜ ਘਰਿ ਤਾੜੀ ਲਾਈ ॥
ਭਿਖਿਆ ਨਾਮਿ ਰਜੇ ਸੰਤੋਖੀ ਅੰਮ੍ਰਿਤੁ ਸਹਜਿ ਪੀਆਈ ॥
(ਸੋਰਠਿ ਮ: ੧, ੬੩੪-੧੫)

ਗੁਰਮੁਖਿ ਨਾਮਿ ਮਿਲੈ ਵਡਿਆਈ ॥ ਮਨਮੁਖਿ ਨਿੰਦਕਿ ਪਤਿ ਗਵਾਈ ॥
ਨਾਮਿ ਰਤੇ ਪਰਮ ਹੰਸ ਬੈਰਾਗੀ ਨਿਜ ਘਰਿ ਤਾੜੀ ਲਾਈ ਹੇ ॥
(ਮਾਰੂ ਮ: ੩, ੧੦੪੬-੩)

ਗੁਰਮੁਖਿ ਮਨੂਆ ਉਲਟਿ ਪਰਾਵੈ ॥ ਗੁਰਮੁਖਿ ਬਾਣੀ ਨਾਦੁ ਵਜਾਵੈ ॥
ਗੁਰਮੁਖਿ ਸਚਿ ਰਤੇ ਬੈਰਾਗੀ ਨਿਜ ਘਰਿ ਵਾਸਾ ਪਾਇਦਾ ॥
(ਮਾਰੂ ਮ: ੩, ੧੦੫੮-੧੩)

### (੧੧) ਜੋ ਹਰਿ ਰੰਗ ਵਿਚ ਰਤਿਆ ਹੋਵੇ ।

ਹਰਿ ਕੈ ਰੰਗਿ ਰਤੇ ਬੈਰਾਗੀ ਜਿਨ੍ ਗੁਰਮਤਿ ਨਾਮੁ ਪਛਾਨੀ ॥
ਪੁਰਖੈ ਪੁਰਖੁ ਮਿਲਿਆ ਸੁਖੁ ਪਾਇਆ ਸਭ ਚੂਕੀ ਆਵਣ ਜਾਨੀ ॥
(ਸਾਰਗ ਮ: ੪, ੧੧੯੯-੧੯)

ਹਰਿ ਰੰਗਿ ਰਾਤਾ ਸਦ ਬੈਰਾਗੀ ਹਰਿ ਨਿਕਟਿ ਤਿਨਾ ਘਰਿ ਆਵੈਗੋ ॥
ਤਿਨ ਕੀ ਪੰਕ ਮਿਲੈ ਤਾਂ ਜੀਵਾ ਕਰਿ ਕਿਰਪਾ ਆਪਿ ਦਿਵਾਵੈ ਗੋ ॥
(ਕਾਨੜਾ ਮ: ੪, ੧੩੧੦-੮)

### (੧੨) ਜੋ ਤਤ ਵਿਚ ਲਗੇ ਤੇ ਅੰਮ੍ਰਿਤ ਜਾਂ ਹਰਿ ਰਸ ਪੀਵੇ ।

ਗੁਰਮੁਖਿ ਜਾਗਿ ਰਹੇ ਅਉਧੂਤਾ ॥ ਸਦ ਬੈਰਾਗੀ ਤਤੁ ਪਰੋਤਾ ॥
(ਰਾਮਕਲੀ ਮ: ੧, ੯੦੪-੬)

ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ ॥
ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ ॥
(ਆਸਾ ਮ: ੧, ੩੬੦-੧੧)

### (੧੩) ਜੋ ਹੁਕਮ ਨੂੰ ਪਛਾਣੇ ।

ਜਿਨਿ ਹੁਕਮੁ ਪਛਾਤਾ ਹਰੀ ਕੇਰਾ ਸੋਈ ਸਰਬ ਸੁਖ ਪਾਵਏ ॥
ਇਵ ਕਹੈ ਨਾਨਕੁ ਸੋ ਬੈਰਾਗੀ ਅਨਦਿਨੁ ਹਰਿ ਲਿਵ ਲਾਵਏ ॥
(ਆਸਾ ਮ: ੩, ੪੪੦-੧੫)

### (੧੪) ਜਿਸ ਨੂੰ ਸੱਚਾ ਗਿਆਨ ਹੈ।

ਭੋਜਨ ਗਿਆਨੁ ਮਹਾ ਰਸੁ ਮੀਠਾ॥ਜਿਨਿ ਚਾਖਿਆ ਤਿਨਿ ਦਰਸਨੁ ਡੀਠਾ॥
ਦਰਸਨੁ ਦੇਖਿ ਮਿਲੇ ਬੈਰਾਗੀ ਮਨੁ ਮਨਸਾ ਮਾਰਿ ਸਮਾਤਾ ਹੇ ॥
(ਮਾਰੂ ਮ: ੧, ੧੦੩੨-੫)

### (੧੫) ਜੋ ਭਗਤੀ ਵਿਚ ਰੱਤਾ ਹੈ।

ਗੁਰਮੁਖਿ ਕਰਮ ਕਮਾਵੈ ਬਿਗਸੈ ਹਰਿ ਬੈਰਾਗੁ ਅਨੰਦੁ ॥
ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਹਉਮੈ ਮਾਰਿ ਨਿਚੰਦੁ ॥
(ਸਿਰੀ ਰਾਗੁ ਮ: ੩, ੨੯-੧੩)

ਅਪਿਉ ਪੀਐ ਸੋ ਭਰਮੁ ਗਵਾਏ ॥ ਗੁਰਪਰਸਾਦਿ ਮੁਕਤਿ ਗਤਿ ਪਾਏ ॥
ਭਗਤੀ ਰਤਾ ਸਦਾ ਬੈਰਾਗੀ ਆਪੁ ਮਾਰਿ ਮਿਲਾਵਣਿਆ ॥
(ਮਾਝ ਮ: ੩, ੧੧੨-੬)

ਗੁਣ ਅਉਗਣ ਪਛਾਣੈ ਹਰਿ ਨਾਮੁ ਵਖਾਣੈ ਭੈ ਭਗਤਿ ਮੀਠੀ ਲਾਗੀ ॥
ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਘਰ ਹੀ ਮਹਿ ਬੈਰਾਗੀ ॥
(ਸੂਹੀ ਮ: ੩,੭੬੮-੧੪)

### (੧੬) ਜੋ ਗੁਰਮੁਖ ਹੈ।

ਨਿਰਮਲ ਜੋਤਿ ਨਿਰੰਜਨੁ ਪਾਇਆ ਗੁਰਮੁਖਿ ਭ੍ਰਮੁ ਭਉ ਭਾਗੀ ॥
ਨਾਨਕ ਗੁਰਮੁਖਿ ਸਦਾ ਸੁਖੁ ਪਾਵਹਿ ਅਨਦਿਨੁ ਹਰਿ ਬੈਰਾਗੀ ॥
(ਵਡਹੰਸ ਵਾਰ ਮ: ੩, ੫੯੦-੧੭)

### (੧੭) ਜੋ ਪੰਚ ਇੰਦਰਿਆਂ ਤੇ ਕਾਮ ਕ੍ਰੋਧ ਆਦਿ ਨੂੰ ਵਸ ਕਰੇ ਤੇ ਮਨ ਨੂੰ ਮਾਰੇ।

ਇੰਦ੍ਰੀ ਪੰਚ ਪੰਚੇ ਵਸਿ ਆਣੈ ਖਿਮਾ ਸੰਤੋਖੁ ਗੁਰਮਤਿ ਪਾਵੈ ॥
ਸੋ ਧਨੁ ਧਨੁ ਹਰਿ ਜਨੁ ਵਡ ਪੂਰਾ ਜੋ ਭੈ ਬੈਰਾਗਿ ਹਰਿ ਗੁਣ ਗਾਵੈ ॥
(ਪ੍ਰਭਾਤੀ ਮ: ੩, ੧੩੩੪-੧੬)

ਮਨ ਮੇਰੇ ਸਤਿਗੁਰੁ ਸੇਵਨਿ ਆਪਣਾ ਸੇ ਜਨ ਵਡਭਾਗੀ ਰਾਮ ॥
ਜੋ ਮਨੁ ਮਾਰਹਿ ਆਪਣਾ ਸੇ ਪੁਰਖ ਬੈਰਾਗੀ ਰਾਮ ॥
(ਵਡਹੰਸੁ ਮ: ੩, ੫੬੯-੧੫)

ਭੋਜਨ ਗਿਆਨੁ ਮਹਾ ਰਸੁ ਮੀਠਾ॥ਜਿਨਿ ਚਾਖਿਆ ਤਿਨਿ ਦਰਸਨੁ ਡੀਠਾ॥
ਦਰਸਨੁ ਦੇਖਿ ਮਿਲੇ ਬੈਰਾਗੀ ਮਨੁ ਮਨਸਾ ਮਾਰਿ ਸਮਾਤਾ ਹੇ ॥
(ਮਾਰੂ ਮ: ੧, ੧੦੩੨-੫)

### (੧੮) ਜੋ ਆਪਣੇ ਆਪ ਨੂੰ ਪਛਾਣੇ।

ਸੇ ਜਨ ਬੈਰਾਗੀ ਸਚਿ ਲਿਵਲਾਗੀ ਆਪਣਾ ਆਪੁ ਪਛਾਣਿਆ ॥
ਮਤਿ ਨਿਹਚਲ ਅਤਿ ਗੂੜੀ ਗੁਰਮੁਖਿ ਸਹਜੇ ਨਾਮੁ ਵਖਾਣਿਆ ॥
(ਵਡਹੰਸੁ ਮ: ੩, ੫੬੯-੧੬)

(੧੯) ਜੋ ਆਸਾ ਵਿਚ ਨਿਰਾਸ ਰਹੇ।

ਆਸ ਨਿਰਾਸ ਰਹੈ ਬੈਰਾਗੀ ਨਿਜ ਘਰਿ ਤਾੜੀ ਲਾਈ ॥
ਭਿਖਿਆ ਨਾਮਿ ਰਜੇ ਸੰਤੋਖੀ ਅੰਮ੍ਰਿਤੁ ਸਹਜਿ ਪੀਆਈ ॥
(ਸੋਰਠਿ ਮ: ੧, ੬੩੪-੧੫)

(੨੦) ਜੋ ਰਾਤ ਦਿਨ ਅੰਤਰ ਧਿਆਨ ਰਹੇ ਉਹ ਬੈਰਾਗੀ ਸੱਚ ਵਿਚ ਸਮਾਂਦਾ ਹੈ।

ਅਹਿਨਿਸਿ ਅੰਤਰ ਰਹੈ ਧਿਆਨਿ ॥ ਤੇ ਬੈਰਾਗੀ ਸਤ ਸਮਾਨਿ ॥
(ਰਾਮਕਲੀ ਵਾਰ ਮ: ੧, ੯੫੩-੧)

## ੩. ਬੈਰਾਗ ਕਿਵੇਂ ਉਪਜਦਾ ਹੈ?

(੧) ਮਾਲਕ ਦੀ ਦਇਆ ਕਰਕੇ।

ਜਿਸਨੋ ਨਦਰਿ ਕਰੇ ਸੋਈ ਜਨੁ ਬੂਝੈ ਹੋਰੁ ਕਹਣਾ ਕਥਨੁ ਨ ਜਾਈ ॥
ਨਾਨਕ ਨਾਮਿ ਰਤੇ ਸਦਾ ਬੈਰਾਗੀ ਏਕ ਸਬਦਿ ਲਿਵ ਲਾਈ ॥
(ਸਾਰੰਗ ਮ: ੩, ੧੨੩੪-੯)

(੨) ਧੁਰ ਮਸਤਕ ਲੇਖਾਂ ਕਰਕੇ।

ਨਾਨਕ ਮਸਤਕਿ ਜਿਸੁ ਵਡਭਾਗੁ ॥ ਗੁਰ ਕੀ ਬਾਣੀ ਸਹਜ ਬੈਰਾਗੁ ॥
(ਵਡਹੰਸੁ ਮ: ੩, ੫੬੦-੮)

ਹਰਿ ਵਾਪਾਰਿ ਸੇ ਜਨ ਲਾਗੇ ਜਿਨਾ ਮਸਤਕਿ ਮਣੀ ਵਡਭਾਗੋ ਰਾਮ ॥
ਗੁਰਮਤੀ ਮਨੁ ਨਿਜ ਘਰਿ ਵਸਿਆ ਸਚੈ ਸਬਦਿ ਬੈਰਾਗੋ ਰਾਮ ॥
(ਵਡਹੰਸੁ ਮ: ੩, ੫੬੮-੧੭)

ਮੁਖਿ ਮਸਤਕਿ ਭਾਗੋ ਸਚਿ ਬੈਰਾਗੋ ਸਾਚਿ ਰਤੇ ਵੀਚਾਰੀ ॥
ਨਾਮ ਬਿਨਾ ਸਭੁ ਜਗੁ ਬਉਰਾਨਾ ਸਬਦੇ ਹਉਮੈ ਮਾਰੀ ॥
(ਵਡਹੰਸੁ ਮ: ੩, ੫੬੮-੧੮)

ਸੇ ਗਾਵਹਿ ਜਿਨ ਮਸਤਕਿ ਭਾਗੁ ਹੈ ਭਾਈ ਭਾਇ ਸਚੈ ਬੈਰਾਗੁ ॥
ਅਨਦਿਨੁ ਰਾਤੇ ਗੁਣ ਰਵਹਿ ਭਾਈ ਨਿਰਭਉ ਗੁਰ ਲਿਵ ਲਾਗੁ ॥
(ਸੋਰਠਿ ਮ: ੩, ੬੩੯-੬)

ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ॥
ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ ॥
(ਸੂਹੀ ਮ: ੪, ੭੭੪-੫)

ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥
(ਗਉੜੀ ਮ: ੫, ੨੦੪-੮)

ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿਰਾਮ ਜੀਉ ॥
ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿਰਾਮ ਜੀਉ ॥
(ਸੂਹੀ ਮ: ੪, ੭੭੪-੩)

ਨਿਹਚਲੁ ਹਭ ਵੈਸੀ ਸੁਣਿ ਪਰਦੇਸੀ ਸੰਤ ਸੰਗਿ ਮਿਲਿ ਰਹੀਐ ॥
ਹਰਿ ਪਾਈਐ ਭਾਗੀ ਸੁਣਿ ਬੈਰਾਗੀ ਚਰਣ ਪ੍ਰਭੂ ਗਹਿ ਰਹੀਐ ॥
(ਸੂਹੀ ਮ: ੫, ੭੭੭-੮)

### (੩) ਸਤਿਗੁਰੂ ਦਵਾਰਾ ।

ਨਾਮਿ ਰਤੇ ਸਦਾ ਬੈਰਾਗੀ ॥ ਗ੍ਰਿਹੀ ਅੰਤਰਿ ਸਾਚਿ ਲਿਵ ਲਾਗੀ ॥
ਨਾਨਕ ਸਤਿਗੁਰੁ ਸੇਵਹਿ ਸੇ ਵਡਭਾਗੀ ॥ (ਗਉੜੀ ਮ: ੩,੨੩੦-੧੬)

ਮੈ ਮਨਿ ਤਨਿ ਪ੍ਰੇਮੁ ਮਹਾ ਬੈਰਾਗੁ॥ਸਤਿਗੁਰੁ ਪੁਰਖੁ ਪਾਇਆ ਵਡਭਾਗੁ॥
(ਆਸਾ ਮ: ੪, ੩੬੬-੧੪)

ਅਨਦਿਨੁ ਰਾਤਾ ਮਨੁ ਬੈਰਾਗੀ ਸੁੰਨ ਮੰਡਲਿ ਘਰੁ ਪਾਇਆ ॥
ਆਦਿ ਪੁਰਖੁ ਅਪਰੰਪਰੁ ਪਿਆਰਾ ਸਤਿਗੁਰਿ ਅਲਖੁ ਲਖਾਇਆ ॥
(ਆਸਾਮ: ੧, ੪੩੬-੧੪)

ਸਤਗੁਰ ਸੇਵਾ ਤੇ ਨਿਸਤਾਰਾ ਗੁਰਮੁਖਿ ਤਰੈ ਸੰਸਾਰਾ ॥
ਸਾਚੈ ਨਾਇ ਰਤੇ ਬੈਰਾਗੀ ਪਾਇਨਿ ਮੋਖ ਦੁਆਰਾ ॥(ਵਡਹੰਸੁ ਮ:੩,੫੫੯-੧੭)

ਮਨ ਮੇਰੇ ਸਤਿਗੁਰੁ ਸੇਵਨਿ ਆਪਣਾ ਸੇ ਜਨ ਵਡਭਾਗੀ ਰਾਮ ॥
ਜੋ ਮਨੁ ਮਾਰਹਿ ਆਪਣਾ ਸੇ ਪੁਰਖ ਬੈਰਾਗੀ ਰਾਮ॥(ਵਡਹੰਸੁ ਮ: ੩, ੫੬੯-੧੫)

ਮੋਹਿ ਗਇਆ ਬੈਰਾਗੀ ਜੋਗੀ ਘਟਿ ਘਟਿ ਕਿੰਗੁਰੀ ਵਾਈ ॥
ਨਾਨਕ ਸਰਣਿ ਪ੍ਰਭੂ ਕੀ ਛੂਟੇ ਸਤਿਗੁਰ ਸਚੁ ਸਖਾਈ ॥
(ਰਾਮਕਲੀ ਮ: ੧, ੯੦੭-੧੨)

ਭਉ ਬੈਰਾਗੁ ਭਇਆ ਹੈ ਬੋਹਿਥੁ ਗੁਰੁ ਖੇਵਟੁ ਸਬਦਿ ਤਰਾਵੈਗੋ ॥
ਰਾਮੁ ਨਾਮੁ ਹਰਿ ਭੇਟੀਐ ਹਰਿ ਰਾਮੈ ਨਾਮਿ ਸਮਾਵੈਗੋ ॥
(ਕਾਨੜਾ ਮ: ੪, ੧੩੦੮-੧੯)

ਇਕਤੁ ਸੇਜੈ ਹਰਿ ਪ੍ਰਭੋ ਰਾਮ ਰਾਜਿਆ ਗੁਰੁ ਦਸੇ ਹਰਿ ਮੇਲੇਈ ॥
ਮੈ ਮਨਿ ਤਨਿ ਪ੍ਰੇਮ ਬੈਰਾਗੁ ਹੈ ਰਾਮਰਾਜਿਆ ਗੁਰੁ ਮੇਲੇ ਕਿਰਪਾ ਕਰੇਈ॥
(ਸੂਹੀ ਮ: ੪, ੭੭੬-੧੯)

ਖੋਜਤ ਖੋਜਤ ਭਇਓ ਬੈਰਾਗੀ ਫਿਰਿ ਆਇਓ ਦੇਹ ਗਿਰਾਮਾ ॥
ਗੁਰਿ ਕ੍ਰਿਪਾਲਿ ਸਉਦਾ ਇਹੁ ਜੋਰਿਓ ਹਥਿ ਚਰਿਓ ਲਾਲੁ ਅਗਾਮਾ ॥
(ਸਾਰਗ ਮ: ੫, ੧੨੧੧-੯)

ਮਨੁ ਬੈਰਾਗੀ ਜਾ ਸਬਦਿ ਭਉ ਖਾਇ ॥
ਮੇਰਾ ਪ੍ਰਭੁ ਨਿਰਮਲਾ ਸਭ ਤੈ ਰਹਿਆ ਸਮਾਇ ॥
ਗੁਰ ਕਿਰਪਾ ਤੇ ਮਿਲੈ ਮਿਲਾਇ ॥ (ਗਉੜੀ ਮ: ੩, ੨੩੩-੨)

(੪) ਸਾਧੂ ਸੰਗਤ ਜਾਂ ਸਤਿ ਸੰਗਤ ਦੁਵਾਰਾ ।

ਨਿਹਚਲੁ ਹਭ ਵੈਸੀ ਸੁਣਿ ਪਰਦੇਸੀ ਸੰਤ ਸੰਗਿ ਮਿਲਿ ਰਹੀਐ ॥
ਹਰਿ ਪਾਈਐ ਭਾਗੀ ਸੁਣਿ ਬੈਰਾਗੀ ਚਰਣ ਪ੍ਰਭੂ ਗਹਿ ਰਹੀਐ ॥
(ਸੂਹੀ ਮ: ੫, ੭੭੭-੮)

ਖੋਜਤ ਖੋਜਤ ਭਇਓ ਬੈਰਾਗੀ ਸਾਧੂ ਸੰਗਿ ਲਹਿਓ ॥
ਸਗਲ ਤਿਆਗਿ ਏਕ ਲਿਵ ਲਾਗੀ ਹਰਿ ਹਰਿ ਚਰਨ ਗਹਿਓ ॥
(ਨਟ ਮ: ੫, ੯੭੯-੮)

ਹਰਿ ਭਾਉ ਲਗਾ ਬੈਰਾਗੀਆ ਵਡਭਾਗੀ ਹਰਿ ਮਨਿ ਰਾਖੁ ॥
ਮਿਲਿ ਸੰਗਤਿ ਸਰਧਾ ਊਪਜੈ ਗੁਰ ਸਬਦੀ ਹਰਿ ਰਸੁ ਚਾਖੁ ॥
(ਮਾਰੂ ਮ: ੪, ੯੯੭-੭)

(੫) ਗੁਰਮਤਿ ਦੁਵਾਰਾ ।

ਇੰਦ੍ਰੀ ਪੰਚ ਪੰਚੇ ਵਸਿ ਆਣੈ ਖਿਮਾ ਸੰਤੋਖੁ ਗੁਰਮਤਿ ਪਾਵੈ ॥
ਸੋ ਧਨੁ ਧਨੁ ਹਰਿ ਜਨੁ ਵਡ ਪੂਰਾ ਜੋ ਭੈ ਬੈਰਾਗਿ ਹਰਿ ਗੁਣ ਗਾਵੈ ॥
(ਪ੍ਰਭਾਤੀ ਮ: ੩.੧੩੩੪-੧੬)

ਹਰਿ ਵਾਪਾਰਿ ਸੇ ਜਨ ਲਾਗੇ ਜਿਨਾ ਮਸਤਕਿ ਮਣੀ ਵਡਭਾਗੋ ਰਾਮ ॥
ਗੁਰਮਤੀ ਮਨੁ ਨਿਜ ਘਰਿ ਵਸਿਆ ਸਚੈ ਸਬਦਿ ਬੈਰਾਗੋ ਰਾਮ ॥
(ਵਡਹੰਸੁ ਮ: ੩,੫੬੮-੧੭)

(੬) ਰਾਮ ਸਿਮਰਨ ਕਰਕੇ ।

ਜਹ ਕੀ ਉਪਜੀ ਤਹ ਰਚੀ ਪੀਵਤ ਮਰਦਨ ਲਾਗ ॥
ਕਹਿ ਕਬੀਰ ਚਿਤਿ ਚੇਤਿਆ ਰਾਮ ਸਿਮਰਿ ਬੈਰਾਗ ॥
(ਗਉੜੀ ਕਬੀਰ, ੩੩੭-੧੮)

(੭) ਭਉ ਤੋਂ ਬੈਰਾਗ ਉਪਜਦਾ ਹੈ ।

ਜਾਂ ਭਉ ਪਾਏ ਆਪਣਾ ਬੈਰਾਗੁ ਉਪਜੈ ਮਨਿ ਆਇ ॥
ਬੈਰਾਗੈ ਤੇ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥
(ਗੂਜਰੀ ਵਾਰ ਮ: ੩, ੫੯੦-੧੭)

(੮) ਅੰਤਰ ਧੁਨਿ ਉਪਜਣ ਕਰਕੇ ਜਾਂ ਕਿੰਗਰੀ ਸੁਣਨ ਕਰਕੇ।

ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ॥
ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ॥
(ਸੂਹੀ ਮ: ੪, ੭੭੪-੫)

ਖਟੁ ਮਟੁ ਦੇਹੀ ਮਨੁ ਬੈਰਾਗੀ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ॥
(ਰਾਮਕਲੀ ਮ: ੧, ੯੦੩-੧੮)

ਮੋਹਿ ਗਇਆ ਬੈਰਾਗੀ ਜੋਗੀ ਘਟਿ ਘਟਿ ਕਿੰਗੁਰੀ ਵਾਈ॥
ਨਾਨਕ ਸਰਣਿ ਪ੍ਰਭੂ ਕੀ ਛੂਟੇ ਸਤਿਗੁਰ ਸਚੁ ਸਖਾਈ॥
(ਰਾਮਕਲੀ ਮ: ੧, ੯੦੭-੧੨)

## ੪. ਬੈਰਾਗ ਦੇ ਫਲ

(੧) ਜਨਮ ਮਰਣ ਮੁਕ ਜਾਂਦਾ ਹੈ।

ਬੂਝਿ ਬੈਰਾਗੁ ਕਰੇ ਜੇ ਕੋਇ॥ ਜਨਮ ਮਰਣ ਫਿਰਿ ਸੋਗੁ ਨ ਹੋਇ॥
(ਭੈਰਉ ਮ: ੫, ੧੧੪੫-੪)

(੨) ਸੋਗ ਵਿਜੋਗ ਕਦੀ ਨਹੀਂ ਵਿਆਪਦਾ।

ਅਵਗਣ ਤਿਆਗਿ ਭਈ ਬੈਰਾਗਨਿ ਅਸਥਿਰੁ ਵਰੁ ਸੋਹਾਗੁ ਹਰੀ॥
ਸੋਗੁ ਵਿਜੋਗੁ ਤਿਸੁ ਕਦੇ ਨ ਵਿਆਪੈ ਹਰਿ ਪ੍ਰਭਿ ਅਪਣੀ ਕਿਰਪਾ ਕਰੀ॥
(ਮਲਾਰ ਮ: ੧, ੧੨੫੪-੧੫)

(੩) ਮਾਇਆ ਮਿਟ ਜਾਂਦੀ ਹੈ।

ਨਾ ਮੈ ਜੋਗ ਧਿਆਨ ਚਿਤੁ ਲਾਇਆ॥ਬਿਨੁ ਬੈਰਾਗ ਨ ਛੂਟਸਿ ਮਾਇਆ॥
ਕੈਸੇ ਜੀਵਨੁ ਹੋਇ ਹਮਾਰਾ॥ ਜਬ ਨ ਹੋਇ ਰਾਮ ਨਾਮ ਅਧਾਰਾ॥
(ਗਉੜੀ ਕਬੀਰ,੩੨੯-੧੯)

(੪) ਸਹਜ ਅਨੰਦ ਹੁੰਦਾ ਹੈ।

ਦਰਸ ਤੇਰੇ ਕੀ ਪਿਆਸ ਮਨਿ ਲਾਗੀ॥ ਸਹਜ ਅਨੰਦ ਬਸੈ ਬੈਰਾਗੀ॥
(ਆਸਾ ਮ: ੫, ੩੮੯-੧੫)

—o—

# ਜਪ ਤਪ

ਮਨੁਸ਼ ਜੀਵਨ ਭਾਗਾਂ ਕਰਕੇ ਮਿਲਦਾ ਹੈ। ਇਸ ਵਿਚ ਸਾਨੂੰ ਉਸ ਰਸਤੇ ਚਲਣਾ ਚਾਹੀਦਾ ਹੈ ਤੇ ਉਹ ਕੁਛ ਕਰਨਾ ਚਾਹੀਦਾ ਹੈ, ਜਿਸ ਦਾ ਉਪਦੇਸ਼ ਮਹਾਂ ਪੁਰਸ਼ ਸਾਨੂੰ ਦੇਣ। ਮਨੁਸ਼ ਜਨਮ ਦੁਰਲੱਭ ਹੈ, ਬਾਰੰਬਾਰ ਹਥ ਨਹੀਂ ਆਂਵਦਾ। ਜੇਕਰ ਇਹ ਇਕ ਵਾਰੀ ਹਥੋਂ ਨਿਕਲ ਗਿਆ, ਫੇਰ ਪਿਛੋਂ ਡਾਢਾ ਪਛੁਤਾਉਣਾ ਪੈਂਦਾ ਹੈ:–

"ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥"
(ਸਲੋਕ ਕਬੀਰ, ੧੩੬੬–੧)

"ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ ॥"
(ਬਿਲਾਵਲੁ ਮ: ੩, ੭੯੬–੧੫)

"ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ ॥"
(ਮਾਰੂ ਮ: ੫, ੧੦੭੫–੧੫)

ਸ਼ੰਮਸ ਤਬਰੇਜ਼ ਸਾਹਿਬ ਵੀ ਇਹੋ ਫ਼ਰਮਾਂਦੇ ਹਨ:–

ہزاراں قرن مے باید کہ ایں دولت بدست آید ؛ کجا یابم دگر بارش اگر ایں بار بگریزم

ਅਰਥ : ਅਨੰਤ ਕਾਲ ਗੁਜ਼ਰਨ ਦੇ ਮਗਰੋਂ ਇਹ ਮਨੁਸ਼ ਜਨਮ ਦੀ ਦੌਲਤ ਮਿਲਦੀ ਹੈ। ਜੇਕਰ ਇਹ ਸਮਾਂ ਸਾਡੇ ਹਥਾਂ ਤੋਂ ਨਿਕਲ ਗਿਆ ਤਾਂ ਫੇਰ ਕਦ ਮਨੁਸ਼ ਜਨਮ ਮਿਲੇਗਾ!

ਜੀਵ ਇਸ ਦੁਨੀਆਂ ਵਿਚ ਤਨੋਂ ਮਨੋਂ ਲਗਾ ਪਿਆ ਹੈ। ਜਿਥੇ ਇਸ ਨੇ ਵਰਤਣਾ ਹੈ, ਉਸ ਦੀ ਕੋਈ ਚਿੰਤਾ ਦਿਲ ਵਿਚ ਨਹੀਂ ਧਾਰਦਾ:–

"ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ ॥
ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ ॥"
(ਸਿਰੀ ਰਾਗੁ ਮ: ੫, ੪੩–੫)

ਇਸ ਲਈ ਇਹ ਜ਼ਰੂਰੀ ਹੈ ਕਿ ਇਨਸਾਨ ਚਲਾਣਾ ਕਰਨ ਤੋਂ ਪਹਿਲਾਂ ਹੀ ਇਸ ਦੁਨੀਆਂ ਤੋਂ ਪਰੇ ਦਾ ਕੁਛ ਸਾਮਾਨ ਇਕੱਠਾ ਕਰ ਲਵੇ।

غافل نہ ہوش باش اجل عنقریب

ਮਨੁਸ਼ ਜੂਨ ਸਾਰੀਆਂ ਜੂਨਾਂ ਦੀ ਸ਼ਿਰੋਮਣਿ ਹੈ। ਇਹ ਵਡੇ ਭਾਗਾਂ ਕਰਕੇ ਮਿਲਦੀ ਹੈ। ਇਹ ਮਾਲਕ ਦੇ ਮਿਲਣ ਦਾ ਸਮਾਂ ਹੈ। ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ:–

"ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥
ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥
ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ॥"
(ਗਉੜੀ ਮ: ੫, ੧੭੬-੧੦)

"ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥" (ਆਸਾ ਮ: ੫, ੩੭੮-੧)

ਦੁਨੀਆਂ ਵਿਚ ਕੋਈ ਚੀਜ਼ ਮੁਫ਼ਤ ਨਹੀਂ ਮਿਲਦੀ। ਹਾਂ ਜਿਸਦੇ ਅੰਦਰ ਪ੍ਰੇਮ ਦੀ ਜਵਾਲਾ ਪ੍ਰਜੂਲਤ ਹੋ ਗਈ ਹੈ ਉਸ ਨੂੰ ਕੁਛ ਕਰਨਾ ਧਰਨਾ ਨਹੀਂ ਪੈਂਦਾ। ਜਦ ਤੀਕ ਇਹ ਦੌਲਤ ਨਾ ਮਿਲੇ, ਮਨੁੱਖ ਲਈ ਪੁਰਸ਼ਾਰਥ ਕਰਕੇ ਝੋਲੀ ਅੱਡਣੀ ਮੁਨਾਸਬ ਹੈ। ਸ਼ੰਮਸ ਤਬਰੇਜ਼ ਸਾਹਿਬ ਫ਼ਰਮਾਂਦੇ ਹਨ ਕਿ ਜੇਕਰ ਮਾਲਕ ਲਈ ਸੋਜ਼ ਪੈਦਾ ਨਹੀਂ ਹੋਇਆ ਤਾਂ ਉਸਦੀ ਬੰਦਗੀ ਵਿਚ ਲਗੇ ਰਹੋ, ਕਿਉਂ ਜੋ ਮਾਲਕ ਮਜ਼ਦੂਰਾਂ ਨੂੰ ਆਪਣੀ ਮਜ਼ਦੂਰੀ ਤੋਂ ਵਾਂਜੇ ਨਹੀਂ ਰਖਦਾ:-

چو عشق نیست ترا بندگی بجا مے آر　　کہ حق فرو ننہد مزد ہائے مزدوراں

ਉਹ ਮਾਲਕ ਬੰਦਾ ਪਰਵਰੀ ਤੇ ਬੰਦਾ ਨਿਵਾਜ਼ੀ ਜਾਣਦਾ ਹੈ।

خواجہ خود روشِ بندہ پروری داند

ਸਾਹਿਬ ਦੇ ਦਰਬਾਰ ਵਿਚ ਕਿਸੀ ਚੀਜ਼ ਦਾ ਘਾਟਾ ਨਹੀਂ। ਜੇਕਰ ਕਸਰ ਹੈ ਤਾਂ ਸਾਡੀ ਚਾਕਰੀ ਕਰਨ ਵਿਚ ਹੀ ਹੈ। ਇਸ ਕਰਕੇ ਉਸਦੀ ਮੌਜ ਨੂੰ ਨਹੀਂ ਪਾਂਵਦਾ।

"ਸਾਹਿਬ ਕੇ ਦਰਬਾਰ ਮੈਂ ਕਮੀ ਕਿਸੀ ਕੀ ਨਾਹਿ ॥
ਬੰਦਾ ਮੌਜ ਨ ਪਾਵਈ ਚੂਕ ਚਾਕਰੀ ਮਾਹਿ ॥" (ਕਬੀਰ ਸਾਹਿਬ)

ਸ਼ੰਮਸ ਤਬਰੇਜ਼ ਸਾਹਿਬ ਫ਼ਰਮਾਂਦੇ ਹਨ ਕਿ ਸ਼ਰਾਬ ਦਾ ਸ਼ੀਰਾ ਤਦ ਬਣਦਾ ਹੈ, ਜਦ ਕਿ ਚਿਰਾਂ ਤੀਕ ਇਸ ਦਾ ਖਮੀਰ ਮਟਕੇ ਅੰਦਰ ਪੱਕਦਾ ਰਹੇ। ਜੇਕਰ ਤੂੰ ਦਿਲ ਦੇ ਅੰਦਰ ਉਸ ਇਲਾਹੀ ਸ਼ਰਾਬ ਦਾ ਨਸ਼ਾ ਪਾਕੇ ਉਸ ਨੂੰ ਰੌਸ਼ਨ ਕਰਨਾ ਚਾਹੁੰਦਾ ਹੈਂ ਤਾਂ ਕੁਛ ਨਾ ਕੁਛ ਅਮਲ ਕਰ।

مے کی نگردد شیرہ تا در خم بجوشد مدتے　　خواہی کہ دل روشن شود اندک عمل باید ترا

ਆਪਣੇ ਦਿਲ ਨੂੰ ਪ੍ਰੀਤਮ ਦੇ ਨਾਜ਼ ਦੀ ਨਜ਼ਰ ਕਰਕੇ ਬੇ ਨਿਆਜ਼ ਹੋ ਜਾ। ਫੇਰ ਮਾਲਕ ਖ਼ੁਦ ਹੀ ਕੋਈ ਨਾ ਕੋਈ ਸਾਡੇ ਕੱਢਣ ਦੀ ਜੁਗਤ ਬਣਾ

ਦੇਵੇਗਾ। ਇਸ ਦਿਲ ਦੇ ਨਜ਼ਰ ਕਰਨ ਲਈ ਲੋਕਾਂ ਨੇ ਅਨੇਕਾਂ ਜਪ ਤਪ, ਸੰਜਮ,ਬਰਤ,ਤੀਰਥ ਆਦਿ ਉਪਾਉ ਕੀਤੇ,ਤਾਂ ਜੋ ਮਾਲਕ ਨਾਲ ਪਿਆਰ ਬਣ ਜਾਏ। ਸਚੇ ਹਿਰਦੇ ਨਾਲ ਦਿਲ ਨੂੰ ਭਗਵਾਨ ਦੇ ਭੇਟ ਕਰਨ ਕਰਕੇ ਉਹ ਦਿਆਲ ਮੇਹਰ ਦਾ ਪੁੰਜ ਰਹਿਮਤ ਵਿਚ ਆਂਵਦਾ ਹੈ ਤੇ ਜੀਵ ਦੇ ਉਧਾਰ ਦਾ ਕਾਰਨ ਬਣਾ ਦੇਂਦਾ ਹੈ।

ਇਹ ਜਪ ਤਪ ਕੀ ਹਨ ਤੇ ਕਿਵੇਂ ਬਣ ਸਕਦੇ ਹਨ ? ਇਹਨਾਂ ਦਾ ਸਮੁੱਚਾ ਵਿਚਾਰ ਕਰਦੇ ਹਾਂ।

## ਜਪ

ਜਪ ਦੇ ਅਰਥ ਹਨ ਜੋ ਪੜ੍ਹਿਆ ਜਾਏ। ਇਸ ਦੇ ਅੰਦਰ ਸਭ ਮੰਤ੍ਰਾਂ ਦੀ ਸਿੱਧੀ ਆ ਜਾਂਦੀ ਹੈ ਤੇ ਨਾਲ ਹੀ ਉਹ ਕਰਮ ਵੀ ਜਿਨ੍ਹਾਂ ਕਰਕੇ ਮੰਤ੍ਰ ਸਿੱਧੀ ਕੀਤੀ ਜਾਂਦੀ ਹੈ। ਉਸ ਨੂੰ ਪੁਰਸ਼ਚਰਣ ਕਰਕੇ ਆਖਦੇ ਹਨ। ਇਸ ਦੇ ਪੰਜ ਅੰਗ ਹਨ–ਜਪ, ਹੋਮ,ਤਰਪਣ,ਅਭਿਖੇਕ ਤੇ ਬ੍ਰਾਹਮਣ ਭੋਜਨ। ਸ਼ਾਸਤ੍ਰਾਂ ਵਿਚ ਅਨੇਕਾਂ ਜਪ ਕਾਮਨਾਵਾਂ ਦੇ ਪੂਰਨ ਕਰਨ ਲਈ ਲਿਖੇ ਹਨ। ਇਹ ਕਈ ਤਰੀਕਿਆਂ ਨਾਲ ਕੀਤੇ ਜਾਂਦੇ ਹਨ।ਇਕ ਤਾਂ ਕਿਸੀ ਮੰਤ੍ਰ ਨੂੰ ਦੂਜੇ ਮੰਤ੍ਰ ਦੇ ਸ਼ੁਰੂ ਤੇ ਅੰਤ ਵਿਚ ਪੜ੍ਹਨਾ ਹੁੰਦਾ ਹੈ, ਯਥਾ ਓਅੰ.....ਰਾਮ.....ਓਅੰ,ਇਸ ਨੂੰ ਸੰਪਟ ਕਹਿੰਦੇ ਹਨ। ਦੂਸਰੇ ਮੰਤ੍ਰ ਦਾ ਸਿੱਧਾ ਪਾਠ ਕਰਨਾ, ਯਥਾ 'ਓਅੰ ਨਮੋ,ਭਗਵਤੇ ਵਾਸੁਦੇਵਾਯ' ਜਿਸ ਨੂੰ ਅਨੁਲੋਮ ਕਰਕੇ ਬਿਆਨ ਕਰਦੇ ਹਨ। ਤੀਸਰੇ ਉਲਟੇ ਕ੍ਰਮ ਨਾਲ ਜਪ ਕਰਨਾ,ਜਿਸ ਤਰ੍ਹਾਂ 'ਵਾਸੁਦੇਵਾਯ ਭਗਵਤੇ ਨਮੋ ਓਅੰ 'ਇਸ ਨੂੰ ਵਿਲੋਮ ਕਰਕੇ ਆਖਦੇ ਹਨ। ਇਸ ਤਰ੍ਹਾਂ ਦੇ ਕਈ ਪ੍ਰਕਾਰ ਦੇ ਜਪ ਕੀਤੇ ਜਾਂਦੇ ਹਨ, ਜਿਨ੍ਹਾਂ ਦੇ ਭਿੰਨ ਭਿੰਨ ਫਲ ਵਰਨਣ ਕੀਤੇ ਗਏ ਹਨ। ਇਹਨਾਂ ਦੇ ਨਾਲ ਭੈਰਉ, ਕਾਲੀ, ਲਛਮੀ ਤੇ ਹਨੂਮਾਨ ਆਦਿਕ ਦੇਵੀ ਦੇਵਤਿਆਂ ਦੇ ਮੰਤ੍ਰ ਜਪ ਕਰਨ ਨਾਲ ਅਨੇਕਾਂ ਸ਼ਕਤੀਆਂ ਦੀ ਪ੍ਰਾਪਤੀ ਹੋਣੀ ਦੱਸੀ ਹੈ। ਇਹਨਾਂ ਜਪਾਂ ਨੂੰ ਭੈਰਵ ਕਵਚ,ਕਾਲ ਕਵਚ,ਦੁਰਗਾ ਕਵਚ ਆਦਿਕ ਕਿਹਾ ਜਾਂਦਾ ਹੈ। ਇਹਨਾਂ ਮੰਤ੍ਰਾਂ ਨਾਲ ਸਰੀਰ ਦੀ ਰਛਿਆ ਹੋਣੀ ਮੰਨੀ ਗਈ ਹੈ,ਜਿਸ ਤਰ੍ਹਾਂ ਸੰਜੋਅ ਕਰਕੇ ਸ਼ਸਤਰਾਂ ਤੋਂ ਸਰੀਰ ਦੀ ਰਛਿਆ ਹੁੰਦੀ ਹੈ। ਪਰ ਗੁਰਬਾਣੀ ਵਿਚ ਸਰਬ ਵਿਆਪੀ ਮਾਲਕ ਦੇ ਨਾਮ ਨੂੰ ਭਗਤਾਂ ਦਾ ਕਵਚ ਬਿਆਨ ਕੀਤਾ ਗਿਆ ਹੈ:–

"ਰਾਮ ਕਵਚੁ ਦਾਸ ਕਾ ਸੰਨਾਹੁ ॥ ਦੂਤ ਦੁਸਟ ਤਿਸੁ ਪੋਹਤ ਨਾਹਿ ॥"

(ਗੋਂਡ ਮ: ੫, ੮੬੮–੧੦)

"ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ ॥"

(ਬਿਲਾਵਲੁ ਮ: ੫, ੮੧੯–੧੬)

ਨਾਮ ਰਤਨ ਦਾ ਲਾਹਾ ਖੱਟਣਾ ਜਪ ਦਾ ਸਾਰ ਹੈ। ਚਹੁੰਆਂ ਵੇਦਾਂ ਦਾ ਵੀ ਤਤੁ ਬੀਚਾਰ ਏਹੀ ਹੈ ਕਿ ਸਭ ਖੇਮ ਤੇ ਕਲਿਆਣ ਦਾ ਖ਼ਜ਼ਾਨਾ ਰਾਮ ਨਾਮ ਹੈ, ਜੋ ਸਭ ਜਪਾਂ ਦਾ ਸਾਰ ਹੈ।

"ਲਾਹਾ ਨਾਮੁ ਰਤਨੁ ਜਪਿ ਸਾਰੁ ॥" (ਰਾਮਕਲੀ ਮ: ੧,੯੩੧-੮)

"ਚਤੁਰਥਿ ਚਾਰੇ ਬੇਦ ਸੁਣਿ ਸੋਧਿਓ ਤਤੁ ਬੀਚਾਰੁ ॥
ਸਰਬ ਖੇਮ ਕਲਿਆਣ ਨਿਧਿ ਰਾਮ ਨਾਮੁ ਜਪਿ ਸਾਰੁ ॥"
(ਗਉੜੀ ਮ: ੫, ੨੯੭-੧੦)

ਇਸ ਕਰਕੇ ਗੁਰਬਾਣੀ ਵਿਚ ਇਸ ਅਮਰ ਕਰ ਦੇਣ ਵਾਲੇ ਨਾਮ ਦੇ ਜਪ ਨੂੰ ਜਪਣ ਦਾ ਉਪਦੇਸ਼ ਹੈ।

"ਅੰਮ੍ਰਿਤ ਨਾਮੁ ਜਪਉ ਜਪੁ ਰਸਨਾ ॥ ਅਮੋਲ ਦਾਸੁ ਕਰਿ ਲੀਨੋ ਅਪਨਾ ॥"
(ਗਉੜੀ ਕਬੀਰ ਜੀ, ੩੩੧-੬)

ਇਹ ਜਪ ਜਪਣਾ ਕੀ ਹੈ ? ਇਹ ਜਪ ਮਾਲਕ ਆਪ ਹੀ ਹੈ ਤੇ ਉਹ ਆਪ ਹੀ ਜਪਣ ਤੇ ਜਪਾਣ ਵਾਲਾ ਵੀ ਹੈ। ਇਹ ਜਪ ਅੰਮ੍ਰਿਤ ਤੇ ਰਸ ਦਾ ਰੂਪ ਹੈ:-

"ਆਪੇ ਨਾਉ ਜਪਾਇਦਾ ਪਿਆਰਾ ਆਪੇ ਹੀ ਜਪੁ ਜਾਪੈ ॥
ਆਪੇ ਅੰਮ੍ਰਿਤੁ ਆਪਿ ਹੈ ਪਿਆਰਾ ਆਪੇ ਹੀ ਰਸੁ ਆਪੈ ॥"
(ਸੋਰਠਿ ਮ: ੪, ੬੦੫-੧੫)

ਗੋਬਿੰਦ ਦੇ ਨਾਮ ਦਾ ਜਪ ਸਰਬ ਸੁਖਾਂ ਦਾ ਸਾਰ ਹੈ ਤੇ ਇਸ ਦਾ ਸਿਮਰਨ ਕਰਨਾ ਹੀ ਪੂਰਨ ਬੀਚਾਰ ਹੈ ਤੇ ਇਸ ਦੇ ਕਰਕੇ ਮਨੁਸ਼ ਦਾ ਜੀਵਨ ਸਫਲ ਹੁੰਦਾ ਹੈ। ਇਸ ਦੇ ਅੰਮ੍ਰਿਤ ਰਸ (Water of life) ਨੂੰ ਪਾਨ ਕਰਕੇ ਮਨ ਤ੍ਰਿਪਤ ਹੋ ਜਾਂਦਾ ਹੈ ਤੇ ਸਦਾ ਦੀ ਜ਼ਿੰਦਗੀ (Everlasting life) ਦੀ ਪ੍ਰਾਪਤੀ ਹੋ ਜਾਂਦੀ ਹੈ।

"ਉਦਮੁ ਕਰਤ ਆਨਦੁ ਭਇਆ ਸਿਮਰਤ ਸੁਖ ਸਾਰੁ ॥
ਜਪਿ ਜਪਿ ਨਾਮੁ ਗੋਬਿੰਦ ਕਾ ਪੂਰਨ ਬੀਚਾਰੁ ॥" (ਬਿਲਾਵਲੁ ਮ:੫,੮੧੫-੧੭)

"ਜੀਵਨਾ ਸਫਲ ਜੀਵਨ ਸੁਨਿ ਹਰਿ ਜਪਿ ਜਪਿ ਸਦ ਜੀਵਨਾ ॥
ਪੀਵਨਾ ਜਿਤੁ ਮਨੁ ਆਘਾਵੈ ਨਾਮੁ ਅੰਮ੍ਰਿਤ ਰਸੁ ਪੀਵਨਾ ॥"
(ਮਾਰੂ ਮ: ੫, ੧੦੧੮-੧੯)

ਜਿਸ ਤੇ ਉਹ ਮਾਲਕ ਆਪ ਕਿਰਪਾ ਕਰੇ, ਉਹ ਹਰਿ ਦੇ ਜਪ ਨੂੰ ਜਾਪਦਾ ਹੈ:-

"ਜਿਸਨੋ ਕ੍ਰਿਪਾ ਕਰੇ ਸੋ ਧਿਆਵੈ ॥
ਨਿਤ ਹਰਿ ਜਪੁ ਜਾਪੈ ਜਪਿ ਹਰਿ ਸੁਖੁ ਪਾਵੈ ॥" (ਮਾਰੂ ਮ: ੪, ੯੯੮-੭)

ਗੁਰਬਾਣੀ ਦਸਦੀ ਹੈ ਕਿ ਸਭ ਧਰਮਾਂ ਵਿਚੋਂ ਸ੍ਰੇਸ਼ਟ ਧਰਮ ਤੇ ਨਿਰਮਲ ਕਰਮ ਇਹੀ ਹੈ ਕਿ ਹਰਿ ਦਾ ਨਾਮ (ਵੇਖੋ ਨਾਮ ਦਾ ਪ੍ਰਕਰਣ) ਜਪਿਆ ਜਾਵੇ:—

ਸਰਬ ਧਰਮ ਮਹਿ ਸ੍ਰੇਸਟ ਧਰਮੁ ॥ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥
(ਗਉੜੀ ਮ: ੫, ੨੬੬-੧੩)

ਉਹ ਮਾਲਕ ਅਗਮ ਤੇ ਅਗਾਧ ਹੈ। ਜੀਵ ਅਲਪੱਗ ਹੈ ਤੇ ਉਸਦਾ ਜਪ ਤੇ ਸੰਜਮ ਕਰਨ ਦੇ ਅਸਮਰਥ ਹੈ।

ਜਪ ਤਪ ਸੰਜਮ ਇਸ ਤੇ ਕਿਛੁ ਨਾਹੀ॥ ਆਦਿਅੰਤਿ ਪ੍ਰਭ ਅਗਮਅਗਾਹੀ॥
(ਮਾਰੂ ਮ: ੫, ੧੦੦੫-੮)

ਅਸਲੀ ਜਪੁ ਉਹੀ ਹੈ ਜੋ ਪ੍ਰਭ ਜੀਉ ਨੂੰ ਭਾਵੇ, ਉਹੀ ਪੂਰਾ ਗਿਆਨ ਹੈ—

"ਸੋਈ ਜਪੁ ਜੋ ਪ੍ਰਭ ਜੀਉ ਭਾਵੈ ਭਾਣੈ ਪੂਰ ਗਿਆਨਾ ਜੀਉ ॥"
(ਮਾਝ ਮ: ੫, ੧੦੦-੮)

ਹਰਿ ਦਾ ਭਜਨ ਤੇ ਜਪ ਪੂਰੇ ਗੁਰੂ ਦੀ ਸੰਗਤ ਕਰਕੇ ਹੀ ਪ੍ਰਾਪਤ ਹੁੰਦਾ ਹੈ। ਪ੍ਰਭੂ ਹੀ ਕਿਰਪਾ ਕਰੇ ਤਾਂ ਸਤਿਗੁਰੂ ਦੁਵਾਰਾ ਜੀਵ ਸਦਾ ਹਰਿ ਦੇ ਗੁਣ ਗਾਂਵਦਾ ਹੈ ਤੇ ਇਹ ਨੇਮ ਨਿਭ ਸਕਦਾ ਹੈ:—

"ਹਰਿ ਹਰਿ ਭਜਨੁ ਪੂਰੇ ਗੁਰ ਸੰਗਿ ॥
ਜਪਿ ਤਰੀਐ ਨਾਨਕ ਨਾਮ ਹਰਿ ਰੰਗਿ ॥" (ਗਉੜੀ ਮ: ੫,੨੯੮-੧੩)

'ਸਦਾ ਸਦਾ ਗੁਣ ਗਾਈਅਹਿ ਜਪਿ ਨਾਮੁ ਮੁਰਾਰੀ ॥
ਨੇਮੁ ਨਿਬਾਹਿਓ ਸਤਿਗੁਰੂ ਪ੍ਰਭਿ ਕਿਰਪਾ ਧਾਰੀ ॥' (ਆਸਾ ਮ: ੫, ੩੯੯-੧੫)

## ਤਪ

ਤਪ ਦੇ ਅਰਥ ਹਨ ਸਰੀਰਕ ਜਾਂ ਮਾਨਸਕ ਦੁਖ ਸਹਿਣ ਦੀ ਕ੍ਰਿਯਾ, ਆਪਾ ਨਿਵਾਰਣ ਦਾ ਕੋਈ ਸਾਧਨ। ਇਸਨੂੰ ਫ਼ਾਰਸੀ ਵਿਚ ਰਿਆਜ਼ਤ ਆਖਦੇ ਹਨ। ਜੰਗਲਾਂ ਵਿਚ ਰਹਿਕੇ ਕੰਦ ਮੂਲ ਤੇ ਗੁਜ਼ਾਰਾ ਕਰਨਾ, ਅੱਗਾਂ ਵਿਚ ਬੈਠਣਾ, ਪੰਚ ਅਗਨਿ ਦਾ ਤਾਪਣਾ, (ਚਾਰੇ ਪਾਸੇ ਧੂਣੀਆਂ ਤਾ ਕੇ ਵਿਚ ਬੈਠਣਾ ਤੇ ਪੰਜਵੀਂ ਉੱਪਰੋਂ ਸੂਰਜ ਦੀ ਗਰਮੀ), ਲੋਹੇ ਦੀਆਂ ਮੇਖਾਂ ਗੱਡ ਕੇ ਉਪਰ ਵਿਛੌਣਾ ਕਰਨਾ, ਖੜ੍ਹਾ ਹੋਕੇ ਤੇ ਬਾਹਵਾਂ ਉਚੀਆਂ ਰਖਕੇ ਤਪ ਕਰਨਾ, ਪਾਣੀ ਵਿਚ ਬੈਠਣਾ ਆਦਿ ਸਰੀਰਕ ਜਾਂ ਮਾਨਸਕ ਦੁਖ ਸਹਿਣਾ। ਇਨ੍ਹਾਂ ਤਪਾਂ ਦੇ ਕਰਨ ਦਾ ਮੰਤਵ ਇਹ ਹੁੰਦਾ ਹੈ ਕਿ ਮਨ ਪਵਿਤ੍ਰ ਹੋ ਜਾਏ ਤੇ ਕਾਮ, ਕਰੋਧ, ਲੋਭ ਮੋਹ ਅਹੰਕਾਰ ਆਦਿਕ ਦੂਰ ਹੋਕੇ ਮਾਲਕ ਦੀ ਪ੍ਰਾਪਤੀ ਹੋ ਜਾਵੇ। ਕਈ ਲੋਕ ਕਿਸੀ ਨਾ ਕਿਸੀ ਬਿਪਤਾ ਦੇ ਮਾਰੇ ਘਰਾਂ ਦੀਆਂ ਜ਼ਿੰਮੇਵਾਰੀਆਂ ਤੋਂ ਨੱਸਕੇ ਸਾਧੂ

ਬਣ ਜਾਂਦੇ ਹਨ, ਘਰ ਛਡਕੇ ਪਰਦੇਸ ਚਲੇ ਜਾਂਦੇ ਹਨ,ਧੂਣੀਆਂ ਤਪਦੇ ਹਨ ਤੇ ਕਪੜੇ ਗੇਰੂ ਰੰਗ ਦੇ ਵੀ ਪਾ ਲੈਂਦੇ ਹਨ,ਪਰ ਕਾਮ, ਕ੍ਰੋਧ,ਲੋਭ, ਮੋਹ, ਅਹੰਕਾਰ ਉਹੋ ਜੇਹੇ ਨਾਲ ਲਈ ਫਿਰਦੇ ਹਨ :—

"ਧੂੰਅਰਤਾਪ ਗੇਰੀ ਕੇ ਬਸਤ੍ਰਾ ॥ ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥
ਦੇਸੁ ਛੋਡਿ ਪਰਦੇਸਹਿ ਧਾਇਆ ॥ ਪੰਚ ਚੰਡਾਲ ਨਾਲੇ ਲੈ ਆਇਆ ॥"
(ਪ੍ਰਭਾਤੀ ਮ: ੫, ੧੩੪੮-੫)

ਗੁਰਮਤਿ ਵਿਚ ਸਰੀਰ ਨੂੰ ਅਜੇਹੇ ਕਸ਼ਟ ਦੇਣ ਵਾਲੇ ਤਪਾਂ ਦੀ ਮਹਿਮਾਂ ਨਹੀਂ ਹੈ,ਕਿਉਂ ਜੋ ਬਾਹਰ ਧੂਣੀਆਂ ਤਾਪਣ ਨਾਲ ਅੰਦਰ ਦੀ ਅਗਨ ਨਹੀਂ ਬੁਝਦੀ ਤੇ ਨਾ ਬਾਹਵਾਂ ਉਚੀਆਂ ਰਖਕੇ ਸਾਧਨ ਕਰਨ ਨਾਲ ਅੰਦਰੋਂ ਹਉਮੈ ਜਾਂਦੀ ਹੈ:—

"ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰਤਾਪੈ ॥"
(ਮਾਰੂ ਮ: ੧, ੧੦੧੩-੧)

"ਕਾਂਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ ॥"
(ਸਿਰੀ ਰਾਗੁ ਮ: ੩, ੩੩-੭)

ਹਠ ਨਿਗ੍ਰਹ ਕਰਨ ਤੇ ਕਾਇਆ ਨਾਸ਼ ਹੁੰਦੀ ਹੈ ਤੇ ਵਰਤ ਰਖਣ ਤੇ ਤਪ ਸਾਧਨ ਕਰਕੇ ਮਨ ਤ੍ਰਿਪਤ ਨਹੀਂ ਹੁੰਦਾ:—

'ਹਠੁ ਨਿਗ੍ਰਹੁ ਕਰਿ ਕਾਇਆ ਛੀਜੈ ॥ ਵਰਤੁ ਤਪਨੁ ਕਰਿ ਮਨੁ ਨਹੀ ਭੀਜੈ ॥'
(ਰਾਮਕਲੀ ਮ: ੧, ੯੦੫-੪)

ਸ਼ੇਖ ਫ਼ਰੀਦ ਸਾਹਿਬ ਜੀ ਫ਼ਰਮਾਂਦੇ ਹਨ:—

ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍ ॥
ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍ ॥(ਸਲੋਕ ਫਰੀਦ ਜੀ, ੧੩੮੪-੮)

ਅਰਥ—ਤਨ ਤਨੂਰ ਦੀ ਤਰ੍ਹਾਂ ਤਪੇ ਤੇ ਹਡੀਆਂ ਬਾਲਣ ਦੀ ਨਿਆਂਈ ਬਲਣ, ਜੇਕਰ ਪੈਰਾਂ ਕਰਕੇ ਥਕ ਜਾਵਾਂ ਤਾਂ ਮੈਂ ਸਿਰ ਦੇ ਭਾਰ ਚਲਾਂ ਤਾਂ ਜੋ ਮੇਰਾ ਪ੍ਰੀਤਮ ਮੈਨੂੰ ਮਿਲ ਜਾਇ।ਗੁਰੂ ਨਾਨਕਸਾਹਿਬ ਉਸ ਪੁਰ ਆਪਣੀ ਵੀਚਾਰ ਕਰਦੇ ਹਨ—

ਤਨ ਨੂੰ ਤਨੂਰ ਵਾਂਗੂ ਤਪਾਣ ਦੀ ਲੋੜ ਨਹੀਂ ਤੇ ਹੱਡਾਂ ਨੂੰ ਬਾਲਣ ਦੀ ਲੋੜ ਨਹੀਂ। ਉਹ ਮਾਲਕ ਤਾਂ ਅੰਦਰ ਹੈ,ਅੰਤਰ ਮੁਖੀ ਬਿਰਤੀ ਕਰੋ, ਸਿਰ ਤੇ ਪੈਰਾਂ ਨੇ ਤੇਰਾ ਕੀ ਗਵਾਇਆ ਹੈ:—

"ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥
ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥"
(ਸਲੋਕ ਫਰੀਦ ਜੀ, ੧੩੮੪-੧੦)

ਜੇਕਰ ਸਰੀਰ ਨੂੰ ਕਸ਼ਟ ਦੇਣ ਤੋਂ ਬਿਨਾਂ ਹੀ ਕੰਮ ਸਰ ਜਾਏ, ਤਾਂ ਫ਼ਜ਼ੂਲ ਸਰੀਰਕ ਕਸ਼ਟ ਉਠਾਣ ਦੀ ਕੀ ਲੋੜ ਹੈ! ਕਬੀਰ ਸਾਹਿਬ ਫ਼ਰਮਾਂਦੇਹਨ

ਕਿ ਗਿਆਨ ਧਿਆਨ ਦੀ ਗੋਦੜੀ ਪਾਓ ਤੇ ਕਾਇਆਂ ਦੀ ਧੂਣੀ ਰਮਾਕੇ ਦ੍ਰਿਸ਼ਟਿ ਦੀ ਅਗਨੀ ਬਾਲੋ । ਉਸ ਮਾਲਕ ਦੇ ਭਾਉ (ਦੇਖੋ ਭਉ ਭਾਉ ਦਾ ਪ੍ਰਕਰਣ) ਨੂੰ ਰਿਦੇ ਅੰਤਰਿ ਧਾਰਨ ਕਰਕੇ ਚਾਰ ਜੁਗ ਤਾੜੀ ਲਾਵੋ । ਸਭ ਜੋਗ ਰਾਮ ਨਾਮ ਹੈ ਜਿਸਤੋਂ ਇਹ ਪਿੰਡ ਪਰਾਨ ਬਣੇ ਹਨ । ਜੇਕਰ ਮਾਲਕ ਕਿਰਪਾ ਕਰੇ ਤਾਂ ਸੱਚਾ ਨੀਸ਼ਾਨ ਪ੍ਰਾਪਤ ਹੋ ਜਾਂਦਾ ਹੈ:—

ਖਿੰਥਾ ਗਿਆਨ ਧਿਆਨ ਕਰਿ ਸੂਈ ਸਬਦੁ ਤਾਗਾ ਮਥਿ ਘਾਲੈ ॥
ਪੰਚ ਤਤੁ ਕੀ ਕਰਿ ਮਿਰਗਾਣੀ ਗੁਰ ਕੈ ਮਾਰਗਿ ਚਾਲੈ ॥
ਦਇਆ ਫਾਹੁਰੀ ਕਾਇਆ ਕਰਿ ਧੂਈ ਦ੍ਰਿਸਟਿ ਕੀ ਅਗਨਿ ਜਲਾਵੈ ॥
ਤਿਸਕਾ ਭਾਉ ਲਏ ਰਿਦ ਅੰਤਰਿ ਚਹੁ ਜੁਗ ਤਾੜੀ ਲਾਵੈ ॥
ਸਭ ਜੋਗਤਣ ਰਾਮ ਨਾਮੁ ਹੈ ਜਿਸ ਕਾ ਪਿੰਡੁ ਪਰਾਨਾ ॥
ਕਹੁ ਕਬੀਰ ਜੇ ਕਿਰਪਾ ਧਾਰੈ ਦੇਇ ਸਚਾ ਨੀਸਾਨਾ ॥(ਆਸਾ ਕਬੀਰ ੪੭੭-੯)

ਗੁਰਬਾਣੀ ਦਸਦੀ ਹੈ ਕਿ ਅਸਲੀ ਤਪ ਕੇਹੜਾ ਹੈ,ਜਿਸ ਕਰਕੇ ਜਨਮ ਮਰਨ ਦਾ ਗੇੜ ਮੁਕ ਜਾਂਦਾ ਹੈ ਤੇ ਜੀਵ ਮਾਲਕ ਦੇ ਦਰ ਤੇ ਸਚਿਆਰ ਹੋ ਜਾਂਦਾ ਹੈ । ਸਾਰਿਆਂ ਤਪਾਂ ਦਾ ਤਪ ਗੁਰੂ ਦੀ ਸੇਵਾ ਹੈ, ਜਿਸ ਕਰਕੇ ਹਰਿ ਜੀਉ ਮਨ ਵਿਚ ਵਸਦਾ ਹੈ ਜੋ ਸਭ ਦੁਖਾਂ ਦੇ ਗਵਾਵਣ ਵਾਲਾ ਹੈ । ਇਸ ਤਰ੍ਹਾਂ ਸਾਚੇ ਦੇ ਦਰ ਤੇ ਸਚਿਆਰ ਹੋਈਦਾ ਹੈ:—

"ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥
ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ ॥
ਦਰਿ ਸਾਚੈ ਦੀਸੈ ਸਚਿਆਰੁ ॥" (ਆਸਾ ਮ: ੩, ੪੨੩-੧੩)

ਗੁਰਬਾਣੀ ਦਸਦੀ ਹੈ ਕਿ ਸਚਾ ਤਪਸੀ ਕੌਣ ਹੈ ? ਉਹ ਜਿਸਨੂੰ ਸਾਧੂ ਸੰਗ ਨਸੀਬ ਹੈ:—

"ਸੋ ਤਪਸੀ ਜਿਸੁ ਸਾਧ ਸੰਗੁ ॥ ਸਦ ਧਿਆਨੀ ਜਿਸੁ ਗੁਰਹਿ ਰੰਗੁ ॥"
(ਬਸੰਤੁ ਮ: ੫, ੧੧੯੦-੧੬)

ਜੋ ਕੋਈ ਮਨ ਤੇ ਇੰਦ੍ਰਿਆਂ ਨੂੰ ਵਿਸ਼ੇ ਵਿਕਾਰਾਂ ਤੋਂ ਹਟਾ ਕੇ ਗੁਰ ਸੇਵਾ ਵਿਚ ਲਗਦਾ ਹੈ, ਉਹ ਸਚਾ ਤਪਸੀ ਹੈ । ਪਰ ਜੇਕਰ ਉਹ ਮਨ ਦਾ ਝੂਠਾ ਹੈ, ਸਦਾ ਝੂਠ ਹੀ ਝੂਠ ਕਮਾਂਦਾ ਹੈ,ਮਾਇਆ ਪਿਛੇ ਮਾਰਿਆ ਮਾਰਿਆ ਫਿਰਦਾ ਹੈ, ਆਪਣੇ ਆਪ ਨੂੰ ਤਪਾ ਸਦਾਂਦਾ ਹੈ, ਤੇ ਪਾਖੰਡ ਕਰ ਰਹਿਆ ਹੈ, ਸਾਰੇ ਤੀਰਥ ਵੀ ਗਵਨ ਕਰ ਲਏ, ਪਰ ਮਨ ਇੰਦ੍ਰਿਆਂ ਨੂੰ ਰੋਕਿਆ ਨਹੀਂ, ਤਾਂ ਉਸ ਨੂੰ ਪ੍ਰਮਾਰਥ ਦੀ ਕੁਛ ਵੀ ਪ੍ਰਾਪਤੀ ਨਹੀਂ ਹੋਵੇਗੀ ਤੇ ਉਸਦੀ ਕਦਾ-ਚਿਤ ਕਲਿਆਣ ਨਹੀਂ ਹੋ ਸਕਦੀ:—

ਮਨ ਕਾ ਝੂਠਾ ਝੂਠੁ ਕਮਾਵੈ ॥ ਮਾਇਆ ਨੋ ਫਿਰੈ ਤਪਾ ਸਦਾਵੈ ॥
ਭਰਮੇ ਭੂਲਾ ਸਭਿ ਤੀਰਥ ਗਹੈ ॥ ਓਹੁ ਤਪਾ ਕੈਸੇ ਪਰਮਗਤਿ ਲਹੈ ॥
(ਰਾਮਕਲੀ ਵਾਰ ਮ: ੩, ੯੪੮–੧੫)

ਹਾਂ ! ਜੇਕਰ ਉਹ ਸੱਚੇ ਹਿਰਦੇ ਨਾਲ ਨੀਯਤ ਰਾਸ ਕਰਕੇ ਗੁਰੂ ਦੀ ਮੇਹਰ ਦਾ ਪਾਤਰ ਬਣ ਕੇ ਸਚੁ (ਦੇਖੋ ਸਚੁ ਦਾ ਪ੍ਰਕਰਣ) ਨੂੰ ਕਮਾਂਦਾ ਹੈ ਤਾਂ ਐਸਾ ਤਪਾ ਬਾਹਰਮੁਖੀ ਭਰਮਣ ਨੂੰ ਛਡ ਦੇਂਦਾ ਹੈ ਤੇ ਅੰਤਰਮੁਖ ਅਚਰਜ ਰੰਗ ਨੂੰ ਪਾਕੇ ਮੁਕਤੀ ਨੂੰ ਪ੍ਰਾਪਤ ਕਰ ਲੈਂਦਾ ਹੈ। ਐਸਾ ਤਪ ਮੋਖ ਦਾ ਕਾਰਨ ਹੈ ਤੇ ਕਰਨਾ ਚਾਹੀਦਾ ਹੈ।

"ਗੁਰ ਪਰਸਾਦੀ ਕੋ ਸਚੁ ਕਮਾਵੈ ॥ ਨਾਨਕ ਸੋ ਤਪਾ ਮੋਖੰਤਰੁ ਪਾਵੈ ॥"
(ਰਾਮਕਲੀ ਵਾਰ ਮ: ੩, ੯੪੮–੧੬)

"ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥
ਅਨਭਉ ਅਚਰਜ ਰੂਪੁ ਪ੍ਰਭ ਪੇਖਿਆ ਮੇਰਾ ਮਨੁ ਛੋਡਿ ਨ ਕਤਹੂ ਜਾਇਆਥਾ॥"
(ਮਾਰੂ ਮ: ੫, ੧੦੦੨-੩)

## ਕਲਿਜੁਗ ਦਾ ਪ੍ਰਭਾਵ

ਕਲਿਜੁਗ ਦਾ ਪ੍ਰਭਾਵ ਹੈ। ਇਸ ਵਿਚ ਜੀਵ ਅਸਮਰਥ ਹੈ। ਕਿਸੀ ਪਾਸੋਂ ਕੋਈ ਕਰਮ ਧਰਮ ਤੀਰਥ ਦਾਨ ਸਤ ਤੇ ਤਪ ਨਹੀਂ ਬਣ ਆਂਵਦੇ। ਇਕ ਉਲਟੀ ਹਵਾ ਚੱਲੀ ਹੋਈ ਹੈ। ਜੇ ਕੋਈ ਨਾਮ ਵੱਲ ਲਗੇ ਤਾਂ ਬਦਨਾਮੀ ਲੈਂਦਾ ਹੈ। ਜੋ ਲੋਕ ਪ੍ਰਵਿਰਤੀ ਜਾਂ ਪਾਖੰਡ ਦੇ ਅਡੰਬਰ ਰਚਦੇ ਹਨ, ਉਹ ਸੁਰਖਰੂ ਸਮਝੇ ਜਾਂਦੇ ਹਨ:–

"ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ ॥
ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ ॥
ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ ॥
ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ ॥
(ਰਾਮਕਲੀ ਮ: ੧, ੯੦੨–੧੭)

ਸਭ ਦੁਨੀਆਂ ਦੂਜੇ ਭਾਉ (ਦੇਖੋ ਭਉ ਭਾਉ ਦਾ ਪ੍ਰਕਰਣ) ਵਿਚ ਵਰਤ ਰਹੀ ਹੈ। ਮਨ ਦੀ ਚੰਚਲਤਾ ਦਾ ਜ਼ੋਰ ਹੋਣ ਕਰਕੇ ਕਿਸੀ ਪਾਸੋਂ ਕੋਈ ਜਪ ਤਪ,ਬਰਤ ਤੇ ਪੂਜਾ ਨਹੀਂ ਬਣ ਸਕਦੀ ਤੇ ਜੀਵ ਨਾਮ ਨੂੰ ਭੁੱਲ ਕੇ ਹਲਤੁ ਪਲਤੁ ਨੂੰ ਵਿਗਾੜ ਲੈਂਦੇ ਹਨ:–

"ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ ॥
ਜਾਕੈ ਰਿਦੈ ਭਾਉ ਹੈ ਦੂਜਾ ॥" (ਗਉੜੀ ਕਬੀਰ,੩੨੪–੧੨)

"ਨਾਨਕ ਨਾਵਹੁ ਘੁਥਿਆ ਹਲਤੁ ਪਲਤੁ ਸਭੁ ਜਾਇ ॥
ਜਪੁ ਤਪੁ ਸੰਜਮੁ ਸਭੁ ਹਿਰਿ ਲਇਆ ਮੁਠੀ ਦੂਜੈ ਭਾਇ ॥"
(ਸੋਰਠਿ ਵਾਰ ਮ: ੩, ੬੪੮-੧੯)

ਜਦ ਤੀਕ ਜੀਵ ਨੂੰ ਪੂਰਨ ਜੁਗਤੀ ਸਤਿਗੁਰ ਪਾਸੋਂ ਪ੍ਰਾਪਤ ਨਹੀਂ ਹੁੰਦੀ ਤੇ ਇਸ ਨੂੰ ਭਾਉ ਭਗਤੀ (ਦੇਖੋ ਭਉ ਭਾਉ ਦਾ ਪ੍ਰਕਰਣ) ਨਹੀਂ ਪ੍ਰਾਪਤ ਹੋਂਦੀ, ਜੀਵ ਦੇ ਸਭ ਜਪ, ਤਪ, ਸੰਜਮ, ਬ੍ਰਤ ਤੇ ਇਸ਼ਨਾਨ ਕੀਤੇ ਬਿਅਰਥ ਚਲੇ ਜਾਂਦੇ ਹਨ:-

"ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ ॥
ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ ॥"
(ਗਉੜੀ ਕਬੀਰ, ੩੩੭-੧੩)

ਕਲਜੁਗ ਵਿਚ ਬਾਹਰਲੇ ਜਪਾਂ ਤਪਾਂ ਕਰਕੇ ਜੀਵ ਦੀ ਕਲਿਆਨ ਨਹੀਂ। ਜਪ, ਤਪ, ਸੰਜਮ, ਵਰਤ, ਪੂਜਾ ਆਦਿ ਕਰਨ ਕਰਕੇ ਮਨਮੁਖ ਦੀ ਅਹੰਗਤਾ ਦਾ ਰੋਗ ਦੂਰ ਨਹੀਂ ਹੋ ਸਕਦਾ। ਉਹ ਮਨ ਦੀਆਂ ਚਤੁਰਾਈਆਂ ਤੇ ਮਾਇਆ ਦੇ ਉਝੜ ਵਿਚ ਭਰਮਦਾ ਰਹਿੰਦਾ ਹੈ। ਇਹਨਾਂ ਤੋਂ ਨਿਕਲਣ ਦਾ ਕੋਈ ਰਾਹ ਨਹੀਂ ਪਾਂਦਾ।

"ਜਪੁ ਤਪ ਸੰਜਮ ਵਰਤ ਕਰੇ ਪੂਜਾ ਮਨਮੁਖ ਰੋਗੁ ਨ ਜਾਈ ॥
ਅੰਤਰਿ ਰੋਗੁ ਮਹਾ ਅਭਿਮਾਨਾ ਦੂਜੈ ਭਾਇ ਖੁਆਈ ॥" (ਸੂਹੀ ਮ:੪, ੭੩੨-੭)

'ਸਭਿ ਜਪ ਸਭਿ ਤਪ ਸਭ ਚਤੁਰਾਈ ॥ ਊਝੜਿ ਭਰਮੈ ਰਾਹਿ ਨ ਪਾਈ ॥'
(ਆਸਾ ਮ: ੧, ੪੧੨-੨)

ਕਲਿਜੁਗ ਵਿਚ ਬਿਨਾਂ ਨਾਮ ਦੇ ਕੋਈ ਕਰਮ ਧਰਮ ਕਲਿਆਨ-ਕਾਰੀ ਨਹੀਂ।

ਕਲਜੁਗ ਕਰਮ ਧਰਮ ਨਹੀਂ ਕੋਈ ॥ ਨਾਮ ਬਿਨਾ ਉੱਧਾਰ ਨ ਹੋਈ ॥
(ਸਾਰ ਬਚਨ)

ਬਿਖਿਆ ਅਤਿ ਘਣੀ ਪਸਰੀ ਹੋਈ ਹੈ। ਤਪਸੀ ਤੇ ਪੰਡਿਤ ਤਪਾਂ ਦੇ ਲੋਭ ਵਿਚ ਫਸੇ ਹੋਏ ਹਰਿ ਤੋਂ ਦੂਰ ਪਏ ਹਨ:-

"ਤਪੁ ਕਰਤੇ ਤਪਸੀ ਭੂਲਾਏ ॥ ਪੰਡਿਤ ਮੋਹੇ ਲੋਭਿ ਸਬਾਏ ॥"
(ਆਸਾ ਮ: ੫, ੩੭੦-੯)

"ਬਿਖੁ ਬਿਖਿਆ ਪਸਰੀ ਅਤਿ ਘਨੀ ॥ ਉਬਰੇ ਜਪਿ ਜਪਿ ਹਰਿ ਗੁਨੀ ॥"
(ਗਉੜੀ ਮ: ੫, ੨੧੦-੧੫)

ਜਦ ਤੀਕ ਮਾਇਆ (ਦੇਖੋ ਮਾਇਆ ਦਾ ਪ੍ਰਕਰਣ) ਨਹੀਂ ਮਰਦੀ, ਕਰੋੜਾਂ ਕਰਮ, ਜਪ ਤੇ ਤਪ ਕਰਨੇ ਕਿਸੇ ਲੇਖੇ ਨਹੀਂ:-

"ਇਸੁ ਮਾਰੀ ਬਿਨੁ ਥਾਇ ਨ ਪਰੈ ॥ ਕੋਟਿ ਕਰਮ ਜਾਪ ਤਪ ਕਰੈ ॥"
(ਗਉੜੀ ਮ: ੫, ੨੩੯-੪)

ਜਪ ਤਪ, ਬਰਤ, ਸੰਜਮ ਤੇ ਤੀਰਥ ਕਰਨ ਕਰਕੇ ਜੀਵ ਦੀ ਤਪਸ਼ ਨਹੀਂ ਜਾਂਦੀ। ਇਸ ਦੇ ਮਿਟਾਣ ਦਾ ਉਪਾਉ ਕੇਵਲ ਮਾਲਕ ਤੇ ਗੁਰੂ ਦੀ ਸ਼ਰਣ ਲੈਣਾ ਹੈ।

"ਜਪ ਤਪ ਬਰਤ ਕੀਨੇ ਪੇਖਨ ਕਉ ਚਰਣਾ ਰਾਮ ॥
ਤਪਤਿ ਨ ਕਤਹਿ ਬੁਝੈ ਬਿਨੁ ਸੁਆਮੀ ਸਰਣਾ ਰਾਮ ॥"
(ਬਿਹਾਗੜਾ ਮ: ੫, ੫੪੫-੧੭)

## ਸੱਚਾ ਜਪ ਤਪ ਸੰਜਮ ਕੀ ਹੈ ?

ਗੁਰਬਾਣੀ ਦਸਦੀ ਹੈ ਕਿ ਜਪ ਤਪ, ਸੇਵਾ ਤੇ ਚਾਕਰੀ ਕੇਵਲ ਉਹੀ ਹੈ ਜੋ ਖ਼ਸਮ ਨੂੰ ਭਾਵੇ। ਉਸ ਕਰਕੇ ਆਪਾ ਭਾਵ ਦੂਰ ਹੁੰਦਾ ਹੈ—

"ਸੋ ਜਪੁ ਤਪੁ ਸੇਵਾ ਚਾਕਰੀ ਜੋ ਖਸਮੈ ਭਾਵੈ ॥
ਆਪੇ ਬਖਸੇ ਮੇਲਿ ਲਏ ਆਪਤੁ ਗਵਾਵੈ ॥" (ਸਾਰੰਗ ਵਾਰ ਮ: ੪, ੧੨੪੭-੧੬)

ਮਾਲਕ ਸਤਿਗੁਰ ਦੇ ਅੰਦਰ ਪ੍ਰਗਟ ਹੈ, ਇਸ ਕਰਕੇ ਸਤਿਗੁਰ ਦਾ ਭਾਣਾ ਹੀ ਸੱਚਾ ਜਪ ਤਪ ਤੇ ਸੰਜਮ ਹੈ। ਇਹ ਜੀਵ ਉਚੇ ਕਰਮਾਂ ਕਰਕੇ ਹੀ ਪਾ ਸਕਦਾ ਹੈ। ਸਭ ਤਪਾਂ ਤੇ ਸੰਜਮਾਂ ਦਾ ਮੰਤਵ ਸੁਰਤ ਨੂੰ ਸੰਭਾਲਣਾ ਹੈ। ਸਤਿਗੁਰ ਦੀ ਮੇਹਰ ਪ੍ਰਾਪਤ ਕਰਕੇ ਸੁਰਤਿ ਦੀ ਕਮਾਈ ਬਣਦੀ ਹੈ,ਜੋ ਹਰਿ ਜੀ ਨੂੰ ਭਾਂਵਦੀ ਹੈ। ਐਸੀ ਸੇਵਾ ਥਾਇੰ ਪੈਦੀਂ ਹੈ—

"ਜਪੁ ਤਪੁ ਸੰਜਮੁ ਭਾਣਾ ਸਤਿਗੁਰੂ ਕਾ ਕਰਮੀ ਪਲੈ ਪਾਇ ॥
ਨਾਨਕ ਸੇਵਾ ਸੁਰਤਿ ਕਮਾਵਣੀ ਜੋ ਹਰਿ ਭਾਵੈ ਸੋ ਥਾਇ ਪਾਇ ॥"
(ਸਿਰੀ ਰਾਗ ਵਾਰ ਮ: ੩, ੮੮-੪)

ਇਸ ਕਰਕੇ ਗੁਰੂ ਦੀ ਸੇਵਾ ਹੀ ਸਭ ਤਪਾਂ ਸਿਰ ਤਪ ਸਾਰੁ ਹੈ। ਉਸ ਕਰਕੇ ਸਹਿਜੇ ਹੀ ਹਰਿ ਜੀਉ ਮਨ ਵਿਚ ਵਸਦਾ ਹੈ ਤੇ ਜੀਵ ਸਭ ਦੁਖਾਂ ਨੂੰ ਵਿਸਾਰ ਦੇਂਦਾ ਹੈ—

"ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥
ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ ॥" (ਆਸਾ ਮ:੩,੪੨੩-੧੩)

ਹੋਰ ਦਸਿਆ ਹੈ ਕਿ ਪ੍ਰਭੂ ਦਾ ਸਿਮਰਨ ਤੇ ਉਸਦਾ ਮਨ ਵਿਚ ਵੱਸਣਾ ਹੀ ਸਭ ਜਪ ਤਪ ਸੰਜਮ ਹੈ—

"ਪ੍ਰਭ ਕੈ ਸਿਮਰਨਿ ਜਪ ਤਪ ਪੂਜਾ ॥ ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥"
(ਗਉੜੀ ਮ: ੫, ੨੬੨-੧੮)

"ਜਪ ਤਪ ਸੰਜਮ ਗਿਆਨ ਤਤ ਬੇਤਾ ਜਿਸੁ ਮਨਿ ਵਸੈ ਗੋੁਪਾਲਾ ॥
ਨਾਮੁ ਰਤਨੁ ਜਿਨਿ ਗੁਰਮੁਖਿ ਪਾਇਆ ਤਾਕੀ ਪੂਰਨ ਘਾਲਾ ॥"
(ਸੋਰਠਿ ਮ: ੫, ੬੧੫-੯)

ਅਸਲ ਤਪਾ ਉਹੀ ਹੈ ਜੋ ਸਤਿਗੁਰ ਨੂੰ ਮਿਲਕੇ ਸ਼ਬਦ ਦੀ ਕਮਾਈ ਦਾ ਤਪ ਸਾਧਦਾ ਹੈ। ਇਸਤੋਂ ਛੁਟ ਹੋਰ ਕੋਈ ਜਪ ਤਪ ਸੰਜਮ ਨਹੀਂ। ਇਹ ਜਪ ਤਪ ਸੰਜਮ ਸਭਨਾਂ ਦੇ ਅੰਤਰ ਹੈ ਤੇ ਗੁਰਸ਼ਬਦ ਕਰਕੇ ਜਾਪਦਾ ਹੈ। ਕਰਮ ਧਰਮ, ਸੁਚ ਸੰਜਮ, ਜਪ ਤਪ ਤੇ ਤੀਰਥ ਸਭ ਦੇ ਸਭ ਸ਼ਬਦ ਵਿਚ ਹੀ ਵਸਦੇ ਹਨ। ਸਾਰੇ ਜਪਾਂ ਤਪਾਂ ਦਾ ਸਾਰ ਸ਼ਬਦ ਹੀ ਹੈ—

"ਸੋ ਤਪਾ ਜਿ ਇਹੁ ਤਪੁ ਘਾਲੇ ॥ ਸਤਿਗੁਰ ਨੋ ਮਿਲੈ ਸਬਦੁ ਸਮਾਲੇ ॥"
(ਰਾਮਕਲੀ ਵਾਰ ਮ: ੩, ੯੪੮-੧੭)

'ਜਪੁ ਤਪੁ ਸੰਜਮੁ ਹੋਰੁ ਕੋਈ ਨਾਹੀ॥ਜਬ ਲਗੁ ਗੁਰ ਕਾ ਸਬਦੁ ਨ ਕਮਾਹੀ॥'
(ਮਾਰੂ ਮ: ੩, ੧੦੬੦-੭)

"ਅੰਤਰਿ ਜਪੁ ਤਪੁ ਸੰਜਮੋ ਗੁਰ ਸਬਦੀ ਜਾਪੈ ॥"
(ਮਾਰੂ ਵਾਰ ਮ: ੩, ੧੦੯੨-੧੧)

"ਸਗਲੇ ਕਰਮ ਧਰਮ ਸੁਚਿ ਸੰਜਮ ਜਪ ਤਪ ਤੀਰਥ ਸਬਦਿ ਵਸੇ ॥"
(ਪ੍ਰਭਾਤੀ ਮ: ੧, ੧੩੩੨-੮)

"ਤਾਕੋ ਪਾਵੈ ਮੋਖ ਦੁਆਰੁ ॥ ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ"
(ਧਨਾਸਰੀ ਮ: ੧, ੬੬੧-੧੭)

ਨਾਮ **ਜਾਂ ਸ਼ਬਦ** (ਵੇਖੋ ਨਾਮ ਤੇ ਸ਼ਬਦ ਦੇ ਪ੍ਰਕਰਣ) ਸਭ ਸਾਧਨਾਂ, ਪੁੰਨ ਦਾਨ ਤੇ ਜਪਾਂ ਤਪਾਂ ਤੋਂ ਉਪਰ ਹੈ, ਭਾਵੇਂ ਕੋਈ ਬਨਾਰਸ ਜਾਕੇ ਤਪ ਕਰੇ, ਉਲਟਾ ਲਟਕਿਆ ਰਹੇ, ਧੂਣੀਆਂ ਤਾਪੇ ਤੇ ਕਾਇਆ ਕਲਪ ਕਰੇ, ਅਸੁਮੇਧ ਜਗ ਕਰੇ ਤੇ ਸੋਨਾ ਗਰਭ ਦਾਨ ਦੇਵੇ। ਅਨੇਕਾਂ ਜਪ ਤਪ ਕਰੇ, ਸਭ ਧਰਮ ਸ਼ਾਸਤ੍ਰਾਂ ਤੇ ਸਿਮ੍ਰਿਤੀਆਂ ਦਾ ਪਾਠ ਕਰੇ, ਜੋਗ ਅਭਿਆਸ,ਅਨੇਕਾਂ ਕਰਮ ਧਰਮ ਤੇ ਵਰਤ ਨੇਮ ਸਾਧੇ, ਬਾਹਰਮੁਖੀ ਗਿਆਨ ਧਿਆਨ ਕਰੇ, ਦੁਨੀਆਂ ਛੱਡਕੇ ਜੰਗਲਾਂ ਵਿਚ ਫਿਰੇ, ਇਹ ਸਭ ਕੁਛ ਰਾਮ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ:—

"ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥
ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥" (ਆਸਾ ਮ: ੫, ੪੦੧-੩)

ਬਾਨਾਰਸੀ ਤਪੁ ਕਰੈ ਉਲਟਿ ਤੀਰਥਿ ਮਰੈ ਅਗਨਿ ਦਹੈ ਕਾਇਆ ਕਲਪੁਕੀਜੈ॥
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥
(ਰਾਮਕਲੀ ਨਾਮਦੇਉ, ੯੭੩-੧੦)

ਜਾਪ ਤਾਪ ਗਿਆਨ ਸਭਿ ਧਿਆਨ ॥ ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ॥ਸਗਲ ਤਿਆਗਿ ਬਨਮਧੇ ਫਿਰਿਆ॥
ਨਹੀ ਤੁਲਿ ਰਾਮ ਨਾਮ ਬੀਚਾਰ॥ਨਾਨਕਗੁਰਮੁਖਿ ਨਾਮੁ ਜਪੀਐ ਇਕ ਬਾਰ॥
(ਗਉੜੀ ਮ: ੫, ੬੨੫-੧੦)

ਸੱਚੀ ਪ੍ਰੀਤਿ ਹੀ ਸਾਰੇ ਜਪਾਂ ਤਪਾਂ ਦੀ ਜਾਨ ਹੈ।ਜਿਸ ਦਾ ਮਨ ਨਿਰਮਲ ਹੋ ਜਾਏ ਤੇ ਭਗਤੀ ਭਾਉ ਨਾਲ ਮਾਲਕ ਦੇ ਚਰਨਾਂ(ਦੇਖੋ ਚਰਣ ਕੰਵਲ ਪ੍ਰਕਰਣ) ਨੂੰ ਭਜੇ, ਸਮਝੋ ਉਸ ਨੇ ਸਭ ਜਪ ਤਪ ਕਰ ਲਏ:—

"ਮਨੁ ਤਨੁ ਨਿਰਮਲੁ ਹੋਇਆ ਲਾਗੀ ਸਾਚੁ ਪਰੀਤਿ ॥
ਚਰਣ ਭਜੇ ਪਾਰਬ੍ਰਹਮ ਕੇ ਸਭਿ ਜਪ ਤਪ ਤਿਨਹੀ ਕੀਤਿ ॥"
(ਸਿਰੀ ਰਾਗੁ ਮ: ੫, ੪੮-੧੩)

ਸਭ ਜਪ ਤਪ, ਸੰਜਮ, ਹਰਖ ਸੁਖ, ਮਾਨ ਮਹਤ ਤੇ ਗਰਬ ਸਭ ਪ੍ਰੇਮ ਪੁਰ ਕੁਰਬਾਨ ਹਨ:—

"ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ ॥
ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ ॥"
(ਚਉਬੋਲੇ ਮ: ੫, ੧੩੬੪-੩)

ਜਪ ਤਪ ਤੇ ਬ੍ਰਤ ਪੂਜਾ ਸੱਚੇ ਅਰਥਾਂ ਵਿਚ ਉਹੀ ਹੈ ਜਿਸ ਕਰਕੇ ਹਰੀ ਨਾਲ ਪ੍ਰੀਤਿ ਲਗ ਜਾਏ। ਹਰਿ ਦੀ ਪ੍ਰੀਤ ਹੀ ਸਚੀ ਪ੍ਰੀਤ ਹੈ, ਇਸਤੋਂ ਛੁਟ ਹੋਰ ਸਭ ਪ੍ਰੀਤਾਂ ਝੂਠੀਆਂ ਹਨ—

"ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥
ਬਿਨੁ ਹਰਿ ਪ੍ਰੀਤਿ ਹੋਰ ਪ੍ਰੀਤਿ ਸਭ ਝੂਠੀ ਇਕ ਖਿਨ ਮਹਿ ਬਿਸਰਿ ਸਭ ਜਾਇ॥"
(ਬੈਰਾੜੀ ਮ: ੪, ੭੨੦-੧੩)

## ਸੱਚਾ ਜਪ ਤਪ ਕਿਵੇਂ ਹੁੰਦਾ ਹੈ ਤੇ ਉਸਦੇ ਫਲ

ਨਾਮ ਦਾ ਜਪ ਤਪ ਠਾਕੁਰ ਦੀ ਨਦਰ ਕਰਕੇ ਬਣਦਾ ਹੈ। ਜਿਸ ਨੂੰ ਮਾਲਕ ਦੇਵੇ ਕੇਵਲ ਉਹੀ ਜਨ ਪ੍ਰਾਪਤ ਕਰ ਸਕਦਾ ਹੈ:—

"ਜਪੁ ਤਪੁ ਸੰਜਮੁ ਨਾਮੁ ਸਮ੍ਹਾਲਿਆ ॥ ਅਪੁਨੈ ਠਾਕੁਰਿ ਨਦਰਿ ਨਿਹਾਲਿਆ ॥"
(ਪ੍ਰਭਾਤੀ ਮ: ੫, ੧੩੪੮-੧੯)

"ਜਪੁ ਤਪੁ ਸੰਜਮੁ ਦਇਆ ਧਰਮੁ ਜਿਸੁ ਦੇਹਿ ਸੁ ਪਾਏ ॥"
(ਰਾਮਕਲੀ ਮ: ੫, ੯੬੬-੩)

ਜਿਨ੍ਹਾਂ ਤੇ ਪ੍ਰਭੂ ਦੀ ਕਿਰਪਾ ਹੋਵੇ ਉਨ੍ਹਾਂ ਨੂੰ ਸੰਤਾਂ ਦੀ ਸੰਗਤ ਮਿਲਦੀ ਹੈ ਤੇ ਉਹ ਹਰਿ ਦੇ ਅੰਮ੍ਰਿਤ ਨਾਮ ਨੂੰ ਜਪ ਲੈਂਦੇ ਹਨ:—

"ਜਿਨ੍ ਕਉ ਭਏ ਦਇਆਲ ਤਿਨ ਸਾਧੂ ਸੰਗੁ ਭਇਆ ॥
ਅੰਮ੍ਰਿਤੁ ਹਰਿ ਕਾ ਨਾਮੁ ਤਿਨੀ ਜਨੀ ਜਪਿ ਲਇਆ ॥"
(ਸੂਹੀ ਮ: ੫, ੭੬੨-੨)

ਮਾਲਕ ਦੀ ਦਇਆ ਸਤਿਗੁਰ (God-man) ਦੁਆਰਾ ਹੀ ਹੁੰਦੀ ਹੈ ਤੇ ਸਭ ਜਪ ਤਪ ਸੰਜਮ ਉਸ ਤੋਂ ਹੀ ਬਣ ਆਂਵਦੇ ਹਨ। ਇਸ ਤਰ੍ਹਾਂ ਨਾਮ

ਹਿਰਦੇ ਅੰਦਰ ਵਸਦਾ ਹੈ ਤੇ ਸਚੇ ਸਾਹਿਬ ਦੇ ਦਰ ਤੇ ਜੀਵ ਸੋਭਾ ਪਾਂਵਦਾ ਹੈ:—

"ਜਪੁ ਤਪੁ ਸੰਜਮੁ ਸਭੁ ਗੁਰ ਤੇ ਹੋਵੈ ਹਿਰਦੈ ਨਾਮੁ ਵਸਾਈ ॥
ਨਾਨਕ ਨਾਮੁ ਸਮਾਲਹਿ ਸੇ ਜਨ ਸੋਹਨਿ ਦਰਿ ਸਾਚੈ ਪਤਿ ਪਾਈ ॥"

(ਸੋਰਠਿ ਮ: ੩, ੬੦੨-੧੭)

ਸੋ ਜਿਸ ਨੂੰ ਗੁਰੂ ਮਿਲ ਜਾਏ ਉਸਦੇ ਤੀਰਥ ਵਰਤ ਤੇ ਤਪ ਸਾਰੇ ਹੀ ਪੂਰਨ ਹੋ ਜਾਂਦੇ ਹਨ। ਜੀਵ ਦੀ ਕੋਈ ਘਾਲ ਸਿਆਣਪ ਤੇ ਯੁਕਤੀ ਕੰਮ ਨਹੀਂ ਦੇਂਦੀ। ਇਹ ਕੇਵਲ ਪੂਰੇ ਗੁਰੂ ਦੀ ਹੀ ਕਮਾਈ ਹੈ। ਸਭ ਜਪ ਤਪ, ਸੁੱਚ ਤੇ ਸੰਜਮ ਉਸਦੇ ਹੱਥ ਹੀ ਹਨ, ਜਿਸ ਤੋਂ ਉਹ ਚਾਹੇ ਕਰਾਵੇ:—

"ਤਹ ਤੀਰਥ ਵਰਤ ਤਪ ਸਾਰੇ ॥ ਗੁਰ ਮਿਲਿਆ ਹਰਿ ਨਿਸਤਾਰੇ ॥"

(ਰਾਮਕਲੀ ਮ: ੧, ੮੭੯-੯)

"ਘਾਲ ਸਿਆਣਪ ਉਕਤਿ ਨ ਮੇਰੀ ਪੂਰੈ ਗੁਰੂ ਕਮਾਈ ॥
ਜਪ ਤਪ ਸੰਜਮ ਸੁਚਿ ਹੈ ਸੋਈ ਆਪੇ ਕਰੇ ਕਰਾਈ ॥"

(ਰਾਮਕਲੀ ਮ: ੫, ੯੧੫-੧੮)

ਸੋ ਜਦ ਹਰਿ ਸਹਾਈ ਹੋਵੇ ਤੇ ਗੁਰੂ ਕਿਰਪਾਲ ਹੋਵੇ ਤਦ ਹੀ ਜਪ ਤਪ ਸੰਜਮ ਦੀ ਪੂਰਨ ਵਡਿਆਈ ਮਿਲਦੀ ਹੈ:—

"ਜਪ ਤਪ ਸੰਜਮ ਪੂਰੀ ਵਡਿਆਈ॥ਗੁਰ ਕਿਰਪਾਲ ਹਰਿ ਭਏ ਸਹਾਈ ॥"

(ਗਉੜੀ ਮ: ੫, ੧੯੬-੫)

ਇਸ ਕਰਕੇ ਗੁਰੂ ਦੀ ਸੇਵਾ ਸਭ ਤਪਾਂ ਦਾ ਸ਼ਿਰ ਤਪ ਹੈ,ਜਿਸਦੀ ਤਨ ਮਨ ਤੇ ਸੁਰਤ ਦੁਆਰਾ ਸੇਵਾ ਕਰਕੇ ਹਰਿ ਜੀਉ ਮਨ ਵਿਚ ਵਸਦਾ ਹੈ ਤੇ ਸਰਬ ਦੁਖਾਂ ਦੀ ਨਵਿਰਤੀ ਹੋ ਜਾਂਦੀ ਹੈ।

"ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥
ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ ॥"

(ਆਸਾ ਮ: ੩, ੪੨੩-੧੩)

ਜੋ ਸਤਿਗੁਰ ਦੀ ਮਤਿ ਤੇ ਵਾਕ ਲੈਕੇ ਜਪ ਜਪਦੇ ਹਨ ਤੇ ਉਸਦੇ ਹੁਕਮ ਅਨੁਸਾਰ ਕਾਰ ਕਮਾਂਦੇ ਹਨ, ਜਮ ਕੰਕਰ ਤੇ ਕਾਲ ਉਹਨਾਂ ਦੇ ਚਰਨਾਂ ਵੱਲ ਤਕਦੇ ਹਨ ਤੇ ਉਹਨਾਂ ਦੀ ਘਾਲ ਸਚਾ ਸਾਹਿਬ ਥਾਇੰ ਪਾਂਦਾ ਹੈ:—

"ਜਿਨਿ ਜਪੁ ਜਪਿਓ ਸਤਿਗੁਰ ਮਤਿ ਵਾਕੇ ॥
ਜਮ ਕੰਕਰ ਕਾਲੁ ਸੇਵਕ ਪਗ ਤਾਕੇ ॥" (ਮਾਰੂ ਮ: ੧, ੧੦੪੨-੪)

"ਸਤਿਗੁਰੁ ਆਖੈ ਸੁ ਕਾਰ ਕਮਾਵਨਿ ਸੁ ਜਪੁ ਕਮਾਵਹਿ
ਗੁਰ ਸਿਖਾਂ ਕੀ ਘਾਲ ਸਚਾ ਥਾਇ ਪਾਵੈ ॥" (ਗਉੜੀ ਵਾਰ ਮ: ੪,੩੧੭-੧੩)

ਪਰ ਜਦ ਤੀਕ ਵਿਸ਼ੇ ਵਿਕਾਰਾਂ ਨੂੰ ਤਜਿਆ ਨਾ ਜਾਏ,ਜਪ ਤਪ ਸੰਜਮ ਬਣ ਨਹੀਂ ਆਂਵਦੇ। ਇਹ ਸਰੀਰ ਦੇ ਦਸ ਦੁਆਰਿਆਂ ਨੂੰ ਵਸ ਕਰਨ ਤੇ ਨਾਮ

ਜਪਣ ਕਰਕੇ ਹੀ ਹਟ ਸਕਦੇ ਹਨ:—

"ਬਿਖੈ ਬਿਕਾਰ ਦੁਸਟ ਕਿਰਖਾ ਕਰੇ ਇਨ ਤਜਿ ਆਤਮੈ ਹੋਇ ਧਿਆਈ॥
ਜਪੁ ਤਪੁ ਸੰਜਮੁ ਹੋਹਿ ਜਬ ਰਾਖੇ ਕਮਲੁ ਬਿਗਸੈ ਮਧੁ ਆ ਸ੍ਰਮਾਈ ॥"

(ਸਿਰੀ ਰਾਗੁ ਮ: ੧, ੨੩–੧੭)

"ਦਸਮੀ ਦਸ ਦੁਆਰ ਬਸਿ ਕੀਨੇ ॥ ਮਨਿ ਸੰਤੋਖੁ ਨਾਮ ਜਪਿ ਲੀਨੇ ॥"

(ਗਉੜੀ ਮ: ੫, ੨੯੮–੧੯)

ਇਹ ਜਪ ਤੇ ਤਪ ਵਡੇ ਭਾਗਾਂ ਕਰਕੇ ਕਿਸੀ ਗੁਰਮੁਖ ਦੇ ਹਿੱਸੇ ਆਂਵਦੇ ਹੈਨ। ਉਹ ਸਭ ਰੋਗਾਂ ਨੂੰ ਗਵਾ ਲੈਂਦਾ ਹੈ ਤੇ ਰਾਤ ਦਿਨ ਸਹਜ ਸਮਾਧੀ ਦਾ ਸੁਖ ਮਾਣਦਾ ਹੈ:—

"ਨਾਨਕ ਰਾਮ ਨਾਮੁ ਜਪਿ ਗੁਰਮੁਖਿ ਹਰਿ ਪਾਏ ਮਸਤਕਿ ਭਾਗਾ ॥"

(ਸੋਰਠਿ ਮ: ੧, ੫੯੮–੧੯)

"ਗੁਰਮੁਖਿ ਜਪਿ ਸਭਿ ਰੋਗ ਗਵਾਇਆ ਅਰੋਗਤ ਭਏ ਸਰੀਰਾ ॥
ਅਨਦਿਨੁ ਸਹਜ ਸਮਾਧਿ ਹਰਿ ਲਾਗੀ ਹਰਿ ਜਪਿਆ ਗਹਿਰ ਗੰਭੀਰਾ॥"

(ਵਡਹੰਸੁ ਮ: ੪, ੫੭੪–੧੮)

ਭਗਤ, ਤਪਸੀ ਤੇ ਗ੍ਰਿਹਸਤੀ ਉਹੀ ਹੈ ਜੋ ਨਿਤ ਮਾਲਕ ਨੂੰ ਜਪਦਾ ਹੈ, ਤੇ ਜਪ ਤਪ ਸੰਜਮ ਦੀ ਭਿਖਿਆ ਖਾਂਦਾ ਹੈ:—

"ਨਾਨਕ ਭਗਤਾ ਭਲੀ ਰੀਤਿ ॥ ਸੁਖ ਦਾਤਾ ਜਪਦੇ ਨੀਤ ਨੀਤਿ ॥"

(ਬਸੰਤੁ ਮ: ੫, ੧੧੮੪–੧੮)

"ਸੋ ਗਿਰਹੀ ਜੋ ਨਿਗ੍ਰਹੁ ਕਰੈ ॥ ਜਪੁ ਤਪੁ ਸੰਜਮੁ ਭੀਖਿਆ ਕਰੈ ॥"

(ਰਾਮਕਲੀ ਵਾਰ ਮ: ੧, ੯੫੨–੧੨)

ਹਰਿ ਦੇ ਸਿਮਰਨ ਤੇ ਉਸਦੇ ਨਾਮ ਦੇ ਅਰਾਧਨ ਦੇ ਅਨੇਕਾਂ ਫਲ ਗੁਰਬਾਣੀ ਵਰਨਣ ਕਰਦੀ ਹੈ। ਸਭ ਤ੍ਰਿਸਨਾ,ਭਰਮਾਂ ਤੇ ਦੁਖਾਂ ਦਾ ਨਾਸ ਹੁੰਦਾ ਹੈ ਤੇ ਆਣਾ ਜਾਣਾ ਮੁਕ ਜਾਂਦਾ ਹੈ। ਸਰਬ ਮਨੋਰਥ ਪੂਰਨ, ਸੁਖ, ਰਸ ਤੇ ਖ਼ੁਸ਼ੀਆਂ ਦੀ ਪ੍ਰਾਪਤੀ ਹੁੰਦੀ ਹੈ। ਕਮਲ ਪ੍ਰਗਾਸਦਾ ਹੈ ਤੇ ਹਉਮੈ ਦੂਰ ਹੁੰਦੀ ਹੈ। ਜਮ ਦਾ ਭੈ ਦੂਰ ਹੋ ਜਾਂਦਾ ਹੈ,ਜੀਵ ਨਰਕਾਂ ਨੂੰ ਨਹੀਂ ਜਾਂਦਾ ਤੇ ਭਵਸਾਗਰ ਤੋਂ ਤਰ ਜਾਂਦਾ ਹੈ। ਸਭ ਥਾਈਂ ਪ੍ਰਭੂ ਪਸਰਿਆ ਹੋਇਆ ਦਿਸਦਾ ਹੈ। ਉਸਦੇ ਜਪਣ ਕਰਕੇ ਉਸਦਾ ਰੂਪ ਹੀ ਬਣ ਜਾਂਦਾ ਹੈ ਤੇ ਮਾਲਕ ਦੀ ਭਗਤੀ ਤੇ ਨਾਮ ਵਿਚ ਸਮਾਂਦਾ ਹੈ। ਸਦਾ ਦੀ ਜ਼ਿੰਦਗੀ ਮਿਲਦੀ ਹੈ ਤੇ ਅੰਤਰ ਪ੍ਰਗਾਸ ਹੋ ਜਾਂਦਾ ਹੈ। ਆਪ ਤਰ ਜਾਂਦਾ ਹੈ ਤੇ ਹੋਰ ਸੰਗੀਆਂ ਨੂੰ ਤਾਰ ਲੈਂਦਾ ਹੈ।ਉਹ ਪੰਜਾਂ ਡਾਕੂਆਂ ਦੀ ਮਾਰ ਤੋਂ ਬਚ ਜਾਂਦਾ ਹੈ ਤੇ ਸਹਜ ਅਵਸਥਾ ਦੀ ਪ੍ਰਾਪਤੀ ਹੋ ਜਾਂਦੀ ਹੈ।ਮਾਲਕ ਦੇ ਦਰ ਤੇ ਮੁਖ ਉਜਲਾ ਹੋ ਜਾਂਦਾ ਹੈ। ਗੁਰੂ ਦਾ ਜਪਣਾ ਹਰਿ ਦਾ ਹੀ ਜਪਣਾ ਹੈ, ਇਸ ਕਰਕੇ ਗੁਰੂ ਨੂੰ ਨਿਤ ਜਪਣ ਦੇ ਫਲ ਵੀ ਗੁਰਬਾਣੀ ਬਿਆਨ ਕਰਦੀ ਹੈ।

# ਜਪ ਤਪ

## ੧. ਕਲਿਜੁਗ ਵਿਚ ਜੀਵ ਤੋਂ ਜਪ ਤਪ ਆਦਿਕ ਕੁਝ ਨਹੀਂ ਹੋ ਸਕਦਾ

ਜਪ ਤਪ ਸੰਜਮ ਇਸ ਤੇ ਕਿਛੁ ਨਾਹੀ ॥ ਆਦਿ ਅੰਤਿ ਪ੍ਰਭ ਅਗਮ ਅਗਾਹੀ ॥
(ਮਾਰੂ ਮ: ੫, ੧੦੦੫-੮)

ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ ॥
ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ ॥
ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ ॥
ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ ॥
(ਰਾਮਕਲੀ ਮ: ੧, ੯੦੨-੧੭)

## ੨. ਦੂਜੇ ਭਾਉ ਤੇ ਮਨ ਦੀ ਚੰਚਲਤਾ ਕਰਕੇ ਤੇ ਜੁਗਤ ਤੋਂ ਹੀਨ ਹੋਣ ਕਰਕੇ ਜਪ ਤਪ ਫਲਦਾਇਕ ਨਹੀਂ ਹੁੰਦਾ

ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ ॥ ਜਾ ਕੈ ਰਿਦੈ ਭਾਉ ਹੈ ਦੂਜਾ ॥
(ਗਉੜੀ ਕਬੀਰ, ੩੨੪-੧੨)

ਨਾਨਕ ਨਾਵਹੁ ਘੁਥਿਆ ਹਲਤੁ ਪਲਤੁ ਸਭੁ ਜਾਇ ॥
ਜਪੁ ਤਪੁ ਸੰਜਮੁ ਸਭੁ ਹਿਰਿ ਲਇਆ ਮੁਠੀ ਦੂਜੈ ਭਾਇ ॥
(ਸੋਰਠਿ ਵਾਰ ਮ: ੩, ੬੪੮-੧੮)

ਜਪੁ ਤਪ ਸੰਜਮ ਵਰਤ ਕਰੇ ਪੂਜਾ ਮਨਮੁਖ ਰੋਗੁ ਨ ਜਾਈ ॥
ਅੰਤਰਿ ਰੋਗੁ ਮਹਾ ਅਭਿਮਾਨਾ ਦੂਜੈ ਭਾਇ ਖੁਆਈ ॥
(ਸੂਹੀ ਮ: ੪, ੭੩੨-੭)

ਅਨਜਾਨਤ ਕਿਛੁ ਇਨਹਿ ਕਮਾਨੋ ਜਪ ਤਪ ਕਛੂ ਨ ਸਾਧਾ ॥
ਦਹਦਿਸਿ ਲੈ ਇਹੁ ਮਨੁ ਦਉਰਾਇਓ ਕਵਨ ਕਰਮ ਕਰਿ ਬਾਧਾ ॥
(ਗਉੜੀ ਮ: ੫, ੨੧੫-੧੮)

ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ ॥
ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ ॥
(ਗਉੜੀ ਕਬੀਰ, ੩੩੭-੧੩)

## ੩. ਬਾਹਰਲੇ ਜਪਾਂ ਤਪਾਂ ਕਰਕੇ ਜੀਵ ਦੀ ਕਲਿਆਨ ਨਹੀਂ ਹੁੰਦੀ

**(੧) ਜਪ ਤਪ, ਸੰਜਮ, ਪੂਜਾ ਤੇ ਚਤੁਰਾਈਆਂ ਵਿਚ ਸਭ ਭੁਲੇ ਪਏ ਹਨ, ਮਨਮੁਖਾਂ ਦਾ ਰੋਗ ਨਹੀਂ ਜਾਂਦਾ।**

ਜਪੁ ਤਪ ਸੰਜਮ ਵਰਤ ਕਰੇ ਪੂਜਾ ਮਨਮੁਖ ਰੋਗੁ ਨ ਜਾਈ ॥
ਅੰਤਰਿ ਰੋਗੁ ਮਹਾ ਅਭਿਮਾਨਾ ਦੂਜੈ ਭਾਇ ਖੁਆਈ ॥ (ਸੂਹੀ ਮ: ੪, ੭੩੨-੭)
ਸਭਿ ਜਪ ਸਭਿ ਤਪ ਸਭ ਚਤੁਰਾਈ ॥ ਊਝੜਿ ਭਰਮੈ ਰਾਹਿ ਨ ਪਾਈ ॥
(ਆਸਾ ਮ: ੧, ੪੧੨-੨)

**(੨) ਜਪ ਤਪ ਸਭ ਮਨ ਨੇ ਖੰਡ ਦਿਤੇ ਹਨ।**

ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ ॥
ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ ॥ ੧ ॥ ਰਹਾਉ ॥
ਜਪ ਤਪ ਸੰਜਮ ਤੁਮ੍ ਖੰਡੇ ਜਮ ਕੇ ਦੁਖ ਡਾਂਡ ॥
ਸਿਮਰਹਿ ਨਾਹੀ ਜੋਨਿ ਦੁਖ ਨਿਰਲਜੇ ਭਾਂਡ ॥ (ਬਿਲਾਵਲੁ ਮ: ੫, ੮੧੫-੧੪)

**(੩) ਹਠ ਨਿਗ੍ਰਹ ਕਰਨ ਤੇ ਕਾਇਆ ਨਾਸ ਹੁੰਦੀ ਹੈ ਤੇ ਵਰਤ ਤਪ ਕਰਕੇ ਮਨ ਨਹੀਂ ਭਿਜਦਾ।**

ਹਠੁ ਨਿਗ੍ਰਹੁ ਕਰਿ ਕਾਇਆ ਛੀਜੈ ॥ ਵਰਤੁ ਤਪਨੁ ਕਰਿ ਮਨੁ ਨਹੀ ਭੀਜੈ ॥
(ਰਾਮਕਲੀ ਮ: ੧, ੯੦੫-੪)

**(੪) ਬਿਖਿਆ ਅਤਿ ਘਣੀ ਪਸਰ ਰਹੀ ਹੈ, ਤਪਸੀ ਤੇ ਪੰਡਤ ਤਪਾਂ ਤੇ ਲੋਭ ਵਿਚ ਫਸੇ ਹੋਏ ਹਨ, ਜੀਵ ਹਰਿ ਨੂੰ ਜਪਕੇ ਹੀ ਉਬਰ ਸਕਦਾ ਹੈ।**

ਤਪੁ ਕਰਤੇ ਤਪਸੀ ਭੂਲਾਏ ॥ ਪੰਡਿਤ ਮੋਹੇ ਲੋਭਿ ਸਬਾਏ ॥
(ਆਸਾ ਮ: ੫, ੩੭੦-੯)
ਬਿਖੁ ਬਿਖਿਆ ਪਸਰੀ ਅਤਿ ਘਨੀ ॥ ਉਬਰੇ ਜਪਿ ਜਪਿ ਹਰਿ ਗੁਨੀ ॥
(ਗਉੜੀ ਮ: ੫, ੨੧੦-੧੫)

**(੫) ਜਦ ਤੀਕ ਮਾਇਆ ਨਹੀਂ ਮਰਦੀ, ਕਰੋੜਾਂ ਕਰਮ, ਜਪ ਤੇ ਤਪ ਕਰਨੇ ਕਿਸੇ ਲੇਖੇ ਨਹੀਂ।**

ਇਸੁ ਮਾਰੀ ਬਿਨੁ ਥਾਇ ਨ ਪਰੈ ॥ ਕੋਟਿ ਕਰਮ ਜਾਪ ਤਪ ਕਰੈ ॥
(ਗਉੜੀ ਮ: ੫, ੨੩੯-੪)

**(੬) ਸੁਆਮੀ ਦੀ ਸ਼ਰਣ ਲਏ ਬਿਨਾਂ ਜਪ ਤਪ, ਬਰਤ, ਸੰਜਮ ਤੇ ਤੀਰਥ ਕਰਕੇ ਵੀ ਜੀਵ ਦੀ ਤਪਤ ਨਹੀਂ ਬੁਝਦੀ ਤੇ ਜੀਵ ਤਰ ਨਹੀਂ ਸਕਦਾ।**

ਜਪ ਤਪ ਬਰਤ ਕੀਨੇ ਪੇਖਨ ਕਉ ਚਰਣਾ ਰਾਮ ॥
ਤਪਤਿ ਨ ਕਤਹਿ ਬੁਝੈ ਬਿਨੁ ਸੁਆਮੀ ਸਰਣਾ ਰਾਮ ॥
(ਬਿਹਾਗੜਾ ਮ: ੫, ੫੪੫-੧੭)

ਹੋਮ ਜਗ ਜਪ ਤਪ ਸਭਿ ਸੰਜਮ ਤਟਿ ਤੀਰਥਿ ਨਹੀ ਪਾਇਆ ॥
ਮਿਟਿਆ ਆਪੁ ਪਏ ਸਰਣਾਈ ਗੁਰਮੁਖਿ ਨਾਨਕ ਜਗਤੁ ਤਰਾਇਆ ॥
(ਭੈਰਉ ਮ: ੫, ੧੧੩੯–੨)

## ੪. ਸੱਚਾ ਜਪ ਤਪ ਸੰਜਮ ਕੀ ਹੈ ?

**(੧) ਜੋ ਪ੍ਰਭੂ ਨੂੰ ਭਾਵੇ ਉਹੀ ਜਪ ਤਪ ਪੂਰਨ ਗਿਆਨ ਤੇ ਸੇਵਾ ਹੈ।**

ਸੋ ਜਪੁ ਤਪੁ ਸੇਵਾ ਚਾਕਰੀ ਜੋ ਖਸਮੈ ਭਾਵੈ ॥
ਆਪੇ ਬਖਸੇ ਮੇਲਿ ਲਏ ਆਪਤੁ ਗਵਾਵੈ ॥ (ਸਾਰੰਗ ਵਾਰ ਮ: ੩, ੧੨੪੭–੧੬)
ਸਿਫਤਿ ਸਾਲਾਹਣੁ ਤੇਰਾ ਹੁਕਮੁ ਰਜਾਈ ॥
ਸੋ ਗਿਆਨੁ ਧਿਆਨੁ ਜੋ ਤੁਧੁ ਭਾਈ ॥
ਸੋਈ ਜਪੁ ਜੋ ਪ੍ਰਭ ਜੀਉ ਭਾਵੈ ਭਾਣੈ ਪੂਰ ਗਿਆਨਾ ਜੀਉ ॥
(ਮਾਝ ਮ: ੫, ੧੦੦–੮)
ਨਾਨਕ ਨਾਮੁ ਧਿਆਈਐ ਗੁਰੁ ਪੂਰਾ ਮਤਿ ਦੇਇ ॥
ਭਾਣੈ ਜਪ ਤਪ ਸੰਜਮੋ ਭਾਣੈ ਹੀ ਕਢਿ ਲੇਇ ॥ (ਰਾਮ: ਵਾਰ ਮ: ੫, ੯੬੩–੪)

**(੨) ਸਤਿਗੁਰ ਦਾ ਭਾਣਾ ਮੰਨਣਾ ਤੇ ਸੇਵਾ ਕਰਨੀ ਹੀ ਜਪ ਤਪ ਸੰਜਮ ਹੈ। ਜੋ ਸਤਿਗੁਰੂ ਨੂੰ ਭਾਵੇ ਉਹੀ ਜਪ ਤਪ ਹੈ।**

ਜਪੁ ਤਪੁ ਸੰਜਮੁ ਭਾਣਾ ਸਤਿਗੁਰੂ ਕਾ ਕਰਮੀ ਪਲੈ ਪਾਇ ॥
ਨਾਨਕ ਸੇਵਾ ਸੁਰਤਿ ਕਮਾਵਣੀ ਜੋ ਹਰਿ ਭਾਵੈ ਸੋ ਥਾਇ ਪਾਇ ॥
(ਸਿਰੀ ਰਾਗੁ ਵਾਰ ਮ: ੪, ੮੮–੪)
ਸੋ ਜਪੁ ਸੋ ਤਪੁ ਜਿ ਸਤਿਗੁਰ ਭਾਵੈ ॥ ਸਤਿਗੁਰ ਕੈ ਭਾਣੈ ਵਡਿਆਈ ਪਾਵੈ ॥
(ਗੂਜਰੀ ਵਾਰ ਮ: ੩, ੫੦੯–੧੩)
ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥
ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ ॥ (ਆਸਾ ਮ: ੩, ੪੨੩–੧੩)

**(੩) ਪ੍ਰਭੂ ਦੇ ਨਾਮ ਦਾ ਸਿਮਰਨ ਹੀ ਜਪ ਤਪ ਪੂਜਾ ਹੈ।**

ਪੂਜਾ ਜਾਪ ਤਾਪ ਇਸਨਾਨ ॥ ਸਿਮਰਤ ਨਾਮ ਭਏ ਨਿਹਕਾਮ ॥
(ਭੈਰਉ ਮ: ੫, ੧੧੩੭–੧੪)
ਪ੍ਰਭ ਕੈ ਸਿਮਰਨਿ ਜਪ ਤਪ ਪੂਜਾ ॥ ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥
(ਗਉੜੀ ਮ: ੫, ੨੬੨–੧੮)

**(੪) ਮਨ ਵਿਚ ਮਾਲਕ ਦਾ ਵਸਣਾ ਹੀ ਜਪ ਤਪ ਸੰਜਮ ਹੈ।**

ਜਪ ਤਪ ਸੰਜਮ ਗਿਆਨ ਤਤ ਬੇਤਾ ਜਿਸੁ ਮਨਿ ਵਸੈ ਗੋੁਪਾਲਾ ॥
ਨਾਮੁ ਰਤਨੁ ਜਿਨਿ ਗੁਰਮੁਖਿ ਪਾਇਆ ਤਾਕੀ ਪੂਰਨ ਘਾਲਾ ॥
(ਸੋਰਠਿ ਮ: ੫, ੬੧੫–੯)

### (੫) ਸ਼ਬਦ ਤੇ ਨਾਮ ਦੀ ਕਮਾਈ ਹੀ ਜਪ ਤਪ ਹੈ।

ਸੋ ਤਪਾ ਜਿ ਇਹੁ ਤਪੁ ਘਾਲੇ ॥ ਸਤਿਗੁਰ ਨੋ ਮਿਲੈ ਸਬਦੁ ਸਮਾਲੇ ॥
(ਰਾਮਕਲੀ ਵਾਰ ਮ: ੩, ੯੪੮-੧੭)

ਜਪੁ ਤਪੁ ਸੰਜਮੁ ਹੋਰੁ ਕੋਈ ਨਾਹੀ ॥
ਜਬ ਲਗੁ ਗੁਰ ਕਾ ਸਬਦੁ ਨ ਕਮਾਹੀ ॥ (ਮਾਰੂ ਮ: ੩, ੧੦੬੦-੭)

ਅੰਤਰਿ ਜਪੁ ਤਪੁ ਸੰਜਮੋ ਗੁਰ ਸਬਦੀ ਜਾਪੈ ॥
ਹਰਿ ਹਰਿ ਨਾਮੁ ਧਿਆਈਐ ਹਉਮੈ ਅਗਿਆਨੁ ਗਵਾਪੈ ॥
(ਮਾਰੂ ਵਾਰ ਮ: ੩, ੧੦੯੨-੧੧)

ਸਗਲੇ ਕਰਮ ਧਰਮ ਸੁਚਿ ਸੰਜਮ ਜਪ ਤਪ ਤੀਰਥ ਸਬਦਿ ਵਸੇ ॥
ਨਾਨਕ ਸਤਿਗੁਰ ਮਿਲੈ ਮਿਲਾਇਆ ਦੂਖ ਪਰਾਛਤ ਕਾਲ ਨਸੇ ॥
(ਪ੍ਰਭਾਤੀ ਮ: ੧, ੧੩੩੨-੮)

ਤਾਕੋ ਪਾਵੈ ਮੋਖ ਦੁਆਰੁ ॥ ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ ॥
(ਧਨਾਸਰੀ ਮ: ੧, ੬੬੧-੧੭)

ਹਰਿ ਜਪਿ ਪੜੀਐ ਗੁਰਸਬਦੁ ਵੀਚਾਰਿ॥ ਹਰਿ ਜਪਿ ਪੜੀਐ ਹਉਮੈ ਮਾਰਿ॥
(ਆਸਾ ਮ: ੩, ੪੨੪-੯)

ਜਪੁ ਤਪੁ ਸੰਜਮੁ ਸਭੁ ਗੁਰ ਤੇ ਹੋਵੈ ਹਿਰਦੈ ਨਾਮੁ ਵਸਾਈ ॥
ਨਾਨਕ ਨਾਮੁ ਸਮਾਲਹਿ ਸੇ ਜਨ ਸੋਹਨਿ ਦਰਿ ਸਾਚੈ ਪਤਿ ਪਾਈ ॥
(ਸੋਰਠਿ ਮ: ੩, ੬੦੨-੧੭)

ਜਲਿ ਜਾਉ ਜੀਵਨੁ ਨਾਮ ਬਿਨਾ ॥
ਹਰਿ ਜਪਿ ਜਾਪੁ ਜਪਉ ਜਪਮਾਲੀ ਗੁਰਮੁਖਿ ਆਵੈ ਸਾਦੁ ਮਨਾ ॥
(ਪ੍ਰਭਾਤੀ ਮ: ੧, ੧੩੩੨-੧੧)

ਪੂਜਾ ਅਰਚਾ ਬੰਦਨ ਦੇਵਾ ਜੀਉ॥ ਦਾਸਨਿਦਾਸੁ ਨਾਮੁ ਜਪਿ ਲੇਵਾ ਜੀਉ ॥
(ਗਉੜੀ ਮ: ੫, ੨੧੭-੮)

ਲਾਹਾ ਨਾਮੁ ਰਤਨੁ ਜਪਿ ਸਾਰੁ ॥ ਲਬੁ ਲੋਭੁ ਬੁਰਾ ਅਹੰਕਾਰੁ ॥
(ਰਾਮਕਲੀ ਮ: ੧, ੯੩੧-੮)

ਜਪੁ ਤਪੁ ਸੰਜਮੁ ਨਾਮੁ ਸਮ੍ਾਲਿਆ ॥ਅਪੁਨੈ ਠਾਕੁਰਿ ਨਦਰਿ ਨਿਹਾਲਿਆ॥
(ਪ੍ਰਭਾਤੀ ਮ: ੫,੧੩੪੮-੧੮)

ਚਤੁਰਥਿ ਚਾਰੇ ਬੇਦ ਸੁਣਿ ਸੋਧਿਓ ਤਤੁ ਬੀਚਾਰੁ ॥
ਸਰਬ ਖੇਮ ਕਲਿਆਣ ਨਿਧਿ ਰਾਮ ਨਾਮੁ ਜਪਿ ਸਾਰੁ ॥
(ਗਉੜੀ ਮ: ੫, ੨੯੭-੧੦)

ਹਰਿਹਰਿ ਭਜਨੁ ਪੂਰੇ ਗੁਰ ਸੰਗਿ॥ ਜਪਿ ਤਰੀਐ ਨਾਨਕ ਨਾਮ ਹਰਿ ਰੰਗਿ॥
(ਗਉੜੀ ਮ: ੫, ੨੯੮-੧੩)

ਅੰਮ੍ਰਿਤ ਨਾਮੁ ਜਪਉ ਜਪੁ ਰਸਨਾ ॥ ਅਮੋਲ ਦਾਸੁ ਕਰਿ ਲੀਨੋ ਅਪਨਾ ॥
(ਗਉੜੀ ਕਬੀਰ ੩੩੧-੬)

ਗੁਰਮੁਖਿ ਹਿਰਦੈ ਸਾਂਤਿ ਹੈ ਨਾਉ ਉਗਵਿ ਆਇਆ ॥
ਜਪ ਤਪ ਤੀਰਥ ਸੰਜਮ ਕਰੇ ਮੇਰੇ ਪ੍ਰਭ ਭਾਇਆ ॥
(ਸਾਰੰਗ ਵਾਰ ਮ: ੪, ੧੨੪੪-੧੩)

ਪਾਰਬ੍ਰਹਮੁ ਹੋਆ ਸਹਾਈ ਕਥਾ ਕੀਰਤਨੁ ਸੁਖਦਾਈ ॥
ਗੁਰ ਪੂਰੇ ਕੀ ਬਾਣੀ ਜਪਿ ਅਨਦੁ ਕਰਹੁ ਨਿਤ ਪ੍ਰਾਣੀ ॥
(ਸੋਰਠਿ ਮ: ੫, ੬੧੬-੧੧)

**(੬) ਜਪ ਦਾ ਸਾਰ ਨਾਮ ਦਾ ਰਤਨ ਹੈ, ਸਭ ਜਪ ਤਪ ਸੰਜਮ ਅੰਤਰਿ ਹੈ।**

ਲਾਹਾ ਨਾਮੁ ਰਤਨੁ ਜਪਿ ਸਾਰੁ ॥ ਲਬੁ ਲੋਭੁ ਬੁਰਾ ਅਹੰਕਾਰੁ ॥
(ਰਾਮਕਲੀ ਮ: ੧, ੯੩੧-੮)

ਅੰਤਰਿ ਜਪੁ ਤਪੁ ਸੰਜਮੋ ਗੁਰ ਸਬਦੀ ਜਾਪੈ ॥
ਹਰਿ ਹਰਿ ਨਾਮੁ ਧਿਆਈਐ ਹਉਮੈ ਅਗਿਆਨੁ ਗਵਾਪੈ ॥
(ਮਾਰੂ ਮ: ੩, ੧੦੯੨-੧੨)

**(੭) ਜਪ ਤਪ, ਸੰਜਮ, ਕਰਮ ਧਰਮ ਹਰਿ ਕੀਰਤਨ ਹੈ।**

ਜਪ ਤਪ ਸੰਜਮ ਕਰਮ ਧਰਮ ਹਰਿ ਕੀਰਤਨੁ ਜਨਿ ਗਾਇਓ ॥
ਸਰਨਿ ਪਰਿਓ ਨਾਨਕ ਠਾਕੁਰ ਕੀ ਅਭੈ ਦਾਨੁ ਸੁਖੁ ਪਾਇਓ ॥
(ਗੂਜਰੀ ਮ: ੫, ੪੯੮-੧੩)

**(੮) ਮਨ ਤਨ ਨਿਰਮਲ ਕਰਕੇ ਮਾਲਕ ਦੀ ਭਗਤੀ ਕਰਨਾ ਅਸਲ ਜਪ ਤਪ ਹੈ।**

ਮਨੁ ਤਨੁ ਨਿਰਮਲੁ ਹੋਇਆ ਲਾਗੀ ਸਾਚੁ ਪਰੀਤਿ ॥
ਚਰਣ ਭਜੇ ਪਾਰਬ੍ਰਹਮ ਕੇ ਸਭਿ ਜਪ ਤਪ ਤਿਨਹੀ ਕੀਤਿ ॥
(ਸਿਰੀ ਰਾਗੁ ਮ: ੫, ੪੮-੧੩)

**(੯) ਮਾਲਕ ਆਪ ਹੀ ਜਪ, ਜਪਣ ਵਾਲਾ ਤੇ ਜਾਪਣ ਵਾਲਾ ਹੈ ਤੇ ਰਸ ਵੀ ਆਪ ਹੀ ਹੈ।**

ਆਪੇ ਨਾਉ ਜਪਾਇਦਾ ਪਿਆਰਾ ਆਪੇ ਹੀ ਜਪੁ ਜਾਪੈ ॥
ਆਪੇ ਅੰਮ੍ਰਿਤੁ ਆਪਿ ਹੈ ਪਿਆਰਾ ਆਪੇ ਹੀ ਰਸੁ ਆਪੈ ॥
(ਸੋਰਠਿ ਮ: ੩, ੬੦੫-੧੫)

ਜਲ ਥਲ ਮਾਹੇ ਆਪਹਿ ਆਪ ॥ ਆਪੇ ਜਪਹੁ ਆਪਨਾ ਜਾਪੁ ॥
(ਗਉੜੀ ਕਬੀਰ, ੩੪੩-੧੨)

ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥
ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥ (ਗਉੜੀ ਮ: ੫, ੨੯੦-੧੬)

**(੧੦) ਗੋਬਿੰਦ ਦੇ ਨਾਮ ਦਾ ਜਪ ਪੂਰਨ ਬੀਚਾਰ ਹੈ।**

ਉਦਮੁ ਕਰਤ ਆਨਦੁ ਭਇਆ ਸਿਮਰਤ ਸੁਖ ਸਾਰੁ ॥
ਜਪਿ ਜਪਿ ਨਾਮੁ ਗੋਬਿੰਦ ਕਾ ਪੂਰਨ ਬੀਚਾਰੁ ॥ (ਬਿਲਾਵਲੁ ਮ: ੫, ੮੧੫-੧੯)

**(੧੧) ਹਰਿ ਜਾਂ ਨਾਮ ਦਾ ਜਪਣਾ ਸਦਾ ਦਾ ਜੀਵਨ ਹੈ ਤੇ ਅੰਮ੍ਰਿਤ ਰਸ (Water of life) ਹੈ।**

ਜੀਵਨਾ ਸਫਲ ਜੀਵਨ ਸੁਨਿ ਹਰਿ ਜਪਿ ਜਪਿ ਸਦ ਜੀਵਨਾ ॥
ਪੀਵਨਾ ਜਿਤੁ ਮਨੁ ਆਘਾਵੈ ਨਾਮੁ ਅੰਮ੍ਰਿਤ ਰਸੁ ਪੀਵਨਾ ॥
(ਮਾਰੂ ਮ: ੫, ੧੦੧੮-੧੯)

ਅਸਥਿਰੁ ਭਗਤਿ ਸਾਧ ਕੀ ਸਰਨ ॥
ਨਾਨਕ ਜਪਿ ਜਪਿ ਜੀਵੈ ਹਰਿ ਕੇ ਚਰਨ ॥ (ਗਉੜੀ ਮ: ੫, ੨੬੮-੧੮)

**(੧੨) ਹਰਿ ਦਾ ਨਾਮ ਜਪਣਾ ਸਰੇਸ਼ਟ ਧਰਮ ਤੇ ਨਿਰਮਲ ਕਰਮ ਹੈ।**

ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥
(ਗਉੜੀ ਮ: ੫,੨੬੬-੧੩)

## ੫. ਨਾਮ ਸਭ ਸਾਧਨਾਂ ਤੋਂ ਉੱਪਰ ਹੈ

**(੧) ਨਾਮ ਜਪ ਤਪ, ਪੁੰਨ ਦਾਨ ਸਭਨਾਂ ਤੋਂ ਉੱਪਰ ਹੈ।**

ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥
ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥ (ਆਸਾ ਮ:੫, ੪੦੧-੩)

**(੨) ਕਰਮ ਧਰਮ, ਗਿਆਨ ਧਿਆਨ, ਨਾਮ ਦੇ ਤੁੱਲ ਨਹੀਂ।**

ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ
ਅਗਨਿ ਦਹੈ ਕਾਇਆ ਕਲਪੁ ਕੀਜੈ ॥
ਅਸੁਮੇਧ ਜਗੁ ਕੀਜੈ ਸੋਨਾ ਗਰਭਦਾਨੁ ਦੀਜੈ ਰਾਮਨਾਮ ਸਰਿ ਤਊ ਨ ਪੂਜੈ ॥
(ਰਾਮਕਲੀ ਨਾਮਦੇਉ, ੯੭੩-੧੦)

ਜਾਪ ਤਾਪ ਗਿਆਨ ਸਭਿ ਧਿਆਨ ॥ ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥
ਜੋਗਅਭਿਆਸ ਕਰਮ ਧ੍ਰਮ ਕਿਰਿਆ॥ਸਗਲਤਿਆਗਿ ਬਨ ਮਧੇ ਫਿਰਿਆ ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥ ਪੁੰਨ ਦਾਨ ਹੋਮੇ ਬਹੁ ਰਤਨਾ ॥
ਸਰੀਰੁ ਕਟਾਇ ਹੋਮੈ ਕਰਿ ਰਾਤੀ ॥ ਵਰਤ ਨੇਮ ਕਰੈ ਬਹੁ ਭਾਤੀ ॥
ਨਹੀ ਤੁਲਿ ਰਾਮ ਨਾਮ ਬੀਚਾਰ ॥
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥ (ਗਉੜੀ ਮ: ੫, ੨੬੫-੧੦)

**(੩) ਹੋਮ, ਜਗ, ਪੂਜਾ ਤੀਰਥ ਇਸ਼ਨਾਨ ਚਰਨ ਕਮਲ ਨੂੰ ਅੰਦਰ ਧਾਰਨ ਕਰਨ ਦੇ ਤੁੱਲ ਨਹੀਂ।**

ਹੋਮ ਜਗ ਉਰਧ ਤਪ ਪੂਜਾ ॥ ਕੋਟਿ ਤੀਰਥ ਇਸਨਾਨੁ ਕਰੀਜਾ ॥
ਚਰਨ ਕਮਲ ਨਿਮਖ ਰਿਦੈ ਧਾਰੇ ॥ ਗੋਬਿੰਦ ਜਪਤ ਸਭਿ ਕਾਰਜ ਸਾਰੇ ॥
(ਪ੍ਰਭਾਤੀ ਮ: ੫, ੧੩੪੯-੧)

## ੬. ਨਾਮ ਦੀ ਕਮਾਈ ਦਾ ਜਪ ਤਪ ਮਾਲਕ ਨੂੰ ਭਾਂਵਦਾ ਹੈ

ਗੁਰਮੁਖਿ ਹਿਰਦੈ ਸਾਂਤਿ ਹੈ ਨਾਉ ਉਗਵਿ ਆਇਆ ॥
ਜਪ ਤਪ ਤੀਰਥ ਸੰਜਮ ਕਰੇ ਮੇਰੇ ਪ੍ਰਭ ਭਾਇਆ ॥
(ਸਾਰੰਗ ਮ: ੪, ੧੨੪੪–੧੩)

## ੭. ਕੇਹੜੇ ਜਪ ਤਪ ਬਿਰਥਾ ਹਨ

### (੧) ਹਰੀ ਤੋਂ ਬਿਨਾਂ ।

ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥
ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ ॥ (ਗਉੜੀ ਮ: ੫, ੨੧੬–੫)

### (੨) ਨਾਮ, ਸ਼ਬਦ ਤੇ ਸਚ ਤੋਂ ਬਿਨਾਂ ।

ਨਾਨਕ ਨਾਵਹੁ ਘੁਥਿਆ ਹਲਤੁ ਪਲਤੁ ਸਭੁ ਜਾਇ ॥
ਜਪੁ ਤਪੁ ਸੰਜਮੁ ਸਭੁ ਹਿਰਿ ਲਇਆ ਮੁਠੀ ਦੂਜੈ ਭਾਇ ॥
(ਸੋਰਠਿ ਵਾਰ ਮ: ੩, ੬੪੮–੧੯)

ਜਿਨ੍ਹੀ ਨਾਮੁ ਵਿਸਾਰਿਆ ਕਿਆ ਜਪੁ ਜਾਪਹਿ ਹੋਰਿ ॥
ਬਿਸਟਾ ਅੰਦਰਿ ਕੀਟ ਸੇ ਮੁਠੇ ਧੰਧੈ ਚੋਰਿ ॥ (ਸਾਰੰਗ ਵਾਰ ਮ: ੩, ੧੨੪੭–੫)

ਸਚੈ ਸਬਦਿ ਸਾਲਾਹਣਾ ਸੁਖੇ ਸੁਖਿ ਨਿਵਾਸੁ ॥
ਜਪੁ ਤਪੁ ਸੰਜਮੁ ਮਨੈ ਮਾਹਿ ਬਿਨੁ ਨਾਵੈ ਧ੍ਰਿਗੁ ਜੀਵਾਸੁ ॥
(ਸਿਰੀ ਰਾਗ ਵਾਰ ਮ: ੩, ੮੬–੨)

ਜਗਨ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ ॥
ਰਾਮ ਨਾਮ ਬਿਨੁ ਮੁਕਤਿ ਨ ਪਾਵਸਿ ਮੁਕਤਿ ਨਾਮਿ ਗੁਰਮੁਖਿ ਲਹੈ ॥
(ਭੈਰਉ ਮ: ੧, ੧੧੨੭–੧੧)

ਅਸਥਿਰੁ ਭਗਤਿ ਸਾਧ ਕੀ ਸਰਨ ॥ ਨਾਨਕ ਜਪਿ ਜਪਿ ਜੀਵੈ ਹਰਿ ਕੇ ਚਰਨ॥
(ਗਉੜੀ ਮ: ੫, ੨੬੮–੧੮)

ਕਿਆ ਜਪੁ ਜਾਪਉ ਬਿਨੁ ਜਗਦੀਸੈ॥ ਗੁਰ ਕੈ ਸਬਦਿ ਮਹਲੁ ਘਰੁ ਦੀਸੈ ॥
(ਬਿਲਾਵਲੁ ਮ: ੧, ੮੩੯–੧)

ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ ॥
ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ ॥
(ਸਿਰੀ ਰਾਗੁ ਮ: ੧, ੫੬–੧੨)

## ੮. ਜਪਾਂ ਤਪਾਂ ਦਾ ਮੂਲ ਪ੍ਰੇਮ ਹੈ

(੧) ਸਭ ਜਪ, ਤਪ, ਸੰਜਮ, ਹਰਖ ਸੁਖ, ਮਾਨ ਮਹਤ ਤੇ ਗਰਬ ਉਸ ਪਰ ਕੁਰਬਾਨ ਹਨ।

ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ ॥
ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ ॥
(ਚਉਬੋਲੇ ਮ: ੫, ੧੩੬੪-੩)

(੨) ਉਹੀ ਜਪ ਤਪ ਪੂਜਾ ਹੈ ਜਿਸ ਕਰਕੇ ਹਰੀ ਨਾਲ ਪ੍ਰੀਤ ਲਗ ਜਾਏ।
ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥
ਬਿਨੁ ਹਰਿਪ੍ਰੀਤਿ ਹੋਰਪ੍ਰੀਤਿ ਸਭਝੂਠੀ ਇਕ ਖਿਨਮਹਿ ਬਿਸਰਿ ਸਭ ਜਾਇ॥
(ਬੈਰਾੜੀ ਮ: ੪, ੭੨੦-੧੪)

ਵਾਜਾ ਮਤਿ ਪਖਾਵਜੁ ਭਾਉ ॥ ਹੋਇ ਅਨੰਦੁ ਸਦਾ ਮਨਿ ਚਾਉ ॥
ਏਹਾ ਭਗਤਿ ਏਹੋ ਤਪ ਤਾਉ ॥ ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥
(ਆਸਾ ਮ: ੧, ੩੫੦-੯)

## ੯. ਹਰਿ ਦਾ ਜਾਪ ਕਿਸ ਤਰ੍ਹਾਂ ਮਿਲਦਾ ਹੈ?

(੧) ਮਾਲਕ ਦੀ ਦਇਆ ਤੋਂ ਤੇ ਜਿਸ ਨੂੰ ਉਹ ਆਪ ਦੇਵੇ।
ਹਰਿ ਜਪਿ ਮਾਇਆ ਬੰਧਨ ਤੂਟੇ ॥
ਭਏ ਕ੍ਰਿਪਾਲ ਦਇਆਲ ਪ੍ਰਭ ਮੇਰੇ ਸਾਧ ਸੰਗਤਿ ਮਿਲਿ ਛੂਟੇ ॥
(ਗੂਜਰੀ ਮ: ੫, ੪੯੭-੧੮)

ਹਰਿ ਜਪਿ ਸੇਵਕੁ ਪਾਰਿ ਉਤਾਰਿਓ ॥
ਦੀਨ ਦਇਆਲ ਭਏ ਪ੍ਰਭ ਅਪਨੇ ਬਹੁੜਿ ਜਨਮਿ ਨਹੀ ਮਾਰਿਓ ॥
(ਦੇਵਗੰਧਾਰੀ ਮ: ੫, ੫੩੪-੬)

ਜਿਸਨੋ ਕ੍ਰਿਪਾ ਕਰੇ ਸੋ ਧਿਆਵੈ ॥
ਨਿਤ ਹਰਿ ਜਪੁ ਜਾਪੈ ਜਪਿ ਹਰਿ ਸੁਖੁ ਪਾਵੈ ॥
ਗੁਰ ਪਰਸਾਦੀ ਹਰਿ ਰਸੁ ਆਵੈ ਜਪਿ ਹਰਿ ਹਰਿ ਪਾਰਿ ਲੰਘਾਈ ਜੀਉ॥
(ਮਾਰੂ ਮ: ੪, ੯੯੮-੭)

ਅੰਤਰਿ ਸੂਖਾ ਬਾਹਰਿ ਸੂਖਾ ਹਰਿ ਜਪਿ ਮਲਨ ਭਏ ਦੁਸਟਾਰੀ ॥
ਜਿਸਤੇ ਲਾਗੇ ਤਿਨਹਿ ਨਿਵਾਰੇ ਪ੍ਰਭ ਜੀਉ ਅਪਣੀ ਕਿਰਪਾ ਧਾਰੀ ॥
(ਰਾਮਕਲੀ ਮ: ੫, ੯੧੬-੧੫)

ਜਪੁ ਤਪੁ ਸੰਜਮੁ ਨਾਮੁ ਸਮਾਲਿਆ॥ ਅਪੁਨੈ ਠਾਕੁਰਿ ਨਦਰਿ ਨਿਹਾਲਿਆ॥
(ਪ੍ਰਭਾਤੀ ਮ: ੫, ੧੩੪੮-੧੮)

ਜਪੁ ਤਪੁ ਸੰਜਮੁ ਦਇਆ ਧਰਮੁ ਜਿਸੁ ਦੇਹਿ ਸੁ ਪਾਏ ॥
ਜਿਸੁ ਬੁਝਾਇਹਿ ਅਗਨਿ ਆਪਿ ਸੋ ਨਾਮੁ ਧਿਆਏ ॥
(ਰਾਮਕਲੀ ਮ: ੫, ੯੬੬-੪)

ਤਿਨਹੀ ਕੀਆ ਜਪੁ ਤਪੁ ਧਿਆਨੁ ॥ ਅਨਿਕ ਪ੍ਰਕਾਰ ਕੀਆ ਤਿਨਿ ਦਾਨੁ ॥
ਭਗਤੁ ਸੋਈ ਕਲਿ ਮਹਿ ਪਰਵਾਨੁ ॥ ਜਾਕਉ ਠਾਕੁਰਿ ਦੀਆ ਮਾਨੁ ॥
(ਰਾਮਕਲੀ ਮ: ੫, ੮੯੯-੮)

(੨) ਸਤਿਗੁਰ, ਸਾਧ ਸੰਗ ਤੇ ਗੁਰਮਤ ਦੁਵਾਰਾ।

ਮੇਰੇ ਮਨ ਜਪਿ ਨਰ ਹਰ ਨਾਮੁ ਨਰ ਹਰਾ ॥
ਜਨ ਊਪਰਿ ਕਿਰਪਾ ਪ੍ਰਭਿ ਧਾਰੀ ਮਿਲਿ ਸਤਿਗੁਰ ਪਾਰਿ ਪਰਾ ॥
(ਬਿਲਾਵਲੁ ਮ: ੪, ੭੯੯-੧੭)

ਮਹਾ ਉਦਿਆਨ ਪਾਵਕ ਸਾਗਰ ਭਏ ਹਰਖ ਸੋਗ ਮਹਿ ਬਸਨਾ ॥
ਸਤਿਗੁਰੁ ਭੇਟਿ ਭਇਆ ਮਨੁ ਨਿਰਮਲੁ ਜਪਿ ਅੰਮ੍ਰਿਤੁ ਹਰਿ ਰਸਨਾ ॥
(ਆਸਾ ਮ: ੫, ੩੮੩-੧੫)

ਸਦਾ ਸਦਾ ਗੁਣ ਗਾਈਅਹਿ ਜਪਿ ਨਾਮੁ ਮੁਰਾਰੀ ॥
ਨੇਮੁ ਨਿਬਾਹਿਓ ਸਤਿਗੁਰੂ ਪ੍ਰਭਿ ਕਿਰਪਾ ਧਾਰੀ ॥ (ਆਸਾ ਮ: ੫, ੩੯੯-੧੫)

ਗੁਰ ਸਤਿਗੁਰ ਪਿਛੈ ਤਰਿ ਗਇਆ ਜਿਉ ਲੋਹਾ ਕਾਠ ਸੰਗੋਇਆ ॥
ਜਨ ਨਾਨਕ ਨਾਮੁ ਧਿਆਇ ਤੂ ਜਪਿ ਹਰਿ ਹਰਿ ਨਾਮਿ ਸੁਖੁ ਹੋਇਆ ॥
(ਗਉੜੀ ਵਾਰ ਮ: ੪, ੩੦੯-੧੫)

ਹਰਿ ਹਰਿ ਭਜਨੁ ਪੂਰੇ ਗੁਰ ਸੰਗਿ ॥ ਜਪਿ ਤਰੀਐ ਨਾਨਕ ਨਾਮ ਹਰਿ ਰੰਗਿ ॥
(ਗਉੜੀ ਮ: ੫, ੨੯੮-੧੩)

ਹਰਿ ਦਰਗਹ ਢੋਈ ਨਾ ਲਹਨਿ ਮੇਰੀ ਜਿੰਦੁੜੀਏ
ਜੋ ਮਨਮੁਖ ਪਾਪਿ ਲੁਭਾਣੇ ਰਾਮ ॥
ਜਨ ਨਾਨਕ ਗੁਰ ਮਿਲਿ ਉਬਰੇ ਮੇਰੀ ਜਿੰਦੁੜੀਏ
ਹਰਿ ਜਪਿ ਹਰਿ ਨਾਮਿ ਸਮਾਣੇ ਰਾਮ ॥ (ਬਿਹਾਗੜਾ ਮ: ੪, ੫੪੦-੧੩)

ਨਾਮੁ ਕਹਤ ਗੋਵਿੰਦ ਕਾ ਸੂਚੀ ਭਈ ਰਸਨਾ ॥
ਮਨ ਤਨ ਨਿਰਮਲੁ ਹੋਈ ਹੈ ਗੁਰ ਕਾ ਜਪੁ ਜਪਨਾ ॥
(ਬਿਲਾਵਲੁ ਮ: ੫, ੮੧੧-੧੧)

ਪਾਰਬ੍ਰਹਮ ਪ੍ਰਭ ਭਏ ਕ੍ਰਿਪਾਲ ॥
ਕਾਰਜ ਸਗਲ ਸਵਾਰੇ ਸਤਿਗੁਰ ਜਪਿ ਜਪਿ ਸਾਧੂ ਭਏ ਨਿਹਾਲ ॥
(ਬਿਲਾਵਲੁ ਮ: ੫, ੮੨੪-੧੮)

ਸਤਿਗੁਰੁ ਪੂਰਾ ਮੇਰੈ ਨਾਲਿ ॥ ਪਾਰਬ੍ਰਹਮੁ ਜਪਿ ਸਦਾ ਨਿਹਾਲ ॥
(ਸੋਰਠਿ ਮ: ੫, ੬੧੯-੧)

ਮਾਇਆ ਮੋਹੁ ਬਿਖਮੁ ਹੈ ਭਾਰੀ ॥ ਕਿਉ ਤਰੀਐ ਦੁਤਰੁ ਸੰਸਾਰੀ ॥
ਸਤਿਗੁਰੁ ਬੋਹਿਥੁ ਦੇਇ ਪ੍ਰਭੁ ਸਾਚਾ ਜਪਿ ਹਰਿ ਹਰਿ ਪਾਰਿ ਲੰਘਾਵੈ ਜੀਉ ॥
(ਮਾਰੂ ਮ: ੪, ੯੯੮-੩)

ਇਹ ਪਰਤੀਤਿ ਗੋਵਿੰਦ ਕੀ ਜਪਿ ਹਰਿ ਸੁਖੁ ਪਾਇਆ ॥
ਅਨਿਕ ਬਾਤਾ ਸਭਿ ਕਰਿ ਰਹੇ ਗੁਰੁ ਘਰਿ ਲੈ ਆਇਆ ॥
(ਬਿਲਾਵਲੁ ਮ: ੫, ੮੧੨-੮)

ਤਾਪ ਪਾਪ ਤੇ ਰਾਖੇ ਆਪ ॥
ਸੀਤਲ ਭਏ ਗੁਰ ਚਰਨੀ ਲਾਗੇ ਰਾਮ ਨਾਮ ਹਿਰਦੇ ਮਹਿ ਜਾਪ ॥
(ਬਿਲਾਵਲੁ ਮ: ੫, ੮੨੫-੧੦)

ਜਪਿ ਜਪਿ ਨਾਮੁ ਮਨਿ ਭਇਆ ਅਨੰਦਾ ॥
ਸਤਿ ਸਤਿ ਸਤਿਗੁਰਿ ਨਾਮੁ ਦਿੜਾਇਆ ਰਸਿ ਗਾਏ ਗੁਣ ਪਰਮਾਨੰਦਾ ॥
(ਆਸਾ ਮ: ੪, ੩੬੭-੨)

ਮੇਰੇ ਮਨ ਜਪਿ ਹਰਿ ਹਰਿ ਨਾਮ ਰੰਗੇ ॥
ਹਰਿ ਹਰਿ ਕ੍ਰਿਪਾ ਕਰੀ ਜਗਦੀਸੁਰਿ ਹਰਿ ਧਿਆਇਓ ਜਨ ਪਗਿ ਲਗੇ ॥
(ਨਟ ਮ: ੪, ੯੭੬-੭)

ਤਜਿ ਅਭਿਮਾਨੁ ਅਰੁ ਚਿੰਤ ਬਿਰਾਨੀ ਸਾਧਹ ਸਰਨ ਪਏ ॥
ਜਪਿ ਜਪਿ ਨਾਮੁ ਤੁਮਾਰੋ ਪ੍ਰੀਤਮ ਤਨ ਤੇ ਰੋਗ ਖਏ ॥
(ਬਿਲਾਵਲੁ ਮ: ੫, ੮੨੯-੧੪)

ਜਿਨ੍ ਕਉ ਭਏ ਦਇਆਲ ਤਿਨ ਸਾਧੂ ਸੰਗੁ ਭਇਆ ॥
ਅੰਮ੍ਰਿਤੁ ਹਰਿ ਕਾ ਨਾਮੁ ਤਿਨੀ ਜਨੀ ਜਪਿ ਲਇਆ ॥ (ਸੂਹੀਮ:੫,੭੬੨-੨)

ਹਰਿ ਜਪਿ ਮਾਇਆ ਬੰਧਨ ਤੂਟੇ ॥
ਭਏ ਕ੍ਰਿਪਾਲ ਦਇਆਲ ਪ੍ਰਭ ਮੇਰੇ ਸਾਧ ਸੰਗਤਿ ਮਿਲਿ ਛੂਟੇ ॥
(ਗੂਜਰੀ ਮ: ੫, ੪੯੭-੧੮)

ਸਾਧ ਸੰਗਤਿ ਮਹਿ ਹਰਿ ਰਸੁ ਪਾਈਐ ਗੁਰਿ ਮਿਲਿਐ ਜਮ ਭਉ ਭਾਗਾ ॥
ਨਾਨਕ ਰਾਮ ਨਾਮੁ ਜਪਿ ਗੁਰਮੁਖਿ ਹਰਿ ਪਾਏ ਮਸਤਕਿ ਭਾਗਾ ॥
(ਸੋਰਠਿ ਮ: ੧, ੫੯੮-੧੭)

ਅਮਿਅ ਸਰੋਵਰੋ ਪੀਉ ਹਰਿ ਹਰਿ ਨਾਮਾ ਰਾਮ ॥
ਸੰਤਹ ਸੰਗਿ ਮਿਲੈ ਜਪਿ ਪੂਰਨ ਕਾਮਾ ਰਾਮ ॥ (ਬਿਹਾਗੜਾ ਮ: ੪, ੫੪੬-੧)
ਗੋਵਿੰਦੁ ਗੋਵਿੰਦੁ ਪ੍ਰੀਤਮੁ ਮਨਿ ਪ੍ਰੀਤਮੁ ਮਿਲਿ ਸਤ ਸੰਗਤਿ ਸਬਦਿ ਮਨੁ ਮੋਹੈ॥
ਜਪਿ ਗੋਵਿੰਦੁ ਗੋਵਿੰਦੁ ਧਿਆਈਐ ਸਭ ਕਉ ਦਾਨੁ ਦੇਇ ਪ੍ਰਭੁ ਓਹੈ ॥
(ਗੂਜਰੀ ਮ: ੪, ੪੯੨-੧੬)

ਹਰਿ ਹਰਿ ਹਰਿ ਜਸੁ ਜਪੈ ਵਡਭਾਗੀ ॥ ਨਾਨਕ ਗੁਰਮਤਿ ਨਾਮਿ ਲਿਵਲਾਗੀ ॥
(ਆਸਾ ਮ: ੪, ੩੪੭-੧੭)

ਮੇਰੇ ਮਨ ਜਪਿ ਹਰਿ ਹਰਿ ਨਾਮੁ ਮਨੇ ॥
ਜਗੰਨਾਥਿ ਕਿਰਪਾ ਪ੍ਰਭਿ ਧਾਰੀ ਮਤਿ ਗੁਰਮਤਿ ਨਾਮ ਬਨੇ ॥
(ਨਟ ਮ: ੪, ੯੭੬-੧੪)

ਹਰਿ ਹਰਿ ਕਥਾ ਸੁਣਾਇ ਪ੍ਰਭ ਗੁਰਮਤਿ ਹਰਿ ਰਿਦੈ ਸਮਾਣੀ ॥
ਜਪਿ ਹਰਿ ਹਰਿ ਕਥਾ ਵਡਭਾਗੀਆ ਹਰਿ ਉਤਮ ਪਦੁ ਨਿਰਬਾਣੀ ॥
(ਮਾਰੂ ਮ: ੪, ੯੯੬-੧੮)

ਤਹ ਤੀਰਥ ਵਰਤ ਤਪ ਸਾਰੇ ॥ ਗੁਰ ਮਿਲਿਆ ਹਰਿ ਨਿਸਤਾਰੇ ॥
(ਰਾਮਕਲੀ ਮ: ੧, ੮੭੯-੯)

ਘਾਲ ਸਿਆਣਪ ਉਕਤਿ ਨ ਮੇਰੀ ਪੂਰੈ ਗੁਰੂ ਕਮਾਈ ॥
ਜਪ ਤਪ ਸੰਜਮ ਸੁਚਿ ਹੈ ਸੋਈ ਆਪੇ ਕਰੇ ਕਰਾਈ ॥
(ਰਾਮਕਲੀ ਮ: ੫, ੯੧੫-੧੮)

ਸਗਲੇ ਕਰਮ ਧਰਮ ਸੁਚਿ ਸੰਜਮ ਜਪ ਤਪ ਤੀਰਥ ਸਬਦਿ ਵਸੇ ॥
ਨਾਨਕ ਸਤਿਗੁਰ ਮਿਲੈ ਮਿਲਾਇਆ ਦੂਖ ਪਰਾਛਤ ਕਾਲ ਨਸੇ ॥
(ਪ੍ਰਭਾਤੀ ਮ: ੧, ੧੩੩੨-੮)

ਜਪੁ ਤਪੁ ਸੰਜਮੁ ਸਭੁ ਗੁਰ ਤੇ ਹੋਵੈ ਹਿਰਦੈ ਨਾਮੁ ਵਸਾਈ ॥
ਨਾਨਕ ਨਾਮੁ ਸਮਾਲਹਿ ਸੇ ਜਨ ਸੋਹਨਿ ਦਰਿ ਸਾਚੈ ਪਤਿ ਪਾਈ ॥
(ਸੋਰਠਿ ਮ: ੩, ੬੦੨-੧੭)

## (੩) ਗੁਰੂ ਦੀ ਕਿਰਪਾ ਕਰਕੇ ।

ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥
ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥
(ਗੂਜਰੀ ਮ: ੩, ੪੯੧-੧)

ਜਪੁ ਤਪੁ ਸਭੁ ਕਿਛੁ ਮੰਨਿਐ ਅਵਰਿ ਕਾਰਾ ਸਭਿ ਬਾਦਿ ॥
ਨਾਨਕ ਮੰਨਿਆ ਮੰਨੀਐ ਬੁਝੀਐ ਗੁਰ ਪਰਸਾਦਿ ॥
(ਰਾਮਕਲੀ ਵਾਰ ਮ: ੨, ੯੫੪-੬)

ਮੇਰੇ ਮਨ ਜਪਿ ਹਰਿ ਹਰਿ ਨਾਮੁ ਸਖੇ ॥
ਗੁਰ ਪਰਸਾਦੀ ਹਰਿ ਨਾਮੁ ਧਿਆਇਓ ਹਮ ਸਤਿਗੁਰ ਚਰਨ ਪਖੇ ॥
(ਨਟ ਮ: ੪, ੯੭੬-੧)

ਜਪ ਤਪ ਸੰਜਮ ਪੂਰੀ ਵਡਿਆਈ ॥ ਗੁਰ ਕਿਰਪਾਲ ਹਰਿ ਭਏ ਸਹਾਈ ॥
(ਗਉੜੀ ਮ: ੫, ੧੯੬-੫)

## (੪) ਗੁਰ ਭਗਤੀ ਤੇ ਸੇਵਾ ਦੁਆਰਾ ।

ਗੁਰ ਜੀ ਕੇ ਦਰਸਨ ਕਉ ਬਲਿ ਜਾਉ ॥ ਜਪਿ ਜਪਿ ਜੀਵਾ ਸਤਿਗੁਰ ਨਾਉ॥
(ਗਉੜੀ ਮ: ੫, ੧੯੪-੧੬)

ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥
ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ ॥ (ਆਸਾ ਮ: ੩, ੪੨੩-੧੩)
ਗੁਰਿ ਸੇਵਿਐ ਸਾਤਿ ਪਾਈਐ ਜਪਿ ਸਾਸ ਗਿਰਾਸਾ ॥
ਸਿਮ੍ਰਿਤਿ ਸਾਸਤ ਸੋਧਿ ਦੇਖੁ ਊਤਮ ਹਰਿ ਦਾਸਾ ॥ (ਮਾਰੂ ਵਾਰ ਮ: ੩, ੧੦੯੦-੧)

(੫) ਗੁਰੂ ਦੇ ਬਚਨ ਅਨੁਸਾਰ ਕਾਰ ਕਮਾਣ ਕਰਕੇ ।

ਜਗ ਜੀਵਨ ਨਾਮੁ ਤੁਮਾਰਾ ॥
ਗੁਰ ਪੂਰੇ ਦੀਓ ਉਪਦੇਸਾ ਜਪਿ ਭਉਜਲੁ ਪਾਰਿ ਉਤਾਰਾ ॥
(ਸੋਰਠਿ ਮ: ੫, ੬੨੫-੬)

ਰਾਮ ਜਪਿ ਜਨ ਰਾਮੈ ਨਾਮਿ ਰਲੇ ॥
ਰਾਮ ਨਾਮੁ ਜਪਿਓ ਗੁਰ ਬਚਨੀ ਹਰਿ ਧਾਰੀ ਹਰਿ ਕ੍ਰਿਪਲੇ ॥
(ਨਟ ਮ: ੪, ੯੭੫-੬)

ਚਰਣ ਗਹੇ ਸਰਣਿ ਸੁਖ ਦਾਤੇ ਗੁਰ ਕੈ ਬਚਨਿ ਜਪੇ ਹਰਿ ਜਾਪ ॥
ਸਾਗਰ ਤਰੇ ਭਰਮ ਭੈ ਬਿਨਸੇ ਕਹੁ ਨਾਨਕ ਠਾਕੁਰ ਪਰਤਾਪ ॥
(ਬਿਲਾਵਲੁ ਮ: ੫, ੮੨੧-੫)

ਪੂਰਾ ਗੁਰੁ ਪੂਰੀ ਮਤਿ ਜਾਕੀ ਪੂਰਨ ਪ੍ਰਭ ਕੇ ਕਾਂਮਾ ॥
ਗੁਰ ਚਰਨੀ ਲਾਗਿ ਤਰਿਓ ਭਵਸਾਗਰੁ ਜਪਿ ਨਾਨਕ ਹਰਿ ਹਰਿ ਨਾਮਾ ॥
(ਸੋਰਠਿ ਮ: ੫, ੬੩੦-੧੬)

ਜਿਨਿ ਜਪੁ ਜਪਿਓ ਸਤਿਗੁਰ ਮਤਿ ਵਾਕੇ ॥
ਜਮ ਕੰਕਰ ਕਾਲੁ ਸੇਵਕ ਪਗ ਤਾਕੇ ॥ (ਮਾਰੂ ਮ: ੧, ੧੦੪੨-੪)

ਸਤਿਗੁਰੁ ਆਖੈ ਸੁ ਕਾਰ ਕਮਾਵਨਿ ਸੁ ਜਪੁ ਕਮਾਵਹਿ
ਗੁਰ ਸਿਖਾਂ ਕੀ ਘਾਲ ਸਚਾ ਥਾਇ ਪਾਵੈ ॥
ਵਿਣੁ ਸਤਿਗੁਰ ਕੇ ਹੁਕਮੈ ਜਿ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ
ਤਿਸੁ ਗੁਰਸਿਖੁ ਫਿਰਿ ਨੇੜਿ ਨ ਆਵੈ ॥ (ਗਉੜੀ ਵਾਰ ਮ: ੪, ੩੧੭-੧੩)

(੬) ਵਿਸ਼ੇ ਵਿਕਾਰਾਂ ਤੋਂ ਹਟ ਕੇ ।

ਬਿਖੈ ਬਿਕਾਰ ਦੁਸਟ ਕਿਰਖਾ ਕਰੇ ਇਨ ਤਜਿ ਆਤਮੈ ਹੋਇ ਧਿਆਈ ॥
ਜਪੁ ਤਪੁ ਸੰਜਮੁ ਹੋਹਿ ਜਬ ਰਾਖੇ ਕਮਲੁ ਬਿਗਸੈ ਮਧੁ ਆ ਸ੍ਰਮਾਈ ॥
(ਸਿਰੀ ਰਾਗੁ ਮ: ੧, ੨੪-੧੬)

(੭) ਦਸੇ ਦੁਆਰ ਵਸ ਕਰਕੇ ।

ਦਸਮੀ ਦਸ ਦੁਆਰ ਬਸਿ ਕੀਨੇ ॥ ਮਨਿ ਸੰਤੋਖੁ ਨਾਮ ਜਪਿ ਲੀਨੇ ॥
(ਗਉੜੀ ਮ: ੫, ੨੯੮-੧੮)

(੮) ਵਡੇ ਭਾਗਾਂ ਕਰਕੇ

ਹਰਿ ਹਰਿ ਹਰਿ ਜਸੁ ਜਪੈ ਵਡਭਾਗੀ ॥ ਨਾਨਕ ਗੁਰਮਤਿ ਨਾਮਿ ਲਿਵ ਲਾਗੀ॥
(ਆਸਾ ਮ: ੪, ੩੬੭-੧੮)

ਹਰਿ ਹਰਿ ਕਥਾ ਸੁਣਾਇ ਪ੍ਰਭ ਗੁਰਮਤਿ ਹਰਿ ਰਿਦੈ ਸਮਾਣੀ ॥
ਜਪਿ ਹਰਿ ਹਰਿ ਕਥਾ ਵਡਭਾਗੀਆ ਹਰਿ ਉਤਮ ਪਦੁ ਨਿਰਬਾਣੀ ॥
(ਮਾਰੂ ਮ: ੪, ੯੯੬-੧੮)

ਰਿਧਿ ਸਿਧਿ ਨਵਨਿਧਿ ਹਰਿ ਜਪਿ ਜਿਨੀ ਆਤਮੁ ਜੀਤਾ ॥
ਬਿਨਵੰਤਿ ਨਾਨਕੁ ਵਡਭਾਗਿ ਪਾਈਅਹਿ ਸਾਧ ਸਾਜਨ ਮੀਤਾ ॥
(ਬਿਹਾਗੜਾ ਮ: ੫, ੫੪੩–੧੬)

ਸਾਧ ਸੰਗਤਿ ਮਹਿ ਹਰਿ ਰਸੁ ਪਾਈਐ ਗੁਰਿ ਮਿਲਿਐ ਜਮ ਭਉ ਭਾਗਾ ॥
ਨਾਨਕ ਰਾਮ ਨਾਮੁ ਜਪਿ ਗੁਰਮੁਖਿ ਹਰਿ ਪਾਏ ਮਸਤਕਿ ਭਾਗਾ ॥
(ਸੋਰਠਿ ਮ: ੧, ੫੯੮–੧੭)

ਹਰਿ ਜਸੁ ਜਪਿ ਜਪੁ ਵਡਾ ਵਡੇਰਾ ਗੁਰਮੁਖਿ ਰਖਉ ਉਰਿ ਧਾਰੇ ॥
ਜੇ ਵਡਭਾਗ ਹੋਵਹਿ ਤਾ ਜਪੀਐ ਹਰਿ ਭਉਜਲੁ ਪਾਰਿ ਉਤਾਰੇ ॥
(ਰਾਮਕਲੀ ਮ: ੪, ੮੮੨–੧੨)

ਜਪਿ ਮਨ ਹਰਿ ਹਰਿ ਨਾਮੁ ਗੋਬਿੰਦੇ ॥
ਵਡਭਾਗੀ ਗੁਰੁ ਸਤਿਗੁਰੁ ਪਾਇਆ ਗੁਣ ਗਾਏ ਪਰਮਾਨੰਦੇ ॥
(ਬਿਲਾਵਲੁ ਮ: ੪, ੮੦੦–੧੪)

ਮੇਰੇ ਮਨ ਜਪਿ ਰਾਮ ਨਾਮੁ ਓਮਾਹਾ ॥
ਅਨਦਿਨੁ ਅਨਦੁ ਹੋਵੈ ਵਡਭਾਗੀ ਲੈ ਗੁਰਿ ਪੂਰੈ ਹਰਿ ਲਾਹਾ ॥
(ਸੋਰਠਿ ਮ: ੪, ੬੦੬–੧੫)

## ੧੦. ਗੁਰਮੁਖ ਨੂੰ ਨਾਮ ਦਾ ਜਾਪ ਮਿਲਦਾ ਹੈ

ਜਿਨ ਸਾਲਾਹਨਿ ਸੇ ਮਰਹਿ ਖਪਿ ਜਾਵੈ ਸਭੁ ਅਪਵਾਦੁ ॥
ਜਨ ਨਾਨਕ ਗੁਰਮੁਖਿ ਉਬਰੇ ਜਪਿ ਹਰਿ ਹਰਿ ਪਰਮਾਨਾਦੁ ॥
(ਗਉੜੀ ਵਾਰ ਮ: ੪, ੩੦੧–੬)

ਗੁਰਮੁਖਿ ਜਪਿ ਸਭਿ ਰੋਗ ਗਵਾਇਆ ਅਰੋਗਤ ਭਏ ਸਰੀਰਾ ॥
ਅਨਦਿਨੁ ਸਹਜ ਸਮਾਧਿ ਹਰਿ ਲਾਗੀ ਹਰਿ ਜਪਿਆ ਗਹਿਰ ਗੰਭੀਰਾ ॥
(ਵਡਹੰਸੁ ਮ: ੪, ੫੭੪–੧੮)

ਜਪਿ ਮਨ ਰਾਮ ਨਾਮੁ ਸੁਖਦਾਤਾ ॥
ਸਤ ਸੰਗਤਿ ਮਿਲਿ ਹਰਿ ਸਾਦੁ ਆਇਆ ਗੁਰਮੁਖਿ ਬ੍ਰਹਮੁ ਪਛਾਤਾ ॥
(ਮਾਲੀ ਗਉੜਾ ਮ: ੪, ੯੮੪–੧੦)

ਹਰਿ ਜਸੁ ਜਪਿ ਜਪੁ ਵਡਾ ਵਡੇਰਾ ਗੁਰਮੁਖਿ ਰਖਉ ਉਰਿ ਧਾਰੇ ॥
ਜੇ ਵਡਭਾਗ ਹੋਵਹਿ ਤਾ ਜਪੀਐ ਹਰਿ ਭਉਜਲੁ ਪਾਰਿ ਉਤਾਰੇ ॥
(ਰਾਮਕਲੀ ਮ: ੪, ੮੮੨–੧੨)

ਸਾਧ ਸੰਗਤਿ ਮਹਿ ਹਰਿ ਰਸੁ ਪਾਈਐ ਗੁਰਿ ਮਿਲਿਐ ਜਮ ਭਉ ਭਾਗਾ ॥
ਨਾਨਕ ਰਾਮ ਨਾਮੁ ਜਪਿ ਗੁਰਮੁਖਿ ਹਰਿ ਪਾਏ ਮਸਤਕਿ ਭਾਗਾ ॥
(ਸੋਰਠਿ ਮ: ੧, ੫੯੮–੧੮)

# ੧੧. ਹਰਿ ਜਪਣ ਦੇ ਫਲ

### (੧) ਤ੍ਰਿਸ਼ਨਾ ਚੁਕ ਜਾਂਦੀ ਹੈ।

ਕਹੁ ਰਵਿਦਾਸ ਅਬ ਤ੍ਰਿਸਨਾ ਚੂਕੀ ॥ ਜਪਿ ਮੁਕੰਦ ਸੇਵਾ ਤਾਹੂ ਕੀ ॥
(ਗੋਂਡ ਰਵਿਦਾਸ, ੮੭੫-੧੨)

### (੨) ਭਰਮ ਦਾ ਨਾਸ਼ ਹੁੰਦਾ ਹੈ।

ਕਰਣ ਪਲਾਹ ਮਿਟਹਿ ਬਿਲਲਾਟਾ ॥ ਜਪਿ ਗੋਵਿਦ ਭਰਮੁ ਭਉ ਫਾਟਾ ॥
(ਮਾਰੂ ਮ: ੫, ੧੦੦੪-੧੫)

### (੩) ਆਣਾ ਜਾਣਾ ਮੁਕ ਜਾਂਦਾ ਹੈ।

ਹਰਿ ਜਪਿ ਸੇਵਕੁ ਪਾਰਿ ਉਤਾਰਿਓ ॥
ਦੀਨ ਦਇਆਲ ਭਏ ਪ੍ਰਭ ਅਪਨੇ ਬਹੁੜਿ ਜਨਮਿ ਨਹੀ ਮਾਰਿਓ ॥
(ਦੇਵਗੰਧਾਰੀ ਮ: ੫, ੫੩੪-੬)

ਫਿਰਿ ਫਿਰਿ ਆਵਨ ਜਾਨੁ ਨ ਹੋਈ ॥ ਏਕਹਿ ਏਕ ਜਪਹੁ ਜਪੁ ਸੋਈ ॥
(ਗਉੜੀ ਮ: ੫, ੨੫੮-੭)

ਆਦਿ ਅੰਤਿ ਦਇਆਲ ਪੂਰਨ ਤਿਸੁ ਬਿਨਾ ਨਹੀ ਕੋਇ ॥
ਜਨਮ ਮਰਣ ਨਿਵਾਰਿ ਹਰਿ ਜਪਿ ਸਿਮਰਿ ਸੁਆਮੀ ਸੋਇ ॥
(ਧਨਾਸਰੀ ਮ: ੫, ੬੭੫-੧੭)

### (੪) ਸਭ ਦੁਖ ਦੂਰ ਹੋ ਜਾਂਦੇ ਹਨ।

ਚਰਨ ਕਮਲ ਸੰਗਿ ਪ੍ਰੀਤਿ ਮਨਿ ਲਾਗੀ ਸੁਰਿਜਨ ਮਿਲੇ ਪਿਆਰੇ ॥
ਨਾਨਕ ਅਨਦ ਕਰੇ ਹਰਿ ਜਪਿ ਜਪਿ ਸਗਲੇ ਰੋਗ ਨਿਵਾਰੇ ॥
(ਟੋਡੀ ਮ: ੫, ੭੧੫-੧)

ਜਿਨ੍ ਇਕਮਨਿ ਹਰਿ ਧਿਆਇਆ ਮੇਰੀਜਿੰਦੁੜੀਏ ਤਿਨਸੰਤਜਨਾਜੈਕਾਰੋ ਰਾਮ॥
ਨਾਨਕ ਹਰਿਜਪਿ ਸੁਖੁਪਾਇਆ ਮੇਰੀਜਿੰਦੁੜੀਏਸਭਿ ਦੂਖ ਨਿਵਾਰਣਹਾਰੋ ਰਾਮ॥
(ਬਿਹਾਗੜਾ ਮ: ੫, ੫੪੦-੧)

ਮਿਤ੍ਰ ਪੁਤ੍ਰ ਕਲਤ੍ਰ ਸੁਰ ਰਿਦ ਤੀਨਿ ਤਾਪ ਜਲੰਤ ॥
ਜਪਿ ਰਾਮ ਰਾਮਾ ਦੁਖ ਨਿਵਾਰੇ ਮਿਲੈ ਹਰਿ ਜਨ ਸੰਤ ॥
(ਗੂਜਰੀ ਮ:੫, ੫੦੨-੧੧)

ਰਵਿ ਰਹਿਆ ਪ੍ਰਭੁ ਸਭ ਮਹਿ ਆਪੇ॥ਹਰਿ ਜਪੁ ਰਸਨਾ ਦੁਖੁ ਨ ਵਿਆਪੇ॥
(ਬਿਲਾਵਲੁ ਮ: ੫, ੮੦੪-੯)

### (੫) ਸਭ ਥਾਂਈਂ ਪ੍ਰਭੂ ਪਸਰਿਆ ਹੋਇਆ ਦਿਸਦਾ ਹੈ।

ਜਪਿ ਏਕ ਪ੍ਰਭੂ ਅਨੇਕ ਰਵਿਆ ਸਰਬ ਮੰਡਲਿ ਛਾਇਆ ॥
ਬ੍ਰਹਮੋ ਪਸਾਰਾ ਬ੍ਰਹਮੁ ਪਸਰਿਆ ਸਭੁ ਬ੍ਰਹਮੁ ਦ੍ਰਿਸਟੀ ਆਇਆ ॥
(ਸੂਹੀ ਮ: ੫, ੭੮੨-੧੭)

(੬) ਹਰਿ ਦੇ ਜਪਣ ਨਾਲ ਜੀਵ ਹਰਿ ਹੋ ਜਾਂਦਾ ਹੈ, ਕਿਉਂ ਜੋ ਜਿਸਦਾ ਜਪ ਕਰੀਏ, ਵੈਸਾ ਹੀ ਹੋ ਜਾਈਦਾ ਹੈ।

ਹਰਿ ਅਕਥ ਕਥਾ ਕਾ ਜਿਨਿ ਰਸੁ ਚਾਖਿਆ ਤਿਸੁ ਜਨ ਸਭ ਭੂਖ ਲਹੰਤੀ ॥
ਨਾਨਕ ਜਨ ਹਰਿ ਕਥਾ ਸੁਣਿ ਤ੍ਰਿਪਤੇ ਜਪਿ ਹਰਿ ਹਰਿ ਹਰਿ ਹੋਵੰਤੀ ॥
(ਨਟ ਮ: ੪,੯੭੭-੧੭)

ਗੁਣੀਆ ਗੁਣ ਲੇ ਪ੍ਰਭ ਮਿਲੇ ਕਿਉ ਤਿਨ ਮਿਲਉ ਪਿਆਰਿ ॥
ਤਿਨਹੀ ਜੈਸੀ ਥੀ ਰਹਾਂ ਜਪਿ ਜਪਿ ਰਿਦੈ ਮੁਰਾਰਿ ॥ (ਰਾਮ: ਮ: ੧,੯੩੬-੮)

(੭) ਭਗਤੀ ਤੇ ਨਾਮ ਵਿਚ ਸਮਾਂਦਾ ਹੈ।

ਗਲਿ ਜੇਵੜੀ ਆਪੇ ਪਾਇਦਾ ਪਿਆਰਾ ਜਿਉ ਪ੍ਰਭੁ ਖਿੰਚੈ ਤਿਉ ਜਾਹਾ ॥
ਜੋ ਗਰਬੈ ਸੋ ਪਚਸੀ ਪਿਆਰੇ ਜਪਿ ਨਾਨਕ ਭਗਤਿ ਸਮਾਹਾ ॥
(ਸੋਰਠਿ ਮ: ੪, ੬੦੭-੨)

ਹਰਿ ਦਰਗਹ ਢੋਈ ਨਾ ਲਹਨਿ ਮੇਰੀ ਜਿੰਦੁੜੀਏ
ਜੋ ਮਨਮੁਖ ਪਾਪਿ ਲੁਭਾਣੇ ਰਾਮ ॥
ਜਨ ਨਾਨਕ ਗੁਰ ਮਿਲਿ ਉਬਰੇ ਮੇਰੀ ਜਿੰਦੁੜੀਏ
ਹਰਿ ਜਪਿ ਹਰਿ ਨਾਮਿ ਸਮਾਣੇ ਰਾਮ ॥ (ਬਿਹਾਗੜਾ ਮ: ੪, ੫੪੦-੧੪)

(੮) ਜ਼ਿੰਦਗੀ ਮਿਲਦੀ ਹੈ।

ਸਰਬ ਸੋ ਸੂਖ ਆਨੰਦ ਘਨ ਪਿਆਰੇ ਹਰਿ ਰਤਨੁ ਮਨ ਅੰਤਰਿ ਸੀਵਤੇ ॥
ਇਕੁ ਤਿਲੁ ਨਹੀ ਵਿਸਰੈ ਪ੍ਰਾਨ ਆਧਾਰਾ ਜਪਿ ਜਪਿ ਨਾਨਕ ਜੀਵਤੇ ॥
(ਸਿਰੀ ਰਾਗੁ ਮ: ੫, ੮੧-੨)

ਸੋ ਜੀਵਤ ਜਿਹ ਜੀਵਤ ਜਪਿਆ ॥ ਪ੍ਰਗਟ ਭਏ ਨਾਨਕ ਨਹ ਛਪਿਆ ॥
(ਗਉੜੀ ਮ: ੫, ੨੫੪-੧੩)

ਹਰਿ ਭਗਤਿ ਭਾਇ ਚਿਤੁ ਲਾਗਾ ॥ ਜਪਿ ਜੀਵਹਿ ਸੇ ਵਡਭਾਗਾ ॥
(ਸੋਰਠਿ ਮ: ੫, ੬੨੩-੧੩)

ਜਿਨਾ ਹਰਿ ਸੇਤੀ ਪਿਰਹੜੀ ਤਿਨਾ ਜੀਅ ਪ੍ਰਭ ਨਾਲੇ ॥
ਓਇ ਜਪਿ ਜਪਿ ਪਿਆਰਾ ਜੀਵਦੇ ਹਰਿ ਨਾਮੁ ਸਮਾਲੇ ॥
(ਤਿਲੰਗ ਮ: ੪, ੭੨੫-੧੬)

ਚਰਨ ਕਮਲ ਗੁਰ ਕੇ ਜਪਤ ਹਰਿ ਜਪਿ ਹਉ ਜੀਵਾ ॥
ਪਾਰਬ੍ਰਹਮੁ ਆਰਾਧਤੇ ਮੁਖਿ ਅੰਮ੍ਰਿਤੁ ਪੀਵਾ ॥ (ਬਿਲਾਵਲੁ ਮ: ੫, ੮੧੫-੧੯)
ਸੂਖ ਸਹਜ ਰਸ ਮਹਾ ਅਨੰਦਾ ॥ ਜਪਿ ਜਪਿ ਜੀਵੇ ਪਰਮਾਨੰਦਾ ॥
(ਗਉੜੀ ਮ: ੫, ੧੯੪-੧੮)

ਗੁਰ ਗੋਪਾਲ ਆਨੰਦਾ ॥ ਜਪਿ ਜਪਿ ਜੀਵੈ ਪਰਮਾਨੰਦਾ ॥
(ਸੋਰਠਿ ਮ: ੫, ੬੨੪-੭)

ਜੀਵਨਾ ਹਰਿ ਜੀਵਨਾ ॥ ਜੀਵਨੁ ਹਰਿ ਜਪਿ ਸਾਧ ਸੰਗਿ ॥
(ਧਨਾਸਰੀ ਮ: ੫, ੬੮੪-੫)

ਸਭਿ ਨਿਧਾਨ ਘਰਿ ਜਿਸਦੈ ਹਰਿ ਕਰੇ ਸੁ ਹੋਵੈ ॥
ਜਪਿ ਜਪਿ ਜੀਵਹਿ ਸੰਤ ਜਨ ਪਾਪਾ ਮਲੁ ਧੋਵੈ ॥ (ਗਉੜੀ ਮ: ੫, ੩੨੨-੧੪)

ਅਕਥ ਕਥਾ ਅੰਮ੍ਰਿਤ ਪ੍ਰਭ ਬਾਨੀ ॥
ਕਹੁ ਨਾਨਕ ਜਪਿ ਜੀਵੇ ਗਿਆਨੀ ॥ (ਬਿਲਾਵਲੁ ਮ: ੫, ੮੦੬-੧੧)

ਆਪਿ ਕਹਤਾ ਆਪਿ ਭੁਗਤਾ ਆਪਿ ਸਗਲ ਬੀਚਾਰੀਆ ॥
ਬਿਨਵੰਤ ਨਾਨਕ ਗੁਣ ਗਾਇ ਜੀਵਾ ਹਰਿ ਜਪੁ ਜਪਉ ਬਨਵਾਰੀਆ ॥
(ਧਨਾਸਰੀ ਮ: ੫, ੬੯੧-੧੧)

ਸਭ ਘਟ ਤਿਸਕੇ ਸਭ ਤਿਸਕੇ ਠਾਉ ॥
ਜਪਿ ਜਪਿ ਜੀਵੈ ਨਾਨਕ ਹਰਿ ਨਾਉ ॥ (ਗਉੜੀ ਮ: ੫, ੨੮੪-੧੧)

ਕਰਨ ਕਾਰਨ ਸਮਰਥ ਹਮਾਰੇ ਸੁਖਦਾਈ ਮੇਰੇ ਹਰਿ ਹਰਿ ਰਾਇ ॥
ਨਾਮੁ ਤੇਰਾ ਜਪਿ ਜੀਵੈ ਨਾਨਕੁ ਓਤਿ ਪੋਤਿ ਮੇਰੈ ਸੰਗਿ ਸਹਾਇ ॥
(ਆਸਾ ਮ: ੫, ੩੭੩-੫)

ਜਪਿ ਜਪਿ ਜੀਵਾ ਨਾਮੁ ਹੋਵੈ ਅਨਦੁ ਘਣਾ ॥
ਮਿਥਿਆ ਮੋਹੁ ਸੰਸਾਰੁ ਝੂਠਾ ਵਿਣਸਣਾ ॥ (ਆਸਾ ਮ: ੫, ੩੯੯-੪)

ਅੰਮ੍ਰਿਤ ਰਸੁ ਹਰਿ ਕੀਰਤਨੋ ਕੋ ਵਿਰਲਾ ਪੀਵੈ ॥
ਵਜਹੁ ਨਾਨਕ ਮਿਲੈ ਏਕੁ ਨਾਮੁ ਰਿਦ ਜਪਿ ਜਪਿ ਜੀਵੈ ॥
(ਆਸਾ ਮ: ੫, ੪੦੦-੨)

ਕਰਿ ਕਿਰਪਾ ਅਪੁਨਾ ਦਾਸੁ ਕੀਨੋ ਬੰਧਨ ਤੋਰਿ ਨਿਰਾਰੇ ॥
ਜਪਿ ਜਪਿ ਨਾਮੁ ਜੀਵਾ ਤੇਰੀ ਬਾਣੀ ਨਾਨਕ ਦਾਸ ਬਲਿਹਾਰੇ ॥
(ਦੇਵਗੰਧਾਰੀ ਮ: ੫, ੫੩੧-੧੮)

ਜੋ ਜਨ ਪਾਰਬ੍ਰਹਮਿ ਅਪਨੇ ਕੀਨੇ ਤਿਨਕਾ ਬਾਹੁਰਿ ਕਛੁ ਨ ਬੀਚਾਰੇ ॥
ਨਾਮ ਰਤਨੁ ਸੁਨਿ ਜਪਿ ਜਪਿ ਜੀਵਾ ਹਰਿ ਨਾਨਕ ਕੰਠ ਮਝਾਰੇ ॥
(ਟੋਡੀ ਮ: ੫, ੭੧੮-੩)

## (੯) ਅੰਤਰ ਪ੍ਰਗਾਸ ਹੁੰਦਾ ਹੈ।

ਭੈ ਪਇਐ ਮਲੁ ਕਟੀਐ ਨਿਰਮਲੁ ਹੋਵੈ ਸਰੀਰੁ ॥
ਅੰਤਰਿ ਪਰਗਾਸੁ ਮਤਿ ਊਤਮ ਹੋਵੈ ਹਰਿ ਜਪਿ ਗੁਣੀ ਗਹੀਰੁ ॥
(ਗੂਜਰੀ ਵਾਰ ਮ: ੩, ੫੧੬-੧੦)

(੧੦) ਆਪ ਤੇ ਸਭ ਸੰਗੀਆਂ ਨੂੰ ਤਾਰ ਲੈਂਦਾ ਹੈ ਤੇ ਪੰਜ ਡਾਕੂ ਉਸਨੂੰ ਪੋਂਹਦੇ ਨਹੀਂ।

ਕਲਿਜੁਗ ਕਾ ਧਰਮੁ ਕਹਹੁ ਤੁਮ ਭਾਈ ਕਿਵ ਛੂਟਹ ਹਮ ਛੁਟਕਾਕੀ ॥
ਹਰਿ ਹਰਿ ਜਪੁ ਬੇੜੀ ਹਰਿ ਤੁਲਹਾ ਹਰਿ ਜਪਿਓ ਤਰੈ ਤਰਾਕੀ ॥
(ਧਨਾਸਰੀ ਮ: ੪, ੬੬੮-੯)

ਜਪਿ ਗੋਬਿੰਦ ਸੰਗੀ ਸਭਿ ਤਾਰੇ ॥ ਪੋਹਤ ਨਾਹੀ ਪੰਚ ਬਟਵਾਰੇ ॥
(ਸੂਹੀ ਮ: ੪, ੭੬੦-੫)

(੧੧) ਪ੍ਰਗਟ ਹੋ ਜਾਂਦਾ ਹੈ ਤੇ ਉਧਾਰ ਹੁੰਦਾ ਹੈ।

ਆਠ ਪਹਰ ਜਨੁ ਹਰਿ ਹਰਿ ਜਪੈ ॥ ਹਰਿ ਕਾ ਭਗਤੁ ਪ੍ਰਗਟ ਨਹੀ ਛਪੈ ॥
(ਗਉੜੀ ਮ: ੫, ੨੬੫-੪)

ਗੁਨ ਗਾਵਤ ਗੋਬਿੰਦ ਕੇ ਸ੍ਰਭ ਇਛ ਪੁਜਾਮੀ ਰਾਮ ॥
ਨਾਨਕ ਉਧਰੇ ਜਪਿ ਹਰੇ ਸਭਹੂ ਕਾ ਸੁਆਮੀ ਰਾਮ ॥ (ਬਿਲਾਵਲੁ ਮ: ੫, ੮੪੮-੧੫)

ਤੂ ਜਲਿ ਥਲਿ ਮਹੀਅਲਿ ਭਰਪੂਰਿ ਸਭ ਊਪਰਿ ਸਾਚੁ ਧਣੀ ॥
ਜਿਨ ਜਪਿਆ ਹਰਿ ਮਨਿ ਚੀਤਿ ਹਰਿ ਜਪਿ ਜਪਿ ਮੁਕਤੁ ਘਣੀ ॥
(ਤੁਖਾਰੀ ਮ: ੪, ੧੧੧੫-੧੨)

(੧੨) ਸਹਜ ਅਵਸਥਾ ਦੀ ਪ੍ਰਾਪਤੀ।

ਕਟੀਐ ਜਮ ਫਾਸੀ ਸਿਮਰਿ ਅਬਿਨਾਸੀ ਸਗਲ ਮੰਗਲ ਸੁਗਿਆਨਾ ॥
ਹਰਿ ਹਰਿ ਜਪੁ ਜਪੀਐ ਦਿਨੁ ਰਾਤੀ ਲਾਗੈ ਸਹਜਿ ਧਿਆਨਾ ॥
(ਸੂਹੀ ਮ: ੫, ੭੮੧-੧)

## ੧੨. ਹਰਿ ਨਾਮ ਜਪਣ ਦੇ ਫਲ

(੧) ਸਰਬ ਮਨੋਰਥ ਪੂਰਨ ਸੁਖ, ਰਸ ਤੇ ਖ਼ੁਸ਼ੀਆਂ ਦੀ ਪ੍ਰਾਪਤੀ।

ਸਰਬ ਮਨੋਰਥ ਰਾਜ ਸੂਖ ਰਸ ਸਦ ਖੁਸੀਆ ਕੀਰਤਨੁ ਜਪਿ ਨਾਮ ॥
ਜਿਸ ਕੈ ਕਰਮਿ ਲਿਖਿਆ ਧੁਰਿ ਕਰਤੈ ਨਾਨਕ ਜਨ ਕੇ ਪੂਰਨ ਕਾਮ ॥
(ਧਨਾਸਰੀ ਮ: ੫, ੬੮੪-੨)

ਜੋ ਜਨੁ ਤੇਰਾ ਜਪੇ ਨਾਉ ॥ ਸਭਿ ਫਲ ਪਾਏ ਨਿਹਚਲ ਗੁਨ ਗਾਉ ॥
(ਬਸੰਤੁ ਮ: ੫, ੧੧੮੪-੧੭)

ਭਲੋ ਸ ਮੂਰਤੁ ਪੂਰਾ ॥ ਸਾਂਤਿ ਸਹਜ ਆਨੰਦ ਨਾਮ ਜਪਿ ਵਾਜੇ ਅਨਹਦ ਤੂਰਾ ॥
(ਸੋਰਠਿ ਮ: ੫, ੬੧੮-੧੦)

ਜਪਿ ਮਨ ਹਰਿ ਹਰਿ ਨਾਮ ਰਸਿ ਧ੍ਰਾਪੈ ॥
ਅੰਮ੍ਰਿਤ ਨਾਮੁ ਮਹਾਰਸੁ ਮੀਠਾ ਗੁਰ ਸਬਦੀ ਚਖਿ ਜਾਪੈ ॥
(ਸੋਰਠਿ ਮ: ੪, ੬੦੫-੧੧)

ਜਪਿ ਮਨ ਨਾਮੁ ਹਰੀ ਹੋਹਿ ਸਰਬ ਸੁਖੀ ॥
ਹਰਿ ਜਸੁ ਊਚ ਸਭਨਾ ਤੇ ਊਪਰਿ ਹਰਿ ਹਰਿ ਹਰਿ ਸੇਵਿ ਛਡਾਈ ॥
(ਧਨਾਸਰੀ ਮ: ੪, ੬੬੯-੨)

ਹਉ ਜੀਵਾ ਹਉ ਜੀਵਾ ਸਤਿਗੁਰ ਦੇਖਿ ਸਰਸੇ ਰਾਮ ॥
ਹਰਿ ਨਾਮੋ ਹਰਿ ਨਾਮੁ ਦ੍ਰਿੜਾਏ ਜਪਿ ਹਰਿ ਹਰਿ ਨਾਮੁ ਵਿਗਸੇ ਰਾਮ ॥
(ਵਡਹੰਸੁ ਮ: ੪, ੫੭੨-੭)

ਜਪਿ ਜਪਿ ਅੰਮ੍ਰਿਤ ਨਾਮੁ ਅਘਾਏ ॥ ਸੰਤ ਪ੍ਰਸਾਦਿ ਸਗਲ ਫਲ ਪਾਏ ॥
(ਗੋਂਡ ਮ: ੫, ੮੬੫-੧੬)

**(੨) ਕਮਲ ਪ੍ਰਗਾਸਦਾ ਹੈ, ਹਉਮੈ ਰੋਗ ਤੇ ਦੁਖ ਦੂਰ ਹੁੰਦਾ ਹੈ।**

ਜਪਿ ਹਰਿ ਹਰਿ ਨਾਮੁ ਕਮਲ ਪਰਗਾਸੇ ਹਰਿ ਨਾਮੁ ਨਵੰਨਿਧਿ ਪਾਈ ॥
ਹਉਮੈ ਰੋਗੁ ਗਇਆ ਦੁਖੁ ਲਾਥਾ ਹਰਿ ਸਹਜਿ ਸਮਾਧਿ ਲਗਾਈ ॥
(ਵਡਹੰਸੁ ਮ: ੪, ੫੭੨-੮)

ਹਰਿ ਜਪਿ ਪੜੀਐ ਗੁਰਸਬਦੁ ਵੀਚਾਰਿ ॥ ਹਰਿ ਜਪਿ ਪੜੀਐ ਹਉਮੈ ਮਾਰਿ ॥
(ਆਸਾ ਮ: ੩, ੪੨੪-੯)

ਹਰਿ ਹਰਿ ਜਪਨੁ ਜਪਉ ਦਿਨੁ ਰਾਤੀ ਜਪਿ ਹਰਿ ਹਰਿ ਹਰਿ ਉਰਿ ਧਾਰੀ ॥
ਹਰਿ ਹਰਿ ਹਰਿ ਅਉਖਧੁ ਜਗਿ ਪੂਰਾ ਜਪਿ ਹਰਿ ਹਰਿ ਹਉਮੈ ਮਾਰੀ ॥
(ਧਨਾਸਰੀ ਮ: ੪, ੬੬੬-੧੯)

ਹਰਿ ਕਾ ਮਹਲੁ ਤਿਨੀ ਪਾਇਆ ਜਿਨ੍ ਹਉਮੈ ਵਿਚਹੁ ਮਾਰਿ ॥
ਨਾਨਕ ਗੁਰਮੁਖਿ ਮਿਲਿ ਰਹੇ ਜਪਿ ਹਰਿ ਨਾਮਾ ਉਰ ਧਾਰਿ ॥
(ਗੂਜਰੀ ਵਾਰ ਮ: ੩, ੫੧੨-੧੩)

ਆਪਹਿ ਮੇਲਿ ਲਏ ॥ ਜਬ ਤੇ ਸਰਨਿ ਤੁਮਾਰੀ ਆਏ ਤਬ ਤੇ ਦੋਖ ਗਏ ॥
ਤਜਿ ਅਭਿਮਾਨੁ ਅਰੁ ਚਿੰਤ ਬਿਰਾਨੀ ਸਾਧਹ ਸਰਨ ਪਏ ॥
ਜਪਿ ਜਪਿ ਨਾਮੁ ਤੁਮ੍ਾਰੋ ਪ੍ਰੀਤਮ ਤਨ ਤੇ ਰੋਗ ਖਏ ॥
(ਬਿਲਾਵਲੁ ਮ: ੫, ੮੨੯-੧੫)

ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮਿ ਸਭਿ ਬਿਨਸੇ ਹੰਉਮੈ ਪਾਪਾ ਰਾਮ॥
ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਲਥਿਅੜੇ ਜਗਿ ਤਾਪਾ ਰਾਮ ॥
(ਵਡਹੰਸੁ ਮ: ੪, ੫੭੪-੧੩)

ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਮੇਰੈ ਮਨਿ ਭਾਇਆ ਰਾਮ ॥
ਮੁਖਿ ਗੁਰਮੁਖਿ ਮੁਖਿ ਗੁਰਮੁਖਿ ਜਪਿ ਸਭਿ ਰੋਗ ਗਵਾਇਆ ਰਾਮ ॥
(ਵਡਹੰਸੁ ਮ: ੪, ੫੭੪-੧੭)

ਹਰਿ ਜਪਿ ਜਪਿ ਅਉਖਧ ਖਾਧਿਆ ਸਭਿ ਰੋਗ ਗਵਾਤੇ ਦੁਖਾ ਘਾਣਿ ॥
ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਹਰਿ ਜਨ ਪੂਰੇ ਸਹੀ ਜਾਣਿ ॥
(ਸੋਰਠਿ ਵਾਰ ਮ: ੩, ੬੫੧-੭)

ਸੋਗ ਰੋਗ ਬਿਪਤਿ ਅਤਿ ਭਾਰੀ ॥ ਦੂਰਿ ਭਈ ਜਪਿ ਨਾਮੁ ਮੁਰਾਰੀ ॥
(ਸੂਹੀ ਮ: ੪, ੭੪੨-੧੮)

ਹਰਖ ਸੋਕ ਉਭੇ ਦਰਵਾਰਿ ॥ ਸੁਖੁ ਸਹਜੇ ਜਪਿ ਰਿਦੈ ਮੁਰਾਰਿ ॥

(ਗਉੜੀ ਮ: ੧, ੨੨੨-੬)

(੩) ਜਮ ਭੈ ਦੂਰ ਤੇ ਜੀਵ ਨਰਕਾਂ ਨੂੰ ਨਹੀਂ ਜਾਂਦਾ।

ਮਨ ਨਾਮੁ ਜਪਿ ਨਾਮੁ ਆਰਾਧਿ ਅਨਦਿਨੁ ਨਾਮੁ ਵਖਾਣੀ ॥
ਉਪਦੇਸੁ ਸੁਣਿ ਸਾਧ ਸੰਤਨ ਕਾ ਸਭ ਚੂਕੀ ਕਾਣਿ ਜਮਾਣੀ ॥

(ਸੋਰਠਿ ਮ: ੫, ੬੦੮-੯)

ਸੁਣਿ ਮਨ ਭੂਲੇ ਬਾਵਰੇ ਗੁਰ ਕੀ ਚਰਣੀ ਲਾਗੁ ॥
ਹਰਿ ਜਪਿ ਨਾਮੁ ਧਿਆਇ ਤੂ ਜਮੁ ਡਰਪੈ ਦੁਖ ਭਾਗੁ ॥

(ਸਿਰੀ ਰਾਗੁ ਮ: ੧, ੫੭-੧੮)

ਨਾਨਕ ਨਾਮੁ ਨਾਮੁ ਜਪੁ ਜਪਿਆ ਅੰਤਰਿ ਬਾਹਰਿ ਰੰਗਿ ॥
ਗੁਰਿ ਪੂਰੈ ਉਪਦੇਸਿਆ ਨਰਕੁ ਨਾਹਿ ਸਾਧ ਸੰਗਿ ॥

(ਗਉੜੀ ਮ: ੫,੨੫੭-੧੬)

ਹਰਿ ਹਰਿ ਨਾਮੁ ਜਪਿ ਅਨਤ ਤਰੰਗਾ ॥
ਜਪਿ ਜਪਿ ਨਾਮੁ ਗੁਰਮਤਿ ਸਾਲਾਹੀ ਮਾਰਿਆ ਕਾਲੁ ਜਮਕੰਕਰ ਭੁਇਅੰਗਾ॥

(ਆਸਾ ਮ: ੪, ੪੪੭-੧੧)

(੪) ਭਵ ਸਾਗਰ ਤਰ ਜਾਂਦਾ ਹੈ।

ਪੂਰਾ ਗੁਰੁ ਪੂਰੀ ਮਤਿ ਜਾਕੀ ਪੂਰਨ ਪ੍ਰਭ ਕੇ ਕਾਮਾ ॥
ਗੁਰ ਚਰਨੀ ਲਾਗਿ ਤਰਿਓ ਭਵ ਸਾਗਰੁ ਜਪਿ ਨਾਨਕ ਹਰਿ ਹਰਿ ਨਾਮਾ॥

(ਸੋਰਠਿ ਮ: ੫, ੬੪੦-੧੬)

ਚਰਨ ਕਮਲ ਜਪਿ ਸਾਗਰੁ ਤਰਿਆ ਭਵਜਲ ਉਤਰੇ ਪਾਰਾ ॥
ਨਾਨਕ ਸਰਣਿ ਪੂਰਨ ਪਰਮੇਸੁਰ ਤੇਰਾ ਅੰਤੁ ਨ ਪਾਰਾ ਵਾਰਾ ॥

(ਸੂਹੀ ਮ: ੫, ੭੮੪-੧੬)

(੫) ਸਹਜ ਅਵਸਥਾ ਦੀ ਪ੍ਰਾਪਤੀ।

ਜਪਿ ਹਰਿ ਹਰਿ ਨਾਮੁ ਕਮਲ ਪਰਗਾਸੇ ਹਰਿ ਨਾਮੁ ਨਵੰਨਿਧਿ ਪਾਈ ॥
ਹਉਮੈ ਰੋਗੁ ਗਇਆ ਦੁਖੁ ਲਾਥਾ ਹਰਿ ਸਹਜਿ ਸਮਾਧਿ ਲਗਾਈ ॥

(ਵਡਹੰਸੁ ਮ: ੪, ੫੭੨-੮)

ਗੁਰਮੁਖਿ ਜਪਿ ਸਭਿ ਰੋਗ ਗਵਾਇਆ ਅਰੋਗਤ ਭਏ ਸਰੀਰਾ ॥
ਅਨਦਿਨੁ ਸਹਜ ਸਮਾਧਿ ਹਰਿ ਲਾਗੀ ਹਰਿ ਜਪਿਆ ਗਹਿਰ ਗੰਭੀਰਾ ॥

(ਵਡਹੰਸੁ ਮ: ੪, ੫੭੪-੧੮)

(੬) ਉਧਾਰ ਹੋ ਜਾਂਦਾ ਹੈ ਤੇ ਦਰਗਹ ਮੁਖ ਉਜਲ ਹੁੰਦਾ ਹੈ।

ਜਗਿ ਸੁਕ੍ਰਿਤੁ ਕੀਰਤਿ ਨਾਮੁ ਹੈ ਮੇਰੀ ਜਿੰਦੁੜੀਏ
ਹਰਿ ਕੀਰਤਿ ਹਰਿ ਮਨਿ ਧਾਰੇ ਰਾਮ ॥

ਹਰਿ ਹਰਿ ਨਾਮੁ ਪਵਿਤੁ ਹੈ ਮੇਰੀ ਜਿੰਦੁੜੀਏ
ਜਪਿ ਹਰਿ ਹਰਿ ਨਾਮੁ ਉਧਾਰੇ ਰਾਮ ॥
(ਬਿਹਾਗੜਾ ਮ: ੪, ੫੪੯-੬)

ਮੇਰੇ ਰਾਮ ਰਾਇ ਤੁਧੁ ਚਿਤਿ ਆਇਐ ਉਬਰੇ ॥
ਤੇਰੀ ਟੇਕ ਭਰਵਾਸਾ ਤੁਮੑਰਾ ਜਪਿ ਨਾਮੁ ਤੁਮੑਾਰਾ ਉਧਰੇ ॥
(ਸੂਹੀ ਮ: ੪, ੭੪੮-੮)

ਸਚਿ ਰਤੇ ਸੇ ਟੋਲਿ ਲਹੁ ਸੇ ਵਿਰਲੇ ਸੰਸਾਰਿ ॥
ਤਿਨ ਮਿਲਿਆ ਮੁਖੁ ਉਜਲਾ ਜਪਿ ਨਾਮੁ ਮੁਰਾਰਿ ॥
(ਮਾਰੂ ਮ: ੩, ੯੯੪-੧੦)

ਏਕੋ ਏਕੁ ਆਪਿ ਇਕੁ ਏਕੈ ਏਕੈ ਹੈ ਸਗਲਾ ਪਾਸਾਰੇ ॥
ਜਪਿ ਜਪਿ ਹੋਏ ਸਗਲ ਸਾਧ ਜਨ ਏਕੁ ਨਾਮੁ ਧਿਆਇ ਬਹੁਤੁ ਉਧਾਰੇ ॥
(ਆਸਾ ਮ: ੫, ੩੭੯-੭)

## ੧੩. ਗੁਰੂ ਦੇ ਜਪਣ ਦੇ ਫਲ

### (੧) ਸੋਗ ਸੰਤਾਪ ਮਿਟ ਜਾਂਦਾ ਹੈ ।

ਸੋਗ ਸੰਤਾਪ ਕਟੇ ਪ੍ਰਭਿ ਆਪਿ ॥ ਗੁਰ ਅਪੁਨੇ ਕਉ ਨਿਤ ਨਿਤ ਜਾਪਿ ॥
(ਬਸੰਤੁ ਮ: ੫, ੧੧੮੪-੧੬)

### (੨) ਮਨ ਤਨ ਨਿਰਮਲ ਹੁੰਦਾ ਹੈ ।

ਨਾਮੁ ਕਹਤ ਗੋਵਿੰਦ ਕਾ ਸੂਚੀ ਭਈ ਰਸਨਾ ॥
ਮਨ ਤਨ ਨਿਰਮਲੁ ਹੋਈ ਹੈ ਗੁਰ ਕਾ ਜਪੁ ਜਪਨਾ ॥
(ਬਿਲਾਵਲੁ ਮ: ੫, ੮੧੧-੧੧)

## ੧੪. ਸੱਚੇ ਭਗਤ ਤਪਸੀ ਤੇ ਗ੍ਰਿਹਸਤੀ ਉਹ ਹਨ ਜੋ ਨਿਤ ਨਾਮ ਜਪਦੇ ਹਨ ।

ਨਾਨਕ ਭਗਤਾ ਭਲੀ ਰੀਤਿ ॥ ਸੁਖ ਦਾਤਾ ਜਪਦੇ ਨੀਤ ਨੀਤਿ ॥
(ਬਸੰਤੁ ਮ: ੫, ੧੧੮੪-੧੭)

ਇਕਿ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ ॥
ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ ॥
(ਆਸਾ ਮ: ੧, ੪੧੯-੩)

ਸੋ ਗਿਰਹੀ ਜੋ ਨਿਗ੍ਰਹੁ ਕਰੈ ॥ ਜਪੁ ਤਪੁ ਸੰਜਮੁ ਭੀਖਿਆ ਕਰੈ ॥
(ਰਾਮਕਲੀ ਵਾਰ ਮ: ੧, ੯੫੨-੧੨)

—o—

# ਸੁੱਚ

ਸਾਰਿਆਂ ਮਜ਼ਬਾਂ ਵਿਚ ਸੁੱਚ ਜਾਂ ਸਫ਼ਾਈ ਰੱਖਣ ਦਾ ਉਪਦੇਸ਼ ਮਿਲਦਾ ਹੈ। ਹਿੰਦੂਆਂ ਵਿਚ ਅਸ਼ਟਾਂਗ*ਯੋਗ ਦੇ ਦੂਸਰੇ ਅੰਗ† 'ਨਿਯਮ' ਦੇ ਅੱਠ ਸਾਧਨਾਂ ਵਿਚੋਂ ਪਹਿਲਾ ਸਾਧਨ 'ਸੁੱਚ' ਜਾਂ 'ਪਵਿਤ੍ਰਤਾ' ਹੈ। ਅਸ਼ਟਾਂਗਯੋਗ ਦੀ ਤਿਆਰੀ ਲਈ ਜਿਸਮ ਦਾ ਸ਼ੌਚ ਕਈ ਤਰੀਕਿਆਂ ਨਾਲ ਕੀਤਾ ਜਾਂਦਾ ਹੈ–

(੧) ਨੇਤੀ ਕਰਮ–ਇਕ ਛੋਟਾ ਜੇਹਾ ਸੂਤਰ ਦਾ ਡੋਰਾ ਵਟਿਆ ਹੋਇਆ ਹੁੰਦਾ ਹੈ ਜੋ ਕਿਸੀ ਥਿੰਧੀ ਸ਼ੈ ਨਾਲ ਤਰ ਕਰਕੇ ਮੁਲਾਇਮ ਕਰ ਲੀਤਾ ਜਾਂਦਾ ਹੈ ਉਸਦਾ ਇਕ ਸਿਰਾ ਇਕ ਨਾਸ ਵਿਚ ਪਾ ਕੇ ਤੇ ਦੂਸਰੀ ਨਾਸ ਵਿਚੋਂ ਕੱਢ ਕੇ ਫਿਰ ਉਸਦੇ ਸਿਰੇ ਪਕੜ ਕੇ ਉੱਪਰ ਥੱਲੇ ਖਿੱਚੀਦੇ ਹਨ। ਇਸ ਤਰ੍ਹਾਂ ਨੱਕ ਦਾ ਅੰਦਰਲਾ ਹਿੱਸਾ ਸਾਫ਼ ਕੀਤਾ ਜਾਂਦਾ ਹੈ। ਇਸ ਨਾਲ ਕੰਨਾਂ, ਅੱਖਾਂ, ਮੂੰਹ ਤੇ ਦੰਦਾਂ ਦੀ ਸਫ਼ਾਈ ਵੀ ਹੋ ਜਾਂਦੀ ਹੈ।

(੨) ਧੋਤੀ ਕਰਮ–ਤਿੰਨ ਜਾਂ ਚਾਰ ਇੰਚ ਚੌੜੀ ਪੰਦਰਾਂ ਹੱਥ ਜਾਂ ਦਸ ਗਜ਼ ਤੋਂ ਵੀਹ ਗਜ਼ ਤਕ ਲੰਮੀ ਬਾਰੀਕ ਕਪੜੇ ਦੀ ਪੱਟੀ ਹੁੰਦੀ ਹੈ, ਜਿਸ ਨੂੰ ਪਹਿਲਾਂ ਪਾਣੀ ਵਿਚ ਭਿਉਂ ਕੇ ਥੋੜਾ ਥੋੜਾ ਰੋਜ਼ ਨਿਗਲਣ ਦਾ ਅਭਿਆਸ ਕਰਨਾ ਤਾਂ ਜੋ ਸਾਰੀ ਹੀ ਨਿਗਲੀ ਜਾ ਸੱਕੇ। ਪੱਟੀ ਦਾ ਪਿਛਲਾ ਸਿਰਾ ਦੰਦਾਂ ਵਿਚ ਮਜ਼ਬੂਤ ਪਕੜ ਰਖਣਾ, ਫਿਰ ਸਹਿਜੇ ਸਹਿਜੇ ਬਾਹਰ ਕੱਢਣਾ ਪੈਂਦਾ ਹੈ। ਇਸ ਨਾਲ ਪੇਟ ਦੇ ਅੰਦਰਲੇ ਹਿਸੇ ਨੂੰ ਸਾਫ਼ ਕਰ ਲਿਆ ਜਾਂਦਾ ਹੈ।

(੩) ਵਸਤੀ ਕਰਮ–ਇਸ ਵਿਚ ਨਾਭੀ ਤੀਕ ਪਾਣੀ ਵਿਚ ਬੈਠ ਕੇ ਛੇ ਉਂਗਲ ਲੰਮੀ, ਉਂਗਲ ਜਿਤਨੀ ਮੋਟੀ ਵਿਚੋਂ ਪੋਲੀ ਬਾਂਸ ਦੀ ਨਲਕੀ ਲੈ ਕੇ ਚਾਰ ਉਂਗਲ ਗੁਦਾ ਵਿਚ ਪ੍ਰਵੇਸ਼ਕਰਕੇ, ਆਪਣੇ ਅੰਦਰ ਪਾਣੀ ਖਿੱਚੀਦਾ ਹੈ ਤੇ ਫਿਰ ਬਾਹਰ ਕਢਣਾ ਹੁੰਦਾ ਹੈ। ਇਸ ਨਾਲ ਮੇਹਦੇ ਤੋਂ ਥਲੇ ਪੇਟ ਦੇ ਅੰਦਰ ਦੀਆਂ ਆਂਦਰਾਂ ਨੂੰ ਸਾਫ਼ ਕੀਤਾ ਜਾਂਦਾ ਹੈ, ਇਹ ਇਕ ਤਰ੍ਹਾਂ ਦਾ ਡਾਕਟਰੀ ਅਨੀਮਾ ਹੋ ਜਾਂਦਾ ਹੈ।

(੪) ਨਿਉਲੀ ਕਰਮ–ਇਸ ਵਿਚ ਦੋਵੇਂ ਮੋਢੇ ਨੀਵੇਂ ਕਰਕੇ ਤੇ ਪਿੱਠ ਸਿੱਧੀ ਕਰਕੇ ਬੈਠ ਜਾਣਾ ਤੇ ਪੇਟ ਨੂੰ ਅੰਦਰ ਦੀ ਤਰਫ਼ ਖਿੱਚਣਾ ਪੈਂਦਾ ਹੈ ਤੇ

---

*ਯੋਗ ਦੇ ਅੱਠ ਅੰਗ ਇਹ ਹਨ:–

ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤਯਾਹਾਰ, ਧਾਰਨਾ, ਧਿਆਨ, ਸਮਾਧਿ।

†ਨਿਯਮ ਦੇ ਅੱਠ ਸਾਧਨ ਇਹ ਹਨ:–

ਸੱਚ, ਸੰਤੋਖ, ਤਪ, ਵਿਦਯਾ, ਅਭਿਆਸ, ਹੋਮ, [illegible], ਸ਼ੁੱਧਾ।

ਸੱਜੇ ਖੱਬੇ ਮਧਾਣੀ ਦੀ ਤਰ੍ਹਾਂ ਫੇਰਨਾ ਹੁੰਦਾ ਹੈ, ਇਸ ਨਾਲ ਪੇਟ ਦੀ ਹਵਾ ਖ਼ਾਰਜ ਕਰਕੇ ਅੰਦਰ ਦੀ ਸਫ਼ਾਈ ਕੀਤੀ ਜਾਂਦੀ ਹੈ।

(੫) ਗਜ ਕਰਮ—ਇਸ ਵਿਚ ਆਦਮੀ ਪਾਣੀ ਜਿਤਨਾ ਪੀ ਸੱਕੇ ਪੀ ਕੇ ਫਿਰ ਉਸਨੂੰ ਮੂੰਹ ਦੇ ਰਸਤੇ ਬਾਹਰ ਕਢ ਦੇਂਦਾ ਹੈ, ਇਸ ਨਾਲ ਅੰਦਰ ਦੀਆਂ ਆਂਦਰਾਂ ਧੋਤੀਆਂ ਜਾਂਦੀਆਂ ਹਨ।

(੬) ਬਜਰੋਲੀ ਕਰਮ—ਇਸ ਵਿਚ ਇੰਦਰੀ ਦੇ ਰਾਹੀਂ ਆਪਣੇ ਅੰਦਰ ਪਾਣੀ ਚੜ੍ਹਾ ਕੇ ਬਾਹਰ ਕਢਣਾ ਹੁੰਦਾ ਹੈ ਤੇ ਅੰਦਰ ਦੀ ਸਫ਼ਾਈ ਕੀਤੀ ਜਾਂਦੀ ਹੈ।

ਇਹ ਕਰਮ ਕਰਕੇ ਯੋਗੀ ਜਨ 'ਤ੍ਰਾਟਕ' ਕਰਮ ਕਰਦੇ ਹਨ, ਜਿਸ ਵਿਚ ਅੱਖਾਂ ਦੀ ਨਜ਼ਰ ਨੂੰ ਨੱਕ ਦੇ ਅਗਲੇ ਸਿਰੇ ਪੁਰ ਜਮਾ ਫਿਰ ਨੱਕ ਦੀ ਜੜ ਤੀਕ ਲੈ ਜਾਣਾ ਹੁੰਦਾ ਹੈ।ਜਦ ਇਹ ਅਭਿਆਸ ਪੂਰਾ ਹੋ ਜਾਏ ਤਾਂ ਆਪਣੀ ਤਵਜੋ ਨੂੰ ਅੰਤਰ ਮੁਖ ਚੱਕਰਾਂ ਪਰ ਲੈ ਜਾਂਦੇ ਹਨ, ਇਸ ਨਾਲ ਅੰਦਰ ਦਿੱਬ ਦ੍ਰਿਸ਼ਟੀ ਖੁਲ੍ਹ ਜਾਂਦੀ ਹੈ ਤੇ ਦੂਸਰਿਆਂ ਦਾ ਹਾਲ ਤੇ ਸੂਖਮ ਮੰਡਲਾਂ ਦੇ ਖੁਲ੍ਹਣ ਦਾ ਸਾਮਾਨ ਹੋ ਜਾਂਦਾ ਹੈ, ਇਸ ਨਾਲ ਭੁਜੰਗਮ ਜਾਂ ਕੁੰਡਲਨੀ ਨਾੜੀ ਨੂੰ ਜੋ ਸੁਖਮਨਾਂ ਦਾ ਦਰ ਬੰਦ ਰਖਦੀ ਹੈ, ਹਟਾਣਾ, ਤੇ ਭਾਠੀ ਜਿਸ ਵਿਚ ਜੀਭ ਨੂੰ ਪਤਲਾ ਤੇ ਇਤਨਾਂ ਲੰਮਾਂ ਕਰਨਾ ਕਿ ਦੋਹਾਂ ਭਰਵੱਟਿਆਂ ਨੂੰ ਛੋਹ ਜਾਵੇ,ਤੇ ਫਿਰ ਉਸ ਨਾਲ ਤਾਲੂਆਂ ਦੇ ਉਪਰ ਦੇ ਛੇਕਾਂ ਨੂੰ ਬੰਦ ਕਰਕੇ ਤ੍ਰਿਕੁਟੀ ਦੇ ਖਬੇ ਪਾਸੇ ਦੇ ਧਿਆਨ ਕੀਤੇ ਹੋਏ ਚੰਦ੍ਰਮਾਂ ਤੋਂ ਚੋਂਦੇ ਹੋਏ ਅੰਮ੍ਰਿਤ ਨੂੰ ਪਾਨ ਕਰਨਾ ਹੁੰਦਾ ਹੈ।

ਗੁਰਬਾਣੀ ਵਿਚ ਕੇਵਲ ਇਨ੍ਹਾਂ ਕਰਮਾਂ ਦੇ ਕਰਨ ਤੋਂ ਮੁਕਤੀ ਦੀ ਪ੍ਰਾਪਤੀ ਨਹੀਂ ਮੰਨੀ,ਜੇਕਰ ਮਨੁੱਖ ਮਾਲਕ ਦੀ ਭਗਤੀ ਨਹੀਂ ਕਰਦਾ,ਤਾਂ ਇਹ ਸਭ ਕਰਮ ਨਿਹਫਲ ਦਸੇ ਹਨ। ਫ਼ਰਮਾਂਦੇ ਹਨ ਕਿ ਖਟ ਕਰਮ ਪੂਰਨ ਜੁਗਤੀ ਨਾਲ ਕਰਕੇ ਜੇਕਰ ਹਿਰਦੇ ਵਿਚ ਮਾਲਕ ਦੀ ਭਗਤੀ ਨਹੀਂ ਤਾਂ ਉਹ ਸੁਪਚ ਸਮਾਨ ਹੈ, ਇਨ੍ਹਾਂ ਕਰਮਾਂ ਦੇ ਕਰਦੇ ਹੋਏ ਵੀ ਬਿਨਾਂ ਸਤਿਗੁਰ ਦੇ ਕੁਝ ਸੋਝੀ ਨਹੀਂ ਹੁੰਦੀ। ਜੀਵ ਭਰਮਾਂ ਵਿਚ ਭੁਲਿਆ ਰਹਿਕੇ ਡੁਬ ਮਰਦਾ ਹੈ ਇਤਨੀ ਸਫ਼ਾਈ ਕਰਦਿਆਂ ਹੋਇਆਂ ਵੀ ਅੰਤਰ ਦੀ ਮਲ ਕਦੀ ਨਹੀਂ ਲਹਿੰਦੀ। (ਦੇਖੋ ਨਾਮ ਦਾ ਪ੍ਰਕਰਣ) ਨਾਮ ਤੋਂ ਬਿਨਾਂ ਸਭ ਕਰਮ ਬਾਜੀਗਰ ਦੇ ਭਰਮ ਦੀ ਤਰ੍ਹਾਂ ਭੁਲਿਆਂ ਹੀ ਰਹਿਣਾ ਹੈ—

ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ ॥
ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥

(ਕੇਦਾਰਾ ਰਵਿਦਾਸ ਜੀ, ੧੧੨੪-੧੫)

"ਨਿਵਲੀ ਕਰਮ ਭੁਅੰਗਮ ਭਾਠੀ ਰੇਚਕ ਪੂਰਕ ਕੁੰਭ ਕਰੈ ॥
ਬਿਨੁ ਸਤਿਗੁਰ ਕਿਛੁ ਸੋਝੀ ਨਾਹੀ ਭਰਮੇ ਭੂਲਾ ਬੂਡਿ ਮਰੈ ॥
ਅੰਧਾ ਭਰਿਆ ਭਰਿ ਭਰਿ ਧੋਵੈ ਅੰਤਰ ਕੀ ਮਲੁ ਕਦੇ ਨ ਲਹੈ ॥
ਨਾਮ ਬਿਨਾ ਫੋਕਟ ਸਭਿ ਕਰਮਾ ਜਿਉ ਬਾਜੀਗਰੁ ਭਰਮਿ ਭੁਲੈ ॥

(ਪ੍ਰਭਾਤੀ ਮ: ੧, ੧੩੪੩-੫)

ਮੁਸਲਮਾਨਾਂ ਵਿਚ ਨਮਾਜ਼ ਦੇ ਕਾਇਮ ਕਰਨ ਲਈ ਵੁਜ਼ੂ ਦਾ ਕਰਨਾ ਲਾਜ਼ਮੀ ਰਖਿਆ ਗਿਆ ਹੈ,ਜਿਸ ਨਾਲ ਜਿਸਮ ਦੀ ਬਾਹਰਲੀ ਸਫ਼ਾਈ ਹੁੰਦੀ ਹੈ। ਰੋਜ਼ਾ ਰਖਣ ਨਾਲ ਜਿਸਮ ਦੀ ਅੰਦਰ ਦੀ ਸਫ਼ਾਈ ਕੀਤੀ ਜਾਂਦੀ ਹੈ। ਈਸਾਈਆਂ ਤੇ ਬੋਧਾਂ ਵਿਚ ਸਫ਼ਾਈ ਦਾ ਖ਼ਾਸ ਕਰਕੇ ਖ਼ਿਆਲ ਰਖਿਆ ਜਾਂਦਾ ਹੈ। ਸਿਖਾਂ,ਨਾਮਧਾਰੀਆਂ ਤੇ ਨਿਰਮਲਿਆਂ ਵਿਚ ਇਸ਼ਨਾਨ ਪੁਰ ਖ਼ਾਸ ਕਰਕੇ ਜ਼ੋਰ ਦਿਤਾ ਜਾਂਦਾ ਹੈ । ਮਾਲਕ ਦੀ ਪ੍ਰਾਪਤੀ ਦੇ ਤਿੰਨ ਮੁਖ ਸਾਧਨਾਂ (ਨਾਮ, ਦਾਨ ਤੇ ਇਸ਼ਨਾਨ) ਵਿਚੋਂ ਇਕ ਇਹ ਵੀ ਹੈ ਜਿਸ ਵਿਚ ਤਨ,ਮਨ ਤੇ ਬੁੱਧੀ ਦੀ ਨਿਰਮਲਤਾ ਆ ਜਾਂਦੀ ਹੈ।

ਪੁਰਾਤਨੀ ਹਿੰਦੂ ਸਨਾਤਨੀਆਂ ਵਿਚ ਸੁੱਚ ਇਹ ਗਿਣਦੇ ਹਨ ਜੋ ਤੀਰਥ ਇਸ਼ਨਾਨ ਕਰੋ, ਤਿਲਕ ਲਾਓ, ਪੂਜਾ ਪਾਠ ਕਰੋ, ਚੂਹੜੇ ਚਮਾਰ ਡੂਮ (ਜਿਨ੍ਹਾਂ ਨੂੰ ਨੀਚ ਜਾਤ ਸਮਝਿਆ ਜਾਂਦਾ ਹੈ) ਨਾਲ ਨਾ ਭਿੱਟੋ, ਜੇ ਉਹਨਾਂ ਨਾਲ ਛੋਹ ਜਾਓ ਤਾਂ ਇਸ਼ਨਾਨ ਕਰੋ, ਨੀਚ ਜਾਤ ਦੇ ਹਥੋਂ ਜੇ ਕੁਝ ਖਾਧਾ ਪੀਤਾ ਜਾਏ ਤਾਂ ਪ੍ਰਾਸਚਿਤ ਕਰੋ ਅਤੇ ਬ੍ਰਹਮ ਭੋਜ ਕਰਾਓ। ਤਾਂ ਜਾ ਕੇ ਕਿਤੇ ਸ਼ੁੱਧੀ ਹੋਂਦੀ ਹੈ। ਇਸ ਵਿਚ ਸ਼ੱਕ ਨਹੀਂ ਕਿ ਸਫ਼ਾਈ ਤੇ ਅਰੋਗਤਾ ਲਈ ਇਸ਼ਨਾਨ ਆਦਿਕ ਜ਼ਰੂਰੀ ਹਨ।

ਕੇਵਲ ਬਾਹਰ ਦੀ ਸੁੱਚਮਤਾ ਥੀਂ ਕੀ ਬਣਦਾ ਹੈ ਜੇ ਆਪਣਾ ਸਰੀਰ ਰੂਪੀ ਭਾਂਡਾ ਅੰਦਰੋਂ ਮੈਲਾ ਹੋਵੇ।ਚਾਹੀਦਾ ਹੈ ਜੋ ਸੱਚ ਬੋਲੀਏ ਤੇ ਸੱਚਾ ਵਰਤਾਰਾ ਰਖੀਏ ਤਾਂ ਕਿਤੇ ਸੁੱਚੇ ਅਖਵਾ ਸਕਦੇ ਹਾਂ । ਕੇਵਲ ਜਨਮ ਕਰਕੇ ਬ੍ਰਾਹਮਣ ਹੋਣ ਦਾ ਅਹੰਕਾਰ ਨਿਸਫਲ ਹੈ। ਜੋ ਬ੍ਰਹਮ ਪਛਾਣੇ ਸੋਈ ਵਾਸਤਵ ਵਿਚ ਬ੍ਰਾਹਮਣ ਹੈ। ਜੋ ਮਾਲਕ (ਸੱਚ) ਨੂੰ ਪਛਾਣੇ ਉਹ ਸੱਚਾ ਤੇ ਸੁੱਚਾ ਹੈ। ਇਹ ਸੱਚ ਪਛਾਨਣ ਦੀ ਜੁਗਤੀ ਸੰਤ ਸਤਿਗੁਰ ਪਾਸੋਂ ਪ੍ਰਾਪਤ ਹੁੰਦੀ ਹੈ। ਤਾਂਤੇ ਸਤਿਗੁਰ ਸੇਵਾ ਬਾਝੋਂ ਅਸਲੀ ਸੁੱਚ ਨਹੀਂ ਆਂਵਦੀ। ਗੁਰੂ ਨਾਨਕ ਸਾਹਿਬ ਜੀ ਫ਼ਰਮਾਂਦੇ ਹਨ ਕਿ ਉਹੀ ਅਸਲ ਵਿਚ ਸ਼ਾਹ ਹੈ ਜੋ ਸਚੁ ('ਨਾਨਕ ਸਾਚੇ ਕਉ ਸਚੁ ਜਾਣੁ' ਸਿਰੀ ਰਾਗੁ ਮ: ੧, ੧੫-੧੮) ਦੀ ਰਾਸ ਨੂੰ ਇਕੱਠਾ ਕਰਦੇ ਹਨ। ਸਚ ਤੋਂ ਸੁੱਚ ਪਾ ਸਕੀਦੀ ਹੈ, ਜੋ ਕੇਵਲ ਸੰਤਾਂ ਦੇ ਪਾਸ ਹੈ।

"ਸੇਈ ਸਾਹ ਭਗਵੰਤ ਸੇ ਸਚੁ ਸੰਪੈ ਹਰਿ ਰਾਸਿ ॥
ਨਾਨਕ ਸਚੁ ਸੁਚਿ ਪਾਈਐ ਤਿਹ ਸੰਤਨ ਕੈ ਪਾਸਿ ॥"

(ਗਉੜੀ ਮ: ੫, ੨੫੦-੧੯)

ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ, ਜੋ ਸਚ ਨੂੰ ਕਮਾਂਦਾ ਹੈ, ਉਸੀ ਦਾ ਨ੍ਹਾਤਾ ਪਰਵਾਨ ਹੈ—

"ਨਾਤਾ ਸੋ ਪਰਵਾਣੁ ਸਚੁ ਕਮਾਈਐ ॥" (ਵਡਹੰਸੁ ਮ: ੧, ੫੬੫-੧੯)

ਸੁਚ ਕੇਵਲ ਬਾਹਰਲੇ ਇਸ਼ਨਾਨਾਂ ਥੀਂ ਨਹੀਂ ਹੋ ਸਕਦੀ। ਉਹ ਤਾਂ ਅੰਦਰਲੇ ਅੰਮ੍ਰਿਤਸਰ (ਮਾਨਸਰੋਵਰ ਜਾਂ ਤ੍ਰਿਬੈਣੀ) ਵਿਚ ਇਸ਼ਨਾਨ ਕਰਨ ਨਾਲ ਹੁੰਦੀ ਹੈ,ਜਿਸ ਦੀ ਪ੍ਰਾਪਤੀ ਇਸ ਕਾਇਆ ਦੇ ਖੋਜਣ ਕਰਕੇ ਹੀ ਹੋ ਸਕਦੀ ਹੈ।

"ਕਾਇਆ ਅੰਦਰਿ ਅੰਮ੍ਰਿਤਸਰੁ ਸਾਚਾ ਮਨੁ ਪੀਵੈ ਭਾਇ ਸੁਭਾਈ ਹੇ ॥"

(ਮਾਰੂ ਮ: ੩, ੧੦੪੬-੪)

ਜਿਥੇ ਪਹੁੰਚ ਕੇ ਰੂਹ ਦੇ ਤਿੰਨੇ ਪੜਦੇ (ਸਥੂਲ ਸੂਖਮ ਤੇ ਕਾਰਨ) ਤਿੰਨੋਂ ਗੁਣ, ਮਨ, ਮਾਇਆ ਤੇ ਪੰਜੇ ਤਤ ਸਭ ਲਹਿ ਜਾਂਦੇ ਹਨ ਅਤੇ ਰੂਹ ਪਰਮ ਪਵਿਤ੍ਰ ਹੋ ਜਾਂਦੀ ਹੈ।

"ਅੰਤਰੁ ਨਿਰਮਲੁ ਅੰਮ੍ਰਿਤਸਰਿ ਨਾਇ॥ ਸਦਾ ਸੂਚੇ ਸਾਚਿ ਸਮਾਏ ॥"

(ਆਸਾ ਮ: ੩, ੩੬੩-੧੬)

ਜੀਵ ਵਿਕਾਰਾਂ ਦੀਆਂ ਜ਼ਹਿਰਾਂ ਨਾਲ ਭਰਿਆ ਪਿਆ ਹੈ। ਦੇਹ ਦੇ ਧੋਤਿਆਂ ਅੰਦਰ ਦੀ ਜ਼ਹਿਰ ਨਹੀਂ ਜਾਂਦੀ। ਇਤਿਹਾਸ ਦਸਦਾ ਹੈ ਕਿ ਗੁਰੂ ਅਮਰਦਾਸ ਜੀ ਪਹਿਲੀ ਆਯੂ ਵਿਚ ਸ਼ਾਸਤ੍ਰ ਮਰਯਾਦਾ ਅਨੁਸਾਰ ਸੁਚ ਸੰਜਮ ਦਾ ਜੀਵਨ ਬਤੀਤ ਕਰਦੇ ਰਹੇ ਤੇ ਹਰ ਸਾਲ ਸਾਥੀਆਂ ਨਾਲ ਗੰਗਾ ਜੀ ਦੇ ਇਸ਼ਨਾਨ ਕਰਨ ਲਈ ਜਾਇਆ ਕਰਦੇ ਸਨ। ਜਦ ਆਪ ਗੁਰੂ ਅੰਗਦ ਸਾਹਿਬ ਜੀ ਦੀ ਸ਼ਰਨ ਆਏ ਤਾਂ ਉਹਨਾਂ ਦੇ ਪੁਰਾਣੇ ਸਾਥੀ ਗੰਗਾ ਜੀ ਜਾਂਦੇ ਹੋਏ ਉਹਨਾਂ ਨੂੰ ਮਿਲਣ ਲਈ ਆਏ ਤਾਂ ਆਪ ਜੀ ਨੇ ਉਹਨਾਂ ਨੂੰ ਸੁਚ ਦਾ ਉਪਦੇਸ਼ ਦੇਣ ਲਈ ਇਕ ਤੂੰਬੀ ਦਿਤੀ ਤੇ ਕਿਹਾ,ਭਾਈ! ਜਿਥੇ ਜਿਥੇ ਤੁਸੀਂ ਇਸ਼ਨਾਨ ਕਰੋਗੇ ਇਸ ਨੂੰ ਇਸ਼ਨਾਨ ਕਰਾ ਦੇਣਾ । ਉਹ ਜਦ ਤੀਰਥ ਯਾਤਰਾ ਕਰਕੇ ਵਾਪਸ ਆਏ ਤਾਂ ਗੁਰੂ ਅਮਰਦਾਸ ਜੀ ਨੂੰ ਮਿਲੇ ਤੇ ਤੂੰਬੀ ਵਾਪਸ ਕਰ ਦਿਤੀ ਤੇ ਕਿਹਾ ਕਿ ਇਸ ਨੂੰ ਇਸ਼ਨਾਨ ਕਰਾ ਲਿਆਏ ਹਾਂ। ਗੁਰੂ ਸਾਹਿਬ ਜੀ ਨੇ ਤੂੰਬੀ ਨੂੰ ਕੱਟ ਕੇ ਉਸ ਵਿਚ ਪਾਣੀ ਪਾ ਕੇ ਉਹਨਾਂ ਨੂੰ ਪੀਵਣ ਲਈ ਦਿਤਾ, ਉਹ ਕੌੜਾ ਲਗਿਆ। ਗੁਰੂ ਜੀ ਨੇ ਪੁਛਿਆ,ਭਾਈ!ਤੀਰਥਾਂ ਦੇ ਇਸ਼ਨਾਨ ਕਰਕੇ ਵੀ ਇਸ ਦੀ ਕੁੜੱਤਨ ਨਹੀਂ ਗਈ। ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਕਾਇਆਂ ਦੇ ਮਾਂਜਣ ਦਾ ਕੀ ਗੁਣ ਹੈ, ਜੇਕਰ ਘਟ ਅੰਤਰ ਮਲ ਭਰੀ ਪਈ ਹੈ,

ਤੂੰਬੀ ਹਿੰਦੂਆਂ ਦੇ ਅਠਾਹਠ ਤੀਰਥ ਵੀ ਨ੍ਹਾ ਲਵੇ ਤਦ ਵੀ ਉਸਦਾ ਕਉੜਾਪਨ ਨਹੀਂ ਜਾਂਦਾ।

''ਕਾਂਇਆ ਮਾਂਜਸਿ ਕਉਨ ਗੁਨਾਂ ॥ ਜਉ ਘਟ ਭੀਤਰਿ ਹੈ ਮਲਨਾਂ ॥
ਲਉਕੀ ਅਠਸਠਿ ਤੀਰਥ ਨ੍ਹਾਈ ॥ ਕਉਰਾਪਨੁ ਤਊ ਨ ਜਾਈ ॥''
(ਸੋਰਠਿ ਕਬੀਰ ਜੀ, ੬੫੬–ਬ)

ਇਸੀ ਤਰ੍ਹਾਂ ਜਿਸਮ ਦੇ ਕੇਵਲ ਇਸ਼ਨਾਨ ਕਰਕੇ ਸੁੱਚਮਤਾ ਨਾਲ ਇਸਦੇ ਅੰਦਰ ਦਿਆਂ ਵਿਕਾਰਾਂ ਦੀਆਂ ਜ਼ਹਿਰਾਂ ਨਹੀਂ ਜਾ ਸਕਦੀਆਂ। ਗੁਰੂ ਨਾਨਕ ਸਾਹਿਬ ਜੀ ਫ਼ਰਮਾਂਦੇ ਹਨ ਕਿ ਪਿੰਡਾ ਧੋਣ ਨਾਲ ਕਿਸੀ ਨੂੰ ਸੁੱਚਾ ਨਹੀਂ ਕਹਿ ਸਕਦੇ। ਕੇਵਲ ਉਹ ਲੋਕ ਹੀ ਸੁੱਚੇ ਹਨ ਜਿਨ੍ਹਾਂ ਦੇ ਮਨ ਵਿਚ ਮਾਲਕ ਵਸਿਆ ਹੈ।

''ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ॥''(ਵਾਰ ਆਸਾ ਮ: ੧,੪੭੨–੧੦)

ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ ਕਿ ਕੇਵਲ ਤੀਰਥਾਂ ਪੁਰ ਨ੍ਹਾਵਣ ਨਾਲ ਸੁਚ ਕਿਥੇ, ਜਦ ਮਨ ਨੂੰ ਹਉਮੈ ਬਿਆਪ ਰਹੀ ਹੋਵੇ:–

''ਤੀਰਥਿ ਨਾਇ ਕਹਾ ਸੁਚਿ ਸੈਲੁ ॥ ਮਨ ਕਉ ਵਿਆਪੈ ਹਉਮੈ ਮੈਲੁ ॥''
(ਭੈਰਉ ਮ: ੫, ੧੧੪੯–ਬ)

ਫਿਰ ਫ਼ਰਮਾਂਦੇ ਹਨ ਕਿ ਜੀਵ ਦਿਨ ਰਾਤ ਸ਼ੌਚ ਕਰਨ ਵਿਚ ਲੱਗਾ ਰਹਿੰਦਾ ਹੈ। ਮਨ ਦੀ ਮੈਲ ਤਨ ਦੇ ਧੋਣ ਕਰਕੇ ਨਹੀਂ ਜਾ ਸਕਦੀ। ਇਸ ਦੇਹੀ ਕਰਕੇ ਬੜੇ ਸੁਚਮਤਾ ਦੇ ਸਾਧਨ ਕਰਦਾ ਹੈ ਪਰ ਮਨ ਦੀ ਬਿਖਿਆ ਕਦੇ ਦੂਰ ਨਹੀਂ ਹੁੰਦੀ। ਇਸ ਅਪਵਿਤਰ ਦੇਹ ਨੂੰ ਜਲ ਨਾਲ ਬਹੁਤ ਬਹੁਤ ਧੋਂਦਾ ਹੈ, ਪਰ ਇਹ ਕੱਚੀ ਮਿਟੀ ਦੀ ਭੀਤ (ਕੰਧ) ਕਿਵੇਂ ਸ਼ੁੱਧ ਹੋ ਸਕਦੀ ਹੈ!

''ਸੋਚ ਕਰੈ ਦਿਨਸੁ ਅਰੁ ਰਾਤਿ ॥ ਮਨ ਕੀ ਮੈਲੁ ਨ ਤਨ ਤੇ ਜਾਤਿ ॥
ਇਸੁ ਦੇਹੀ ਕਉ ਬਹੁ ਸਾਧਨਾ ਕਰੈ ॥ ਮਨ ਤੇ ਕਬਹੂ ਨ ਬਿਖਿਆ ਟਰੈ ॥
ਜਲਿ ਧੋਵੈ ਬਹੁ ਦੇਹ ਅਨੀਤਿ ॥ ਸੁਧ ਕਹਾ ਹੋਇ ਕਾਚੀ ਭੀਤਿ ॥''
(ਗਉੜੀ ਮ: ੫, ੨੬੫–੧੭)

ਕਬੀਰ ਸਾਹਿਬ ਜੀ ਵੀ ਇਹ ਫ਼ਰਮਾਂਦੇ ਹਨ ਕਿ ਜਿਸਦੇ ਅੰਤਰ ਵਿਚ ਵਾਸ਼ਨਾਵਾਂ ਦੀ ਮਲ ਭਰੀ ਪਈ ਹੈ ਤੇ ਬਾਹਰੋਂ ਉਹ ਤੀਰਥਾਂ ਆਦਿਕ ਪੁਰ ਨ੍ਹਾਂਦਾ ਫਿਰੇ, ਐਸੇ ਇਸ਼ਨਾਨੀ ਨੇ ਕਦੀ ਬੈਕੁੰਠ ਨਹੀਂ ਜਾਣਾ। ਜੇਕਰ ਇਸ਼ਨਾਨ ਕਰਨ ਨਾਲ ਹੀ ਗਤਿ ਹੋ ਸਕਦੀ ਤਾਂ ਡੱਡੂ ਨਿਤ ਹੀ ਨ੍ਹਾਂਦਾ ਰਹਿੰਦਾ ਹੈ, ਉਹ ਫਿਰ ਫਿਰ ਜੋਨੀਆਂ ਵਿਚ ਆਂਵਦਾ ਹੈ।

"ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ ॥
ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ ॥
ਪੂਜਹੁ ਰਾਮੁ ਏਕੁ ਹੀ ਦੇਵਾ ॥ ਸਾਚਾ ਨਾਵਣੁ ਗੁਰ ਕੀ ਸੇਵਾ ॥
ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥
ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥"

(ਆਸਾ ਕਬੀਰ ਜੀ, ੪੮੪-੧੫)

ਗੁਰੂ ਨਾਨਕ ਸਾਹਿਬ ਜੀ ਫ਼ਰਮਾਂਦੇ ਹਨ, ਜੇਕਰ ਅੰਤਰ ਲੋਭ ਤੇ ਝੂਠ ਦੀ ਮੈਲ ਭਰੀ ਪਈ ਹੈ,ਤਾਂ ਬਾਹਰ ਨ੍ਹਾਉਣ ਦਾ ਕੀ ਲਾਭ ਹੈ ! ਅੰਤਰ ਦੀ ਗਤੀ ਲਈ ਨਾਮ ਜਪੋ ।

ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ ॥
ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ ॥

(ਸੋਰਠਿ ਮ: ੧, ੫੯੮-੮)

ਬਾਹਰ ਜਿਸਮ ਤੇ ਗੰਦੇ ਕਪੜਿਆਂ ਦੀ ਸਫ਼ਾਈ ਜਲ ਤੇ ਸਾਬਨ ਨਾਲ ਹੋ ਜਾਂਦੀ ਹੈ ਪਰ ਅੰਤਰ ਪਾਪਾਂ ਦੀ ਮੈਲ ਕੇਵਲ ਨਾਮ ਦੇ ਰੰਗ ਨਾਲ ਧੋਤੀ ਜਾਂਦੀ ਹੈ।

ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥
ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥
ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥ (ਜਪੁਜੀ, ੪-੧੫)

ਬਾਹਰਲੀ ਸੁੱਚ ਤੇ ਛੂਤ ਛਾਤ ਨੂੰ ਗੁਰਬਾਣੀ ਝੂਠੀ ਸੁੱਚਮਤਾ ਦਸਦੀ ਹੈ। ਜੇ ਅੰਦਰ ਵਿਕਾਰਾਂ ਦੀ ਮੈਲ ਹੈ ਤਾਂ ਬਾਹਰ ਦੇ ਧੋਣ ਨਾਲ ਕੀ ਬਣਦਾ ਹੈ! ਅਸਲ ਵਿਚ ਜੂਠ ਮਨ ਦੀ ਹੈ, ਝੂਠ ਬੋਲਣ ਤੋਂ ਜਿਹਵਾ ਤੇ ਸਰੀਰ ਜੂਠੇ ਹੋਂਦੇ ਹਨ, ਮੂੰਹ ਤੋਂ ਝੂਠ ਨਿਕਲਦਾ ਹੈ। ਫਿਰ ਸੁੱਚਾ ਕਿਵੇਂ ਹੋ ਸਕੀਦਾ ਹੈ! ਕੁਬੁੱਧਿ ਕੁਦਇਆ, ਪਰਨਿੰਦਾ, ਕਾਮ, ਕ੍ਰੋਧ, ਮੋਹ, ਲੋਭ, ਅਹੰਕਾਰ ਵਿਚ (ਦੇਖੋ ਪੰਚ ਦੋਖ ਦਾ ਪ੍ਰਕਰਣ) ਪ੍ਰਵਿਰਤ ਹੋਣ ਕਰਕੇ ਅਤੇ ਦੁਰਜਨਾਂ ਦੀ ਕੁਸੰਗਤ ਥੀਂ ਮਨੁੱਖ ਭਿਟ ਜਾਂਦਾ ਹੈ। ਇਸ ਲਈ ਸਚੀ ਸੁਚ ਪਾਣ ਲਈ ਇਹਨਾਂ ਤੋਂ ਪਰੇ ਰਹਿਣਾ ਚਾਹੀਦਾ ਹੈ। ਇਹਨਾਂ ਦੀ ਸੰਗਤ ਵਿਚ ਕਾਰਾਂ ਕਢ ਕਢ ਕੇ ਬੈਠਣ ਦਾ ਕੀ ਲਾਭ ਹੈ!

"ਮਨਿ ਜੂਠੈ ਤਨਿ ਜੂਠਿ ਹੈ ਜਿਹਵਾ ਜੂਠੀ ਹੋਇ ॥
ਮੁਖਿ ਝੂਠੈ ਝੂਠੁ ਬੋਲਣਾ ਕਿਉ ਕਰਿ ਸੂਚਾ ਹੋਇ ॥" (ਸਿਰੀ ਰਾਗੁ ਮ: ੧,੫੫-੧੯)

"ਕੁਬੁਧਿ ਡੂਮਣੀ ਕੁਦਇਆ ਕਸਾਇਣਿ
ਪਰਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ॥
ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥"

(ਵਾਰ ਸਿਰੀ ਰਾਗ ਮ: ੧, ੯੧-੨)

ਜਦ ਤੀਕ ਸਾਡੇ ਅੰਦਰ ਇਨ੍ਹਾਂ ਸਭਨਾਂ ਦਾ ਫੇਰਾ ਬੰਦ ਨਹੀਂ ਹੁੰਦਾ, ਤਦ ਤੀਕ ਸਾਡਾ ਹਿਰਦਾ ਸੁੱਚ ਨੂੰ ਨਹੀਂ ਪਾ ਸਕਦਾ। ਐਸੀ ਸੁੱਚ ਦੀ ਪ੍ਰਾਪਤੀ ਹੋਣ ਪੁਰ ਹੀ ਅਸੀਂ ਸਚ ਨੂੰ ("ਨਾਨਕ ਸਾਚੇ ਕਉ ਸਚੁ ਜਾਣੁ ॥" (ਸਿਰੀ ਰਾਗੁ ਮ: ੧, ੧੫-੧੮) ਪਾ ਸਕਣ ਦੇ ਕਾਬਲ ਹੋ ਸਕਦੇ ਹਾਂ। ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ ਕਿ ਸਚ ਨੂੰ ਧਿਆਣਾ ਚਾਹੀਦਾ ਹੈ, ਪਰ ਐਸੀ ਸੁਚ ਹੋਵੇ ਤਦ ਹੀ ਸਚ ਨੂੰ ਪਾ ਸਕੀਦਾ ਹੈ—

"ਕਹੁ ਨਾਨਕ ਸਚੁ ਧਿਆਈਐ ॥ ਸੁਚਿ ਹੋਵੈ ਤਾ ਸਚੁ ਪਾਈਐ ॥"

(ਵਾਰ ਆਸਾ ਮ: ੧, ੪੭੨-੪)

ਗ੍ਰੰਥਾਂ ਦੇ ਕੇਵਲ ਪੜ੍ਹਣ ਕਰਕੇ ਜਾਂ ਜ਼ਬਾਨੀ ਜਮਾਂ ਖ਼ਰਚ ਕਰਨ ਕਰਕੇ ਵੀ ਕਾਇਆ ਪਵਿਤਰ ਨਹੀਂ ਹੋ ਸਕਦੀ। ਇਹ ਸ਼ੌਚ ਹਰਿ ਦੀ ਭਗਤੀ ਤੇ ਪਿਆਰ ਕਰਕੇ ਹੀ ਹੋ ਸਕਦਾ ਹੈ—

"ਕਥਨੈ ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ ॥
ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ ॥"

(ਸਿਰੀ ਰਾਗੁ ਮ: ੧, ੫੯-੪)

ਅਸਲ ਵਿਚ ਨੀਚ ਗਤੀ ਵਾਲੇ ਪਾਪੀ ਹੀ ਚੰਡਾਲ ਹਨ, ਚੂਹੜੇ ਚਮਾਰ ਡੂਮ ਮਿਰਾਸੀ ਆਦਿਕ ਨਹੀਂ, ਤਾਂਤੇ ਸਚੇ ਜਗਿਆਸੂ ਨੂੰ ਚਾਹੀਦਾ ਹੈ ਜੋ ਬਾਹਰਲੇ ਝੂਠੇ ਭਰਮਾਂ ਨੂੰ ਦੂਰ ਕਰਕੇ ਅਤੇ ਸਤਿਗੁਰ ਦੀ ਸਿਖ ਮਤ ਲੈਕੇ ਅੰਤਰਮੁਖੀ ਸਫ਼ਾਈ ਕਰੇ ਤਾਂ ਜੋ ਮਾਲਕ ਦਾ ਦਰਸ਼ਨ ਹੋਵੇ। ਇਕ ਮਾਲਕ ਤੋਂ ਛੁਟ ਜਿਤਨੇ ਖ਼ਿਆਲ ਹਨ, ਉਨ੍ਹਾਂ ਨੂੰ ਕਢੇ ਤਾਂ ਜੋ ਉਹ ਮਾਲਕ ਅੰਦਰ ਪ੍ਰਗਟ ਹੋ ਆਏ। ਤੁਲਸੀ ਸਾਹਿਬ ਜੀ ਫ਼ਰਮਾਂਦੇ ਹਨ ਕਿ ਤੂੰ ਮਾਲਕ ਦੇ ਆਵਣ ਲਈ ਆਪਣੇ ਦਿਲ ਦੇ ਹੁਜਰੇ ਨੂੰ ਸਾਫ਼ ਕਰ। ਤੂੰ ਉਸ ਤੋਂ ਛੁਟ ਗ਼ੈਰਾਂ ਦੇ ਧਿਆਨ ਨੂੰ ਬਿਲਕੁਲ ਕਢ ਦੇ, ਤਾਂ ਜੋ ਉਹ ਮਾਲਕ ਆਕੇ ਬੈਠ ਸਕੇ—

"ਦਿਲ ਕਾ ਹੁਜਰਾ ਸਾਫ਼ ਕਰ ਜਾਨਾ ਕੇ ਆਨੇ ਕੇ ਲੀਏ।
ਧਿਆਨ ਗ਼ੈਰੋਂ ਕਾ ਉਠਾ ਉਸਕੇ ਬਿਠਾਨੇ ਕੇ ਲੀਏ ॥"

ਗੁਰਬਾਣੀ ਦਸਦੀ ਹੈ ਕਿ ਅਸਲ 'ਸੁੱਚਾ' ਤਨ ਕਿਹੜਾ ਹੈ। ਕੇਵਲ ਉਹ ਜਿਸ ਵਿਚ ਮਾਲਕ ਦਾ ਸੱਚਾ ਨਾਮ ਵਸ ਰਿਹਾ ਹੈ। ਸੱਚੀ ਸੁੱਚ ਅੰਤਰਮੁਖ ਹੋਕੇ ਸ਼ਬਦ (ਨਾਮ) ਦੀ ਕਮਾਈ ਥੀਂ ਆਂਵਦੀ ਹੈ, ਜਾਂ ਹਿਰਦੇ ਵਿਚ ਵਾਹਿਗੁਰੂ

ਅਕਾਲ ਪੁਰਖ ਦੀ ਭਗਤੀ ਹੋਵੇ—

"ਤਨੁ ਸੂਚਾ ਸੋ ਆਖੀਐ ਜਿਸੁ ਮਹਿ ਸਾਚਾ ਨਾਉ ॥
ਭੈ ਸਚਿ ਰਾਤੀ ਦੇਹੁਰੀ ਜਿਹਵਾ ਸਚੁ ਸੁਆਉ॥" (ਸਿਰੀ ਰਾਗੁ ਮ: ੧, ੧੯-੧੬)

ਅਸਲੀ ਸੁੱਚ ਨਾਮ ਜਾਂ ਸ਼ਬਦ ਵਿਚ ਰੱਤ ਜਾਣ ਤੇ ਮਾਲਕ ਹਰਿ ਦੇ ਅੰਦਰ ਵੱਸਣ ਤੋਂ ਆਂਵਦੀ ਹੈ, ਬੜੇ ਭਾਗਾਂ ਕਰਕੇ ਪ੍ਰਾਪਤ ਹੁੰਦੀ ਹੈ—

"ਸਬਦਿ ਮਿਲੇ ਸੇ ਸੂਚਾਚਾਰੀ ਸਾਚੀ ਦਰਗਹ ਮਾਨੇ ॥
ਅਨਦਿਨੁ ਨਾਮਿ ਰਤਨਿ ਲਿਵ ਲਾਗੇ ਜੁਗਿ ਜੁਗਿ ਸਾਚਿ ਸਮਾਨੇ ॥"

(ਪ੍ਰਭਾਤੀ ਮ: ੧, ੧੩੩੨-੭)

"ਜੇਵਡ ਭਾਗ ਹੋਵਹਿ ਵਡ ਊਚੇ ॥ ਨਾਨਕ ਨਾਮੁ ਜਪਹਿ ਸਚਿ ਸੂਚੇ ॥"

(ਆਸਾ ਮ: ੪, ੩੬੭-੧੪)

ਸਾਨੂੰ ਬਾਹਰਲੀ ਤੇ ਅੰਦਰਲੀ ਦੋਹਾਂ ਸਫ਼ਾਈਆਂ ਦੀ ਲੋੜਹੈ।ਤੁਸੀਂ ਜਿਸਮ ਦੇ ਪਾਕ ਸਾਫ਼ ਰਹੋ, ਜ਼ਬਾਨ ਤੋਂ ਪਾਕ ਖ਼ਿਆਲਾਤ ਨਿਕਲਣ । ਪਰ ਜਦ ਤੀਕ ਅੰਦਰ ਪਵਿਤਰ ਖ਼ਿਆਲਾਤ ਨਾ ਹੋਣ, ਬਾਹਰ ਪਵਿੱਤਰ ਨਹੀਂ ਆਵਣਗੇ । ਇਸ ਲਈ ਅਤੀ ਜ਼ਰੂਰੀ ਹੈ ਕਿ ਖ਼ਿਆਲਾਂ ਵਿਚ ਵੀ ਪਵਿਤ੍ਰਤਾ ਵਸੇ Out of the abundance of heart a man speaks.ਇਸ ਲਈ, ਜ਼ਬਾਨ ਕਰਕੇ ਤੇ ਦਿਲ ਕਰਕੇ ਪਾਕ ਰਹੋ, ਬਾਹਰਲੀ ਸਫ਼ਾਈ ਅੰਦਰਲੀ ਸਫ਼ਾਈ ਦਾ ਸ਼ੁਰੂ ਹੈ।ਜਿਸਮ ਦੀ ਸਫ਼ਾਈ ਨਾ ਹੋਵੇ ਤਾਂ ਦਿਲ ਦੀ ਸਫ਼ਾਈ ਦਾ ਇਮਕਾਨ ਨਹੀਂ ਤੇ ਜੇਕਰ ਦਿਲ ਸਾਫ਼ ਨਾ ਹੋਵੇ ਤਾਂ ਰੂਹ ਦੀ ਪਾਕੀ ਕਿਥੋਂ ? ਜਿਸਮ ਦੀ ਸਫ਼ਾਈ ਨ੍ਹਾ ਧੋਕੇ ਸਾਫ਼ ਕਪੜੇ ਰੱਖਣ ਨਾਲ ਹੋ ਸਕਦੀ ਹੈ । ਬਾਹਰਲੀ ਸਫ਼ਾਈ ਨੂੰ ਪਾਰਸਾਈ ਤੋਂ ਦੂਸਰਾ ਦਰਜਾ ਦਿਤਾ ਗਿਆ ਹੈ "Cleanliness is next to Godliness" ਜ਼ਬਾਨ ਤੋਂ ਕੋਈ ਬਦਕਲਾਮੀ ਜਾਂ ਦਿਲ ਦੁਖਾਵੇਂ ਬੋਲ ਨਾ ਨਿਕਲਣ।ਐਸੀ ਬਾਣੀ ਕਹੋ ਜੋ ਸਭ ਨੂੰ ਪਿਆਰੀ ਲਗੇ।ਦਿਲ ਦੀ ਸਫ਼ਾਈ ਇਹ ਹੈ ਕਿ ਕੋਈ ਗੰਦੇ ਖ਼ਿਆਲ ਨਾ ਆਵਣ ਫਿਰ ਨਾਮ ਨਾਲ ਲਗ ਕਰਕੇ ਸਾਰੀਆਂ ਅਲਾਇਸ਼ਾਂ ਤੋਂ ਪਾਕ ਹੋਕੇ ਰੂਹ ਦੀ ਸੁਚ ਜਾਂ ਨਿਰਮਲਤਾ ਨਸੀਬ ਹੋਵੇਗੀ ।

—o—

# ਸੁੱਚ

## ੧. ਸੱਚੀ ਤੇ ਅਸਲ ਸੁੱਚ ਕੇਹੜੀ ਹੈ ?

**ਨਾਮ ਵਿਚ ਰਤ ਜਾਣ ਜਾਂ ਆਪਣੇ ਅੰਦਰ ਅੱਖਰ (ਵੇਖੋ ਅਖਰ ਪ੍ਰਕਰਣ) ਦੇ ਪ੍ਰਗਟ ਹੋਣ ਨਾਲ ਸੁੱਚ ਆਂਵਦੀ ਹੈ।**

ਤੁਮ ਸਾਚੇ ਹਮ ਤੁਮ ਹੀ ਰਾਚੇ ਸਬਦਿ ਭੇਦਿ ਫੁਨਿ ਸਾਚੇ ॥
ਅਹਿਨਿਸਿ ਨਾਮਿ ਰਤੇ ਸੇ ਸੂਚੇ ਮਰਿ ਜਨਮੇ ਸੇ ਕਾਚੇ ॥(ਸੋਰਠਿ ਮ:੧,੫੯੭-੨)

ਤਨੁ ਸੁਚਾ ਸੋ ਆਖੀਐ ਜਿਸੁ ਮਹਿ ਸਾਚਾ ਨਾਉ ॥
ਭੈ ਸਚਿ ਰਾਤੀ ਦੇਹੁਰੀ ਜਿਹਵਾ ਸਚੁ ਸੁਆਉ ॥ (ਸਿਰੀਰਾਗੁ ਮ: ੧, ੧੯-੧੬)

ਸਬਦਿ ਮਿਲੇ ਸੇ ਸੂਚਾਚਾਰੀ ਸਾਚੀ ਦਰਗਹ ਮਾਨੇ ॥
ਅਨਦਿਨੁ ਨਾਮਿ ਰਤਨਿ ਲਿਵ ਲਾਗੇ ਜੁਗਿ ਜੁਗਿ ਸਾਚਿ ਸਮਾਨੇ ॥
(ਪ੍ਰਭਾਤੀ ਮ: ੧, ੧੩੩੨-੭)

ਸੂਚੈ ਭਾਡੈ ਸਾਚੁ ਸਮਾਵੈ ਵਿਰਲੇ ਸੂਚਾਚਾਰੀ ॥
ਤੰਤੈ ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ ਤੁਮਾਰੀ ॥
(ਸੋਰਠਿ ਮ: ੧, ੫੯੭-੧੦)

ਸੇਈ ਸਾਹ ਭਗਵੰਤ ਸੇ ਸਚੁ ਸੰਪੈ ਹਰਿ ਰਾਸਿ ॥
ਨਾਨਕ ਸਚੁ ਸੁਚਿ ਪਾਈਐ ਤਿਹ ਸੰਤਨ ਕੈ ਪਾਸਿ ॥ (ਗਉੜੀ ਮ:੫, ੨੫੦-੧੬)

ਸਤਿਗੁਰ ਵਿਚਿ ਵਡੀ ਵਡਿਆਈ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਵੈ ॥
ਹਰਿ ਹਰਿ ਨਾਮੁ ਰਮਤ ਸੁਚ ਸੰਜਮੁ ਹਰਿ ਨਾਮੇ ਹੀ ਤ੍ਰਿਪਤਾਵੈ ॥
(ਗਉੜੀ ਵਾਰ ਮ: ੪, ੩੦੩-੧੧)

ਪਾਂਡੇ ਐਸਾ ਬ੍ਰਹਮ ਬੀਚਾਰੁ ॥ ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ ਆਚਾਰੁ ॥
(ਆਸਾ ਮ: ੧, ੩੫੫-੩)

ਅੰਤਰਿ ਨਿਰਮਲੁ ਅੰਮ੍ਰਿਤਸਰਿ ਨਾਏ ॥ ਸਦਾ ਸੂਚੇ ਸਾਚਿ ਸਮਾਏ ॥
(ਆਸਾ ਮ: ੩, ੩੬੩-੧੬)

ਕਹੁ ਨਾਨਕ ਸਚੁ ਧਿਆਈਐ ॥ ਸੁਚਿ ਹੋਵੈ ਤਾ ਸਚੁ ਪਾਈਐ ॥
(ਵਾਰ ਆਸਾ ਮ: ੧, ੪੭੨-੪)

ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ ॥
ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ ॥
ਸੁਚਾ ਹੋਇਕੈ ਜੇਵਿਆ ਲਗਾ ਪੜਣਿ ਸਲੋਕੁ ॥
ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ ॥
(ਵਾਰ ਆਸਾ ਮ: ੧, ੪੭੩-੪)

ਅਖਰ ਮੁਕਤਿ ਜੁਗਤਿ ਭੈ ਭਰਮਾ ॥ ਅਖਰ ਕਰਮ ਕਿਰਤਿ ਸੁਚ ਧਰਮਾ ॥
(ਗਉੜੀ ਮ: ੫, ੨੬੧-੧੪)

ਨਾਉ ਨੀਰੁ ਚੰਗਿਆਈਆ ਸਤੁ ਪਰਮਲੁ ਤਨਿ ਵਾਸੁ ॥
ਤਾ ਮੁਖੁ ਹੋਵੈ ਉਜਲਾ ਲਖ ਦਾਤੀ ਇਕ ਦਾਤਿ ॥ (ਸਿਰੀ ਰਾਗੁ ਮ: ੧,੧੬-੨)
ਨ੍ਹਾਤਾ ਸੋ ਪਰਵਾਣੁ ਸਚੁ ਕਮਾਈਐ ॥ (ਵਡਹੰਸੁ ਮ: ੧. ੫੬੫-੧੯)

## ੨. ਮਾਲਕ ਦੇ ਅੰਦਰ ਵੱਸਣ ਨਾਲ ਸੁੱਚ ਹੁੰਦੀ ਹੈ

ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥(ਵਾਰ ਆਸਾ ਮ: ੧,੪੭੨-੧੦)
ਬਬਾ ਬ੍ਰਹਮੁ ਜਾਨਤ ਤੇ ਬ੍ਰਹਮਾ ॥ ਬੈਸਨੋ ਤੇ ਗੁਰਮੁਖਿ ਸੁਚ ਧਰਮਾ ॥
(ਗਉੜੀ ਮ: ੫, ੨੫੮-੧੦)

ਸਭੇ ਵੇਲਾ ਵਖਤ ਸਭਿ ਜੇ ਅਠੀ ਭਉ ਹੋਇ ॥
ਨਾਨਕ ਸਾਹਿਬੁ ਮਨਿ ਵਸੈ ਸਚਾ ਨਾਵਣੁ ਹੋਇ ॥ (ਵਾਰ ਮਾਝ ਮ:੧,੧੪੬-੩)

## ੩. ਨਕਲੀ ਸੁੱਚ

(੧) ਤੀਰਥ ਯਾਤ੍ਰਾ, ਇਸ਼ਨਾਨ, ਚੌਂਕੇ ਦੀ ਸੁੱਚ, ਪੂਜਾ ਪਾਠ ਤਿਲਕ ਆਦਿਕ ਥੀਂ ਹਉਮੈਂ ਵਿਕਾਰ ਨਹੀਂ ਜਾਂਦੇ।

ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ ਹੋਵੈ ॥
ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ ॥
(ਵਾਰ ਮਾਝ ਮ: ੧, ੧੩੯-੧੪)
ਤੀਰਥਿ ਨਾਇ ਕਹਾ ਸੁਚਿ ਸੈਲੁ ॥ ਮਨ ਕਉ ਵਿਆਪੈ ਹਉਮੈ ਮੈਲੁ ॥
(ਭੈਰਉ ਮ: ੫, ੧੧੪੯-੩)

ਜਲਿ ਮਲਿ ਕਾਇਆ ਮਾਜੀਐ ਭਾਈ ਭੀ ਮੈਲਾ ਤਨੁ ਹੋਇ ॥
ਗਿਆਨਿ ਮਹਾ ਰਸਿ ਨਾਈਐ ਭਾਈ ਮਨੁ ਤਨੁ ਨਿਰਮਲੁ ਹੋਇ ॥
(ਸੋਰਠਿ ਮ: ੧, ੬੩੭-੫)
ਕਾਂਇਆ ਮਾਂਜਸਿ ਕਉਨ ਗੁਨਾਂ ॥ ਜਉ ਘਟ ਭੀਤਰਿ ਹੈ ਮਲਨਾਂ ॥
ਲਉਕੀ ਅਠਸਠਿ ਤੀਰਥ ਨ੍ਹਾਈ ॥ ਕਉਰਾਪਨੁ ਤਊ ਨ ਜਾਈ ॥
(ਸੋਰਠਿ ਕਬੀਰ ਜੀ, ੬੫੬-੩)
ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥(ਵਾਰ ਆਸਾ ਮ: ੧,੪੭੨-੧੦)
ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ ॥
ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ ॥

ਸੁਚਾ ਹੋਇਕੈ ਜੇਵਿਆ ਲਗਾ ਪੜਣਿ ਸਲੋਕੁ ॥
ਕੁਹਠੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ ॥
(ਵਾਰ ਆਸਾ ਮ: ੧, ੪੭੨-੩)

(੨) ਝੂਠ ਬੋਲਣ, ਕੁਬੁੱਧਿ ਡੂਮਣੀ, ਕੁਦਇਆ ਕਸਾਇਣ, ਨਿੰਦਾ ਚੂਹੜੀ ਆਦਿਕ ਦੇ ਅੰਦਰ ਵਸਣ ਕਰਕੇ ਸੁੱਚ ਨਹੀਂ ਆਂਵਦੀ।

ਮਨਿ ਜੂਠੈ ਤਨਿ ਜੂਠਿ ਹੈ ਜਿਹਵਾ ਜੂਠੀ ਹੋਇ ॥
ਮੁਖਿ ਝੂਠੈ ਝੂਠੁ ਬੋਲਣਾ ਕਿਉਕਰਿ ਸੂਚਾ ਹੋਇ ॥
(ਸਿਰੀ ਰਾਗੁ ਮ: ੧, ੫੫-੧੯)

ਕੁਬੁਧਿ ਡੂਮਣੀ ਕੁਦਇਆ ਕਸਾਇਣਿ
ਪਰਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ॥
ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥
(ਸਿਰੀ ਰਾਗ ਵਾਰ ਮ: ੧, ੯੧-੨)

ਬਾਹਰੁ ਧੋਇ ਅੰਤਰੁ ਮਨੁ ਮੈਲਾ ਦੁਇ ਠਉਰ ਅਪੁਨੇ ਖੋਏ ॥
ਈਹਾ ਕਾਮਿ ਕ੍ਰੋਧਿ ਮੋਹਿ ਵਿਆਪਿਆ ਆਗੈ ਮੁਸਿ ਮੁਸਿ ਰੋਏ ॥
(ਆਸਾ ਮ: ੫, ੩੮੧-੪)

ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ ॥
ਪਰਨਿੰਦਾ ਪਰਮਲੁ ਮੁਖਿ ਸੁਧੀ ਅਗਨਿ ਕ੍ਰੋਧੁ ਚੰਡਾਲੁ ॥
(ਸਿਰੀ ਰਾਗੁ ਮ: ੧, ੧੫-੧੦)

ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ ॥
ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ ॥
(ਸੋਰਠਿ ਮ: ੧, ੫੯੮-੮)

(੩) ਕੇਵਲ ਗ੍ਰੰਥਾਂ ਦੇ ਪੜ੍ਹਨ ਕਰਕੇ ਸੁੱਚ ਨਹੀਂ ਆਉਂਦੀ।

ਕਥਨੈ ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ ॥
ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ ॥
(ਸਿਰੀ ਰਾਗੁ ਮ: ੧, ੫੯-੪)

## ੪. ਸੱਚੀ ਸੁੱਚ ਨਾਮ ਦੀ ਹੈ ਜੋ ਵਡੇ ਭਾਗਾਂ ਨਾਲ ਮਿਲਦੀ ਹੈ

ਜੇਵਡ ਭਾਗ ਹੋਵਹਿ ਵਡ ਊਚੇ ॥ ਨਾਨਕ ਨਾਮੁ ਜਪਹਿ ਸਚਿ ਸੂਚੇ ॥
(ਆਸਾ ਮ: ੪, ੩੬੭-੧੩)

# ਪੂਜਾ

ਪੂਜਾ ਸ਼ਬਦ ਸੰਸਕ੍ਰਿਤ ਧਾਤੂ 'ਪੂਜ' ਥੀਂ ਬਣਿਆਂ ਹੈ ਅਤੇ ਇਸਦਾ ਅਰਥ ਹੈ ਕਿਸੇ ਆਪਣੇ ਤੋਂ ਉੱਚੀ ਤੇ ਉੱਤਮ ਹਸਤੀ ਦੀ ਸੇਵਾ ਜਾਂ ਅਰਾਧਨਾ ਪਰਮਾਰਥ ਲਈ ਕਰਨਾ। ਅਜ ਕਲ੍ਹ ਭਾਵੇਂ ਕਿਧਰੇ ਭੀ ਨਜ਼ਰ ਮਾਰੋ, ਬਾਹਰਲੀ ਪੂਜਾ ਦੀ ਹੀ ਪ੍ਰਨਾਲੀ ਚਲੀ ਹੋਈ ਹੈ। ਕਿਆ ਹਿੰਦੂ ਕਿਆ ਮੁਸਲਮਾਨ ਕਿਆ ਈਸਾਈ ਅਤੇ ਸਿਖ ਤੇ ਹੋਰ ਮਜ਼ਹਬਾਂ ਦੇ ਲੋਕ ਸਭ ਬਾਹਰਲੀਆਂ ਪੂਜਾ ਵਿਚ ਲਗੇ ਪਏ ਹਨ। ਗਿਰਜੇ, ਗੁਰਦਵਾਰੇ, ਮਸਜਦਾਂ ਤੇ ਮੰਦਰ ਸਭ ਧਰਮ ਅਸਥਾਨ ਹਨ, ਇਸੀ ਤਰ੍ਹਾਂ ਸਭ ਧਰਮ ਪੁਸਤਕਾਂ ਇੱਜ਼ਤ ਦੇ ਕਾਬਲ ਹਨ, ਲੋਕੀ ਉਹਨਾਂ ਨੂੰ ਮੱਥੇ ਟੇਕਦੇ ਤੇ ਉਨ੍ਹਾਂ ਪੁਰ ਫੁਲ ਚੜ੍ਹਾਂਵਦੇ ਤੇ ਸੀਸ ਨਿਵਾਵਣ ਨੂੰ ਹੀ ਪੂਜਾ ਸਮਝ ਰਹੇ ਹਨ। ਗੁਰਬਾਣੀ ਅਜੇਹੀ ਪੂਜਾ ਦਾ ਬੜੇ ਜ਼ੋਰਦਾਰ ਸ਼ਬਦਾਂ ਵਿਚ ਨਿਰਨਾ ਕਰਦੀ ਹੈ। ਗੁਰੂ ਰਾਮਦਾਸ ਜੀ ਫ਼ਰਮਾਂਦੇ ਹਨ ਕਿ ਅਗਿਆਨੀ ਲੋਕ, ਜਿਨ੍ਹਾਂ ਦੀ ਅੰਦਰਲੀ ਅੱਖ ਨਹੀਂ ਖੁਲ੍ਹੀ, ਉਹ ਭਰਮ ਵਿਚ ਭੁਲ ਰਹੇ ਹਨ, ਉਹ ਫੁਲਾਂ ਨੂੰ ਤੋੜਕੇ ਨਿਰਜੀਉ ਨੂੰ ਪੂਜਦੇ ਤੇ ਮੜੀਆਂ ਨੂੰ ਸੇਂਵਦੇ ਹਨ, ਉਹਨਾਂ ਦੀ ਸਭ ਘਾਲ ਬਿਰਥੀ ਚਲੀ ਜਾਂਦੀ ਹੈ।

ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ ॥
ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ ॥
(ਮਲਾਰ ਮ: ੪, ੧੨੬੪-੩)

ਕਬੀਰ ਸਾਹਿਬ ਜੜ ਪਦਾਰਥਾਂ ਦੀਆਂ ਮੂਰਤੀਆਂ ਬਣਾ ਕੇ ਉਹਨਾਂ ਦੀ ਪੂਜਾ ਆਦਿਕ ਕਰਨ ਨੂੰ ਪ੍ਰਵਾਨ ਨਹੀਂ ਕਰਦੇ ਤੇ ਉਹਨਾਂ ਨੂੰ ਤਰਨ ਤੇ ਕਲਿਆਨ ਦਾ ਜ਼ਰੀਆ ਨਹੀਂ ਮੰਨਦੇ। ਗੁਰੂ ਨਾਨਕ ਸਾਹਿਬ ਦਾ ਵੀ ਏਹੋ ਮਤ ਹੈ।

"ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ ॥
ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ ॥"
(ਸੋਰਠਿ ਕਬੀਰ ਜੀ, ੬੫੪-੪)

"ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮੁ ਨਹੀ ਜਾਨਾ ॥
ਕਹਤ ਕਬੀਰ ਅਕੁਲੁ ਨਹੀ ਚੇਤਿਆ ਬਿਖਿਆ ਸਿਉ ਲਪਟਾਨਾ ॥"
(ਗਉੜੀ ਕਬੀਰ ਜੀ, ੩੩੨-੧੫)

"ਪਾਥਰੁ ਲੇ ਪੂਜਹਿ ਮੁਗਧ ਗਵਾਰ ॥
ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ ॥"
(ਬਿਹਾਗੜਾ ਵਾਰ ਸਲੋਕ ਮ: ੧, ੫੫੬-੯)

ਅਸਚਰਜ ਦੀ ਗੱਲ ਹੈ ਜੋ ਕੁਦਰਤੀ ਮਸਜਿਦ [ਜਿਸਮ] ਵਿਚ

ਰਹਿਣ ਵਾਲਾ ਜਿਸ ਨੂੰ ਕੁਦਰਤ ਦੇ ਹੱਥਾਂ ਨੇ ਬਣਾਇਆ ਹੈ, ਉਹ ਇਨਸਾਨ ਦੇ ਹੱਥਾਂ ਦੇ ਬਣਾਏ ਹੋਏ ਨਕਲੀ ਮੰਦਰਾਂ ਮਸਜਿਦਾਂ ਆਦਿਕਾਂ ਵਿਚ ਦੁਖ ਉਠਾਂਦਾ ਫਿਰੇ !

ਤੁਲਸੀ ਸਾਹਿਬ ਜੀ ਫ਼ਰਮਾਂਦੇ ਹਨ:-"ਨਕਲੀ ਮਸਜਿਦ ਮੰਦਿਰੋਂ ਮੇਂ ਜਾਇ ਸਦਅਫ਼ਸੋਸ ਹੈ।ਕੁਦਰਤੀ ਮਸਜਿਦ ਕਾ ਸਾਕਿਨ ਦੁਖ ਉਠਾਨੇ ਕੇ ਲੀਏ।"

ਮੌਲਵੀ ਰੂਮ ਸਾਹਿਬ ਇਸ ਪਰਥਾਇ ਫ਼ਰਮਾਂਦੇ ਹਨ:-

ابلہاں تعظیم مسجد مے کنند  در جفائے اہل دل جد میکنند
آں مجاز است ایں حقیقت اے خراں  نیست مسجد جز درون اولیا !
مسجدے کو اندرون اولیاست  سجدہ گاہ جملہ ہست آنجا خداست

ਜਾਹਿਲ ਲੋਕ ਇੱਟਾਂ ਪੱਥਰਾਂ ਦੀਆਂ ਮਸਜਿਦਾਂ ਦੀ ਤਾਜ਼ੀਮ ਕਰਦੇ ਹਨ, ਪਰ ਦਰਵੇਸ਼ਾਂ ਨੂੰ, ਜਿਨ੍ਹਾਂ ਅੰਦਰ ਰੱਬ ਪਰਗਟ ਹੈ, ਦੁਖ ਦੇਣ ਦਾ ਜਤਨ ਕਰਦੇ ਹਨ, ਓਹ [ ਮਸਜਿਦਾਂ ਨੂੰ ਸਜਦਾ ਕਰਨਾ ] ਕੇਵਲ ਮਜਾਜ਼ੀ [ ਬਾਹਰ ਮੁਖੀ ] ਕਾਰਵਾਈ ਹੈ, ਅਸਲੀ ਹਕੀਕਤ ਇਹ ਹੈ ਕਿ ਵਲੀਆਂ ਦੇ ਅੰਦਰ ਤੋਂ ਛੁਟ ਹੋਰ ਕੋਈ ਸਚੀ ਮਸਜਿਦ ਨਹੀਂ, ਓਹ ਮਸਜਿਦ ਜੋ ਵਲੀਆਂ ਦੇ ਅੰਦਰ ਹੈ ਸਾਰਿਆਂ ਦੇ ਸਜਦਾ ਕਰਨ ਦੀ ਜਗ੍ਹਾ ਹੈ, ਕਿਉਂ ਜੋ ਉਥੇ ਖ਼ੁਦਾ ਪਰਗਟ ਹੈ।ਇਨਸਾਨ ਵਿਚ ਪੰਚ ਤੱਤ ਪੂਰਨ ਹਨ,ਪਸ਼ੂਆਂ ਵਿਚ ਚਾਰ,ਪੰਖੀਆਂ ਵਿਚ ਤਿੰਨ,ਕੀੜਿਆਂ ਮਕੌੜਿਆਂ ਵਿਚ ਦੋ ਅਤੇ ਬਨਸਪਤੀ ਵਿਚ ਇਕ, ਉਸਨੂੰ ਹੇਠਲੀਆਂ ਜੂਨਾਂ (ਜਿਨ੍ਹਾਂ ਵਿਚ ਦੋ ਤਿੰਨ ਜਾਂ ਚਾਰ ਤੱਤ ਪ੍ਰਬਲ ਹਨ) ਦੀ ਪੂਜਾ ਉਚਿਤ ਨਹੀਂ।(ਦੇਖੋ ਧਿਆਨ ਦਾ ਪ੍ਰਕਰਣ) ਦੁਨੀਆਂ ਦਾ ਖ਼ਾਸਾ ਹਿੱਸਾ ਪਥਰ ਪੂਜਾ ਵਿਚ ਲਗਾ ਪਿਆ ਹੈ ਤੇ ਮੂਰਤੀ ਪੂਜਾ ਵਿਚ ਗਲਤਾਨ ਹੈ। ਮੂਰਤੀ ਪੂਜਾ ਕੀ ਹੈ, ਇਸਦਾ ਰਵਾਜ ਕਦ ਤੋਂ ਚਲਿਆ ਤੇ ਅਸਲੀ ਮੂਰਤੀ ਪੂਜਾ ਕੀ ਹੈ ਤੇ ਇਸਦਾ ਕੀ ਕੰਮ ਹੈ ? ਵਿਸਥਾਰ ਸਹਿਤ 'ਮੂਰਤੀ ਪੂਜਾ' ਦੇ ਪ੍ਰਕਰਣ ਵਿਚ ਪਾਠਕਾਂ ਦੇ ਵਿਚਾਰ ਲਈ ਵਖਰਾ ਦਿਤਾ ਜਾ ਰਿਹਾ ਹੈ। ਇਹਨਾਂ ਤੋਂ ਛੁਟ ਬਾਹਰਲੇ ਕਰਮਾਂ ਧਰਮਾਂ ਤੀਰਥਾਂ ਸੁਚ ਸੰਜਮ ਅਰਚਾ ਤੇ ਧੂਪ ਦੀਪ, ਜਪ ਤਪ ਤਿਲਕ ਇਸ਼ਨਾਨ ਤੇ ਗ੍ਰੰਥਾਂ ਦੇ ਕੇਵਲ ਪੜ੍ਹਣ ਆਦਿਕ ਨਾਲ ਜੀਵ ਨੂੰ ਸ਼ਾਂਤੀ ਨਹੀਂ ਆਂਵਦੀ ਤੇ ਨਾ ਹੀ ਮਾਲਕ ਦੀ ਪ੍ਰਾਪਤੀ ਹੁੰਦੀ ਹੈ।ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ ਕਿ ਕੇਵਲ ਖਟ ਕਰਮਾਂ, ਸੁਚ, ਸੰਜਮ ਤੇ ਇਸ਼ਨਾਨ ਆਦਿਕ ਕਰਕੇ ਪੂਜਾ ਕਰਨ ਤੋਂ ਪਾਰਬ੍ਰਹਮ ਦਾ ਰੰਗ ਨਹੀਂ ਲਗਦਾ,ਉਸਦੀ ਕਦਾਚਿਤ

ਕਲਿਆਣ ਨਹੀਂ।

"ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ ॥
ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ ॥"
(ਸਿਰੀ ਰਾਗੁ ਮ: ੫, ੭੦-੧੫)

"ਤੀਰਥ ਵਰਤ ਸੁਚਿ ਸੰਜਮੁ ਨਾਹੀ ਕਰਮੁ ਧਰਮੁ ਨਹੀ ਪੂਜਾ ॥
ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ ॥"
(ਸਿਰੀ ਰਾਗੁ ਮ: ੧, ੭੫-੧੭)

"ਖਟੁ ਸਾਸਤ ਬਿਚਰਤ ਮੁਖਿ ਗਿਆਨਾ॥ਪੂਜਾ ਤਿਲਕੁ ਤੀਰਥ ਇਸਨਾਨਾ॥
ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ ॥"
(ਮਾਝ ਮ: ੫, ੯੮-੩)

ਅਸਲੀ ਤੇ ਕਲਿਆਣਕਾਰੀ ਪੂਜਾ ਅੰਤਰ ਦੀ ਹੈ ਜੋ ਬਾਹਰਲੇ ਹੱਥਾਂ ਪੈਰਾਂ ਮੂੰਹ ਨਾਲ ਨਹੀਂ, ਸਗੋਂ ਮਨ ਯਾ ਹਿਰਦੇ ਨਾਲ ਹੁੰਦੀ ਹੈ।

"ਅੰਤਰਿ ਪੂਜਾ ਮਨ ਤੇ ਹੋਇ ॥ ਏਕੋ ਵੇਖੈ ਅਉਰੁ ਨ ਕੋਇ ॥"
(ਬਸੰਤ ਮ: ੩, ੧੧੭੩-੬)

"ਪੂਜਨ ਚਾਲੀ ਬ੍ਰਹਮ ਠਾਇ॥ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥"
(ਬਸੰਤੁ ਰਾਮਾਨੰਦ ਜੀ, ੧੧੯੫-੧੨)

'ਚਰਨ ਕਮਲ ਨਿਮਖ ਰਿਦੈ ਧਾਰੇ ॥ ਗੋਬਿੰਦ ਜਪਤ ਸਭਿ ਕਾਰਜ ਸਾਰੇ॥'
(ਪ੍ਰਭਾਤੀ ਮ: ੫,੧੩੪੯-੨)

ਉਹਾ ਪੂਜਾ ਸਫਲ ਹੈ, ਜਿਸ ਕਰਕੇ ਹਰਿ ਨਾਲ ਪ੍ਰੀਤਿ ਬਣੇ।

"ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥
ਬਿਨੁ ਹਰਿ ਪ੍ਰੀਤਿ ਹੋਰ ਪ੍ਰੀਤਿ ਸਭ ਝੂਠੀ ਇਕ ਖਿਨ ਮਹਿ ਬਿਸਰਿ ਸਭ ਜਾਇ॥"
(ਬੈਰਾੜੀ ਮ: ੪, ੭੨੦-੧੩)

ਸੱਚੀ ਪੂਜਾ ਦਿਲੀ ਪ੍ਰੇਮ ਤੇ ਤਨ ਮਨ ਦੇ ਫੁੱਲ ਚੜ੍ਹਾਵਣ ਕਰਕੇ ਹੁੰਦੀ ਹੈ।

"ਤੀਰਥ ਵਰਤ ਸੁਚਿ ਸੰਜਮੁ ਨਾਹੀ ਕਰਮੁ ਧਰਮੁ ਨਹੀ ਪੂਜਾ ॥
ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ ॥"
(ਸਿਰੀ ਰਾਗੁ ਮ: ੧, ੭੫-੧੭)

"ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥ ਅਵਰੁ ਨ ਫੂਲੁ ਅਨੂਪੁ ਨ ਪਾਵਉ॥
ਧੂਪ ਦੀਪ ਨਈਬੇਦਹਿ ਬਾਸਾ ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥
(ਗੂਜਰੀ ਸ੍ਰੀ ਰਵਿਦਾਸ ਜੀ, ੫੨੫-੧੩)

"ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ॥
ਪੂਜਾ ਅਰਚਾ ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ ॥"
(ਗੂਜਰੀ ਰਵਿਦਾਸ ਜੀ, ੫੨੫-੧੯)

ਜਦ ਪੂਜਾ ਕਰਨ ਵਾਲਾ ਤਰੱਕੀ ਕਰਦਾ ਹੈ ਤਾਂ ਉਹ ਮਾਲਕ ਨੂੰ ਪਰਿ-ਪੂਰਨ ਦੇਖਦਾ ਹੈ। ਤਦ ਉਸ ਪੁਰ ਸਾਰੇ ਫੁੱਲ ਆਦਿਕ ਅਗੇ ਹੀ ਚੜ੍ਹੇ ਪਏ ਦਿਸਦੇ ਹਨ, ਹੋਰ ਚੜ੍ਹਾਨ ਦੀ ਕੀ ਲੋੜ ਹੈ! ਤਨ ਮਨ ਤੇ ਧਨ ਵੀ ਸਾਡਾ ਨਹੀਂ, ਫਿਰ ਅਸੀਂ ਉਸ ਪੁਰ ਕੀ ਚੜ੍ਹਾ ਸਕਦੇ ਹਾਂ।

"ਏਕੋ ਰਵਿ ਰਹਿਆ ਸਭ ਠਾਈ॥ਅਵਰੁ ਨ ਦੀਸੈ ਕਿਸੁ ਪੂਜ ਚੜਾਈ॥"
(ਪ੍ਰਭਾਤੀ ਮ: ੧, ੧੩੪੫-੩)

ਗੁਰੂ ਅਰਜਨ ਸਾਹਿਬ ਜੀ ਦਸਦੇ ਹਨ ਕਿ ਪੂਜਾ ਦੇ ਯੋਗ ਕੇਵਲ ਉਹ ਮਾਲਕ ਹੀ ਹੈ ਉਸ ਨੂੰ ਛੱਡ ਕੇ ਹੋਰਨਾਂ ਦੀ ਪੂਜਾ ਵਿਚ ਜੋ ਲਗਦਾ ਹੈ ਸੋ ਆਤਮ ਘਾਤੀ ਹੈ।

"ਰਾਜ ਤੇ ਕੀਟ ਕੀਟ ਤੇ ਸੁਰਪਤਿ ਕਰਿ ਦੋਖ ਜਠਰ ਕਉ ਭਰਤੇ ॥
ਕ੍ਰਿਪਾ ਨਿਧਿ ਛੋਡਿ ਆਨ ਕਉ ਪੂਜਹਿ ਆਤਮ ਘਾਤੀ ਹਰਤੇ ॥"
(ਮਲਾਰ ਮ: ੫, ੧੨੬੭-੫)

ਉਹ ਕੁਲ ਮਾਲਕ ਆਕਾਰ ਤੇ ਨਿਰਾਕਾਰ ਦਾ ਆਧਾਰ ਹੈ, ਉਸਦੀ ਪੂਜਾ ਅਸੀਂ ਕਿਵੇਂ ਕਰ ਸਕਦੇ ਹਾਂ! ਮਾਲਕ 'ਨਾਮ' ਤੇ 'ਸ਼ਬਦ' ਹੋਕੇ ਸਾਰੀ ਪੈਦਾਇਸ਼ ਵਿਚ ਰਵਿ ਰਿਹਾ ਹੈ। ਸੋ 'ਨਾਮ' ਤੇ 'ਸ਼ਬਦ' ਕੁਲ ਮਾਲਕ ਹੈ ਤੇ ਉਸ ਦੀ ਪੂਜਾ ਮਾਲਕ ਦੀ ਪੂਜਾ ਹੈ [ਦੇਖੋ ਨਾਮ ਤੇ ਸ਼ਬਦ ਪ੍ਰਕਰਣ] ਗੁਰਬਾਣੀ ਦਸਦੀ ਹੈ ਕਿ ਅਸਲੀ ਪੂਜਾ ਹਰਿ ਦਾ ਸਿਮਰਨ ਤੇ ਨਾਮ ਹੈ ਤੇ ਨਾਮ ਦੀ ਪੂਜਾ ਮਾਲਕ ਨੂੰ ਪ੍ਰਵਾਨ ਹੈ।ਦੁਨੀਆਂ ਦੇ ਬਹੁਤ ਸਾਰੇ ਲੋਕ ਇਸ ਪੂਜਾ ਨੂੰ ਛੱਡਕੇ ਕੁਰਾਹੇ ਪਏ ਹੋਏ ਹਨ:-

"ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ ॥"
(ਗੂਜਰੀ ਮ: ੧, ੪੮੯-੫)

ਪਵਿਤ ਪਾਵਨ ਸੇ ਜਨ ਸਾਚੇ ਏਕ ਸਬਦਿ ਲਿਵ ਲਾਈ ॥
ਬਿਨੁ ਨਾਵੈ ਹੋਰ ਪੂਜ ਨ ਹੋਵੀ ਭਰਮਿ ਭੁਲੀ ਲੋਕਾਈ ॥
(ਰਾਮਕਲੀ ਮ: ੩, ੬੧੦-੯)

ਨਾਮ ਦੀ ਪੂਜਾ ਘਟਿ ਘਟਿ ਅੰਦਰ ਹੋ ਰਹੀ ਹੈ।

"ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ ॥
ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ ॥"(ਗੂਜਰੀ ਮ: ੧, ੪੮੯-੪)

ਜੀਵ ਮੋਹ ਮਾਇਆ ਦੀ ਜੇਵੜੀ (ਰੱਸੀ) ਨਾਲ ਬੱਧਾ ਪਿਆ ਹੈ। ਇਹ

ਜੇਵੜੀ ਕੇਵਲ ਸਤਿਗੁਰ ਤੋਂ ਹੀ ਕੱਟੀ ਜਾਂਦੀ ਹੈ ਤੇ ਉਸੀ ਤੋਂ ਅਸੀਂ ਨਾਮ ਦੇ ਪੁਜਾਰੀ ਬਣ ਸਕਦੇ ਹਾਂ।

"ਕਾਟਿ ਜੇਵਰੀ ਕੀਓ ਦਾਸਰੋ ਸੰਤਨ ਟਹਲਾਇਓ ॥
ਏਕ ਨਾਮ ਕੋ ਥੀਓ ਪੂਜਾਰੀ ਮੋਕਉ ਅਚਰਜੁ ਗੁਰਹਿ ਦਿਖਾਇਓ ॥"
(ਗਉੜੀ ਮ: ੫, ੨੦੯-੮)

ਪਰ ਨਾਮ ਦੀ ਪੂਜਾ ਕਿਸੀ ਗੁਰਮੁਖ ਤੋਂ ਹੀ ਬਣ ਸਕਦੀ ਹੈ।

"ਪੂਜਾ ਕਰਹਿ ਪਰੁ ਬਿਧਿ ਨਹੀ ਜਾਣਹਿ ਦੂਜੈ ਭਾਇ ਮਲੁ ਲਾਈ ॥
ਗੁਰਮੁਖਿ ਹੋਵੈ ਸੋ ਪੂਜਾ ਜਾਣੈ ਭਾਣਾ ਮਨਿ ਵਸਾਈ ॥"
(ਰਾਮਕਲੀ ਮ: ੩, ੯੧੦-੧੧)

ਮਨਮੁਖ ਤੋਂ ਇਹ ਪੂਜਾ ਨਹੀਂ ਹੋ ਸਕਦੀ।

"ਪੂਜਾ ਕਰੈ ਸਭੁ ਲੋਕੁ ਸੰਤਹੁ ਮਨਮੁਖਿ ਥਾਇ ਨ ਪਾਈ ॥"
(ਰਾਮਕਲੀ ਮ: ੧, ੯੧੦-੭)

ਇਹ ਅਸਲੀ ਗਿਆਨ ਧਿਆਨ ਜਾਂ ਨਾਮ ਦੀ ਪੂਜਾ ਦੀ ਦੌਲਤ ਗੁਰੂ ਤੋਂ ਹੀ ਮਿਲਦੀ ਹੈ।

"ਗੁਣ ਪੂਜਾ ਗਿਆਨ ਧਿਆਨ ਨਾਨਕ ਸਗਲ ਘਾਲ ॥
ਜਿਸੁ ਕਰਿ ਕਿਰਪਾ ਸਤਿਗੁਰੁ ਮਿਲੈ ਦਇਆਲ ॥" (ਗਉੜੀ ਮ: ੫, ੧੯੭-੩)

ਗੁਰੂ ਤੇ ਪ੍ਰਮੇਸ਼ਰ ਇਕ ਹਨ (ਦੇਖੋ ਗੁਰੂ ਪ੍ਰਕਰਣ)

"ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥"
(ਧਨਾਸਰੀ ਪੀਪਾ, ੬੯੫-੧੫)

"ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥
ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥"
(ਆਸਾ ਮ: ੪, ੪੪੨-੧੮)

ਜਦ ਤੀਕ ਜੀਵ ਉਸ ਉੱਚੀ ਤੇ ਸੂਖਮ ਗਤੀ ਨੂੰ ਨਹੀਂ ਪ੍ਰਾਪਤ ਹੁੰਦਾ ਜਿਸ ਕਰਕੇ ਮਾਲਕ ਦੀ ਨਿਜ ਸੇਵਾ ਕਰ ਸਕੇ, ਤਦ ਤੀਕ ਉਸ ਲਈ ਮਾਲਕ ਦੇ ਅਉਤਾਰ ਸਤਿਗੁਰ ਦੀ ਪੂਜਾ ਯੋਗ ਹੈ। ਸਤਿਗੁਰੂ 'ਨਾਮ' ਜਾਂ 'ਸ਼ਬਦ' ਸਰੂਪੀ ਹੈਨ, ਏਸ ਲਈ ਚਾਹੀਦਾ ਹੈ ਕਿ ਬਾਹਰਲੀਆਂ ਅੱਖਾਂ ਨਾਲ ਸਤਿਗੁਰਾਂ ਦੇ ਬਾਹਰਲੇ ਅਸਥੂਲ ਸਰੀਰ ਦਾ ਧਿਆਨ ਧਰਦਾ ਹੋਇਆ ਅੰਤਰੀ ਚੜ੍ਹਾਈ ਕਰਕੇ ਘਟ ਵਿਚ ਗੁਰਾਂ ਦੇ ਨੂਰੀ ਸਰੂਪ ਦਾ ਦਰਸ਼ਨ ਕਰੇ। ਜਦ ਦਿਲ ਦਾ ਦਿਲ ਨਾਲ ਰਾਹ ਬਣੇਗਾ, ਤਦ ਸ਼ਬਦ ਦੀ ਧੁਨ ਅੰਦਰ ਖੁਲ੍ਹ ਜਾਵੇਗੀ। ਗੁਰ ਭਗਤੀ ਪ੍ਰਮਾਰਥ ਦੀ ਪ੍ਰਾਪਤੀ ਦੀ ਪੌੜੀ ਹੈ। ਗੁਰੂ ਦੀ ਪੂਜਾ ਹਰਿ ਦੀ ਪੂਜਾ ਹੈ। ਗੁਰਬਾਣੀ ਇਸ ਪੁਰ ਬੜਾ ਜ਼ੋਰ ਦੇਂਦੀ ਹੈ। ਗੁਰੂ ਪ੍ਰਮੇਸ਼ਰ ਦੀ ਪੂਜਾ ਕਰੋ ਤਾਂ ਜੋ

ਤੁਹਾਡਾ ਕਲਿਆਣ ਹੋਵੇ:—

"ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥
ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥" (ਸਿਰੀ ਰਾਗੁ ਮ: ੫, ੫੨—੧੦)

"ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਕੋ ਜਾਪੈ ਹਰਿ ਮੰਤ੍ਰੁ ਜਪੈਨੀ ॥
ਗੁਰੁ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ ਨਿਤ ਸੇਵਹੁ ਦਿਨਸੁ ਸਭ ਰੈਨੀ॥
(ਬਿਲਾਵਲੁ ਮ: ੪, ੮੦੦—੫)

ਗੁਰੂ ਰਾਮਦਾਸ ਸਾਹਿਬ ਜੀ ਨੇ ਇਥੋਂ ਤੀਕ ਫ਼ਰਮਾ ਦਿਤਾ ਕਿ ਜੋ ਗੁਰੂ ਨੂੰ ਪੂਜਦਾ ਹੈ, ਉਹੀ ਮੇਰੇ ਪ੍ਰਭੂ ਨੂੰ ਭਾਂਵਦਾ ਹੈ—

"ਜੋ ਗੁਰ ਕਉ ਜਨੁ ਪੂਜੇ ਸੇਵੇ ਸੋ ਜਨੁ ਮੇਰੇ ਹਰਿ ਪ੍ਰਭ ਭਾਵੈ ॥
ਹਰਿ ਕੀ ਸੇਵਾ ਸਤਿਗੁਰੁ ਪੂਜਹੁ ਕਰਿ ਕਿਰਪਾ ਆਪਿ ਤਰਾਵੈ ॥"
(ਮਲਾਰ ਮ: ੪, ੧੨੬੪—੨)

ਗੀਤਾ ਦੇ ਅਧਿਆਇ ਨੰ: ੧੨ ਤੇ ਸ਼ਲੋਕ ਨੰ: ੫ ਤੇ ੮ ਵਿਚ ਵੀ ਭਗਵਾਨ ਕ੍ਰਿਸ਼ਨ ਜੀ ਗੁਰੂ ਦੇ ਤੌਰ ਪੁਰ ਆਪਣੇ ਸਿਖ ਅਰਜਨ ਨੂੰ ਉਪਦੇਸ਼ ਦਿੰਦੇ ਹਨ—

"ਲੋਕਾਂ ਦਾ ਚਿੱਤ ਅਵਜਕਤ ਵਿਚ ਬੜਾ ਮੁਸ਼ਕਲ ਲਗਦਾ ਹੈ, ਕਿਉਂ ਜੋ ਅਵਜਕਤ ਉਪਾਸ਼ਨਾ ਦਾ ਮਾਰਗ ਅਤਿਅੰਤ ਕਸ਼ਟ ਨਾਲ ਹੀ ਸਿਧ ਹੁੰਦਾ ਹੈ।"

"ਤਿਸ ਕਰਕੇ ਤੂੰ (ਹੇ ਅਰਜਨ) ਮੇਰੇ ਵਿਚ ਹੀ ਮਨ ਲਗਾ (ਅਰਥਾਤ ਸਤਿਗੁਰ ਸਰੂਪ ਵਿਚ) ਬੁੱਧੀ ਨੂੰ ਥਿਰ ਕਰ ਤਾਂ ਇਸ ਥੀਂ ਤੂੰ ਅਵਸ਼ ਹੀ ਓੜਕ ਮੇਰੇ ਵਿਚ ਹੀ ਨਿਵਾਸ ਕਰੇਂਗਾ।" ਵਿਸਥਾਰ ਲਈ ਭਗਤੀ ਦਾ ਪ੍ਰਕਰਣ ਦੇਖੋ।

ਹਰਿ ਦੀ ਪੂਜਾ ਸਤਿਗੁਰੂ ਨੂੰ ਪੂਜਣਾ ਹੈ, ਸਤਿਗੁਰੂ ਤੋਂ ਨਾਮ ਦੀ ਪੂਜਾ ਦਾ ਵੱਲ ਆ ਜਾਂਦਾ ਹੈ ਤੇ ਇਕ ਦਿਨ ਉਸਨੂੰ ਸਾਰੇ ਜਗਤ ਵਿਚ ਮਾਲਕ ਦਾ ਰੂਪ ਦਿਸਦਾ ਹੈ, ਜੋ ਉਸਦੇ ਅੰਦਰ ਜ਼ਾਹਿਰਾ ਜ਼ਹੂਰ ਨਜ਼ਰੀ ਆਂਵਦਾ ਹੈ:—

"ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥" (ਆਸਾ ਮ: ੫, ੩੯੭—੭)

ਐਸੀ ਦੁਰਲਭ ਪੂਜਾ ਮਾਲਕ ਆਪ ਬਖ਼ਸ਼ੇ ਤਦ ਹੀ ਨਸੀਬ ਹੁੰਦੀ ਹੈ। ਉਸਨੂੰ ਤਦ ਸਤਿਗੁਰ ਦੀ ਰਸਾਈ ਹੁੰਦੀ ਹੈ, ਜੋ ਉਸਨੂੰ ਨਾਮ ਦੀ ਪੂਜਾ ਦਾ ਭਾਗੀ ਬਣਾ ਦੇਂਦਾ ਹੈ। ਬੜੇ ਹੀ ਉੱਚੇ ਭਾਗ ਹੋਣ ਤਾਂ ਸਤਿਗੁਰ ਦੇ ਚਰਨਾਂ ਦੀ ਪੂਜਾ ਪ੍ਰਾਪਤ ਹੁੰਦੀ ਹੈ—

"ਵਡੈ ਭਾਗਿ ਪੂਜ ਗੁਰ ਚਰਨਾ ॥ ਸਗਲ ਤਿਆਗਿ ਪਾਈ ਪ੍ਰਭ ਸਰਨਾ॥"
(ਆਸਾ ਮ: ੫, ੩੯੫—੧੯)

ਮੌਲਵੀ ਰੂਮ ਸਾਹਿਬ .ਫ਼ਰਮਾਂਦੇ ਹਨ:-

نمازِ زاہداں سجود است - نمازِ عاشقاں ترکِ وجود است
پنج وقت آمد نمازے رہنموں عاشقاں رانے صلوٰۃ دائموں

ਅਰਥ–ਜ਼ਾਹਿਦਾਂ (ਬਾਹਰਮੁਖੀਆਂ) ਦੀ ਨਮਾਜ਼ ਸਜਦਾ ਆਦਿਕ ਹੈ। ਆਸ਼ਕਾਂ ਦੀ ਨਮਾਜ਼ ਖ਼ਾਕੀ ਵਜੂਦ ਨੂੰ ਛਡਕੇ ਰੂਹਾਨੀ ਮੰਜ਼ਲਾਂ ਪੁਰ ਪਹੁੰਚਣਾ ਹੈ। ਹੇ ਆਗੂ ! ਸ਼ਰਈ ਲੋਕਾਂ ਵਾਸਤੇ ਪੰਜ ਵਕਤ ਦੀ ਨਮਾਜ਼ ਮੁਕੱਰਰ ਹੈ। ਆਸ਼ਕਾਂ ਲਈ ਅੰਦਰ ਦੀ ਅਵਾਜ਼ (ਅਨਹਦ ਧੁਨ) ਸੁਣਨਾ ਨਮਾਜ਼ ਹੈ।

--o--

# ਪੂਜਾ

## ੧. ਬਾਹਰਮੁਖੀ ਪੂਜਾ ਥੀਂ ਨਾ ਸ਼ਾਂਤਿ ਆਂਵਦੀ ਹੈ, ਨਾ ਸੁੱਚ ਨਾ ਹੀ ਪੂਜਾ ਕਰਨ ਵਾਲੇ ਦੀ ਮਰਦਿਆਂ ਸਮ੍ਹਾਲ ਹੁੰਦੀ ਹੈ ਤੇ ਨਾ ਮਾਲਕ ਮਿਲਦਾ ਹੈ, ਇਹ ਸਭ ਫੋਕਾ ਧਰਮ ਹੈ

ਖਟੁ ਸਾਸਤ ਬਿਚਰਤ ਮੁਖਿ ਗਿਆਨਾ॥ ਪੂਜਾ ਤਿਲਕੁ ਤੀਰਥ ਇਸਨਾਨਾ॥
ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ॥
(ਮਾਝ ਮ: ੫, ੯੮-੩)

ਪੂਜਿ ਸਿਲਾ ਤੀਰਥ ਬਨ ਵਾਸਾ॥ ਭਰਮਤ ਡੋਲਤ ਭਏ ਉਦਾਸਾ॥
ਮਨਿ ਮੈਲੈ ਸੂਚਾ ਕਿਉ ਹੋਇ॥ ਸਾਚਿ ਮਿਲੈ ਪਾਵੈ ਪਤਿ ਸੋਇ॥
(ਧਨਾਸਰੀ ਮ: ੧, ੬੮੬-੧੨)

ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ॥ ਜਾਕੈ ਰਿਦੈ ਭਾਉ ਹੈ ਦੂਜਾ॥
ਰੇ ਜਨ ਮਨੁ ਮਾਧਉ ਸਿਉ ਲਾਈਐ॥ ਚਤੁਰਾਈ ਨ ਚਤੁਰ ਭੁਜੁ ਪਾਈਐ॥
(ਗਉੜੀ ਕਬੀਰ ਜੀ, ੩੨੪-੧੨)

ਸਰਜੀਉ ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ॥
ਰਾਮ ਨਾਮ ਕੀ ਗਤਿ ਨਹੀ ਜਾਨੀ ਭੈ ਡੂਬੇ ਸੰਸਾਰੀ॥
(ਗਉੜੀ ਕਬੀਰ ਜੀ, ੩੩੨-੧੪)

ਅਤਿ ਸੁਚਿ ਤੇਰੀ ਪਾਕਸਾਲ॥ ਕਰਿ ਇਸਨਾਨੁ ਪੂਜਾ ਤਿਲਕੁ ਲਾਲ॥
ਗਲੀ ਗਰਬਹਿ ਮੁਖਿ ਗੋਵਹਿ ਗਿਆਨ॥ ਸਭਿ ਬਿਧਿ ਖੋਈ ਲੋਭਿ ਸੁਆਨ॥
(ਆਸਾ ਮ: ੫, ੩੭੪-੩)

ਇਕਨਾ ਵਖਤ ਖੁਆਈਅਹਿ ਇਕਨ੍ਾ ਪੂਜਾ ਜਾਇ ॥
ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ॥
ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥

(ਆਸਾ ਮ: ੧, ੪੧੭–੧੦)

ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ॥
ਛੋਡੀਲੇ ਪਾਖੰਡਾ ॥ ਨਾਮਿ ਲਇਐ ਜਾਹਿ ਤਰੰਦਾ ॥

(ਆਸਾ ਵਾਰ ਮ: ੧, ੪੭੧–੧੬)

ਪੂਜਾ ਵਰਤ ਤਿਲਕ ਇਸਨਾਨਾ ਪੁੰਨ ਦਾਨ ਬਹੁ ਦੈਨ ॥
ਕਹੂੰ ਨ ਭੀਜੈ ਸੰਜਮ ਸੁਆਮੀ ਬੋਲਹਿ ਮੀਠੇ ਬੈਨ ॥

(ਧਨਾਸਰੀ ਮ: ੫, ੬੭੪–੬)

ਵਰਤੁ ਨੇਮੁ ਨਿਤਾ ਪ੍ਰਤਿ ਪੂਜਾ ॥ ਬਿਨੁ ਬੂਝੇ ਸਭੁ ਭਾਉ ਹੈ ਦੂਜਾ ॥

(ਬਿਲਾਵਲੁ ਮ: ੩, ੮੪੧–੧੬)

ਘਰਿ ਨਾਰਾਇਣੁ ਸਭਾ ਨਾਲਿ ॥ ਪੂਜ ਕਰੇ ਰਖੈ ਨਾਵਾਲਿ ॥
ਕੂੰਗੂ ਚੰਨਣੁ ਫੁਲ ਚੜਾਏ ॥ ਪੈਰੀ ਪੈ ਪੈ ਬਹੁਤੁ ਮਨਾਏ ॥
ਮਾਣੂਆ ਮੰਗਿ ਮੰਗਿ ਪੈਨ੍ੈ ਖਾਇ ॥ ਅੰਧੀ ਕੰਮੀ ਅੰਧ ਸਜਾਇ ॥
ਭੁਖਿਆ ਦੇਇ ਨ ਮਰਦਿਆ ਰਖੈ ॥ ਅੰਧਾ ਝਗੜਾ ਅੰਧੀ ਸਥੈ ॥

(ਸਾਰੰਗ ਵਾਰ ਸਲੋਕ ਮ: ੧, ੧੨੪੦–੧੮)

ਮਨ ਮਹਿ ਕ੍ਰੋਧੁ ਮਹਾ ਅਹੰਕਾਰਾ ॥ ਪੂਜਾ ਕਰਹਿ ਬਹੁਤੁ ਬਿਸਥਾਰਾ ॥
ਕਰਿ ਇਸਨਾਨੁ ਤਨਿ ਚਕ੍ਰ ਬਣਾਏ ॥ ਅੰਤਰ ਕੀ ਮਲੁ ਕਬਹੀ ਨ ਜਾਏ ॥

(ਪ੍ਰਭਾਤੀ ਮ: ੫, ੧੩੪੭–੧੯)

ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ ॥
ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ ॥

(ਰਾਮਕਲੀ ਮ: ੧, ੯੦੩–੩)

ਮਨਮੁਖਿ ਹੁਕਮੁ ਨ ਬੁਝੇ ਬਪੁੜੀ ਨਿਤ ਹਉਮੈ ਕਰਮ ਕਮਾਇ ॥
ਵਰਤ ਨੇਮੁ ਸੁਚ ਸੰਜਮੁ ਪੂਜਾ ਪਾਖੰਡਿ ਭਰਮੁ ਨ ਜਾਇ ॥
ਅੰਤਰਹੁ ਕੁਸੁਧੁ ਮਾਇਆ ਮੋਹਿ ਬੇਧੇ ਜਿਉ ਹਸਤੀ ਛਾਰੁ ਉਡਾਏ ॥
ਜਿਨਿ ਉਪਾਏ ਤਿਸੈ ਨ ਚੇਤਹਿ ਬਿਨੁ ਚੇਤੇ ਕਿਉ ਸੁਖੁ ਪਾਏ ॥
ਨਾਨਕ ਪਰਪੰਚੁ ਕੀਆ ਧੁਰਿ ਕਰਤੈ ਪੂਰਬਿ ਲਿਖਿਆ ਕਮਾਏ ॥

(ਸਲੋਕ ਮ: ੪, ੧੪੨੩–੩)

ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ ॥
ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ ॥

(ਸਿਰੀ ਰਾਗੁ ਮ: ੫, ੭੦–੧੫)

ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥
ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥
(ਸੋਰਠਿ ਮ: ੫, ੬੪੨-੪)

ਸਿਲ ਪੂਜਸਿ ਚਕ੍ਰ ਗਣੇਸੰ ॥ ਨਿਸਿ ਜਾਗਸਿ ਭਗਤਿ ਪ੍ਰਵੇਸੰ ॥
ਪਗ ਨਾਚਸਿ ਚਿਤੁ ਅਕਰਮੰ ॥ ਏ ਲੰਪਟ ਨਾਚ ਅਧਰਮੰ ॥
(ਪ੍ਰਭਾਤੀ ਭਗਤ ਬੇਣੀ ਜੀ, ੧੩੫੧-੧੪)

## ੨. ਮੂਰਤੀ ਪੂਜਾ ਨਿਸਫਲ ਹੈ

ਨਾਵਹਿ ਧੋਵਹਿ ਪੂਜਹਿ ਸੈਲਾ ॥ ਬਿਨੁ ਹਰਿ ਰਾਤੇ ਮੈਲੋ ਮੈਲਾ ॥
(ਰਾਮਕਲੀ ਮ: ੧, ੯੦੪-੧੪)

ਪੜ੍ਹਿ ਪੁਸ੍ਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥
ਮੁਖਿ ਝੂਠੁ ਬਿਭੂਖਨ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥
ਗਲਿ ਮਾਲਾ ਤਿਲਕ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥
ਜੋ ਜਾਨਸਿ ਬ੍ਰਹਮੰ ਕਰਮੰ ॥ ਸਭ ਫੋਕਟ ਨਿਸਚੈ ਕਰਮੰ ॥
(ਸਹਸਕ੍ਰਿਤੀ ਮ: ੧, ੧੩੫੩-੮)

ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮੁ ਨਹੀ ਜਾਨਾ ॥
ਕਹਤ ਕਬੀਰ ਅਕੁਲੁ ਨਹੀ ਚੇਤਿਆ ਬਿਖਿਆ ਸਿਉ ਲਪਟਾਨਾ ॥
(ਗਉੜੀ ਬੈਰਾਗਣਿ ਕਬੀਰ ਜੀ, ੩੩੨-੧੫)

ਪਾਥਰੁ ਲੇ ਪੂਜਹਿ ਮੁਗਧ ਗਵਾਰ ॥
ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ ॥ (ਬਿਹਾਗੜਾ ਮ:੧, ੫੫੬-੯)

ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥
ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥
(ਸੋਰਠਿ ਮ: ੧, ੬੩੭-੬)

ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ ॥
ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ ॥
(ਸੋਰਠਿ ਕਬੀਰ ਜੀ, ੬੫੪-੪)

ਜੋ ਪਾਥਰ ਕਉ ਕਹਤੇ ਦੇਵ ॥ ਤਾਕੀ ਬਿਰਥਾ ਹੋਵੈ ਸੇਵ ॥
ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥
(ਭੈਰਉ ਕਬੀਰ ਜੀ, ੧੧੬੦-੫)

ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ ॥
ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ ॥
(ਮਲਾਰ ਮ: ੪, ੧੨੬੪-੩)

## ੩. ਮਨ ਤਨ ਧਨ ਹਰਿ ਦਾ ਹੈ, ਅਸੀਂ ਕੀ ਫੁੱਲ ਚੜ੍ਹਾ ਸਕਦੇ ਹਾਂ !

ਮਨੁ ਤਨੁ ਧਨੁ ਸਭੁ ਪ੍ਰਭੂ ਕੇਰਾ ਕਿਆ ਕੋ ਪੂਜ ਚੜ੍ਹਾਵਏ ॥
ਜਿਸੁ ਹੋਇ ਕ੍ਰਿਪਾਲੁ ਦਇਆਲੁ ਸੁਆਮੀ ਸੋ ਪ੍ਰਭ ਅੰਕਿ ਸਮਾਵਏ ॥
(ਬਿਹਾਗੜਾ ਮ: ੫, ੫੪੨-੯)

## ੪. ਉਹ ਪੂਜਾ ਸਫਲ ਹੈ ਜਿਸ ਥੀਂ ਹਰਿ ਨਾਲ ਪ੍ਰੀਤਿ ਬਣੇ

ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥
ਬਿਨੁ ਹਰਿ ਪ੍ਰੀਤਿ ਹੋਰ ਪ੍ਰੀਤਿ ਸਭ ਝੂਠੀ ਇਕ ਖਿਨ ਮਹਿ ਬਿਸਰਿ ਸਭ ਜਾਇ ॥
(ਬੈਰਾੜੀ ਮ: ੪, ੭੨੦-੧੩)

## ੫. ਅਕਾਲ ਮੂਰਤ ਗੁਰਦੇਵ ਤੋਂ ਮਨ ਕੁਰਬਾਨ ਕਰਨ ਤੇ ਉਸਦੇ ਬਚਨ ਸੱਤ ਮੰਨਣ ਕਰਕੇ ਪੂਜਾ ਹੋਂਦੀ ਹੈ

ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾ ਕੀ ਕਰਿ ਮਨ ਸੇਵਾ ॥
ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰ ਦੇਵਾ ॥
(ਸੋਰਠਿ ਮ: ੫, ੬੧੪-੧੨)

ਸੇਵਕ ਸਿਖ ਪੂਜਣ ਸਭਿ ਆਵਹਿ ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥
ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥
(ਧਨਾਸਰੀ ਮ: ੪, ੬੬੯-੧੫)

## ੬. ਇਕੋ ਮਾਲਕ ਸਭ ਥਾਈਂ ਰਵਿ ਰਹਿਆ ਹੈ, ਉਸ ਪੁਰ ਪੂਜਾ ਦੇ ਫੁੱਲ ਚੜ੍ਹਾਣ ਦੀ ਲੋੜ ਨਹੀਂ

ਤੇਰੀ ਮੂਰਤਿ ਏਕਾ ਬਹੁਤੁ ਰੂਪ ॥ ਕਿਸੁ ਪੂਜ ਚੜ੍ਹਾਵਉ ਦੇਉ ਧੂਪ ॥
(ਬਸੰਤੁ ਮ: ੧, ੧੧੬੮-੧੧)

ਮਨ ਤੇ ਬਿਨਸੈ ਸਗਲਾ ਭਰਮੁ ॥ ਕਰਿ ਪੂਜੈ ਸਗਲ ਪਾਰਬ੍ਰਹਮੁ ॥
(ਗਉੜੀ ਮ: ੫, ੨੭੪-੧੧)

ਰੁਤਿ ਆਈਲੇ ਸਰਸ ਬਸੰਤ ਮਾਹਿ ॥ ਰੰਗਿ ਰਾਤੇ ਰਵਹਿ ਸਿ ਤੇਰੈ ਚਾਇ॥
ਕਿਸੁ ਪੂਜ ਚੜ੍ਹਾਵਉ ਲਗਉ ਪਾਇ ॥ (ਬਸੰਤੁ ਮ: ੧, ੧੧੬੮-੯)

ਏਕੋ ਰਵਿ ਰਹਿਆ ਸਭ ਠਾਈ ॥ ਅਵਰੁ ਨ ਦੀਸੈ ਕਿਸੁ ਪੂਜ ਚੜਾਈ ॥
(ਪ੍ਰਭਾਤੀ ਮ: ੧, ੧੩੪੫-੩)

ਗੁਰਿ ਕਹਿਆ ਅਵਰੁ ਨਹੀ ਦੂਜਾ ॥ ਕਿਸੁ ਕਹੁ ਦੇਖਿ ਕਰਉ ਅਨ ਪੂਜਾ॥
(ਗਉੜੀ ਮ: ੧, ੨੨੪–੯)

ਰਾਮ ਨਾਮੁ ਜਪਿ ਅੰਤਰਿ ਪੂਜਾ॥ਗੁਰ ਸਬਦੁ ਵੀਚਾਰਿ ਅਵਰੁ ਨਹੀ ਦੂਜਾ ॥
(ਪ੍ਰਭਾਤੀ ਮ: ੧, ੧੩੪੫–੩)

## ੭. ਮਾਲਕ ਨੂੰ ਛੱਡ ਕੇ ਹੋਰ ਕਿਸੇ ਦੀ ਪੂਜਾ ਕਰਨਾ ਆਤਮ ਘਾਤ ਕਰਨਾ ਹੈ

ਰਾਜ ਤੇ ਕੀਟ ਕੀਟ ਤੇ ਸੁਰਪਤਿ ਕਰਿ ਦੋਖ ਜਠਰ ਕਉ ਭਰਤੇ ॥
ਕ੍ਰਿਪਾ ਨਿਧਿ ਛੋਡਿ ਆਨ ਕਉ ਪੂਜਹਿ ਆਤਮ ਘਾਤੀ ਹਰਤੇ ॥
(ਮਲਾਰ ਮ: ੫, ੧੨੬੭–੫)

## ੮. ਦਿਲੀ ਪ੍ਰੇਮ ਅਤੇ ਤਨ ਮਨ ਦੇ ਫੁੱਲ ਚੜ੍ਹਾਣ ਤੋਂ ਪੂਜਾ ਪ੍ਰਵਾਣ ਹੋਂਦੀ ਹੈ

ਤੀਰਥ ਵਰਤ ਸੁਚਿ ਸੰਜਮੁ ਨਾਹੀ ਕਰਮੁ ਧਰਮੁ ਨਹੀ ਪੂਜਾ ॥
ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ ॥
(ਸਿਰੀ ਰਾਗੁ ਮ: ੧, ੭੫–੧੭)

ਪੂਜਾ ਪ੍ਰੇਮ ਮਾਇਆ ਪਰਜਾਲਿ ॥ ਏਕੋ ਵੇਖਹੁ ਅਵਰੁ ਨ ਭਾਲਿ ॥
(ਆਸਾ ਮ: ੧, ੩੫੫–੫)

ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥ਅਵਰੁ ਨ ਫੂਲੁ ਅਨੂਪੁ ਨ ਪਾਵਉ॥
ਧੂਪ ਦੀਪ ਨਈਬੇਦਹਿ ਬਾਸਾ ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥
ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥
ਪੂਜਾ ਅਰਚਾ ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ ॥
(ਗੂਜਰੀ ਰਵਿਦਾਸ ਜੀ ੫੨੫–੧੩)

ਪੂਜਾ ਅਰਚਾ ਸੇਵਾ ਬੰਦਨ ਇਹੈ ਟਹਲ ਮੋਹਿ ਕਰਨਾ ॥
ਬਿਗਸੈ ਮਨੁ ਹੋਵੈ ਪਰਗਾਸਾ ਬਹੁਰਿ ਨ ਗਰਭੈ ਪਰਨਾ ॥
(ਦੇਵ ਗੰਧਾਰੀ ਮ: ੫, ੫੩੧–੯)

ਮਨੁ ਸੰਪਟੁ ਜਿਤੁ ਸਤਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ ॥
ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ਹ ਬਿਧਿ ਸਾਹਿਬੁ ਰਵਤੁ ਰਹੈ ॥
(ਸੂਹੀ ਮ: ੧, ੭੨੮–੬)

ਹਜ ਕਾਬੈ ਜਾਉ ਨ ਤੀਰਥ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥
ਪੂਜਾ ਕਰਉ ਨ ਨਿਵਾਜ ਗੁਜਾਰਉ॥ਏਕ ਨਿਰੰਕਾਰ ਲੇ ਰਿਦੈਨਮਸਕਾਰਉ॥
(ਭੈਰਉ ਮ: ੫, ੧੧੩੬–੧੩)

ਅੰਤਰਿ ਪੂਜਾ ਮਨ ਤੇ ਹੋਇ ॥ ਏਕੋ ਵੇਖੈ ਅਉਰੁ ਨ ਕੋਇ ॥
(ਬਸੰਤੁ ਮ: ੩, ੧੧੭੩-੬)

ਅਚੁਤ ਪੂਜਾ ਜੋਗ ਗੋਪਾਲ ॥
ਮਨੁ ਤਨੁ ਅਰਪਿ ਰਖਉ ਹਰਿ ਆਗੈ ਸਰਬ ਜੀਆ ਕਾ ਹੈ ਪ੍ਰਤਿਪਾਲ ॥
(ਬਿਲਾਵਲੁ ਮ: ੫, ੮੨੪-੧੩)

## ੯. ਅਸਲੀ ਪੂਜਾ ਹਰਿ ਦਾ ਸਿਮਰਨ ਤੇ ਨਾਮ ਦੀ ਕਮਾਈ ਹੈ

ਪ੍ਰਭ ਕੈ ਸਿਮਰਨਿ ਜਪ ਤਪ ਪੂਜਾ ॥ ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥
(ਗਉੜੀ ਮ: ੫, ੨੬੨-੧੮)

ਜਾਪ ਤਾਪ ਕੋਟਿ ਲਖ ਪੂਜਾ ਹਰਿ ਸਿਮਰਣ ਤੁਲਿ ਨ ਲਾਇਣ ॥
ਦੁਇ ਕਰ ਜੋੜਿ ਨਾਨਕੁ ਦਾਨੁ ਮਾਂਗੈ ਤੇਰੇ ਦਾਸਨਿ ਦਾਸ ਦਸਾਇਣੁ ॥
(ਨਟ ਮ: ੫, ੯੭੯-੧੫)

ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥
ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥ (ਗਉੜੀ ਮ: ੫, ੨੬੫-੯)

ਵਰਤ ਨੇਮ ਮਜਨ ਤਿਸੁ ਪੂਜਾ ॥ ਬੇਦ ਪੁਰਾਨ ਤਿਨਿ ਸਿਮ੍ਰਿਤਿ ਸੁਨੀਜਾ ॥
ਮਹਾ ਪੁਨੀਤ ਜਾਕਾ ਨਿਰਮਲ ਥਾਨੁ ॥ ਸਾਧ ਸੰਗਤਿ ਜਾਕੈ ਹਰਿ ਹਰਿ ਨਾਮੁ ॥
(ਆਸਾ ਮਹਲਾ ੫, ੩੯੩-੩)

ਹਰਿ ਜਸੁ ਕਰਮੁ ਧਰਮੁ ਪਤਿ ਪੂਜਾ ॥ ਕਾਮ ਕ੍ਰੋਧ ਅਗਨੀ ਮਹਿ ਭੂੰਜਾ ॥
(ਪ੍ਰਭਾਤੀ ਮ: ੧, ੧੩੪੫-੧)

ਓਸੁ ਅੰਤਰਿ ਨਾਮੁ ਨਿਧਾਨੁ ਹੈ ਨਾਮੋ ਪਰਵਰਿਆ ॥
ਨਾਉ ਪੂਜੀਐ ਨਾਉ ਮੰਨੀਐ ਨਾਇ ਕਿਲਵਿਖ ਸਭ ਹਿਰਿਆ ॥
(ਸਿਰੀ ਰਾਗ ਵਾਰ ਮ: ੪, ੮੭-੪)

ਸੂਤਕਿ ਕਰਮ ਨ ਪੂਜਾ ਹੋਇ ॥ ਨਾਮਿ ਰਤੇ ਮਨੁ ਨਿਰਮਲੁ ਹੋਇ ॥
(ਗਉੜੀ ਮ: ੩, ੨੨੯-੧੫)

ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ ॥
(ਗੂਜਰੀ ਮ: ੧, ੪੮੯-੫)

ਪੁੰਨ ਦਾਨ ਪੂਜਾ ਪਰਮੇਸੁਰ ਹਰਿ ਕੀਰਤਿ ਤਤੁ ਬੀਚਾਰੇ ॥
ਗੁਨ ਗਾਵਤ ਅਤੁਲ ਸੁਖੁ ਪਾਇਆ ਠਾਕੁਰ ਅਗਮ ਅਪਾਰੇ ॥
(ਟੋਡੀ ਮ: ੫, ੭੧੮-੨)

ਮੰਨੇ ਨਾਮੁ ਸਚੀ ਪਤਿ ਪੂਜਾ ॥ ਕਿਸੁ ਵੇਖਾ ਨਾਹੀ ਕੋ ਦੂਜਾ ॥
(ਬਿਲਾਵਲੁ ਮ: ੧, ੮੩੨-੧)

ਦਾਝਿ ਗਏ ਤ੍ਰਿਣ ਪਾਪ ਸੁਮੇਰ ॥ ਜਪਿ ਜਪਿ ਨਾਮੁ ਪੂਜੇ ਪ੍ਰਭ ਪੈਰ ॥
(ਰਾਮਕਲੀ ਮ: ੫, ੮੯੯-੩)

ਪੂਜਾ ਕਰੈ ਸਭੁ ਲੋਕੁ ਸੰਤਹੁ ਮਨਮੁਖਿ ਥਾਇ ਨ ਪਾਈ ॥
ਸਬਦਿ ਮਰੈ ਮਨੁ ਨਿਰਮਲੁ ਸੰਤਹੁ ਏਹ ਪੂਜਾ ਥਾਇ ਪਾਈ ॥
(ਰਾਮਕਲੀ ਮ: ੩,੯੧੦-੭)

ਪਵਿਤ ਪਾਵਨ ਸੇ ਜਨ ਸਾਚੇ ਏਕ ਸਬਦਿ ਲਿਵ ਲਾਈ ॥
ਬਿਨੁ ਨਾਵੈ ਹੋਰ ਪੂਜ ਨ ਹੋਵੀ ਭਰਮਿ ਭੁਲੀ ਲੋਕਾਈ ॥
(ਰਾਮਕਲੀ ਮ: ੩, ੯੧੦-੮)

ਬ੍ਰਹਮਣੁ ਬ੍ਰਹਮੁ ਗਿਆਨ ਇਸਨਾਨੀ ਹਰਿ ਗੁਣ ਪੂਜੇ ਪਾਤੀ ॥
ਏਕੋ ਨਾਮੁ ਏਕੋ ਨਾਰਾਇਣੁ ਤ੍ਰਿਭਵਣ ਏਕਾ ਜੋਤੀ ॥ (ਮਾਰੂ ਮ: ੧, ੯੯੨-੧੩)

ਹਰਿ ਨਾਮੁ ਚੇਤਾ ਅਵਰੁ ਨ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥
ਪੂਰੈ ਗੁਰਿ ਸਭੁ ਸਚੁ ਦਿਖਾਇਆ ਸਚੈ ਨਾਮਿ ਨਿਵਾਸੀ ਹੇ ॥
(ਮਾਰੂ ਮ: ੩, ੧੦੪੮-੧੧)

ਪੂਜਾ ਜਾਪ ਤਾਪ ਇਸਨਾਨ ॥ ਸਿਮਰਤ ਨਾਮ ਭਏ ਨਿਹਕਾਮ ॥
(ਭੈਰਉ ਮ: ੫, ੧੧੩੭-੧੪)

ਅਨਿਕ ਨਾਦ ਅਨਿਕ ਬਾਜ ਨਿਮਖ ਨਿਮਖ ਅਨਿਕ ਸ੍ਵਾਦ
ਅਨਿਕ ਦੋਖ ਅਨਿਕ ਰੋਗ ਮਿਟਹਿ ਜਸ ਸੁਨੀ ॥
ਨਾਨਕ ਸੇਵ ਅਪਾਰ ਦੇਵ ਤਟਹ ਖਟਹ ਬਰਤ ਪੂਜਾ
ਗਵਨ ਭਵਨ ਜਾਤ੍ਰ ਕਰਨ ਸਗਲ ਫਲ ਪੁਨੀ ॥
(ਭੈਰਉ ਮ: ੫, ੧੧੫੩-੪)

ਬ੍ਰਹਮ ਨਾਮ ਗੁਣ ਸਾਖ ਤਰੋਵਰ ਨਿਤ ਚੁਨਿ ਚੁਨਿ ਪੂਜ ਕਰੀਜੈ ॥
ਆਤਮ ਦੇਉ ਦੇਉ ਹੈ ਆਤਮੁ ਰਸਿ ਲਾਗੈ ਪੂਜ ਕਰੀਜੈ ॥
(ਕਲਿਆਨ ਮ: ੪, ੧੩੨੫-੭)

ਅਨਦਿਨੁ ਸਹਜਿ ਰਹੈ ਰੰਗਿ ਰਾਤਾ ਰਾਮ ਨਾਮੁ ਰਿਦ ਪੂਜਾ ॥
ਨਾਨਕ ਗੁਰਮੁਖਿ ਏਕੁ ਪਛਾਣੈ ਅਵਰੁ ਨ ਜਾਣੈ ਦੂਜਾ ॥
(ਸੂਹੀ ਮ: ੪, ੭੭੫-੮)

ਅਠਸਠਿ ਤੀਰਥ ਪੁੰਨ ਪੂਜਾ ਨਾਮੁ ਸਾਚਾ ਭਾਇਆ ॥
ਆਪਿ ਸਾਜੇ ਥਾਪਿ ਵੇਖੈ ਤਿਸੈ ਭਾਣਾ ਭਾਇਆ ॥
(ਸੂਹੀ ਮ: ੧, ੭੬੬-੧੯)

ਸਾਲਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ ॥
ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ ॥
(ਬਸੰਤੁ ਮ: ੧, ੧੧੭੧-੨)

## ੧੦. ਨਾਮ ਦੀ ਪੂਜਾ ਘਟ ਅੰਦਰ ਹੋਂਦੀ ਹੈ

ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ ॥
ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ ॥ (ਗੂਜਰੀ ਮ: ੧, ੪੮੯-੪)

ਅਨਦਿਨੁ ਸਹਜਿ ਰਹੈ ਰੰਗਿ ਰਾਤਾ ਰਾਮ ਨਾਮੁ ਰਿਦ ਪੂਜਾ ॥
ਨਾਨਕ ਗੁਰਮੁਖਿ ਏਕੁ ਪਛਾਣੈ ਅਵਰੁ ਨ ਜਾਣੈ ਦੂਜਾ ॥
(ਸੂਹੀ ਮ: ੪, ੭੭੫-੮)

ਰਾਮ ਨਾਮੁ ਜਪਿ ਅੰਤਰਿ ਪੂਜਾ ॥
ਗੁਰ ਸਬਦੁ ਵੀਚਾਰਿ ਅਵਰੁ ਨਹੀ ਦੂਜਾ ॥ (ਪ੍ਰਭਾਤੀ ਮ: ੧, ੧੩੪੫-੨)

ਅੰਤਰਿ ਪੂਜਾ ਮਨ ਤੇ ਹੋਇ ॥ ਏਕੋ ਵੇਖੈ ਅਉਰੁ ਨ ਕੋਇ ॥
(ਬਸੰਤੁ ਮ: ੩, ੧੧੭੩-੬)

ਏਕ ਦਿਵਸ ਮਨ ਭਈ ਉਮੰਗ ॥ ਘਸਿ ਚੰਦਨ ਚੋਆ ਬਹੁ ਸੁਗੰਧ ॥
ਪੂਜਨ ਚਾਲੀ ਬ੍ਰਹਮ ਠਾਇ ॥ ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥
(ਬਸੰਤੁ ਰਾਮਾਨੰਦ ਜੀ, ੧੧੯੫-੧੨)

ਅਜਰੁ ਜਰੈ ਤ ਨਉ ਕੁਲ ਬੰਧੁ ॥ ਪੂਜੈ ਪ੍ਰਾਣ ਹੋਵੈ ਥਿਰੁ ਕੰਧੁ ॥
ਕਹਾਂ ਤੇ ਆਇਆ ਕਹਾਂ ਏਹੁ ਜਾਣੁ ॥ ਜੀਵਤ ਮਰਤ ਰਹੈ ਪਰਵਾਣੁ ॥
(ਮਲਾਰ ਵਾਰ ਮ: ੧, ੧੨੮੯-੬)

ਹੋਮ ਜਗ ਉਰਧ ਤਪ ਪੂਜਾ ॥ ਕੋਟਿ ਤੀਰਥ ਇਸਨਾਨੁ ਕਰੀਜਾ ॥
ਚਰਨ ਕਮਲ ਨਿਮਖ ਰਿਦੈ ਧਾਰੇ ॥ ਗੋਬਿੰਦ ਜਪਤ ਸਭਿ ਕਾਰਜ ਸਾਰੇ ॥
(ਪ੍ਰਭਾਤੀ ਮ: ੫, ੧੩੪੯-੧)

## ੧੧. ਸਤਿਗੁਰ ਦੀ ਕ੍ਰਿਪਾ ਤੋਂ ਹੀ ਨਾਮ ਦੀ ਪੂਜਾ ਬਣਦੀ ਹੈ

ਕਾਟਿ ਜੇਵਰੀ ਕੀਓ ਦਾਸਰੋ ਸੰਤਨ ਟਹਲਾਇਓ ॥
ਏਕ ਨਾਮ ਕੋ ਥੀਓ ਪੂਜਾਰੀ ਮੋਕਉ ਅਚਰਜੁ ਗੁਰਹਿ ਦਿਖਾਇਓ ॥
(ਗਉੜੀ ਮ: ੫, ੨੦੯-੮)

ਕਵਨ ਸੁ ਪੂਜਾ ਤੇਰੀ ਕਰਉ ॥ ਕਵਨ ਸੁ ਬਿਧਿ ਜਿਤੁ ਭਵਜਲ ਤਰਉ ॥
ਕਵਨ ਤਪੁ ਜਿਤੁ ਤਪੀਆ ਹੋਇ ॥ ਕਵਨੁ ਸੁ ਨਾਮੁ ਹਉਮੈ ਮਲੁ ਖੋਇ ॥
ਗੁਣ ਪੂਜਾ ਗਿਆਨ ਧਿਆਨ ਨਾਨਕ ਸਗਲ ਘਾਲ ॥
ਜਿਸੁ ਕਰਿ ਕਿਰਪਾ ਸਤਿਗੁਰੁ ਮਿਲੈ ਦਇਆਲ ॥
(ਗਉੜੀ ਮ: ੫, ੧੮੭-੨)

## ੧੨. ਨਾਮ ਦੀ ਪੂਜਾ ਕੋਈ ਸੰਜਮੀ ਗੁਰਮੁਖ ਹੀ ਕਰ ਸਕਦਾ ਹੈ

ਹਰਿ ਕੀ ਪੂਜਾ ਦੁਲੰਭ ਹੈ ਸੰਤਹੁ ਕਹਣਾ ਕਛੂ ਨ ਜਾਈ ॥
ਸੰਤਹੁ ਗੁਰਮੁਖਿ ਪੂਰਾ ਪਾਈ ਨਾਮੋ ਪੂਜ ਕਰਾਈ ॥

(ਰਾਮਕਲੀ ਮ: ੩, ੯੧੦–੫)

ਗੁਰਮੁਖਿ ਆਪੁ ਪਛਾਣੈ ਸੰਤਹੁ ਰਾਮ ਨਾਮਿ ਲਿਵ ਲਾਈ ॥
ਆਪੇ ਨਿਰਮਲੁ ਪੂਜ ਕਰਾਏ ਗੁਰ ਸਬਦੀ ਥਾਇ ਪਾਈ ॥

(ਰਾਮਕਲੀ ਮ: ੩, ੯੧੦–੯)

ਪੂਜਾ ਕਰਹਿ ਪਰੁ ਬਿਧਿ ਨਹੀ ਜਾਣਹਿ ਦੂਜੈ ਭਾਇ ਮਲੁ ਲਾਈ ॥
ਗੁਰਮੁਖਿ ਹੋਵੈ ਸੁ ਪੂਜਾ ਜਾਣੈ ਭਾਣਾ ਮਨਿ ਵਸਾਈ ॥

(ਰਾਮਕਲੀ ਮ: ੩, ੯੧੦–੧੧)

ਜੇ ਕੋ ਐਸਾ ਸੰਜਮੀ ਹੋਇ ॥ ਕ੍ਰਿਆ ਵਿਸੇਖ ਪੂਜਾ ਕਰੇਇ ॥

(ਬਸੰਤੁ ਮ: ੩, ੧੧੬੯–੧੦)

ਗੁਰਮੁਖਿ ਨਾਦੁ ਬੇਦੁ ਹੈ ਗੁਰਮੁਖਿ ਗੁਰ ਪਰਚੈ ਨਾਮੁ ਧਿਆਵੈਗੋ ॥
ਹਰਿ ਹਰਿ ਰੂਪੁ ਹਰਿ ਰੂਪੋ ਹੋਵੈ ਹਰਿ ਜਨ ਕਉ ਪੂਜ ਕਰਾਵੈਗੋ ॥

(ਕਾਨੜਾ ਮ: ੪, ੧੩੧੧–੧੮)

## ੧੩. ਮਨਮੁਖ ਤੋਂ ਨਾਮ ਦੀ ਪੂਜਾ ਨਹੀਂ ਹੋ ਸਕਦੀ

ਜਪੁ ਤਪ ਸੰਜਮ ਵਰਤ ਕਰੇ ਪੂਜਾ ਮਨਮੁਖ ਰੋਗੁ ਨ ਜਾਈ ॥
ਅੰਤਰਿ ਰੋਗੁ ਮਹਾ ਅਭਿਮਾਨਾ ਦੂਜੈ ਭਾਇ ਖੁਆਈ (ਸੂਹੀ ਮ: ੪, ੭੩੨–੭)
ਪੂਜਾ ਕਰੈ ਸਭੁ ਲੋਕੁ ਸੰਤਹੁ ਮਨਮੁਖਿ ਥਾਇ ਨ ਪਾਈ ॥
ਸਬਦਿ ਮਰੈ ਮਨੁ ਨਿਰਮਲੁ ਸੰਤਹੁ ਏਹ ਪੂਜਾ ਥਾਇ ਪਾਈ ॥

(ਰਾਮਕਲੀ ਮ: ੩,੯੧੦–੭)

ਮਨਮੁਖਿ ਹੁਕਮੁ ਨ ਬੁਝੇ ਬਪੁੜੀ ਨਿਤ ਹਉਮੈ ਕਰਮ ਕਮਾਇ ॥
ਵਰਤ ਨੇਮੁ ਸੁਚ ਸੰਜਮੁ ਪੂਜਾ ਪਾਖੰਡਿ ਭਰਮੁ ਨ ਜਾਇ ॥

(ਸਲੋਕ ਮ: ੪, ੧੪੨੩–੩)

## ੧੪. ਜੋ ਹਰਿ ਦਾ ਨਾਮ ਜਪਦੇ ਹਨ ਤੇ ਸਤਿਗੁਰ ਨੂੰ ਪੂਜਦੇ ਹਨ, ਉਹਨਾਂ ਦੀ ਸਭ ਜਗਾ ਪੂਜਾ ਹੋਂਦੀ ਹੈ

ਹਰਿ ਕਥਾ ਸੁਣਹਿ ਸੇ ਧਨਵੰਤ ਦਿਸਹਿ ਜੁਗ ਮਾਹੀ ॥
ਤਿਨ ਕਉ ਸਭਿ ਨਿਵਹਿ ਅਨਦਿਨੁ ਪੂਜ ਕਰਾਹੀ ॥
ਸਹਜੇ ਗੁਣ ਰਵਹਿ ਸਾਚੇ ਮਨ ਮਾਹੀ ॥ (ਗਉੜੀ ਮ: ੩, ੨੩੧–੬)

ਹਰਿ ਗੁਣ ਗਾਇ ਸਦਾ ਤ੍ਰਿਪਤਾਸੀ ਫਿਰਿ ਭੂਖ ਨ ਲਾਗੈ ਆਇ ॥
ਦਹਦਿਸਿ ਪੂਜ ਹੋਵੈ ਹਰਿਜਨ ਕੀ ਜੋ ਹਰਿ ਹਰਿ ਨਾਮੁ ਧਿਆਏ ॥
(ਸੂਹੀ ਮ: ੩, ੭੬੮-੫)

ਜਿਨੀ ਗੁਰਮੁਖਿ ਨਾਮੁ ਧਿਆਇਆ ਤਿਨਾ ਫਿਰਿ ਬਿਘਨੁ ਨ ਹੋਈ ਰਾਮਰਾਜੇ ॥
ਜਿਨੀ ਸਤਿਗੁਰੁ ਪੁਰਖੁ ਮਨਾਇਆ ਤਿਨ ਪੂਜੇ ਸਭੁ ਕੋਈ ॥
(ਆਸਾ ਮ: ੪, ੪੫੧-੮)

ਸਤਿਗੁਰੁ ਭੇਟੇ ਤਾ ਪਾਰਸੁ ਹੋਵੈ ਪਾਰਸੁ ਹੋਇ ਤ ਪੂਜ ਕਰਾਏ ॥
ਜੋ ਉਸੁ ਪੂਜੇ ਸੋ ਫਲੁ ਪਾਏ ਦੀਖਿਆ ਦੇਵੈ ਸਾਚੁ ਬੁਝਾਏ ॥
(ਗੂਜਰੀ ਮ: ੩, ੪੯੧-੧੦)

ਜਿ ਸਤਿਗੁਰੁ ਸੇਵੇ ਆਪਣਾ ਤਿਸ ਨੋ ਪੂਜੇ ਸਭੁ ਕੋਇ ॥
ਸਭਨਾ ਉਪਾਵਾ ਸਿਰਿ ਉਪਾਉ ਹੈ ਹਰਿ ਨਾਮੁ ਪਰਾਪਤਿ ਹੋਇ ॥
(ਗੂਜਰੀ ਵਾਰ ਮ: ੩, ੫੧੧-੧੭)

ਵਾਹੁ ਵਾਹੁ ਕਰਹਿ ਸੇਈ ਜਨ ਸੋਹਣੇ ਤਿਨ ਕਉ ਪਰਜਾ ਪੂਜਣ ਆਈ ॥
ਵਾਹੁ ਵਾਹੁ ਕਰਮਿ ਪਰਾਪਤਿ ਹੋਵੈ ਨਾਨਕ ਦਰਿ ਸਚੈ ਸੋਭਾ ਪਾਈ ॥
(ਗੂਜਰੀ ਵਾਰ ਮ: ੩, ੫੧੪-੮)

## ੧੫. ਮਾਲਕ ਦੀ ਹੀ ਪੂਜਾ ਕਰਨੀ ਚਾਹੀਦੀ ਹੈ

ਅਚੁਤ ਪੂਜਾ ਜੋਗ ਗੋਪਾਲ ॥
ਮਨੁ ਤਨੁ ਅਰਪਿ ਰਖਉ ਹਰਿ ਆਗੈ ਸਰਬ ਜੀਆ ਕਾ ਹੈ ਪ੍ਰਤਿਪਾਲ ॥
(ਬਿਲਾਵਲੁ ਮ: ੫, ੮੨੪-੧੩)

ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ ॥
ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ ॥
(ਸੋਰਠਿ ਮ: ੧, ੬੩੪-੯)

ਪੂਜਹੁ ਰਾਮੁ ਏਕੁ ਹੀ ਦੇਵਾ ॥ ਸਾਚਾ ਨਾਵਣੁ ਗੁਰ ਕੀ ਸੇਵਾ ॥
(ਆਸਾ ਕਬੀਰ ਜੀ,੪੮੪-੧੬)

## ੧੬. ਗੁਰੂ ਜਾਂ ਸੰਤ ਦੀ ਪੂਜਾ ਉਚਿਤ ਹੈ, ਕਿਉਂ ਜੋ ਉਸ ਦੀ ਪੂਜਾ ਕੁਲ ਮਾਲਕ ਦੀ ਪੂਜਾ ਹੈ। ਵਡੇ ਭਾਗ ਹੋਣ ਤਾਂ ਜੀਵ ਗੁਰੂ ਦੇ ਚਰਣ ਪੂਜ ਸਕਦਾ ਹੈ

ਗੁਰਮੁਖਿ ਪਰਤੀਤਿ ਭਈ ਮਨੁ ਮਾਨਿਆ ਅਨਦਿਨੁ ਸੇਵਾ ਕਰਤ ਸਮਾਇ॥
ਅੰਤਰਿ ਸਤਿਗੁਰੁ ਗੁਰੂ ਸਭ ਪੂਜੇ ਸਤਿਗੁਰ ਕਾ ਦਰਸੁ ਦੇਖੈ ਸਭ ਆਇ ॥
(ਸਲੋਕ ਮ: ੩, ੧੪੨੪-੬)

ਐਸਾ ਜੋਗੀ ਵਡਭਾਗੀ ਭੇਟੈ ਮਾਇਆ ਕੇ ਬੰਧਨ ਕਾਟੈ ॥
ਸੇਵਾ ਪੂਜ ਕਰਉ ਤਿਸੁ ਮੂਰਤਿ ਕੀ ਨਾਨਕੁ ਤਿਸੁ ਪਗ ਚਾਟੈ ॥

(ਗਉੜੀ ਮ: ੫, ੨੦੮-੭)

ਪੂਜਹੁ ਰਾਮੁ ਏਕੁ ਹੀ ਦੇਵਾ ॥ ਸਾਚਾ ਨਾਵਣੁ ਗੁਰ ਕੀ ਸੇਵਾ ॥

(ਆਸਾ ਕਬੀਰ ਜੀ, ੪੮੪-੧੬)

ਚਰਣ ਪਖਾਰਿ ਕਰੀ ਨਿਤ ਸੇਵਾ ਜੀਉ ॥
ਪੂਜਾ ਅਰਚਾ ਬੰਦਨ ਦੇਵਾ ਜੀਉ ॥ (ਗਉੜੀ ਮ: ੫, ੨੧੭-੭)
ਕੋਟਿ ਮਜਨ ਜਾਕੈ ਸੁਣਿ ਨਾਮ ॥ ਕੋਟਿ ਪੂਜਾ ਜਾਕੈ ਹੈ ਧਿਆਨ ॥

(ਗਉੜੀ ਮ: ੫,੨੩੮-੧੩)

ਵਾਹੁ ਵਾਹੁ ਕਰਹਿ ਸੇਈ ਜਨ ਸੋਹਣੇ ਤਿਨ੍ ਕਉ ਪਰਜਾ ਪੂਜਣ ਆਈ ॥
ਵਾਹੁ ਵਾਹੁ ਕਰਮਿ ਪਰਾਪਤਿ ਹੋਵੈ ਨਾਨਕ ਦਰਿ ਸਚੈ ਸੋਭਾ ਪਾਈ ॥

(ਗੂਜਰੀ ਵਾਰ ਮ: ੩, ੫੧੪-੮)

ਸੇਵਕ ਸਿਖ ਪੂਜਣ ਸਭਿ ਆਵਹਿ ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥
ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥

(ਧਨਾਸਰੀ ਮ: ੪, ੬੬੯-੧੪)

ਬੰਧਨ ਤੋਰਿ ਭਏ ਨਿਰਵੈਰ ॥ ਅਨਦਿਨੁ ਪੂਜਹਿ ਗੁਰ ਕੇ ਪੈਰ ॥

(ਗਉੜੀ ਮ: ੫, ੨੯੨-੧੯)

ਹਰਿ ਨਾਮੁ ਤਾਣੁ ਹਰਿ ਨਾਮੁ ਦੀਬਾਣੁ ਹਰਿ ਨਾਮੋ ਰਖ ਕਰਾਵੈ ॥
ਜੋ ਚਿਤੁ ਲਾਇ ਪੂਜੇ ਗੁਰ ਮੂਰਤਿ ਸੋ ਮਨ ਇਛੇ ਫਲ ਪਾਵੈ ॥

(ਗਉੜੀ ਵਾਰ ਮ: ੪, ੩੦੩-੧੨)

ਚਰਨ ਕਮਲ ਗੁਰਦੇਵ ਪਿਆਰੇ ॥ ਪੂਜਹਿ ਸੰਤ ਹਰਿ ਪ੍ਰੀਤਿ ਪਿਆਰੇ ॥

(ਆਸਾ ਮ: ੫, ੩੯੪-੫)

ਸਾਧ ਜਨਾ ਕੇ ਪੂਜੇ ਪੈਰ ॥ ਮਿਟੇ ਉਪਦ੍ਰਹ ਮਨ ਤੇ ਬੈਰ ॥

(ਆਸਾ ਮ: ੫, ੩੯੫-੫)

ਸਤਿਗੁਰੁ ਭੇਟੇ ਤਾ ਪਾਰਸੁ ਹੋਵੈ ਪਾਰਸੁ ਹੋਇ ਤ ਪੂਜ ਕਰਾਏ ॥
ਜੋ ਉਸੁ ਪੂਜੇ ਸੋ ਫਲੁ ਪਾਏ ਦੀਖਿਆ ਦੇਵੈ ਸਾਚੁ ਬੁਝਾਏ ॥

(ਗੂਜਰੀ ਮ: ੩, ੪੯੧-੧੦)

ਸਤਿਗੁਰੁ ਮਿਲੈ ਤ ਸਹਸਾ ਜਾਈ ॥ ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ॥

(ਗੂਜਰੀ ਨਾਮਦੇਵ ਜੀ, ੫੨੫-੪)

ਸੋ ਸਤਿਗੁਰੁ ਸੇਵਿਹੁ ਸਾਧ ਜਨੁ ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ ॥
ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ ਜਿਨਿ ਜਗੰਨਾਥੁ ਜਗਦੀਸੁ ਜਪਾਇਆ॥

(ਵਡਹੰਸੁ ਵਾਰ ਮ: ੩, ੫੮੬-੧੬)

ਚਰਨ ਚਲਨ ਕਉ ਸਿਰੁ ਕੀਨੋ ਮੇਰਾ ॥ ਮਨ ਤਿਸੁ ਠਾਕੁਰ ਕੇ ਪੂਜਹੁ ਪੈਰ॥

(ਰਾਮਕਲੀ ਮ: ੫, ੯੧੩-੧੪)

ਸਤਿਗੁਰੁ ਹੈ ਗਿਆਨੁ ਸਤਿਗੁਰੁ ਹੈ ਪੂਜਾ ॥ ਸਤਿਗੁਰੁ ਸੇਵੀ ਅਵਰੁ ਨ ਦੂਜਾ॥
ਸਤਿਗੁਰ ਤੇ ਨਾਮੁ ਰਤਨ ਧਨੁ ਪਾਇਆ ਸਤਿਗੁਰ ਕੀ ਸੇਵਾ ਭਾਈ ਹੇ ॥
(ਮਾਰੂ ਮ: ੪, ੧੦੬੯-੪)

ਗੁਰਮੁਖਿ ਨਾਦੁ ਬੇਦੁ ਹੈ ਗੁਰਮੁਖਿ ਗੁਰ ਪਰਚੈ ਨਾਮੁ ਧਿਆਵੈਗੋ ॥
ਹਰਿ ਹਰਿ ਰੂਪੁ ਹਰਿ ਰੂਪੋ ਹੋਵੈ ਹਰਿ ਜਨ ਕਉ ਪੂਜ ਕਰਾਵੈਗੋ ॥
(ਕਾਨੜਾ ਮ: ੪, ੧੩੧੧-੧੭)

ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥
ਸਤਿਗੁਰੁ ਦਾਤਾ ਜੀਅ ਕਾ ਸਭ ਸੈ ਦੇਇ ਅਧਾਰੁ ॥
(ਸਿਰੀ ਰਾਗੁ ਮ: ੫, ੫੨-੧੦)

ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾਕੀ ਕਰਿ ਮਨ ਸੇਵਾ ॥
ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ ॥
(ਸੋਰਠਿ ਮ: ੫, ੬੧੪-੧੨)

ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਕੋ ਜਾਪੈ ਹਰਿ ਮੰਤ੍ਰੁ ਜਪੈਨੀ ॥
ਗੁਰੁ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ ਨਿਤ ਸੇਵਹੁ ਦਿਨਸੁ ਸਭ ਰੈਨੀ ॥
(ਬਿਲਾਵਲੁ ਮ: ੪, ੮੦੦-੫)

ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ ॥ ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ ॥
ਗੁਰੁ ਮੇਰਾ ਦੇਉ ਅਲਖ ਅਭੇਉ ॥ ਸਰਬ ਪੂਜ ਚਰਨ ਗੁਰ ਸੇਉ ॥
(ਗੋਂਡ ਮ: ੫, ੮੬੪-੧੬)

ਜੋ ਗੁਰ ਕਉ ਜਨੁ ਪੂਜੇ ਸੇਵੇ ਸੋ ਜਨੁ ਮੇਰੇ ਹਰਿ ਪ੍ਰਭ ਭਾਵੈ ॥
ਹਰਿ ਕੀ ਸੇਵਾ ਸਤਿਗੁਰੁ ਪੂਜਹੁ ਕਰਿ ਕਿਰਪਾ ਆਪਿ ਤਰਾਵੈ ॥
(ਮਲਾਰ ਮ: ੪, ੧੨੬੪-੨)

ਵਡੈ ਭਾਗਿ ਪੂਜ ਗੁਰ ਚਰਨਾ ॥ ਸਗਲ ਤਿਆਗਿ ਪਾਈ ਪ੍ਰਭ ਸਰਨਾ ॥
(ਆਸਾ ਮ: ੫, ੩੯੫-੧੯)

ਗੁਰ ਸਿਖਾ ਕੀ ਘਾਲ ਥਾਇ ਪਈ ਜਿਨ ਹਰਿ ਨਾਮੁ ਧਿਆਵਾ ॥
ਜਿਨ੍ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ ॥
(ਆਸਾ ਮ: ੪, ੪੫੦-੧੯)

## ੧੭. ਸਾਕਤ ਦੀ ਪੂਜਾ ਤੋਂ ਬਚਣਾ ਚਾਹੀਦਾ ਹੈ

ਜਿਹ ਕਰਣੀ ਹੋਵਹਿ ਸਰਮਿੰਦਾ ਇਹਾ ਕਮਾਨੀ ਰੀਤਿ ॥
ਸੰਤ ਕੀ ਨਿੰਦਾ ਸਾਕਤ ਕੀ ਪੂਜਾ ਐਸੀ ਦ੍ਰਿੜੀ ਬਿਪਰੀਤਿ ॥
(ਧਨਾਸਰੀ ਮ: ੫, ੬੭੩-੧)

## ੧੮. ਹਰਿ ਆਪਣੀ ਪੂਜਾ ਆਪ ਕਰਾਂਦਾ ਹੈ

ਹਰਿ ਜੀਅ ਤੇਰੇ ਤੂੰ ਵਰਤਦਾ ਹਰਿ ਪੂਜ ਕਰਾਈ ॥
ਹਰਿ ਭਗਤਿ ਭੰਡਾਰ ਲਹਾਇਦਾ ਆਪੇ ਵਰਤਾਈ ॥

(ਗਉੜੀ ਮ: ੪, ੧੬੬-੪)

ਤੇਰੇ ਭਗਤ ਤੇਰੇ ਭਗਤ ਸਲਾਹਨਿ ਤੁਧੁ ਜੀ
ਹਰਿ ਅਨਿਕ ਅਨੇਕ ਅਨੰਤਾ ॥
ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ
ਤਪੁ ਤਾਪਹਿ ਜਪਹਿ ਬਿਅੰਤਾ ॥
ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤਿ ਸਾਸਤ ਜੀ
ਕਰਿ ਕਿਰਿਆ ਖਟੁ ਕਰਮ ਕਰੰਤਾ ॥
ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ
ਜੋ ਭਾਵਹਿ ਮੇਰੇ ਹਰਿ ਭਗਵੰਤਾ ॥

(ਆਸਾ ਮ: ੧, ੩੪੮-੧੨)

ਹਰਿ ਬਿਨੁ ਸਭੁ ਕਿਛੁ ਮੈਲਾ ਸੰਤਹੁ ਕਿਆ ਹਉ ਪੂਜ ਚੜਾਈ ॥
ਹਰਿ ਸਾਚੇ ਭਾਵੈ ਸਾ ਪੂਜਾ ਹੋਵੈ ਭਾਣਾ ਮਨਿ ਵਸਾਈ ॥

(ਰਾਮਕਲੀ ਮ: ੩, ੯੧੦-੬)

ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ ॥
ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ ॥

(ਸਾਰੰਗ ਬਾਣੀ ਨਾਮਦੇਉ ਜੀ, ੧੨੫੨-੧੬)

—o—

# ਭਉ ਤੇ ਭਾਉ

## ੧. ਭਉ

ਸੰਸਕ੍ਰਿਤ ਵਿਚ ਭਯ ਤੇ ਪੰਜਾਬੀ ਵਿਚ ਭੈ ਤੇ ਭਉ ਦੇ ਅਰਥ ਹਨ ਕਿਸੀ ਦਾ ਡਰ ਹੋਣਾ। ਗੁਰਬਾਣੀ ਵਿਚ ਇਹ ਪਦ ਕਈ ਥਾਈਂ ਵਰਤਿਆ ਗਿਆ ਹੈ। ਸਭ ਕਿਸੀ ਨੂੰ ਕੋਈ ਨਾ ਕੋਈ ਭਉ ਹੈ। ਕਿਆ ਇਨਸਾਨ ਤੇ ਕਿਆ ਹੈਵਾਨ। ਦੁਨੀਆਂ ਵਿਚ ਕੋਈ ਇਸ ਤੋਂ ਰਹਿਤ ਨਜ਼ਰ ਨਹੀਂ ਆਂਵਦਾ। ਕੇਵਲ ਮਾਲਕ ਹੀ ਹੈ ਜਿਸ ਨੂੰ ਕਿਸੀ ਦਾ ਭਉ ਨਹੀਂ। ਉਹ 'ਨਿਰਭਉ' ਹੈ, ਕਿਉਂ ਜੋ ਉਹ ਸਭ ਦਾ ਕਰਤਾ ਹੈ ਤੇ ਉਸਦਾ ਕੋਈ ਸ਼ਰੀਕ ਨਹੀਂ।

"ਏਕੋ ਕਉ ਨਾਹੀ ਭਉ ਕੋਇ ॥ ਕਰਤਾ ਕਰੇ ਕਰਾਵੈ ਸੋਇ ॥"
(ਬਿਲਾਵਲੁ ਮ: ੧, ੭੯੬-੪)

ਜੇਕਰ ਕਿਸੀ ਨੇ ਨਿਰਭਉ ਹੋਣਾ ਹੈ ਤਾਂ ਉਸਨੂੰ ਇਕ ਮਾਲਕ ਦੀ ਹੀ ਪੂਜਾ ਕਰਨੀ ਚਾਹੀਦੀ ਹੈ। ਜਿਸਦਾ ਚਿੰਤਨ ਕਰੋਗੇ, ਉਸਦਾ ਰੂਪ ਬਣੋਗੇ। 'ਨਿਰਭਉ' ਦੀ ਪੂਜਾ ਤੁਸਾਨੂੰ ਨਿਰਭਉ ਬਣਾਏਗੀ। ਸਭ ਥਾਈਂ ਉਹ ਮਾਲਕ ਪਰਿਪੂਰਨ ਹੈ। ਉਸ ਤੋਂ ਛੁਟ ਹੋਰ ਕੋਈ ਨਹੀਂ ਜਿਸਦਾ ਭਉ ਕਰਨਾ ਚਾਹੀਦਾ ਹੈ।

"ਦੂਜਾ ਨਾਹੀ ਅਉਰੁ ਕੋ ਤਾਕਾ ਭਉ ਕਰੀਐ ॥" (ਆਸਾ ਮ: ੫, ੪੯੯-੧੯)

ਬਿਨਾ ਹਰਿ ਦੇ ਕਿਸੇ ਦਾ ਭਉ ਮੰਨਣ ਦੀ ਲੋੜ ਨਹੀਂ।

"ਬਿਨੁ ਹਰਿ ਭਉ ਕਾਹੇ ਕਾ ਮਾਨਹਿ ॥" (ਗਉੜੀ ਮ: ੫, ੧੮੪-੧੧)

ਭਉ ਕਿਸਦਾ ਹੁੰਦਾ ਹੈ? ਜਿਸ ਦੇ ਹੋਣ ਦਾ ਪੱਕਾ ਵਿਸ਼ਵਾਸ ਹੋਵੇ। ਜਿਸਦੀ ਹੋਂਦ ਦਾ ਵਿਸ਼ਵਾਸ ਹੀ ਨਾ ਹੋਵੇ ਉਸਦਾ ਭਉ ਨਹੀਂ ਹੋ ਸਕਦਾ। ਸੋ ਜਦ ਭਉ ਹੋਵੇਗਾ, ਉਸਦੇ ਨਾਲ ਹੀ ਉਸ ਹਸਤੀ ਦੀ ਲਗਾਤਾਰ ਹੋਂਦ ਦਾ ਖ਼ਿਆਲ ਅਵਸ਼ ਹੁੰਦਾ ਹੈ। ਜਦ ਭਉ ਹੋਵੇ, ਦਿਲ ਦਿਮਾਗ਼ ਗ੍ਰਸੇ ਜਾਂਦੇ ਹਨ। ਮਾਲਕ ਤਾਂ ਜਲਾਂ ਬਲਾਂ ਵਿਚ ਰਵਿ ਰਿਹਾ ਹੈ।

"ਜਲਿ ਥਲਿ ਮਹੀਅਲਿ ਭਰਿ ਪੁਰਿ ਲੀਣਾ ਘਟਿ ਘਟਿ ਜੋਤਿ ਤੁਮ੍ਹਾਰੀ ॥"
(ਬਿਲਾਵਲੁ ਮ: ੧, ੭੯੫-੧੧)

ਜੇਕਰ ਉਸ ਦਾ ਭਉ ਜੀਵ ਦੇ ਅੰਦਰ ਹੋਵੇ ਤਾਂ ਮਾਲਕ ਦੀ ਹਰਦਮ ਯਾਦ ਹੋਣ ਦਾ ਖ਼ਿਆਲ ਪ੍ਰਬਲ ਰਹਿੰਦਾ ਹੈ ਤੇ ਜੀਵ ਪਾਸੋਂ ਕੋਈ ਪਾਪ ਨਹੀਂ ਹੋ ਸਕਦਾ। ਇਸ ਤਰ੍ਹਾਂ ਭਉ ਤੋਂ ਭਾਉ (ਦੇਖੋ ਭਾਉ ਦਾ ਪ੍ਰਕਰਣ) ਉਪਜਣ ਲਗ ਜਾਂਦਾ ਹੈ। ਮਾਲਕ ਦੀ ਯਾਦ ਲਈ ਸਭ ਪੂਜਾ ਆਦਿ ਕੀਤੀਆਂ ਜਾਂਦੀਆਂ

ਹਨ। ਜੇਕਰ ਇਹ ਕਰਮ ਧਰਮ ਕਰਦਿਆਂ ਮਾਲਕ ਦੀ ਯਾਦ ਤੇ ਉਸਦਾ ਭੈ ਨਾਂ ਹੋਵੇ ਤਾਂ ਉਹ ਕਰਮ ਧਰਮ ਮਾਲਕ ਦੀ ਪ੍ਰਾਪਤੀ ਵਿਚ ਕਿਸੀ ਠੌਰ ਟਿਕਾਣੇ ਨਹੀਂ ਪਹੁੰਚਾਂਦੇ:—

"ਬਿਨੁ ਭੈ ਕਰਮ ਕਮਾਵਣੇ ਝੂਠੇ ਠਾਉ ਨ ਕੋਇ ॥" (ਆਸਾ ਮ:੩, ੪੨੭-੫)

ਗੁਰਬਾਣੀ ਵਿਚ ਪ੍ਰਮਾਰਥ ਲਈ ਭਉ ਦੀ ਬੜੀ ਜ਼ਰੂਰਤ ਦੱਸੀ ਹੈ। ਜਦ ਭਉ ਹੋਵੇ ਤਾਂ ਉਸਦੇ ਦੂਰ ਕਰਨ ਲਈ ਜਤਨ ਜਾਂ ਪੁਰਸ਼ਾਰਥ ਕਰਨ ਦੀ ਤੀਬਰ ਇਛਿਆ ਹੁੰਦੀ ਹੈ। ਭਉ ਹਰਦਮ ਆਪਣੇ ਆਦਰਸ਼ ਦੀ ਪ੍ਰਾਪਤੀ ਲਈ ਚਾਬਕ ਦਾ ਕੰਮ ਦੇਂਦਾ ਹੈ, ਜਿਸ ਕਰਕੇ ਉਸ ਪਾਸੇ ਵੱਲ ਆਦਮੀ ਛੇਤੀ ਉੱਨਤੀ ਕਰਨ ਦੀ ਕਰਦਾ ਹੈ।

ਹਰੇਕ ਜੀਵ ਸੁਆਸ ਗਿਰਾਸ ਲਿਖਾ ਕੇ ਲਿਆਂਵਦਾ ਹੈ। "ਲੇਖੈ ਤੇਰੈ ਸਾਸ ਗਿਰਾਸ" (ਆਸਾ ਮ: ੧, ੩੫੪-੧੦) "Thy days are numbered" ਇਹ ਪਤਾ ਨਹੀਂ ਕਿ ਇਹ ਕਦ ਪੂਰੇ ਹੋਣਗੇ। ਹਰੇਕ ਦਿਨ, ਹਰੇਕ ਘੰਟਾ, ਹਰੇਕ ਮਿੰਟ ਸਾਨੂੰ ਉਸ ਅਖੀਰੀ ਤਬਦੀਲੀ "Great Final Change" (ਜਿਸ ਨੂੰ ਮੌਤ ਕਹਿੰਦੇ ਹਨ) ਦੇ ਨੇੜੇ ਲਿਆ ਰਿਹਾ ਹੈ, ਜਿਸ ਦੇ ਆਵਣ ਤੇ ਰੂਹ ਸਥੂਲ ਸੂਖਮ ਤੇ ਕਾਰਨ ਸਰੀਰ ਛਡਕੇ ਉਪਰਲੇ ਮੰਡਲਾਂ ਵਿਚ ਵਿਚਰਦੀ ਹੈ। ਇਹ ਸਰੀਰ ਕਰਮ ਦੀ ਧਰਤੀ ਹੈ। ਇਸ ਵਿਚ ਹੀ ਜੀਵ ਕਰਮ ਕਰ ਸਕਦਾ ਹੈ, ਇਸ ਵਿਚ ਇਨਸਾਨ ਆਪਣੇ ਆਪ ਨੂੰ ਪਛਾਣਕੇ ਮਾਲਕ ਨਾਲ ਅਭੇਦ ਹੋ ਸਕਦਾ ਹੈ। ਇਹ ਡਰ ਕਿ ਇਸ ਦੇਹ ਦੇ ਅੰਤ ਹੋਣ ਤੋਂ ਪਹਿਲਾਂ ਜੇਕਰ ਆਪਣੇ ਆਦਰਸ਼ ਦੀ ਪ੍ਰਾਪਤੀ ਨਾ ਹੋਈ ਤਾਂ ਮਨੁਸ਼ ਜਨਮ ਅਫਲ ਚਲਿਆ ਜਾਵੇਗਾ, ਮਨੁੱਖ ਨੂੰ ਪ੍ਰਮਾਰਥ ਵਲ ਲਗਾਉਂਦਾ ਹੈ। ਆਪਣੇ ਆਪ ਨੂੰ ਨਾਂ ਜਾਨਣਾ ਤੇ ਪਾਪਾਂ ਵਿਚ ਦਿਨ ਰਾਤ ਪ੍ਰਵਿਰਤ ਰਹਿਣਾ ਆਪਣੇ ਆਪ ਦਾ ਘਾਤ ਕਰਨਾ ਹੈ। ਆਪਣੇ ਆਪ ਨੂੰ ਨਾ ਜਾਣਕੇ ਆਪਣੇ ਆਪ ਦਾ ਘਾਤ ਕਰਨ ਤੇ ਇਸੀ ਮਨੁਸ਼ ਜੀਵਨ ਵਿਚ ਮਾਲਕ ਦੀ ਪ੍ਰਾਪਤੀ ਤੋਂ ਵਾਂਜੇ ਰਹਿ ਜਾਣ ਦਾ ਤੇ ਪਰਿਪੂਰਨ ਮਾਲਕ ਦਾ ਭਉ ਜਿਸ ਮਨ ਵਿਚ ਵਸ ਗਿਆ, ਉਹ ਇਸ ਦੇ ਦੂਰ ਕਰਨ ਲਈ ਜਤਨ ਕਰਦਾ ਹੈ ਅਤੇ ਆਪਣੇ ਆਪ ਤੇ ਮਾਲਕ ਨੂੰ ਪਛਾਣਦਾ ਹੈ। ਇਸਤਰ੍ਹਾਂ ਉਹ ਜਮ ਆਦਿਕਾਂ ਦੇ ਭਉ ਤੋਂ ਬਚ ਜਾਂਦਾ ਹੈ। ਜਿਨ੍ਹਾਂ ਨੂੰ ਰੱਬ ਦਾ ਡਰ ਨਹੀਂ, ਉਹਨਾਂ ਦੇ ਸਿਰ ਜਨਮ ਮਰਨ ਦਾ ਭੈ ਸਦਾ ਬਣਿਆਂ ਰਹਿੰਦਾ ਹੈ।

"ਜਿਨਾ ਭਉ ਤਿਨ ਨਾਹਿ ਭਉ ਮੁਚੁ ਭਉ ਨਿਭਵਿਆਹ ॥
ਨਾਨਕ ਏਹੁ ਪਟੰਤਰਾ ਤਿਤੁ ਦੀਬਾਣਿ ਗਇਆਹ ॥"

(ਸੂਹੀ ਵਾਰ ਮ: ੨, ੭੮੮-੩)

ਭੈ ਤੋਂ ਬਿਨਾਂ ਕੋਈ ਭਵ ਸਾਗਰ ਤੋਂ ਪਾਰ ਨਹੀਂ ਹੋ ਸਕਦਾ।
"ਭੈ ਬਿਨੁ ਕੋਇ ਨ ਲੰਘਸਿ ਪਾਰਿ ॥ ਭੈ ਭਉ ਰਾਖਿਆ ਭਾਇ ਸਵਾਰਿ ॥"
(ਗਉੜੀ ਮ: ੧, ੧੫੧-੫)

## ਇਸ ਭਉ ਦੀ ਉਤਪਤੀ ਕਿਵੇਂ ਹੁੰਦੀ ਹੈ

ਮਾਲਕ ਜਿਸ ਜੀਵ ਤੇ ਆਪਣੀ ਕਿਰਪਾ ਕਰੇ ਉਹੀ ਦਿਨ ਰਾਤ ਇਸ ਭੈ ਅੰਦਰ ਸਦਾ ਰਹਿੰਦਾ ਹੈ।

"ਅਪਨੀ ਕਿਰਪਾ ਕਰੇ ਸੋਈ ਜਨੁ ਪਾਏ॥ ਗੁਰ ਕਾ ਸਬਦੁ ਮੰਨਿ ਵਸਾਏ॥
ਅਨਦਿਨੁ ਸਦਾ ਰਹੈ ਭੈ ਅੰਦਰਿ ਭੈ ਮਾਰਿ ਭਰਮੁ ਚੁਕਾਵਣਿਆ ॥"
(ਮਾਝ ਮ: ੩, ੧੧੩-੧੯)

ਮਾਇਆ ਦਾ ਪਰਭਾਉ, ਜ਼ਬਰਦਸਤ ਹੈ। ਸੰਸਾਰ ਭਾਵੇਂ ਛਿਨ ਛਿਨ ਬਦਲ ਰਿਹਾ ਹੈ, ਇਸ ਵਿਚ ਕੋਈ ਚੀਜ਼ ਅਸਥਿਰ ਤੇ ਇਕ ਰਸ ਨਹੀਂ, ਇਹ ਅਸੱਤ ਹੈ, ਪਰ ਇਹ ਸਭ ਕੁਛ ਸਾਨੂੰ ਸਤਿ ਤੇ ਸਦਾ ਤੇ ਅਟੱਲ ਹੋ ਕੇ ਦਿਲੋਂ ਭਾਸ ਰਿਹਾ ਹੈ।ਵਿਚਾਰ ਕਰਨ ਤੋਂ ਬੁੱਧੀ ਭਾਵੇਂ ਛਿਨ ਮਾਤਰ ਸੰਸਾਰ ਨੂੰ ਅਸੱਤ ਮੰਨ ਵੀ ਲਵੇ, ਪਰ ਦਿਲ ਨਹੀਂ ਮੰਨਦਾ।ਮਾਲਕ ਦੀ ਅਪਾਰ ਕਿਰਪਾ ਦੁਵਾਰਾ ਜਦ ਸਤਿਗੁਰ ਦਾ ਮਿਲਾਪ ਹੋ ਜਾਵੇ ਤੇ ਜੀਵ ਉਸਦੀ ਸੰਗਤ ਵਿਚ ਰੰਗਿਆ ਜਾਵੇ ਤਾਂ ਇਹ ਮਾਇਆ ਦਾ ਪਰਦਾ ਜ਼ਰਾ ਢਿੱਲਾ ਪੈ ਜਾਣ ਕਰਕੇ ਉਸ ਨੂੰ ਇਹ ਜਗਤ ਅਸੱਤ ਭਾਸਣ ਲਗ ਜਾਂਦਾ ਹੈ, ਤੇ ਉਹਨਾਂ ਕਾਰਨਾਂ ਨੂੰ ਜਿਨ੍ਹਾਂ ਕਰਕੇ ਜੀਵ ਦੇ ਆਤਮਾ ਦਾ ਘਾਤ ਹੁੰਦਾ ਹੈ ਤੇ ਲੋਕ ਪਰਲੋਕ ਦੇ ਦੁਖ ਬਣਦੇ ਹਨ, ਜਾਨਣ ਲਗ ਜਾਂਦਾ ਹੈ ਅਤੇ ਉਹਨਾਂ ਦੇ ਦੂਰ ਕਰਨ ਦਾ ਜਤਨ ਕਰਦਾ ਹੈ। ਉਸ ਨੂੰ ਮਾਲਕ ਦੇ ਪਰਿਪੂਰਨ ਹੋਣ ਦਾ ਖ਼ਿਆਲ ਦਿਲੋਂ ਆਵਣ ਲਗ ਜਾਂਦਾ ਹੈ।ਉਸਦਾ ਭਾਉ ਬਣ ਜਾਂਦਾ ਹੈ ਤੇ ਉਹੀ ਕੰਤ ਦੇ ਹੁਕਮਨੂੰ ਪਛਾਣਦਾਹੈ:—

ਜਿਸੁ ਸਤਿਗੁਰੁ ਮਿਲੈ ਤਿਸੁ ਭਉ ਪਵੈ ਸਾ ਕੁਲਵੰਤੀ ਨਾਰਿ ॥
ਸਾ ਹੁਕਮੁ ਪਛਾਣੈ ਕੰਤ ਕਾ ਜਿਸਨੋ ਕ੍ਰਿਪਾ ਕੀਤੀ ਕਰਤਾਰਿ ॥
(ਗੂਜਰੀ ਵਾਰ ਮ: ੩, ੫੧੬-੯)

ਮਾਲਕ ਨੂੰ ਅਸਾਂ ਦੇਖਿਆ ਨਹੀਂ ਤੇ ਜਿਸਨੂੰ ਅਸਾਂ ਦੇਖਿਆ ਨਹੀਂ ਉਸਦਾ ਭਉ ਕਿਥੋਂ ? ਉਹ ਸਤਿਗੁਰ ਅੰਦਰ ਪ੍ਰਤੱਖ ਹੁੰਦਾ ਹੈ(ਦੇਖੋ ਮਾਲਕ ਤੇ ਸਤਿਗੁਰ ਦੀ ਅਭੇਦਤਾ ਦਾ ਪ੍ਰਕਰਣ)। ਸਤਿਗੁਰ ਦੇ ਮਿਲਣ ਕਰਕੇ ਸਾਡੇ ਅੰਦਰ ਉਸ ਮਾਲਕ ਦਾ ਭੈ ਬੇਇਖ਼ਤਿਆਰ ਆਵਣ ਲਗ ਜਾਂਦਾ ਹੈ। ਨਾਲ ਹੀ ਸਤਿਗੁਰ ਸਾਡੇ ਘਟ ਘਟ ਦੀ ਜਾਣਦਾ ਹੈ, ਜਦ ਉਸ ਨੂੰ ਦੇਖਦੇ ਹਾਂ ਸਾਨੂੰ ਉਸਦੇ ਜਾਣੀ ਜਾਣ ਹੋਣ ਕਰਕੇ ਆਪਣੇ ਕੀਤੇ ਕਰਮਾਂ ਦਾ ਭੈ ਆਵਣ ਲਗ

ਜਾਂਦਾ ਹੈ। ਅਸੀਂ ਇਹਨਾਂ ਕਰਮਾਂ ਨੂੰ ਦੂਰ ਕਰਨ ਲਗ ਜਾਂਦੇ ਹਾਂ ਤੇ ਇਹਨਾਂ ਤੋਂ ਰਹਿਤ ਹੋਕੇ ਸਹਜੇ ਹੀ ਨਿਰਮਲ ਹੋ ਜਾਂਦੇ ਹਾਂ। ਇਕ ਪਾਸੇ ਗੁਰੂ ਦਾ ਭਉ ਹੁੰਦਾ ਹੈ ਤੇ ਦੂਸਰੇ ਪਾਸੇ ਉਸਦੀ ਅੰਦਰੂਨੀ ਯਾਦ ਤੇ ਅਲੌਕਿਕ ਖਿੱਚ, ਦਿਲ ਵਿਚ ਇਕ ਐਸਾ ਭਉ ਬਣ ਜਾਂਦਾ ਹੈ ਜੋ ਭਾਉ ਨਾਲ ਰੰਗਿਆ ਹੋਇਆ ਹੈ ਤੇ ਸਾਨੂੰ ਸਵਾਰਨ ਦਾ ਕਾਰਨ ਬਣ ਜਾਂਦਾ ਹੈ।

"ਸਤਿਗੁਰਿ ਮਿਲਿਐ ਭਉ ਊਪਜੈ ਭੈ ਭਾਇ ਰੰਗੁ ਸਵਾਰਿ ॥"

(ਸੂਹੀ ਵਾਰ ਮ: ੩, ੭੮੮-੧੩)

ਗੁਰੂ ਦੇ ਭੈ ਤੋਂ ਕਈਆਂ ਦਾ ਉੱਧਾਰ ਹੋ ਜਾਂਦਾ ਹੈ ਤੇ ਉਸਦੇ ਭੈ ਅੰਦਰ ਨਿਰਭਉ ਨੂੰ ਪਾ ਲਈਦਾ ਹੈ।

"ਸੇਖਾ ਅੰਦਰਹੁ ਜੋਰੁ ਛਡਿ ਤੂ ਭਉ ਕਰਿ ਝਲੁ ਗਵਾਇ ॥
ਗੁਰ ਕੈ ਭੈ ਕੇਤੇ ਨਿਸਤਰੇ ਭੈ ਵਿਚਿ ਨਿਰਭਉ ਪਾਇ ॥"

(ਬਿਹਾਗੜਾ ਵਾਰ ਮ: ੩, ੫੫੧-੧੭)

ਭਉ ਦਾ ਸਾਡੇ ਅੰਦਰ ਵਸਣਾ ਕੇਵਲ ਗੁਰ ਪ੍ਰਸਾਦ ਕਰਕੇ ਹੀ ਹੋ ਸਕਦਾ ਹੈ ਤੇ ਭੈ ਦੇ ਵਸਣ ਕਰਕੇ ਹੀ ਮਨ ਆਪਣੀਆਂ ਕੁਢੰਗੀਆਂ ਚਾਲਾਂ ਨੂੰ ਛਡਕੇ ਵਸ ਵਿਚ ਆ ਜਾਂਦਾ ਹੈ:-

"ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ ॥
ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ ॥"

(ਸੋਰਠਿ ਵਾਰ ਮ: ੩, ੬੪੫-੧)

ਮਾਲਕ ਸ਼ਬਦ ਹੈ। ਸਤਿਗੁਰ ਸ਼ਬਦ ਦੇਹ ਧਾਰੀ ਹੁੰਦਾ ਹੈ, ਉਹ ਸ਼ਬਦ ਦੀ ਕਮਾਈ ਦਾ ਸਾਧਨ ਬਖ਼ਸ਼ਦਾ ਹੈ। ਸਤ ਸੰਗਤ ਤੇ ਸ਼ਬਦ ਦੀ ਕਮਾਈ ਕਰਨ ਨਾਲ ਮਾਲਕ ਦਾ ਭਉ ਅੰਦਰ ਵਸਦਾ ਹੈ।

"ਆਪਣਾ ਭਉ ਤਿਨ ਪਾਇਓਨੁ ਜਿਨ ਗੁਰ ਕਾ ਸਬਦੁ ਬੀਚਾਰਿ ॥
ਸਤ ਸੰਗਤੀ ਸਦਾ ਮਿਲਿ ਰਹੇ ਸਚੇ ਕੇ ਗੁਣ ਸਾਰਿ ॥"

(ਸਿਰੀ ਰਾਗੁ ਮ: ੩, ੩੫-੧੩)

ਭਉ ਦੇ ਅਨੇਕਾਂ ਫਲ ਗੁਰਬਾਣੀ ਵਰਨਣ ਕਰਦੀ ਹੈ। ਭਉ ਦੇ ਬਿਨਾਂ ਕੋਈ ਭਵ ਸਾਗਰ ਤੋਂ ਪਾਰ ਨਹੀਂ ਉਤਰਦਾ। ਭੈ ਤੋਂ ਪ੍ਰਭੂ ਦੀ ਭਗਤੀ ਉਪਜਦੀ ਹੈ ਤੇ ਸ਼ਾਂਤਿ ਆਂਵਦੀ ਹੈ। ਸ਼ਬਦ ਘੜਿਆ ਜਾਂਦਾ ਹੈ। ਜੇ ਅਠੇ ਪਹਿਰ ਭੈ ਰਹੇ, ਤਾਂ ਮਾਲਕ ਮਨ ਵਿਚ ਵਸਦਾ ਹੈ ਤੇ ਸੱਚਾ ਨ੍ਹਾਵਣ ਹੁੰਦਾ ਹੈ। ਹਉਮੈ ਨਹੀਂ ਰਹਿੰਦੀ, ਜਮ ਭੈ ਦੂਰ ਤੇ ਦੁਰਮਤ ਦਾ ਨਾਸ਼ ਹੁੰਦਾ ਹੈ। ਮੁਕਤਿ ਫਲ, ਸਹਿਜ ਤੇ ਨਿਜ ਘਰ ਦੀ ਪ੍ਰਾਪਤੀ ਹੁੰਦੀ ਹੈ।

ਭੈ ਦੇ ਨਾ ਹੋਣ ਦੇ ਦੋਸ਼ਾਂ ਦਾ ਵੀ ਗੁਰਬਾਣੀ ਬਿਆਨ ਕਰਦੀ ਹੈ।

ਅੰਤ ਸਮੇਂ ਦੁਰਗਤੀ ਹੁੰਦੀ ਹੈ ਤੇ ਜਨਮ ਬਿਰਥਾ ਜਾਂਦਾ ਹੈ। ਜੀਵ ਸਦਾ ਅੰਧਕਾਰ ਵਿਚ ਰਹਿੰਦਾ ਹੈ। ਐਸੇ ਇਨਸਾਨ ਦੋਸਤੀ ਕਰਨ ਦੇ ਕਾਬਲ ਨਹੀਂ। ਉਹਨਾਂ ਦੀ ਸੰਗਤ ਵਿਚ ਮਾਲਕ ਦੀ ਭਗਤੀ ਦੀ ਲਾਗ ਨਹੀਂ ਲਗਦੀ ਤੇ ਮਨ ਨਿਰਮਲ ਨਹੀਂ ਹੁੰਦਾ। ਇਹਨਾਂ ਪ੍ਰਥਾਇ ਅਨੇਕਾਂ ਪ੍ਰਮਾਣ ਪਾਠਕ ਜਨਾਂ ਲਈ ਅੱਗੇ ਦਿਤੇ ਗਏ ਹਨ।

## ਭੈ ਕਿਵੇਂ ਦੂਰ ਹੋ ਸਕਦਾ ਹੈ

ਉਹ ਮਾਲਕ ਸਭ ਦਾ ਸੱਚਾ ਪਿਤਾ ਤੇ ਮਾਤਾ ਹੈ, ਉਹੀ ਸੱਚਾ ਬੰਧੂ ਤੇ ਭ੍ਰਾਤਾ ਹੈ ਤੇ ਸਭਦਾ ਸਭਨੀ ਥਾਂਈਂ ਰਾਖਾ ਹੈ। ਉਸਦੀ ਸ਼ਰਨ ਲਿਆਂ ਜਨਮ ਮਰਨ ਦਾ ਭੈ ਤੇ ਬੰਧਨ ਟੁਟ ਜਾਂਦੇ ਹਨ। ਜਦ ਉਹ ਦਾਤ ਕਰਦਾ ਹੈ ਤਾਂ ਸਭ ਭਉ ਮਿਟ ਜਾਂਦੇ ਹਨ ਤੇ ਸਭ ਕਾਰਜ ਰਾਸ ਹੋ ਜਾਂਦੇ ਹਨ:—

"ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥
ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ॥"

(ਮਾਝ ਮ: ੫, ੧੦੩–੧੩)

"ਨਿਰਭਉ ਭਏ ਸਗਲ ਭਉ ਮਿਟਿਆ ਰਾਖੇ ਰਾਖਨਹਾਰੇ ॥
ਐਸੀ ਦਾਤਿ ਤੇਰੀ ਪ੍ਰਭ ਮੇਰੇ ਕਾਰਜ ਸਗਲ ਸਵਾਰੇ ॥"

(ਆਸਾ ਮ: ੫, ੩੮੩–੫)

ਗੁਰ ਪੂਰੇ ਦੇ ਮਿਲਾਪ ਕਰਕੇ ਜੀਵ ਸੱਚ ਤੇ ਨਾਮ ਦੀ ਕਮਾਈ ਕਰਨ ਲਗ ਜਾਂਦਾ ਹੈ, ਤੇ ਮਾਲਕ ਨੂੰ ਹਰ ਜਗ੍ਹਾ ਦੇਖਦਾ ਰਹਿੰਦਾ ਹੈ ਸਭ ਭਰਮ ਤੇ ਭਉ ਦੂਰ ਹੋ ਜਾਂਦੇ ਹਨ।

"ਸਚਿ ਮੈਲੁ ਨ ਲਾਗੈ ਭ੍ਰਮੁ ਭਉ ਭਾਗੈ ॥ ਬਿਲਮੁ ਨ ਤੂਟਸਿ ਕਾਚੈ ਤਾਗੈ ॥"

(ਬਿਲਾਵਲੁ ਮ: ੧, ੮੪੦–੨)

"ਭੈ ਭਉ ਭਰਮੁ ਖੋਇਆ ਗੁਰਿ ਪੂਰੈ ਦੇਖਾ ਸਭਨੀ ਜਾਈ ਜੀਉ ॥"

(ਮਾਝ ਮ: ੫, ੧੦੭–੧੭)

ਅੰਮ੍ਰਿਤ ਨਾਮ ਦੇ ਅਧਾਰ ਤੇ ਸ਼ਬਦ ਦੀ ਜੋਤਿ ਜਗਾਣ ਕਰਕੇ ਸਭ ਭਉ ਭੰਜੇ ਜਾਂਦੇ ਹਨ:—

"ਭਉ ਬਿਨਸੈ ਅੰਮ੍ਰਿਤੁ ਰਸੈ ਰੰਗਿ ਰਤੇ ਨਿਰੰਕਾਰ ॥
ਦੁਖ ਦਾਰਿਦ ਅਪਵਿਤ੍ਰਤਾ ਨਾਸਹਿ ਨਾਮ ਅਧਾਰ ॥"

(ਗਉੜੀ ਮ: ੫, ੨੯੭–੧੨)

"ਜਿਨ ਅੰਦਰਿ ਨਾਮੁ ਨਿਧਾਨੁ ਹੈ ਤਿਨ ਕਾ ਭਉ ਸਭੁ ਗਵਾਇਸੀ ॥"

(ਗਉੜੀ ਵਾਰ ਮ: ੪, ੩੧੦–੧੩)

"ਦਿਨੁ ਰੈਣਿ ਘੜੀ ਨ ਚਸਾ ਵਿਸਰੈ ਸਾਸਿ ਸਾਸਿ ਨਿਰੰਜਨੋ ॥
ਸਬਦਿ ਜੋਤਿ ਜਗਾਇ ਦੀਪਕੁ ਨਾਨਕਾ ਭਉ ਭੰਜਨੋ ॥"

(ਬਿਲਾਵਲੁ ਮ: ੧, ੮੪੩–੧੪)

ਹਉਮੈ ਦਾ ਨਾਸ਼ ਹੁੰਦਾ ਹੈ ਤੇ ਅਨੁਭਵ ਜਾਗ ਉਠਦਾ ਹੈ, ਤਾਂ ਕੋਈ ਭਉ ਨਹੀਂ ਰਹਿੰਦਾ। ਸਿਖ ਸਭ ਕੁਛ ਜੋ ਵੀ ਆਵੇ ਪਿਆਰ ਨਾਲ ਲੈਂਦਾ ਹੈ। ਜੇਕਰ ਭਉ ਹੈ ਤਾਂ ਸਮਝੋ ਹਾਲਾਂ ਹਰਿ ਦੀ ਪੂਰਨ ਪ੍ਰਾਪਤੀ ਨਹੀਂ ਹੋਈ:–

"ਜਹ ਅਨਭਉ ਤਹ ਭੈ ਨਹੀ ਜਹ ਭਉ ਤਹ ਹਰਿ ਨਾਹਿ ॥
ਕਹਿਓ ਕਬੀਰ ਬਿਚਾਰਿਕੈ ਸੰਤ ਸੁਨਹੁ ਮਨ ਮਾਹਿ ॥"

(ਸਲੋਕ ਕਬੀਰ ਜੀ, ੧੩੭੪–੪)

## ੨. ਭਾਉ

ਸੰਸਕ੍ਰਿਤ ਵਿਚ ਭਾਵ ਤੇ ਪੰਜਾਬੀ ਵਿਚ ਭਾਉ ਦੇ ਅਰਥ ਹੈਨ ਵਿਸ਼ਵਾਸ, ਸ਼ਰਧਾ, ਪਿਆਰ, ਸਤਿਕਾਰ, ਆਦਰ ਤੇ ਮਨੋਰਥ ਜਾਂ ਮੁਰਾਦ। ਐਸਾ ਪਿਆਰ ਜਿਸ ਵਿਚ ਅਦਬ ਹੋਵੇ ਤੇ ਸਤਿਕਾਰ ਤੇ ਆਦਰ ਨਾਲ ਰਸਿਆ ਹੋਇਆ ਹੋਵੇ ਭਾਉ ਹੈ। ਸਾਧਾਰਨ ਪਿਆਰ ਵਿਚ ਕਿਸੀ ਵੇਲੇ ਅਦਬ ਤੇ ਸਤਿਕਾਰ ਦੀ ਮਰਯਾਦਾ ਉਲੰਘਣ ਵੀ ਹੋ ਜਾਂਦੀ ਹੈ, ਪਰ ਗੁਰਬਾਣੀ ਵਿਚ ਕੇਵਲ ਐਸੇ ਪਿਆਰ ਲਈ ਹੀ ਜ਼ੋਰ ਦਿੱਤਾ ਹੈ, ਜਿਸ ਵਿਚ ਪ੍ਰੀਤਮ ਦਾ ਆਦਰ ਸਨਮਾਨ ਤੇ ਉਸਦੀ ਮਹਾਨਤਾ ਲੂੰ ਲੂੰ ਵਿਚ ਵਸੀ ਰਵ੍ਹੇ। ਐਸੀ ਭਗਤੀ ਸੱਚੀ ਹੈ ਜਿਸ ਵਿਚ ਭਾਉ ਬਣਿਆਂ ਰਹੇ। ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ ਕਿ ਐਸੇ ਭਾਉ ਦੇ ਬਿਨਾਂ ਖਾਣ ਪਾਣ ਫ਼ਜ਼ੂਲ ਹੈ ਤੇ ਜੀਵਨ ਨਿਸਫਲ ਹੈ। ਸਭ ਜਪ ਤਪ (ਦੇਖੋ ਜਪ ਤਪ ਦਾ ਪ੍ਰਕਰਣ) ਬਰਤ ਨੇਮ ਇਸ਼ਨਾਨ ਆਦਿ ਕਿਸੀ ਕੰਮ ਦੇ ਨਹੀਂ, ਜੇਕਰ ਇਹ ਭਗਵਾਨ ਦੇ ਭਾਉ ਤੇ ਭਗਤਿ ਤੋਂ ਰਹਿਤ ਹਨ ॥

ਜਨਮੇ ਕਾ ਫਲੁ ਕਿਆ ਗਣੀ ਜਾਂ ਹਰਿ ਭਗਤਿ ਨ ਭਾਉ ॥
ਪੈਧਾ ਖਾਧਾ ਬਾਦਿ ਹੈ ਜਾਂ ਮਨਿ ਦੂਜਾ ਭਾਉ ॥ (ਸਲੋਕ ਮ: ੧, ੧੪੧੧–੭)

ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ ॥
ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ ॥

(ਗਉੜੀ ਕਬੀਰ ਜੀ, ੩੩੭–੧੩)

ਉਸ ਮਾਲਕ ਦਾ ਨਾਮ (God in action) ਪਰਗਟ ਹੋਣ ਲਈ ਐਸੇ ਭਾਉ ਦਾ ਭਾਂਡਾ ਬਣਨ ਦੀ ਲੋੜ ਹੈ–

ਇਹੁ ਸਰੀਰੁ ਕਰਮ ਕੀ ਧਰਤੀ ਗੁਰਮੁਖਿ ਮਥਿ ਮਥਿ ਤਤੁ ਕਢਈਆ ॥
ਲਾਲੁ ਜਵੇਹਰ ਨਾਮੁ ਪ੍ਰਗਾਸਿਆ ਭਾਂਡੈ ਭਾਉ ਪਵੈ ਤਿਤੁ ਅਈਆ ॥

(ਬਿਲਾਵਲੁ ਮ: ੪, ੮੩੪–੧੫)

ਐਸਾ ਭਾਉ ਮਾਲਕ ਦਾ ਰੂਪ ਹੈ ਤੇ ਜਦ ਉਸ ਨੂੰ ਭਾਵੇ ਤਾਂ ਇਹ ਕਿਸੀ ਨੂੰ ਲਗਦਾ ਹੈ, ਜਿਸ ਕਰਕੇ ਸਭ ਭਰਮ ਤੇ ਭੁਲਾਵੇ ਜੀਵ ਦੇ ਅੰਦਰੋਂ ਨਿਕਲ ਜਾਂਦੇ ਹਨ, ਕਿਉਂ ਜੋ ਉਹ ਮਾਲਕ ਦੇ ਪ੍ਰਤਖ ਦਰਸ਼ਨ ਕਰਦਾ ਹੈ। ਸੋ ਐਸਾ ਭਗਤੀ ਭਾਉ ਉਸ ਮਾਲਕ ਤੋਂ ਹੀ ਉਪਜ ਸਕਦਾ ਹੈ।

"ਆਪੇ ਭਗਤੀ ਭਾਉ ਤੂੰ ਆਪੇ ਮਿਲਹਿ ਮਿਲਾਇ ॥
ਨਾਨਕ ਨਾਮੁ ਨ ਵੀਸਰੈ ਜਿਉ ਭਾਵੈ ਤਿਵੈ ਰਜਾਇ ॥"

(ਸਿਰੀ ਰਾਗੁ ਮ: ੧, ੬੨-੨)

"ਜਾਂ ਤਿਸੁ ਭਾਵੈ ਤਾ ਲਾਗੈ ਭਾਉ ॥ ਭਰਮੁ ਭੁਲਾਵਾ ਵਿਚਹੁ ਜਾਇ ॥"

(ਸਿਰੀ ਰਾਗੁ ਕਬੀਰ ਜੀ,੯੨-੩)

"ਤੁਮਤੇ ਉਪਜਿਓ ਭਗਤੀ ਭਾਉ ॥ ਜਪੁ ਜਾਪਉ ਗੁਰਮੁਖਿ ਹਰਿ ਨਾਉ॥"

(ਰਾਮਕਲੀ ਮ: ੧, ੯੦੬-੫)

ਅਸੀਂ ਅਸਥੂਲ ਖੋਲੇ (ਜਿਸਮ) ਵਿਚ ਘਿਰੇ ਹੋਏ ਇਸਦਾ ਰੂਪ ਬਣੇ ਬੈਠੇ ਹਾਂ। ਅਸੀਂ ਉਸ ਮਾਲਕ ਨੂੰ ਜੋ ਅਤੀ ਸੂਖਮ ਤੇ ਅਗਮ ਹੈ, ਦੇਖ ਨਹੀਂ ਸਕਦੇ। ਜਿਸ ਨੂੰ ਦੇਖਿਆ ਨਹੀਂ ਉਸਦਾ ਭਾਉ ਕਿਹਾ ? ਉਹ ਸੰਤਾਂ ਤੇ ਸਾਧਾਂ ਦੇ ਰੂਪ ਵਿਚ ਆਪਣੀ ਝਲਕ ਦਿੰਦਾ ਹੈ:—

"ਹਮਰੋ ਭਰਤਾ ਬਡੋ ਬਿਬੇਕੀ ਆਪੇ ਸੰਤੁ ਕਹਾਵੈ॥" (ਆਸਾ ਕਬੀਰ ਜੀ, ੪੭੬-੧੪)

"ਸਾਧ ਰੂਪ ਅਪਨਾ ਤਨੁ ਧਾਰਿਆ ॥" (ਮਾਰੂ ਮ: ੫, ੧੦੦੫-੮)

ਜਦ ਸੰਤ ਸਤਿਗੁਰ ਮਿਲ ਜਾਏ ਤੇ ਉਸਦੇ ਨਾਲ ਬਣ ਆਵੇ ਤਾਂ ਉਸਦੇ ਤੁੱਠਣ ਨਾਲ ਇਸ ਭਾਉ ਦੀ ਦਾਤ ਮਿਲਦੀ ਹੈ:—

"ਭਾਉ ਭੋਜਨੁ ਸਤਿਗੁਰਿ ਤੁਠੈ ਪਾਇ॥ਅਨਰਸੁ ਚੂਕੈ ਹਰਿ ਰਸੁ ਮੰਨਿ ਵਸਾਇ॥"

(ਮਾਝ ਮ: ੩, ੧੧੫-੧੪)

ਇਹ ਭਾਉ ਦਾ ਸਚਾ ਭੋਜਨ ਹੈ ਜੋ ਸਤਿਗੁਰ ਦਸਦਾ ਹੈ ਅਤੇ ਜਿਸ ਦੇ ਖਾਧੇ ਸਚ "ਨਾਨਕ ਸਾਚੇ ਕਉ ਸਚੁ ਜਾਣੁ" (ਸਿਰੀ ਰਾਗੁ ਮ:੧,੧੫-੧੮) ਪ੍ਰਗਟ ਹੋ ਆਂਵਦਾ ਹੈ। ਇਹ ਭਗਤੀ ਭਾਉ ਬਿਨਾਂ ਗੁਰੂ ਦੇ ਪ੍ਰਗਟ ਨਹੀਂ ਹੋ ਸਕਦਾ:—

"ਸਚਾਭੋਜਨੁਭਾਉ ਸਤਿਗੁਰਿਦਸਿਆ॥ਸਚੇ ਹੀਪਤੀਆਇ ਸਚਿ ਵਿਗਸਿਆ॥"

(ਮਾਝ ਵਾਰ ਮ: ੨,੧੪੬-੧੨)

ਕਦੇ ਕਦੇ ਪਿਆਰ ਦੀ ਮਸਤੀ ਵਿਚ ਜੀਵ ਨਚ ਉਠਦਾ ਤੇ ਕੁਦ ਪੈਂਦਾ ਹੈ ਤੇ ਪ੍ਰੀਤਮ ਦੇ ਅਦਬ ਨੂੰ ਭੁਲ ਜਾਂਦਾ ਹੈ, ਇਸ ਨੂੰ ਭਾਉ ਨਹੀਂ ਕਹਿੰਦੇ। ਭਾਉ ਵਿਚ ਭੈ ਦੀ ਚਾਸ਼ਨੀ ਹੁੰਦੀ ਹੈ। ਇਹ ਸਤਿਗੁਰ ਦੇ ਭਾਉ ਕਰਕੇ ਹੀ ਪੈਦਾ ਹੋ ਸਕਦਾ ਹੈ। ਜਿਨ੍ਹਾਂ ਦੇ ਮਨ ਵਿਚ ਭਉ ਹੋਵੇ, ਉਹਨਾਂ ਦੇ ਮਨ ਵਿਚ ਹੀ ਭਾਉ ਉਪਜਦਾ ਹੈ।

'ਨਚਣੁ ਕੁਦਣੁ ਮਨ ਕਾ ਚਾਉ॥ ਨਾਨਕ ਜਿਨ੍ ਮਨਿ ਭਉ ਤਿਨ੍ਹਾ ਮਨਿ ਭਾਉ॥'
(ਆਸਾ ਵਾਰ ਮ: ੧, ੪੬੫–੧੪)

ਕਹਿੰਦੇ ਹਨ ਕਿ ਜਿਥੇ ਜਿਥੇ ਲੈਲਾ ਚਲ ਕੇ ਜਾਂਦੀ ਸੀ ਮਜਨੂੰ ਉਸਦੇ ਪੈਰਾਂ ਦੇ ਹਰੇਕ ਨਿਸ਼ਾਨ ਤੇ ਸਜਦੇ ਕਰਦਾ ਜਾਂਦਾ ਸੀ।

ਹੇ ਸਿੱਖ! ਤੇਰਾ ਪ੍ਰੀਤਮ ਤਾਂ ਕਿਣਕੇ ਕਿਣਕੇ ਵਿਚ ਤੇ ਜ਼ਮੀਨ ਅਸਮਾਨ ਦੇ ਅੰਦਰ ਸਮਾਇਆ ਹੋਇਆ ਹੈ, (ਦੇਖੋ ਸਤਿਗੁਰ ਦਾ ਪ੍ਰਕਰਣ) ਤੂੰ ਹਰ ਪਾਸੇ ਅਦਬ ਨਾਲ ਸੰਭਲ ਸੰਭਲ ਕੇ ਕਦਮ ਰਖਦਾ ਚਲ ਤੇ ਆਪਣੇ ਪ੍ਰੀਤਮ ਨੂੰ ਸਜਦੇ ਕਰਦਾ ਚਲ। ਤੂੰ ਭੈ ਦੇ ਚਰਣ ਬਣਾਕੇ ਭਾਉ ਦੀਆਂ ਅੱਖਾਂ ਨਾਲ ਸੁਰਤ ਨੂੰ ਪ੍ਰੀਤਮ ਵਲ ਲਗਾ ਦੇ ਤਾਂ ਜੋ ਉਸ ਵਿਚ ਸਮਾ ਸੱਕੇਂ:–

"ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ॥
ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ॥"
(ਮਾਝ ਵਾਰ ਮ: ੨, ੧੩੯–੫)

ਹਾਫ਼ਜ਼ ਸਾਹਿਬ ਇਸ ਭਾਉ ਦਾ ਕੁਛ ਇਸ਼ਾਰਾ ਦੇਂਦੇ ਹਨ। ਆਪ ਫ਼ਰਮਾਂਦੇ ਹਨ "ਜਦ ਤੀਕ ਤੇਰੇ ਨਾਮ ਤੇ ਸਤਿਸੰਗ ਦਾ ਨਿਸ਼ਾਨ ਰਹੇਗਾ, ਮੇਰਾ ਸਿਰ ਤੇਰੇ ਰਾਹ ਤੇ ਕੁਰਬਾਨ ਹੈ। ਹੇ ਮੁਰਸ਼ਦ! ਉਸ ਜ਼ਮੀਨ ਪੁਰ ਜਿਥੇ ਤੇਰੇ ਪੈਰਾਂ ਦਾ ਨਿਸ਼ਾਨ ਪਿਆ ਹੈ, ਵਰ੍ਹਿਆਂ ਤੋੜੀ ਅੱਖਾਂ ਵਾਲਿਆਂ ਲਈ ਸਜਦਾ ਕਰਨ ਦੀ ਜਗ੍ਹਾ ਬਣ ਜਾਂਦੀ ਹੈ।"

تز مے و میخانہ نام و نشاں خواہد بود — سر من فدائے راہ پیر مغاں خواہد بود !
بر زمین کہ نشان کف پائے تو بود — سالہا سجدہ گہ صاحب نظراں خواہد بود

ਸਤਿਗੁਰ ਪ੍ਰੀਤਮ ਦੇ ਮਿਲਣ ਤੇ ਹੀ ਭੈ ਉਪਜਦਾ ਹੈ (ਦੇਖੋ ਭੈ ਦਾ ਅੰਗ) ਤੇ ਉਹਦਾ ਭੈ ਉਸਦੇ ਅਲੌਕਿਕ ਹੁਸਨ ਤੇ ਖਿੱਚ ਕਰਕੇ ਹਿਰਦੇ ਵਿਚ ਪਿਆਰ ਦੀਆਂ ਕੁਸਕਾਂ ਮਾਰਦਾ ਹੈ।ਇਕ ਅਜਬ ਸਨਮਾਨਸਹਿਤ ਪਿਆਰ ਭਰੀ ਬੇਹਾਲੀ ਦੀ ਰੰਗਣ ਵਿਚ ਜੀਵ ਨੂੰ ਰੰਗ ਦੇਂਦਾ ਹੈ। ਜਦ ਉਹ ਸਤਿਗੁਰ ਦੇ ਸਾਹਮਣੇ ਆ ਜਾਵੇ ਤਾਂ ਉਸਦੀ ਰੂਹ ਤੇ ਦਿਲ ਦੋਵੇਂ ਖਿਚੀਂਦੇ ਹਨ। ਉਸ "ਭੈ ਭਾਇ ਰੰਗ ਸਵਾਰ" ਦੀ ਬੇਹਾਲੀ ਵਿਚ ਅੱਖਾਂ ਡੁਬਡੁਬਾਂਦੀਆਂ ਹਨ ਪਰ ਅਦਬ ਦੀ ਹੱਦ ਨੂੰ ਉਲੰਘਨ ਨਹੀਂ ਕਰ ਸਕਦਾ। ਜ਼ਬਾਨ ਉੱਤੇ ਮੋਹਰ ਲਗ ਜਾਂਦੀ ਹੈ, ਨਾ ਰਹਿ ਸਕਦਾ ਹੈ ਤੇ ਨਾ ਹੀ ਕੁਛ ਬੋਲ ਸਕਦਾ ਹੈ। "ਭੈ ਭਾਉ ਦੇ ਰੰਗ ਵਿਚ ਰਤਿਆ ਆਪਣੇ ਪ੍ਰੀਤਮ ਨੂੰ ਕੇਵਲ ਬਿਟ ਬਿਟ ਦੇਖੀ ਹੀ ਜਾਂਦਾ ਹੈ। ਇਹ ਹਾਲਤ ਬਿਆਨ ਤੋਂ ਬਾਹਰ ਹੈ। ਆਸ਼ਕ ਲੋਕ ਆਪਣੇ ਪ੍ਰੀਤਮ ਦੇ ਕੁਠੇ ਹੁੰਦੇ ਹਨ, ਅਜੇਹੇ ਕੁਠਿਆਂ ਹੋਇਆਂ ਤੋਂ ਕੋਈ ਆਵਾਜ਼ ਨਹੀਂ ਨਿਕਲਦੀ।

عاشقان کشتگانِ معشوق اند　　بر نیاید ز کشتگان آواز (حافظ)

"ਸਤਿਗੁਰਿ ਮਿਲਿਐ ਭਉ ਊਪਜੈ ਭੈ ਭਾਇ ਰੰਗੁ ਸਵਾਰਿ ॥"
(ਸੂਹੀ ਵਾਰ ਮ: ੩, ੭੮੮–੧੩)

ਐਸੇ ਭਾਉ ਦਾ ਨਜ਼ਾਰਾ ਕੋਈ ਵਿਰਲਾ ਹੀ ਸਤਿਗੁਰ ਦੇ ਭੈ ਵਿਚ ਰਤ ਕੇ ਪਾ ਸਕਦਾ ਹੈ।

"ਭੈ ਬਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸੁ ਪਾਵੈ ਭਾਈ ॥"
(ਕੇਦਾਰਾ ਕਬੀਰ ਜੀ, ੧੧੨੩–੧੭)

ਐਸੇ ਭਾਉ ਦੇ ਅਨੇਕਾਂ ਹੀ ਫਲ ਗੁਰਬਾਣੀ ਵਰਨਣ ਕਰਦੀ ਹੈ। ਇਸਦੇ ਆਵਣ ਕਰਕੇ ਜਨਮ ਮਰਨ ਤੇ ਜਮ ਦਾ ਭੈ ਦੂਰ ਹੋ ਜਾਂਦਾ ਹੈ ਤੇ ਉਸ ਦੇ ਪਿਛੇ ਕੁਲਾਂ ਦਾ ਉਧਾਰ ਹੋ ਜਾਂਦਾ ਹੈ। ਭੈ ਭਰਮ ਦਾ ਨਾਸ਼ ਹੁੰਦਾ ਹੈ ਤੇ ਨਿਰਭਉ ਦੀ ਪ੍ਰਾਪਤੀ ਹੁੰਦੀ ਹੈ। ਸਚਾ ਨ੍ਹਾਵਣ ਹੁੰਦਾ ਹੈ ਤੇ ਜੀਵਨ ਪਦਵੀ ਮਿਲਦੀ ਹੈ। ਗੁਰੂ ਨਾਲ ਭਾਉ ਲਗਾਣ ਕਰਕੇ ਨਾਮ ਨੂੰ ਸਤਿ ਕਰਕੇ ਜਾਣ ਸਕੀਦਾ ਹੈ ਤੇ ਸਭ ਸੰਸਾਰ ਉਸ ਦੇ ਭਾਉ ਕਰਕੇ ਉਧਰ ਜਾਂਦਾ ਹੈ। ਇਸ ਪ੍ਰਥਾਇ ਗੁਰਬਾਣੀ ਦੇ ਪ੍ਰਮਾਣ ਪਾਠਕਾਂ ਲਈ ਅੱਗੇ ਦਿਤੇ ਗਏ ਹਨ।

## ਭਉ ਤੇ ਭਾਉ

ਸੰਸਕ੍ਰਿਤ ਦੇ ਭਯ ਤੇ ਭਾਵ ਨੂੰ ਪੰਜਾਬੀ ਵਿਚ ਭਉ ਤੇ ਭਾਉ ਕਰਕੇ ਕਿਹਾ ਗਿਆ ਹੈ। ਇਹ ਦੋ ਵਡਮੁਲੇ ਗੁਣ ਹਨ ਜਿਨ੍ਹਾਂ ਦੇ ਸ਼ਿੰਗਾਰ ਕਰਨ ਕਰਕੇ ਨਿਜ ਘਰ ਦੀ ਪ੍ਰਾਪਤੀ ਹੁੰਦੀ ਹੈ ਤੇ ਪਿਆਰੇ ਕੰਤ ਹਰਿ ਜੀ ਦਾ ਮਿਲਾਪ ਹੁੰਦਾ ਹੈ। ਉਹਨਾਂ ਦੀ ਪ੍ਰਾਪਤੀ ਲਈ ਗੁਰਬਾਣੀ ਉਪਦੇਸ਼ ਦੇਂਦੀ ਹੈ:–

"ਭਉ ਭਾਉ ਦੁਇ ਪਤ ਲਾਇ ਜੋਗੀ ਇਹੁ ਸਰੀਰੁ ਕਰਿ ਡੰਡੀ ॥
ਗੁਰਮੁਖਿ ਹੋਵਹਿ ਤਾ ਤੰਤੀ ਵਾਜੈ ਇਨ ਬਿਧਿ ਤ੍ਰਿਸਨਾ ਖੰਡੀ ॥"
(ਰਾਮਕਲੀ ਮ: ੩, ੯੦੯–੧੭)

ਜੋ ਰੂਹ ਭੈ ਭਾਉ ਦਾ ਸ਼ਿੰਗਾਰ ਕਰਦੀ ਹੈ, ਉਹ ਸਦੀਵ ਹੀ ਭਤਾਰ ਦੇ ਸੁਖ ਨੂੰ ਮਾਣਦੀ ਹੈ। ਇਸ ਸ਼ਿੰਗਾਰ ਦਾ ਬਣਨਾ ਕੀ ਹੈ। ਭੈ ਦੀਆਂ ਸਲਾਈਆਂ ਬਣਾ ਕੇ ਭਾਉ ਦੀਆਂ ਅੱਖਾਂ ਵਿਚ ਫੇਰਦਿਆਂ ਹੋਇਆਂ ਆਪਣੇ ਸ਼ਹੁ ਨਾਲ ਪਿਆਰ ਕਰੀਦਾ ਹੈ ਤੇ ਇਸ ਤਰ੍ਹਾਂ ਆਪਣੇ ਪੀਆ ਦੀ ਪਿਆਰੀ ਸੁਹਾਗਣ ਬਣੀਦਾ ਹੈ:–

"ਕਹਤੁ ਨਾਨਕੁ ਭੈ ਭਾਵ ਕਾ ਕਰੇ ਸੀਗਾਰੁ ॥ ਸਦ ਹੀ ਸੇਜੈ ਰਵੈ ਭਤਾਰੁ ॥"
(ਆਸਾ ਮ: ੧, ੩੫੭–੮)

"ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥
ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥"
(ਤਿਲੰਗ ਮ: ੧, ੭੨੨-੫)

ਜਾਂ ਭਉ ਦਾ ਸ਼ਿੰਗਾਰ ਕਰਕੇ ਭਾਉ ਦੇ ਤੰਬੋਲ ਦੇ ਰਸ ਨੂੰ ਚੂਸਕੇ ਤਨ ਮਨ ਕੰਤ ਨੂੰ ਸੌਂਪ ਦੇਵੇ ਤਾਂ ਉਸ ਕੰਤ ਨਾਲ ਇਕ ਮਿਕ ਹੋ ਸਕਦੀ ਹੈ:-

"ਭਉ ਸੀਗਾਰੁ ਤਬੋਲ ਰਸੁ ਭੋਜਨੁ ਭਾਉ ਕਰੇਇ ॥
ਤਨੁ ਮਨੁ ਸਉਪੇ ਕੰਤ ਕਉ ਤਉ ਨਾਨਕ ਭੋਗੁ ਕਰੇਇ ॥"
(ਸੂਹੀ ਵਾਰ ਮ: ੩, ੭੮੮-੧੦)

ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਜੇਕਰ ਕਿਸੀ ਨੂੰ ਐਸੇ ਭਾਉ ਭਗਤਿ ਤੋਂ ਕੁਛ ਹਿੱਸਾ ਮਿਲਿਆ ਹੋਵੇ ਤਾਂ ਉਸਦਾ ਮਾਲਕ ਨਾਲ ਮਿਲਣਾ ਕੋਈ ਅਸ-ਚਰਜ ਦੀ ਗੱਲ ਨਹੀਂ। ਜਿਸ ਤਰ੍ਹਾਂ ਜਲ ਵਿਚ ਜਲ ਪੈ ਕੇ ਇਕ ਹੋ ਰਹਿੰਦਾ ਹੈ ਫਿਰ ਨਿਕਸ ਨਹੀਂ ਸਕਦਾ, ਇਸੀ ਤਰ੍ਹਾਂ ਭੈ ਭਾਉ ਦੇ ਸ਼ਿੰਗਾਰ ਵਾਲੀ ਸੁਰਤ ਮਾਲਕ ਦੀ ਮਿਕਨਾਤੀਸੀ ਕਸ਼ਿਸ਼ ਕਰਕੇ ਉਸ ਵਿਚ ਸਮਾ ਜਾਂਦੀ ਹੈ:-

"ਜੋ ਜਨੁ ਭਾਉ ਭਗਤਿ ਕਛੁ ਜਾਨੈ ਤਾਕਉ ਅਚਰਜੁ ਕਾਹੋ ॥
ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ ॥"
(ਧਨਾਸਰੀ ਕਬੀਰ ਜੀ, ੬੯੨-੪)

ਸੱਚ ਹੈ,ਜਦ ਕਤਰਾ ਦਰਿਆ ਵਿਚ ਲੀਨ ਹੋ ਗਿਆ ਉਹ ਦਰਿਆ ਹੀ ਹੋ ਜਾਂਦਾ ਹੈ।

ਜਪੁਜੀ ਵਿਚ ਭਉ ਤੇ ਭਾਉ ਦੀ ਲੋੜ ਦਾ ਕਿਆ ਸੁੰਦਰ ਫ਼ੋਟੋ ਖਿੱਚਿਆ ਹੈ। ਗੁਰੂ ਨਾਨਕ ਸਾਹਿਬ ਸੁਨਿਆਰੇ ਦੀ ਦੁਕਾਨ ਦੀ ਮਿਸਾਲ ਲੈਂਦੇ ਹੋਏ ਫ਼ਰਮਾਂਦੇ ਹਨ ਕਿ ਜਤ ਕਿਆ ਤਨ ਮਨ ਦੀ ਪਵਿਤ੍ਰਤਾ ਦੀ ਹਟੀ ਵਿਚ ਧੀਰਜ ਸਹਿਤ ਆਪਣੇ ਮਤਿ ਦੇ ਅਹਿਰਨ ਪੁਰ ਗਿਆਨ ਦੇ ਹਥੌੜੇ ਦੀਆਂ ਸੱਟਾਂ ਲਗਾਈ ਜਾਓ। ਅਜੇਹੇ ਅਭਿਆਸ ਦੇ ਤਪ ਦੀ ਅਗਨੀ ਨੂੰ ਭਉ ਦੀਆਂ ਖੱਲਾਂ ਨਾਲ ਭੜਕਾਓ ਤੇ ਉਸਦੀ ਹੋਂਦ ਦੇ ਖ਼ਿਆਲ ਦੀ ਪ੍ਰਪਕਤਾ ਨਾਲ ਜੋ ਯਾਦ ਕਰਕੇ ਭਾਉ ਪੈਦਾ ਹੋਵੇ, ਉਸਦੇ ਭਾਂਡੇ ਵਿਚ ਅੰਮ੍ਰਿਤ ਨੂੰ ਢਾਲੋ*। ਇਹ ਸੱਚੀ ਟਕਸਾਲ ਹੈ, ਜਿਸ ਵਿਚ ਸ਼ਬਦ ਘੜਿਆ ਜਾਂਦਾ ਹੈ:-

*ਇਹ ਕੰਮ ਜਲਦਬਾਜ਼ੀ ਦਾ ਨਹੀਂ। ਮਨ ਇੰਦ੍ਰੇ ਖੜ੍ਹੇ ਹੋ ਜਾਣ ਤੇ ਐਸੀ ਅਡੋਲ ਹਾਲਤ ਦੀ ਜ਼ਮੀਨ ਦੀ ਲੋੜ ਹੈ ਜਿਸ ਵਿਚ ਕੋਈ ਖ਼ਿਆਲ ਨਾ ਪਰ ਮਾਰੇ, ਧੀਰਜ ਦੀ ਜ਼ਰੂਰਤ ਸੁਨਿਆਰੇ ਵਾਂਗੂੰ ਤੇ ਪਵਿਤ੍ਰਤਾ ਦੀ ਉਸ ਹਟੀ ਦੀ ਨਿਆਈਂ ਜਿਸ ਵਿਚ ਅਗ ਬਾਲ ਕੇ ਸੋਨਾ ਢਾਲਿਆ ਜਾਂਦਾ ਹੈ ਤੇ ਹੋਰ ਹੋਰ ਬਣਤ ਬਣਾਈ ਜਾਂਦੀ ਹੈ ਦਸੀ ਹੈ।

"ਜਤੁ ਪਾਹਾਰਾ ਧੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ ਅਗਨਿ ਤਪ ਤਾਉ ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥
ਘੜੀਐ ਸਬਦੁ ਸਚੀ ਟਕਸਾਲ ॥" (ਜਪੁਜੀ ਸਾਹਿਬ, ੮–੭)

ਗੁਰੂ ਨਾਨਕ ਸਾਹਿਬ ਫੇਰ ਭਉ ਦੀ ਜ਼ਰੂਰਤ ਇਕ ਹੋਰ ਮਿਸਾਲ ਦੇ ਕੇ ਸਮਝਾਂਦੇ ਹਨ ਕਿ ਜਦ ਧੁਰ (ਮਾਲਕ ਵਲੋਂ ਵਖਤ) ਸੰਜੋਗ ਦਾ ਵੱਤਰ (ਖੇਤਾਂ ਦੇ ਵਾਹੁਣੇ ਤੇ ਬੀਜਣੇ ਦਾ ਸਮਾਂ) ਬਣੇ ਤਾਂ ਚਿਤੁ (ਸੁਰਤ ਜਾਂ ਤਵੱਜੋ, Attention) ਦੇ ਹਾਲੀ (ਕਿਸਾਨ) ਨੂੰ ਚਾਹੀਦਾ ਹੈ ਕਿ ਨਿਮ੍ਰਤਾ (ਦੇਖੋ ਨਿਮ੍ਰਤਾ ਦਾ ਪ੍ਰਕਰਣ) ਦੇ ਹਲ ਨਾਲ ਸੰਤੋਖ (ਆਪਣੇ ਹਾਲਾਤ ਵਿਚ ਰਾਜ਼ੀ ਰਹਿਕੇ ਤੇ ਜਲਦਬਾਜ਼ੀ ਨਾ ਕਰਕੇ ਧੀਰਜ ਵਿਚ ਰਹਿਣਾ) ਦੇ ਬਲਦਾਂ ਨਾਲ ਜ਼ਮੀਨ ਨੂੰ ਵਾਹਵੇ, ਅਰਥਾਤ ਅਭਿਆਸ ਕਰੇ ਤੇ ਭਉ ਦੀ ਜ਼ਮੀਨ ਨੂੰ ਸਤ ਦੇ ਪਵਿਤ੍ਰ ਪਾਣੀ ਨਾਲ ਸਿੰਜੇ ਤਦ ਪਰਮਾਰਥ ਦੀ ਖੇਤੀ ਉਗਦੀ ਹੈ:– ।

"ਭਉ ਭੁਇ ਪਵਿਤੁ ਪਾਣੀ ਸਤੁ ਸੰਤੋਖੁ ਬਲੇਦ ॥
ਹਲੁ ਹਲੇਮੀ ਹਾਲੀ ਚਿਤੁ ਚੇਤਾ ਵਤ੍ਰ ਵਖਤ ਸੰਜੋਗੁ ॥"
(ਰਾਮਕਲੀ ਵਾਰ ਮ: ੧, ੯੫੫–੪)

ਭੈ ਤੇ ਭਾਉ ਦਾ ਗੁਰਬਾਣੀ ਵਿਚ ਅਡੋ ਅਡ ਕਰਕੇ ਤੇ ਇਕੱਠਾ ਵੀ ਵਰਨਣ ਮਿਲਦਾ ਹੈ। ਜਿਸ ਦਾ ਭਉ ਹੋਵੇ ਉਸਦੀ ਹੋਂਦ ਦਾ ਖ਼ਿਆਲ ਤੇ ਯਾਦ ਰਹਿੰਦੀ ਹੈ,ਸੋ ਜਦ ਮਨ ਦੇ ਅੰਦਰ ਕਿਸੀ ਅਲੌਕਿਕ ਹੁਸਨ ਤੇ ਕਸ਼ਿਸ਼ ਵਾਲੀ ਵਿਅਕਤੀ ਦਾ ਭਉ ਆ ਜਾਏ,ਉਸਦੀ ਲਗਾਤਾਰ ਦਿਲ ਖਿਚਵੀਂ ਯਾਦ ਅੰਤਰ ਵਿਚ ਬਣ ਜਾਂਦੀ ਹੈ, ਤੇ ਇਸ ਤਰ੍ਹਾਂ ਭੈ ਭਰੀ ਪ੍ਰੀਤਿ ਜਿਸ ਨੂੰ ਭਾਉ ਆਖਦੇ ਹਨ ਉਪਜ ਆਇਆ ਕਰਦੀ ਹੈ,ਸੋ ਜਿਨ੍ਹਾਂ ਦੇ ਮਨ ਭਉ ਹੈ,ਉਥੇ ਭਾਉ ਉਪਜ ਆਂਦਾ ਹੈ।

"ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥"
(ਆਸਾ ਵਾਰ ਮ: ੧, ੪੬੫–੧੪)

ਗੁਰੂ ਅਮਰ ਦਾਸ ਜੀ ਫ਼ਰਮਾਂਦੇ ਹਨ ਕਿ ਭੈ ਬਿਨਾਂ ਭਗਤੀ ਨਹੀਂ ਹੁੰਦੀ। (ਭਗਤੀ ਦਾ ਆਧਾਰ ਭਾਉ ਹੈ।)

"ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥"
(ਸੂਹੀ ਵਾਰ ਮ: ੩, ੭੮੮–੧੪)

"ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ ਬਿਨੁ ਭੈ ਪਾਰਿ ਨ ਉਤਰਿਆ ਕੋਈ ॥"
(ਤੁਖਾਰੀ ਮ: ੪, ੧੧੧੬–੧)

ਇਹ ਦੋਵੇਂ ਨਾਲੋ ਨਾਲ ਚਲਦੇ ਹਨ। ਜਿਸ ਤਰ੍ਹਾਂ ਜ਼ਮੀਨ ਦੇ ਉਤੇ ਆਸਮਾਨ ਹੈ ਤੇ ਰਾਤ ਦੇ ਮਗਰੋਂ ਦਿਨ ਆਂਵਦਾ ਹੈ, ਇਸੀ ਤਰ੍ਹਾਂ ਸਤਿਗੁਰ ਦੇ ਡਰ ਤੋਂ ਸਤਿਕਾਰ ਭਰਿਆ ਪਿਆਰ ਅਰਥਾਤ ਭਾਉ ਉਪਜ ਆਂਵਦਾ ਹੈ:–

"ਧਰਤਿ ਅਕਾਸੁ ਕੀਏ ਬੈਸਣ ਕਉ ਥਾਉ॥ਰਾਤਿ ਦਿਨੰਤੁ ਕੀਏ ਭਉਭਾਉ ॥"
(ਬਿਲਾਵਲੁ ਮ: ੧, ੮੩੯-੪)

ਗੁਰੂ ਮਾਲਕ ਦਾ ਰੂਪ ਹੈ। ਇਸ ਕਰਕੇ ਉਸਦਾ ਭੈ ਤੇ ਭਾਉ ਅਸਲ ਵਿਚ ਮਾਲਕ ਦਾ ਹੀ ਭੈ ਤੇ ਭਾਉ ਹੈ। ਸਾਨੂੰ ਉਸਦਾ ਭੈ ਤੇ ਭਾਉ ਕਰਕੇ ਭਗਤਿ ਦ੍ਰਿੜ੍ਹਾਵਣੀ ਚਾਹੀਦੀ ਹੈ:-

"ਪ੍ਰੇਮ ਪ੍ਰੀਤਿ ਸਦਾ ਧਿਆਈਐ ਭੈ ਭਾਇ ਭਗਤਿ ਦ੍ਰਿੜਾਵਣਿਆ ॥"
(ਮਾਝ ਮ: ੩, ੧੧੨-੧੬)

ਉਸ ਤੋਂ ਬਿਨਾਂ ਹੋਰ ਕਿਸੀ ਦਾ ਭਉ ਤੇ ਭਾਉ ਨਹੀਂ ਚਾਹੀਦਾ। ਮਾਲਕ ਦੀ ਭਗਤਿ ਦੇ ਅਸੰਖਾਂ ਭੰਡਾਰ ਭਰੇ ਪਏ ਹਨ। ਜਿਸ ਨੂੰ ਉਹ ਆਪ ਕਿਰਪਾ ਕਰੇ, ਉਸ ਨੂੰ ਹੀ ਭਉ ਭਾਉ ਮਿਲ ਸਕਦਾ ਹੈ। ਇਸ ਦਾ ਰੰਗ ਕੇਵਲ ਉਸ ਪੁਰ ਹੀ ਚੜ੍ਹ ਸਕਦਾ ਹੈ ਜਿਸ ਤੇ ਮਾਲਕ ਕਿਰਪਾ ਕਰੇ।

"ਭਉ ਭਾਉ ਪ੍ਰੀਤਿ ਨਾਨਕ ਤਿਸਹਿ ਲਾਗੈ ਜਿਸੁ ਤੂ ਆਪਣੀ ਕਿਰਪਾ ਕਰਹਿ॥
ਤੇਰੀ ਭਗਤਿ ਭੰਡਾਰ ਅਸੰਖ ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ॥"
(ਤੁਖਾਰੀ ਮ: ੪, ੧੧੧੬-੨)

"ਆਪੇ ਰੰਗੇ ਸਹਜਿ ਸੁਭਾਏ ॥ ਗੁਰ ਕੈ ਸਬਦਿ ਹਰਿ ਰੰਗੁ ਚੜਾਏ ॥
ਮਨੁ ਤਨੁ ਰਤਾ ਰਸਨਾ ਰੰਗਿ ਚਲੂਲੀ ਭੈ ਭਾਇ ਰੰਗੁ ਚੜਾਵਣਿਆ ॥"
(ਮਾਝ ਮ: ੧, ੧੧੪-੫)

ਪਰ ਜੇਹੜਾ ਇਨਸਾਨ ਦ੍ਰਿਸ਼ਟਿ ਵਿਕਾਰੀ (ਮੈਲੀ ਦ੍ਰਿਸ਼ਟੀ ਵਾਲਾ) ਹੋਵੇ ਉਸ ਦਾ ਭਉ ਭਾਉ ਕਦੀ ਨਹੀਂ ਬਣ ਸਕਦਾ।

"ਦਿਸਟਿ ਵਿਕਾਰੀ ਨਾਹੀ ਭਉ ਭਾਉ ॥ ਆਪੁ ਮਾਰੇ ਤਾ ਪਾਏ ਨਾਉ ॥"
(ਗਉੜੀ ਮ: ੧, ੧੫੩-੬)

ਭਉ ਤੇ ਭਾਉ ਕਰਕੇ ਮਨ ਦੀਆਂ ਸਭ ਇਛਿਆਂ ਪੂਰਨ ਹੁੰਦੀਆਂ ਹਨ। ਜੀਵ ਇਕ ਅਲੌਕਿਕ ਰੰਗ ਵਿਚ ਰੰਗਿਆ ਜਾਂਦਾ ਹੈ ਤੇ ਉਸ ਪੁਰ ਦੁਨੀਆਂ ਦਾ ਝੂਠਾ ਰੰਗ ਨਹੀਂ ਚੜ੍ਹਦਾ। ਸ਼ਬਦ ਜਾਂ ਨਾਮ ਦੀ ਧੁਨਿ ਉਪਜ ਆਂਵਦੀ ਹੈ ਤੇ ਇਨਸਾਨ ਜੀਵਨ ਮੁਕਤ ਹੋ ਜਾਂਦਾ ਹੈ।

ਭਉ ਭਾਉ ਦੇ ਨਾ ਹੋਣ ਕਰਕੇ ਆਣਾ ਜਾਣਾ ਬਣਿਆਂ ਰਹਿੰਦਾ ਹੈ। ਇਹਨਾਂ ਪ੍ਰਥਾਇ ਗੁਰਬਾਣੀ ਦੇ ਪ੍ਰਮਾਣ ਅਗੇ ਦਿਤੇ ਗਏ ਹਨ, ਜੋ ਪਾਠਕ ਜਨਾਂ ਦੇ ਵਿਚਾਰਨ ਯੋਗ ਹਨ।

## ਦੂਜਾ ਭਾਉ

ਸੰਸਕ੍ਰਿਤ ਭਾਵ ਮੁਰਾਦ ਜਾਂ ਮਨੋਰਥ ਜੋ ਇਕ ਮਾਲਕ ਤੋਂ ਛੁਟ ਹੋਰ ਕਿਸੀ ਦਾ ਹੋਵੇ, ਅੰਦਰਲੀ ਭਾਵਨਾ ਉਸ ਮਾਲਕ ਦੀ ਨਾ ਹੋਵੇ, ਉਸਦੀ ਥਾਂ

ਦੁਨੀਆਂ ਦੇ ਸਾਮਾਨਾਂ, ਪਦਾਰਥਾਂ, ਪੁਰਸ਼ਾਂ ਤੇ ਹੋਰ ਹੋਰ ਮਨੋਰਥਾਂ ਦੀ ਹੋਵੇ, ਉਸ ਨੂੰ ਦੂਜਾ ਭਾਉ ਆਖਦੇ ਹਨ।

ਗੁਰਬਾਣੀ ਵਿਚ ਦੂਜੇ ਭਾਉ ਦਾ ਵਰਨਣ ਆਇਆ ਹੈ ਅਤੇ ਦੱਸਿਆ ਹੈ ਕਿ ਤ੍ਰਿਗੁਣ ਆਤਮਕ ਰਚਨਾ ਵਿਚ ਇਹ ਇਕ ਜ਼ਬਰਦਸਤ ਵਿਕਾਰ ਹੈ,ਜੋ ਜ਼ੋਰਾਂ ਪੁਰ ਚਲ ਰਿਹਾ ਹੈ ਅਤੇ ਜਿਸ ਦੇ ਬੱਧੇ ਹੋਏ ਜੀਵ ਬੇਹਾਲ ਹੋ ਰਹੇ ਹਨ, ਪਰ ਉਸ ਬੰਧਨ ਤੋਂ ਅਨਜਾਣ ਹਨ:—

"ਤ੍ਰੈ ਗੁਣ ਸਭਾ ਧਾਤੁ ਹੈ ਦੂਜਾ ਭਾਉ ਵਿਕਾਰੁ ॥
ਪੰਡਿਤੁ ਪੜੈ ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ ॥"
(ਸਿਰੀ ਰਾਗੁ ਮ: ੩, ੩੩-੧੦)

ਤ੍ਰੈ ਗੁਣਾਂ ਦੇ ਵਰਤਾਰੇ ਵਿਚ ਦੂਜਾ ਭਾਉ ਰੰਗ ਦੇ ਰਿਹਾ ਹੈ ਅਰਥਾਤ ਦੁਨੀਆਂ ਵਿਚ ਤਿੰਨ ਜ਼ਬਰਦਸਤ ਤਾਕਤਾਂ(ਇਕ ਪੈਦਾ ਕਰਨ ਵਾਲੀ 'ਬ੍ਰਹਮਾ' ਦੂਜੀ ਪਾਲਨ ਕਰਨ ਵਾਲੀ'ਵਿਸ਼ਨੂ'ਤੇ ਤੀਸਰੀ ਸੰਘਾਰ ਕਰਨ ਵਾਲੀ'ਮਹੇਸ਼') ਮਾਲਕ ਦੇ ਹੁਕਮ ਅੰਦਰ ਕੰਮ ਕਰ ਰਹੀਆਂ ਹਨ। ਦੂਜੇ ਇਹਨਾਂ ਦੇ ਮੋਹ ਜਾਲ ਤੇ ਭੈ ਦੇ ਅੰਦਰ ਸਭ ਜੀਵ ਫਸੇ ਹੋਏ ਹਨ ਤੇ ਇਹਨਾਂ ਤੋਂ ਛੁੱਟਕੇ ਇਹਨਾਂ ਦੇ ਕਰਤਾ ਮਾਲਕ ਸਿਰਜਨਹਾਰ ਵੱਲ ਮੂੰਹ ਨਹੀਂ ਕਰ ਸਕਦੇ।

"ਦੂਜਾ ਭਾਉ ਰਚਾਇਓਨੁ ਤ੍ਰੈ ਗੁਣ ਵਰਤਾਰਾ ॥
ਬ੍ਰਹਮਾ ਬਿਸਨੁ ਮਹੇਸੁ ਉਪਾਇਅਨੁ ਹੁਕਮਿ ਕਮਾਵਨਿ ਕਾਰਾ ॥"
(ਰਾਮਕਲੀ ਵਾਰ ਮ: ੩, ੯੪੮-੧੩)

ਜਦ ਤੀਕ ਜੀਵ ਤਿੰਨਾਂ ਗੁਣਾਂ ਤੋਂ ਪਾਰ ਚਉਥੇ ਪਦ ਨੂੰ ਬੁਝਦਾ ਨਹੀਂ, ਜਿਸ ਦੀ ਜੁਗਤੀ(ਨਾਮ ਦੀ ਕਮਾਈ ਦਾ ਵੱਲ)ਸਤਿਗੁਰ ਦੇ ਮਿਲਣ ਤੇ ਮਿਲਦੀ ਹੈ, ਸਭ ਵਰਤ ਨੇਮ ਤੇ ਨਿਤ ਪ੍ਰਤਿ ਦੀ ਪੂਜਾ ਕੀਤੀ ਜੀਵ ਨੂੰ ਦੂਜੇ ਭਾਵ ਵਿਚ ਰਖਦੀ ਹੈ:—

"ਵਰਤੁ ਨੇਮੁ ਨਿਤਾ ਪ੍ਰਤਿ ਪੂਜਾ ॥ ਬਿਨੁ ਬੂਝੇ ਸਭੁ ਭਾਉ ਹੈ ਦੂਜਾ ॥"
(ਬਿਲਾਵਲੁ ਮ: ੩, ੮੪੧-੧੬)

"ਸਤਗੁਰਿ ਮਿਲਿਐ ਤ੍ਰਿਕੁਟੀ ਛੂਟੈ ਚਉਥੈ ਪਦਿ ਮੁਕਤਿ ਦੁਆਰੁ ॥"
(ਸਿਰੀ ਰਾਗੁ ਵਾਰ ਮ: ੩, ੩੩-੧੨)

ਦਾਤਾਰ ਨੂੰ ਭੁਲਕੇ ਜੀਵ ਉਸਦੀਆਂ ਦਾਤਾਂ ਦੇ ਭਾਉ ਵਿਚ ਰੁਝ ਜਾਂਦਾ ਹੈ, ਉਸ ਨੂੰ ਮਰਨਾ ਭੁਲ ਜਾਂਦਾ ਹੈ:—

"ਦਾਤਿ ਪਿਆਰੀ ਵਿਸਰਿਆ ਦਾਤਾਰਾ॥ਜਾਣੈ ਨਾਹੀ ਮਰਣੁ ਵਿਚਾਰਾ॥"
(ਧਨਾਸਰੀ ਮ: ੫, ੬੭੬-੯)

ਇਸ ਤਰ੍ਹਾਂ ਦੂਜਾ ਭਾਉ ਕਰਕੇ ਲਿਵ ਨਹੀਂ ਲਗਦੀ ਤੇ ਹਰਿ ਦੇ ਚਰਣ ਵਿਸਰ ਜਾਂਦੇ ਹਨ,ਇਥੋਂ ਤੀਕ ਕਿ ਉਸਦਾ ਕਦੇ ਚਿਤ ਚੇਤਾ ਹੀ ਨਹੀਂ ਰਹਿੰਦਾ। ਅਨਜਾਣ ਪੁਣੇ ਕਰਕੇ ਜੀਵ ਅੰਨ੍ਹਾ ਹੋਇਆ ਹੋਇਆ ਹਮੇਸ਼ ਜਨਮ ਮਰਨ ਵਿਚ ਫਿਰਦਾ ਰਹਿੰਦਾ ਹੈ:—

"ਦੂਜਾ ਭਾਉ ਨ ਦੇਈ ਲਿਵ ਲਾਗਨਿ ਜਿਨਿ ਹਰਿ ਕੇ ਚਰਣ ਵਿਸਾਰੇ ॥
ਜਗ ਜੀਵਨ ਦਾਤਾ ਜਨ ਸੇਵਕ ਤੇਰੇ ਤਿਨ ਕੇ ਤੈ ਦੂਖ ਨਿਵਾਰੇ ॥"
(ਬਿਲਾਵਲੁ ਮ: ੩, ੭੯੬-੧੬)

"ਮੁੰਧ ਇਆਣੀ ਮਨਮੁਖੀ ਫਿਰਿ ਆਵਣ ਜਾਣਾ ਅੰਙੁ ॥
ਹਰਿ ਪ੍ਰਭੁ ਚਿਤਿ ਨ ਆਇਓ ਮਨਿ ਦੂਜਾ ਭਾਉ ਸਹਲੰਙੁ ॥
(ਸੂਹੀ ਮ: ੪, ੭੩੨-੧)

ਜਦ ਤੀਕ ਰਿਦੇ ਦੇ ਅੰਦਰ ਦੂਜਾ ਭਾਉ ਹੈ, ਜਪ ਤਪ ਤੇ ਬਰਤ ਪੂਜਾ ਆਦਿਕ ਕਿਸੀ ਕੰਮ ਦੇ ਨਹੀਂ।

"ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ॥ਜਾਕੈ ਰਿਦੈ ਭਾਉ ਹੈ ਦੂਜਾ॥"
(ਗਉੜੀ ਕਬੀਰ ਜੀ, ੩੨੪-੧੨)

ਗੁਰਬਾਣੀ ਦਸਦੀ ਹੈ ਕਿ ਇਕ ਤੋਂ ਬਿਨਾਂ ਕੂੜ ਤੇ ਫ਼ਨਾਹ ਚੀਜ਼ਾਂ ਵਿਚ ਫਸੇ ਹੋਏ ਲੋਕਾਂ ਨੂੰ, ਜੋ ਨਿਤ ਕੂੜ ਦੀ ਕਾਰ ਕਰਦੇ ਹਨ ਤੇ ਮੈਲਾ ਖਾਂਦੇ ਹਨ, ਕੁੱਤੇ ਤੇ ਸੂਅਰ ਕਹਿਣਾ ਚਾਹੀਦਾ ਹੈ। ਉਹ ਦੁਨੀਆਂ ਅੰਦਰ ਭਉਂਕ ਭਉਂਕ ਕੇ ਮਰ ਜਾਂਦੇ ਹਨ ਤੇ ਮਾਲਕ ਦੀ ਦਰਗਾਹ ਵਿਚ ਮਾਨ ਨਹੀਂ ਪਾਂਦੇ:—

"ਕੂਕਰ ਸੂਕਰ ਕਹੀਅਹਿ ਕੂੜਿਆਰਾ ॥ ਭਉਕਿ ਮਰਹਿ ਭਉ ਭਉ ਭਉਹਾਰਾ॥
ਮਨਿ ਤਨਿ ਝੂਠੇ ਕੂੜੁ ਕਮਾਵਹਿ ਦੁਰਮਤਿ ਦਰਗਹ ਹਾਰਾ ਹੇ ॥"
(ਮਾਰੂ ਮ: ੧, ੧੦੨੯-੧੭)

ਦੂਜਾ ਭਾਉ ਸਤਿਗੁਰ ਦੇ ਨਾਲ ਚਿਤ ਲਗਾਣ ਕਰਕੇ ਤੇ ਨਾਮ ਦੀ ਕਮਾਈ ਕਰਕੇ ਦੂਰ ਹੋ ਸਕਦਾ ਹੈ। ਇਸ ਤੋਂ ਛੁਟ ਹੋਰ ਕੋਈ ਉਪਾਉ ਨਹੀਂ। ਇਸ ਜੁਗਤੀ ਨਾਲ ਜੀਵ ਹਰਿ ਦੀ ਚਰਣੀ ਲਗ ਕੇ ਆਪਣਾ ਜਨਮ ਸਵਾਰ ਲੈਂਦਾ ਹੈ:—

"ਜਿਨ ਸਤਿਗੁਰ ਸਿਉ ਚਿਤੁ ਲਾਇਆ ਤਿਨੀ ਦੂਜਾ ਭਾਉ ਚੁਕਾਇਆ ॥
ਨਿਰਮਲ ਜੋਤਿ ਤਿਨ ਪ੍ਰਾਣੀਆ ਓਇ ਚਲੇ ਜਨਮੁ ਸਵਾਰਿ ਜੀਉ ॥"
(ਸਿਰੀ ਰਾਗੁ ਮ: ੧, ੭੩-੪)

# ਭਉ ਤੇ ਭਾਉ

## ਭਉ

### ੧. ਕੇਵਲ ਮਾਲਕ ਨੂੰ ਕਿਸੇ ਦਾ ਭਉ ਨਹੀਂ। ਉਹ ਕਰਨ ਕਰਾਣ ਹੈ, ਉਸ ਤੋਂ ਬਿਨਾਂ ਕਿਸੇਦਾ ਭਉ ਨਹੀਂ ਚਾਹੀਦਾ

ਏਕੇ ਕਉ ਨਾਹੀ ਭਉ ਕੋਇ ॥ ਕਰਤਾ ਕਰੇ ਕਰਾਵੈ ਸੋਇ ॥
(ਬਿਲਾਵਲੁ ਮ: ੧, ੭੯੬-੪)

ਦੂਜਾ ਨਾਹੀ ਅਉਰੁ ਕੋ ਤਾਕਾ ਭਉ ਕਰੀਐ ॥
ਗੁਰੁ ਸੇਵਾ ਮਹਲੁ ਪਾਈਐ ਜਗੁ ਦੁਤਰੁ ਤਰੀਐ ॥
(ਆਸਾ ਮ: ੫, ੩੯੯-੧੯)

ਬਿਨੁ ਹਰਿ ਭਉ ਕਾਹੇ ਕਾ ਮਾਨਹਿ ॥ ਹਰਿ ਬਿਸਰਤ ਕਾਹੇ ਸੁਖੁ ਜਾਨਹਿ ॥
(ਗਉੜੀ ਮ: ੫, ੧੮੪-੧੧)

### ੨. ਭੈ ਤੋਂ ਬਿਨਾਂ ਸਭ ਕਰਮ ਧਰਮ ਨਿਸਫਲ ਹਨ

ਭੈ ਬਿਨੁ ਲਾਗਿ ਨ ਲਗਈ ਨਾ ਮਨੁ ਨਿਰਮਲੁ ਹੋਇ ॥
ਬਿਨੁ ਭੈ ਕਰਮ ਕਮਾਵਣੇ ਝੂਠੇ ਠਾਉ ਨ ਕੋਇ ॥ (ਆਸਾ ਮ: ੩, ੪੨੭-੪)

### ੩. ਭਉ ਦੀ ਉਤਪਤੀ ਕਿਵੇਂ ਹੁੰਦੀ ਹੈ ?

**(੧) ਮਾਲਕ ਦੀ ਦਇਆ ਕਰਕੇ।**

ਆਪੇ ਰੰਗੇ ਸਹਜਿ ਸੁਭਾਏ ॥ ਗੁਰ ਕੈ ਸਬਦਿ ਹਰਿ ਰੰਗੁ ਚੜਾਏ ॥
ਮਨੁ ਤਨੁ ਰਤਾ ਰਸਨਾ ਰੰਗਿ ਚਲੂਲੀ ਭੈ ਭਾਇ ਰੰਗੁ ਚੜਾਵਣਿਆ ॥
(ਮਾਝ ਮ: ੩, ੧੧੪-੫)

ਅਪਨੀ ਕਿਰਪਾ ਕਰੇ ਸੋਈ ਜਨੁ ਪਾਏ ॥ ਗੁਰ ਕਾ ਸਬਦੁ ਮੰਨਿ ਵਸਾਏ ॥
ਅਨਦਿਨੁ ਸਦਾ ਰਹੈ ਭੈ ਅੰਦਰਿ ਭੈ ਮਾਰਿ ਭਰਮੁ ਚੁਕਾਵਣਿਆ ॥
(ਮਾਝ ਮ: ੩, ੧੧੩-੧੯)

**(੨) ਸਤਿਗੁਰ ਮਿਲਣ ਕਰਕੇ।**

ਜਿਸੁ ਸਤਿਗੁਰੁ ਮਿਲੈ ਤਿਸੁ ਭਉ ਪਵੈ ਸਾ ਕੁਲਵੰਤੀ ਨਾਰਿ ॥
ਸਾ ਹੁਕਮੁ ਪਛਾਣੈ ਕੰਤ ਕਾ ਜਿਸਨੋ ਕ੍ਰਿਪਾ ਕੀਤੀ ਕਰਤਾਰਿ ॥
(ਗੂਜਰੀ ਵਾਰ ਮ: ੫, ੫੧੬-੯)

ਸਤਿਗੁਰ ਤੇ ਭਾਉ ਊਪਜੈ ਪਾਈਐ ਮੋਖ ਦੁਆਰ ॥
ਭੈ ਤੇ ਸਹਜੁ ਪਾਈਐ ਮਿਲਿ ਜੋਤੀ ਜੋਤਿ ਅਪਾਰ ॥
(ਮਲਾਰ ਵਾਰ ਮ: ੧,੧੨੮੮-੧੦)

ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥
ਸਤਿਗੁਰਿ ਮਿਲਿਐ ਭਉ ਊਪਜੈ ਭੈ ਭਾਇ ਰੰਗੁ ਸਵਾਰਿ ॥
(ਸੂਹੀ ਵਾਰ ਮ: ੩, ੭੮੮-੧੪)

(੩) ਗੁਰਮਤ ਤੇ ਗੁਰ ਪ੍ਰਸਾਦਿ ਕਰਕੇ ।

ਗੁਰਮਤੀ ਭਉ ਊਪਜੈ ਭਾਈ ਭਉ ਕਰਣੀ ਸਚੁ ਸਾਰੁ ॥
ਪ੍ਰੇਮ ਪਦਾਰਥੁ ਪਾਈਐ ਭਾਈ ਸਚੁ ਨਾਮੁ ਆਧਾਰੁ ॥ (ਸੋਰਠਿ ਮ: ੩, ੬੩੮-੧੭)
ਗੁਰਮਤੀ ਭਉ ਮਨਿ ਪਵੈ ਤਾਂ ਹਰਿ ਰਸਿ ਲਗੈ ਪਿਆਰਿ ॥
ਨਾਉ ਮਿਲੈ ਧੁਰਿ ਲਿਖਿਆ ਜਨ ਨਾਨਕ ਪਾਰਿ ਉਤਾਰਿ ॥
(ਸਲੋਕ ਮ: ੩, ੧੪੧੪-੨)

ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ ॥
ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ ॥
(ਸੋਰਠਿ ਵਾਰ ਮ: ੩, ੬੪੫-੧)

(੪) ਸ਼ਬਦ ਤੋਂ ।

ਆਪਣਾ ਭਉ ਤਿਨ ਪਾਇਓਨੁ ਜਿਨ ਗੁਰ ਕਾ ਸਬਦੁ ਬੀਚਾਰਿ ॥
ਸਤ ਸੰਗਤੀ ਸਦਾ ਮਿਲਿ ਰਹੇ ਸਚੇ ਕੇ ਗੁਣ ਸਾਰਿ ॥
(ਸਿਰੀ ਰਾਗੁ ਮ: ੩, ੩੫-੧੩)

## ੪. ਭਉ ਦੇ ਫਲ

**(੧) ਭੈ ਤੋਂ ਬਿਨਾਂ ਕੋਈ ਭਵਸਾਗਰ ਤੋਂ ਪਾਰ ਨਹੀਂ ਉਤਰਦਾ ।**

ਹਰਿ ਗੁਣ ਹਿਰਦੈ ਟਿਕਹਿ ਤਿਸ ਕੈ ਜਿਸੁ ਅੰਤਰਿ ਭਉ ਭਾਵਨੀ ਹੋਈ ॥
ਬਿਨੁ ਭੈ ਕਿਨੈ ਨ ਪ੍ਰੇਮ ਪਾਇਆ ਬਿਨੁ ਭੈ ਪਾਰਿ ਨ ਉਤਰਿਆ ਕੋਈ ॥
(ਤੁਖਾਰੀ ਮ: ੪, ੧੧੧੬-੧)

ਭੈ ਬਿਨੁ ਕੋਇ ਨ ਲੰਘਸਿ ਪਾਰਿ ॥ ਭੈ ਭਉ ਰਾਖਿਆ ਭਾਇ ਸਵਾਰਿ ॥
(ਗਉੜੀ ਮ: ੧, ੧੫੧-੫)

**(੨) ਭਗਤਿ ਉਪਜਦੀ ਹੈ ਤੇ ਸ਼ਾਂਤਿ ਆਂਵਦੀ ਹੈ ।**

ਭੈ ਤੇ ਉਪਜੈ ਭਗਤਿ ਪ੍ਰਭ ਅੰਤਰਿ ਹੋਇ ਸਾਂਤਿ ॥
ਨਾਮੁ ਜਪਤ ਗੋਵਿੰਦ ਕਾ ਬਿਨਸੈ ਭ੍ਰਮ ਭ੍ਰਾਂਤਿ ॥ (ਬਿਲਾਵਲੁ ਮ: ੫, ੮੧੪-੧੧)

**(੩) ਸ਼ਬਦ ਘੜਿਆ ਜਾਂਦਾ ਹੈ ।**

ਭੈ ਤਨਿ ਅਗਨਿ ਭਖੈ ਭੈ ਨਾਲਿ ॥ ਭੈ ਭਉ ਘੜੀਐ ਸਬਦਿ ਸਵਾਰਿ ॥
(ਗਉੜੀ ਮ: ੧, ੧੫੧-੬)

(੪) ਸੱਚਾ ਨ੍ਹਾਵਣ ਹੁੰਦਾ ਹੈ ।

ਸਭੇ ਵੇਲਾ ਵਖਤ ਸਭਿ ਜੇ ਅਠੀ ਭਉ ਹੋਇ ॥
ਨਾਨਕ ਸਾਹਿਬੁ ਮਨਿ ਵਸੈ ਸਚਾ ਨਾਵਣੁ ਹੋਇ ॥
(ਮਾਝ ਵਾਰ ਮ: ੧, ੧੪੬-੩)

(੫) ਹਉਮੈ ਦਾ ਨਾਸ਼ ।

ਗੋਬਿਦੁ ਗਾਵਹਿ ਸਹਜਿ ਸੁਭਾਇ ॥ ਗੁਰ ਕੈ ਭੈ ਊਜਲ ਹਉਮੈ ਮਲੁ ਜਾਇ ॥
(ਮਾਝ ਮ: ੩, ੧੨੧-੧੬)

(੬) ਜਮ ਭੈ ਦੂਰ ।

ਜਨਮ ਮਰਣ ਕਾ ਭਉ ਗਇਆ ਭਾਉ ਭਗਤਿ ਗੋਪਾਲ ॥
ਸਾਧੂ ਸੰਗਤਿ ਨਿਰਮਲਾ ਆਪਿ ਕਰੇ ਪ੍ਰਤਿਪਾਲ ॥ (ਸਿਰੀ ਰਾਗੁ ਮ: ੫,੪੫-੧੬)
ਭੈ ਵਿਚਿ ਜੰਮੈ ਭੈ ਮਰੈ ਭੀ ਭਉ ਮਨ ਮਹਿ ਹੋਇ ॥
ਨਾਨਕ ਭੈ ਵਿਚਿ ਜੇ ਮਰੈ ਸਹਿਲਾ ਆਇਆ ਸੋਇ ॥
(ਮਾਝ ਵਾਰ ਮ: ੩, ੧੪੯-੯)

(੭) ਮੁਕਤੀ ਦੀ ਪ੍ਰਾਪਤੀ ।

ਭੈ ਵਿਚਿ ਬੈਸੈ ਭੈ ਰਹੈ ਭੈ ਵਿਚਿ ਕਮਾਵੈ ਕਾਰ ॥
ਐਥੈ ਸੁਖੁ ਵਡਿਆਈਆ ਦਰਗਹ ਮੋਖ ਦੁਆਰ ॥
(ਗੂਜਰੀ ਵਾਰ ਮ: ੩, ੫੧੬-੧੧)

ਭੈ ਕਾ ਸਹਜੁ ਸੀਗਾਰੁ ਕਰਿਹੁ ਸਚਿ ਰਹਹੁ ਲਿਵ ਲਾਇ ॥
ਨਾਨਕ ਨਾਮੇ ਮਨਿ ਵਸੈ ਹਰਿ ਦਰਗਹ ਲਏ ਛਡਾਇ ॥
(ਸਲੋਕ ਮ: ੩, ੧੪੨੦-੭)

ਸਤਿਗੁਰ ਤੇ ਭਉ ਊਪਜੈ ਪਾਈਐ ਮੋਖ ਦੁਆਰ ॥
ਭੈ ਤੇ ਸਹਜੁ ਪਾਈਐ ਮਿਲਿ ਜੋਤੀ ਜੋਤਿ ਅਪਾਰ ॥
(ਮਲਾਰ ਵਾਰ ਮ: ੧,੧੨੮੮-੧੦)

(੮) ਦੁਰਮਤ ਦਾ ਨਾਸ਼ ।

ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ ॥
ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ॥
(ਸਲੋਕ ਫਰੀਦ, ੧੩੮੦-੧੩)

(੯) ਮਾਲਕ ਦੀ ਪ੍ਰਾਪਤੀ ।

ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ ॥
ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥
(ਮਾਝ ਵਾਰ ਮ: ੨, ੧੩੯-੫)

ਕਹਤੁ ਨਾਨਕੁ ਭੈ ਭਾਵ ਕਾ ਕਰੇ ਸੀਗਾਰੁ ॥ ਸਦ ਹੀ ਸੇਜੈ ਰਵੈ ਭਤਾਰੁ ॥
(ਆਸਾ ਮ: ੧, ੩੫੭-੮)

ਮਨ ਕੀਆ ਇਛਾ ਪੂਰੀਆ ਸਬਦਿ ਰਹਿਆ ਭਰਪੂਰਿ ॥
ਭੈ ਭਾਇ ਭਗਤਿ ਕਰਹਿ ਦਿਨੁ ਰਾਤੀ ਹਰਿ ਜੀਉ ਵੇਖੈ ਸਦਾ ਹਦੂਰਿ ॥
(ਸਿਰੀ ਰਾਗੁ ਮ: ੩, ੩੪-੧੬)

(੧੦) ਨਿਜ ਘਰ ਦੀ ਪ੍ਰਾਪਤੀ ।

ਨਿਜ ਘਰਿ ਬੈਸਿ ਰਹੇ ਭਉ ਖਾਇਆ ॥ ਧਾਵਤ ਰਾਖੇ ਠਾਕਿ ਰਹਾਇਆ ॥
ਕਮਲ ਬਿਗਾਸ ਹਰੇ ਸਰ ਸੁਭਰ ਆਤਮ ਰਾਮੁ ਸਖਾਈ ਹੇ ॥
(ਮਾਰੂ ਮ: ੧, ੧੦੨੨-੧੭)

(੧੧) ਗੁਰੂ ਦੇ ਭਉ ਤੋਂ ਨਿਰਭਉ ਮਿਲਦਾ ਹੈ ।

ਭੈ ਤੇ ਨਿਰਭਉ ਪਾਈਐ ਮਿਲਿ ਜੋਤੀ ਜੋਤਿ ਅਪਾਰ ॥
ਨਾਨਕ ਖਸਮੈ ਭਾਵੈ ਸਾ ਭਲੀ ਜਿਸਨੋ ਆਪੇ ਬਖਸੇ ਕਰਤਾਰੁ ॥
(ਗੂਜਰੀ ਵਾਰ ਮ: ੩, ੫੧੬-੧੨)
ਸੇਖਾ ਅੰਦਰਹੁ ਜੋਰੁ ਛਡਿ ਤੂ ਭਉ ਕਰਿ ਝਲੁ ਗਵਾਇ ॥
ਗੁਰ ਕੈ ਭੈ ਕੇਤੇ ਨਿਸਤਰੇ ਭੈ ਵਿਚਿ ਨਿਰਭਉ ਪਾਇ ॥
(ਬਿਹਾਗੜਾ ਵਾਰ ਮ: ੩, ੫੫੧-੧੭)

(੧੨) ਗੁਰੂ ਦੇ ਭਉ ਤੋਂ ਸਿਖ ਸਚ ਵਿਚ ਸਮਾਂਦਾ ਹੈ ।

ਭਗਤਿ ਰਤਾ ਜਨੁ ਸਹਜਿ ਸੁਭਾਇ ॥ ਗੁਰ ਕੈ ਭੈ ਸਾਚੈ ਸਾਚਿ ਸਮਾਇ ॥
(ਆਸਾ ਮ: ੩, ੩੬੩-੧੩)

## ੫. ਭੈ ਕਿਵੇਂ ਦੂਰ ਹੁੰਦਾ ਹੈ

**(੧) ਮਾਲਕ ਦੀ ਦਇਆ ਤੇ ਸ਼ਰਣ ਲੈਣ ਤੇ ਉਸਤੇ ਪ੍ਰੇਮ ਤੇ ਧਿਆਨ ਕਰਕੇ ।**

ਜਾਕਾ ਠਾਕੁਰੁ ਤੁਹੀ ਪ੍ਰਭ ਤਾਕੇ ਵਡਭਾਗਾ ॥
ਓਹੁ ਸੁਹੇਲਾ ਸਦ ਸੁਖੀ ਸਭੁ ਭ੍ਰਮੁ ਭਉ ਭਾਗਾ ॥ (ਆਸਾ ਮ: ੫, ੩੯੯-੧੭)
ਪਾਰਬ੍ਰਹਮ ਸਭ ਊਚ ਬਿਰਾਜੇ ॥ ਆਪੇ ਥਾਪਿ ਉਥਾਪੇ ਸਾਜੇ ॥
ਪ੍ਰਭ ਕੀ ਸਰਣਿ ਗਹਤ ਸੁਖੁ ਪਾਈਐ ਕਿਛੁ ਭਉ ਨ ਵਿਆਪੈ ਬਾਲ ਕਾ ॥
(ਮਾਰੂ ਮ: ੫, ੧੦੮੪-੧੪)
ਸਤਿ ਬਚਨ ਨਾਨਕੁ ਕਹੈ ਪਰਗਟ ਸਭ ਮਾਹਿ ॥
ਪ੍ਰਭ ਕੇ ਸੇਵਕ ਸਰਣਿ ਪ੍ਰਭ ਤਿਨ ਕਉ ਭਉ ਨਾਹਿ ॥ (ਬਿਲਾਵਲੁ ਮ:੫, ੮੧੫-੬)
ਨਿਰਭਉ ਭਏ ਸਗਲ ਭਉ ਮਿਟਿਆ ਰਾਖੇ ਰਾਖਨਹਾਰੇ ॥
ਐਸੀ ਦਾਤਿ ਤੇਰੀ ਪ੍ਰਭ ਮੇਰੇ ਕਾਰਜ ਸਗਲ ਸਵਾਰੇ ॥
(ਆਸਾ ਮ: ੫, ੩੮੩-੫)
ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥
ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ॥
(ਮਾਝ ਮ: ੫, ੧੦੩-੧੩)
ਕਰਿ ਕਰਿ ਥਾਕੀ ਮੀਤ ਘਨੇਰੇ ॥ ਕੋਇ ਨ ਕਾਟੈ ਅਵਗੁਣ ਮੇਰੇ ॥
ਸੁਰਿ ਨਰ ਨਾਥੁ ਸਾਹਿਬੁ ਸਭਨਾ ਸਿਰਿ ਭਾਇ ਮਿਲੈ ਭਉ ਜਾਈ ਹੇ ॥
(ਮਾਰੂ ਮ: ੧, ੧੦੨੧-੧੮)

ਨਾਮੁ ਜਪਤ ਸਰਬ ਸੁਖੁ ਪਾਈਐ ॥ ਸਭੁ ਭਉ ਬਿਨਸੈ ਹਰਿ ਹਰਿ ਧਿਆਈਐ ॥
ਜਿਨਿ ਸੇਵਿਆ ਸੋ ਪਾਰ ਗਿਰਾਮੀ ਕਾਰਜ ਸਗਲੇ ਥੀਏ ਜੀਉ ॥

(ਮਾਝ ਮ: ੫, ੧੦੪–੧੮)

### (੨) ਸੱਚ ਕਰਕੇ ।

ਸਚਿ ਮੈਲੁ ਨ ਲਾਗੈ ਭ੍ਰਮੁ ਭਉ ਭਾਗੈ ॥ ਬਿਲਮੁ ਨ ਤੂਟਸਿ ਕਾਚੈ ਤਾਗੈ ॥

(ਬਿਲਾਵਲੁ ਮ: ੧, ੮੪੦–੨)

### (੩) ਗੁਰ ਪੂਰੇ ਤੋਂ ।

ਸਿਮਰਤ ਨਾਮੁ ਦੋਖ ਸਭਿ ਲਾਥੇ ॥ ਅੰਤਰਿ ਬਾਹਰਿ ਹਰਿ ਪ੍ਰਭੁ ਸਾਥੇ ॥
ਭੈ ਭਉ ਭਰਮੁ ਖੋਇਆ ਗੁਰਿ ਪੂਰੈ ਦੇਖਾ ਸਭਨੀ ਜਾਈ ਜੀਉ ॥

(ਮਾਝ ਮ: ੫, ੧੦੭–੧੪)

### (੪) ਨਾਮ ਜਾਂ ਸ਼ਬਦ ਦੁਵਾਰਾ ।

ਆਪੇ ਕਰਤਾ ਦੇ ਵਡਿਆਈ ॥ ਜਿਨ ਕਉ ਆਪਿ ਲਿਖਤੁ ਧੁਰਿ ਪਾਈ ॥
ਨਾਨਕ ਨਾਮੁ ਮਿਲੈ ਭਉ ਭੰਜਨੁ ਗੁਰ ਸਬਦੀ ਸੁਖੁ ਪਾਵਣਿਆ ॥

(ਮਾਝ ਮ: ੪, ੧੩੦–੮)

ਤੂੰ ਨਿਰਵੈਰੁ ਸੰਤ ਤੇਰੇ ਨਿਰਮਲ ॥ ਜਿਨ ਦੇਖੇ ਸਭ ਉਤਰਹਿ ਕਲਮਲ ॥
ਨਾਨਕ ਨਾਮੁ ਧਿਆਇ ਧਿਆਇ ਜੀਵੈ ਬਿਨਸਿਆ ਭ੍ਰਮੁ ਭਉ ਧੀਠਾ ਜੀਉ ॥

(ਮਾਝ ਮ: ੫, ੧੦੮–੧੮)

ਜਹ ਭਉ ਨਾਹੀ ਤਹਾ ਆਸਨੁ ਬਾਧਿਓ ਸਿੰਗੀ ਅਨਹਤ ਬਾਨੀ ॥
ਤਤੁ ਬੀਚਾਰੁ ਡੰਡਾ ਕਰਿ ਰਾਖਿਓ ਜੁਗਤਿ ਨਾਮੁ ਮਨਿ ਭਾਨੀ ॥

(ਗਉੜੀ ਮ: ੫, ੨੦੮–੪)

ਭਉ ਬਿਨਸੈ ਅੰਮ੍ਰਿਤੁ ਰਸੈ ਰੰਗਿ ਰਤੇ ਨਿਰੰਕਾਰ ॥
ਦੁਖ ਦਾਰਿਦ ਅਪਵਿਤ੍ਰਤਾ ਨਾਸਹਿ ਨਾਮ ਅਧਾਰ॥ (ਗਉੜੀ ਮ: ੫,੨੯੭–੧੨)
ਜਿਨ ਅੰਦਰਿ ਨਾਮੁ ਨਿਧਾਨੁ ਹੈ ਤਿਨਕਾ ਭਉ ਸਭੁ ਗਵਾਇਸੀ ॥
ਜਿਨ ਰਖਣ ਕਉ ਹਰਿ ਆਪਿ ਹੋਇ ਹੋਰ ਕੇਤੀ ਝਖਿ ਝਖਿ ਜਾਇਸੀ ॥

(ਗਉੜੀ ਵਾਰ ਮ: ੪. ੩੧੦–੧੩)

ਅੰਮ੍ਰਿਤੁ ਨਾਮੁ ਤੁਮ੍ਹਾਰਾ ਠਾਕੁਰ ਏਹੁ ਮਹਾ ਰਸੁ ਜਨਹਿ ਪੀਓ ॥
ਜਨਮ ਜਨਮ ਚੂਕੇ ਭੈ ਭਾਰੇ ਦੁਰਤੁ ਬਿਨਾਸਿਓ ਭਰਮੁ ਬੀਓ ॥

(ਆਸਾ ਮ: ੫, ੩੮੨–੧੫)

ਹਰਿ ਪਤਿਤ ਪਾਵਨ ਨਾਮੁ ਸੁਆਮੀ ਭਉ ਭਗਤ ਭੰਜਨੁ ਗਾਇਆ ॥
ਹਰਿ ਹਾਰੁ ਹਰਿ ਉਰਿ ਧਾਰਿਓ ਜਨ ਨਾਨਕ ਨਾਮਿ ਸਮਾਇਆ ॥

(ਮਾਲੀ ਗਉੜਾ ਮ: ੪, ੯੮੪–੮)

ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ ॥
ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ॥(ਗਉੜੀ ਮ:੧,੧੫੭–੭)

ਮਨੁ ਬੈਰਾਗੀ ਜਾ ਸਬਦਿ ਭਉ ਖਾਇ ॥
ਮੇਰਾ ਪ੍ਰਭੁ ਨਿਰਮਲਾ ਸਭ ਤੈ ਰਹਿਆ ਸਮਾਇ ॥
ਗੁਰ ਕਿਰਪਾ ਤੇ ਮਿਲੈ ਮਿਲਾਇ ॥ (ਗਉੜੀ ਮ: ੩, ੨੩੩-੨)
ਦਿਨੁ ਰੈਣਿ ਘੜੀ ਨ ਚਸਾ ਵਿਸਰੈ ਸਾਸਿ ਸਾਸਿ ਨਿਰੰਜਨੋ ॥
ਸਬਦਿ ਜੋਤਿ ਜਗਾਇ ਦੀਪਕੁ ਨਾਨਕਾ ਭਉ ਭੰਜਨੋ ॥
(ਬਿਲਾਵਲੁ ਮ: ੧, ੮੪੩-੧੩)

(੫) ਰਾਮ ਦਾ ਸੇਵਕ ਬਣਨ ਤੋਂ।

ਸਗਲ ਅਸਥਾਨ ਭੈ ਭੀਤ ਚੀਨ ॥ ਰਾਮ ਸੇਵਕ ਭੈ ਰਹਤ ਕੀਨ ॥
(ਗਉੜੀ ਮ: ੫, ੨੧੧-੧੦)

(੬) ਹਉਮੇ ਨਾਸ਼ ਹੋਣ ਤੇ।

ਭ੍ਰਮੁ ਭਉ ਕਾਟਿ ਕੀਏ ਨਿਹਕੇਵਲ ਜਬ ਤੇ ਹਉਮੈ ਮਾਰੀ ॥
ਜਨਮ ਮਰਣ ਕੋ ਚੂਕੋ ਸਹਸਾ ਸਾਧ ਸੰਗਤਿ ਦਰਸਾਰੀ ॥
(ਗਉੜੀ ਮ: ੫, ੨੦੭-੩)

(੭) ਅਨੁਭਵ ਕਰਕੇ।

ਜਹ ਅਨਭਉ ਤਹ ਭੈ ਨਹੀ ਜਹ ਭਉ ਤਹ ਹਰਿ ਨਾਹਿ ॥
ਕਹਿਓ ਕਬੀਰ ਬਿਚਾਰਿਕੈ ਸੰਤ ਸੁਨਹੁ ਮਨ ਮਾਹਿ ॥
(ਸਲੋਕ ਕਬੀਰ ਜੀ, ੧੩੭੪-੪)

## ੬. ਭੈ ਦੇ ਨਾ ਹੋਣ ਦੇ ਦੋਸ਼

(੧) ਮਰਨ ਸਮੇਂ ਦੁਰਗਤੀ ਹੁੰਦੀ ਹੈ ਤੇ ਜਨਮ ਬਿਰਥਾ ਜਾਂਦਾ ਹੈ।

ਭੈ ਵਿਣੁ ਜੀਵੈ ਬਹੁਤੁ ਬਹੁਤੁ ਖੁਸੀਆ ਖੁਸੀ ਕਮਾਇ ॥
ਨਾਨਕ ਭੈ ਵਿਣੁ ਜੇ ਮਰੈ ਮੁਹਿ ਕਾਲੈ ਉਠਿ ਜਾਇ ॥
(ਮਾਝ ਮ: ੩, ੧੪੯-੧੦)

ਜਿਨ ਕਉ ਅੰਦਰਿ ਗਿਆਨੁ ਨਹੀ ਭੈ ਕੀ ਨਾਹੀ ਬਿੰਦ ॥
ਨਾਨਕ ਮੁਇਆ ਕਾ ਕਿਆ ਮਾਰਣਾ ਜਿ ਆਪਿ ਮਾਰੇ ਗੋਵਿੰਦ ॥
(ਸੂਹੀ ਵਾਰ ਮ: ੩, ੧੦੯੩-੧੭)

(੨) ਉਹ ਅੰਧਕਾਰ ਵਿਚ ਹਨ ਤੇ ਦੋਸਤੀ ਦੇ ਲਾਇਕ ਨਹੀਂ।

ਭੈ ਬਿਨੁ ਘਾੜਤ ਕਚੁ ਨਿਕਚ ॥ ਅੰਧਾ ਸਚਾ ਅੰਧੀ ਸਟ ॥
(ਗਉੜੀ ਮ: ੧, ੧੫੧-੬)

ਜਿਨਾ ਅੰਦਰਿ ਸਚੇ ਕਾ ਭਉ ਨਾਹੀ ਨਾਮਿ ਨ ਕਰਹਿ ਪਿਆਰੁ ॥
ਨਾਨਕ ਤਿਨ ਸਿਉ ਕਿਆ ਕੀਚੈ ਦੋਸਤੀ ਜਿ ਆਪਿ ਭੁਲਾਏ ਕਰਤਾਰਿ ॥
(ਵਡਹੰਸ ਵਾਰ ਮ: ੩, ੫੮੭-੧੬)

(੩)ਮਾਲਕ ਦੀ ਭਗਤੀ ਦੀ ਲਾਗ ਨਹੀਂ ਲਗਦੀ ਤੇ ਮਨ ਨਿਰਮਲ ਨਹੀਂ ਹੁੰਦਾ

ਭੈ ਬਿਨੁ ਲਾਗਿ ਨ ਲਗਈ ਨਾ ਮਨੁ ਨਿਰਮਲੁ ਹੋਇ ॥
ਬਿਨੁ ਭੈ ਕਰਮ ਕਮਾਵਣੇ ਝੂਠੇ ਠਾਉ ਨ ਕੋਇ ॥ (ਆਸਾ ਮ: ੩, ੫੨੭-੪)

ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥
ਸਤਿਗੁਰਿ ਮਿਲਿਐ ਭਉ ਊਪਜੈ ਭੈ ਭਾਇ ਰੰਗੁ ਸਵਾਰਿ ॥
(ਸੂਹੀ ਵਾਰ ਮ: ੩, ੭੮੮-੧੩)

# ਭਾਉ

## ੧. ਭਾਉ ਦੇ ਬਿਨਾਂ ਜੀਵਨ ਨਿਸਫਲ ਹੈ ਤੇ ਸਭ ਕਰਮ ਧਰਮ ਕਿਸੇ ਕੰਮ ਨਹੀਂ

ਜਨਮੇ ਕਾ ਫਲੁ ਕਿਆ ਗਣੀ ਜਾਂ ਹਰਿ ਭਗਤਿ ਨ ਭਾਉ ॥
ਪੈਧਾ ਖਾਧਾ ਬਾਦਿ ਹੈ ਜਾਂ ਮਨਿ ਦੂਜਾ ਭਾਉ ॥ (ਸਲੋਕ ਮ: ੧, ੧੪੧੧-੭)

ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ ॥
ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ ॥
(ਗਉੜੀ ਕਬੀਰ ਜੀ, ੩੩੭-੧੩)

## ੨. ਨਾਮ ਦੇ ਲਾਲ ਜਵਾਹਰ ਲਈ ਭਾਉ ਦਾ ਭਾਂਡਾ ਚਾਹੀਦਾ ਹੈ

ਇਹੁ ਸਰੀਰੁ ਕਰਮ ਕੀ ਧਰਤੀ ਗੁਰਮੁਖਿ ਮਥਿ ਮਥਿ ਤਤੁ ਕਢਈਆ ॥
ਲਾਲੁ ਜਵੇਹਰ ਨਾਮੁ ਪ੍ਰਗਾਸਿਆ ਭਾਂਡੈ ਭਾਉ ਪਵੈ ਤਿਤੁ ਅਈਆ ॥
(ਬਿਲਾਵਲੁ ਮ: ੪, ੮੩੪-੧੫)

## ੩. ਭਾਉ ਦੀ ਉਤਪਤੀ ਕਿਵੇਂ ਹੁੰਦੀ ਹੈ

(੧) ਮਾਲਕ ਦੀ ਦਇਆ ਤੋਂ ।

ਆਪੇ ਭਗਤੀ ਭਾਉ ਤੂੰ ਆਪੇ ਮਿਲਹਿ ਮਿਲਾਇ ॥
ਨਾਨਕ ਨਾਮੁ ਨ ਵੀਸਰੈ ਜਿਉ ਭਾਵੈ ਤਿਵੈ ਰਜਾਇ ॥
(ਸਿਰੀ ਰਾਗੁ ਮ: ੧, ੬੨-੨)

ਜਾਂ ਤਿਸੁ ਭਾਵੈ ਤਾ ਲਾਗੈ ਭਾਉ ॥ ਭਰਮੁ ਭੁਲਾਵਾ ਵਿਚਹੁ ਜਾਇ ॥
(ਸਿਰੀ ਰਾਗੁ ਕਬੀਰ, ੬੨-੩)

ਤੁਮਤੇ ਉਪਜਿਓ ਭਗਤੀ ਭਾਉ ॥ ਜਪੁ ਜਾਪਉ ਗੁਰਮੁਖਿ ਹਰਿ ਨਾਉ ॥
(ਰਾਮਕਲੀ ਮ: ੧, ੯੦੪-੫)

(੨) ਸਤਿਗੁਰ ਤੇ ਸਾਧੂ ਸੰਗਤ ਦਵਾਰਾ।

ਇਕਿ ਸੋਗੀ ਇਕਿ ਰੋਗਿ ਵਿਆਪੇ ॥ ਜੋ ਕਿਛੁ ਕਰੇ ਸੁ ਆਪੇ ਆਪੇ ॥
ਭਗਤਿ ਭਾਉ ਗੁਰ ਕੀ ਮਤਿ ਪੂਰੀ ਅਨਹਦਿ ਸਬਦਿ ਲਖਾਈ ਹੇ ॥
(ਮਾਰੂ ਮ: ੧, ੧੦੨੫-੬)

ਵਡਭਾਗੀ ਗੁਰੁ ਪਾਇਆ ਹਰਿ ਅਹਿਨਿਸਿ ਲਗਾ ਭਾਉ ॥
ਜਨ ਨਾਨਕਿ ਬ੍ਰਹਮੁ ਪਛਾਣਿਆ ਹਰਿ ਕੀਰਤਿ ਕਰਮ ਕਮਾਉ ॥
(ਸਿਰੀ ਰਾਗੁ ਮ: ੪, ੮੨-੨)

ਭਾਉ ਭੋਜਨੁ ਸਤਿਗੁਰਿ ਤੁਠੈ ਪਾਏ॥ਅਨਰਸੁ ਚੂਕੈ ਹਰਿ ਰਸੁ ਮੰਨਿ ਵਸਾਏ॥
ਸਚੁ ਸੰਤੋਖੁ ਸਹਜ ਸੁਖੁ ਬਾਣੀ ਪੂਰੇ ਗੁਰ ਤੇ ਪਾਵਣਿਆ ॥
(ਮਾਝ ਮ: ੩, ੧੧੫-੧੪)

ਸਚਾ ਭੋਜਨੁ ਭਾਉ ਸਤਿਗੁਰਿ ਦਸਿਆ॥ਸਚੇ ਹੀ ਪਤੀਆਇ ਸਚਿ ਵਿਗਸਿਆ ॥
(ਮਾਝ ਵਾਰ ਮ: ੨, ੧੪੬-੧੭)

ਬਿਨੁ ਗੁਰ ਭਗਤਿ ਨ ਭਾਉ ਹੋਇ ॥ ਬਿਨੁ ਗੁਰ ਸੰਤ ਨ ਸੰਗੁ ਦੇਇ ॥
ਬਿਨੁ ਗੁਰ ਅੰਧੁਲੇ ਧੰਧੁ ਰੋਇ ॥ ਮਨੁ ਗੁਰਮੁਖਿ ਨਿਰਮਲੁ ਮਲੁ ਸਬਦਿ ਖੋਇ॥
(ਬਸੰਤ ਮ: ੧, ੧੧੭੦-੫)

ਜਨਮ ਮਰਣ ਕਾ ਭਉ ਗਇਆ ਭਾਉ ਭਗਤਿ ਗੋਪਾਲ ॥
ਸਾਧੂ ਸੰਗਤਿ ਨਿਰਮਲਾ ਆਪਿ ਕਰੇ ਪ੍ਰਤਿਪਾਲ ॥
(ਸਿਰੀ ਰਾਗੁ ਮ: ੫,੪੫-੧੫)

(੩) ਗੁਰਮਤ ਦਵਾਰਾ।

ਭਾਉ ਭਗਤਿ ਗੁਰਮਤੀ ਪਾਏ ॥ ਹਉਮੈ ਵਿਚਹੁ ਸਬਦਿ ਜਲਾਏ ॥
(ਪ੍ਰਭਾਤੀ ਮ: ੧, ੧੩੪੨-੧੮)

(੪) ਭੈ ਤੋਂ ।

ਨਚਣੁ ਕੁਦਣੁ ਮਨ ਕਾ ਚਾਉ॥ ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥
(ਆਸਾ ਵਾਰ ਮ: ੧, ੪੬੫-੧੪)

ਭੈ ਬਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸੁ ਪਾਵੈ ਭਾਈ ॥
ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪੀਆਈ ॥
(ਕੇਦਾਰਾ ਕਬੀਰ ਜੀ, ੧੧੨੩-੧੭)

ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥
ਸਤਿਗੁਰਿ ਮਿਲਿਐ ਭਉ ਊਪਜੈ ਭੈ ਭਾਇ ਰੰਗੁ ਸਵਾਰਿ ॥
(ਸੂਹੀ ਵਾਰ ਮ: ੩, ੭੮੮-੧੪)

(੫) ਹਉਮੈ ਦੇ ਨਾਸ਼ ਹੋਣ ਤੇ ।

ਵਿਚਹੁ ਆਪੁ ਗਵਾਇ ਹਰਿ ਗੁਣ ਗਾਇ ਅਨਦਿਨੁ ਲਾਗਾ ਭਾਉ ॥
ਸੁਣਿ ਸਖੀ ਸਹੇਲੀ ਜੀਅ ਕੀ ਮੇਲੀ ਗੁਰ ਕੈ ਸਬਦਿ ਸਮਾਉ ॥
(ਗਉੜੀ ਮ: ੩, ੨੪੩-੧੯)

ਮਰਣੁ ਮਿਟੈ ਜੀਵਨੁ ਮਿਲੈ ਬਿਨਸਹਿ ਸਗਲ ਕਲੇਸ ॥
ਆਪੁ ਤਜਹੁ ਗੋਬਿੰਦ ਭਜਹੁ ਭਾਉ ਭਗਤਿ ਪਰਵੇਸ ॥
(ਗਉੜੀ ਮ: ੫, ੨੯੬-੧੯)

## ੪. ਭਾਉ ਦੇ ਫਲ

(੧) ਜਨਮ ਮਰਨ ਤੇ ਜਮ ਭੈ ਦੂਰ ।

ਜਨਮ ਮਰਣ ਕਾ ਭਉ ਗਇਆ ਭਾਉ ਭਗਤਿ ਗੋਪਾਲ ॥
ਸਾਧੂ ਸੰਗਤਿ ਨਿਰਮਲਾ ਆਪਿ ਕਰੇ ਪ੍ਰਤਿਪਾਲ ॥
(ਸਿਰੀ ਰਾਗੁ ਮ: ੫, ੪੫-੧੫)

ਰਸੁ ਸੰਗ੍ਰਹਿ ਬਿਖੁ ਪਰਹਰਿ ਤਿਆਗਿਆ ॥
ਭਾਇ ਬਸੇ ਜਮ ਕਾ ਭਉ ਭਾਗਿਆ ॥ (ਗਉੜੀ ਮ: ੧, ੨੨੧-੪)

ਭਾਉ ਭਗਤਿ ਗੋਵਿੰਦ ਬਾਂਛਤ ਜਮੁ ਨ ਸਾਕੈ ਜੋਹਿ ਜੀਉ ॥
ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੀ ਤਹ ਨ ਪ੍ਰੇਮ ਬਿਛੋਹ ਜੀਉ ॥
(ਰਾਮਕਲੀ ਮ: ੫, ੯੨੯-੫)

(੨) ਜੀਵਾਂ ਦਾ ਉਧਾਰ ।

ਜਿਨ ਤੂੰ ਸੇਵਿਆ ਭਾਉ ਕਰਿ ਸੇਈ ਪੁਰਖ ਸੁਜਾਨ ॥
ਤਿਨਾ ਪਿਛੈ ਛੁਟੀਐ ਜਿਨ ਅੰਦਰਿ ਨਾਮੁ ਨਿਧਾਨੁ ॥
(ਸਿਰੀ ਰਾਗੁ ਮ: ੫, ੫੨-੫)

(੩) ਪਾਪਾਂ ਵਿਕਾਰਾਂ ਤੇ ਦੁਖਾਂ ਦਾ ਨਾਸ਼ ।

ਜਨਮ ਜਨਮ ਕੇ ਕਿਲਵਿਖ ਕਾਟੈ ਮਜਨੁ ਹਰਿ ਜਨ ਧੂਰਿ ॥
ਭਾਇ ਭਗਤਿ ਭਰਮ ਭਉ ਨਾਸੈ ਹਰਿ ਨਾਨਕ ਸਦਾ ਹਜੂਰਿ ॥
(ਆਸਾ ਮ: ੫, ੪੦੬-੩)

ਜਿਨੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ ॥
ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ ॥
(ਰਾਮਕਲੀ ਵਾਰ ਬਲਵੰਡ, ੯੬੯-੧੧)

ਭਾਉ ਭਗਤਿ ਦਇਆਲ ਮੋਹਨ ਦੂਖ ਸਗਲੇ ਪਰਹਰੈ ॥
ਬਿਨਵੰਤਿ ਨਾਨਕ ਤਰੈ ਸਾਗਰੁ ਧਿਆਇ ਸੁਆਮੀ ਨਰਹਰੈ ॥
(ਰਾਮਕਲੀ ਮ: ੫, ੯੨੫-੧੫)

ਜਿਨੀ ਡਿਠਾ ਮੇਰਾ ਸਤਿਗੁਰੁ ਭਾਉ ਕਰਿ ਤਿਨਕੇ ਸਭਿ ਪਾਪ ਗਵਾਈ ॥
ਹਰਿ ਦਰਗਹ ਤੇ ਮੁਖ ਉਜਲੇ ਬਹੁ ਸੋਭਾ ਪਾਈ ॥
(ਗਉੜੀ ਮ: ੪, ੩੧੦-੧੭)

(੪) ਭੈ ਤੇ ਭਰਮ ਦਾ ਨਾਸ਼।

ਜਾਂ ਤਿਸੁ ਭਾਵੈ ਤਾ ਲਾਗੈ ਭਾਉ ॥ ਭਰਮੁ ਭੁਲਾਵਾ ਵਿਚਹੁ ਜਾਇ ॥
(ਸਿਰੀ ਰਾਗ ਕਬੀਰ ਜੀ, ੯੨-੩)

ਆਪੇ ਸਿਧ ਸਾਧਿਕੁ ਵੀਚਾਰੀ ॥ ਆਪੇ ਰਾਜਨੁ ਪੰਚਾ ਕਾਰੀ ॥
ਤਖਤਿ ਬਹੈ ਅਦਲੀ ਪ੍ਰਭੁ ਆਪੇ ਭਰਮੁ ਭੇਦੁ ਭਉ ਜਾਈ ਹੇ ॥
(ਮਾਰੂ ਮ: ੧, ੧੦੨੨-੩)

ਕਰਿ ਕਰਿ ਥਾਕੀ ਮੀਤ ਘਨੇਰੇ ॥ ਕੋਇ ਨ ਕਾਟੈ ਅਵਗੁਣ ਮੇਰੇ ॥
ਸੁਰਿ ਨਰ ਨਾਥੁ ਸਾਹਿਬੁ ਸਭਨਾ ਸਿਰਿ ਭਾਇ ਮਿਲੈ ਭਉ ਜਾਈ ਹੇ ॥
(ਮਾਰੂ ਮ: ੧, ੧੦੨੧-੧੭)

ਸਤਿਗੁਰ ਕੈ ਭਇ ਭ੍ਰਮੁ ਭਉ ਜਾਇ ॥ ਭੈ ਰਾਚੈ ਸਚ ਰੰਗਿ ਸਮਾਇ ॥
(ਗਉੜੀ ਮ: ੩, ੧੫੭-੧੯)

(੫) ਹਉਮੈ ਦਾ ਨਾਸ਼।

ਧਨ ਰੈਣਿ ਸੁਹੇਲੜੀਏ ਜੀਉ ਹਰਿ ਸਿਉ ਚਿਤੁ ਲਾਏ ॥
ਸਤਿਗੁਰੁ ਸੇਵੇ ਭਾਉ ਕਰੇ ਜੀਉ ਵਿਚਹੁ ਆਪੁ ਗਵਾਏ ॥
(ਗਉੜੀ ਮ: ੩, ੨੪੩-੧੭)

(੬) ਜੀਵਨ ਪਦਵੀ ਮਿਲਦੀ ਹੈ।

ਪਤਿਤ ਪਾਵਨ ਪ੍ਰਭੁ ਤਿਆਗਿ ਕਰੇ ਕਹੁ ਕਤ ਠਹਰਾਈਐ ਰਾਮ ॥
ਨਾਨਕ ਭਗਤਿ ਭਾਉ ਕਰਿ ਦਇਆਲ ਕੀ ਜੀਵਨ ਪਦੁ ਪਾਈਐ ਰਾਮ ॥
(ਬਿਲਾਵਲੁ ਮ: ੫, ੮੪੮-੪)

(੭) ਭੈ ਦਾ ਨਾਸ਼ ਤੇ ਨਿਰਭਉ ਦੀ ਪ੍ਰਾਪਤੀ ਹੁੰਦੀ ਹੈ।

ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਗੁਰ ਪੂਰੇ ਕੀ ਨਿਰਮਲ ਰੀਤਿ ॥
ਭਉ ਭਾਗਾ ਨਿਰਭਉ ਮਨਿ ਬਸੈ ॥ ਅੰਮ੍ਰਿਤ ਨਾਮ ਰਸਨਾ ਨਿਤ ਜਪੈ ॥
(ਰਾਮਕਲੀ ਮ: ੫, ੮੯੩-੧੪)

(੮) ਸਚਾ ਨ੍ਹਾਵਣ ਹੁੰਦਾ ਹੈ।

ਰੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ ॥
ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ॥ (ਆਸਾ ਮ:੧, ੩੫੮-੯)

(੯) ਗੁਰੂ ਨਾਲ ਭਾਉ ਲਗਾਣ ਨਾਲ ਸੰਸਾਰ ਤੋਂ ਉਧਾਰ ਹੁੰਦਾ ਹੈ।

ਗੁਰ ਦਰਸਨਿ ਉਧਰੈ ਸੰਸਾਰਾ ॥ ਜੇ ਕੋ ਲਾਏ ਭਾਉ ਪਿਆਰਾ ॥
ਭਾਉ ਪਿਆਰਾ ਲਾਏ ਵਿਰਲਾ ਕੋਇ ॥ ਗੁਰ ਕੈ ਦਰਸਨਿ ਸਦਾ ਸੁਖੁ ਹੋਇ ॥
(ਆਸਾ ਮ: ੩, ੩੬੧-੨)

(੧੦) ਗੁਰੂ ਨਾਲ ਭਾਉ ਲਗਾਣ ਨਾਲ ਨਾਮ ਨੂੰ ਸਤਿ ਕਰਕੇ ਜਾਣੀਦਾ ਹੈ।

ਹਰਿ ਕਾ ਨਾਮੁ ਸਤਿ ਕਰਿ ਜਾਣੈ ਗੁਰ ਕੈ ਭਾਇ ਪਿਆਰੇ ॥
ਸਚੀ ਵਡਿਆਈ ਗੁਰ ਤੇ ਪਾਈ ਸਚੈ ਨਾਇ ਪਿਆਰੇ ॥ (ਸੂਹੀ ਮ: ੩, ੭੫੪-੧)

—o—

# ਭੈ ਤੇ ਭਾਉ

## ੧. ਭਉ ਭਾਉ ਰਾਤ ਦਿਨ ਤੇ ਧਰਤ ਅਕਾਸ਼ ਦੀ ਨਿਆਈਂ ਹਨ

ਧਰਤਿ ਅਕਾਸੁ ਕੀਏ ਬੈਸਣ ਕਉ ਥਾਉ ॥ ਰਾਤਿ ਦਿਨੰਤੁ ਕੀਏ ਭਉ ਭਾਉ ॥
(ਬਿਲਾਵਲੁ ਮ: ੧, ੮੩੯-੭)

## ੨. ਮਾਲਕ ਦੇ ਦਰ ਤੇ ਜਾਣ ਲਈ ਤੇ ਹਰਿ ਗੁਣ ਹਿਰਦੇ ਵਿਚ ਟਿਕਾਣ ਲਈ ਭੈ ਭਾਉ ਦਾ ਹੋਣਾ ਜ਼ਰੂਰੀ ਹੈ

ਹਰਿ ਗੁਣ ਹਿਰਦੈ ਟਿਕਹਿ ਤਿਸਕੈ ਜਿਸੁ ਅੰਤਰਿ ਭਉ ਭਾਵਨੀ ਹੋਈ ॥
ਬਿਨੁ ਭੈ ਕਿਨੈ ਨ ਪ੍ਰੇਮ ਪਾਇਆ ਬਿਨੁ ਭੈ ਪਾਰਿ ਨ ਉਤਰਿਆ ਕੋਈ ॥
(ਤੁਖਾਰੀ ਮ: ੪, ੧੧੧੬-੧)

## ੩. ਭੈ ਤੇ ਭਾਉ ਦੀ ਉਤਪਤੀ ਕਿਵੇਂ ਹੁੰਦੀ ਹੈ ?

(੧) ਮਾਲਕ ਤੋਂ।

ਆਪੇ ਰੰਗੇ ਸਹਜਿ ਸੁਭਾਏ ॥ ਗੁਰ ਕੈ ਸਬਦਿ ਹਰਿ ਰੰਗੁ ਚੜਾਏ ॥
ਮਨੁ ਤਨੁ ਰਤਾ ਰਸਨਾ ਰੰਗਿ ਚਲੂਲੀ ਭੈ ਭਾਇ ਰੰਗੁ ਚੜਾਵਣਿਆ ॥
(ਮਾਝ ਮ: ੩, ੧੧੪-੫)

ਭਉ ਭਾਉ ਪ੍ਰੀਤਿ ਨਾਨਕ ਤਿਸਹਿ ਲਾਗੈ ਜਿਸੁ ਤੂ ਆਪਣੀ ਕਿਰਪਾ ਕਰਹਿ ॥
ਤੇਰੀ ਭਗਤਿ ਭੰਡਾਰ ਅਸੰਖ ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ ॥
(ਤੁਖਾਰੀ ਮ: ੪, ੧੧੧੬-੨)

(੨) ਸਤਿਗੁਰ ਦੁਵਾਰਾ।

ਵਡਭਾਗੀ ਗੁਰੁ ਪਾਇਆ ਹਰਿ ਅਹਿਨਿਸਿ ਲਗਾ ਭਾਉ ॥
ਜਨ ਨਾਨਕਿ ਬ੍ਰਹਮੁ ਪਛਾਣਿਆ ਹਰਿ ਕੀਰਤਿ ਕਰਮ ਕਮਾਉ ॥
(ਸਿਰੀ ਰਾਗੁ ਮ: ੪, ੮੨-੨)

ਭਾਉ ਭੋਜਨੁ ਸਤਿਗੁਰਿ ਤੁਠੈ ਪਾਏ ॥ ਅਨਰਸੁ ਚੂਕੈ ਹਰਿ ਰਸੁ ਮੰਨਿ ਵਸਾਏ ॥
ਸਚੁ ਸੰਤੋਖੁ ਸਹਜ ਸੁਖੁ ਬਾਣੀ ਪੂਰੇ ਗੁਰ ਤੇ ਪਾਵਣਿਆ ॥

(ਮਾਝ ਵਾਰ ਮ: ੩, ੧੧੫-੧੪)

ਸਚਾ ਭੋਜਨੁ ਭਾਉ ਸਤਿਗੁਰਿ ਦਸਿਆ॥ਸਚੇ ਹੀ ਪਤੀਆਇ ਸਚਿ ਵਿਗਸਿਆ॥

(ਮਾਝ ਵਾਰ ਮ: ੨, ੧੪੬-੧੭)

ਜਿਸੁ ਸਤਿਗੁਰੁ ਮਿਲੈ ਤਿਸੁ ਭਉ ਪਵੈ ਸਾ ਕੁਲਵੰਤੀ ਨਾਰਿ ॥
ਸਾ ਹੁਕਮੁ ਪਛਾਣੈ ਕੰਤ ਕਾ ਜਿਸਨੋ ਕ੍ਰਿਪਾ ਕੀਤੀ ਕਰਤਾਰਿ ॥

(ਗੂਜਰੀ ਮ: ੩, ੫੧੬-੯)

ਸਤਿਗੁਰ ਤੇ ਭਉ ਊਪਜੈ ਪਾਈਐ ਮੋਖ ਦੁਆਰ ॥
ਭੈ ਤੇ ਸਹਜੁ ਪਾਈਐ ਮਿਲਿ ਜੋਤੀ ਜੋਤਿ ਅਪਾਰ ॥

(ਮਲਾਰ ਵਾਰ ਮ: ੧, ੧੨੮੮-੧੦)

ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥
ਸਤਿਗੁਰਿ ਮਿਲਿਐ ਭਉ ਊਪਜੈ ਭੈ ਭਾਇ ਰੰਗੁ ਸਵਾਰਿ ॥

(ਸੂਹੀ ਵਾਰ ਮ: ੩, ੭੮੮-੧੩)

### (੩) ਭਉ ਤੇ ਭਾਉ ਦੇ ਸ਼ਿੰਗਾਰ ਕਰਕੇ ਪਿਆਰੇ ਕੰਤ ਹਰਿ ਜੀਉ ਦਾ ਮਿਲਾਪ ਹੁੰਦਾ ਹੈ।

ਭਉ ਸੀਗਾਰੁ ਤਬੋਲ ਰਸੁ ਭੋਜਨੁ ਭਾਉ ਕਰੇਇ ॥
ਤਨੁ ਮਨੁ ਸਉਪੇ ਕੰਤ ਕਉ ਤਉ ਨਾਨਕ ਭੋਗੁ ਕਰੇਇ ॥

(ਸੂਹੀ ਵਾਰ ਮ: ੩, ੭੮੮-੧੦)

ਭੈ ਭਾਇ ਸੀਗਾਰੁ ਬਣਾਏ ॥ ਗੁਰਪਰਸਾਦੀ ਮਹਲੁ ਘਰੁ ਪਾਏ ॥
ਅਨਦਿਨੁ ਸਦਾ ਰਵੈ ਦਿਨੁ ਰਾਤੀ ਮਜੀਠੈ ਰੰਗੁ ਬਣਾਵਣਿਆ ॥

(ਮਾਝ ਮ: ੩, ੧੧੨-੩)

ਕਾਮਣਿ ਗੁਣਵੰਤੀ ਹਰਿ ਪਾਏ ॥ ਭੈ ਭਾਇ ਸੀਗਾਰੁ ਬਣਾਏ ॥
ਸਤਿਗੁਰੁ ਸੇਵਿ ਸਦਾ ਸੋਹਾਗਣਿ ਸਚ ਉਪਦੇਸਿ ਸਮਾਵਣਿਆ ॥

(ਮਾਝ ਮ: ੩, ੧੨੩-੪)

ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ ॥
ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥

(ਮਾਝ ਵਾਰ ਮ: ੨, ੧੩੯-੫)

ਕਹਤੁ ਨਾਨਕੁ ਭੈ ਭਾਵ ਕਾ ਕਰੇ ਸੀਗਾਰੁ ॥ ਸਦ ਹੀ ਸੇਜੈ ਰਵੈ ਭਤਾਰੁ ॥

(ਆਸਾ ਮ: ੧, ੩੫੭-੮)

ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥
ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥

(ਤਿਲੰਗ ਮ: ੧, ੭੨੨-੫)

ਜੋ ਜਨੁ ਭਾਉ ਭਗਤਿ ਕਛੁ ਜਾਨੈ ਤਾਕਉ ਅਚਰਜੁ ਕਾਹੋ ॥
ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ ॥
(ਧਨਾਸਰੀ ਕਬੀਰ ਜੀ, ੬੯੨-੭)

ਮਨ ਕੀਆ ਇਛਾ ਪੂਰੀਆ ਸਬਦਿ ਰਹਿਆ ਭਰਪੂਰਿ ॥
ਭੈ ਭਾਇ ਭਗਤਿ ਕਰਹਿ ਦਿਨੁ ਰਾਤੀ ਹਰਿ ਜੀਉ ਵੇਖੈ ਸਦਾ ਹਦੂਰਿ ॥
(ਸਿਰੀ ਰਾਗੁ ਮ: ੩, ੩੭-੧੬)

## ੪. ਭੈ ਤੇ ਭਾਉ ਦੇ ਫਲ

### (੧) ਮਨੋ ਕਾਮਨਾ ਪੂਰਨ ਹੁੰਦੀਆਂ ਹਨ ।

ਮਨ ਕੀਆ ਇਛਾ ਪੂਰੀਆ ਸਬਦਿ ਰਹਿਆ ਭਰਪੂਰਿ ॥
ਭੈ ਭਾਇ ਭਗਤਿ ਕਰਹਿ ਦਿਨੁ ਰਾਤੀ ਹਰਿ ਜੀਉ ਵੇਖੈ ਸਦਾ ਹਦੂਰਿ ॥
(ਸਿਰੀ ਰਾਗੁ ਮ: ੩, ੩੭-੧੬)

### (੨) ਜੀਵ ਅਲੌਕਿਕ ਰੰਗ ਵਿਚ ਰੰਗਿਆ ਜਾਂਦਾ ਹੈ, ਉਸ ਤੇ ਦੁਨੀਆਂ ਦਾ ਝੂਠਾ ਰੰਗ ਨਹੀਂ ਚੜ੍ਹਦਾ।

ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥
ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ ॥ (ਆਸਾ ਵਾਰ ਮ: ੧, ੪੬੮-੧੮)

ਰੰਗੁ ਰਹਿਆ ਤਿਨ੍ ਕਾਮਣੀ ਜਿਨ੍ ਮਨਿ ਭਉ ਭਾਉ ਹੋਇ ॥
ਨਾਨਕ ਭੈ ਭਾਇ ਬਾਹਰੀ ਤਿਨ ਤਨਿ ਸੁਖੁ ਨ ਹੋਇ ॥
(ਮਲਾਰ ਵਾਰ ਮ: ੩, ੧੨੮੦-੯)

### (੩) ਸ਼ਬਦ ਜਾਂ ਨਾਮ ਦੀ ਧੁਨ ਉਪਜਦੀ ਹੈ।

ਭਉ ਭਾਉ ਦੁਇ ਪਤ ਲਾਇ ਜੋਗੀ ਇਹੁ ਸਰੀਰੁ ਕਰਿ ਡੰਡੀ ॥
ਗੁਰਮੁਖਿ ਹੋਵਹਿ ਤਾ ਤੰਤੀ ਵਾਜੈ ਇਨ ਬਿਧਿ ਤ੍ਰਿਸਨਾ ਖੰਡੀ ॥
(ਰਾਮਕਲੀ ਮ: ੩, ੯੦੮-੧੭)

### (੪) ਜੀਵ ਜੀਵਨ ਮੁਕਤ ਹੁੰਦਾ ਹੈ।

ਜੀਵਤ ਮਰਣਾ ਸਭੁ ਕੋ ਕਹੈ ਜੀਵਨ ਮੁਕਤਿ ਕਿਉ ਹੋਇ ॥
ਭੈ ਕਾ ਸੰਜਮੁ ਜੇ ਕਰੇ ਦਾਰੂ ਭਾਉ ਲਾਏਇ ॥ ਰਾਮਕਲੀ ਵਾਰ ਮ: ੩,੯੪੮-੧੦)

## ੫. ਦ੍ਰਿਸ਼ਟਿ ਦੇ ਵਿਕਾਰ ਵਾਲੇ ਦਾ ਭਉ ਭਾਉ ਨਹੀਂ ਬਣਦਾ

ਦ੍ਰਿਸਟਿ ਵਿਕਾਰੀ ਨਾਹੀ ਭਉ ਭਾਉ ॥ ਆਪੁ ਮਾਰੇ ਤਾ ਪਾਏ ਨਾਉ ॥
(ਗਉੜੀ ਮ: ੧, ੧੫੩-੬)

## ੬. ਭੈ ਭਾਉ ਨਾ ਹੋਣ ਦੇ ਦੋਸ਼

**ਆਣਾ ਜਾਣਾ ਬਣਿਆਂ ਰਹਿੰਦਾ ਹੈ ਤੇ ਸੁਖ ਨਹੀਂ ਹੁੰਦਾ।**

ਏਕਾ ਭਗਤਿ ਏਕੋ ਹੈ ਭਾਉ ॥ ਬਿਨੁ ਭੈ ਭਗਤੀ ਆਵਉ ਜਾਉ ॥

(ਬਸੰਤੁ ਮ: ੧, ੧੧੮੮-੧੯)

ਭੈ ਬਿਨੁ ਕੋਇ ਨ ਲੰਘਸਿ ਪਾਰਿ ॥ ਭੈ ਭਉ ਰਾਖਿਆ ਭਾਇ ਸਵਾਰਿ ॥

(ਗਉੜੀ ਮ: ੧, ੧੫੧-੫)

ਰੰਗੁ ਰਹਿਆ ਤਿਨ੍ ਕਾਮਣੀ ਜਿਨ੍ ਮਨਿ ਭਉ ਭਾਉ ਹੋਇ ॥
ਨਾਨਕ ਭੈ ਭਾਇ ਬਾਹਰੀ ਤਿਨ ਤਨਿ ਸੁਖੁ ਨ ਹੋਇ ॥

(ਮਲਾਰ ਵਾਰ ਮ: ੩, ੧੨੮੦-੯)

ਸਤਿਗੁਰ ਕੀ ਪਰਤੀਤਿ ਨ ਆਈਆ ਸਬਦਿ ਨ ਲਾਗੋ ਭਾਉ ॥
ਓਸਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ ॥

(ਵਡਹੰਸ ਵਾਰ ਮ: ੩, ੫੯੧-੮)

—o—

# ਦੂਜਾ ਭਾਉ

## ੧. ਇਹ ਕੀ ਹੈ ਤੇ ਕਿਥੇ ਹੈ ?

**(੧) ਇਹ ਵਿਕਾਰ ਹੈ ਤੇ ਇਸ ਦਾ ਵਾਸਾ ਤ੍ਰਿਗੁਣ ਆਤਮਕ ਰਚਨਾ ਵਿਚ ਹੈ।**

ਦੂਜਾ ਭਾਉ ਰਚਾਇਓਨੁ ਤ੍ਰੈ ਗੁਣ ਵਰਤਾਰਾ ॥
ਬ੍ਰਹਮਾ ਬਿਸਨੁ ਮਹੇਸੁ ਉਪਾਇਅਨੁ ਹੁਕਮਿ ਕਮਾਵਨਿ ਕਾਰਾ ॥

(ਰਾਮਕਲੀ ਵਾਰ ਮ: ੩, ੯੪੮-੧੩)

ਤ੍ਰੈ ਗੁਣ ਸਭਾ ਧਾਤੁ ਹੈ ਦੂਜਾ ਭਾਉ ਵਿਕਾਰੁ ॥
ਪੰਡਿਤੁ ਪੜੈ ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ ॥
ਸਤਗੁਰਿ ਮਿਲਿਐ ਤ੍ਰਿਕੁਟੀ ਛੂਟੈ ਚਉਥੈ ਪਦਿ ਮੁਕਤਿ ਦੁਆਰੁ ॥

(ਸਿਰੀ ਰਾਗੁ ਮ: ੩, ੩੩-੧੦)

**(੨) ਬਿਨਾਂ ਮਾਲਕ ਦੇ ਬੁਝਣ ਦੇ ਵਰਤ ਨੇਮ ਪੂਜਾ ਆਦਿ ਸਭ ਦੂਜਾ ਭਾਉ ਹੈ।**

ਵਰਤੁ ਨੇਮੁ ਨਿਤਾਪ੍ਰਤਿ ਪੂਜਾ ॥ ਬਿਨੁ ਬੂਝੇ ਸਭੁ ਭਾਉ ਹੈ ਦੂਜਾ ॥

(ਬਿਲਾਵਲੁ ਮ: ੩, ੮੪੧-੧੬)

## ੨. ਦੂਜੇ ਭਾਉ ਕਰਕੇ ਮਾਲਕ ਨਾਲ ਪਿਆਰ ਤੇ ਲਿਵ ਨਹੀਂ ਲਗਦੀ

ਦੂਜਾ ਭਾਉ ਨ ਦੇਈ ਲਿਵ ਲਾਗਣਿ ਜਿਨਿ ਹਰਿ ਕੇ ਚਰਣ ਵਿਸਾਰੇ ॥
ਜਗ ਜੀਵਨ ਦਾਤਾ ਜਨ ਸੇਵਕ ਤੇਰੇ ਤਿਨਕੇ ਤੈ ਦੂਖ ਨਿਵਾਰੇ ॥

(ਬਿਲਾਵਲੁ ਮ: ੩, ੭੯੭-੧੪)

ਮੁੰਧ ਇਆਣੀ ਮਨਮੁਖੀ ਫਿਰਿ ਆਵਣ ਜਾਣਾ ਅੰਕੁ ॥
ਹਰਿ ਪ੍ਰਭੁ ਚਿਤਿ ਨ ਆਇਓ ਮਨਿ ਦੂਜਾ ਭਾਉ ਸਹਲੰਙੁ ॥

(ਸੂਹੀ ਮ: ੪, ੭੩੨-੧)

## ੩. ਦੂਜੇ ਭਾਉ ਕਰਕੇ ਅੰਤਰ ਮੈਲ ਲਗਦੀ ਹੈ

ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ ॥
ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ ॥

(ਸਿਰੀ ਰਾਗੁ ਮ: ੩, ੩੯-੫)

ਇਹੁ ਮਨੁ ਮੈਲਾ ਇਕੁ ਨ ਧਿਆਏ ॥ ਅੰਤਰਿ ਮੈਲੁ ਲਾਗੀ ਬਹੁ ਦੂਜੈ ਭਾਏ ॥
ਤਟਿ ਤੀਰਥਿ ਦਿਸੰਤਰਿ ਭਵੈ ਅਹੰਕਾਰੀ ਹੋਰੁ ਵਧੇਰੈ ਹਉਮੈ ਮਲੁ ਲਾਵਣਿਆ॥

(ਮਾਝ ਮ: ੩, ੧੧੬-੯)

## ੪. ਦੂਜੇ ਭਾਉ ਕਰਕੇ ਜਪ ਤਪ ਨਹੀਂ ਬਣਦਾ

ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ ॥ ਜਾਕੈ ਰਿਦੈ ਭਾਉ ਹੈ ਦੂਜਾ ॥

(ਗਉੜੀ ਕਬੀਰ ਜੀ, ੩੨੪-੧੨)

ਨਾਨਕ ਨਾਵਹੁ ਘੁਥਿਆ ਹਲਤੁ ਪਲਤੁ ਸਭੁ ਜਾਇ ॥
ਜਪੁ ਤਪੁ ਸੰਜਮੁ ਸਭੁ ਹਿਰਿ ਲਇਆ ਮੁਠੀ ਦੂਜੈ ਭਾਇ ॥

(ਸੋਰਠਿ ਵਾਰ ਮ: ੩, ੬੪੯-੧੯)

ਜਪੁ ਤਪ ਸੰਜਮ ਵਰਤ ਕਰੇ ਪੂਜਾ ਮਨਮੁਖ ਰੋਗੁ ਨ ਜਾਈ ॥
ਅੰਤਰਿ ਰੋਗੁ ਮਹਾ ਅਭਿਮਾਨਾ ਦੂਜੈ ਭਾਇ ਖੁਆਈ ॥

(ਸੂਹੀ ਮ: ੪, ੭੩੨-੭)

## ੫. ਦੂਜਾ ਭਾਵ ਕਿਵੇਂ ਨਾਸ਼ ਹੁੰਦਾ ਹੈ

**(੧) ਸਤਿਗੁਰ ਦੇ ਮਿਲਣ ਤੇ ਤ੍ਰਿਕੁਟੀ ਛੁਟਣ ਪੁਰ ਚਉਥੇ ਲੋਕ ਵਿਚ।**

ਤ੍ਰੈ ਗੁਣ ਸਭਾ ਧਾਤੁ ਹੈ ਦੂਜਾ ਭਾਉ ਵਿਕਾਰੁ ॥
ਪੰਡਿਤੁ ਪੜੈ ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ ॥
ਸਤਗੁਰਿ ਮਿਲਿਐ ਤ੍ਰਿਕੁਟੀ ਛੂਟੈ ਚਉਥੈ ਪਦਿ ਮੁਕਤਿ ਦੁਆਰੁ ॥

(ਸਿਰੀ ਰਾਗੁ ਮ: ੩, ੩੩-੧੦)

ਦੁਰਜਨ ਦੂਜਾ ਭਾਉ ਹੈ ਵੇਛੋੜਾ ਹਉਮੈ ਰੋਗੁ ॥
ਸਜਣੁ ਸਚਾ ਪਾਤਿਸਾਹੁ ਜਿਸੁ ਮਿਲਿ ਕੀਚੈ ਭੋਗੁ ॥
(ਮਾਰੂ ਵਾਰ ਮ: ੫, ੧੦੯੪-੧੭)

ਜਿਨ ਸਤਿਗੁਰ ਸਿਉ ਚਿਤੁ ਲਾਇਆ ॥ ਤਿਨੀ ਦੂਜਾ ਭਾਉ ਚੁਕਾਇਆ ॥
ਨਿਰਮਲ ਜੋਤਿ ਤਿਨ ਪ੍ਰਾਣੀਆ ਓਇ ਚਲੇ ਜਨਮੁ ਸਵਾਰਿ ਜੀਉ ॥
(ਸਿਰੀ ਰਾਗੁ ਮ: ੧, ੭੩-੪)

### (੨) ਨਾਮ ਦੇ ਸ਼ਬਦ ਦੀ ਕਮਾਈ ਕਰਕੇ ।

ਯਾਸੁ ਜਪਤ ਮਨਿ ਹੋਇ ਅਨੰਦੁ ਬਿਨਸੈ ਦੂਜਾ ਭਾਉ ॥
ਦੂਖ ਦਰਦ ਤ੍ਰਿਸਨਾ ਬੁਝੈ ਨਾਨਕ ਨਾਮਿ ਸਮਾਉ ॥
(ਗਉੜੀ ਮ: ੫, ੨੫੨-੧੯)

ਸਬਦਿ ਮਰਹਿ ਸੇ ਮਰਣੁ ਸਵਾਰਹਿ॥ ਹਰਿ ਕੇ ਗੁਣ ਹਿਰਦੈ ਉਰ ਧਾਰਹਿ ॥
ਜਨਮੁ ਸਫਲੁ ਹਰਿ ਚਰਣੀ ਲਾਗੇ ਦੂਜਾ ਭਾਉ ਚੁਕਾਇਆ ॥
(ਮਾਰੂ ਮ: ੩, ੧੦੬੭-੪)

### (੩) ਇਕ ਮਾਲਕ ਨੂੰ ਪਛਾਨਣ ਕਰਕੇ ।

ਜਿਨੀ ਇਕੁ ਪਛਾਣਿਆ ਦੂਜਾ ਭਾਉ ਚੁਕਾਇ ॥
ਗੁਰਮੁਖਿ ਨਾਮੁ ਪਛਾਣੀਐ ਨਾਨਕ ਸਚਿ ਸਮਾਇ ॥
(ਸਿਰੀ ਰਾਗੁ ਮ: ੩, ੩੮-੧੪)

—੦—

# ਜਗਤ ਦੀ ਅਸੱਤਤਾ

ਇਹ ਜਗਤ ਅਸੱਤ ਅਤੇ ਨਾਸ਼ਮਾਨ ਹੈ ਤੇ ਬਦਲਦਾ ਰਹਿੰਦਾ ਹੈ। ਜੋ ਅੱਜ ਹੈ ਕੱਲ੍ਹ ਨਹੀਂ। ਇਸ ਮਾਤ ਲੋਕ ਵਿਚ ਟਿਕਾਉ ਕਿਸੀ ਚੀਜ਼ ਨੂੰ ਨਹੀਂ। ਇਹ ਮ੍ਰਿਤ ਮੰਡਲ (ਮੌਤ ਦਾ ਇਲਾਕਾ) ਹੈ ਤੇ ਰੇਤ ਦੇ ਘਰ ਦੀ ਨਿਆਈਂ ਹੈ, ਇਸਦੇ ਬਿਨਸ ਜਾਣ ਵਿਚ ਦੇਰ ਨਹੀਂ ਲਗਦੀ।

"ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰ ॥
ਬਿਨਸਤ ਬਾਰ ਨ ਲਾਗਈ ਜਿਉ ਕਾਗਦ ਬੂੰਦਾਰ ॥"
(ਬਿਲਾਵਲੁ ਮ: ੫, ੮੦੮-੫)

"ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥
ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤ ॥"
(ਸਲੋਕ ਮ:੯,੧੪੨੯-੧੪)

ਜੋ ਨਜ਼ਰ ਆਂਵਦਾ ਹੈ ਉਹ ਬੱਦਲ ਦੀ ਤਰ੍ਹਾਂ ਹੈ। ਉਸਦੀ ਕੋਈ ਕਾਇਮ ਹਾਲਤ ਨਹੀਂ, ਜੋ ਬਣਿਆਂ ਹੈ ਸੋ ਇਕ ਦਿਨ ਬਿਨਸ ਜਾਵੇਗਾ।

"ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲ ॥"(ਸਲੋਕਮ:੯, ੧੪੨੯-੧)

ਇਹ ਰਚਨਾ ਜਲ ਦੇ ਬੁਲਬਲੇ ਦੀ ਨਿਆਈਂ ਕਈ ਵਾਰੀ ਉਪਜਦੀ ਤੇ ਬਿਨਸਦੀ ਰਹਿੰਦੀ ਹੈ।

'ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ ॥'(ਸਲੋਕ ਮ: ੯,੧੪੨੭-੧੧)

ਇਹ ਸੰਸਾਰ ਸੁਪਨੇ ਮਾਤਰ ਹੈ, ਸੁਪਨੇ ਦੀ ਬਾਜ਼ੀ ਬਣੀ ਹੋਈ ਹੈ। ਇਥੇ ਸੰਜੋਗ ਵਿਜੋਗ ਦੇ ਅਸੂਲ ਦੇ ਮੁਤਾਬਕ ਜੀਵ ਆ ਕੇ ਇਕੱਠੇ ਹੁੰਦੇ ਹਨ ਤੇ ਵਿਛੜਦੇ ਰਹਿੰਦੇ ਹਨ।

"ਜਗੁ ਸੁਪਨਾ ਬਾਜੀ ਬਨੀ ਖਿਨ ਮਹਿ ਖੇਲੁ ਖੇਲਾਇ ॥
ਸੰਜੋਗੀ ਮਿਲਿ ਏਕਸੇ ਵਿਜੋਗੀ ਉਠਿ ਜਾਇ ॥" (ਸਿਰੀ ਰਾਗੁ ਮ: ੧, ੧੯-੮)

ਜੋ ਕੁਛ ਦ੍ਰਿਸ਼ਟਮਾਨ ਹੈ ਸਭੋ ਬਿਨਸ ਜਾਣ ਵਾਲਾ ਹੈ। ਇਸਦੇ ਅੰਦਰ ਸਾਰੇ ਸਾਮਾਨ ਭੀ ਛਿਨ ਭੰਗਰ ਹਨ। ਰਾਜਾ ਪਰਜਾ, ਮੰਡਪ ਮਾੜੀ ਤੇ ਨਾਲੇ ਉਸਦੇ ਅੰਦਰ ਵੱਸਣ ਵਾਲੇ, ਦੁਨੀਆਂ ਦੀ ਸਭ ਸਾਮਗ੍ਰੀ ਸੋਨਾ ਚਾਂਦੀ ਤੇ ਉਸਦੇ ਪਹਿਨਣ ਵਾਲੇ,ਇਹ ਕਾਇਆ,ਕਪੜੇ,ਇਸਤ੍ਰੀ ਅਤੇ ਮਰਦ,ਸਭ ਹੀ ਫ਼ਨਾਹ ਹੋ ਜਾਣ ਵਾਲੇ ਹਨ।ਦੁਨੀਆਂ ਇਹਨਾਂ ਉਲਝਨਾਂ ਵਿਚ ਹਰਿ ਨੂੰ ਵਿਸਾਰ ਬੈਠੀ ਹੈ। ਏਥੇ ਕੋਈ ਚੀਜ਼ ਦੋਸਤੀ ਦੇ ਲਾਇਕ ਨਹੀਂ। ਕਈ ਜਾ ਚੁਕੇ ਹਨ ਤੇ ਕਈ

ਜਾਂਦੇ ਪਏ ਹਨ ਤੇ ਬਾਕੀ ਦੇ ਤਿਆਰ ਹਨ ॥

"ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ ॥
ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ ॥" (ਰਾਮਕਲੀ ਮ: ੧, ੯੩੬-੬)

"ਕਹਾ ਸੁ ਭਾਈ ਮੀਤ ਹੈ ਦੇਖੁ ਨੈਨ ਪਸਾਰਿ ॥
ਇਕਿਚਾਲੇ ਇਕਿਚਾਲਸਹਿ ਸਭਿ ਅਪਨੀ ਵਾਰ॥"(ਬਿਲਾਵਲੁ ਮ:੫,੮੦੮-੮)

ਫੇਰ ਇਸ ਜਗਤ ਦੇ ਨਾਲ ਜੀਵ ਲੰਪਟ ਹੋਇਆ ਪਿਆ ਹੈ। ਇਸ ਸੰਸਾਰ ਵਿਚੋਂ ਧਨ ਦਾਰਾ,ਸੰਪਤ ਤੇ ਗ੍ਰਿਹ,ਕੋਈ ਵੀ ਅਸਾਡਾ ਨਹੀਂ ਤੇ ਨਾ ਹੀ ਕੋਈ ਚੀਜ਼ ਸਾਡੇ ਸੰਗ ਜਾਣ ਵਾਲੀ ਹੈ । ਫੇਰ ਇਨਸਾਨ ਬਿਲਕੁਲ ਇਸ ਪੁਰ ਕਿਉਂ ਝੂਠੇ ਮਾਨ ਕਰਦਾ ਹੈ!

"ਝੂਠੈ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨੁ ॥
ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ ॥" (ਸਲੋਕ ਮ: ੯, ੧੪੨੮-੮)

ਤਨ ਜੋ ਜਨਮ ਸਮੇਂ ਨਾਲ ਆਂਵਦਾ ਹੈ ਉਹ ਵੀ ਇਥੇ ਹੀ ਰਹਿ ਜਾਂਦਾ ਹੈ, ਨਾਲ ਨਹੀਂ ਜਾਂਦਾ—

"ਜਾਗਿ ਲੇਹੁ ਰੇ ਮਨਾ ਜਾਗਿ ਲੇਹੁ ਕਹਾ ਗਾਫਲ ਸੋਇਆ ॥
ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗ ਨ ਹੋਇਆ ॥"
(ਤਿਲੰਗ ਮ: ੯, ੭੨੬-੧੮)

ਉਸ ਤਨ ਦੇ ਨਾਲ ਸਾਂਝ ਰਖਣ ਵਾਲੇ ਜੀਵ ਤੇ ਪਦਾਰਥ ਕਿਵੇਂ ਤੁਸਾਡੇ ਨਾਲ ਜਾ ਸਕਦੇ ਹਨ !

"ਧਨੁ ਦਾਰਾ ਸੰਪਤਿ ਗ੍ਰੇਹ ॥ ਕਛੁ ਸੰਗਿ ਨ ਚਾਲੈ ਸਮਝ ਲੇਹ ॥"
(ਬਸੰਤ ਮ: ੯, ੧੧੮੭-੧)

"ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ ॥
ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ ॥"(ਸਲੋਕ ਮ: ੯,੧੪੨੬-੧੦)

ਨਜ਼ਰ ਮਾਰਕੇ ਵੇਖੋ ਤੁਸਾਡੇ ਸਾਥੀ ਕਿਥੇ ਗਏ, ਪੂਰਾਂ ਦੇ ਪੂਰ ਆ ਰਹੇ ਹਨ ਤੇ ਜਾ ਰਹੇ ਹਨ। ਤੇਰੇ ਮਾਤਾ ਪਿਤਾ ਦਾਦਾ ਪੜਦਾਦਾ ਅੱਜ ਕਿੱਥੇ ਹਨ !

"ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥
ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥"
(ਸਲੋਕ ਫਰੀਦ, ੧੩੮੧-੧੫)

ਇਸ ਜਹਾਨ ਤੋਂ ਸਭ ਨੇ ਆਪੋ ਆਪਣੀ ਵਾਰੀ ਜਾਣਾ ਹੈ—

"ਮਰਨਾ ਹੈ ਰਹਿਨਾ ਨਹੀ ਚਲਨਾ ਬਿਸੁਆ ਬੀਸ ॥
ਸਹਜੋ ਤਨਕ ਸੁਹਾਗ ਪਰ ਕਉਣ ਗੁੰਦਾਵੇ ਸੀਸ ॥" (ਸਹਜੋ ਬਾਈ)

ਰਾਮ, ਕ੍ਰਿਸ਼ਨ ਜੇਹੇ ਅਉਤਾਰ, ਬੜੇ ਬੜੇ ਵਲੀ ਪੈਗ਼ੰਬਰ ਤੇ ਭੀਮ ਅਰਜਨ, ਰੁਸਤਮ ਸੁਹਰਾਬ ਜੇਹੇ ਜੋਧੇ ਸੂਰਬੀਰ ਕਿੱਧਰ ਗਏ ! ਇਹ ਸੰਸਾਰ ਇਕ ਲੰਮੇ ਸੁਫ਼ਨੇ ਦੀ ਤਰ੍ਹਾਂ ਹੈ—

ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰ ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥

(ਸਲੋਕ ਮ: ੯, ੧੪੨੮—੧੭)

ਇਸ ਜ਼ਿੰਦਗੀ ਦਾ ਕੀ ਭਰੋਸਾ ਹੈ !"ਕਿਆ ਭਰੋਸਾ ਹੈ ਜ਼ਿੰਦਗਾਨੀ ਕਾ। ਆਦਮੀ ਬੁਲਬੁਲਾ ਹੈ ਪਾਨੀ ਕਾ ॥" ਹਰ ਇਕ ਦਿਨ, ਹਰ ਇਕ ਘੰਟਾ, ਹਰ ਇਕ ਮਿੰਟ ਸਾਨੂੰ ਸਾਡੀ ਦੇਹ ਦੇ ਅੰਤ ਹੋਣ ਦੇ ਨੇੜੇ ਲਿਆ ਰਿਹਾ ਹੈ।

ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥

(ਤਿਲੰਗ ਮ: ੯, ੭੨੬—੧੫)

ਕਹਿਣ ਨੂੰ ਤਾਂ ਅਸੀਂ ਸਾਰੇ ਕਿਸੇ ਦੀ ਅਰਥੀ ਨਾਲ ਮੜ੍ਹੀਆਂ ਨੂੰ ਜਾਂਦੇ ਹੋਏ ਪੁਕਾਰਦੇ ਹਾਂ "ਰਾਮ ਨਾਮ ਸੱਤ ਹੈ" ਪਰ ਸਾਡੇ ਦਿਲਾਂ ਅੰਦਰ ਜਗਤ ਦੀ ਸੱਤਤਾ ਦਾ ਖ਼ਿਆਲ ਕਾਇਮ ਹੈ ਤੇ ਮਰਨ ਦਾ ਯਕੀਨ ਨਹੀਂ ਬੱਝਦਾ। ਮਹਾਂਭਾਰਤ ਵਿਚ ਆਇਆ ਹੈ ਕਿ ਜੱਛ ਨੇ ਜਦ ਯੁਧਿਸ਼ਟਰ ਨੂੰ ਪੁਛਿਆ ਕਿ ਜਗਤ ਵਿਚ ਸਭ ਥੀਂ ਵਿਚਿਤ੍ਰ ਕੀ ਗੱਲ ਹੈ, ਤਾਂ ਉਸਨੇ ਇਹ ਉੱਤਰ ਦਿੱਤਾ—

अहन्यहनि भूतानि गच्छन्ति यम मन्दिरम् ।
शेषाः स्थिरत्वमिच्छन्ति किमाश्चर्यमतः परम् ॥

ਅਰਥਾਤ ਅਸੀਂ ਰੋਜ਼ ਅੱਖੀਂ ਵੇਖਦੇ ਹਾਂ ਲੋਕਾਂ ਨੂੰ ਚਲਾਣਾ ਕਰਦਿਆਂ ਹੋਇਆਂ, ਤਾਂ ਭੀ ਮਨ ਅੰਦਰ ਏਹੋ ਆਸ ਜਮਾਈ ਬੈਠੇ ਹਾਂ, ਜੋ ਅਸਾਂ ਸਦੈਵ ਏਥੇ ਹੀ ਰਹਿਣਾ ਹੈ।ਇਸ ਥੀਂ ਵੱਧ ਅਚੰਭੇ ਦੀ ਗੱਲ ਹੋਰ ਕੀਹ ਹੋ ਸਕਦੀ ਹੈ!

ਜਦ ਸੰਸਾਰ ਵਿਚ ਕੋਈ ਵੀ ਥਿਰ ਨਹੀਂ ਤੇ ਹੋਣੀ ਹੋ ਕੇ ਹੀ ਰਹਿਣੀ ਹੈ ਤਾਂ ਫਿਰ ਚਿੰਤਾ ਕਿਸ ਗੱਲ ਦੀ !

ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥
ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥

(ਸਲੋਕ ਮ: ੯, ੧੪੨੯—੧੮)

ਇਹ ਤਨ ਤੇ ਸੰਸਾਰ ਸਭ ਮਿਥਿਆ ਹੈ, ਇਸ ਵਿਚ ਕੇਵਲ ਰਾਮ ਜਾਂ ਰਾਮ ਦੀ ਅੰਸ ਜੋ ਦੇਹ ਵਿਚ ਬਿਰਾਜਮਾਨ ਹੈ ਉਹੀ ਸੱਚੀ ਹੈ।

"ਸਾਧੋ ਇਹੁ ਤਨੁ ਮਿਥਿਆ ਜਾਨਉ ॥
ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥"

(ਬਸੰਤੁ ਮ: ੯,੧੧੮੬—੮)

"ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥
ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥"
(ਸਲੋਕ ਮ: ੯, ੧੪੨੭-੯)

ਇਸ ਅਸਾਰ ਤਨ ਤੇ ਜਗਤ ਵਿਚ ਸਾਰ ਵਸਤੂ ਉਹ ਹਰਿ ਆਪ ਹੈ ਜਾਂ ਉਸ ਦੀ ਅੰਸ ਜੀਵਾਤਮਾ ਹੈ।

"ਕਹੁ ਕਬੀਰ ਇਹੁ ਰਾਮ ਕੀ ਅੰਸੁ ॥ ਜਸ ਕਾਗਦ ਪਰ ਮਿਟੈ ਨ ਮੰਸੁ॥"
(ਗੌਂਡ ਕਬੀਰ ਜੀ, ੮੭੧-੧੦)

ਉਸ ਨੂੰ ਪਛਾਣੋ ਤੇ ਹਰਿ ਦੇ ਗੁਣਾਵਾਦ ਗਾਓ ਤੇ ਉਸਦੇ ਵਿਚ ਲੀਣ ਹੋ ਜਾਓ। ਦੁਨੀਆਂ ਦੀਆਂ ਪ੍ਰੀਤੀਆਂ ਕੁਰੀਤੀਆਂ ਹਨ, ਉਹਨਾਂ ਵੱਲੋਂ ਮੂੰਹ ਮੋੜ ਕੇ ਹਰਿ ਨਾਲ ਪ੍ਰੀਤਿ ਲਾਓ ਤੇ ਹਰ ਇਕ ਅਮੋਲ ਸੁਆਸ, ਜੋ ਲੱਖਾਂ ਕ੍ਰੋੜਾਂ ਰੁਪਿਆਂ ਤੋਂ ਵੀ ਨਹੀਂ ਮਿਲ ਸਕਦਾ,ਇਕ ਇਕ ਗਿਣ ਕੇ ਗੁਰੂ ਅਤੇ ਹਰੀ ਨੂੰ ਸੌਂਪਦੇ ਜਾਓ।

"ਕਬੀਰ ਸੋਇਆ ਕਿਆ ਕਰੇ ਜਾਗਨ ਕੀ ਕਰ ਚੌਂਪ ॥
ਇਹ ਦਮ ਹੀਰਾ ਲਾਲ ਹੈ ਗਿਣ ਗਿਣ ਗੁਰ ਕੋ ਸੌਂਪ ॥" (ਕਬੀਰ ਜੀ)

"ਕਹਿਤਾ ਹੂੰ ਕਹਿ ਜਾਤ ਹੂੰ ਕਹੂੰ ਬਜਾਵਤ ਢੋਲ ॥
ਸੁਆਸਾ ਬਿਰਥਾ ਜਾਤ ਹੈ ਤੀਨ ਲੋਕ ਕਾ ਮੋਲ ॥" (ਕਬੀਰ ਜੀ)

—o—

# ਜਗਤ ਦੀ ਅਸੱਤਤਾ

## ੧. ਇਹ ਸੰਸਾਰ ਸੁਪਨਾ ਮਾਤ੍ਰ ਹੈ, ਤੇ ਫ਼ਨਾਹ ਹੋ ਜਾਣ ਵਾਲਾ ਹੈ, ਸਭ ਜਗ ਚਲਣਹਾਰਾ ਹੈ, ਇਸ ਵਿਚ ਕੋਈ ਵੀ ਦੋਸਤੀ ਦੇ ਲਾਇਕ ਨਹੀਂ, ਇਥੇ ਜੀਵਾਂ ਦਾ ਮੇਲ ਤੇ ਵਿਛੋੜਾ ਸੰਜੋਗ ਵਿਜੋਗ ਦੇ ਅਨੁਸਾਰ ਹੁੰਦਾ ਹੈ

ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ ॥
ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ ॥
ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ ॥
(ਸਿਰੀ ਰਾਗੁ ਮ: ੧, ੧੬-੧੧)

ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ ॥(ਸਲੋਕ ਮ: ੯,੧੪੨੭-੧੧)

ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥
ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤ॥(ਸਲੋਕ ਮ: ੯,੧੪੨੮-੧੬)

ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰ ॥
ਬਿਨਸਤ ਬਾਰ ਨ ਲਾਗਈ ਜਿਉ ਕਾਗਦ ਬੂੰਦਾਰ ॥
(ਬਿਲਾਵਲੁ ਮ: ੫, ੮੦੮-੫)

ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥
ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ॥
(ਗਉੜੀ ਮ: ੯, ੨੧੯-੭)

ਇਹੁ ਸੰਸਾਰੁ ਸਗਲ ਹੈ ਸੁਪਨੋ ਦੇਖਿ ਕਹਾ ਲੋਭਾਵੈ ॥
ਜੋ ਉਪਜੈ ਸੋ ਸਗਲ ਬਿਨਾਸੈ ਰਹਨੁ ਨ ਕੋਊ ਪਾਵੈ ॥
(ਸਾਰੰਗ ਮ: ੯, ੧੨੩੧-੧੬)

ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ ॥
ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ ॥
(ਬਿਲਾਵਲੁ ਮ: ੫, ੮੦੮-੭)

ਦੀਨ ਦਇਆਲ ਸਦਾ ਦੁਖ ਭੰਜਨ ਤਾ ਸਿਉ ਰੁਚ ਨ ਬਢਾਈ ॥
ਨਾਨਕ ਕਹਤ ਜਗਤ ਸਭ ਮਿਥਿਆ ਜਿਉ ਸੁਪਨਾ ਰੈਨਾਈ ॥
(ਸਾਰੰਗ ਮ: ੯, ੧੨੩੧-੧੦)

ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥
ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ॥(ਸਲੋਕ ਮ: ੯, ੧੪੨੭-੯)

ਝੂਠੈ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨੁ ॥
ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ॥ (ਸਲੋਕ ਮ: ੯, ੧੪੨੮-੮)

ਜਗੁ ਸੁਪਨਾ ਬਾਜੀ ਬਨੀ ਖਿਨ ਮਹਿ ਖੇਲੁ ਖੇਲਾਇ ॥
ਸੰਜੋਗੀ ਮਿਲਿ ਏਕਸੇ ਵਿਜੋਗੀ ਉਠਿ ਜਾਇ ॥ (ਸਿਰੀ ਰਾਗੁ ਮ: ੧, ੧੮-੮)

ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥
ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥
ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਣਹਾਰੁ ॥
ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ ॥
ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ ॥
ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥

ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥
ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ ॥
ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥ (ਆਸਾ ਵਾਰ ਮ: ੧, ੪੬੮-੪)

## ੨. ਇਹ ਤਨ ਮਿਥਿਆ ਹੈ। ਇਸ ਅੰਦਰ ਜੋ ਰਾਮ ਜਾਂ ਰਾਮ ਦੀ ਅੰਸ (ਸੁਰਤ) ਵਸ ਰਹੀ ਹੈ, ਕੇਵਲ ਉਹਾ ਸੱਚੀ ਹੈ। ਸਭ ਕੋਈ ਚਲਣਹਾਰ ਹੈ, ਕਈ ਜਾ ਚੁਕੇ ਹਨ ਤੇ ਕਈ ਜਾ ਰਹੇ ਹਨ। ਇਹ ਸੰਸਾਰ ਥਿਰ ਨਹੀਂ, ਇਸ ਲਈ ਚਿੰਤਾ ਫ਼ਜ਼ੂਲ ਹੈ

ਸਾਧੋ ਇਹ ਤਨੁ ਮਿਥਿਆ ਜਾਨਉ ॥
ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥
(ਬਸੰਤੁ ਮ: ੯, ੧੧੮੬-੭)

ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ ॥
ਨਾਂਗੇ ਪਾਵਹੁ ਤੇ ਗਏ ਜਿਨ੍ ਕੈ ਲਾਖ ਕਰੋਰਿ ॥(ਸਲੋਕ ਕਬੀਰ ਜੀ,੧੩੬੫-੧੭)

ਫਰੀਦਾ ਜਿਨ੍ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥
ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥(ਸਲੋਕ ਫਰੀਦ,੧੩੭੮-੧੨)
ਫਰੀਦਾ ਜੇ ਜਾਣਾਂ ਤਿਲ ਥੋੜੜੇ ਸੰਮਲਿ ਬੁਕੁ ਭਰੀ ॥
ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥ (ਸਲੋਕ ਫਰੀਦ, ੧੩੭੮-੨)

ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ੀ ਤੂ ਜਣਿਓਹਿ ॥
ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥
(ਸਲੋਕ ਫਰੀਦ, ੧੩੮੧-੧੫)

ਰਾਮ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥(ਸਲੋਕ ਮ:੯,੧੪੨੯-੧੭)
ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ ॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥ (ਸਲੋਕ ਮ:੯,੧੪੨੯-੧)
ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ ॥
ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ ॥ (ਰਾਮ: ਮ: ੧, ੯੩੬-੬)
ਕਹਾ ਸੁ ਭਾਈ ਮੀਤ ਹੈ ਦੇਖੁ ਨੈਨ ਪਸਾਰਿ ॥
ਇਕਿ ਚਾਲੇ ਇਕਿ ਚਾਲਸਹਿ ਸਭਿ ਅਪਨੀ ਵਾਰ ॥
(ਬਿਲਾਵਲੁ ਮ: ੫,੮੦੮-੮)

ਚਿੰਤਾ ਤਾਕੀ ਕੀਜੀਐ ਜੋ ਅਨਹੋਨੀ ਹੋਇ ॥
ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥
(ਸਲੋਕ ਮ: ੯, ੧੪੨੮-੧੮)

## ੩. ਇਸ ਜਗਤ ਵਿਚ ਤੁਸਾਡਾ ਕੋਈ ਨਹੀਂ ਤੇ ਤੁਸਾਡੇ ਨਾਲ ਜਾਣ ਵਾਲੀ ਕੋਈ ਵਸਤੂ ਨਹੀਂ

ਇਹੁ ਜਗੁ ਹੈ ਸੰਪਤਿ ਸੁਪਨੇ ਕੀ ਦੇਖਿ ਕਹਾ ਐਡਾਨੋ ॥
ਸੰਗਿ ਤਿਹਾਰੈ ਕਛੂ ਨ ਚਾਲੈ ਤਾਹਿ ਕਹਾ ਲਪਟਾਨੋ ॥
(ਬਸੰਤੁ ਮ: ੯, ੧੧੮੬-੮)

ਝੂਠੈ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨੁ ॥
ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ ॥
(ਸਲੋਕ ਮ: ੯, ੧੪੨੮-੮)

ਧਨੁ ਦਾਰਾ ਸੰਪਤਿ ਗ੍ਰੇਹ ॥ ਕਛੁ ਸੰਗਿ ਨ ਚਾਲੈ ਸਮਝ ਲੇਹ ॥
(ਬਸੰਤੁ ਮ: ੯, ੧੧੮੭-੧)

## ੪. ਮਾਇਆ ਮੋਹ ਤ੍ਰਿਸ਼ਨਾ ਮਮਤਾ ਆਦਿਕ ਵਿਕਾਰਾਂ ਨੇ ਸਾਰੇ ਜਗ ਨੂੰ ਜਕੜ ਰੱਖਿਆ ਹੈ ਤੇ ਇਹ ਗੁੱਝੀ ਭਾਹ (ਅੱਗ) ਹੈ

ਤ੍ਰਿਸਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰਿ ॥
ਧਨਿ ਜੋਬਨਿ ਜਗੁ ਠਗਿਆ ਲਬਿ ਲੋਭਿ ਅਹੰਕਾਰਿ ॥
(ਸਿਰੀ ਰਾਗੁ ਮ: ੧, ੬੧-੯)

ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ ॥
ਸਾਂਈ ਮੇਰੈ ਚੰਗਾ ਕੀਤਾ ਨਾਹੀ ਤ ਹੰਭੀ ਦਝਾਂ ਆਹਿ ॥
(ਸਲੋਕ ਫਰੀਦ, ੧੩੭੮-੧)

## ੫. ਇਸ ਅਸਾਰ ਜਗਤ ਵਿਚ ਸਾਰ ਵਸਤੂ ਕੇਵਲ ਵਾਹਿਗੁਰੂ ਹੈ, ਉਸ ਨਾਲ ਪ੍ਰੀਤਿ ਵਧਾਣੀ ਚਾਹੀਦੀ ਹੈ

ਸਾਧੋ ਇਹੁ ਤਨੁ ਮਿਥਿਆ ਜਾਨਉ ॥
ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥
(ਬਸੰਤੁ ਮ: ੯, ੧੧੮੬-੭)

ਜਿਉ ਸੁਪਨਾ ਅਰੁ ਪੇਖਨਾ ਐਸੋ ਜਗ ਕਉ ਜਾਨਿ ॥
ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥

(ਸਲੋਕ ਮ: ੯, ੧੪੨੭-੯)

ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲ ॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥

(ਸਲੋਕ ਮ: ੯, ੧੪੨੯-੧੯)

ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥
ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ॥

(ਗਉੜੀ ਮ: ੯, ੨੧੯-੭)

## ੬. ਕੋਈ ਵਿਰਲਾ ਵਡਭਾਗੀ ਹੀ ਇਸ ਘੋਰ ਜਗਤ ਤੋਂ ਬਚ ਨਿਕਲਦਾ ਹੈ

ਕਬੀਰ ਜਗੁ ਕਾਜਲ ਕੀ ਕੋਠਰੀ ਅੰਧ ਪਰੇ ਤਿਸ ਮਾਹਿ ॥
ਹਉ ਬਲਿਹਾਰੀ ਤਿਨ ਕਉ ਪੈਸਿ ਜੁ ਨੀਕਸਿ ਜਾਹਿ ॥

(ਸਲੋਕ ਕਬੀਰ ਜੀ, ੧੩੬੫-੧੬)

—o—

# ਚੇਤਾਵਨੀ

ਸਾਰਾ ਜਗਤ ਮੋਹ ਮਾਇਆ ਵਿਚ ਆਪਣੇ ਆਪ ਤੋਂ ਬੇਸੁਧ ਤੇ ਬੇਖ਼ਬਰ ਹੈ ਤੇ ਰਸਾਂ ਕਸਾਂ ਵਿਚ ਫਸਿਆ ਹੋਇਆ ਹੈ। ਇਹ ਸਭ ਕੁਛ ਜੋ ਨਜ਼ਰ ਆ ਰਿਹਾ ਹੈ, ਛਡ ਜਾਣਾ ਹੈ। ਜੋ ਛਡ ਜਾਣ ਵਾਲੇ ਪਦਾਰਥ ਹਨ, ਉਹ ਸਾਨੂੰ ਥਿਰ ਰਹਿਣ ਵਾਲੇ ਭਾਸਦੇ ਹਨ ਤੇ ਜੋ ਨਿਤ ਹਨ ਉਹਨਾਂ ਵੱਲ ਅਸੀਂ ਮੂੰਹ ਨਹੀਂ ਕਰਦੇ।

"ਜੋ ਛਡਨਾ ਸੁ ਅਸਥਿਰੁ ਕਰਿ ਮਾਨੈ ॥ ਜੋ ਹੋਵਨੁ ਸੋ ਦੂਰਿ ਪਰਾਨੈ ॥"
(ਗਉੜੀ ਸੁਖਮਨੀ ਮ: ੫, ੨੬੭–੯)

ਅਸੀਂ ਆਪਣਾ ਅਮੋਲਕ ਸਮਾਂ ਉਹਨਾਂ ਪਦਾਰਥਾਂ ਵਾਸਤੇ ਗੁਆ ਰਹੇ ਹਾਂ ਜੋ ਇਥੇ ਹੀ ਰਹਿ ਜਾਣ ਵਾਲੇ ਹਨ ਤੇ ਜੋ ਨਾਲ ਨਿਭਣ ਵਾਲੇ ਹਨ ਉਹਨਾਂ ਦਾ ਚਿਤ ਚੇਤਾ ਹੀ ਨਹੀਂ। ਦੇਹ ਜੋ ਨਾਲ ਆਂਵਦੀ ਹੈ ਉਹ ਵੀ ਨਾਲ ਨਹੀਂ ਜਾਂਦੀ। ਇਸਦਾ ਰੂਪ ਤੇ ਜਵਾਨੀ ਇਕਰਸ ਰਹਿਣ ਵਾਲੀਆਂ ਚੀਜ਼ਾਂ ਨਹੀਂ, ਤਾਂ ਤੇ ਇਸਦੇ ਦੁਵਾਰਾ ਜਿਨ੍ਹਾਂ ਪਦਾਰਥਾਂ ਤੇ ਸੰਬੰਧੀਆਂ ਨਾਲ ਵਾਸਤਾ ਹੈ, ਉਹਨਾਂ ਦਾ ਕੀ ਭਰੋਸਾ ਹੈ। ਜ਼ਿੰਦਗੀ ਦੀ ਕੀਮਤ ਦਾ ਸਵਾਲ ਹੈ, ਜਿਸਨੂੰ ਅਸਾਂ ਪਛਾਨਣਾ ਤੇ ਆਪਣੇ ਆਦਰਸ਼ ਨੂੰ ਪਾਵਣਾ ਹੈ, ਉਸ ਨੂੰ ਹਰਦਮ ਸਾਹਮਣੇ ਰਖਣਾ ਚਾਹੀਦਾ ਹੈ। ਜੋ ਇਹ ਯਾਦ ਰਖਦਾ ਹੈ, ਕਿ ਮੌਤ ਸਿਰ ਪੁਰ ਹੈ, ਉਹ ਦੁਨੀਆਂ ਤੋਂ ਅਜ਼ਾਦ ਰਹਿੰਦਾ ਹੈ ਤੇ ਕੋਈ ਬੁਰਾ ਕੰਮ ਨਹੀਂ ਕਰ ਸਕਦਾ।

"ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ ॥"
(ਸੂਹੀ ਵਾਰ ਮ: ੨, ੭੮੭–੧੫)

ਕਿਉਂ ਜੋ ਉਹ ਸਮਝਦਾ ਹੈ ਕਿ ਇਕ ਦਿਨ ਮੌਤ ਨੇ ਆਵਣਾ ਹੈ, ਇਹ ਕਿਸੀ ਤਰ੍ਹਾਂ ਵੀ ਟਲ ਨਹੀਂ ਸਕਦੀ, ਫਿਰ ਕਿਉਂ ਚਾਰ ਦਿਹਾੜੇ ਜੀਉਣ ਲਈ ਛਲ ਤੇ ਕਪਟ ਕਰਾਂ!

"ਮਰਨਾ ਹੈ ਮਰ ਜਾਇੰਗੇ ਕੋਈ ਨ ਲੇਗਾ ਨਾਮ ॥
ਊਜੜ ਜਾਇ ਬਸਾਇੰਗੇ ਛਾਡਕੇ ਬਸਤਾ ਗਾਮ ॥" (ਕਬੀਰ ਜੀ)

੧–ਜਾਗਦੇ ਪੁਰਸ਼ਾਂ ਦੇ ਪਾਸ ਬੈਠਕੇ ਸਮਝ ਆਂਵਦੀ ਹੈ ਕਿ ਮਰਨਾ ਸੱਚ ਹੈ ਤੇ ਜੀਵਣਾ ਝੂਠ ਹੈ। ਪਹਿਲਾਂ ਦੇਹ ਨੂੰ ਵਿਚਾਰੋ, ਇਹ ਨਾਸਮਾਨ ਹੈ ਇਸਦੇ ਬਿਨਸਨ ਵਿਚ ਦੇਰ ਨਹੀਂ ਲਗਦੀ ਇਸ ਲਈ ਇਸਦਾ ਗਰਬ ਫ਼ਜ਼ੂਲ ਹੈ।

"ਇਸੁ ਤਨ ਧਨ ਕਾ ਕਹਹੁ ਗਰਬੁ ਕੈਸਾ ॥
ਬਿਨਸਤ ਬਾਰ ਨ ਲਾਗੈ ਬਵਰੇ ਹਉਮੈ ਗਰਬਿ ਖਪੈ ਜਗੁ ਐਸਾ ॥"
(ਮਲਾਰ ਮ: ੧, ੧੨੭੪–੧)

ਇਸ ਤਨ ਧਨ ਨੇ ਜਾਣਾ ਹੈ ਤਾਂ ਤੇ ਇਸਨੂੰ ਪ੍ਰਮਾਰਥ ਦੀ ਪ੍ਰਾਪਤੀ ਅਰਥਾਤ ਜਾਗਦੇ ਪੁਰਸ਼ਾਂ ਸਾਧਾਂ ਸੰਤਾਂ ਦੀ ਸੰਗਤ ਤੇ ਹਰੀ ਦੇ ਗੁਣ ਗਾਵਣ ਵਿਚ ਲਾਉਣਾ ਚਾਹੀਦਾ ਹੈ।

"ਕਬੀਰ ਇਹੁ ਤਨੁ ਜਾਇਗਾ ਕਵਨੈ ਮਾਰਗਿ ਲਾਇ ॥
ਕੈ ਸੰਗਤਿ ਕਰਿ ਸਾਧ ਕੀ ਕੈ ਹਰਿ ਕੇ ਗੁਨ ਗਾਇ ॥"

(ਸਲੋਕ ਕਬੀਰ ਜੀ, ੧੩੬੫-੧੮)

ਇਸ ਤਨ ਦੀ ਕਦਰ ਵੀ ਕੇਵਲ ਉਸ ਵੇਲੇ ਤੀਕ ਹੈ ਜਦ ਤੀਕ ਕਿ ਰੂਹ ਦਾ ਇਸ ਵਿਚ ਵਾਸਾ ਹੈ ਨਹੀਂ ਤਾਂ ਇਸਦੀ ਕੌਣ ਵਾਤ ਪੁਛਦਾ ਹੈ!

"ਜਿਚਰੁ ਵਸਿਆ ਕੰਤੁ ਘਰਿ ਜੀਉ ਜੀਉ ਸਭਿ ਕਹਾਤਿ ॥
ਜਾ ਉਠੀ ਚਲਸੀ ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ ॥"

(ਸਿਰੀ ਰਾਗੁ ਮ: ੫, ੫੦-੧੮)

ਉਮਰ ਦਿਨੋ ਦਿਨ ਘਟ ਰਹੀ ਹੈ, ਹਰ ਇਕ ਦਿਨ, ਹਰ ਇਕ ਘੰਟਾ, ਹਰ ਇਕ ਮਿੰਟ, ਹਰ ਇਕ ਸਕਿੰਟ ਸਾਨੂੰ ਮੌਤ ਦੇ ਨੇੜੇ ਲਿਆ ਰਿਹਾ ਹੈ। ਫੇਰ ਵੀ ਲੋਭ ਲਹਿਰ ਵਿਚ ਰੁੜ੍ਹਦੇ ਜੀਵ ਨੂੰ ਇਸ ਹਾਲਤ ਦੀ ਸੂਝ ਨਹੀਂ ਪੈਂਦੀ।

੨–ਇਹ ਤਾਂ ਤਨ ਦੀ ਹਾਲਤ ਹੋਈ, ਇਸਤੋਂ ਛੁਟ ਜੀਵ ਘਰ ਬਾਰ ਪਰਵਾਰ ਨਾਲ ਰੱਤਾ ਪਿਆ ਹੈ, ਪਰ ਇਹ ਨਾਲ ਨਹੀਂ ਨਿਭਦੇ। ਮਹਾਤਮਾਂ ਜਤਾਂਦੇ ਹਨ ਕਿ:–

"ਕਿਆ ਤੂ ਰਤਾ ਦੇਖਿਕੈ ਪੁਤ੍ਰ ਕਲਤ੍ਰ ਸੀਗਾਰ ॥
ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ ॥"

(ਸਿਰੀ ਰਾਗੁ ਮ: ੫, ੪੨-੬)

ਹੇ ਜੀਵ! ਤੇਰੀ ਜ਼ਿੰਦਗੀ ਇਨ੍ਹਾਂ ਦੇ ਅੰਦਰ ਇਕ ਰਾਤ ਦੇ ਪਰਾਹੁਣੇ ਦੀ ਤਰ੍ਹਾਂ ਹੈ ਜੋ ਰਾਤ ਕੱਟਕੇ ਦਿਨ ਚੜ੍ਹੇ ਟੁਰ ਜਾਂਦਾ ਹੈ–

"ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ ॥
ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ ॥"

(ਸਿਰੀ ਰਾਗੁ ਮ: ੫, ੫੦-੧੩)

ਐਸੀ ਹਾਲਤ ਵਿਚ ਇਹ ਜਗਤ ਦੀ ਆਸਾ ਬੱਧੀ ਰਖਦਾ ਹੈ। ਇਹ ਤਾਂ ਬ੍ਰਿਛ ਦੇ ਢਲਦੇ ਪਰਛਾਵੇਂ ਦੀ ਤਰ੍ਹਾਂ ਹੈ–

"ਏਕ ਰੈਣ ਕੇ ਪਾਹੁਨ ਤੁਮ ਆਏ ਬਹੁ ਜੁਗ ਆਸ ਬਧਾਏ ॥
ਗ੍ਰਿਹ ਮੰਦਰ ਸੰਪੈ ਜੋ ਦੀਸੈ ਜਿਉ ਤਰਵਰ ਕੀ ਛਾਏ ॥"

(ਗਉੜੀ ਮ: ੫, ੨੧੨-੧੮)

ਸਭ ਕਿਸੇ ਨੂੰ ਆਪੋ ਆਪਣੀ ਵਾਰੀ ਜਾਣਾ ਪੈਣਾ ਹੈ, ਅੱਖਾਂ ਖੋਲ੍ਹਕੇ ਵੇਖਣ ਦੀ ਲੋੜ ਹੈ—

"ਕਹਾ ਸੁ ਭਾਈ ਮੀਤ ਹੈ ਦੇਖੁ ਨੈਨ ਪਸਾਰਿ ॥
ਇਕਿ ਚਾਲੇ ਇਕਿ ਚਾਲਸਹਿ ਸਭਿ ਅਪਨੀ ਵਾਰ ॥" (ਬਿਲਾਵਲੁ ਮ: ੫, ੮੦੮–੮)

ਤਨ, ਪਰਵਾਰ ਤੇ ਹੋਰ ਪਦਾਰਥਾਂ ਵਿਚੋਂ ਜੀਵ ਦੇ ਨਾਲ ਕੋਈ ਜਾਣ ਵਾਲਾ ਨਹੀਂ—

"ਚਾਰਿ ਦਿਨ ਅਪਨੀ ਨਉਬਤਿ ਚਲੇ ਬਜਾਇ ॥
ਇਤਨਕੁ ਖਟੀਆ ਗਠੀਆ ਮਟੀਆ ਸੰਗਿ ਨ ਕਛੁ ਲੈ ਜਾਇ ॥"
(ਕੇਦਾਰਾ ਕਬੀਰ ਜੀ, ੧੧੨੪–੯)

"ਜੇਤੀ ਸਮਗ੍ਰੀ ਦੇਖਹੁ ਰੇ ਨਰ ਤੇਤੀ ਹੀ ਛਡਿ ਜਾਨੀ ॥
ਰਾਮ ਨਾਮ ਸੰਗਿ ਕਰਿ ਬਿਉਹਾਰਾ ਪਾਵਹਿ ਪਦੁ ਨਿਰਬਾਨੀ ॥
(ਸੋਰਠਿ ਮ: ੫, ੬੧੪–੯)

"ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ ਮਾਇਆ ਸਨਬੰਧੇਹੀ ॥
ਅੰਤ ਕੀ ਬਾਰ ਕੋ ਖਰਾ ਨ ਹੋਸੀ ਸਭ ਮਿਥਿਆ ਅਸਨੇਹੀ ॥"
(ਸੋਰਠਿ ਮ: ੫, ੬੦੯–੧੦)

੩—ਇਹ ਜਗ ਰਹਿਣ ਦੀ ਜਗ੍ਹਾ ਨਹੀਂ, ਹਰ ਕਿਸੀ ਨੂੰ ਆਪੋ ਆਪਣੀ ਔਧ ਪੁੱਗਣ ਤੇ ਜਾਣਾ ਪੈਂਦਾ ਹੈ। ਇਸਦੇ ਕਸੁੰਭੇ ਦੇ ਰੰਗ ਨੂੰ ਵੇਖਕੇ ਨਹੀਂ ਭੁਲਣਾ ਚਾਹੀਦਾ। ਜਦ ਰੂਹ ਸਰੀਰ ਤੋਂ ਨਿਕਲਦੀ ਹੈ, ਸਰੀਰ ਛੁਟਦਾ ਹੈ, ਇਸ ਦਾ ਤਨ ਧਨ ਆਦਿ ਕਿਸੀ ਦਾ ਕੱਖ ਮੁੱਲ ਨਹੀਂ ਰਹਿੰਦਾ—

"ਮਨਮੁਖ ਨਾਮ ਵਿਹੂਣਿਆ ਰੰਗੁ ਕਸੁੰਭਾ ਦੇਖਿ ਨ ਭੁਲੁ ॥
ਇਸ ਕਾ ਰੰਗੁ ਦਿਨ ਥੋੜਿਆ ਛੋਛਾ ਇਸਦਾ ਮੁਲੁ ॥"
(ਸਿਰੀ ਰਾਗੁ ਮ: ੩, ੮੫–੧੦)

ਛੋਟੇ ਵਡੇ ਅਮੀਰ ਗ਼ਰੀਬ ਸਭ ਨੂੰ ਜਾਣਾ ਪੈਂਦਾ ਹੈ। ਸਭ ਦੇ ਸਿਰ ਪੁਰ ਕਾਲ ਹੈ ਤੇ ਅੰਤ ਸਮਾਂ ਨੇੜੇ ਆ ਰਿਹਾ ਹੈ ਅਤੇ ਇਹ ਵੀ ਪਤਾ ਨਹੀਂ ਕਿ ਉਹ ਸਮਾਂ ਕਿਸ ਵੇਲੇ ਆ ਜਾਏ। ਮਨੁਖ ਜਨਮ ਮਾਲਕ ਦੇ ਮਿਲਣ ਦਾ ਅਉਸਰ ਹੈ, ਇਸਨੂੰ ਪਾ ਕੇ ਜਿਸਨੇ ਮਾਲਕ ਦੀ ਭਗਤੀ ਨਹੀਂ ਕੀਤੀ ਤੇ ਨਾਮ ਨਹੀਂ ਜਪਿਆ ਉਸਨੇ ਆਪਣੀ ਆਯੂ ਵਿਅਰਥ ਗੁਵਾ ਲਈ—

"ਰਤਨ ਜਨਮੁ ਅਪਨੋ ਤੈ ਹਾਰਿਓ ਗੋਬਿੰਦ ਗਤਿ ਨਹੀ ਜਾਨੀ ॥
ਨਿਮਖ ਨ ਲੀਨ ਭਇਓ ਚਰਨਨ ਸਿਉ ਬਿਰਥਾ ਅਉਧ ਸਿਰਾਨੀ ॥"
(ਗਉੜੀ ਮ: ੯, ੨੨੦–੧੧)

ਨਾਮ ਦੇ ਬਿਨਾਂ ਜਮ ਦਾ ਭੈ ਤੇ ਚੌਰਾਸੀ ਦਾ ਚੱਕਰ ਬਣਿਆਂ ਰਹਿੰਦਾ ਹੈ।

ਨਾਮ ਅਮੋਲਕ ਵਸਤੂ ਹੈ ਜੋ ਸਤਿਗੁਰ ਤੋਂ ਮਿਲਦੀ ਹੈ। ਸਤਿਗੁਰ ਪਾਸੋਂ ਨਾਮ ਲੈਕੇ ਮਨੁਸ਼ ਜੀਵਨ ਨੂੰ ਸੁਫਲ ਕਰਨਾ ਚਾਹੀਦਾ ਹੈ।

ਮਨੁਖ ਜਨਮ ਦੁਰਲਭ ਹੈ, ਤਾਂ ਤੇ ਇਸਨੂੰ ਵਿਅਰਥ ਨਾ ਖੋਵੇ, ਮਾਲਕ ਦੀ ਭਗਤੀ ਵਿਚ ਲਗਾਵੇ ॥

ਇਸ ਅਨਿਤ ਦੇਹ ਅੰਦਰ ਕੇਵਲ ਜੀਵਾਤਮਾ (ਰੂਹ) ਹੀ ਇਕ ਸਾਰ ਅਤੇ ਅਮਰ ਪਦਾਰਥ ਹੈ, ਤਾਂਤੇ ਉਸੇ ਦੀ ਚਿੰਤਾ ਕਰਨੀ ਚਾਹੀਦੀ ਹੈ।

—o—

# ਚੇਤਾਵਨੀ

## ੧. ਦੇਹ ਨਾਸ਼ਮਾਨ ਹੈ

ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥
ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ ॥(ਸਿਰੀ ਰਾਗੁ ਮ: ੧, ੨੩–੫)
ਜਬ ਜਰੀਐ ਤਬ ਹੋਇ ਭਸਮ ਤਨੁ ਰਹੈ ਕਿਰਮ ਦਲ ਖਾਈ ॥
ਕਾਚੀ ਗਾਗਰਿ ਨੀਰੁ ਪਰਤੁ ਹੈ ਇਆ ਤਨ ਕੀ ਇਹੈ ਬਡਾਈ ॥
ਕਾਹੇ ਭਈਆ ਫਿਰਤੌ ਫੂਲਿਆ ਫੂਲਿਆ ॥
ਜਬ ਦਸ ਮਾਸ ਉਰਧ ਮੁਖ ਰਹਤਾ ਸੋ ਦਿਨੁ ਕੈਸੇ ਭੂਲਿਆ ॥੧॥ ਰਹਾਉ ॥
ਜਿਉ ਮਧੁ ਮਾਖੀ ਤਿਉ ਸਠੋਰਿ ਰਸੁ ਜੋਰਿ ਜੋਰਿ ਧਨੁ ਕੀਆ ॥
ਮਰਤੀ ਬਾਰ ਲੇਹੁ ਲੇਹੁ ਕਰੀਐ ਭੂਤੁ ਰਹਨ ਕਿਉ ਦੀਆ ॥
ਦੇਹੁਰੀ ਲਉ ਬਰੀ ਨਾਰਿ ਸੰਗ ਭਈ ਆਗੈ ਸਜਨ ਸੁਹੇਲਾ ॥
ਮਰਘਟ ਲਉ ਸਭੁ ਲੋਗੁ ਕੁਟੰਬੁ ਭਇਓ ਆਗੈ ਹੰਸੁ ਅਕੇਲਾ ॥
(ਸੋਰਠਿ ਕਬੀਰ ਜੀ,੬੫੪–੧੦)
ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ ॥
ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥
(ਸੋਰਠਿ ਭੀਖਨ ਜੀ, ੬੫੯–੧੨)
ਕਰਿ ਕਰਿ ਪਾਪ ਦਰਬੁ ਕੀਆ ਵਰਤਣ ਕੈ ਤਾਈ ॥
ਮਾਟੀ ਸਿਉ ਮਾਟੀ ਰਲੀ ਨਾਗਾ ਉਠਿ ਜਾਈ ॥ (ਬਿਲਾਵਲੁ ਮ: ੫, ੮੦੯–੧੪)
ਅਮਰ ਜਾਨਿ ਸੰਚੀ ਇਹ ਕਾਇਆ ਇਹ ਮਿਥਿਆ ਕਾਚੀ ਗਗਰੀ ॥
ਜਿਨਹਿ ਨਿਵਾਜਿ ਸਾਜਿ ਹਮ ਕੀਏ ਤਿਸਹਿ ਬਿਸਾਰਿ ਅਵਰ ਲਗਰੀ ॥
(ਬਿਲਾਵਲੁ ਕਬੀਰ ਜੀ,੮੫੬–੧੨)

ਇਸੁ ਤਨ ਧਨ ਕਾ ਕਹਹੁ ਗਰਬੁ ਕੈਸਾ ॥
ਬਿਨਸਤ ਬਾਰ ਨ ਲਾਗੈ ਬਵਰੇ ਹਉਮੈ ਗਰਬਿ ਖਪੈ ਜਗੁ ਐਸਾ ॥
(ਮਲਾਰ ਮ: ੧, ੧੨੭੪-੧)

ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥
ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥
ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥
ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥
ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥
ਆਪਣ ਹਥੀ ਜੋਲਿਕੈ ਕੈ ਗਲਿ ਲਗੈ ਧਾਇ ॥
ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ ॥
ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥ (ਸਲੋਕ ਫਰੀਦ,੧੩੭੭-੧੯)

ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ॥
ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ ॥ (ਸਲੋਕ ਫਰੀਦ, ੧੩੮੦-੧)

ਨਾਨਕ ਜਨ ਕਹਤੁ ਬਾਤ ਬਿਨਸਿ ਜੈਹੈ ਤੇਰੋ ਗਾਤੁ ॥
ਛਿਨੁ ਛਿਨੁ ਕਰਿ ਗਇਓ ਕਾਲੁ ਤੈਸੇ ਜਾਤੁ ਆਜੁ ਹੈ ॥
(ਜੈਜਾਵੰਤੀ ਮ: ੯, ੧੩੫੨-੬)

ਕਬੀਰ ਇਹੁ ਤਨੁ ਜਾਇਗਾ ਕਵਨੈ ਮਾਰਗਿ ਲਾਇ ॥
ਕੈ ਸੰਗਤਿ ਕਰਿ ਸਾਧ ਕੀ ਕੈ ਹਰਿ ਕੇ ਗੁਨ ਗਾਇ ॥
(ਸਲੋਕ ਕਬੀਰ ਜੀ, ੧੩੬੫-੧੭)

ਕਬੀਰ ਹਾਡ ਜਰੇ ਜਿਉ ਲਾਕਰੀ ਕੇਸ ਜਰੇ ਜਿਉ ਘਾਸੁ ॥
ਇਹੁ ਜਗੁ ਜਰਤਾ ਦੇਖਿਕੈ ਭਇਓ ਕਬੀਰੁ ਉਦਾਸੁ ॥
(ਸਲੋਕ ਕਬੀਰ ਜੀ, ੧੩੬੬-੭)

ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥
ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ ॥ (ਸਲੋਕ ਫਰੀਦ, ੧੩੮੨-੧੫)

ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ ॥
ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ ॥
(ਸਲੋਕ ਫਰੀਦ, ੧੩੮੩-੧)

ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ ॥
ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ ਛਾਰ ॥
(ਆਸਾ ਵਾਰ ਮ: ੧, ੪੭੪-੧੯)

ਜਿਚਰੁ ਵਸਿਆ ਕੰਤੁ ਘਰਿ ਜੀਉ ਜੀਉ ਸਭਿ ਕਹਾਤਿ ॥
ਜਾ ਉਠੀ ਚਲਸੀ ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ ॥
(ਸਿਰੀ ਰਾਗੁ ਮ: ੫, ੫੦-੧੮)

ਤਨੁ ਜਲਿ ਬਲਿ ਮਾਟੀ ਭਇਆ ਮਨੁ ਮਾਇਆ ਮੋਹਿ ਮਨੂਰੁ ॥
ਅਉਗਣ ਫਿਰਿ ਲਾਗੂ ਭਏ ਕੂਰਿ ਵਜਾਵੈ ਤੂਰੁ ॥ (ਸਿਰੀ ਰਾਗੁ ਮ: ੧, ੧੯-੧੪)

ਦੇਖੈ ਸੁਣੇ ਨ ਜਾਣਈ ਮਾਇਆ ਮੋਹਿਆ ਅੰਧੁ ਜੀਉ ॥
ਕਾਚੀ ਦੇਹਾ ਵਿਣਸਣੀ ਕੂੜੁ ਕਮਾਵੈ ਧੰਧੁ ਜੀਉ ॥ (ਸੂਹੀ ਮ: ੫, ੭੬੦-੧੩)

ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ ॥
ਆਜੁ ਕਾਲਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ ॥
(ਸਲੋਕ ਕਬੀਰ ਜੀ, ੧੩੬੬-੧੧)

ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ ॥
ਹੈਵਰ ਊਪਰ ਛਤ੍ਰ ਤਰ ਤੇ ਫੁਨਿ ਧਰਨੀ ਗਾਡ ॥ (ਸਲੋਕਕਬੀਰਜੀ,੧੩੬੬-੮)

ਕਬੀਰ ਸੂਤਾ ਕਿਆ ਕਰਹਿ ਜਾਗੁ ਰੋਇ ਭੈ ਦੁਖ ॥
ਜਾਕਾ ਬਾਸਾ ਗੋਰ ਮਹਿ ਸੋ ਕਿਉ ਸੋਵੈ ਸੁਖ ॥ (ਸਲੋਕ ਕਬੀਰ ਜੀ, ੧੩੭੧-੫)

ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ ॥
ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ ॥ (ਸਲੋਕਕਬੀਰਜੀ,੧੩੬੫-੧੭)

ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ ॥
ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ ॥
(ਧਨਾਸਰੀ ਕਬੀਰ ਜੀ, ੬੯੨-੨)

ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ ॥
ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ ॥ (ਸਿਰੀ ਰਾਗੁ ਮ: ੧,੨੩-੮)

ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ ॥
ਆਧ ਘਰੀ ਕੋਊ ਨਹਿ ਰਾਖੈ ਘਰਿ ਤੇ ਦੇਤ ਨਿਕਾਰਿ ॥
(ਦੇਵਗੰਧਾਰੀ ਮ: ੯, ੫੩੬-੧੩)

## ੨. ਉਮਰ ਘਟ ਰਹੀ ਹੈ

ਮਨ ਰੇ ਕਹਾ ਭਇਓ ਤੈ ਬਉਰਾ ॥
ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ ॥
(ਗਉੜੀ ਮ: ੯, ੨੨੦-੯)

ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ ॥
ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ ॥
(ਧਨਾਸਰੀ ਕਬੀਰ ਜੀ, ੬੯੧-੧੯)

## ੩. ਉਮਰ ਦੁਖ ਵਿਚ ਗੁਜ਼ਰਦੀ ਹੈ

ਮੁਕਤਿ ਮਾਲ ਕਨਿਕ ਲਾਲ ਹੀਰਾ ਮਨ ਰੰਜਨ ਕੀ ਮਾਇਆ ॥
ਹਾ ਹਾ ਕਰਤ ਬਿਹਾਨੀ ਅਵਧਹਿ ਤਾ ਮਹਿ ਸੰਤੋਖੁ ਨ ਪਾਇਆ ॥
(ਜੈਤਸਰੀ ਮ: ੫, ੭੦੦-੪)

## ੪. ਘਰ ਬਾਰ ਪਰਵਾਰ ਕੁਝ ਨਾਲ ਨਹੀਂ ਨਿਭਦਾ

ਕਿਆ ਤੂ ਰਤਾ ਦੇਖਿਕੈ ਪੁਤ੍ਰ ਕਲਤ੍ਰ ਸੀਗਾਰ ॥
ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ ॥
(ਸਿਰੀ ਰਾਗੁ ਮ: ੫, ੪੨-੬)

ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ ॥
ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ ॥
(ਸਿਰੀ ਰਾਗੁ ਮ: ੫, ੫੦-੧੩)

ਏਕ ਰੈਣ ਕੇ ਪਾਹੁਨ ਤੁਮ ਆਏ ਬਹੁ ਜੁਗ ਆਸ ਬਧਾਏ ॥
ਗ੍ਰਿਹ ਮੰਦਰ ਸੰਪੈ ਜੋ ਦੀਸੈ ਜਿਉ ਤਰਵਰ ਕੀ ਛਾਏ ॥
(ਗਉੜੀ ਮ: ੫, ੨੧੨-੧੮)

ਜਿਸਨੋ ਤੂੰ ਅਸਥਿਰੁ ਕਰਿ ਮਾਨਹਿ ਤੇ ਪਾਹੁਨ ਦੋ ਦਾਹਾ ॥
ਪੁਤ੍ਰ ਕਲਤ੍ਰ ਗ੍ਰਿਹ ਸਗਲ ਸਮਗ੍ਰੀ ਸਭ ਮਿਥਿਆ ਅਸਨਾਹਾ ॥
(ਆਸਾ ਮ: ੫, ੪੦੧-੧੮)

ਪ੍ਰਥਮੇ ਗਰਭ ਮਾਤਾ ਕੈ ਵਾਸਾ ਊਹਾ ਛੋਡਿ ਧਰਨਿ ਮਹਿ ਆਇਆ ॥
ਚਿਤ੍ਰ ਸਾਲ ਸੁੰਦਰ ਬਾਗ ਮੰਦਰ ਸੰਗਿ ਨ ਕਛਹੂ ਜਾਇਆ ॥
(ਗੂਜਰੀ ਮ: ੫, ੪੯੭-੯)

ਇਕਿ ਸਜਣ ਚਲੇ ਇਕਿ ਚਲਿ ਗਏ ਰਹਦੇ ਭੀ ਫੁਨਿ ਜਾਹਿ ॥
ਜਿਨੀ ਸਤਿਗੁਰੁ ਨ ਸੇਵਿਓ ਸੇ ਆਇ ਗਏ ਪਛੁਤਾਹਿ ॥
(ਵਡਹੰਸ ਵਾਰ ਮ: ੩, ੫੮੬-੪)

ਬਾਬਾ ਆਇਆ ਹੈ ਉਠਿ ਚਲਣਾ ਇਹੁ ਜਗੁ ਝੂਠੁ ਪਸਾਰੋ ਵਾ ॥
ਸਚਾ ਘਰੁ ਸਚੜੈ ਸੇਵੀਐ ਸਚੁ ਖਰਾ ਸਚਿਆਰੋ ਵਾ ॥
(ਵਡਹੰਸੁ ਮ: ੧, ੫੮੧-੧੭)

ਕਿਆ ਖੇਤੀ ਕਿਆ ਲੇਵਾ ਦੇਈ ਪਰਪੰਚ ਝੂਠੁ ਗੁਮਾਨਾ ॥
ਕਹਿ ਕਬੀਰ ਤੇ ਅੰਤਿ ਬਿਗੂਤੇ ਆਇਆ ਕਾਲੁ ਨਿਦਾਨਾ ॥
(ਬਿਲਾਵਲੁ ਮ: ੫, ੮੫੭-੫)

ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ॥
ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥ (ਸਲੋਕ ਫਰੀਦ, ੧੩੮੦-੬)

ਮਾਤ ਪਿਤਾ ਭਾਈ ਸੁਤ ਬਨਿਤਾ ਤਾ ਕੈ ਰਸ ਲਪਟਾਨਾ ॥
ਜੋਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ ॥
(ਧਨਾਸਰੀ ਮ: ੯, ੬੮੫-੨)

ਕਬੀਰ ਸਤੀ ਪੁਕਾਰੈ ਚਿਹਚੜੀ ਸੁਨੁਹੋ ਬੀਰ ਮਸਾਨ ॥
ਲੋਗੁ ਸਬਾਇਆ ਚਲਿ ਗਇਓ ਹਮ ਤੁਮ ਕਾਮੁ ਨਿਦਾਨ ॥
(ਸਲੋਕ ਕਬੀਰ ਜੀ ੧੩੬੮-੧੯)

ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥
ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ॥(ਸਲੋਕ ਫਰੀਦ,੧੩੮੧-੧੫)

ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ ॥
ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ ॥(ਸਲੋਕ ਫਰੀਦ,੧੩੮੨-੧੭)

ਕਹਾ ਸੁ ਭਾਈ ਮੀਤ ਹੈ ਦੇਖੁ ਨੈਨ ਪਸਾਰਿ ॥
ਇਕਿ ਚਾਲੇ ਇਕਿ ਚਾਲਸਹਿ ਸਭਿ ਅਪਨੀ ਵਾਰ॥(ਬਿਲਾਵਲੁ ਮ: ੫,੮੦੮-੮)

ਮੇਰੀ ਮੇਰੀ ਕਿਆ ਕਰਹਿ ਪੁਤ੍ਰ ਕਲਤ੍ਰ ਸਨੇਹ ॥
ਨਾਨਕ ਨਾਮ ਵਿਹੂਣੀਆ ਨਿਮੁਣੀਆਦੀ ਦੇਹ ॥ (ਮਾਰੂ ਵਾਰ ਮ: ੫,੧੧੦੧-੯)

ਡਡਾ ਡੇਰਾ ਇਹੁ ਨਹੀ ਜਹ ਡੇਰਾ ਤਹ ਜਾਨੁ ॥
ਉਆ ਡੇਰਾ ਕਾ ਸੰਜਮੋ ਗੁਰ ਕੈ ਸਬਦਿ ਪਛਾਨੁ ॥ (ਗਉੜੀ ਮ: ੫, ੨੫੬-੫)

ਜੋ ਤਨੁ ਤੈ ਅਪਨੋ ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ ॥
ਇਨ ਮੈ ਕਛੁ ਤੇਰੋ ਰੇ ਨਾਹਨਿ ਦੇਖੋ ਸੋਚ ਬਿਚਾਰੀ ॥
(ਗਉੜੀ ਮ: ੯, ੨੨੦-੧੦)

ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ ਮਾਇਆ ਸਨਬੰਧੇਹੀ ॥
ਅੰਤ ਕੀ ਬਾਰ ਕੋ ਖਰਾ ਨ ਹੋਸੀ ਸਭ ਮਿਥਿਆ ਅਸਨੇਹੀ ॥
(ਸੋਰਠਿ ਮ: ੫, ੬੦੯-੧੦)

ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ ॥
ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ ॥
(ਜੈਤਸਰੀ ਮ: ੫, ੭੦੦-੩)

ਕਾਇਆ ਹੰਸ ਕਿਆ ਪ੍ਰੀਤਿ ਹੈ ਜਿ ਪਇਆ ਹੀ ਛਡਿ ਜਾਇ ॥
ਏਸਨੋ ਕੂੜੁ ਬੋਲਿ ਕਿ ਖਵਾਲੀਐ ਜਿ ਚਲਦਿਆ ਨਾਲਿ ਨ ਜਾਇ ॥
(ਗੂਜਰੀ ਵਾਰ ਮ: ੩, ੫੧੦-੧੯)

ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ ॥
ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ ॥
(ਦੇਵਗੰਧਾਰੀ ਮ: ੯, ੫੩੬-੧੬)

ਸਦੜੇ ਆਏ ਤਿਨਾ ਜਾਨੀਆ ਹੁਕਮਿ ਸਚੇ ਕਰਤਾਰੋ ॥
ਨਾਰੀ ਪੁਰਖ ਵਿਛੁੰਨਿਆ ਵਿਛੁੜਿਆ ਮੇਲਣਹਾਰੋ ॥
(ਵਡਹੰਸੁ ਮ: ੧, ੫੮੦-੧੩)

ਜਾਕੈ ਕੀਐ ਸ੍ਰਮੁ ਕਰੈ ਤੇ ਬੈਰ ਬਿਰੋਧੀ ॥
ਅੰਤ ਕਾਲਿ ਭਜਿ ਜਾਹਿਗੇ ਕਾਹੇ ਜਲਹੁ ਕਰੋਧੀ ॥
(ਬਿਲਾਵਲੁ ਮ: ੫, ੮੦੯-੧੫)

ਤਿਆਗਿ ਚਲਨਾ ਸਗਲ ਸੰਪਤ ਕਾਲੁ ਸਿਰ ਪਰਿ ਜਾਨੁ ॥
ਮਿਥਨ ਮੋਹ ਦੁਰੰਤ ਆਸਾ ਝੂਠੁ ਸਰਪਰ ਮਾਨੁ ॥ (ਕੇਦਾਰਾ ਮ:੫, ੧੧੨੧-੯)

ਚਾਰਿ ਦਿਨ ਅਪਨੀ ਨਉਬਤਿ ਚਲੇ ਬਜਾਇ ॥
ਇਤਨਕੁ ਖਟੀਆ ਗਠੀਆ ਮਟੀਆ ਸੰਗਿ ਨ ਕਛੁ ਲੈ ਜਾਇ ॥
(ਕੇਦਾਰਾ ਕਬੀਰ ਜੀ, ੧੧੨੪-੯)

ਦੇਹਰੀ ਬੈਠੀ ਮਿਹਰੀ ਰੋਵੈ ਦੁਆਰੈ ਲਉ ਸੰਗਿ ਮਾਇ ॥
ਮਰਹਟ ਲਗਿ ਸਭੁ ਲੋਗੁ ਕੁਟੰਬੁ ਮਿਲਿ ਹੰਸੁ ਇਕੇਲਾ ਜਾਇ ॥
(ਕੇਦਾਰਾ ਕਬੀਰ ਜੀ, ੧੧੨੪-੧੦)

ਲਸਕਰ ਸਣੈ ਦਮਾਮਿਆ ਛੁਟੇ ਬੰਕ ਦੁਆਰ ॥
ਨਾਨਕ ਢੇਰੀ ਛਾਰੁ ਕੀ ਭੀ ਫਿਰਿ ਹੋਈ ਛਾਰ ॥
(ਸਾਰੰਗ ਵਾਰ ਮ: ੧, ੧੨੪੪-੫)

ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥(ਆਸਾ ਮ:੧, ੪੧੭-੧੭)

ਜੇਤੀ ਸਮਗ੍ਰੀ ਦੇਖਹੁ ਰੇ ਨਰ ਤੇਤੀ ਹੀ ਛਡਿ ਜਾਨੀ ॥
ਰਾਮ ਨਾਮ ਸੰਗਿ ਕਰਿ ਬਿਉਹਾਰਾ ਪਾਵਹਿ ਪਦੁ ਨਿਰਬਾਨੀ ॥
(ਸੋਰਠਿ ਮ: ੫, ੬੧੪-੮)

ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ ॥
ਨਾਂਗੇ ਪਾਵਹੁ ਤੇ ਗਏ ਜਿਨਕੇ ਲਾਖ ਕਰੋਰਿ ॥ (ਸਲੋਕ ਕਬੀਰ ਜੀ, ੧੩੬੫-੧੭)

ਮਰਣਿ ਨ ਮੂਰਤੁ ਪੁਛਿਆ ਪੁਛੀ ਥਿਤਿ ਨ ਵਾਰੁ ॥
ਇਕਨ੍ਹੀ ਲਦਿਆ ਇਕਿ ਲਦਿ ਚਲੇ ਇਕਨ੍ਹੀ ਬਧੇ ਭਾਰ ॥
(ਸਾਰੰਗ ਵਾਰ ਮ: ੧, ੧੨੪੪-੩)

ਹਸਤੀ ਘੋੜੇ ਪਾਖਰੇ ਲਸਕਰ ਲਖ ਅਪਾਰ ॥
ਕਿਸ ਹੀ ਨਾਲਿ ਨ ਚਲਿਆ ਖਪਿ ਖਪਿ ਮੁਏ ਅਸਾਰ ॥
(ਸਿਰੀ ਰਾਗੁ ਮ: ੧, ੬੩-੧੪)

ਨਾਵ ਜਿਨਾ ਸੁਲਤਾਨ ਖਾਨ ਹੋਂਦੇ ਡਿਠੇ ਖੇਹ ॥
ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ ॥ (ਸਿਰੀ ਰਾਗੁ ਮ: ੧, ੧੬-੧੧)

ਜਗੁ ਸੁਪਨਾ ਬਾਜੀ ਬਨੀ ਖਿਨ ਮਹਿ ਖੇਲੁ ਖੇਲਾਇ ॥
ਸੰਜੋਗੀ ਮਿਲਿ ਏਕ ਸੇ ਵਿਜੋਗੀ ਉਠਿ ਜਾਇ ॥ (ਸਿਰੀ ਰਾਗੁ ਮ: ੧, ੧੮-੮)

## ੫. ਇਹ ਜਗ ਰਹਿਣ ਦੀ ਜਗ੍ਹਾ ਨਹੀਂ ਤੇ ਇਸ ਦਾ ਰੰਗ ਬਦਲ ਜਾਣ ਵਾਲਾ ਹੈ, ਅੱਗੇ ਦਾ ਫ਼ਿਕਰ ਕਰੋ

ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ ॥
ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ॥(ਸਿਰੀ ਰਾਗੁ ਮ: ੫,੪੩-੫)
ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ ॥
ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ ॥(ਸਿਰੀ ਰਾਗੁ ਮ:੫,੫੦-੧੦)
ਮਨਮੁਖ ਨਾਮ ਵਿਹੂਣਿਆ ਰੰਗੁ ਕਸੁੰਭਾ ਦੇਖਿ ਨ ਭੁਲੁ ॥
ਇਸ ਕਾ ਰੰਗੁ ਦਿਨ ਥੋੜਿਆ ਛੋਛਾ ਇਸਦਾ ਮੁਲੁ ॥
(ਸਿਰੀ ਰਾਗੁ ਵਾਰ ਮ: ੩, ੮੫-੧੦)
ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥
ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ ॥
ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ ॥
ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ ॥
(ਧਨਾਸਰੀ ਨਾਮਦੇਵ ਜੀ, ੬੯੨-੧੯)
ਹਉਮੈ ਵਿਚਿ ਜਗਤੁ ਮੁਆ ਮਰਦੋ ਮਰਦਾ ਜਾਇ ॥
ਜਿਚਰੁ ਵਿਚਿ ਦੰਮੁ ਹੈ ਤਿਚਰੁ ਨ ਚੇਤਈ ਕਿ ਕਰੇਗੁ ਅਗੈ ਜਾਇ ॥
(ਬਿਹਾਗੜਾ ਵਾਰ ਮ: ੩, ੫੫੫-੧੯)
ਕਾਗਦ ਕੋਟੁ ਇਹੁ ਜਗੁ ਹੈ ਬਪੁਰੋ ਰੰਗਨਿ ਚਿਹਨ ਚਤੁਰਾਈ ॥
ਨਾਨ੍ਹੀ ਸੀ ਬੂੰਦ ਪਵਨੁ ਪਤਿ ਖੋਵੈ ਜਨਮਿ ਮਰੈ ਖਿਨੁ ਤਾਂਈ ॥
ਨਦੀ ਉਪਕੰਠਿ ਜੈਸੇ ਘਰੁ ਤਰਵਰੁ ਸਰਪਨਿ ਘਰੁ ਘਰ ਮਾਹੀ ॥
ਉਲਟੀ ਨਦੀ ਕਹਾਂ ਘਰੁ ਤਰਵਰੁ ਸਰਪਨਿ ਡਸੈ ਦੂਜਾ ਮਨ ਮਾਂਹੀ ॥
(ਮਲਾਰ ਮ: ੧, ੧੨੭੪-੫)

## ੬. ਕਾਲ ਸਿਰ ਪੁਰ ਹੈ ਤੇ ਅੰਤ ਸਮਾਂ ਨੇੜੇ ਆ ਰਿਹਾ ਹੈ

ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥
ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥
ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ ॥ (ਸਿਰੀ ਰਾਗੁ ਮ: ੧, ੫੫-੮)
ਜਮ ਮਾਰਗ ਪੰਥੁ ਨ ਸੁਝਈ ਉਝੜੁ ਅੰਧ ਗੁਬਾਰੋ ਵਾ ॥
ਨਾ ਜਲੁ ਲੇਫ ਤੁਲਾਈਆ ਨਾ ਭੋਜਨ ਪਰਕਾਰੋ ਵਾ॥(ਵਡਹੰਸੁ ਮ: ੧,੫੮੧-੧੧)

ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ ॥
ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ ॥
ਗਿਆਨੀ ਧਿਆਨੀ ਚਤੁਰ ਪੇਖਿ ਰਹਨੁ ਨਹੀ ਇਹ ਠਾਇ ॥
ਛਾਡਿ ਛਾਡਿ ਸਗਲੀ ਗਈ ਮੂੜ ਤਹਾ ਲਪਟਾਹਿ॥ (ਗਉੜੀ ਮ: ੫, ੨੫੪-੩)

ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ ॥
ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ॥(ਸਲੋਕਫਰੀਦ,੧੩੮੦-੮)

ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ ॥
ਬਾਦ ਸਾਦ ਅਹੰਕਾਰ ਮਹਿ ਮਰਣਾ ਨਹੀ ਸੂਝੈ॥ (ਬਿਲਾਵਲੁ ਮ: ੫, ੮੦੯-੧੨)

ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ ॥
ਦਫਤਰ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ ॥(ਸਲੋਕ ਕਬੀਰ ਜੀ, ੧੩੭੫-੪)

ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ ॥
ਆਜੁ ਕਾਲਿ ਭੁਇ ਲੇਟਣਾ ਊਪਰਿ ਜਾਮੈ ਘਾਸੁ ॥(ਸਲੋਕ ਕਬੀਰਜੀ,੧੩੬੬-੮)

ਟਟੈ ਟੰਚੁ ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ ਕਿ ਉਠਿ ਚਲਣਾ ॥
ਜੂਐ ਜਨਮੁ ਨ ਹਾਰਹੁ ਅਪਣਾ ਭਾਜਿ ਪੜਹੁ ਤੁਮ ਹਰਿ ਸਰਣਾ ॥
(ਆਸਾ ਮ: ੧, ੪੩੩-੫)

ਨਾਨਕ ਇਹੁ ਜੀਉ ਮਛੁਲੀ ਝੀਵਰੁ ਤ੍ਰਿਸਨਾ ਕਾਲੁ ॥
ਮਨੂਆ ਅੰਧੁ ਨ ਚੇਤਈ ਪੜੈ ਅਚਿੰਤਾ ਜਾਲੁ॥(ਰਾਮਕਲੀ ਵਾਰ ਮ:੧,੯੫੫-੧੨)
ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ ॥
ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ ॥
(ਸਿਰੀ ਰਾਗੁ ਮ: ੫,੫੦-੧੪)

ਜਜੈ ਜੋਤਿ ਹਿਰਿ ਲਈ ਤੇਰੀ ਮੂੜੇ ਅੰਤਿ ਗਇਆ ਪਛੁਤਾਵਹਿਗਾ ॥
ਏਕੁ ਸਬਦੁ ਤੂੰ ਚੀਨਹਿ ਨਾਹੀ ਫਿਰਿ ਫਿਰਿ ਜੂਨੀ ਆਵਹਿਗਾ ॥
(ਆਸਾ ਮ: ੩, ੪੩੪-੧੮)

ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ ॥
ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ॥(ਸੋਰਠਿ ਮ: ੯,੬੩੧-੧੬)
ਮਨ ਕਹਾ ਬਿਸਾਰਿਓ ਰਾਮ ਨਾਮੁ ॥ ਤਨੁ ਬਿਨਸੈ ਜਮ ਸਿਉ ਪਰੈ ਕਾਮੁ ॥
(ਬਸੰਤੁ ਮ: ੯, ੧੧੮੬-੧੮)
ਮਤ ਹਰਿ ਵਿਸਰਿਐ ਜਮ ਵਸਿ ਪਾਹਿ ॥ ਅੰਤ ਕਾਲਿ ਮੂੜੇ ਚੋਟ ਖਾਹਿ ॥
(ਬਸੰਤੁ ਮ: ੧, ੧੧੮੮-੧੯)

ਧਨੁ ਜੋਬਨੁ ਦੁਇ ਵੈਰੀ ਹੋਏ ਜਿਨੀ ਰਖੇ ਰੰਗੁ ਲਾਇ ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥ (ਆਸਾ ਮ: ੧, ੪੧੭-੭)

ਜਬ ਲਗੁ ਜਰਾ ਰੋਗੁ ਨਹੀ ਆਇਆ ॥ ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ ॥
ਜਬ ਲਗੁ ਬਿਕਲ ਭਈ ਨਹੀ ਬਾਨੀ ॥ ਭਜਿ ਲੇਹਿ ਰੇ ਮਨ ਸਾਰਿਗ ਪਾਨੀ ॥
ਅਬ ਨ ਭਜਸਿ ਭਜਸਿ ਕਬ ਭਾਈ ॥ ਆਵੈ ਅੰਤੁ ਨ ਭਜਿਆ ਜਾਈ ॥
(ਭੈਰਉ ਕਬੀਰ ਜੀ, ੧੧੫੯-੮)

## ੭. ਮਾਲਕ ਦੀ ਭਗਤੀ ਦੇ ਬਿਨਾਂ ਆਯੂ ਵਿਅਰਥ ਜਾ ਰਹੀ ਹੈ

ਰਤਨ ਜਨਮੁ ਅਪਨੋ ਤੈ ਹਾਰਿਓ ਗੋਬਿੰਦ ਗਤਿ ਨਹੀ ਜਾਨੀ ॥
ਨਿਮਖ ਨ ਲੀਨ ਭਇਓ ਚਰਨਨ ਸਿਉ ਬਿਰਥਾ ਅਉਧ ਸਿਰਾਨੀ ॥
(ਗਉੜੀ ਮ: ੯, ੨੨੦-੧੧)
ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥
(ਸਲੋਕ ਮ: ੫, ੨੫੩-੮)
ਤਤਾ ਤਾ ਸਿਉ ਪ੍ਰੀਤਿ ਕਰਿ ਗੁਣ ਨਿਧਿ ਗੋਬਿਦ ਰਾਇ ॥
ਫਲ ਪਾਵਹਿ ਮਨ ਬਾਛਤੇ ਤਪਤਿ ਤੁਹਾਰੀ ਜਾਇ ॥ (ਗਉੜੀ ਮ:੫,੨੫੬-੧੯)
ਏ ਮਨ ਮੇਰੇ ਬਾਵਲੇ ਹਰਿ ਰਸੁ ਚਖਿ ਸਾਦੁ ਪਾਇ ॥
ਅਨਰਸਿ ਲਾਗਾ ਤੂੰ ਫਿਰਹਿ ਬਿਰਥਾ ਜਨਮੁ ਗਵਾਇ ॥ (ਆਸਾ ਮ:੩,੪੩੦-੩)

## ੮. ਨਾਮ ਦੇ ਬਿਨਾਂ ਜਨਮ ਅਕਾਰਥ ਹੈ

ਕਹੁ ਨਾਨਕ ਸੋਈ ਨਰੁ ਸੁਖੀਆ ਰਾਮ ਨਾਮ ਗੁਨ ਗਾਵੈ ॥
ਅਉਰ ਸਗਲ ਜਗੁ ਮਾਇਆ ਮੋਹਿਆ ਨਿਰਭੈ ਪਦੁ ਨਹੀ ਪਾਵੈ ॥
(ਗਉੜੀ ਮ: ੯, ੨੨੦-੧੨)
ਜਿਨੀ ਨਾਮੁ ਵਿਸਾਰਿਆ ਦੂਜੈ ਭਰਮਿ ਭੁਲਾਈ ॥
ਮੂਲੁ ਛੋਡਿ ਡਾਲੀ ਲਗੇ ਕਿਆ ਪਾਵਹਿ ਛਾਈ ॥ (ਆਸਾ ਮ: ੧, ੪੨੦-੧੩)
ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ ॥
ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ ॥ (ਸੋਰਠਿ ਮ:੯, ੬੩੧-੧੬)
ਮੇਰੀ ਮੇਰੀ ਕਿਆ ਕਰਹਿ ਪੁਤ੍ਰ ਕਲਤ੍ਰ ਸਨੇਹ ॥
ਨਾਨਕ ਨਾਮ ਵਿਹੂਣੀਆ ਨਿਮੁਣੀਆਦੀ ਦੇਹ ॥ (ਮਾਰੂ ਵਾਰ ਮ:੫, ੧੧੦੧-੯)
ਵੈ ਸੁਤ ਵੈ ਬਿਤ ਵੈ ਪੁਰ ਪਾਟਨ ਬਹੁਰਿ ਨ ਦੇਖੈ ਆਇ ॥
ਕਹਤੁ ਕਬੀਰੁ ਰਾਮ ਕੀ ਨ ਸਿਮਰਹੁ ਜਨਮੁ ਅਕਾਰਥੁ ਜਾਇ ॥
(ਕੇਦਾਰਾ ਕਬੀਰ ਜੀ, ੧੧੨੪-੧੨)
ਮਨ ਕਹਾ ਬਿਸਾਰਿਓ ਰਾਮ ਨਾਮੁ ॥ ਤਨੁ ਬਿਨਸੈ ਜਮ ਸਿਉ ਪਰੈ ਕਾਮੁ ॥
(ਬਸੰਤੁ ਮ: ੯, ੧੧੮੬-੧੮)

ਮਤ ਹਰਿ ਵਿਸਰਿਐ ਜਮ ਵਸਿ ਪਾਹਿ ॥ ਅੰਤ ਕਾਲਿ ਮੂੜੇ ਚੋਟ ਖਾਹਿ ॥
(ਬਸੰਤੁ ਮ: ੧, ੧੧੮੯-੧੯)

ਮੈਲਾ ਹਰਿ ਕੇ ਨਾਮ ਬਿਨੁ ਜੀਉ ॥
ਤਿਨਿ ਪ੍ਰਭਿ ਸਾਚੈ ਆਪਿ ਭੁਲਾਇਆ ਬਿਖੈ ਠਗਉਰੀ ਪੀਉ ॥
(ਸਾਰੰਗ ਮ: ੫, ੧੨੨੪-੨)

ਇਹ ਜਗ ਮੈ ਰਾਮ ਨਾਮੁ ਸੋ ਤਉ ਨਹੀ ਸੁਨਿਓ ਕਾਨ ॥
ਬਿਖਿਅਨ ਸਿਉ ਅਤਿ ਲੁਭਾਨਿ ਮਤਿ ਨਾਹਿਨ ਫੇਰੀ ॥
(ਜੈਜਾਵੰਤੀ ਮ: ੯, ੧੩੫੨-੧੧)

ਅਸਥਿਰੁ ਜੋ ਮਾਨਿਓ ਦੇਹ ਸੋ ਤਉ ਤੇਰਉ ਹੋਇ ਹੈ ਖੇਹ ॥
ਕਿਉ ਨ ਹਰਿ ਕੋ ਨਾਮੁ ਲੇਹ ਮੂਰਖ ਨਿਲਾਜ ਰੇ ॥(ਜੈਜਾਵੰਤੀ ਮ:੯, ੧੩੫੩-੨)

ਬਹੁਤੁ ਕਰਹਿ ਫੁਰਮਾਇਸੀ ਵਰਤਹਿ ਹੋਇ ਅਫਾਰ ॥
ਕਰਤਾ ਚਿਤਿ ਨ ਆਵਈ ਮਨਮੁਖ ਅੰਧ ਗਵਾਰ ॥(ਸਿਰੀ ਰਾਗੁ ਮ: ੫,੪੨-੭)

ਚਿਤਵਤ ਪਾਪ ਨ ਆਲਕੁ ਆਵੈ ॥ ਬੇਸੁਆ ਭਜਤ ਕਿਛੁ ਨਹ ਸਰਮਾਵੈ ॥
ਸਾਰੋ ਦਿਨਸੁ ਮਜੂਰੀ ਕਰੈ ॥ ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ ॥
(ਭੈਰਉ ਮ: ੫, ੧੧੪੩-੧੦)

ਜਿਉ ਆਇਆ ਤਿਉ ਜਾਵਹਿ ਬਉਰੇ ਜਿਉ ਜਨਮੇ ਤਿਉ ਮਰਣੁ ਭਇਆ ॥
ਜਿਉ ਰਸ ਭੋਗ ਕੀਏ ਤੇਤਾ ਦੁਖੁ ਲਾਗੈ ਨਾਮੁ ਵਿਸਾਰਿ ਭਵਜਲਿ ਪਇਆ ॥
(ਰਾਮਕਲੀ ਮ: ੧, ੯੦੬-੭)

ਇਕਿ ਵਣ ਖੰਡਿ ਬੈਸਹਿ ਜਾਇ ਸਦੁ ਨ ਦੇਵਹੀ ॥
ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇੰਵਹੀ ॥
ਇਕਿ ਭਸਮ ਚੜ੍ਹਾਵਹਿ ਅੰਗਿ ਮੈਲੁ ਨ ਧੋਵਹੀ ॥
ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ ॥
ਇਕਿ ਨਗਨ ਫਿਰਹਿ ਦਿਨ ਰਾਤਿ ਨੀਂਦ ਨ ਸੋਵਹੀ ॥
ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ ॥
ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ ॥
ਸੋਹਨਿ ਖਸਮ ਦੁਆਰਿ ਜਿ ਸਤਿਗੁਰੁ ਸੇਵਹੀ ॥
(ਮਲਾਰ ਵਾਰ ਮ: ੩, ੧੨੮੪-੧੮)

## ੯. ਨਾਮ ਦੇ ਬਿਨਾਂ ਜਮ ਦਾ ਭੈ ਅਰ ਚੌਰਾਸੀ ਦਾ ਚੱਕਰ ਬਣਿਆਂ ਰਹਿੰਦਾ ਹੈ

ਜਜੈ ਜੋਤਿ ਹਿਰਿ ਲਈ ਤੇਰੀ ਮੂੜੇ ਅੰਤਿ ਗਇਆ ਪਛੁਤਾਵਹਿਗਾ ॥
ਏਕੁ ਸਬਦੁ ਤੂੰ ਚੀਨਹਿ ਨਾਹੀ ਫਿਰਿ ਫਿਰਿ ਜੂਨੀ ਆਵਹਿਗਾ ॥
(ਆਸਾ ਮ: ੩, ੪੩੪-੧੮)

ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ ॥
ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ॥(ਸੋਰਠਿ ਮ: ੯, ੬੩੧-੧੪)
ਸੁਰਤਿ ਗਈ ਕਾਲੀ ਹੂ ਧਉਲੇ ਕਿਸੈ ਨ ਭਾਵੈ ਰਖਿਓ ਘਰੇ ॥
ਬਿਸਰਤ ਨਾਮ ਐਸੇ ਦੋਖ ਲਾਗਹਿ ਜਮੁ ਮਾਰਿ ਸਮਾਰੇ ਨਰਕਿ ਖਰੇ ॥
(ਮਾਰੂ ਮ: ੧, ੧੦੧੪-੭)
ਕਬੀਰ ਊਜਲ ਪਹਿਰਹਿ ਕਾਪਰੇ ਪਾਨ ਸੁਪਾਰੀ ਖਾਹਿ ॥
ਏਕਸ ਹਰਿ ਕੇ ਨਾਮ ਬਿਨੁ ਬਾਧੇ ਜਮ ਪੁਰਿ ਜਾਂਹਿ॥(ਸਲੋਕ ਕਬੀਰ ਜੀ,੧੩੬੬-੫)

## ੧੦. ਸਤਿਗੁਰ ਤੇ ਨਾਮ ਜਾਂ ਸੱਚ ਤੋਂ ਬਿਨਾਂ ਦੇਹ ਅਕਾਰਥ ਜਾਂਦੀ ਹੈ ਤੇ ਮਾਲਕ ਦੇ ਸਿਮਰਨ ਬਿਨਾਂ ਝੂਰਨਾ ਪੈਂਦਾ ਹੈ

ਜਾਗਤੁ ਜਾਗਿ ਰਹੈ ਗੁਰ ਸੇਵਾ ਬਿਨੁ ਹਰਿ ਮੈ ਕੋ ਨਾਹੀ ॥
ਅਨਿਕ ਜਤਨ ਕਰਿ ਰਹਣੁ ਨ ਪਾਵੈ ਆਚੁ ਕਾਚੁ ਢਰਿ ਪਾਂਹੀ ॥
(ਮਲਾਰ ਮ: ੧, ੧੨੭੩-੧੮)
ਕਬੀਰ ਗਾਗਰਿ ਜਲ ਭਰੀ ਆਜੁ ਕਾਲ੍ਹਿ ਜੈ ਹੈ ਫੂਟਿ ॥
ਗੁਰੁ ਜੁ ਨ ਚੇਤਹਿ ਆਪਨੋ ਅਧ ਮਾਝ ਲੀਜਹਿਗੇ ਲੂਟਿ ॥
(ਸਲੋਕ ਕਬੀਰ ਜੀ, ੧੩੬੮-੭)
ਇਕਿ ਸਜਣ ਚਲੇ ਇਕਿ ਚਲਿ ਗਏ ਰਹਦੇ ਭੀ ਫੁਨਿ ਜਾਹਿ ॥
ਜਿਨੀ ਸਤਿਗੁਰੁ ਨ ਸੇਵਿਓ ਸੇ ਆਇ ਗਏ ਪਛੁਤਾਹਿ ॥
(ਵਡਹੰਸ ਵਾਰ ਮ: ੩, ੫੮੬-੪)
ਨਿਰਗੁਣ ਦੇਹ ਸਾਚ ਬਿਨੁ ਕਾਚੀ ਮੈ ਪੂਛਉ ਗੁਰੁ ਅਪਨਾ ॥
ਨਾਨਕ ਸੋ ਪ੍ਰਭੁ ਪ੍ਰਭੂ ਦਿਖਾਵੈ ਬਿਨੁ ਸਾਚੇ ਜਗੁ ਸੁਪਨਾ ॥
(ਮਲਾਰ ਮ: ੧, ੧੨੭੪-੧੦)
ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ ॥
ਸੋਹਨਿ ਖਸਮ ਦੁਆਰਿ ਜਿ ਸਤਿਗੁਰੁ ਸੇਵਹੀ॥(ਮਲਾਰ ਵਾਰ, ਮ: ੩,੧੨੮੫-੧)
ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ ॥
ਨਾਨਕ ਝੂਰਿ ਮਰਹਿ ਦੋਹਾਗਣੀ ਜਿਨ੍ ਅਵਰੀ ਲਾਗਾ ਨੇਹੁ ॥
(ਮਲਾਰ ਵਾਰ, ਮ: ੨, ੧੨੮੦-੨)

## ੧੧. ਜੀਵ ਚਾਹੁੰਦਾ ਕੁਝ ਹੋਰ ਹੈ ਪਰ ਹੁੰਦਾ ਕੁਝ ਹੋਰ ਹੈ, ਇਸੀ ਤਰ੍ਹਾਂ ਕਾਲ ਸਿਰ ਪੁਰ ਆ ਗੱਜਦਾ ਹੈ

ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ ॥
ਖਿਨ ਮਹਿ ਥਾਪਿ ਉਥਾਪਨ ਹਾਰਾ ਆਪਨ ਹਾਥਿ ਮਤਾਤ ॥
(ਗੂਜਰੀ ਮ: ੫, ੪੯੬-੯)

ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥
ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ॥ (ਸਲੋਕ ਮ: ੯, ੧੪੨੮-੫)

## ੧੨. ਦੁਖ ਸੁਖ ਆਪਣੇ ਕਰਮਾਂ ਦਾ ਫਲ ਹੈ, ਦੂਸਰੇ ਦਾ ਕੋਈ ਦੋਸ਼ ਨਹੀਂ

ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥
(ਆਸਾ ਮ: ੧, ੪੩੩-੧੪)

ਕਬੀਰ ਇਹ ਚੇਤਾਵਨੀ ਮਤ ਸਹਸਾ ਰਹਿ ਜਾਇ ॥
ਪਾਛੈ ਭੋਗ ਜੁ ਭੋਗਵੇ ਤਿਨ ਕੋ ਗੁੜੁ ਲੈ ਖਾਹਿ ॥ (ਸਲੋਕ ਕਬੀਰ ਜੀ, ੧੩੬੬-੧੫)

## ੧੩. ਮਾਨਸ ਦੇਹ ਦੁਰਲਭ ਤੇ ਉਤਮ ਹੈ, ਮਾਲਕ ਦੇ ਮਿਲਣ ਦਾ ਵੇਲਾ ਹੈ, ਜੋ ਨਾਮ ਨਹੀਂ ਜਪਦੇ ਓਹ ਆਤਮਘਾਤੀ ਹਨ, ਇਹ ਸਮਾਂ ਫਿਰ ਹੱਥ ਨਹੀਂ ਆਵੇਗਾ

ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥
(ਸਲੋਕ ਕਬੀਰ ਜੀ, ੧੩੬੬-੧)

ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥
ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ ॥
(ਆਸਾ ਮ: ੫, ੧੨-੫)

ਅਵਰ ਜੋਨਿ ਤੇਰੀ ਪਨਿਹਾਰੀ ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥
(ਆਸਾ ਮ: ੫, ੩੭੪-੫)

ਲਖ ਚਉਰਾਸੀਹ ਜੋਨਿ ਸਬਾਈ ॥ ਮਾਣਸ ਕਉ ਪ੍ਰਭਿ ਦੀਈ ਵਡਿਆਈ ॥
ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ ॥
(ਮਾਰੂ ਸੋਲਹੇ ਮ: ੫, ੧੦੭੫-੧੩)

ਦੁਲਭ ਦੇਹ ਪਾਈ ਵਡਭਾਗੀ ॥ ਨਾਮੁ ਨ ਜਪਹਿ ਤੇ ਆਤਮਘਾਤੀ ॥
(ਗਉੜੀ ਮ: ੫, ੧੮੮-੫)

## ੧੪. ਇਸ ਨਾਸ਼ਮਾਨ ਕਾਇਆਂ ਵਿਚ ਕੇਵਲ ਜੀਵਾਤਮਾ ਹੀ ਇਕ ਸਾਰ ਪਦਾਰਥ ਹੈ ਤੇ ਉਸ ਦੇ ਨਾਲ ਦੇਹ ਦਾ ਮਾਣ ਹੈ

ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ ॥
ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ ॥ (ਸਲੋਕ ਫਰੀਦ, ੧੩੭੯-੫)

ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ ॥
ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ ॥(ਸਿਰੀ ਰਾਗੁ ਮ: ੫, ੫੦-੧੫)

## ੧੫. ਉਪਦੇਸ਼

ਕੁਦਮੁ ਕਰੇ ਪਸੁ ਪੰਖੀਆ ਦਿਸੈ ਨਾਹੀ ਕਾਲੁ ॥
ਓਤੈ ਸਾਥਿ ਮਨੁਖੁ ਹੈ ਫਾਥਾ ਮਾਇਆ ਜਾਲਿ ॥ (ਸਿਰੀ ਰਾਗੁ ਮ: ੫, ੪੩-੩)

ਪ੍ਰਾਣੀ ਤੂੰ ਆਇਆ ਲਾਹਾ ਲੈਣਿ ॥
ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ ॥ (ਸਿਰੀ ਰਾਗੁ ਮ: ੫, ੪੩-੨)

ਮਨ ਰੇ ਕਉਨੁ ਕੁਮਤਿ ਤੈ ਲੀਨੀ ॥
ਪਰਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥
(ਸੋਰਠਿ ਮ: ੯, ੬੩੨-੧)

ਹਉਮੈ ਪੈਖੜੁ ਤੇਰੇ ਮਨੈ ਮਾਹਿ ॥ ਹਰਿ ਨ ਚੇਤਹਿ ਮੂੜੇ ਮੁਕਤਿ ਜਾਹਿ ॥
(ਬਸੰਤੁ ਮ: ੧, ੧੧੮੯-੧੮)

ਮੇਰੀ ਮੇਰੀ ਕਿਆ ਕਰਹਿ ਜਿਨਿ ਦੀਆ ਸੋ ਪ੍ਰਭੁ ਲੋੜਿ ॥
ਸਰਪਰ ਉਠੀ ਚਲਣਾ ਛਡਿ ਜਾਸੀ ਲਖ ਕਰੋੜਿ ॥
(ਸਿਰੀ ਰਾਗੁ ਮ: ੫, ੫੦-੧੩)

ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ ॥
ਦਫਤਰ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ ॥
(ਸਲੋਕ ਕਬੀਰ ਜੀ, ੧੩੭੫-੬)

ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ ॥
ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ ॥
(ਸਲੋਕ ਕਬੀਰ ਜੀ, ੧੩੬੬-੧੦)

ਮੇਰੇ ਜੀਅੜਿਆ ਪਰਦੇਸੀਆ ਕਿਤੁ ਪਵਹਿ ਜੰਜਾਲੇ ਰਾਮ ॥
ਸਾਚਾ ਸਾਹਿਬੁ ਮਨਿ ਵਸੈ ਕੀ ਫਾਸਹਿ ਜਮ ਜਾਲੇ ਰਾਮ ॥
(ਆਸਾ ਮ: ੧, ੪੩੯-੬)

ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ ॥
ਕ੍ਰਿਪਾ ਕਰੀ ਜਨ ਅਪੁਨੇ ਊਪਰ ਨਾਮ ਦੇਉ ਹਰਿ ਗੁਨ ਗਾਏ ॥
(ਧਨਾਸਰੀ ਨਾਮਦੇਵ ਜੀ, ੬੯੩-੨)

ਨਿਤ ਨਿਤ ਖੁਸੀਆ ਮਨੁ ਕਰੇ ਨਿਤ ਨਿਤ ਮੰਗੈ ਸੁਖ ਜੀਉ ॥
ਕਰਤਾ ਚਿਤਿ ਨ ਆਵਈ ਫਿਰਿ ਫਿਰਿ ਲਗਹਿ ਦੁਖ ਜੀਉ ॥
(ਸੂਹੀ ਮ: ੧, ੭੫੧-੭)

ਤਜਿ ਗੋੁਪਾਲੁ ਜਿ ਆਨ ਲਾਗੇ ਸੇ ਬਹੁ ਪ੍ਰਕਾਰੀ ਰੋਤ ॥
ਕਰ ਜੋਰਿ ਨਾਨਕ ਦਾਨੁ ਮਾਗੈ ਹਰਿ ਰਖਉ ਕੰਠਿ ਪਰੋਤ ॥
(ਕੇਦਾਰਾ ਮ: ੫, ੧੧੨੧-੧੮)

ਸਗਲੀ ਰੈਣਿ ਸੋਵਤ ਗਲਿ ਫਾਹੀ ਦਿਨਸੁ ਜੰਜਾਲਿ ਗਵਾਇਆ ॥
ਖਿਨੁ ਪਲੁ ਘੜੀ ਨਹੀ ਪ੍ਰਭੁ ਜਾਨਿਆ ਜਿਨਿ ਇਹੁ ਜਗਤੁ ਉਪਾਇਆ ॥
(ਭੈਰਉ ਮ: ੧, ੧੧੨੬-੧੨)

ਜੈ ਜਗਦੀਸ ਪ੍ਰਭੂ ਰਖਵਾਰੇ ਰਾਖੈ ਪਰਖੈ ਸੋਈ ॥
ਜੇਤੀ ਹੈ ਤੇਤੀ ਤੁਝ ਹੀ ਤੇ ਤੁਮ੍ ਸਰਿ ਅਵਰੁ ਨ ਕੋਈ ॥
(ਮਲਾਰ ਮ: ੧, ੧੨੭੪-੨)

ਜੀਅ ਉਪਾਇ ਜੁਗਤਿ ਵਸਿ ਕੀਨੀ ਆਪੇ ਗੁਰਮੁਖਿ ਅੰਜਨੁ ॥
ਅਮਰੁ ਅਨਾਥ ਸਰਬ ਸਿਰਿ ਮੋਰਾ ਕਾਲ ਬਿਕਾਲ ਭਰਮ ਭੈ ਖੰਜਨੁ ॥
(ਮਲਾਰ ਮ: ੧, ੧੨੭੪-੩)

ਬਿਖਿਆ ਬਿਖੁ ਜਿਉ ਬਿਸਾਰਿ ਪ੍ਰਭ ਕੌ ਜਸੁ ਹੀਏ ਧਾਰਿ॥
ਨਾਨਕ ਜਨ ਕਹਿ ਪੁਕਾਰਿ ਅਉਸਰੁ ਬਿਹਾਤੁ ਹੈ ॥
(ਜੈਜਾਵੰਤੀ ਮ: ੯, ੧੩੫੨-੯)

ਮਾਨਸ ਕੋ ਜਨਮੁ ਲੀਨੁ ਸਿਮਰਨੁ ਨਹ ਨਿਮਖ ਕੀਨੁ ॥
ਦਾਰਾ ਸੁਖ ਭਇਓ ਦੀਨੁ ਪਗਹੁ ਪਰੀ ਬੇਰੀ ॥
(ਜੈਜਾਵੰਤੀ ਮ: ੯, ੧੩੫੨-੧੨)

ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤ ॥
ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤਿ ॥
(ਸਲੋਕ ਮ: ੯, ੧੪੨੮-੯)

ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ ॥
ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ ॥
(ਗਉੜੀ ਮ: ੫, ੨੫੪-੨)

—੦—

# ਪ੍ਰਾਰਥਨਾ ਯਾ ਬੇਨਤੀ

## ਬੇਨਤੀ ਕੀ ਹੈ ?

ਪ੍ਰਾਰਥਨਾ ਨੂੰ ਫ਼ਾਰਸੀ ਜ਼ਬਾਨ ਵਿਚ 'ਦੁਆ' ਆਖਦੇ ਹਨ, ਜਿਸ ਦੇ ਅਰਥ ਹਨ 'ਪੁਕਾਰਨਾ' ਭਾਵ ਮਾਲਕ ਜਾਂ ਕਿਸੀ ਸਮਰਥ ਪੁਰਸ਼ ਅਗੇ ਮਦਦ ਕਰਨ ਲਈ ਪੁਕਾਰਨਾ ।

ਇਕ ਮਾਦਾ ਪਰਸਤ (ਮਾਇਆ ਧਾਰੀ) ਇਸ 'ਜ਼ਿੰਦਗੀ' ਨੂੰ ਅਜੇਹੀ ਮਸ਼ੀਨ ਸਮਝਦਾ ਹੈ ਜਿਸ ਦੇ ਪੁਰਜ਼ੇ ਨੂੰ ਕਾਰਨ ਤੇ ਕਾਰਜ (Cause and Effect) ਦੀਆਂ ਅੰਨ੍ਹੀਆਂ ਤਾਕਤਾਂ ਆਪੇ ਆਪਣੀ ਬਾਈਂ ਚਲਾ ਰਹੀਆਂ ਹਨ ਤੇ ਉਸਦੇ ਪਿਛੇ ਹੋਰ ਕੋਈ ਅਜੇਹੀ ਅਕਲਿ- ਕੁਲ ਹਸਤੀ ਨਹੀਂ, ਜੋ ਇਸਨੂੰ ਹੁਕਮ ਵਿਚ ਚਲਾ ਰਹੀ ਹੈ। ਪਰ ਇਕ ਹਕੀਕਤ ਤੋਂ ਜਾਣੂ ਹਸਤੀ ਇਹ ਸਮਝਦੀ ਹੈ ਕਿ ਇਸ ਦੇ ਕਾਰਨ ਤੇ ਕਾਰਜ ਦਾ ਕਾਨੂੰਨ ਕੰਮ ਤਾਂ ਠੀਕ ਕਰ ਰਿਹਾ ਹੈ, ਪਰ ਉਸ ਮਾਲਕ ਦੇ ਹੁਕਮ ਤੇ ਰਜ਼ਾ ਦੇ ਅਨੁਸਾਰ।ਇਸ ਲਈ ਕਾਰਨਾਂ ਤੇ ਉਸ ਤੋਂ ਉਤਪਤ ਹੋਏ ਹੋਏ ਕਾਰਜਾਂ ਵੱਲ ਨਜ਼ਰ ਰਖਦਾ ਹੋਇਆ ਉਸ ਮਾਲਕ ਨੂੰ ਜੋ ਇਹਨਾਂ ਦਾ ਆਧਾਰ ਹੈ, ਸਭਨਾਂ ਦਾ ਸ਼ਿਰੋਮਣੀ ਸਮਝਕੇ ਉਸ ਦੀ ਸਹਾਇਤਾ ਦਾ ਜਾਚਕ ਹੁੰਦਾ ਹੈ।

## ਇਕ ਮਾਦਾ ਪਰਸਤ ਦੀ ਲਾਚਾਰੀ

ਅਸੀਂ ਦੇਖਦੇ ਹਾਂ ਕਿ ਦੁਨੀਆਂ ਵਿਚ ਇਕ ਮਾਦਾ ਪਰਸਤ ਸਾਰੇ ਸਾਮਾਨ ਤੇ ਵਸੀਲੇ ਰਖਦਾ ਹੋਇਆ ਵੀ ਆਪਣੇ ਆਦਰਸ਼ ਦੇ ਪਾਵਣ ਵਿਚ ਕਾਮਯਾਬ ਨਜ਼ਰ ਨਹੀਂ ਆਂਵਦਾ, ਤੇ ਜੋ ਉਹ ਚਾਹੁੰਦਾ ਹੈ, ਉਸ ਦੇ ਹਾਸਲ ਕਰਨ ਲਈ ਇਹ ਸਭ ਸਾਮਾਨ ਉਸ ਦੀ ਮਦਦ ਨਹੀਂ ਕਰ ਸਕਦੇ। ਤਾਂ ਉਹ ਨਿੰਮੋਝੂਣਾ ਹੋ ਜਾਂਦਾ ਹੈ।ਉਸ ਨੂੰ ਇਹਨਾਂ ਨਾਕਾਮਯਾਬੀਆਂ ਦੀ ਅਨ੍ਹੇਰ ਗਰਦੀ ਵਿਚ ਕੋਈ ਆਸਾ ਦੀ ਕਿਰਨ ਨਹੀਂ ਭਾਸਦੀ। ਉਸ ਨੂੰ ਦੁਨੀਆਂ ਵਿਚ ਕੋਈ ਚੀਜ਼ ਚੰਗੀ ਨਹੀਂ ਲਗਦੀ।ਉਸ ਨੂੰ ਆਪਣੀ ਜ਼ਿੰਦਗੀ ਬੋਝਾ ਮਾਲੂਮ ਹੁੰਦੀ ਹੈ, ਉਸ ਲਈ ਜ਼ਿੰਦਗੀ ਦਾ ਕੋਈ ਆਸਰਾ ਬਾਕੀ ਨਹੀਂ ਰਹਿੰਦਾ ਤੇ ਨਿਰਾਸਤਾ ਦੀਆਂ ਰੋਹੜਾਂ ਵਿਚ ਰੁੜ੍ਹਦਾ ਹੋਇਆ ਆਤਮ ਘਾਤ ਕਰ ਲੈਂਦਾ ਹੈ। ਨਹੀਂ ਤਾਂ ਜ਼ਿੰਦਾ ਰਹਿੰਦੇ ਹੋਏ ਵੀ ਉਹ ਇਕ ਮੁਰਦੇ ਦੀ ਨਿਆਈਂ ਦਿਨ ਬਤੀਤ ਕਰਦਾ ਹੈ, ਜਿਸ ਵਿਚ ਕੋਈ ਜੀਵਨ ਰੌ ਨਹੀਂ। ਇਸ ਤੋਂ ਉਲਟ ਇਕ ਹਕੀਕਤ ਤੋਂ

ਜਾਣੂ ਪੁਰਸ਼ ਦੁਨੀਆਂ ਦੇ ਸਾਮਾਨ ਹਾਸਲ ਕਰਨ ਲਈ ਪੁਰਸ਼ਾਰਥ ਕਰਦਾ ਹੈ, ਪਰ ਮਾਲਕ ਨੂੰ ਸਭ ਕਾਰਨਾਂ ਦਾ ਕਾਰਨ ਸਮਝਦੇ ਹੋਏ ਸਭ ਫਲਾਂ ਨੂੰ ਉਸਦੇ ਹਵਾਲੇ ਕਰਦਾ ਹੈ ਤੇ ਸਭ ਕੁਛ ਉਸਦੇ ਹੁਕਮ ਤੇ ਰਜ਼ਾ ਪੁਰ ਛਡ ਦੇਂਦਾ ਹੈ। ਜੋ ਕੁਛ ਮਾਲਕ ਉਸ ਲਈ ਚੰਗਾ ਸਮਝੇ ਕਰੇ, ਕਿਉਂ ਜੋ ਸਾਡੇ ਲਈ ਕੀ ਠੀਕ ਹੈ ਇਹ ਉਹ ਮਾਲਕ ਹੀ ਜਾਣਦਾ ਹੈ। (ਵੇਖੋ ਹੁਕਮ, ਭਾਣਾ ਤੇ ਨਿਹਕਰਮਤਾ ਦੇ ਪ੍ਰਕਰਣ)। ਜੇਕਰ ਨਤੀਜਾ ਉਸਦੀ ਇਛਾ ਅਨੁਸਾਰ ਹੋ ਜਾਏ ਤਾਂ ਸ਼ੁਕਰ ਗੁਜ਼ਾਰਦਾ ਹੈ ਤੇ ਜੇਕਰ ਉਸਤੋਂ ਉਲਟ ਹੋ ਜਾਏ ਤਾਂ ਖਿੜੇ ਮਥੇ ਉਸ ਨੂੰ ਸ੍ਵੀਕਾਰ ਕਰਦਾ ਹੈ, ਕਿਉਂ ਜੋ ਉਹ ਜਾਣਦਾ ਹੈ ਕਿ ਜੋ ਕੁਛ ਹੋ ਰਿਹਾ ਹੈ, ਮਾਲਕ ਦੇ ਹੁਕਮ ਤੇ ਭਾਣੇ ਵਿਚ ਹੋ ਰਿਹਾ ਹੈ। ਕਦਮ ਕਦਮ ਪੁਰ ਉਹ ਮਾਲਕ ਤੋਂ ਮਦਦ ਦਾ ਜਾਚਕ ਬਣਿਆਂ ਰਹਿੰਦਾ ਹੈ, ਕਿਉਂ ਜੋ ਉਹ ਜਾਣਦਾ ਹੈ ਕਿ ਕਈ ਐਸੇ ਸਾਮਾਨ ਹਨ ਜੋ ਸਾਡੀਆਂ ਕੋਸ਼ਸ਼ਾਂ ਤੇ ਪੁਰਸ਼ਾਰਥਾਂ ਤੋਂ ਪਰ੍ਹੇ ਹੁੰਦੇ ਹਨ। ਇਸ ਮਦਦ ਦੇ ਮੰਗਣ ਦਾ ਨਾਮ ਪ੍ਰਾਰਥਨਾ ਹੈ।

ਦੁਆ ਅਸਲ ਵਿਚ ਚਿੱਤ ਦੀ ਵਿਰਤੀ ਦਾ ਆਪਣੇ ਦਿਲ ਦੇ ਮਰਕਜ਼ ਪੁਰ ਇਕਾਗਰ ਤੇ ਕਾਇਮ ਕਰਨ ਦਾ ਨਾਮ ਹੈ।ਜਦ ਇਨਸਾਨ ਦੇ ਦਿਲ ਵਿਚ ਕਿਸੀ ਪ੍ਰਕਾਰ ਦੀ ਖ਼ਾਹਿਸ਼ ਪੈਦਾ ਹੁੰਦੀ ਹੈ ਜਾਂ ਉਹ ਕਿਸੀ ਦੁਨਿਆਵੀ ਮੁਸੀਬਤਾਂ ਤੋਂ ਪਰੇਸ਼ਾਨ ਹੋ ਜਾਂਦਾ ਹੈ ਤਾਂ ਉਹ ਉਸ ਮਾਲਕ ਦੀ ਤਾਕਤ ਦੇ ਆਦਰਸ਼ ਨੂੰ ਦਿਲ ਵਿਚ ਕਾਇਮ ਕਰਕੇ ਉਸ ਵਲ ਤਸਲੀ ਪਾਣ ਲਈ ਮੂੰਹ ਕਰਦਾ ਹੈ। ਇਨਸਾਨ ਦਾ ਦਿਲ ਮਾਲਕ ਦੇ ਰਹਿਣ ਦੀ ਜਗ੍ਹਾ ਹੈ। ਇਸਨੂੰ ਕਾਬਾ ਕਰਕੇ ਕਿਹਾ ਜਾਂਦਾ ਹੈ ਤੇ ਮਾਲਕ ਸਾਰੀਆਂ ਤਾਕਤਾਂ ਦਾ ਭੰਡਾਰ ਹੈ। ਉਹ ਸੱਚਾ ਤੇ ਅਸਲੀ ਆਦਰਸ਼ ਹੈ।ਉਸ ਵਲ ਤਵੱਜੋ ਕਰਨ ਨਾਲ ਆਪਣੇ ਆਪ ਇਨਸਾਨ ਦੇ ਅੰਦਰ ਸ਼ਾਂਤੀ ਆਂਵਦੀ ਹੈ ਤੇ ਉਹ ਆਪ ਜ਼ੋਰ ਤੇ ਤਾਕਤ ਦਾ ਮਾਲਕ ਬਣ ਜਾਂਦਾ ਹੈ। ਉਸ ਤਾਕਤ ਨੂੰ ਪਾ ਕੇ ਉਸਦੇ ਦਿਲ ਦੇ ਅੰਦਰ ਅਜੇਹੇ ਖਿਆਲ ਪੈਦਾ ਹੋ ਆਂਵਦੇ ਹਨ, ਜਿਨਾਂ ਕਰਕੇ ਮੁਸੀਬਤ ਤੋਂ ਛੁੱਟਣ ਦੀ ਤਦਬੀਰ ਸੁੱਝ ਪੈਂਦੀ ਹੈ। ਦੁਨੀਆਂ ਵਿਚ ਕੋਸ਼ਸ਼ ਤੇ ਪੁਰਸ਼ਾਰਥ ਕਰਨ ਦੀ ਤਾਕਤ ਦਿਲ ਤੋਂ ਆਂਵਦੀ ਹੈ। ਦਿਲ ਦੁਆ ਮੰਗਣ ਕਰਕੇ ਇਕਾਗਰ ਹੋ ਜਾਂਦਾ ਹੈ,ਉਸਤੋਂ ਇਕ ਅਜੇਹੀ ਤਸੱਲੀ ਦੇਣ ਵਾਲੀ ਖ਼ਿਆਲਾਂ ਦੀ ਧਾਰਾ ਉਤਪੰਨ ਹੋ ਆਂਵਦੀ ਹੈ, ਜੋ ਇਨਸਾਨ ਨੂੰ ਚੌਕਸ ਤੇ ਹੁਸ਼ਿਆਰ ਬਣਾ ਦੇਂਦੀ ਹੈ,ਉਸ ਵਿਚ ਸਬਰ ਸੰਤੋਖ, ਧੀਰਜ, ਮੁਸੀਬਤ ਦੇ ਸਹਿਣ ਦਾ ਬਲ ਤੇ ਹਿੰਮਤ ਦੀਆਂ ਆਦਤਾਂ ਉਦੈ ਹੋ ਆਂਵਦੀਆਂ ਹਨ। ਇਹ ਦੁਆ ਦੇ ਫਲ ਹਨ। ਗਿਆਨੀ ਪੁਰਸ਼ ਜਾਣਦੇ ਹਨ ਕਿ ਇਨਸਾਨ ਦੀ ਆਤਮਾ ਵਿਚ ਬੜਾ ਭਾਰੀ ਬਲ ਹੈ, ਦਿਲ ਦਾ ਉਸ ਨਾਲ

ਮੇਲ ਹੈ। ਇਸ ਲਈ ਜਿਸ ਵਕਤ ਉਸਦੇ ਚਿੱਤ ਦੀਆਂ ਵਿਰਤੀਆਂ ਇਕਾਗਰ ਹੋ ਜਾਂਦੀਆਂ ਹਨ ਉਸ ਪੁਰ ਆਤਮਾ ਦਾ ਅਕਸ ਪੈਂਦਾ ਹੈ ਜੋ ਦਿਲ ਨੂੰ ਤਾਕਤਾਂ ਬਖ਼ਸ਼ਦਾ ਹੈ। ਆਤਮਾ ਚੇਤਨ ਹੈ, ਸ਼ਕਤੀਮਾਨ ਹੈ, ਕਿਉਂਜੋ ਇਹ ਮਾਲਕ ਦੀ ਅੰਸ ਹੈ। ਇਸਦੇ ਅੰਦਰ ਮਾਲਕ ਰਵ ਰਿਹਾ ਹੈ। ਜੀਵ ਨੇ ਆਪਣੇ ਆਪ ਨੂੰ ਮਹਦੂਦ ਤੇ ਅਲਪੱਗ ਸਮਝ ਰਖਿਆ ਹੈ। ਜੋ ਜੈਸਾ ਸੋਚਦਾ ਹੈ ਵੈਸਾ ਹੀ ਹੋ ਜਾਇਆ ਕਰਦਾ ਹੈ। ਆਤਮਾ ਜੁਜ਼ ਹੈ ਤੇ ਮਾਲਕ ਕੁਲ ਹੈ। ਜੇਕਰ ਕੁਛ ਰੋਜ਼ ਜੁਜ਼ ਕੁਲ ਦਾ ਖ਼ਿਆਲ ਕਰੇ ਤਾਂ ਇਹ ਕੁਲ ਵਿਚ ਜਾਗ ਉਠਦਾ ਹੈ—

ਆਤਮਾ ਜਦ ਮਾਲਕ ਨਾਲ ਜੁੜਦੀ ਹੈ ਉਹ ਸਰਵੱਗ ਮਾਲਕ ਦੀ ਧਾਰਾ ਤੋਂ ਪੂਰਨ ਬਲ ਲੈਂਦੀ ਹੈ। ਜੇਕਰ ਤੁਸੀਂ ਅਲਪੱਗ ਹੋ ਤਾਂ ਇਕ ਅਜੇਹੀ ਤਾਕਤ ਵੀ ਤੁਸਾਡੇ ਅੰਦਰ ਹੈ ਜੋ ਸਰਵੱਗ ਹੈ, ਉਹ ਮਾਲਕ ਹੈ। ਇਸ ਭੇਦ ਨੂੰ ਜਾਨਣ ਨਾਲ ਸਚੀ ਅਸਲੀਅਤ ਨੂੰ ਸਮਝਣ ਲਗ ਜਾਈਦਾ ਹੈ ਕਿ ਆਤਮਾ ਤੇ ਪ੍ਰਮਾਤਮਾ ਇਕੋ ਰੂਪ ਹਨ। ਆਤਮਾ ਪ੍ਰਮਾਤਮਾ ਦਾ ਰੰਗ ਲੈਕੇ ਉਸ ਨਾਲ ਇਕਮਿਕ ਹੋ ਰਹਿੰਦੀ ਹੈ।

"ਪਿਤਾ ਪੂਤ ਏਕੈ ਰੰਗਿ ਲੀਨੇ ॥" (ਭੈਰਉ ਮ: ੫,੧੧੪੧-੧੫)

"I and my Father are one" (Bible)

ਜੋ ਹਛੀ ਸਮਝ ਰਖਦੇ ਹਨ ਉਹ ਆਪਣੇ ਅੰਦਰ ਵੜਕੇ ਦੁਆ ਮੰਗਦੇ ਹਨ ਤੇ ਮਾਲਕ ਦੀ ਦਯਾ ਭਰੀ ਧਾਰਾ ਤੋਂ ਲਾਭ ਉਠਾਂਦੇ ਹਨ। ਜੋ ਉਸਤੋਂ ਘਟ ਸਮਝ ਵਾਲੇ ਹਨ ਉਹ ਬਾਹਰਲੇ ਜਗਤ ਵਿਚ ਕੋਈ ਸਾਮਾਨ, ਮੰਦਰ ਜਾਂ ਮਸਜਦ ਆਦਿਕ ਵਿਚ ਖ਼ਾਸ ਖ਼ਾਸ ਮੂਰਤੀਆਂ ਜਾਂ ਹੋਰ ਨਿਸ਼ਾਨ ਬਣਾ ਕੇ ਉਨ੍ਹਾਂ ਅਗੇ ਹਥ ਜੋੜਕੇ ਪ੍ਰਾਰਥਨਾ ਕਰਦੇ ਹਨ। ਇਕ ਤਾਂ ਉਹ ਪੁਰਸ਼ ਹਨ ਜੋ ਆਤਮ ਪਦ ਨੂੰ ਸਮਝਕੇ ਆਪਣੇ ਅੰਦਰ ਵੜਕੇ ਦਿਲ ਤੋਂ ਸਿਧੇ ਹੀ ਮਦਦ ਲੈ ਸਕਦੇ ਹਨ ਤੇ ਦੂਸਰੇ ਉਹ ਹਨ ਜੋ ਬਾਹਿਰ ਮੁਖੀ ਅਸਥਾਨਾਂ ਤੇ ਦਰਿਆਵਾਂ ਪੁਰ ਪ੍ਰਾਰਥਨਾ ਕਰਦੇ ਹਨ। ਇਨ੍ਹਾਂ ਸਾਰਿਆਂ ਨੂੰ ਹੀ ਦਿਲੀ ਇਕਾਗਰਤਾ ਤੇ ਭਰੋਸੇ ਅਨੁਸਾਰ ਫਲ ਮਿਲਦਾ ਰਹਿੰਦਾ ਹੈ, ਕਿਉਂ ਜੋ ਕੋਈ ਕਰਮ ਕਦੀ ਨਿਸਫਲ ਨਹੀਂ ਜਾਂਦਾ। ਇਸ ਵਿਚ ਜ਼ਰਾ ਵੀ ਸ਼ਕ ਨਹੀਂ ਹੈ।

ਕਈ ਲੋਕ ਰੱਬ ਦੀ ਹਸਤੀ ਤੋਂ ਇਨਕਾਰੀ ਹਨ। ਉਹ ਪ੍ਰਾਰਥਨਾ ਕਰਨਾ ਠੀਕ ਨਹੀਂ ਸਮਝਦੇ। ਮਾਲਕ ਅਦ੍ਰਿਸ਼ਟ ਅਗੋਚਰ ਹੈ। ਇਨ੍ਹਾਂ ਇੰਦਰਿਆਂ ਦੁਵਾਰਾ ਨਜ਼ਰ ਨਹੀਂ ਆਂਵਦਾ। ਉਹ ਸਾਡੀ ਆਤਮਾ ਅੰਦਰ ਰਵ ਰਿਹਾ ਹੈ। ਉਹ ਕੋਈ ਅੱਡ ਚੀਜ਼ ਨਹੀਂ, ਭਾਵੇਂ ਕੋਈ ਮਾਲਕ ਨੂੰ ਮੰਨੇ ਜਾਂ ਨਾ

ਮੰਨੇ। ਉਹ ਅਸਲ ਵਿਚ ਸਾਡੀ ਆਤਮਾ ਦੀ ਆਤਮਾ ਹੈ।ਇਸਨੂੰ ਆਧਾਰ ਦੇਣ ਵਾਲਾ ਹੈ। ਅਸਲੀਅਤ ਇਕ ਹੈ । ਰਿਖੀ,ਮੁਨੀ, ਮਹਾਤਮਾ ਉਸਨੂੰ ਅਨੇਕਾਂ ਨਾਵਾਂ ਨਾਲ ਪੁਕਾਰਦੇ ਰਹੇ। (ਵੇਖੋ ਨਾਮ ਦਾ ਪ੍ਰਕਰਣ)

ਅਸੀਂ ਪਹਿਲੇ ਕਹਿ ਆਏ ਹਾਂ ਕਿ ਪ੍ਰਾਰਥਨਾ ਆਪਣੇ ਦਿਲੀ ਜਜ਼ਬਿਆਂ ਨੂੰ ਦਿਲ ਦੇ ਮਰਕਜ਼ ਪੁਰ ਕਾਇਮ ਕਰਨ ਦਾ ਨਾਮ ਹੈ। ਇਸੀ ਵਿਚ ਵੈਰਾਗ ਹੈ ਤੇ ਇਸੀ ਵਿਚ ਅਭਿਆਸ ਹੈ।ਇਸੀ ਵਿਚ ਗਿਆਨ ਤੇ ਇਸੀ ਵਿਚ ਧਿਆਨ ਹੈ। ਇਸੀ ਵਿਚ ਪੂਜਾ ਤੇ ਇਸੀ ਵਿਚ ਪਾਠ ਹੈ।

## ਪ੍ਰਾਰਥਨਾ ਆਲਮਗੀਰ ਜਜ਼ਬਾ ਹੈ

ਪ੍ਰਾਰਥਨਾ ਇਕ ਆਲਮਗੀਰ ਜਜ਼ਬਾ ਹੈ ਜੋ ਇਨਸਾਨ ਦੇ ਅੰਦਰ ਉਸ ਵਕਤ ਜਾਗਦਾ ਹੈ ਜਦ ਕੋਈ ਦੁਖ, ਤਕਲੀਫ, ਬੀਮਾਰੀ ਖ਼ਤਰਾ ਜਾਂ ਮੁਸੀਬਤ ਆ ਬਣੇ ਤੇ ਉਹ ਉਸ ਨੂੰ ਦੂਰ ਕਰਨਾ ਚਾਹੇ ਜਾਂ ਉਹ ਕਿਸੀ ਸਰੀਰਕ ਲੋੜ,ਆਤਮਕ ਭਲਾਈ ਜਾਂ ਕਿਸੀ ਮੁਰਾਦ ਨੂੰ ਪਾਣਾ ਚਾਹੇ ਜਾਂ ਕਿਸੀ ਮੁਸ਼ਕਲ ਨਾਲ ਮੁਕਾਬਲਾ ਕਰਨ ਲਈ ਦਲੇਰੀ ਤੇ ਬਲ ਮੰਗਦਾ ਹੈ, ਕਿਉਂ ਜੋ ਉਹ ਆਪਣੇ ਅੰਦਰ ਆਪਣੀ ਲੋੜ ਪੂਰੀ ਕਰਨ ਦੀ ਕਾਫ਼ੀ ਤਾਕਤ ਨਹੀਂ ਸਮਝਦਾ ਤੇ ਕਿਸੀ ਜ਼ਬਰਦਸਤ ਹਸਤੀ ਦੀ,ਜਿਸ ਵਿਚ ਉਹ ਤਾਕਤ ਸਮਝਦਾ ਹੈ, ਮਦਦ ਚਾਹੁੰਦਾ ਹੈ। ਅਸੀਂ ਰੋਜ਼ ਦੇਖਦੇ ਹਾਂ ਕਿ ਅਸੀਂ ਆਪਣੇ ਤੋਂ ਵਧੇਰੀ ਸਮਰਥਾ ਜਾਂ ਕਾਬਲੀਅਤ ਰਖਣ ਵਾਲਿਆਂ ਦੇ ਅਗੇ ਅਰਜ਼ਾਂ ਕਰਨ ਲਈ ਮਜਬੂਰ ਹੁੰਦੇ ਹਾਂ। ਜਦ ਕੋਈ ਤਾਲਬ ਇਲਮ ਕਿਸੀ ਸਵਾਲ ਦੇ ਹਲ ਕਰਨੋਂ ਰਹਿ ਜਾਂਦਾ ਹੈ ਤਾਂ ਉਹ ਉਸਤਾਦ ਦੀ ਮਦਦ ਮੰਗਦਾ ਹੈ। ਇਸੀਤਰ੍ਹਾਂ ਬੀਮਾਰੀ ਦੀ ਹਾਲਤ ਵਿਚ ਅਸੀਂ ਕਿਸੀ ਹਕੀਮ ਜਾਂ ਡਾਕਟਰ ਅਗੇ ਬੀਮਾਰੀ ਦੇ ਦੂਰ ਕਰਨ ਲਈ ਹਾੜ੍ਹੇ ਕਢਦੇ ਹਾਂ ਤੇ ਮੁਲਾਜ਼ਮ ਆਪਣੇ ਅਫਸਰ ਅਗੇ ਆਪਣੀ ਮਦਦ ਲਈ ਮਿਨਤਾਂ ਕਰਦਾ ਹੈ। ਇਹ ਮਦਦ ਦਾ ਮੰਗਣਾ ਪ੍ਰਾਰਥਨਾ ਦੀ ਹੀ ਇਕ ਸੂਰਤ ਹੈ।

ਜਦ ਕੋਈ ਮੁਸ਼ਕਲ ਆ ਬਣੇ, ਦੁਸ਼ਮਣ ਲਾਗੂ ਹੋ ਜਾਣ ਤੇ ਕਿਧਰੇ ਢੋਈ ਮਿਲਦੀ ਨਜ਼ਰ ਨਾ ਆਵੇ ਤਾਂ ਅਸੀਂ ਆਪਣੇ ਆਪ ਨੂੰ ਨਿਰਬਲ ਸਮਝ ਕੇ ਦੁਨੀਆਂ ਦੇ ਮਾਲਕ ਤੋਂ, ਜੋ ਬੇਅੰਤ ਤਾਕਤ ਹੈ ਤੇ ਜਿਸਦੇ ਅਨੇਕਾਂ ਨਾਮ ਹਨ ਜਾਂ ਉਹਨਾਂ ਹਸਤੀਆਂ ਤੋਂ ਜਿਨ੍ਹਾਂ ਦੇ ਅੰਦਰ ਉਹ ਸੱਚਾ ਮਾਲਕ ਵਸ ਰਿਹਾ ਹੈ, ਇਹਨਾਂ ਕਲੇਸ਼ਾਂ ਤੋਂ ਬਚਣ ਲਈ ਸਹਾਇਤਾ ਮੰਗਦੇ ਹਾਂ।ਇਸ ਨੂੰ ਪ੍ਰਾਰਥਨਾ ਕਿਹਾ ਜਾਂਦਾ ਹੈ।

ਜੇਕਰ ਆਪਣੇ ਆਪ ਤੋਂ ਜ਼ਿਆਦਾ ਕਾਬਲ ਤੇ ਤਾਕਤ ਵਾਲੇ ਲੋਕਾਂ ਪਾਸੋਂ ਮਦਦ ਲਈ ਅਰਜ਼ ਕਰਨੀ ਇਕ ਕੁਦਰਤੀ ਬਾਤ ਹੈ ਤਾਂ ਉਸ ਮਹਾਨ ਤਾਕਤ ਦੇ ਅਗੇ ਜੋ ਸਭ ਖੰਡਾਂ ਬ੍ਰਹਮੰਡਾਂ ਦੀ ਮਾਲਕ ਤੇ ਖ਼ਾਲਕ ਹੈ ਜਾਂ ਜੋ ਉਸ ਨਾਲ ਇਕ ਮਿਕ ਹੋਏ ਪਏ ਹਨ, ਕਿਸੀ ਖ਼ਤਰੇ ਤੋਂ ਬਚਣ ਲਈ ਜਾਂ ਕਿਸੀ ਮੁਰਾਦ ਦੇ ਪਾਣ ਲਈ ਪ੍ਰਾਰਥਨਾ ਕਰਨੀ ਵੀ ਕੁਦਰਤੀ ਹੈ। ਸੱਚ ਤਾਂ ਇਹ ਹੈ ਕਿ ਅਸੀਂ ਪ੍ਰਾਰਥਨਾ ਕੀਤੇ ਬਿਨਾਂ ਰਹਿ ਨਹੀਂ ਸਕਦੇ।

ਹੁਣ ਦੇਖਣ ਵਾਲੀ ਗੱਲ ਹੈ ਕਿ ਇਸ ਪ੍ਰਾਰਥਨਾ ਦਾ ਅਸਰ ਕਿਥੋਂ ਤੀਕ ਹੋ ਸਕਦਾ ਹੈ ਤੇ ਪ੍ਰਾਰਥਨਾ ਕਿਸ ਤਰ੍ਹਾਂ ਕੀਤੀ ਜਾਵੇ, ਜੋ ਮਾਲਕ ਜਾਂ ਮੁਰਸ਼ਦ ਦੀ ਦਰਗਾਹ ਵਿਚ ਕਬੂਲ ਹੋ ਸੱਕੇ। ਸਾਰਿਆਂ ਮਜ਼ਹਬਾਂ ਦੇ ਅੰਦਰ ਇਹ ਦਸਿਆ ਗਿਆ ਹੈ ਕਿ ਸਮਰਥ ਗੁਰੂ ਜਾਂ ਮੁਰਸ਼ਦ ਤੇ ਮਾਲਕ ਅਗੇ ਪ੍ਰਾਰਥਨਾ ਜਾਂ ਅਰਦਾਸ ਕਰਨੀ ਸਾਰੀਆਂ ਬਰਕਤਾਂ ਦੇ ਪਾਣ ਦੀ ਕੁੰਜੀ ਹੈ। ਪ੍ਰਾਰਥਨਾ ਕਰਕੇ ਹੀ ਸਭ ਰੂਹਾਨੀ ਕਮਾਲ ਹਾਸਲ ਕੀਤੇ ਜਾ ਸਕਦੇ ਹਨ। ਪ੍ਰਾਰਥਨਾ ਹੀ ਮਖ਼ਲੂਕ ਨੂੰ ਆਪਣੇ ਮਾਲਕ ਤੇ ਬੰਦੇ ਨੂੰ ਆਪਣੇ ਮਾਲਕ ਨਾਲ ਮਿਲਾਣ ਦਾ ਸਭ ਤੋਂ ਚੰਗਾ ਸਿੱਧਾ ਤੇ ਕੁਦਰਤੀ ਰਸਤਾ ਹੈ। ਪ੍ਰਾਰਥਨਾ ਦੀ ਹਰੇਕ ਸਾਧਕ ਨੂੰ ਲੋੜ ਹੈ,ਸ਼ੁਰੂ ਦੀ ਅਵਸਥਾ ਤੋਂ ਲੈ ਕੇ ਅੰਤਮ ਅਵਸਥਾ ਤੀਕ ਜਦ ਉਹ ਮਾਲਕ ਨੂੰ ਪਾ ਕੇ ਉਸ ਵਿਚ ਇਕ ਨਹੀਂ ਹੋ ਰਹਿੰਦਾ। ਇਸ ਨਾਲ ਜਿਸਮਾਨੀ, ਮਜ਼ਹਬੀ, ਕੌਮੀ, ਮੁਲਕੀ ਸਭ ਜ਼ਰੂਰਤਾਂ ਪੂਰੀਆਂ ਹੁੰਦੀਆਂ ਹਨ, ਇਸ ਨਾਲ ਮਨ ਇੰਦ੍ਰਿਆਂ ਦੇ ਵਿਕਾਰਾਂ ਤੋਂ ਬਚਣ ਲਈ ਮਦਦ ਮਿਲਦੀ ਹੈ ਤੇ ਓੜਕ ਆਤਮਾ ਤੇ ਪ੍ਰਮਾਤਮਾ ਦੇ ਮਿਲਾਪ ਦਾ ਜ਼ਰੀਆ ਬਣਦੀ ਹੈ। ਜਿਸ ਪੁਰ ਮਾਲਕ ਨਜ਼ਰ ਕਰੇ ਉਹ ਕਾਉਂ ਰੂਪੀ ਮਨ ਜੋ ਵਿਸ਼ਟੇ ਪੁਰ ਗਿਰਦਾ ਹੈ, ਤੇ ਬਗਲੇ ਰੂਪ ਗਤੀ ਵਾਲਾ ਜੋ ਮੱਛੀ ਹੜੱਪ ਕਰ ਜਾਂਦਾ ਹੈ, ਹੰਸ ਦੀ ਗਤੀ ਨੂੰ ਪਾ ਜਾਂਦਾ ਹੈ:—

"ਕਿਆ ਹੰਸੁ ਕਿਆ ਬਗੁਲਾ ਜਾਕਉ ਨਦਰਿ ਕਰੇਇ ॥
ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ ॥"

(ਸਿਰੀ ਰਾਗ ਕੀ ਵਾਰ ਮ: ੧, ੯੧–੪)

## ਮਾਲਕ ਤੇ ਮੁਰਸ਼ਦ ਤੋਂ ਛੁੱਟ ਕਿਸੀ ਹੋਰ ਅਗੇ ਪ੍ਰਾਰਥਨਾ ਦਾ ਹੱਥ ਨਾ ਪਸਾਰੋ

ਵਾਹਿਗੁਰੂ ਸਭ ਸ੍ਰਿਸ਼ਟੀ ਦਾ ਮਾਲਕ ਤੇ ਖਾਲਕ ਹੈ। ਉਹ ਸਭ ਕਾਰਨਾਂ ਦਾ ਕਾਰਨ ਹੈ। ਹੋਰ ਸਭ ਤਾਕਤਾਂ ਉਸਦੇ ਆਸਰੇ ਚਲ ਰਹੀਆਂ ਹਨ। ਉਹ ਸਭ ਤਾਕਤਾਂ ਦੀ ਪ੍ਰਧਾਨ ਤਾਕਤ ਹੈ। ਜੋ ਮੰਗਣਾ ਹੈ, ਇਕ ਮਾਲਕ ਤੋਂ ਹੀ

ਮੰਗੋ।ਮਾਲਕ ਦੇ ਦਰਬਾਰ ਵਿਚ ਕਿਸੀ ਬਾਤ ਦੀ ਕਮੀ ਨਹੀਂ।ਕਬੀਰ ਸਾਹਿਬ ਫ਼ਰਮਾਂਦੇ ਹਨ ਕਿ "ਸਾਹਿਬ ਦੇ ਦਰਬਾਰ ਮਹਿ ਕਮੀ ਕਿਸੀ ਕੀ ਨਾਹਿ"। ਗੁਰੂ ਅਰਜਨ ਸਾਹਿਬ ਜੀ ਵੀ ਫ਼ਰਮਾਂਦੇ ਹਨ ਕਿ ਜਿਸਦਾ ਮਿਤ੍ਰ ਸਾਜਨ ਸਰਬ ਥਾਈਂ ਸਮਾ ਰਿਹਾ ਹੋਵੇ,ਉਸਦੇ ਦਾਸ ਨੂੰ ਕਿਸ ਗੱਲ ਦੀ ਕਮੀ ਰਹਿ ਸਕਦੀ ਹੈ—

"ਜਾਕਾ ਮੀਤੁ ਸਾਜਨੁ ਹੈ ਸਮੀਆ॥ਤਿਸੁ ਜਨ ਕਉ ਕਹੁ ਕਾਕੀ ਕਮੀਆ॥"
(ਗਉੜੀ ਮ: ੫, ੧੮੬-੮)

ਸਭ ਦੇਵੀ ਦੇਵਤੇ, ਫ਼ਰਿਸ਼ਤੇ ਤੇ ਹੋਰ ਹੋਰ ਬਲਵੀਆਂ ਤਾਕਤਾਂ (ਦੇਖੋ ਸੁਆਮੀ ਜਾਂ ਕੁਲ ਮਾਲਕ ਦਾ ਪ੍ਰਕਰਣ,ਭਾਗ ੧)ਉਸ ਮਹਾਨ ਤਾਕਤ ਮਾਲਕ ਕੁਲ ਤੋਂ ਹੀ ਤਾਕਤ ਲੈਂਦੀਆਂ ਹਨ। ਸਭ ਉਸਦੇ ਹੀ ਅਧੀਨ ਹਨ। ਫਿਰ ਮੰਗਣਾ ਹੋਵੇ ਤਾਂ ਮਾਲਕ ਕੁਲ ਤੋਂ ਹੀ ਮੰਗੋ,ਨੌਕਰਾਂ ਚਾਕਰਾਂ ਤੋਂ ਕਿਉਂ ਮੰਗਣਾ ਹੋਇਆ, ਜਦ ਉਸ ਇਕ ਤੋਂ ਛੁਟ ਕਿਸੀ ਹੋਰ ਨੂੰ ਨਜ਼ਰ ਵਿਚ ਨਾ ਲਿਆਓ ਤਾਂ ਹੀ ਖ਼ਾਲਸਾ ਬਣ ਸਕੀਦਾ ਹੈ।ਗੁਰੂ ਗੋਬਿੰਦਸਿੰਘ ਜੀ ਮਹਾਰਾਜ.ਫ਼ਰਮਾਂਦੇ ਹਨ—

"ਜਾਗਤਿ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ ॥
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜ੍ਹੀ ਮਠ ਭੂਲ ਨ ਮਾਨੈ ॥
ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ ॥
ਪੂਰਨ ਜੋਤ ਜਗੈ ਘਟ ਮੈ ਤਬ ਖਾਲਸਾ ਤਾਹਿ ਨਖਾਲਸ ਜਾਨੈ ॥"

ਗੁਰੂ ਅਰਜਨ ਸਾਹਿਬ ਜੀ ਫ਼ਰਮਾਂਦੇ ਹਨ ਕਿ ਮਾਲਕ ਜੋ ਸੁਖਦਾਤਾ ਤੇ ਭੈ ਭੰਜਨ ਹੈ ਉਸ ਅਗੇ ਅਰਦਾਸ ਕਰੋ,ਉਸੇ ਇਕ ਨੂੰ ਹੀ ਜਪੋ ਤੇ ਉਸ ਇਕ ਤੋਂ ਸਭ ਕੁਛ ਮੰਗੋ—

"ਸੁਖ ਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ ॥
ਮਿਹਰ ਕਰੇ ਜਿਸੁ ਮਿਹਰਵਾਨੁ ਤਾਂ ਕਾਰਜੁ ਆਵੈ ਰਾਸਿ ॥
(ਸਿਰੀ ਰਾਗੁ ਮ: ੫, ੪੪-੧੫)

ਏਕੋ ਜਪਿ ਏਕੋ ਸਾਲਾਹਿ ॥ ਏਕੁ ਸਿਮਰਿ ਏਕੋ ਮਨ ਆਹਿ ॥
ਏਕਸ ਕੇ ਗੁਣ ਗਾਉ ਅਨੰਤ ॥ ਮਨਿ ਤਨਿ ਜਾਪਿ ਏਕ ਭਗਵੰਤ ॥
ਏਕੋ ਏਕੁ ਏਕੁ ਹਰਿ ਆਪਿ ॥ ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ ॥
ਅਨਿਕ ਬਿਸਥਾਰ ਏਕ ਤੇ ਭਏ ॥ ਏਕੁ ਅਰਾਧਿ ਪਰਾਛਤ ਗਏ ॥
ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ ॥ ਗੁਰ ਪ੍ਰਸਾਦਿ ਨਾਨਕ ਇਕੁ ਜਾਤਾ॥
(ਗਉੜੀ ਮ: ੫, ੨੮੯-੫)

ਗੁਰੂ ਰਾਮਦਾਸ ਸਾਹਿਬ ਜੀ ਫ਼ਰਮਾਂਦੇ ਹਨ, ਜੇ ਕੰਮ ਕਰਨਾ ਲੋੜੀਦਾ ਹੋਵੇ, ਤਾਂ ਹਰਿ ਅਗੇ ਆਖੀਏ ਉਹ ਕਾਰਜ ਸਵਾਰ ਦੇਵੇਗਾ,ਸਤਿਗੁਰ ਇਸਦਾ ਸਚਾ ਸਾਖੀ ਹੈ:—

"ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥
ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥
ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ ॥
ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ ॥"

(ਵਾਰ ਸਿਰੀ ਰਾਗ, ਮ: ੧, ੯੧-੫)

ਗੁਰੂ ਅਰਜਨ ਸਾਹਿਬ ਪ੍ਰਾਰਥਨਾ ਕਰਦੇ ਹਨ ਕਿ ਹੇ ਮਾਲਕ ! ਇਹ ਜੀਉ ਪਿੰਡ ਸਭ ਤੇਰਾ ਹੈ, ਤੇਰੇ ਅਗੇ ਸਾਡੀ ਅਰਦਾਸ ਹੈ। ਇਹ ਸਭ ਤੇਰੀ ਵਡਿਆਈ ਹੈ, ਨਹੀਂ ਤਾਂ ਸਾਡਾ ਨਾਉਂ ਤੀਕ ਕੋਈ ਨਹੀਂ ਜਾਣਦਾ:-

"ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ ॥
ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ ॥"

(ਆਸਾ ਮ: ੫, ੩੮੩-੧੧)

ਸੰਤਾਂ ਦਾ ਤਾਣ ਦੀਬਾਣ ਮਾਲਕ ਸੁਵਾਮੀ ਹੀ ਹੁੰਦਾ ਹੈ। ਉਹ ਉਸੇ ਅਗੇ ਅਰਦਾਸ ਕਰਦੇ ਹਨ। ਉਨ੍ਹਾਂ ਨੂੰ ਹੋਰ ਕੋਈ ਥਾਉਂ ਨਹੀਂ, ਜਿਥੇ ਬੇਨਤੀ ਕਰਨ। ਉਨ੍ਹਾਂ ਦਾ ਦੁਖ ਸੁਖ ਸਭ ਉਸੀ ਪਾਸ ਹੁੰਦਾ ਹੈ-

ਮੈ ਤਾਣੁ ਦੀਬਾਣੁ ਤੂ ਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ ॥
ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸਿ ॥

(ਸੂਹੀ ਮ: ੪, ੭੩੫-੨)

ਹਮੇਸ਼ਾਂ ਸਮਰੱਥ ਦਾਤਾਰ ਪਾਸੋਂ ਮੰਗੋ। ਜੇਕਰ ਕਿਸੀ ਹੋਰ ਪਾਸੋਂ ਮੰਗੋ ਤਾਂ ਉਹ ਤਾਂ ਅਗੇ ਹੀ ਦੁਖਾਂ ਨਾਲ ਭਰਿਆ ਪਿਆ ਹੈ, ਉਹ ਤੁਸਾਨੂੰ ਕੀ ਦੇਵੇਗਾ !

"ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ ॥
ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ ਤਿਨਿ ਭਉ ਸਾਗਰੁ ਤਰਿਆ ॥"

(ਗੂਜਰੀ ਮ: ੫, ੪੯੭-੧)

ਸਮਰੱਥ ਪੁਰਸ਼ ਅਗੇ ਪ੍ਰਾਰਥਨਾ ਕਰਨੀ ਕਲਿਆਨ ਕਾਰੀ ਹੈ, ਕਿਉਂ ਜੋ ਉਥੇ ਕਿਸੀ ਗੱਲ ਦੀ ਕਮੀ ਨਹੀਂ। ਛੋਟੀਆਂ ਤਾਕਤਾਂ,ਦੇਵੀ ਦੇਵਤਿਆਂ ਆਦਿ ਤੋਂ ਮੰਗਣਾ ਪੂਰਨ ਸੁਫਲਤਾ ਦਾ ਕਾਰਨ ਨਹੀਂ ਹੁੰਦਾ, ਕਿਉਂ ਜੁ ਉਹ ਤੁਸਾਨੂੰ ਆਪਣੇ ਦਾਇਰੇ ਦੀਆਂ ਚੀਜ਼ਾਂ ਤਾਂ ਦੇ ਸਕਦੇ ਹਨ,ਪਰ ਜਨਮ ਮਰਨ ਦੇ ਦੁਖਾਂ ਤੋਂ ਨਹੀਂ ਬਚਾ ਸਕਦੇ। ਉਹ ਆਪ ਸਭ ਇਸ ਚੱਕਰ ਵਿਚ ਫਸੇ ਹੋਏ ਹਨ। ਉਹ ਮੁਕਤੀ ਦੀ ਦਾਤ ਨਹੀਂ ਦੇ ਸਕਦੇ। ਗੁਰੂ ਅਰਜਨ ਸਾਹਿਬ ਵੀ ਫ਼ਰਮਾਂਦੇ ਹਨ ਕਿ ਜੋ ਪ੍ਰਭੂ ਅਗੇ ਅਰਦਾਸ ਕਰਦਾ ਹੈ ਉਸ ਦੇ ਤਿੰਨੋ ਤਾਪ ਤੇ ਦੁਖ ਦੂਰ ਹੋ ਜਾਂਦੇ ਹਨ ਤੇ ਉਸ ਨੂੰ ਸੁਖ ਦੀ ਰਾਸ ਮਿਲ ਜਾਂਦੀ ਹੈ ਤੇ ਕੋਈ ਵਿਘਨ ਨਹੀਂ ਹੁੰਦਾ।

"ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ ॥
ਤਾਕਉ ਬਿਘਨੁ ਨ ਕੋਊ ਲਾਗੈ ਜਾਕੀ ਪ੍ਰਭ ਆਗੈ ਅਰਦਾਸਿ ॥"
(ਟੋਡੀ ਮ: ੫, ੭੧੪-੧੨)

ਕੁਰਾਨ ਸ਼ਰੀਫ਼ ਵਿਚ ਸਾਫ਼ ਸਾਫ਼ ਫ਼ਰਮਾਇਆ ਗਿਆ ਹੈ ਕਿ ਮਦਦ ਲਈ ਕੇਵਲ ਆਪਣੇ ਰੱਬ ਨੂੰ ਪੁਕਾਰੋ । ਫਿਰ ਇਹ ਵੀ ਫ਼ਰਮਾਇਆ ਹੈ ਕਿ "ਖ਼ੁਦਾ ਨੂੰ ਪੁਕਾਰਨਾ ਹੀ ਸੱਚਾ ਪੁਕਾਰਨਾ ਹੈ ।" ਹਜ਼ਰਤ ਇਬਰਾਹੀਮ ਜੀ ਨੇ ਆਪਣੀ ਕੌਮ ਨੂੰ ਫ਼ਰਮਾਇਆ "ਜਾਓ ਮੈਂ ਤੁਸਾਂ ਸਭ ਨੂੰ ਛਡਿਆ ਤੇ ਉਹਨਾਂ ਨੂੰ ਵੀ ਜਿਨ੍ਹਾਂ ਨੂੰ ਤੁਸੀਂ ਅੱਲਾ ਤੋਂ ਛੁੱਟ ਪੁਕਾਰਦੇ ਹੋ । ਮੈਂ ਆਪਣੇ ਰੱਬ ਨੂੰ ਪੁਕਾਰਦਾ ਹਾਂ । ਮੈਨੂੰ ਆਸ਼ਾ ਹੈ ਕਿ ਆਪਣੇ ਰੱਬ ਨੂੰ ਪੁਕਾਰਦੇ ਹੋਏ ਮੈਂ ਖ਼ਾਲੀ ਨਹੀਂ ਰਵ੍ਹਾਂਗਾ ।"

ਫਿਰ ਫ਼ਰਮਾਇਆ ਹੈ "ਐ ਅਹਲਿ ਕਿਤਾਬ, ਆਓ ਏਕ ਐਸੀ ਬਾਤ ਕੀ ਤਰਫ਼ ਜੋ ਹਮਾਰੇ ਔਰ ਤੁਮਾਰੇ ਦਰਮਿਆਨ ਏਕ ਸੀ ਹੈ, ਯਾਨੀ ਬਜੁਜ਼ ਅੱਲਾ ਤਆਲਾ ਕੇ ਹਮ ਕਿਸੀ ਔਰ ਕੀ ਇਬਾਦਤ ਨਾ ਕਰੇਂ, ਔਰ ਅੱਲਾ ਕੇ ਸਾਥ ਕਿਸੀ ਕੋ ਸ਼ਰੀਕ ਨਾ ਠਹਿਰਾਏਂ, ਔਰ ਹਮ ਮੇਂ ਸੇ ਕੋਈ ਮਾਸਿਵਾਇ ਅੱਲਾ ਤਆਲਾ ਕੇ ਕਿਸੀ ਦੂਸਰੇ ਕੋ ਰੱਬ ਨਾਕਰਾਰ ਦੇਵੇ ।" (ਅਲ ਅਮਰ ਆ: ੭-੮)

ਮਾਲਕ ਨੂੰ ਤਾਂ ਅਸਾਂ ਹਾਲਾਂ ਦੇਖਿਆ ਨਹੀਂ । ਜਿਸਨੂੰ ਦੇਖਿਆ ਨਹੀਂ, ਉਸ ਦਾ ਪੱਕਾ ਭਰੋਸਾ ਤੇ ਵਿਸ਼ਵਾਸ ਨਹੀਂ ਹੁੰਦਾ । ਜਿਥੇ ਪੱਕਾ ਭਰੋਸਾ ਹੀ ਨਾ ਹੋਵੇ ਉਥੇ ਪ੍ਰਾਰਥਨਾ ਦੀ ਪ੍ਰਵਾਨਗੀ ਕਿਥੇ ? ਗੁਰੂ ਜਾਂ ਮੁਰਸ਼ਦ ਦੇ ਅੰਦਰ ਰੱਬ ਦਾ ਜ਼ਹੂਰ ਹੁੰਦਾ ਹੈ ।

"ਸਾਧ ਰੂਪ ਅਪਨਾ ਤਨੁ ਧਾਰਿਆ ॥" (ਮਾਰੂ ਮ: ੫, ੧੦੦੫-੭)

ਉਸ ਦੇ ਅੰਦਰ ਰੱਬ ਬੋਲਦਾ ਹੈ ।

"ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥" (ਗਉੜੀ ਮ: ੫, ੨੬੩-੪)

گفتهٔ او گفتهٔ الله بود گرچه از حلقوم عبدالله بود

ਅਰਥ:—ਮੁਰਸ਼ਦ ਦਾ ਬੋਲਿਆ ਹੋਇਆ ਬਚਨ ਰੱਬ ਦਾ ਕਲਾਮ ਹੁੰਦਾ ਹੈ, ਭਾਵੇਂ ਉਹ ਇਨਸਾਨੀ ਗਲੇ ਵਿਚੋਂ ਨਿਕਲਦਾ ਮਾਲੂਮ ਹੁੰਦਾ ਹੈ ।

(ਵਿਸਥਾਰ ਲਈ ਦੇਖੋ ਗੁਰੂ ਦਾ ਪ੍ਰਕਰਣ, ਭਾਗ ੧)

ਸੋ ਗੁਰੂ ਤੋਂ ਮੰਗਣਾ ਮਾਲਕ ਤੋਂ ਹੀ ਮੰਗਣਾ ਹੈ । ਉਸ ਵਿਚ ਮਾਲਕ ਆਪ ਕੰਮ ਕਰਦਾ ਹੈ । ਉਹ ਹਰ ਤਰ੍ਹਾਂ ਸਮਰਥ ਹੈ । ਪ੍ਰਾਰਥਨਾ ਕਰਨੀ ਹੋਵੇ ਤਾਂ ਉਸ ਅਗੇ ਕਰੋ, ਜੋ ਜ਼ਿੰਦਗੀ ਦੇਣ ਤੇ ਲੈਣ ਨੂੰ ਸਮਰਥ ਹੈ । ਬੁਲਾਓ ਤਾਂ ਉਸਨੂੰ ਜੋ ਜੀਂਵਦਾ ਜਾਗਦਾ ਰੱਬ ਹੈ ਤੇ ਅਜੇਹੇ ਤਰੀਕੇ ਨਾਲ ਕਿ ਉਸੀ ਦੀ ਹੀ ਆਸ

ਤੇ ਵਿਸ਼ਵਾਸ ਹੋਵੇ। ਦੁਨੀਆਂ ਦੇ ਹੋਰ ਸਭ ਆਸਰਿਆਂ ਵੱਲ ਨਜ਼ਰ ਨਾ ਜਾਏ। ਤੁਸਾਡੇ ਦਿਲ ਵਿਚ ਉਸ ਤੋਂ ਛੁਟ ਹੋਰ ਕਿਸੀ ਦੀ ਮਦਦ ਦਾ ਖ਼ਿਆਲ ਤੀਕ ਨਾ ਆਏ। ਆਪਣੀ ਸੁਰਤ ਨੂੰ ਉਸ ਇੱਕ ਵਲੇ ਟੋਰ ਦੇਣਾ ਚਾਹੀਦਾ ਹੈ, ਉਹ ਆਵਾਜ਼ ਉਸ ਤੀਕ ਪੁਜ ਜਾਂਦੀ ਹੈ। ਕਬੀਰ ਸਾਹਿਬ ਫ਼ਰਮਾਂਦੇ ਹਨ, ਜੇਕਰ ਸਿਖ ਉਰਾਰ ਹੋਵੇ ਤੇ ਗੁਰੂ ਸਮੁੰਦਰੋਂ ਪਾਰ ਹੋਵੇ ਤਾਂ ਸਿਖ ਸੁਰਤ ਕਰਕੇ ਗੁਰੂ ਵੱਲ ਮੂੰਹ ਕਰੇ। ਗੁਰੂ ਸਿਖ ਦੇ ਸਭ ਕਾਰਜ ਸਵਾਰ ਦੇਂਦਾ ਹੈ। ਉਹ ਸ਼ਾਹਾਂ ਦਾ ਸ਼ਾਹ ਹੈ। ਉਸ ਦੇ ਵਸ ਵਿਚ ਸਭ ਕੁਛ ਹੈ। ਉਹ ਸਭ ਕੁਛ ਕਰਨ ਨੂੰ ਸਮਰਥ ਹੈ। ਉਸ ਦੇ ਦਰ ਦੁਨੀਆਂ ਦੇ ਸ਼ਾਹ ਹਾਜ਼ਰੀ ਭਰਦੇ ਹਨ।

ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ:—

"ਜਾਕੈ ਵਸਿ ਖਾਨ ਸੁਲਤਾਨ ॥ ਜਾਕੈ ਵਸਿ ਹੈ ਸਗਲ ਜਹਾਨ ॥
ਜਾਕਾ ਕੀਆ ਸਭੁ ਕਿਛੁ ਹੋਇ ॥ ਤਿਸਤੇ ਬਾਹਰਿ ਨਾਹੀ ਕੋਇ ॥ ੧ ॥
ਕਹੁ ਬੇਨੰਤੀ ਅਪੁਨੇ ਸਤਿਗੁਰ ਪਾਹਿ ॥ ਕਾਜ ਤੁਮਾਰੇ ਦੇਇ ਨਿਬਾਹਿ ॥
ਸਭ ਤੇ ਊਚ ਜਾਕਾ ਦਰਬਾਰੁ ॥ ਸਗਲ ਭਗਤ ਜਾਕਾ ਨਾਮੁ ਅਧਾਰੁ ॥
ਸਰਬ ਬਿਆਪਿਤ ਪੂਰਨ ਧਨੀ ॥ ਜਾਕੀ ਸੋਭਾ ਘਟਿ ਘਟਿ ਬਨੀ ॥ ੨ ॥
ਜਿਸੁ ਸਿਮਰਤ ਦੁਖ ਡੇਰਾ ਢਹੈ ॥ ਜਿਸੁ ਸਿਮਰਤ ਜਮੁ ਕਿਛੂ ਨ ਕਹੈ ॥
ਜਿਸੁ ਸਿਮਰਤ ਹੋਤ ਸੂਕੇ ਹਰੇ ॥ ਜਿਸੁ ਸਿਮਰਤ ਡੂਬਤ ਪਾਹਨ ਤਰੇ ॥੩॥
ਕਹੁ ਨਾਨਕ ਮੇਰੀ ਸੁਣੀ ਅਰਦਾਸਿ॥ਸੰਤ ਪ੍ਰਸਾਦਿ ਮੋਕਉ ਨਾਮ ਨਿਵਾਸਿ॥"

(ਗਉੜੀ ਮ: ੫, ੧੮੨—੧੫)

ਉਹ ਚਾਰ ਪਦਾਰਥ (ਧਰਮ, ਅਰਥ, ਕਾਮ ਤੇ ਮੋਖਸ਼) ਸਭ ਕੁਛ ਦੇਣ ਨੂੰ ਸਮਰਥ ਹੈ।

"ਚਾਰਿ ਪਦਾਰਥ ਜੇ ਕੋ ਮਾਗੈ ॥ ਸਾਧ ਜਨਾ ਕੀ ਸੇਵਾ ਲਾਗੈ ॥
ਜੇ ਕੋ ਆਪੁਨਾ ਦੂਖੁ ਮਿਟਾਵੈ ॥ ਹਰਿ ਹਰਿ ਨਾਮੁ ਰਿਦੈ ਸਦ ਗਾਵੈ ॥
ਜੇ ਕੋ ਅਪੁਨੀ ਸੋਭਾ ਲੋਰੈ ॥ ਸਾਧ ਸੰਗਿ ਇਹ ਹਉਮੈ ਛੋਰੈ ॥
ਜੇ ਕੋ ਜਨਮ ਮਰਣ ਤੇ ਡਰੈ ॥ ਸਾਧ ਜਨਾ ਕੀ ਸਰਨੀ ਪਰੈ ॥"

(ਗਉੜੀ ਮ: ੫, ੨੬੬—੪)

ਮਾਲਕ ਤੇ ਮਾਲਕ ਰੂਪ ਗੁਰੂ ਦੇ ਦਰ ਪੁਰ ਪਹੁੰਚੋ ਤਾਂ ਕੇਵਲ ਉਸੀ ਦੇ ਦਰ ਦੇ ਮੰਗਤੇ ਹੋ ਕੇ ਪਹੁੰਚੋ। ਉਸ ਤੋਂ ਛੁਟ ਹੋਰ ਕੋਈ ਹਸਤੀ ਨਹੀਂ ਜਿਸਦੇ ਸਾਹਮਣੇ ਸਿਰ ਝੁਕਾਇਆ ਜਾਏ। ਮਨ ਮਾਇਆ ਦੀਆਂ ਘੁੰਮਣਘੇਰੀਆਂ ਵਿਚ ਰੁੜ੍ਹਦੇ ਦਿਲ ਦੀ ਪ੍ਰਾਰਥਨਾ ਸੁਣਨ ਵਾਲਾ ਕੋਈ ਹੈ ਤਾਂ ਕੇਵਲ ਉਹੀ ਹੈ। ਹਿਰਸ ਹਵਾ ਵਿਚ ਜ਼ਖ਼ਮੀ ਹੋਏ ਹੋਏ ਦਿਲਾਂ ਪੁਰ ਮਲ੍ਹਮ ਲਗਾਣ ਵਾਲਾ ਕੋਈ

ਹੈ ਤਾਂ ਕੇਵਲ ਉਹੀ ਹੈ। ਟੁੱਟੀਆਂ ਆਸਾਂ ਦੇ ਪੁਜਾਵਣ ਵਾਲੀ ਜੇਕਰ ਕੋਈ ਹਸਤੀ ਹੈ, ਤਾਂ ਕੇਵਲ ਉਹੀ ਹੈ। ਇਹ ਸਭ ਗੁਣ ਉਸ ਮਾਲਕ ਤੇ ਮਾਲਕ ਰੂਪ ਮੁਰਸ਼ਦ ਅੰਦਰ ਹਨ। ਉਹ ਜ਼ਖ਼ਮੀ ਹਿਰਦਿਆਂ ਦਾ ਇਲਾਜ ਕਰਨ ਵਾਲਾ ਹੈ, ਜੋ ਉਹ ਆਪਣੀ ਦਿਲੀ ਰੌ ਬਖ਼ਸ਼ਕੇ ਕਰਦਾ ਹੈ। ਭਾਈ ਨੰਦ ਲਾਲ ਸਾਹਿਬ ਫ਼ਰਮਾਂਦੇ ਹਨ:—

مُرشدِ کامل علاجِ دل کند ایں علاجِ دل بدل حاصل شود

ਇਸ ਲਈ ਸਿਖ ਨੂੰ ਗੁਰੂ ਪਾਸ ਦਿਲ ਦੀ ਬਿਰਥਾ, ਸਭ ਸਿਆਣਪਾਂ ਛੱਡਕੇ ਮਨ ਤੇ ਤਨ ਨੂੰ ਅਰਪਨ ਕਰਕੇ, ਨੇੜੇ ਜਾਂ ਦੂਰ ਕਿਧਰੇ ਵੀ ਹੋਵੇ ਖੋਲ੍ਹਕੇ ਰਖਣੀ ਚਾਹੀਦੀ ਹੈ।

"ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ ॥
ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ॥(ਗੂਜਰੀਵਾਰ ਮ: ੫,੫੧੯—੧੧)

ਕੁਰਾਨ ਸ਼ਰੀਫ਼ ਵਿਚ ਆਇਆ ਹੈ ਕਿ"ਉਸ ਤੋਂ ਛੁਟ ਕੌਣ ਹੈ ਜੋ ਕਿਸੀ ਬੇਕਸ ਤੇ ਦੁੱਖਾਂ ਵਿਚ ਆਤੁਰ ਦੀਆਂ ਪ੍ਰਾਰਥਨਾ ਨੂੰ ਸੁਣਕੇ ਉਸ ਦੀ ਮੁਸੀਬਤ ਨੂੰ ਦੂਰ ਕਰ ਸਕਦਾ ਹੈ!"

ਯੂਹੰਨਾ ਜੀ ਦੀ ਅੰਜੀਲ ਵਿਚ ਹਜ਼ਰਤ ਮਸੀਹ ਦਾ ਫ਼ਰਮਾਨ ਆਇਆ ਹੈ ਕਿ'ਜੋ ਕੁਛ ਮੇਰੇ ਪਿਤਾ ਤੋਂ ਮੇਰੇ ਨਾਮ ਪੁਰ ਮੰਗੋਗੇ,ਉਹ ਤੁਸਾਨੂੰ ਦੇਵੇਗਾ।' "ਜੇਕਰ ਤੁਸੀਂ ਪਿਤਾ ਤੋਂ ਕੁਛ ਮੰਗੋਗੇ ਤਾਂ ਉਹ ਤੁਸਾਨੂੰ ਮੇਰੇ ਨਾਮ ਪੁਰ ਦੇਵੇਗਾ।'

"That whatsoever ye shall ask of the father in my name, he may give it you." (John XV–16)

"If ye shall ask anything of the father, he will give it you in my name." (John XVI–23 RV)

ਫਿਰ ਸਪਸ਼ਟ ਕਰਕੇ ਫ਼ਰਮਾਇਆ ਤਾਂ ਜੋ ਕੋਈ ਭੁਲੇਖਾ ਨਾ ਰਹੇ,ਕਿ ਅਗਰ ਤੁਸੀਂ ਮੇਰੇ ਤੋਂ ਮੇਰੇ ਨਾਮ ਪੁਰ ਕੁਛ ਮੰਗੋਗੇ ਤਾਂ ਉਹ ਕੁਛ ਮੈਂ ਕਰਾਂਗਾ।

"If ye shall ask me anything in my name, that will I do." (John XIV, 14 R. V.)

ਪ੍ਰਾਰਥਨਾ ਕਰਨੀ ਹੋਵੇ ਤਾਂ ਮਾਲਕ ਅਗੇ ਕਰੋ, ਜਾਂ ਉਸਦੇ ਪ੍ਰਤਖ ਰੂਪ ਸਤਿਗੁਰ ਅਗੇ ਕਰੋ, ਜੋ ਸਭ ਕੁਛ ਦੇਣ ਦੇ ਸਮਰਥ ਹੈ।

## ਮਾਲਕ ਨੂੰ ਹਾਜ਼ਰ ਨਾਜ਼ਰ ਸਮਝਕੇ ਪ੍ਰਾਰਥਨਾ ਕਰੋ

ਇਸ ਵਿਚ ਸ਼ਕ ਨਹੀਂ ਕਿ ਦੁਨਿਆਵੀ ਕੰਮਾਂ ਵਿਚ ਆਪਣੇ ਆਪ ਤੋਂ

ਵਧੇਰੇ ਕਾਬਲ ਤੇ ਬਲਵਾਨ ਤੋਂ ਮਦਦ ਮੰਗਣ ਦੀ ਤਰ੍ਹਾਂ ਉਸ ਤਾਕਤ ਤੋਂ ਜੋ ਕੁਲ ਤਾਕਤਾਂ ਤੇ ਬਰਕਤਾਂ ਦਾ ਭੰਡਾਰ ਹੈ, ਮਦਦ ਚਾਹੁਣੀ ਇਕ ਸੱਚਾ ਤੇ ਪੂਰਾ ਤਰੀਕਾ ਹੈ। ਪਰ ਆਮ ਲੋਕਾਂ ਦੀ ਤਰ੍ਹਾਂ ਉਸ ਮਾਲਕ ਦੀ ਹਸਤੀ ਨੂੰ ਆਪਣੇ ਆਪ ਤੋਂ ਬਾਹਰ ਤੇ ਵਖਰਾ ਜਾਣਕੇ ਪ੍ਰਾਰਥਨਾ ਕਰਨੀ ਤੇ ਹਾੜ੍ਹੇ ਕਢਣਾ ਇਕ ਤਰ੍ਹਾਂ ਦਾ ਵਹਿਮ ਹੈ।ਉਹ ਸੱਚੀ ਤੇ ਬੇਹਦ ਹਸਤੀ ਪਰਿਪੂਰਨ ਹੋਕੇ ਦਯਾ ਧਾਰ ਰਹੀ ਹੈ ਤੇ ਉਸਦਾ ਸਾਡੀ ਆਤਮਾ ਦੇ ਅੰਦਰ ਵਿਸ਼ੇਸ਼ ਕਰਕੇ ਜ਼ਹੂਰ ਹੈ। ਇਸ ਲਈ ਉਸ ਮਾਲਕ ਦੀ ਬੇਅੰਤ ਤਾਕਤ ਨੂੰ ਆਪਣੀ ਆਤਮਾ ਦੇ ਅੰਦਰ ਮੰਨਕੇ ਉਸ ਅਗੇ ਮਦਦ ਲਈ ਪ੍ਰਾਰਥਨਾ ਕਰਨੀ ਕਾਮਯਾਬ ਹੋਣ ਦੀ ਕੁੰਜੀ ਹੈ, ਪਰ ਉਸਨੂੰ ਵੱਖ ਸਮਝਕੇ ਉਸ ਅਗੇ ਪ੍ਰਾਰਥਨਾ ਕਰਨਾ ਵਹਿਮ ਤੋਂ ਖ਼ਾਲੀ ਨਹੀਂ, ਕਿਉਂ ਜੋ ਉਸ ਫ਼ਰਜ਼ ਕੀਤੀ ਹੋਈ ਆਪਣੇ ਤੋਂ ਦੂਰ ਹਸਤੀ (ਕਿਉਂ ਜੋ ਅਸਾਂ ਉਸਨੂੰ ਹਾਲਾਂ ਤੀਕ ਨਹੀਂ ਦੇਖਿਆ)ਅਗੇ ਪ੍ਰਾਰਥਨਾ ਕਰਨ ਦੀ ਤਹਿ ਵਿਚ ਸ਼ੱਕ ਤੇ ਹਉਮੈ ਰਹਿੰਦੀ ਹੈ। ਇਸ ਕਰਕੇ ਉਸਤੋਂ ਆਪਣੇ ਅੰਦਰ ਬਰ-ਕਤਾਂ ਦੇ ਆਵਣ ਦੇ ਖ਼ਿਆਲ ਕਰਨ ਵਿਚ ਇਕ ਤਰ੍ਹਾਂ ਦਾ ਧੋਖਾ ਜੇਹਾ ਬਣਿਆਂ ਰਹਿੰਦਾ ਹੈ ਤੇ ਸਚਾ ਭਰੋਸਾ ਤੇ ਵਿਸ਼ਵਾਸ ਨਹੀਂ ਬਝਦਾ।

ਉਹ ਹਕੀਕਤ ਸਾਡੀ ਹਸਤੀ ਦੇ ਅੰਦਰ ਗੁਪਤ ਰਮ ਰਹੀ ਹੈ ਤੇ ਕੁਲ ਤਾਕਤ ਤੇ ਰੌਸ਼ਨੀ ਦਾ ਚਸ਼ਮਾ ਸਾਡੇ ਘਟ ਅੰਦਰ ਫੁੱਟਕੇ ਨਿਕਲ ਰਿਹਾ ਹੈ। ਜਦ ਅਸੀਂ ਉਸ ਕੁਲ ਤਾਕਤ ਵਲ ਮੂੰਹ ਕਰਕੇ ਉਸ ਵਿਚ ਲੀਨ ਹੁੰਦੇ ਹਾਂ, ਤਾਂ ਸਾਡੇ ਅੰਦਰ ਹੀ ਆਤਮਕ ਬਲ ਜਾਗ ਉਠਦਾ ਹੈ। ਜਿਸ ਤਰ੍ਹਾਂ ਜਿਸਮਾਨੀ ਵਰਜਿਸ਼ ਕਰਨ ਨਾਲ ਸਾਡੇ ਅੰਦਰ ਦੀ ਗੁਪਤ ਤਾਕਤ ਜਾਗਦੀ ਹੈ ਇਸੀ ਤਰ੍ਹਾਂ ਪ੍ਰਾਰਥਨਾ ਵਿਚ ਅਸੀਂ ਆਪਣੇ ਦਿਲੀ ਜਜ਼ਬਾਤ ਤੇ ਉਮੰਗਾਂ ਨੂੰ ਬਾਣੀ ਦੁਵਾਰਾ ਪ੍ਰਗਟ ਕਰਦੇ ਹਾਂ, ਤਾਂ ਉਨ੍ਹਾਂ ਦੇ ਜ਼ਰੀਏ ਸਾਡੇ ਆਪਣੇ ਅੰਦਰ ਆਤਮਕ ਬਲ ਜਾਗ ਉਠਦਾ ਹੈ ਤੇ ਰੂਹਾਨੀ ਬਰਕਤਾਂ ਦੇ ਜੰਦਰੇ ਖੁੱਲ੍ਹਣ ਲਗ ਜਾਂਦੇ ਹਨ।

ਇਹ ਦੇਖਣ ਵਿਚ ਆਇਆ ਹੈ ਕਿ ਆਪਣੇ ਤੋਂ ਬਾਹਰ ਕਿਸੀ ਹੋਰ ਅਲਗ ਥਲਗ ਹਸਤੀਅਗੇ ਪ੍ਰਾਰਥਨਾ ਕਰਨ ਨਾਲ ਸਾਡੀਆਂ ਆਪਣੀਆਂ ਦਿਲੀ ਉਮੰਗਾਂ ਤੇ ਭਾਵਾਂ ਦੀ ਮਗਨਤਾਈ ਕਰਕੇ ਕਈ ਵਾਰੀ ਸਾਡੀਆਂ ਮੰਗਾਂ ਪੂਰੀਆਂ ਹੋ ਜਾਇਆ ਕਰਦੀਆਂ ਹਨ, ਪਰ ਮਾਲਕ ਦਾ ਸਾਡੇ ਤੋਂ ਦੂਰ ਵਖ ਹੋਣ ਦਾ ਧੋਖਾ ਬਣਿਆਂ ਰਹਿੰਦਾ ਹੈ, ਸਾਡੀ ਜ਼ਿੰਦਗੀ ਦਾ ਅਧਾਰ ਕੁਝ ਨਹੀਂ ਹੁੰਦਾ ਤੇ ਅਸੀਂ ਆਪਣੇ ਅੰਦਰ ਜੋ ਕੁਝ ਤਾਕਤਾਂ ਤੇ ਬਰਕਤਾਂ ਦੇ ਖ਼ਜ਼ਾਨੇ ਭਰੇ ਪਏ ਹਨ ਉਨ੍ਹਾਂ ਦੇ ਪਾਣ ਤੋਂ ਵਾਂਜੇ ਰਹਿ ਜਾਂਦੇ ਹਾਂ।ਸਾਡੀ ਆਤਮਾ ਉਸ ਮਾਲਕ ਦੀ ਅੰਸ਼

ਹੈ, ਉਹ ਸਾਡੀਆਂ ਆਤਮਾਂ ਅੰਤਰ ਰਮ ਰਿਹਾ ਹੈ।ਉਸ ਵਿਚ ਪ੍ਰਾਰਥਨਾ ਦੁਵਾਰਾ ਲਿਵਲੀਨ ਹੋ ਜਾਣ ਕਰਕੇ ਅਸੀਂ ਉਸਦੀਆਂ ਸਮੂਹ ਤਾਕਤਾਂ ਦੇ ਭਾਗੀ ਬਣ ਜਾਂਦੇ ਹਾਂ ਤੇ ਸਭ ਪਾਸੇ ਉਹੀ ਉਹ ਭਾਸਦਾ ਹੈ। ਪਰ ਜਿਸਨੇ ਉਸਨੂੰ ਆਪਣੇ ਆਪ ਤੋਂ ਵਖ ਸਮਝਿਆ ਹੈ ਉਹ ਇਸ ਅਲੌਕਿਕ ਸੁਖ ਤੇ ਲੀਨਤਾ ਤੋਂ ਪੂਰਾ ਲਾਭ ਨਹੀਂ ਉਠਾ ਸਕਦਾ। ਜੋ ਲੋਕ ਰੱਬ ਨੂੰ ਦੁਨੀਆਂ ਤੋਂ ਬਹੁਤ ਦੂਰ ਅਸ-ਮਾਨਾਂ ਪੁਰ ਬੈਠਾ ਹੋਇਆ ਦੁਨੀਆਂ ਦਾ ਕਾਰਖ਼ਾਨਾ ਚਲਾਂਦਾ ਸਮਝਦੇ ਹਨ ਉਨ੍ਹਾਂ ਦੀਆਂ ਪ੍ਰਾਰਥਨਾ ਘਟ ਵਧ ਹੀ ਪੂਰੀਆਂ ਹੁੰਦੀਆਂ ਨਜ਼ਰ ਆਂਵਦੀਆਂ ਹਨ। ਰੱਬ ਤੁਸਾਡੇ ਪਾਸ ਹੈ, ਉਹ ਦੂਰ ਨਹੀਂ। ਰੱਬ ਤੁਸਾਡੇ ਅੰਦਰ ਹੈ, ਉਹ ਕੋਈ ਹੋਰ ਨਹੀਂ, ਤੁਸਾਡੀ ਆਤਮਾ ਦੀ ਜਾਨ ਹੈ। ਉਸਨੂੰ ਆਪਣੇ ਅੰਦਰ ਹੀ ਧਿਆਓ ਤੇ ਉਸਤੋਂ ਮਦਦ ਮੰਗੋ।

## ਪ੍ਰਾਰਥਨਾ ਤੇ ਪੁਰਸ਼ਾਰਥ

ਕੀ ਪ੍ਰਾਰਥਨਾ ਕਰਦਿਆਂ ਪੁਰਸ਼ਾਰਥ ਨੂੰ ਸਿਟ ਦੇਣਾ ਚਾਹੀਦਾ ਹੈ? ਇਹ ਯਾਦ ਰਖਣ ਵਾਲੀ ਗੱਲ ਹੈ ਕਿ ਜਦ ਤੀਕ ਇਨਸਾਨ ਮਾਲਕ ਦੀ ਰਜ਼ਾ ਦਾ ਜਾਣੂ (Conscious Co-worker) ਨਹੀਂ ਬਣਦਾ ਉਸਨੂੰ ਪੁਰਸ਼ਾਰਥ ਛਡਣਾ ਨਹੀਂ ਚਾਹੀਦਾ। ਪ੍ਰਾਰਥਨਾ ਜਾਂ ਦੁਆ ਦੇ ਇਹ ਅਰਥ ਨਹੀਂ ਕਿ ਤੁਸੀਂ ਪੁਰਸ਼ਾਰਥ ਤਾਂ ਕੁਛ ਨਾ ਕਰੋ ਤੇ ਕੇਵਲ ਪ੍ਰਾਰਥਨਾ ਹੀ ਕਰੀ ਜਾਓ। ਅਸੀਂ ਇਹ ਇਕ ਉਦਾਹਰਣ ਨਾਲ ਕੁਝ ਸਮਝ ਸਕਾਂਗੇ। ਇਕ ਲੜਕੇ ਨੂੰ ਸਕੂਲ ਜਾਣ ਵਿਚ ਕੁਝ ਮਿੰਟ ਦੇਰ ਹੋ ਗਈ। ਉਹ ਬੈਠ ਜਾਏ ਤੇ ਪ੍ਰਾਰਥਨਾ ਕਰਨ ਲਗ ਜਾਏ 'ਹੇ ਰੱਬਾ! ਮੈਨੂੰ ਦੇਰੀ ਨਾ ਹੋ ਜਾਏ'। ਇਸ ਤਰ੍ਹਾਂ ਕਰਦੇ ਨੂੰ ਤੁਸੀਂ ਕੀ ਆਖੋਗੇ? ਲੜਕੇ ਨੂੰ ਮੁਨਾਸਬ ਹੈ ਕਿ ਜਿਥੇ ਉਹ ਪ੍ਰਾਰਥਨਾ ਦਾ ਲੜ ਪਕੜੇ ਉਥੇ ਨਾਲ ਹੀ ਨਾਲ ਉਹ ਪੁਰਸ਼ਾਰਥ ਤੋਂ ਵੀ ਕੰਮ ਲਵੇ। ਕਦਮ ਤੇਜ਼ ਤੇਜ਼ ਪੁਟੇ,ਤਾਂ ਤੇ ਉਸਦੀ ਦੇਰ ਦੇ ਕੁਛ ਘਟ ਹੋਣ ਦਾ ਸਾਮਾਨ ਹੋ ਸਕਣ ਦੀ ਆਸ ਹੋ ਸਕਦੀ ਹੈ। ਪਰ ਪਹਿਲੀ ਸੂਰਤ ਵਿਚ ਤਾਂ ਦੇਰ ਵਧਦੀ ਹੀ ਜਾਵੇਗੀ। ਇਸ ਉਦਾਹਰਣ ਦੇ ਕੇਵਲ ਇਕ ਅੰਗ ਤੋਂ ਹੀ ਸਿਖਿਆ ਲੈਣੀ ਹੈ। ਇਸ ਮਜ਼ਮੂਨ ਦਾ ਜ਼ਿਆਦਾ ਵਿਸਥਾਰ ਨਿਹਕਰਮਤਾ ਦੇ ਪ੍ਰਕਰਣ ਵਿਚ ਦਿਤਾ ਗਿਆ ਹੈ। ਪੁਰਸ਼ਾਰਥ ਕਰਦੇ ਹੋਏ ਨਾਲ ਨਾਲ ਪ੍ਰਾਰਥਨਾ ਦਾ ਹਥ ਪਸਾਰੀ ਰਖੋ। ਇਹ ਕਾਮਯਾਬੀ ਦਾ ਮੁਖ ਸਾਧਨ ਹੈ। ਕਿਸੀ ਚੀਜ਼ ਦੀ ਸਚੀ ਖ਼ਾਹਿਸ਼ ਹੋਣੀ ਤੇ ਉਸ ਲਈ ਪੂਰੀ ਕੋਸ਼ਿਸ਼ ਕਰਨੀ ਸਚੀ ਪ੍ਰਾਰਥਨਾ ਹੈ। ਇਹ ਅਮਲੀ ਤੌਰ ਪੁਰ ਪ੍ਰਾਰਥਨਾ ਕਰਨਾ ਹੈ। ਅਸੀਂ ਜ਼ਬਾਨੀ ਤਾਂ ਪ੍ਰਾਰਥਨਾ ਕਰਦੇ

ਹਾਂ, ਪਰ ਕਰਦੇ ਕੁਛ ਹੋਰ ਹਾਂ। ਅਜੇਹੀ ਪ੍ਰਾਰਥਨਾ ਕਬੂਲ ਨਹੀਂ ਹੁੰਦੀ। ਜਦ ਬੰਦਾ ਕਿਸੀ ਚੀਜ਼ ਦੇ ਪਾਣ ਦਾ ਦਿਲੀ ਜਤਨ ਕਰ ਰਿਹਾ ਹੁੰਦਾ ਹੈ, ਤਾਂ ਉਸ ਦੀ ਰਗ ਰਗ ਤੋਂ ਉਸਦੀ ਪ੍ਰਾਪਤੀ ਲਈ ਅਮਲੀ ਤੌਰ ਪੁਰ ਪ੍ਰਾਰਥਨਾ ਨਿਕਲ ਰਹੀ ਹੁੰਦੀ ਹੈ ਭਾਵੇਂ ਉਹ ਜ਼ਬਾਨ ਪੁਰ ਨਾ ਵੀ ਲਿਆਵੇ। ਜਦ ਕੋਈ ਜ਼ਰੂਰਤ ਆ ਬਣੇ ਜਾਂ ਮੁਸੀਬਤ ਆ ਪਏ ਤਾਂ ਸਾਬਤ ਕਦਮੀ ਤੇ ਦ੍ਰਿੜ੍ਹਤਾ ਨਾਲ ਕੋਸ਼ਿਸ਼ ਕਰੋ ਤੇ ਆਪਣੇ ਅੰਦਰ ਜੋ ਊਣਤਾਈਆਂ ਤੇ ਕਮਜ਼ੋਰੀਆਂ ਕਰਕੇ ਨੁਕਸ ਪੈਦਾ ਹੋ ਗਏ ਹੋਣ ਉਨ੍ਹਾਂ ਨੂੰ ਦੂਰ ਕਰਨ ਲਈ ਮਾਲਕ ਤੋਂ ਮਦਦ ਪਾਣ ਲਈ ਪ੍ਰਾਰਥਨਾ ਕਰੋ। ਕੁਰਾਨ ਸ਼ਰੀਫ਼ ਵਿਚ ਜ਼ਿਕਰ ਆਇਆ ਹੈ ਕਿ ਹਜ਼ਰਤ ਮੂਸਾ ਤੇ ਹਾਰੂਨ ਨੇ ਜਦ ਫ਼ਰਊਨ ਤੇ ਉਸਦੀ ਕੌਮ ਪਰ ਫ਼ਤੇ ਪਾਣ ਲਈ ਦੁਆ ਕੀਤੀ ਤਾਂ ਹੁਕਮ ਹੋਇਆ "ਮੈਂ ਤੁਸਾਂ ਦੋਹਾਂ ਦੀ ਦੁਆ ਕਬੂਲ ਕੀਤੀ। ਹੁਣ ਤੁਸੀਂ ਪੁਰਸ਼ਾਰਥ ਨਾਲ ਜੰਮ ਕੇ ਖੜੇ ਹੋ ਜਾਓ ਤੇ ਉਨ੍ਹਾਂ ਦੇ ਪੂਰਨਿਆਂ ਪੁਰ ਨਾ ਟੁਰੋ ਜੋ ਹਕੀਕਤ ਦਾ ਇਲਮ ਨਹੀਂ ਰਖਦੇ।" ਹਜ਼ਰਤ ਮੂਸਾ ਨੇ ਆਪਣੀ ਕੌਮ ਨੂੰ ਇਹੀ ਕਿਹਾ ਸੀ 'ਖ਼ੁਦਾ ਤੋਂ ਮਦਦ ਮੰਗੋ ਤੇ ਸਾਬਤ ਕਦਮ ਰਹੋ'। ਮੁਸੀਬਤ ਦੇ ਵਕਤ ਹਿੰਮਤ ਨਾ ਹਾਰੋ, ਕਿਉਂ ਜੋ ਹਿੰਮਤ ਉਹ ਹਾਰਦਾ ਹੈ, ਜਿਸਦਾ ਕੋਈ ਆਸਰਾ ਬਾਕੀ ਨਾ ਰਹੇ, ਤੁਸਾਡਾ ਆਸਰਾ ਤਾਂ ਰੱਬ ਤੇ ਉਸਦਾ ਸਰੂਪ ਗੁਰੂ ਹੈ ਜੋ ਕਦੀ ਟੁਟ ਨਹੀਂ ਸਕਦਾ। ਜੇਕਰ ਪੁਰਸ਼ਾਰਥ ਕਰਦੇ ਹੋਇ ਵੀ ਕਾਮਯਾਬੀ ਨਾ ਹੋਵੇ, ਤਾਂ ਉਸ ਵਿਚ ਮਾਲਕ ਦੀ ਰਜ਼ਾ ਸਮਝੋ "ਹਿੰਮਤ ਕਰਦਿਆਂ ਆਵੇ ਹਾਰ। ਤਾਂ ਜਾਣੋ ਭਾਵੀ ਕਰਤਾਰ।"

## ਕੇਹੜੀ ਪ੍ਰਾਰਥਨਾ ਕਬੂਲ ਹੁੰਦੀ ਹੈ

ਮਾਲਕ ਦੇ ਸੇਵਕ ਦੀ ਅਰਦਾਸ ਕਦੇ ਬਿਰਥੀ ਨਹੀਂ ਜਾਂਦੀ "ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥" (ਬਿਲਾਵਲੁ ਮ: ੫, ੮੧੯-੧੧) ਜੋ ਜੋ ਕੁਛ ਸੇਵਕ ਆਪਣੇ ਠਾਕੁਰ ਨੂੰ ਕਹਿੰਦਾ ਹੈ, ਉਹ ਤਤ ਕਾਲ ਹੀ ਹੋ ਆਂਵਦਾ ਹੈ!

"ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤ ਕਾਲ ਹੋਇ ਆਵੈ॥"

(ਆਸਾ ਮ: ੫, ੪੦੩-੧੬)

ਜੋ ਮਾਗਹਿ ਠਾਕੁਰ ਅਪਨੇ ਤੇ ਸੋਈ ਸੋਈ ਦੇਵੈ॥
ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥

(ਧਨਾਸਰੀ ਮ: ੫, ੬੮੧-੧੯)

ਗੁਰੂ ਸਾਹਿਬ ਜੀ ਫ਼ਰਮਾਂਦੇ ਹਨ ਕਿ ਮਾਲਕ ਪਿਤਾ ਨੇ ਇਹ ਹੁਕਮ ਕੀਤਾ ਹੈ ਕਿ ਬੱਚਾ ਜੋ ਮੂੰਹੋਂ ਮੰਗੇ ਸੋ ਦੇਵਾਂਗਾ।

"ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ ॥"
(ਮਲਾਰ ਮ: ੫, ੧੨੬੬-੧੫)

ਕੁਰਾਨ ਸ਼ਰੀਫ਼ ਦੇ ਸੂਰਾਏ ਮੋਮਨ ਵਿਚ ਫ਼ਰਮਾਇਆ ਹੈ ਕਿ ਤੁਸਾਡਾ ਰੱਬ ਕਹਿੰਦਾ ਹੈ ਕਿ "ਮੈਨੂੰ ਪੁਕਾਰੋ, ਮੈਂ ਤੁਸਾਡੀ ਪੁਕਾਰ ਕਬੂਲ ਕਰਾਂਗਾ।" ਫਿਰ ਸੂਰਾਏ ਬਕਰ ਵਿਚ ਫ਼ਰਮਾਇਆ ਹੈ ਕਿ "(ਹੇ ਰਸੂਲ) ਜਦ ਕੋਈ ਮੇਰਾ ਬੰਦਾ ਮੇਰੀ ਬਾਬਤ ਤੇਰੇ ਪਾਸੋਂ ਪੁਛੇ ਤਾਂ ਤੂੰ ਉਸ ਨੂੰ ਦਸ ਦੇ ਕਿ ਮੈਂ ਉਸ ਦੇ ਪਾਸ ਹਾਂ ਤੇ ਉਹ ਜਦ ਪੁਕਾਰਦਾ ਹੈ ਤਾਂ ਮੈਂ ਉਸਦੀ ਪੁਕਾਰ ਨੂੰ ਸੁਣਦਾ ਹਾਂ ਤੇ ਉਸ ਨੂੰ ਕਬੂਲ ਕਰਦਾ ਹਾਂ।" ਅੰਜੀਲ ਵਿਚ ਹਜ਼ਰਤ ਮਸੀਹ ਵੀ ਇਹੋ ਫ਼ਰਮਾਂਦੇ ਹਨ ਕਿ ਵਿਸ਼ਵਾਸ ਰਖੋ ਉਹ ਸਭ ਚੀਜ਼ਾਂ ਜੋ ਤੁਸੀਂ ਪ੍ਰਾਰਥਨਾ ਵਿਚ ਮੰਗਦੇ ਹੋ ਤੁਹਾਨੂੰ ਮਿਲ ਗਈਆਂ ਤੇ ਉਹ ਤੁਸਾਨੂੰ ਮਿਲਣਗੀਆਂ।

"All things whatsoever ye pray and ask for, believe that you have received them, and ye shall have them".
(John XIV-13, 14)

ਫਿਰ ਫ਼ਰਮਾਇਆ ਕਿ "ਮੰਗੋ ਤੇ ਤੁਸਾਨੂੰ ਦਿਤਾ ਜਾਵੇਗਾ, ਤਲਾਸ਼ ਕਰੋ ਤੇ ਤੁਸੀਂ ਉਸ ਨੂੰ ਪਾ ਲਵੋਗੇ, ਖੜਕਾਓ ਤੇ ਤੁਸਾਨੂੰ ਦਰਵਾਜ਼ਾ ਖੋਲ੍ਹਿਆ ਜਾਵੇਗਾ; ਕਿਉਂ ਜੋ ਹਰ ਕੋਈ ਜੋ ਮੰਗਦਾ ਹੈ, ਪਾਂਦਾ ਹੈ, ਜੋ ਤਲਾਸ਼ ਕਰਦਾ ਹੈ ਉਹ ਢੂੰਡ ਲੈਂਦਾਹੈ ਤੇ ਜੋ ਉਸਨੂੰ ਖੜਕਾਉਂਦਾ ਹੈ ਉਸਨੂੰ ਖੋਲ੍ਹਿਆ ਜਾਂਦਾ ਹੈ।"

"Ask and it shall be given you, Seek and ye shall find it Knock, and it shall be opened unto you, for everyone that asketh receiveth, and he that seeketh findeth, and to him that knocketh, it shall be opened" (St-Math VII-7, 8).

ਪਰ ਦੇਖਣ ਵਿਚ ਆਂਵਦਾ ਹੈ ਕਿ ਲੋਕੀ ਹਜ਼ਾਰਾਂ ਮੰਗਾਂ ਮੰਗਦੇ ਹਨ ਤੇ ਉਹ ਸਾਰੀਆਂ ਪ੍ਰਵਾਨ ਨਹੀਂ ਹੁੰਦੀਆਂ। ਤਾਂ ਉਪਰ ਲਿਖਿਆਂ ਬਚਨਾਂ ਦਾ ਮਤਲਬ ਕੀ ਹੈ? ਅਸਾਂ ਵੇਖਣਾ ਹੈ ਕਿ ਉਹ ਕੇਹੜੀ ਪ੍ਰਾਰਥਨਾ ਹੈ ਜੋ ਕਬੂਲ ਹੋ ਜਾਂਦੀ ਹੈ ਤੇ ਉਹ ਕਿਸਤਰ੍ਹਾਂ ਕੀਤੀ ਜਾ ਸਕਦੀ ਹੈ ਤੇ ਹਰ ਇਕ ਪ੍ਰਾਰਥਨਾ ਕਬੂਲ ਕਿਉਂ ਨਹੀਂ ਹੁੰਦੀ।

ਪ੍ਰਾਰਥਨਾ ਜੋ ਪਾਪੀਆਂ ਦਾ ਉੱਧਾਰ ਕਰ ਸਕਦੀ ਹੈ ਤੇ ਅਧਿਭੂਤਕ ਅਧਿਆਤਮਕ ਤੇ ਅਧਿਦੇਵਕ ਰੋਗਾਂ ਦੀ ਨਵਿਰਤੀ ਕਰ ਸਕਦੀ ਹੈ ਉਹ ਕੇਵਲ ਐਸੀ ਪ੍ਰਾਰਥਨਾ ਹੈ ਜੋ ਭਗਵਾਨ ਪੁਰ ਪੂਰਨ ਵਿਸ਼ਵਾਸ਼ ਰਖਕੇ ਕੀਤੀ ਜਾਏ ਕਿ ਉਹ ਸਭ ਕੁਛ ਕਰਨ ਨੂੰ ਸਮਰਥ ਹੈ। ਸਾਡੇ ਖ਼ਿਆਲ ਜੋ ਹਾਲਾਂ ਤੀਕ ਜ਼ਬਾਨ ਪੁਰ ਨਹੀਂ ਆਏ, ਉਹ ਮਾਲਕ ਤੋਂ ਗੁੱਝੇ ਨਹੀਂ। ਉਹ ਘਟਾਂ ਘਟਾਂ ਤੇ

ਪਟਾਂ ਪਟਾਂ ਦੀ ਜਾਨਣ ਵਾਲਾ ਹੈ ਤੇ ਬੁਰਿਆਂ ਭਲਿਆਂ ਸਭ ਦੀ ਪੀੜਾਂ ਨੂੰ ਪਛਾਨਣ ਵਾਲਾ ਹੈ।

"ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥"

(ਚੌਪਈ ਪਾ: ੧੦)

ਕਿਸੀ ਤੀਬਰ ਇਛਿਆ ਦਾ ਉਤਪਤ ਹੋਣਾ ਹੀ ਪ੍ਰਾਰਥਨਾਂ ਦਾ ਅਸਲ ਸ਼ਕਲ ਵਿਚ ਬਣਨਾ ਹੈ। ਜੇਕਰ ਅਸੀਂ ਐਸੀਆਂ ਖ਼ਾਹਿਸ਼ਾਂ ਜ਼ਬਾਨ ਪੁਰ ਲਿਆਉਣ ਜਾਂ ਉਹਨਾਂ ਦੇ ਕਰਨ ਤੋਂ ਪਹਿਲਾਂ ਹੀ ਮਾਲਕ ਦੇ ਹਵਾਲੇ ਕਰ ਦੇਈਏ ਤਾਂ ਉਹਨਾਂ ਦੇ ਸਫਲ ਹੋਣ ਵਿਚ ਕੋਈ ਰੁਕਾਵਟ ਨਹੀਂ।

ਪ੍ਰਾਰਥਨਾ ਉਹ ਠੀਕ ਹੈ, ਜਿਸ ਵਿਚ ਬਿਰਹ ਤੇ ਤੜਪ ਹੋਵੇ ਤੇ ਜੋ ਸਬਰ ਤੇ ਪੂਰਨ ਠਹਿਰਾਉ ਨਾਲ ਪ੍ਰੇਮ ਭਰੇ ਦਿਲ ਤੋਂ ਅਤਿ ਗ਼ਰੀਬੀ ਤੇ ਨਿਮ੍ਰਤਾ ਦੀ ਜ਼ਬਾਨ ਤੋਂ ਨਿਕਲੇ–

"ਮਨ ਜਿਉ ਅਪੁਨੇ ਪ੍ਰਭ ਭਾਵਉ ॥
ਨੀਚਹੁ ਨੀਚੁ ਨੀਚੁ ਅਤਿ ਨਾਨ੍ਹਾ ਹੋਇ ਗਰੀਬੁ ਬੁਲਾਵਉ ॥"

(ਦੇਵ: ਮ: ੫, ੫੨੯–੮)

ਤੇ ਸਤਿਗੁਰ ਦੇ ਹੁਕਮਾਂ ਅਨੁਸਾਰ ਆਪਣਾ ਜੀਵਨ ਬਨਾਣ ਲਈ ਕੀਤੀ ਜਾਵੇ।

ਇਸ ਤਰ੍ਹਾਂ ਕਰਨ ਨਾਲ ਦਿਲੋਂ ਉਸਦੇ ਕੀਤੇ ਅਹਿਸਾਨਾਂ ਦਾ ਸ਼ੁਕਰਾਨਾ ਹੁੰਦਾ ਹੈ। ਪ੍ਰਾਰਥਨਾ ਵਿਚ ਜ਼ਬਾਨੀ ਜਮ੍ਹਾਂ ਖ਼ਰਚ ਕਰਨ ਨਾਲ,ਜਿਸ ਦਾ ਸਾਡੀ ਅਮਲੀ ਜ਼ਿੰਦਗੀ ਨਾਲ ਕੋਈ ਵਾਸਤਾ ਨਹੀਂ, ਦਿਲੀ ਸ਼ੁਕਰਾਨਾ ਨਹੀਂ ਹੋ ਸਕਦਾ, ਕਿਉਂ ਜੋ ਸਤਿਗੁਰ ਬਚਨ ਹੈ ਤੇ ਬਚਨ ਹੀ ਉਸਦਾ ਰੂਪ ਹੈ। ਓਹ ਬਚਨ ਵਿਚ ਹੀ ਸਮਾ ਰਿਹਾ ਹੈ।ਜੋ ਉਸਨੂੰ ਆਪਣੇ ਜੀਵਨ ਵਿਚ ਧਾਰਨ ਕਰਦਾ ਹੈ ਉਸ ਪੁਰ ਸਤਿਗੁਰ ਦੀ ਪ੍ਰਵਾਨਗੀ ਤੇ ਪਰਸੰਨਤਾ ਦੀ ਮੋਹਰ ਹੁੰਦੀ ਹੈ। ਉਹ ਇਹ ਫ਼ਰਮਾਂਦੇ ਹਨ ਕਿ ਜੇਕਰ ਤੁਸੀਂ ਮੇਰੇ ਨਾਲ ਪ੍ਰੇਮ ਕਰਦੇ ਹੋ ਤਾਂ ਮੇਰੇ ਹੁਕਮਾਂ ਪੁਰ ਫੁੱਲ ਚੜ੍ਹਾਓ।"

"ਸਤਿਗੁਰ ਬਚਨੁ ਬਚਨੁ ਹੈ ਨੀਕੋ ਗੁਰ ਬਚਨੀ ਅੰਮ੍ਰਿਤੁ ਪਾਵੈਗੋ"

(ਕਾਨੜਾ ਮ: ੪, ੧੩੧੧–੧੨)

"If ye love me, keep my commandments"

ਪ੍ਰਾਰਥਨਾ ਦੇ ਕਬੂਲ ਹੋਣ ਲਈ ਜ਼ਰੂਰੀ ਹੈ ਕਿ ਸਿਖ ਸਤਿਗੁਰ ਦੇ ਅੰਦਰ ਲੀਨ ਰਹੇ ਤੇ ਉਸਦੇ ਬਚਨ ਸਿਖ ਦੇ ਅੰਦਰ ਘਰ ਕਰ ਜਾਣ। ਫਿਰ ਉਹ ਜੋ ਮਰਜ਼ੀ ਹੈ ਮੰਗੇ ਉਹਨੂੰ ਉਹ ਦਿੱਤਾ ਜਾਂਦਾ ਹੈ। ਤੁਸੀਂ ਮਾਲਕ ਦੀ ਯਾਦ ਵਿਚ ਖ਼ੁਸ਼ੀ ਪ੍ਰਤੀਤ ਕਰੋ ਤਾਂ ਉਹ ਤੁਸਾਡੇ ਦਿਲ ਦੀਆਂ ਇਛਿਆ ਨੂੰ ਪੂਰਾ ਕਰੇਗਾ। ਹਜ਼ਰਤ ਮਸੀਹ ਇਹੋ ਫ਼ਰਮਾਂਦੇ ਹਨ:–

"If you abide in me, and my words abide in you, ye shall ask what ye will, and it shall be done unto you." (John, XV-7)

"Delight thyself also in the Lord, and He shall give thee the desires of thine heart" (psalm XXXVII-5)

ਜੇਕਰ ਤੁਸੀਂ ਆਪਣੇ ਕਸੂਰਾਂ ਨੂੰ ਬਖ਼ਸ਼ਾਣਾ ਚਾਹੁੰਦੇ ਹੋ ਤਾਂ ਤੁਸੀਂ ਪਹਿਲਾਂ ਹੋਰਨਾਂ ਦੇ ਕਸੂਰਾਂ ਨੂੰ ਬਖ਼ਸ਼ਕੇ ਪ੍ਰਾਰਥਨਾ ਲਈ ਖੜੇ ਹੋਵੋ।

"When ye stand praying, forgive if you have ought against any, that your father also which is in heaven may forgive you your tresspasses." (Mathew XI-73)

ਇਸ ਲਈ ਜਦ ਕਦੀ ਸਾਡੇ ਤੋਂ ਕੋਈ ਗੁਨਾਹ ਹੋ ਜਾਏ ਤੇ ਅਸੀਂ ਸਤਿਗੁਰ ਤੋਂ ਬਖ਼ਸ਼ਾਈਏ ਤਾਂ ਉਹ ਦਯਾ ਕਰਕੇ ਬਖ਼ਸ਼ ਤਾਂ ਦੇਂਦੇ ਹਨ, ਪਰ ਨਾਲ ਹੀ ਹਦਾਇਤ ਕਰਦੇ ਹਨ ਕਿ "ਖ਼ਬਰਦਾਰ! ਜਾ ਅੱਗੋਂ ਨਾ ਕਰੀਂ॥" ਯਸੂ ਮਸੀਹ ਸਾਹਿਬ ਨੇ ਜਦ ਇਕ ਇਸਤ੍ਰੀ ਨੂੰ ਪਰਾਏ ਮਰਦ ਨਾਲ ਸੰਜੋਗ ਕਰਨ ਦਾ ਪਾਪ ਬਖ਼ਸ਼ਿਆ ਤਾਂ ਫ਼ਰਮਾਇਆ "ਜਾ, ਅੱਗੋਂ ਪਾਪ ਨਾ ਕਰੀਂ।"

"Go and sin no more".

ਇਕ ਜਜ ਕਿਸੇ ਵੇਲੇ ਸਜ਼ਾ ਨੂੰ ਘਟਾ ਦੇਂਦਾ ਹੈ, ਪਰ ਇਸ ਨਾਲ ਮੁਲਜ਼ਮ ਦੀ ਇਖ਼ਲਾਕੀ ਬਿਹਤਰੀ ਦੀ ਸੂਰਤ ਦਾ ਬਨਣਾ ਜ਼ਰੂਰੀ ਨਹੀਂ, ਕਿਉਂ ਜੋ ਉਹ ਫਿਰ ਉਨ੍ਹਾਂ ਬੁਰੇ ਕਰਮਾਂ ਵਿਚ ਪੈ ਸਕਦਾ ਹੈ। ਪਰ ਅਲੌਕਿਕ ਇਖ਼ਲਾਕੀ ਕਾਨੂੰਨ ਜਿਸ ਦੁਆਰਾ ਸਤਿਗੁਰ ਇਕ ਪਾਪੀ ਨੂੰ ਉਸਦੇ ਪਾਪ ਬਖ਼ਸ਼ਦਾ ਹੈ, ਉਹ ਉਸਦੇ ਨਾਲ ਪਾਪ ਤੋਂ ਹਟਣ ਦਾ ਵੀ ਹੁਕਮ ਦਿੰਦਾ ਹੈ, ਤਾਂ ਜੋ ਜੀਵ ਪਾਪਾਂ ਤੋਂ ਹਟਕੇ ਉੱਚੇ ਰੂਹਾਨੀ ਮੰਡਲਾਂ ਵਿਚ ਜਾਣ ਦੇ ਕਾਬਲ ਹੋ ਜਾਏ।ਜੇਕਰ ਕੋਈ ਇਨਸਾਨ ਜ਼ਹਿਰ ਵੀ ਖਾਈ ਜਾਂਦਾ ਹੈ ਤੇ ਨਾਲਹੀ ਹਾਇ ਹਾਇ ਵੀ ਕਰੀ ਜਾਂਦਾ ਹੈ,ਤਾਂ ਕੀ ਫ਼ਾਇਦਾ!ਉਸਦਾ ਜ਼ਹਿਰ ਖਾਣ ਤੋਂ ਹਟਣਾ ਵੀ ਜ਼ਰੂਰੀ ਹੈ। ਦਿਲੋਂ ਉਸ ਖ਼ਾਸ ਕਰਮ ਤੋਂ ਘ੍ਰਿਣਾ ਦਾ ਨਾ ਹੋਣਾ ਤੇ ਖ਼ਾਲੀ ਜ਼ਬਾਨੀ ਪ੍ਰਾਰਥਨਾ ਕਰੀ ਜਾਣ ਦਾ ਕੀ ਲਾਭ ਹੋ ਸਕਦਾ ਹੈ!

ਆਪਣੇ ਜੀਵਨ ਨੂੰ ਸੱਚਾ ਤੇ ਸੁੱਚਾ ਬਨਾਣ ਦਾ ਲਗਾਤਾਰ ਜਤਨ ਹੀ ਇਕ ਲਗਾਤਾਰ ਸੱਚੀ ਪ੍ਰਾਰਥਨਾ ਹੈ ਜੋ ਮਾਲਕ ਦੀ ਦਯਾਨੂੰ ਉਭਾਰਦੀਹੈ ਤੇ ਜਿਸ ਕਰਕੇ ਉਸ ਦੀ ਪ੍ਰਵਾਨਗੀ ਦੀਆਂ ਬਰਕਤਾਂ (blessings) ਉਤਰਕੇ ਸਾਡੇ ਦਿਲਾਂ ਦੀਆਂ ਸੱਚੀਆਂ ਤੇ ਸੁੱਚੀਆਂ ਖ਼ਾਹਿਸ਼ਾਂ ਪੂਰਨ ਕਰਦੀਆਂ ਹਨ। ਮਾਲਕ ਜਾਂ ਸਤਿਗੁਰ ਤੋਂ ਕੇਵਲ ਜ਼ਬਾਨੀ ਤੌਰ ਪੁਰ ਮੰਗਣ ਨਾਲ ਹੀ "ਕਿ ਅਸੀਂ ਉਸ

ਨਾਲ ਪ੍ਰੇਮ ਕਰੀਏ" ਅਸੀਂ ਸਚ ਮੁਚ ਉਸ ਨਾਲ ਪਿਆਰ ਕਰਨ ਵਿਚ ਨਹੀਂ ਲਗ ਸਕਾਂਗੇ। ਪਰ ਜੇਕਰ ਅਸੀਂ ਸਚ ਮੁਚ ਸੱਚਾ ਤੇ ਪਵਿਤਰ ਜੀਵਨ ਬਨਾਣ ਲਈ ਸੁਚੇਤ ਹੋਕੇ ਪ੍ਰਾਰਥਨਾ ਕਰਾਂਗੇ ਤੇ ਨਾਲ ਹੀ ਆਪਣੇ ਜੀਵਨ ਨੂੰ ਉੱਚਾ ਤੇ ਸੁੱਚਾ ਬਨਾਣ ਦਾ ਜਤਨ ਕਰਾਂਗੇ ਤਾਂ ਸਾਡਾ ਜੀਵਨ ਉਸਦੇ ਸਾਂਚੇ ਵਿਚ ਢਲਣਾ ਸ਼ੁਰੂ ਹੋ ਜਾਵੇਗਾ, ਅਸੀਂ ਉਸ ਦੇ ਸਰੂਪ ਵਿਚ ਜਾਗਣ ਲਗ ਜਾਵਾਂਗੇ ਤੇ ਉਸਦੇ ਪ੍ਰੇਮ ਦੇ ਭਾਗੀ ਬਣ ਜਾਵਾਂਗੇ।

ਪ੍ਰਾਰਥਨਾ ਕਰਨ ਲਈ ਇਹ ਜ਼ਰੂਰੀ ਹੈ ਕਿ ਪਹਿਲਾਂ ਅਸੀਂ ਗੁਰੂ ਦੇ ਹੁਕਮ ਅੰਦਰ ਆਪਣੇ ਜੀਵਨ ਨੂੰ ਚਲਾਈਏ ਤੇ ਮਾਲਕ ਦੀ ਯਾਦ ਵਿਚ ਖ਼ੁਸ਼ੀ ਮਹਿਸੂਸ ਕਰੀਏ ਤੇ ਦੂਸਰੇ ਇਹ ਕਿ ਸਾਡੀਆਂ ਪ੍ਰਾਰਥਨਾ ਮਾਲਕ ਤੇ ਸਤਿਗੁਰ ਦੀ ਮਰਜ਼ੀ ਦੇ ਅਨੁਸਾਰ ਹੋਣ ਤੇ ਜਿਸ ਵਿਚ ਮਾਲਕ ਦੀ ਰਜ਼ਾ ਹੋਵੇ ਉਸ ਵਿਚ ਰਾਜ਼ੀ ਰਹੀਏ।

ਇਨਸਾਨ ਦੀ ਜ਼ਿੰਦਗੀ ਦਾ ਖ਼ਾਸਾ ਪ੍ਰੇਮ ਹੈ, ਜੋ ਦੇਣਾ ਜਾਣਦਾ ਹੈ, ਲੈਣਾ ਨਹੀਂ ਜਾਣਦਾ। ਮਾਲਕ ਨਾਲ ਪ੍ਰੇਮ ਕਰਨ ਕਰਕੇ ਉਸਦੀਆਂ ਸਭ ਤਾਕਤਾਂ ਦਾ ਵਾਰਸ ਬਣ ਜਾਂਦਾ ਹੈ, ਤੇ ਉਹਨਾਂ ਤਾਕਤਾਂ ਤੋਂ ਸਾਰੀ ਦੁਨੀਆਂ ਨੂੰ ਲਾਭ ਪਹੁੰਚਾਂਦਾ ਹੈ, ਪਰ ਸਭ ਤੋਂ ਬੇਨਿਆਜ਼ ਰਹਿੰਦਾ ਹੈ। ਸਾਡਾ ਕੰਮ ਮਾਲਕ ਨਾਲ ਪਿਆਰ ਕਰਨਾ ਹੈ, ਦੇਣਾ ਨਾ ਦੇਣਾ ਉਸ ਦਾ ਕੰਮ ਹੈ। ਸਾਡਾ ਕੰਮ ਉਸਦੀ ਰਜ਼ਾ ਵਿਚ ਖ਼ੁਸ਼ ਰਹਿਣਾ ਹੈ; ਇਸ ਲਈ ਸੰਤਾਂ ਦੇ ਨਜ਼ਦੀਕ ਦੁਆ ਮੰਗਣਾ ਕੁਫ਼ਰ ਸਮਝਿਆ ਗਿਆ ਹੈ। ਮੌਲਵੀ ਰੂਮ ਸਾਹਿਬ ਫ਼ਰਮਾਂਦੇ ਹਨ ਕਿ ਸੰਤ ਜਨ ਮਾਲਕ ਦੀ ਰਜ਼ਾ ਵਿਚ ਰਾਜ਼ੀ ਰਹਿੰਦੇ ਹਨ। ਉਹਨਾਂ ਦੇ ਨਜ਼ਦੀਕ ਇਹ ਦੁਆ ਕਰਨੀ ਕਿ 'ਹੇ ਅਲਾਹ! ਸਾਡੇ ਤੋਂ ਇਹ ਕਜ਼ਾ ਦੂਰ ਕਰ ਦੇ' ਕੁਫ਼ਰ ਸਮਝਿਆ ਜਾਂਦਾ ਹੈ।

کفر باشد نزد ایشاں کردن دعا - کاے الٰہ از ما بگرداں ایں قضا

## ਪ੍ਰਾਰਥਨਾ ਲਈ ਦਿਮਾਗ਼ੀ ਜਾਂ ਫ਼ਿਲਾਸਫ਼ੀ ਦੀਆਂ ਮੁਸ਼ਕਲਾਂ

ਕਈ ਲੋਕ ਇਹ ਸਮਝਣਾ ਚਾਹੁੰਦੇ ਹੋਣਗੇ ਕਿ ਜਦ ਮਾਲਕ ਸਾਡੀਆਂ ਸਭ ਜ਼ਰੂਰਤਾਂ ਨੂੰ ਜਾਣਦਾ ਹੈ ਫੇਰ ਇਹਨਾਂ ਲਈ ਉਸ ਨੂੰ ਕਹਿਣ ਦੀ ਕਿਉਂ ਲੋੜ ਹੈ।ਜਿਸ ਤਰ੍ਹਾਂ ਦੁਨੀਆਂ ਵਿਚ ਇਕ ਪਿਤਾ ਆਪਣੇ ਬਚੇ ਲਈ ਬਿਨਾਂ ਉਸ ਦੇ ਆਖੇ ਦੇ ਖ਼ੁਰਾਕ ਕਪੜਾ ਤੇ ਪੜ੍ਹਾਈ ਆਦਿ ਦਾ ਖ਼ਰਚ ਆਪਣੇ ਆਪ ਹੀ ਦੇਣ ਦਾ ਸਾਮਾਨ ਕਰਦਾ ਹੈ, ਫਿਰ ਜੇਕਰ ਸਾਡੇ ਮੰਗਣ ਪੁਰ ਹੀ ਉਸ ਨੇ ਕੁਛ ਦੇਣਾ ਹੈ ਤਾਂ ਅਸੀਂ ਬਾਜ਼ੀਆਂ ਜ਼ਰੂਰੀ ਚੀਜ਼ਾਂ ਤੋਂ ਆਪਣੀ ਅਨਗਹਿਲੀ ਤੇ

ਨਾ ਸਮਝੀ ਕਰਕੇ ਵਾਂਜੇ ਰਹਿ ਜਾਵਾਂਗੇ ਤੇ ਕਈ ਅਜੇਹੀਆਂ ਚੀਜ਼ਾਂ ਅਸੀਂ ਮੰਗ ਲਵਾਂਗੇ ਜੋ ਸਾਡੀ ਹਾਨੀ ਦਾ ਕਾਰਨ ਬਣ ਜਾਣਗੀਆਂ। ਅਸੀਂ ਰੋਜ਼ ਦੇ ਤਜਰਬੇ ਤੋਂ ਜਾਣਦੇ ਹਾਂ ਕਿ ਅਜੇਹੀਆਂ ਕਈ ਪ੍ਰਾਰਥਨਾ ਅਸਾਂ ਕੀਤੀਆਂ ਤੇ ਸਾਨੂੰ ਉਹ ਚੀਜ਼ਾਂ ਮਿਲ ਗਈਆਂ ਤੇ ਅਸੀਂ ਪਿਛੋਂ, ਜਦ ਉਹ ਦੁਖ ਦਾ ਕਾਰਣ ਬਣੀਆਂ, ਤਾਂ ਪਛਤਾਏ। ਸੋ ਜਿਸ ਤਰ੍ਹਾਂ ਪਿਤਾ ਚੰਗੀ ਤਰ੍ਹਾਂ ਜਾਣਦਾ ਹੈ ਕਿ ਉਸਦੇ ਬੱਚੇ ਲਈ ਕੀ ਜ਼ਰੂਰੀ ਤੇ ਚੰਗਾ ਹੈ, ਇਸੀ ਤਰ੍ਹਾਂ ਸਾਡਾ ਰੂਹਾਨੀ ਪਿਤਾ ਵੀ ਜਾਣਦਾ ਹੈ ਕਿ ਸਾਨੂੰ ਕੀ ਕੁਛ ਜ਼ਰੂਰੀ ਹੈ ਤੇ ਕੇਹੜੀਆਂ ਚੀਜ਼ਾਂ ਦੇ ਪਾਣ ਵਿਚ ਸਾਡਾ ਭਲਾ ਹੈ। ਮਹਾਤਮਾਂ ਜਨ ਇਹ ਜਾਣਦੇ ਹੋਏ ਵੀ ਕਿ ਮਾਲਕ ਸਾਡੀਆਂ ਸਭ ਜ਼ਰੂਰਤਾਂ ਨੂੰ ਜਾਣਦਾ ਹੈ, ਸਾਨੂੰ ਪ੍ਰਾਰਥਨਾ ਕਰਨ ਲਈ ਬਾਰ ਬਾਰ ਉਪਦੇਸ਼ ਕਰਦੇ ਰਹੇ।

"Your father knoweth what things ye have need of, before ye ask Him". (Math, VI-8)

ਵਡੀ ਵਡਿਆਈ ਬੁਝੈ ਸਭਿ ਭਾਉ ॥ (ਆਸਾ ਮ: ੧, ੪੬੪-੧੧)

ਘਟ ਘਟ ਕੇ ਪਟ ਪਟ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥
(ਸ੍ਰੀ ਮੁਖਵਾਕ ਪਾਤਿਸ਼ਾਹੀ ੧੦)

ਉਹ ਸਾਡੀ ਹਦਾਇਤ ਲਈ ਨਿਕੀਆਂ ਨਿਕੀਆਂ ਪ੍ਰਾਰਥਨਾ ਦੇ ਨਮੂਨੇ ਸਾਨੂੰ ਦੇਂਦੇ ਰਹੇ ਜੋ ਇਸੀ ਲੇਖ ਵਿਚ ਪਿਛੇ ਦਿਤੇ ਜਾ ਰਹੇ ਹਨ। ਇਨ੍ਹਾਂ ਪ੍ਰਾਰਥਨਾ ਕਰਨ ਦੀ ਇਹ ਗ਼ਰਜ਼ ਹੈ ਜੋ ਅਸੀਂ ਆਪਣੀਆਂ ਜ਼ਰੂਰਤਾਂ ਨੂੰ ਅਨੁਭਵ ਕਰਦੇ ਹੋਏ ਉਹਨਾਂ ਦੇ ਪਾਣ ਲਈ ਤਿਆਰ ਰਹੀਏ ਤੇ ਉਹਨਾਂ ਦੇ ਪਾਵਣ ਪੁਰ ਸ਼ੁਕਰ ਗੁਜ਼ਾਰੀਏ। ਉਹ ਸਾਨੂੰ ਆਪਣੀਆਂ ਜ਼ਰੂਰਤਾਂ ਦੇ ਪਾਣ ਲਈ ਪ੍ਰਾਰਥਨਾ ਕਰਨ ਦੀ ਹਦਾਇਤ ਕਰਦੇ ਹਨ ਤੇ ਬਚਿਆਂ ਦੀ ਤਰ੍ਹਾਂ ਪੂਰੀ ਸਾਦਗੀ ਤੇ ਪੂਰਨ ਵਿਸ਼ਵਾਸ ਸਹਿਤ ਪ੍ਰਾਰਥਨਾ ਕਰੀ ਜਾਣ ਲਈ ਫ਼ਰਮਾਂਦੇ ਹਨ।

ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਇ ॥
(ਆਸਾ ਮ: ੪, ੪੫੦-੪)

ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ ॥
(ਕਲਿਆਨ ਮ: ੪, ੧੩੨੧-੪)

ਜੇਕਰ ਸਾਡੀਆਂ ਪ੍ਰਾਰਥਨਾਂ ਕਿਸੀ ਦੁਖ ਦੀ ਨਵਿਰਤੀ ਲਈ ਕਬੂਲ ਨਾ ਵੀ ਹੋਣ, ਤਾਂ ਇਤਨਾਂ ਤਾਂ ਜ਼ਰੂਰੀ ਹੁੰਦਾ ਹੈ ਕਿ ਸਾਡੇ ਅੰਦਰ ਦੁਖ ਦੇ ਸਹਿਣ ਲਈ ਬਲ ਵਧ ਜਾਂਦਾ ਹੈ ਤੇ ਆਪਣੀ ਸਮਰਥਾ ਦਾ ਪਤਾ ਲੱਗ ਜਾਂਦਾ ਹੈ। ਕਈ ਵਾਰ ਉਹ ਉਪਾਉ ਸੁਝ ਜਾਂਦੇ ਹਨ, ਜਿਨ੍ਹਾਂ ਕਰਕੇ ਉਹਨਾਂ ਦੁਖਾਂ ਤੇ ਕਸ਼ਟਾਂ ਦੀ ਨਵਿਰਤੀ ਹੋ ਜਾਂਦੀ ਹੈ।

# ਪ੍ਰਾਰਥਨਾ ਲਈ ਹਿਰਦੇ ਦੀ ਧਰਤੀ ਅਤੇ ਅੰਤਰਮੁਖ ਮੁਸ਼ਕਲਾਂ

ਪ੍ਰਾਰਥਨਾ ਕਰਨ ਤੋਂ ਪਹਿਲਾਂ ਪ੍ਰਾਰਥਨਾ ਲਈ ਹਿਰਦੇ ਦੀ ਧਰਤੀ ਦਾ ਤਿਆਰ ਕਰਨਾ ਜ਼ਰੂਰੀ ਹੈ।ਇਸ ਦਾ ਇਹ ਉਪਾਉ ਹੈ ਕਿ ਪ੍ਰਾਰਥਨਾ ਸਤਕਾਰ ਤੇ ਨਿਮਰਤਾ ਵਾਲੀ ਭਗਤੀ ਭਾਵ ਸਹਿਤ ਕੀਤੀ ਜਾਏ। ਗੁਰੂ ਅੰਗਦ ਸਾਹਿਬ ਫ਼ਰਮਾਂਦੇ ਹਨ ਕਿ ਉਹ ਮਾਲਕ ਸਭ ਕੁਛ ਜਾਣਦਾ ਹੈ ਤੇ ਹਰ ਤਰ੍ਹਾਂ ਕਰਨ ਕਾਰਨ ਹੈ। ਉਹ ਆਪੇ ਹੀ ਕੰਮ ਰਾਸ ਕਰ ਦੇਣ ਨੂੰ ਸਮਰੱਥ ਹੈ। ਉਸ ਅਗੇ ਖੜੇ ਹੋ ਕੇ ਅਰਥਾਤ ਅਦਬ ਨਾਲ ਅਰਦਾਸ ਕਰੋ:–

"ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥
ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ ॥"

(ਵਾਰ ਮਾਰੂ ਮ: ੨, ੧੦੯੩-੮)

ਗੁਰੂ ਅਰਜਨ ਸਾਹਿਬ ਵੀ ਫ਼ਰਮਾਂਦੇ ਹਨ ਕਿ ਦੋਵੇਂ ਹਥ ਜੋੜ ਕੇ ਅਰਦਾਸ ਕਰੋ:–

"ਦੁਇ ਕਰ ਜੋਰਿ ਕਰਉ ਅਰਦਾਸਿ ॥" (ਭੈਰਉ ਮ: ੫, ੧੧੫੨-੬)

ਪ੍ਰਾਰਥਨਾ ਵਿਚ ਦੂਸਰੀ ਅਵਸ਼ਕਤਾ ਸਾਨੂੰ ਮਨ ਦੀ ਦੌੜ ਦੁੱਪ ਨੂੰ ਰੋਕ ਕੇ ਚੁਪ ਚਾਪ ਕਰਾਣ ਦੀ ਹੈ ਤੇ ਅੰਤਰ ਮੁਖ ਕੋਈ ਟਿਕਾਣਾ ਕਾਇਮ ਕਰਨ ਦੀ ਹੈ, ਜਿਸ ਥਾਂ ਉਸ ਨੂੰ ਬਾਰ ਬਾਰ ਰੋਕ ਕੇ ਬਿਠਾਣਾ ਹੁੰਦਾ ਹੈ। ਜਦ ਤੀਕ ਇਹ ਟਿਕਾਣਾ ਕਾਇਮ ਨਹੀਂ ਹੁੰਦਾ, ਮਨ ਦੇ ਹੱਥੋਂ ਜਗਿਆਸੂ ਤੇ ਅੰਤਰ ਮੁਖ ਸਾਧਕ ਸ਼ੁਰੂ ਸ਼ੁਰੂ ਵਿਚ ਰੋ ਉਠਦੇ ਹਨ। ਐਸੇ ਵਕਤ ਵਿਚ ਜਦ ਅਸੀਂ ਬਾਹਰਲੀ ਦੁਨੀਆਂ ਤੋਂ ਹਟ ਕੇ ਇਕ ਹੋਰ ਨਾ ਨਜ਼ਰ ਆਵਣ ਵਾਲੀ ਦੁਨੀਆਂ ਵਿਚ ਧਿਆਨ ਨੂੰ ਜਮਾਂਦੇ ਹਾਂ, ਉਸ ਵੇਲੇ ਦਬੇ ਦਬਾਏ ਸੰਕਲਪ ਵਿਕਲਪ ਤੇ ਆਪਣੀਆਂ ਊਣਤਾਈਆਂ ਦੇ ਡਰ ਬੇਇਖ਼ਤਿਆਰ ਸਾਡੇ ਅੰਦਰ ਫ਼ੁਰ ਆਂਵਦੇ ਹਨ। ਇਹਨਾਂ ਨੂੰ ਜਾਂ ਤਾਂ ਵਕਤ ਦੇਕੇ ਵਿਚਾਰ ਪੂਰਬਕ ਸੁਲਝਾਇਆ ਜਾਏ ਜਾਂ ਪ੍ਰਾਰਥਨਾ ਦੁਵਾਰਾ ਉਹਨਾਂ ਨੂੰ ਹਟਾਇਆ ਜਾਏ।

ਇਹਨਾਂ ਸਾਰੀਆਂ ਮੁਸ਼ਕਲਾਂ ਦੇ ਦੂਰ ਕਰਨ ਦਾ ਸਭ ਤੋਂ ਹੱਛਾ ਤਰੀਕਾ ਆਪਣੇ ਮੁਰਸ਼ਦ ਜਾਂ ਗੁਰੂ ਨੂੰ ਅੰਤਰ ਮੁਖ ਸਨਮੁਖ ਬਿਠਾਣਾ ਹੈ(ਦੇਖੋ ਧਿਆਨ ਦਾ ਪ੍ਰਕਰਣ) ਤੇ ਉਸ ਵਿਚ ਧਿਆਨ ਨੂੰ ਜੋੜ ਕੇ ਲਿਵ ਨੂੰ ਲਗਾਣਾ ਹੈ,ਕਿਉਂ ਜੋ ਇਹੋ ਜਹੀ ਇਕਤਾਰ ਪ੍ਰਾਰਥਨਾ ਹੀ ਸਾਡੇ ਮਾਲਕ ਦੇ ਵੱਲ ਜਾਣ ਦੇ ਰਸਤੇ ਨੂੰ ਖੋਲ੍ਹਦੀ ਹੈ ਤੇ ਸਾਨੂੰ ਉਸ ਦੀ ਅਪਾਰ ਦਯਾ ਦਾ ਭਾਗੀ ਬਣਾਂਦੀ ਹੈ।

ਅੰਤਰ ਮੁਖ ਪ੍ਰਾਰਥਨਾ ਵਿਚ ਕਈ ਵਾਰ ਸਾਧਕ ਮੁਸ਼ਕਲਾਂ ਵਿਚ ਫਸ ਜਾਂਦਾ ਹੈ। ਉਸ ਦੀਆਂ ਪ੍ਰਾਰਥਨਾ ਦੇ ਜੁਵਾਬ (Response) ਨਾ ਆਵਣ ਕਰਕੇ ਉਹ ਮਹਿਸੂਸ ਕਰਨ ਲਗ ਜਾਂਦਾ ਹੈ ਕਿ ਉਸ ਦੀਆਂ ਪ੍ਰਾਰਥਨਾ ਵਿਚ ਕੋਈ ਅਸਲੀਅਤ ਨਹੀਂ। ਮਾਲਕ ਦੀ ਹਜ਼ੂਰੀ ਤੋਂ ਦੂਰ ਹੋ ਕੇ ਸਾਧਕ ਆਪਣੇ ਆਪ ਨੂੰ ਇਕ ਸੁੰਨ ਵਿਚ ਅੰਦਰੋਂ ਬੋਲਦਾ ਭਾਸਦਾ ਹੈ। ਕਈ ਸਾਧਕ ਕੇਵਲ ਵਿਚਾਰ ਤੋਂ ਕੰਮ ਲੈਂਦੇ ਹਨ ਕਿ ਮਾਲਕ ਸਾਨੂੰ ਦੇਖਦਾ ਹੈ,ਭਾਵੇਂ ਅਸੀਂ ਉਸਨੂੰ ਨਹੀਂ ਦੇਖ ਸਕਦੇ। ਇਹ ਖ਼ਿਆਲੀ ਆਸਰਾ ਕਾਇਮ ਨਹੀਂ ਰਹਿੰਦਾ। ਅਸੀਂ ਅੱਖਾਂ ਬੰਦ ਕਰਕੇ ਆਪਣੇ ਅੰਦਰ ਸੁੰਨ ਦੇ ਅੰਧੇਰੇ ਨੂੰ ਮਹਿਸੂਸ ਕਰਦੇ ਹਾਂ ਤੇ ਉਸ ਤੋਂ ਪਾਰ ਸਾਨੂੰ ਕੁਛ ਨਜ਼ਰ ਨਹੀਂ ਆਂਵਦਾ। ਉਸ ਚੁਪ ਨੂੰ ਆਪਣੀ ਪ੍ਰਾਰਥਨਾ ਦਾ ਜੁਵਾਬ (Response) ਸਮਝਦੇ ਹਨ ਤੇ ਉਸ ਚੁਪ (silence) ਵਿਚ ਇੰਦਰੇ ਕੰਮ ਕਰਨੋਂ ਰਹਿ ਜਾਂਦੇ ਹਨ ਤੇ ਉਸ ਗੁੰਮ ਜੇਹੀ ਹਾਲਤ ਵਿਚ ਸਾਧਕ ਇਹ ਮਹਿਸੂਸ ਕਰਦਾ ਹੈ ਕਿ ਉਹ ਰਾਹ ਗੁੰਮ ਕਰ ਗਿਆ ਹੈ। ਇਸ ਨਿਰਾਸਤਾ ਦੇ ਆਲਮ ਵਿਚ ਉਹ ਕੇਵਲ ਭਰੋਸੇ ਪੁਰ ਚਲਣਾ ਚਾਹੁੰਦਾ ਹੈ, ਪਰ ਢਹਿ ਢਹਿ ਪੈਂਦਾ ਹੈ। ਇਹ ਵਕਤ ਬੜਾ ਨਾਜ਼ਕ ਹੁੰਦਾ ਹੈ, ਜਿਥੋਂ ਨਿਕਲਣ ਲਈ ਕਿਸੀ ਆਮਲ ਦੀ ਹਦਾਇਤ ਦੀ ਲੋੜ ਪੈਂਦੀ ਹੈ। ਇਹਨਾਂ ਮੁਸ਼ਕਲਾਂ ਤੋਂ ਛੁਟ ਸਾਡੇ ਅੰਦਰ ਰੁੱਖਾਪਨ ਜੇਹਾ ਆ ਜਾਂਦਾ ਹੈ। ਸਾਡਾ ਚਿਤ ਪ੍ਰਾਰਥਨਾ ਕਰਨ ਨੂੰ ਹੀ ਨਹੀਂ ਚਾਹੁੰਦਾ। ਜੇਕਰ ਚਿਤ ਜ਼ਬਰਦਸਤੀ ਪ੍ਰਾਰਥਨਾ ਕਰਨੀ ਚਾਹੇ ਵੀ ਤਾਂ ਉਹ ਚਾਹ ਜਲਦੀ ਹੀ ਜਾਂਦੀ ਰਹਿੰਦੀ ਹੈ। ਇਸ ਰੁੱਖੇਪਨ ਤੇ ਅੰਤਰ ਮੁਖ ਅੰਧੇਰੇ ਵਿਚੋਂ ਸਾਧਕਾਂ ਨੂੰ ਮੁਦਤਾਂ ਗੁਜ਼ਰਨਾ ਪੈਂਦਾ ਹੈ ਤੇ ਕਈ ਵਾਰ ਇਹ ਮੁਸ਼ੱਕਤਾਂ ਅਫਲ ਚਲੀਆਂ ਜਾਂਦੀਆਂ ਹਨ, ਕਿਉਂ ਜੋ ਮਾਲਕ ਦਾ ਟਿਕਾਣਾ ਜ਼ਾਹਿਰ ਨਹੀਂ ਹੁੰਦਾ। ਇਹ ਅੰਤਰ ਮੁਖ ਕਾਲ ਮਾਇਆ ਦੇ ਧੋਖੇ ਸਾਧਕ ਨੂੰ ਗੁਮਰਾਹ ਕਰਦੇ ਹਨ। ਇਹਨਾਂ ਰੁਕਾਵਟਾਂ ਦੇ ਦੂਰ ਕਰਨ ਦਾ ਇਲਾਜ ਵੀ ਅੰਤਰ ਮੁਖ ਮੁਰਸ਼ਦ ਦੇ ਧਿਆਨ ਦਾ ਕਾਇਮ ਕਰਨਾ ਹੈ, ਜੋ ਸਾਡੀ ਇਕਾਗ੍ਰਤਾ ਦੀ ਪ੍ਰਾਪਤੀ ਦੀ ਪੂਰਨ ਜੁਗਤੀ ਹੈ।

## ਪ੍ਰਾਰਥਨਾਂ ਦੀਆਂ ਤਿੰਨ ਕਿਸਮਾਂ

ਪ੍ਰਾਰਥਨਾ ਤਿੰਨ ਤਰ੍ਹਾਂ ਕੀਤੀ ਜਾਂਦੀ ਹੈ। ਇਕ ਤਾਂ ਜ਼ਬਾਨੀ (Vocal) ਜਿਸ ਵਿਚ ਜ਼ਬਾਨ ਨਾਲ ਉਚਾਰਨ ਕਰਨਾ ਹੁੰਦਾ ਹੈ। ਇਸ ਵਿਚ ਆਮ ਲੋਕ ਧਰਮ ਪੁਸਤਕਾਂ ਦੀਆਂ ਨਿਯਤ ਕੀਤੀਆਂ ਪ੍ਰਾਰਥਨਾਂ ਦੇ ਬਚਨ ਦੁਹਰਾਂਦੇ ਹਨ ਜਾਂ ਕਿਸੀ ਸੰਤ ਮਹਾਤਮਾਂ ਦੀ ਕੀਤੀ ਪ੍ਰਾਰਥਨਾ ਦਾ ਉਚਾਰਨ ਕਰਦੇ ਹਨ। ਕਈ ਲੋਕਾਂ ਦਾ ਇਹ ਖ਼ਿਆਲ ਹੈ ਕਿ ਐਸੀ ਪ੍ਰਾਰਥਨਾ ਦਾ ਉਚਾਰਨ

ਇਤਨਾ ਲਾਭਦਾਇਕ ਨਹੀਂ, ਕਿਉਂ ਜੋ ਉਹ ਉਨ੍ਹਾਂ ਮਹਾਤਮਾਂ ਦੇ ਦਿਲੀ ਜਜ਼-ਬਾਤ ਦਾ ਨਕਸ਼ਾ ਹਨ।ਪ੍ਰਾਰਥਨਾ ਤਾਂ ਹਰ ਇਕ ਦਿਲ ਦੀ ਆਪੋ ਆਪਣੀ ਅਵਾਜ਼ ਹੈ। ਜਦ ਤੀਕ ਸਾਡੀ ਪ੍ਰਾਰਥਨਾ ਦਾ ਹਰ ਇਕ ਜਜ਼ਬਾ ਸਾਡੇ ਦਿਲੋਂ ਨਹੀਂ ਉਭਰਦਾ, ਉਸਦਾ ਸਾਨੂੰ ਬਹੁਤ ਘਟ ਲਾਭ ਹੋ ਸਕਦਾ ਹੈ। ਇਹ ਤਾਂ ਇਸੀ ਤਰ੍ਹਾਂ ਦਾ ਲੇਖਾ ਬਣ ਜਾਂਦਾ ਹੈ,ਜਿਸ ਤਰ੍ਹਾਂ ਕੋਈ ਕਿਸੀ ਦੇ ਕਪੜੇ ਪਾ ਲਵੇ ਤਾਂ ਉਹ ਉਸਨੂੰ ਫਬਦੇ ਨਹੀਂ। ਸੰਤਾਂ ਮਹਾਤਮਾਂ ਦੀਆਂ ਪ੍ਰਾਰਥਨਾਂ ਸਾਡੇ ਲਈ ਨਮੂਨੇ ਦਾ ਕੰਮ ਦੇਂਦੀਆਂ ਹਨ ਤਾਂ ਜੋ ਵੈਸੇ ਹੀ ਜਜ਼ਬਾਤ ਸਾਡੇ ਦਿਲੋਂ ਨਿਕਲਣ ਤੇ ਇਸ ਤਰ੍ਹਾਂ ਅੰਦਰੋਂ ਉਹ ਪ੍ਰਾਰਥਨਾਵਾਂ ਉਚਾਰਨ ਕਰਨ ਕਰਕੇ ਸਾਡੇ ਅੰਦਰ ਆਪਣਾ ਅਸਰ ਪਾਉਣ।ਉਨ੍ਹਾਂ ਆਦਰਸ਼ਕ ਪ੍ਰਾਰਥਨਾਵਾਂ ਦਾ ਤੁਸੀਂ ਇਸ ਤਰ੍ਹਾਂ ਉਚਾਰਨ ਕਰੋ, ਕਿ ਉਸਦਾ ਇਕ ਇਕ ਲਫ਼ਜ਼ ਤੇ ਭਾਵ ਸਾਡਾ ਆਪਣਾ ਜਜ਼ਬਾ ਹੋਕੇ ਨਿਕਲੇ—

ਪ੍ਰਾਰਥਨਾ ਦੀ ਦੂਜੀ ਕਿਸਮ ਦਿਮਾਗ਼ੀ (mental) ਹੈ, ਜਿਸ ਵਿਚ ਜ਼ਬਾਨ ਦੀ ਲੋੜ ਨਹੀਂ। ਇਸ ਵਿਚ ਧਿਆਨ ਨੂੰ ਟਿਕਾਣ ਦੀ ਜ਼ਰੂਰਤ ਹੈ। ਸੋ ਇਸ ਪ੍ਰਾਰਥਨਾ ਤੋਂ ਪਹਿਲਾਂ ਮਾਲਕ ਦੀ ਹਜ਼ੂਰੀ ਨੂੰ ਜੋ ਪਰਿ ਪੂਰਨ ਹੈ ਮਹਿਸੂਸ ਕਰੋ,ਉਸਦੀ ਸਹਾਇਤਾ ਦੇ ਜਾਚਕ ਬਣੋ ਤੇ ਉਸੀ ਰੰਗ ਵਿਚ ਪ੍ਰਾਰਥਨਾ ਕਰੋ।ਇਸ ਲਈ ਖ਼ਿਆਲਾਤ ਦੇ ਇਕਾਗਰ ਕਰਨ(Concentration)ਦੀ ਲੋੜ ਹੁੰਦੀ ਹੈ, ਜਿਸ ਲਈ ਸਭ ਪਾਸਿਓਂ ਹਟਕੇ ਮਾਲਕ ਜਾਂ ਸਤਿਗੁਰ ਦੀ ਹਜ਼ੂਰੀ ਵਿਚ ਹੋਣਾ ਪੈਂਦਾ ਹੈ। ਫਿਰ ਤੁਸੀਂ ਆਪਣੇ ਦਿਲੀ ਜਜ਼ਬਿਆਂ ਨੂੰ ਉਸ ਮਹਾਨ ਸ਼ਕਤੀ ਅਗੇ ਪੇਸ਼ ਕਰੋ,ਜਿਸ ਵਿਚ ਭਗਤੀ ਭਾਵ ਵਿਚ ਰੰਗੇ ਸ਼ੁਕਰਾਨੇ ਤੇ ਆਪਣੀਆਂ ਕਮਜ਼ੋਰੀਆਂ ਦਾ ਇਕਰਾਰ (Confessions) ਤੇ ਸਹਾਇਤਾ ਲਈ ਪ੍ਰਾਰਥਨਾ ਹੋਵੇ।ਇਸਤਰ੍ਹਾਂ ਆਪਣੇ ਦਿਲ ਨੂੰ ਖੋਲ੍ਹਕੇ ਮਾਲਕ ਅਗੇ ਰਖ ਦਿਓ। ਇਹ ਸਭ ਕੁਛ ਕਾਮਯਾਬੀ ਨਾਲ ਕਰਨ ਲਈ ਧੀਰਜ ਤੇ ਸਾਬਤ ਕਦਮੀ ਦੀ ਲੋੜ ਹੈ।ਇਹ ਜਲਦ ਬਾਜ਼ੀ ਦਾ ਕੰਮ ਨਹੀਂ,ਜਿਸਤਰ੍ਹਾਂਕਿਸੀ ਸਤਾਰਦੇ ਬਜਾਣ ਜਾਂ ਨਕਾਸ਼ੀਦੇ ਕੰਮ ਸਿਖਣਲਈ ਸਮੇਂਤੇਪ੍ਰੈਕਟਿਸ(ਅਭਿਆਸ) ਕਰਨ ਦੀ ਲੋੜ ਹੁੰਦੀ ਹੈ।ਪਹਿਲਾਂ ਪਹਿਲਾਂ ਮਨ ਇਸ ਪਾਸੇ ਲਗਦਾ ਹੀ ਨਹੀਂ, ਪਰ ਮਾਲਕ ਦੀਯਾਦ ਤੇ ਸਤਿਗੁਰ ਦੇ ਧਿਆਨ ਕਰਕੇ ਇਹ ਖੜ੍ਹਾਹੋਕੇ ਕਾਮਯਾਬੀ ਹਾਸਲ ਕਰਦਾ ਹੈ। ਜਦ ਸਾਧਕ ਨੂੰ ਜ਼ਬਾਨੀ ਤੇ ਦਿਮਾਗ਼ੀ ਤੌਰ ਪੁਰ ਪ੍ਰਾਰਥਨਾ ਕਰਕੇ ਕੁਛਉੱਨਤੀਹੋਜਾਏ ਤਾਂ ਉਸਨੂੰ ਪ੍ਰਾਰਥਨਾ ਕਰਨ ਤੋਂ ਮਗਰੋਂ ਥੋੜਾ ਵਕਤ ਇੰਤਜ਼ਾਰ ਵਿਚ ਰਹਿਕੇ ਉਸਦੀ ਦਯਾ ਭਰੀ ਰਜ਼ਾ ਨੂੰ ਲੋਚਣਾ ਚਾਹੀਦਾ ਹੈ।ਜਦ ਇਹ ਅਭਿਆਸ ਬਣਜਾਏ ਤਾਂ ਉਸਦੇ ਆਤਮਾ ਅੰਦਰ ਸ਼ਾਂਤੀ ਤੇ ਰਸ ਭਰੀ ਖ਼ੁਸ਼ੀ

ਦੀਆਂ ਰੌਆਂ ਆਂਵਦੀਆਂ ਮਾਲੂਮ ਹੋਣ ਲਗ ਜਾਂਦੀਆਂ ਹਨ ਤੇ ਮਨ ਨੂੰ ਸੁਖ ਪ੍ਰਤੀਤ ਹੁੰਦਾ ਹੈ। ਉਹ ਇਸ ਰਸ ਨੂੰ ਮਾਣਕੇ ਫਿਰ ਦੌੜਦਾ ਨਹੀਂ। ਇਹ ਉਸ ਮਾਲਕ ਤੇ ਸਤਿਗੁਰ ਦੀ ਦਯਾ ਦੇ ਆਵਣ ਦੀਆਂ ਨਿਸ਼ਾਨੀਆਂ ਹੁੰਦੀਆਂ ਹਨ। ਆਮ ਲੋਕ ਇਸ ਪ੍ਰਾਪਤੀ ਨੂੰ ਹੀ ਸਭ ਕੁਛ ਸਮਝ ਲੈਂਦੇ ਹਨ, ਪਰ ਸਾਧਕ ਨੂੰ ਇਸ ਦੀ ਪ੍ਰਾਪਤੀ ਪੁਰ ਮਾਲਕ ਦਾ ਸ਼ੁਕਰਾਨਾ ਕਰਨਾ ਚਾਹੀਦਾ ਹੈ ਤੇ ਹੋਰ ਵਧੇਰੇ ਮਿਲਾਪ ਦੀਆਂ ਬਰਕਤਾਂ ਲਈ ਯਾਚਨਾ ਕਰਨੀ ਚਾਹੀਦੀ ਹੈ। ਐਸੀ ਇਕਾ-ਗਰਤਾ ਵਿਚ ਸਾਧਕ ਕਦੀ ਕਦੀ ਅਸਥੂਲ ਦੇਹ ਦੀ ਕੈਦ ਤੋਂ ਉਪਰ ਹੋਕੇ ਸਤਿਗੁਰ ਤੇ ਮਾਲਕ ਦੀ ਹਜ਼ੂਰੀ ਵਿਚ ਚਲਿਆ ਜਾਂਦਾ ਹੈ, ਜਿਥੋਂ ਸਭ ਬਰਕਤਾਂ ਮਿਲਦੀਆਂ ਹਨ ਤੇ ਉਹ ਉਹ ਅਲੌਕਿਕ ਨਜ਼ਾਰੇ ਉਸਦੇ ਦੇਖਣ ਵਿਚ ਆਂਵਦੇ ਹਨ ਜੋ ਬਿਆਨ ਕਰਨੇ ਅਸੰਭਵ ਹਨ। ਸਾਧਕ ਨੂੰ ਭਾਸਦਾ ਹੈ ਕਿ ਉਹ ਇਹ ਜਿਸਮ ਨਹੀਂ ਰਿਹਾ, ਉਹ ਇਕ ਨਵੀਂ ਬਾਦਸ਼ਾਹਤ ਵਿਚ ਦਾਖ਼ਲ ਹੋ ਗਿਆ ਹੈ ਤੇ ਰੂਹਾਨੀ ਮੰਡਲਾਂ ਵਿਚ ਉਡਾਰੀਆਂ ਮਾਰਦਾ ਹੋਇਆ ਉਹ ਜੀਂਵਦੇ ਜੀ ਉਨ੍ਹਾਂ ਮੰਡਲਾਂ ਦਾ ਵਾਸੀ ਬਣ ਜਾਂਦਾ ਹੈ। ਸਾਧਕ ਆਪਣੇ ਪ੍ਰੀਤਮ ਦੇ ਸਨਮੁਖ ਹੋਕੇ ਉਸਦੇ ਦੀਦਾਰ ਦੇ ਰਸ ਨੂੰ ਮਾਣਦਾ ਹੈ ਤੇ ਉਸਦੀ ਅਲੌਕਿਕ ਕਸ਼ਿਸ਼ ਨਾਲ ਖਿਚਿਆ ਹੋਇਆ ਦਿਲ ਦਿਮਾਗ਼ ਤੇ ਆਤਮਾ ਉਸਦੇ ਰੰਗ ਵ੍ਰਿਚ ਰੰਗੇ ਜਾਂਦੇ ਹਨ। ਇਹੋ ਜੇਹੀ ਹਾਲਤ ਨੂੰ ਰੂਹਾਨੀ (Mystical) ਪ੍ਰਾਰਥਨਾ ਕਹਿ ਸਕਦੇ ਹਾਂ ਜਿਸ ਦਾ ਜ਼ਿਕਰ ਸੰਤ ਮਹਾਤਮਾਂ ਕਰਦੇ ਰਹੇ ਤੇ ਹੁਣ ਵੀ ਇਹੋ ਜੇਹੇ ਸਾਧਕ ਦੇਖਣ ਸੁਣਨ ਵਿਚ ਆਂਵਦੇ ਹਨ ਜੋ ਐਸੀ ਪ੍ਰਾਰਥਨਾ ਦੇ ਰੰਗ ਨੂੰ ਮਾਣਦੇ ਹਨ। ਇਸਦਾ ਪਾਣਾ ਮਾਲਕ ਤੇ ਸਤਿਗੁਰ ਦੀ ਖ਼ਾਸ ਦਯਾ ਤੇ ਮੇਹਰ ਕਰਕੇ ਹੀ ਹੋ ਸਕਦਾ ਹੈ। ਇਸ ਵਿਚ ਸਾਧਕ ਦੇ ਆਪਣੇ ਪੁਰਸ਼ਾਰਥ ਦਾ ਦਖ਼ਲ ਨਹੀਂ ਹੁੰਦਾ। ਇਸ ਕਿਸਮ ਦਾ ਖਿਨ ਮਾਤਰ ਅਨੁਭਵ ਵੀ ਸਾਡੇ ਅੰਦਰ ਮਾਲਕ ਤੇ ਸਤਿਗੁਰ ਪੁਰ ਦਿਲੀ ਵਿਸ਼ਵਾਸ ਕਾਇਮ ਕਰ ਦੇਂਦਾ ਹੈ ਤੇ ਪ੍ਰਮਾਰਥ ਦੀਆਂ ਰਸਾਈਆਂ ਦਾ ਯਕੀਨ ਖੜਾ ਕਰ ਦੇਂਦਾ ਹੈ। ਸਾਡੇ ਅੰਦਰੋਂ ਸਭ ਪਾਪਾਂ, ਖ਼ੁਦਗਰਜ਼ੀਆਂ ਤੇ ਭੈ ਦਾ ਨਾਸ਼ ਹੋ ਜਾਂਦਾ ਹੈ। ਅਸੀਂ ਤਰੱਕੀ ਕਰਦੇ ਕਰਦੇ ਸੰਤਾਂ ਮਹਾਤਮਾਂ ਦੀ ਅੰਦਰੂਨੀ ਰੂਹਾਨੀ ਚੜ੍ਹਾਈ ਦੀਆਂ ਸਚੀਆਂ ਬਰਕਤਾਂ ਤੋਂ ਜਾਣੂ ਹੋ ਜਾਂਦੇ ਹਾਂ।

## ਉੱਚੀਆਂ ਪ੍ਰਾਰਥਨਾ

ਕੀ ਉੱਚੀ ਉੱਚੀ ਪ੍ਰਾਰਥਨਾ ਕਰਨੀ ਕੁਛ ਸਾਡੇ ਪੁਰ ਅਸਰ ਰਖਦੀ ਹੈ। ਹਾਂ ਇਹ ਥੋੜੀ ਦੇਰ ਲਈ ਗੰਭੀਰਤਾ ਤੇ ਖ਼ਿਆਲਾਤ ਨੂੰ ਉੱਚਿਆਂ ਕਰਦੀ ਹੈ। ਪਰ ਜੇਕਰ ਗਹੁ ਨਾਲ ਦੇਖਿਆ ਜਾਏ ਤਾਂ ਪਤਾ ਲਗੇਗਾ ਕਿ ਅਸਲੀਅਤ ਦੇ

ਭਾਵ ਨੂੰ ਨਾ ਜਾਣਦੇਹੋਏ ਕੇਵਲ ਜ਼ਬਾਨੀ ਜੋਸ਼ਖ਼ਰੋਸ਼ ਦਸਣਾ ਸਾਨੂੰ ਰੂਹਾਨੀਅਤ ਦੀ ਜ਼ਮੀਨ(ਸਮਤਾ ਭਾਵ)ਬਨਾਣ ਤੋਂ ਦੂਰ ਰਖਦਾ ਹੈ,ਤੇ ਸਾਡੇ ਦਿਲ ਵਿਚ ਕਿਸੇ ਵੇਲੇ ਦੂਜਿਆਂ ਦੀ ਵਾਹਵਾਹ ਅਖਵਾਣ ਦਾ ਖ਼ਿਆਲ ਲੈ ਆਉਂਦਾ ਹੈ।ਉੱਚੀਆਂ ਪ੍ਰਾਰਥਨਾਂ ਕਰਨ ਵਿਚ ਸਾਡੇ ਬੇਇਖ਼ਤਿਆਰ ਪਖੰਡੀ ਬਣਨ ਦਾ ਡਰ ਰਹਿੰਦਾ ਹੈ। ਅਜੇਹੀਆਂ ਪ੍ਰਾਰਥਨਾਂ ਕਰਨੀਆਂ ਜੋ ਅਸਲੀਅਤ ਕੁਛ ਨਹੀਂ ਰਖਦੀਆਂ ਤੇ ਜਿਨ੍ਹਾਂ ਵਿਚ ਦਿਲੀ ਆਵਾਜ਼ ਦਾ ਕੋਈ ਸੰਬੰਧ ਨਹੀਂ, ਕੇਵਲ ਲੋਕਾਂ ਦੇ ਰਿਝਾਵਣ ਲਈ ਹੀ ਕੀਤੀਆਂ ਜਾਂਦੀਆਂ ਹਨ। ਜਿਸਮਾਨੀ ਜੋਸ਼ (Sensation) ਸਾਡੇ ਅੰਦਰ ਮਾਦੀ ਵਜਦ ਤੇ ਤਰੰਗਾਂ ਪੈਦਾ ਕਰਦਾ ਹੈ। ਜੇਕਰ ਅਸੀਂ ਰੂਹਾਨੀਅਤ ਤੋਂ ਜਾਣੂ ਹੋਵੀਏ ਤਾਂ ਅਜੇਹੇ ਜੋਸ਼ ਭਰੇ ਵਜਦ ਤੋਂ ਸ਼ਾਇਦ ਕੁਛ ਅੰਦਰੂਨੀ ਉਚਾ ਤਜਰਬਾ ਹਾਸਲ ਹੋ ਸਕੇ,ਪਰ ਰੂਹ ਦੇ ਭੇਦ ਤੋਂ ਅਨਜਾਣ ਹੋਣ ਕਰਕੇ ਅਸੀਂ ਉਹ ਲਾਭ ਉਠਾ ਨਹੀਂ ਸਕਦੇ।ਮਾਲਕ ਪੁਰ ਇਨਸਾਨ ਦੇ ਜੋਸ਼ ਗ਼ਲਬਾ ਨਹੀਂ ਪਾ ਸਕਦੇ। ਉੱਚੀਆਂ ਆਵਾਜ਼ਾਂ ਉਸ ਤੀਕ ਪਹੁੰਚਾਣ ਦੀ ਲੋੜ ਨਹੀਂ। ਉਹ ਦੂਰ ਨਹੀਂ। ਉਸਦਾ ਰੂਹਾਨੀ ਕੰਨ ਹਰ ਜਗ੍ਹਾ ਹੈ। ਉਹ ਘਟਾਂ ਘਟਾਂ ਤੇ ਪਟਾਂ ਪਟਾਂ ਦੀ ਜਾਨਣ ਵਾਲਾ ਹੈ।ਉਸਨੂੰ ਜੀਵ ਦੀ ਹਰ ਇਕ ਜ਼ਰੂਰਤ ਦਾ ਪਤਾ ਹੈ ਤੇ ਉਨ੍ਹਾਂ ਦੇ ਪੂਰਾ ਕਰਨ ਵਾਲਾ ਹੈ। ਉੱਚੀਆਂ ਉੱਚੀਆਂ ਜ਼ਬਾਨੀ ਪ੍ਰਾਰਥਨਾਵਾਂ ਕਰਨ ਨਾਲ ਰੂਹਾਨੀਅਤ ਦੀ ਦੌਲਤ ਹਾਸਲ ਨਹੀਂ ਹੋ ਸਕਦੀ। ਚੁਪ ਚਾਪ ਰੂਹ ਦੀ ਜ਼ਬਾਨ ਨਾਲ ਸੁਚੇਤ ਹੋਕੇ ਐਸੀ ਪ੍ਰਾਰਥਨਾ,ਜਿਸਦੀ ਗ਼ਰਜ਼ ਪ੍ਰੀਤਮ ਦੇ ਹੁਕਮਾਂ ਪੁਰ ਫੁਲ ਚੜ੍ਹਾਵਣ ਦੀ ਹੋਵੇ, ਕਰਨੀ ਚਾਹੀਦੀ ਹੈ।

ਉਹ ਤਾਂ ਘਟ ਘਟ ਵਾਸੀ ਹੈ। ਉਹ ਸਭ ਕੁਛ ਦੇਖਦਾ ਹੈ ਤੇ ਸਾਡੇ ਗੁੱਝੇ ਭਾਵਾਂ ਨੂੰ ਜਾਣਦਾ ਹੈ।ਉਹ ਕੀੜੀ ਦੇ ਚੱਲਣ ਦੀ ਆਵਾਜ਼ ਨੂੰ ਵੀ ਸੁਣਦਾ ਹੈ। ਕੁਰਾਨ ਸ਼ਰੀਫ਼ ਵਿਚ ਇਹੋ ਹੁਕਮ ਫ਼ਰਮਾਇਆ ਹੈ "ਆਪਣੇ ਰੱਬ ਨੂੰ ਆਜਜ਼ੀ ਨਾਲ ਚੁੱਪ ਚੁਪਾਤੇ ਪੁਕਾਰੋ।" ਫਿਰ ਫ਼ਰਮਾਇਆ ਕਿ "ਸ਼ੋਰ ਮਚਾਣ ਦੀ ਜ਼ਰੂਰਤ ਨਹੀਂ ਕਿਉਂਕਿ ਉਹ ਸਭ ਕੁਛ ਸੁਣਦਾ ਹੈ।"

ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਵਾਕ ਹੈ:—"ਹਾਥੀ ਕੀ ਪੁਕਾਰ ਪਲ ਪਾਛੈ ਪਹੁਚਤ ਤਾਹਿ ਚੀਟੀ ਕੀ ਚਿੰਘਾਰ ਪਹਿਲੇ ਹੀ ਸੁਨੀਅਤੁ ਹੈਂ ॥"

(ਅਕਾਲ ਉਸਤਤਿ)

ਸਾਧਕ ਦੀ ਕੱਲੀ ਕੱਲੀ ਸ਼ਖ਼ਸੀ ਪ੍ਰਾਰਥਨਾ(Individual prayer) ਵਿਚ ਉੱਚਾ ਉੱਚਾ ਬੋਲਣ ਦੀ ਲੋੜ ਨਹੀਂ ਹੁੰਦੀ, ਕੇਵ੍ਲ ਖ਼ਿਆਲ ਦੀ ਧਾਰਾ ਹੀ ਦੂਜੇ ਪਾਸੇ ਪਹੁੰਚ ਜਾਂਦੀ ਹੈ। ਕੇਵਲ ਸੰਕਲਪਾਂ ਦੀ ਬੋਲੀ ਹੀ ਕਾਫ਼ੀ ਹੈ।

# ਪਬਲਿਕ ਵਿਚ ਪ੍ਰਾਰਥਨਾ

ਆਮ ਲੋਕਾਂ ਵਿਚ ਪ੍ਰਾਰਥਨਾ ਕਰਨ ਵਿਚ ਅਸੀਂ ਆਪਣੇ ਦਿਲੀ ਭਾਵਾਂ ਤੋਂ ਵਧ ਕੇ ਮੁਬਾਲਗ਼ੇ ਵਿਚ ਆ ਜਾਂਦੇ ਹਾਂ। ਜੇਕਰ ਦਿਲ ਹੀ ਦਿਲ ਅੰਦਰ ਅਸੀਂ ਉਸ ਚੀਜ਼ ਲਈ ਯਾਚਨਾ ਨਹੀਂ ਕਰ ਰਹੇ ਤੇ ਜ਼ਾਹਰਦਾਰੀ ਕਰਕੇ ਉਸਦੇ ਪ੍ਰਾਪਤ ਹੋਣ ਲਈ ਪ੍ਰਾਰਥਨਾ ਕਰ ਰਹੇ ਹਾਂ ਅਰਥਾਤ ਸਾਡਾ ਦਿਲ ਤੇ ਜ਼ਬਾਨ ਇਕੋ ਚੀਜ਼ ਨਹੀਂ ਮੰਗਦੇ ਤਾਂ ਏਹੋ ਜੇਹੀਆਂ ਪ੍ਰਾਰਥਨਾਂ ਫ਼ਜ਼ੂਲ ਲਫ਼ਜ਼ਾਂ ਦੇ ਦੁਹਰਾਣ ਤੋਂ ਜ਼ਿਆਦਾ ਕੀਮਤ ਨਹੀਂ ਰਖਦੀਆਂ। ਪਰ ਜੇਕਰ ਸਾਡੀਆਂ ਪ੍ਰਾਰਥਨਾਵਾਂ ਸਚੀਆਂ ਹਨ ਤੇ ਅਸੀਂ ਦਿਲੋਂ ਉਸ ਚੀਜ਼ ਦੇ ਪਾਣ ਲਈ ਜਤਨ ਕਰ ਰਹੇ ਹਾਂ, ਤਾਂ ਉਹ ਮਾਲਕ ਸਾਡੀ ਸਚੀ ਪ੍ਰਾਰਥਨਾ ਨੂੰ ਦੇਖ ਕੇ ਪੂਰਾ ਕਰ ਦੇਂਦਾ ਹੈ।ਕੀ ਸਾਡਾ ਆਮ ਪਬਲਿਕ ਵਿਚ ਪ੍ਰਾਰਥਨਾ ਨੂੰ ਕੇਵਲ ਇਕ ਰਸਮੀ ਤੌਰ ਪੁਰ ਦੁਹਰਾ ਦੇਣਾ,ਜਿਸਦਾ ਦਿਲੀ ਭਾਵਾਂ ਨਾਲ ਕੋਈ ਸੰਬੰਧ ਨਹੀਂ,ਫਲ-ਦਾਇਕ ਹੋ ਸਕਦਾ ਹੈ? ਕੀ ਸਾਡੀ ਜ਼ਬਾਨ ਤੋਂ ਉਚਾਰਨ ਕੀਤੇ ਬਚਨ ਸਾਡੇ ਦਿਲੀ ਖ਼ਿਆਲਾਂ ਤੋਂ ਵਧੇਰੇ ਜਲਦੀ ਉਸ ਸਮਰਥ ਪੁਰਸ਼ ਦੇ ਕੰਨਾਂ ਤੀਕਪਹੁੰਚ ਸਕਦੇ ਹਨ? ਹਰਗ਼ਿਜ਼ ਨਹੀਂ। ਬਾਹਿਰ ਦੀਆਂ ਪ੍ਰਾਰਥਨਾ ਇਕ ਤਰ੍ਹਾਂ ਰਸਮੀ ਬਣ ਜਾਇਆ ਕਰਦੀਆਂ ਹਨ, ਨਾ ਦਿਲੀ ਜਜ਼ਬਾਤ ਉਭਰਦੇ ਹਨ ਤੇ ਨਾ ਹੀ ਲਿਵਲੀਨਤਾ ਦੀ ਪ੍ਰਾਪਤੀ ਹੁੰਦੀ ਹੈ।ਬਣੀਆਂ ਬਣਾਈਆਂ ਪ੍ਰਾਰਥਨਾਵਾਂ ਦਾ, ਜੋ ਕਿਸੀ ਦੇ ਦਿਲ ਦਾ ਉਭਾਰ ਸੀ, ਉਚਾਰਨ ਕੀਤਾ ਜਾਂਦਾ ਹੈ। ਪਰ ਜਦ ਤੀਕ ਉਹ ਪ੍ਰਾਰਥਨਾਵਾਂ ਸਾਡੇ ਅੰਦਰੋਂ ਨਹੀਂ ਨਿਕਲਦੀਆਂ,ਉਹ ਪ੍ਰਵਾਨਗੀ ਨਹੀਂ ਪਾ ਸਕਦੀਆਂ।ਅਜੇਹੀਆਂ ਪ੍ਰਾਰਥਨਾਵਾਂ ਕਦਾਚਿਤ ਲਾਭਦਾਇਕ ਨਹੀਂ ਹੋ ਸਕਦੀਆਂ ਤੇ ਸਾਡੇ ਜੀਵਨ ਅੰਦਰ ਕੋਈ ਅੱਛੀ ਤਬਦੀਲੀ ਪ੍ਰਗਟ ਨਹੀਂ ਕਰ ਸਕਦੀਆਂ। ਜੋ ਤੀਰ ਕੱਸਕੇ ਸੀਨੇ ਤੀਕ ਨਹੀਂ ਆਂਵਦਾ, ਉਹ ਨਿਸ਼ਾਨੇ ਪੁਰ ਨਹੀਂ ਪਹੁੰਚ ਸਕਦਾ। ਇਸੀ ਤਰ੍ਹਾਂ ਜੋ ਬਚਨ ਦਿਲ ਤੋਂ ਨਹੀਂ ਨਿਕਲਦੇ ਉਹ ਉਸ ਸਮਰਥ ਪੁਰਸ਼ ਤੀਕ ਨਹੀਂ ਪੁਜ ਸਕਦੇ। ਉਹ ਸਾਡੇ ਉਚਾਰਨ ਕਰਨ ਤੋਂ ਪਹਿਲਾਂ ਹੀ ਸਾਡੀਆਂ ਸਚੀਆਂ ਲੋੜਾਂ ਨੂੰ ਜਾਣਦਾ ਹੈ।ਵੇਦਾਂ ਤੇ ਕੁਰਾਨ ਸ਼ਰੀਫ਼ ਵਿਚ ਤੇ ਹੋਰ ਹੋਰ ਧਰਮ ਪੁਸਤਕਾਂ ਵਿਚਸਾਰਿਆਂ ਦਾ ਮਿਲਕੇ ਸਭਦੀ ਭਲਾਈ ਲਈਪ੍ਰਾਰਥਨਾ (Congregational Prayer) ਕਰਨ ਦਾ ਜ਼ਿਕਰ ਆਂਵਦਾ ਹੈ।

ਕੀ ਐਸੀਆਂ ਪ੍ਰਾਰਥਨਾਵਾਂ ਕਰਨ ਦਾ ਕੁਛ ਲਾਭ ਪੁਜ ਸਕਦਾ ਹੈ?ਹਾਂ ਬੇਸ਼ਕ,ਜੇਕਰ ਬਹੁਤ ਸਾਰੇ ਆਦਮੀ ਆਪਣੀਆਂ ਸ਼ੁਭ ਕਾਮਨਾਵਾਂ ਨੂੰ ਸਚੇ ਦਿਲ ਨਾਲ ਨਿਮਰਤਾ ਸਹਿਤ ਪੇਸ਼ ਕਰਨ,ਤਾਂ ਉਸ ਵਿਚ ਮਾਲਕ ਬਰਕਤ ਪਾਂਦਾ ਹੈ ਤੇ ਕਦੇ ਖ਼ਾਲੀ ਨਹੀਂ ਮੁੜਦੀਆਂ।ਸਰਬੱਤ ਦੀ ਭਲਾਈ ਲਈ ਇਛਿਆ ਕਰਨੀ

ਮਾਲਕ ਦੀ ਰਜ਼ਾ ਵਿਚ ਹੈ। ਇਸਦੇ ਅਨੇਕਾਂ ਹੀ ਲਾਭ ਹਨ। ਇਹ ਕੌਮਾਂ ਤੇ ਸੋਸਾਇਟੀਆਂ ਨੂੰ ਸੁਰਜੀਤ ਰਖਣ ਦਾ ਜ਼ਬਰਦਸਤ ਕਾਰਨ ਹੈ। ਸਿਖਾਂ ਵਿਚ ਸੰਗਤਾਂ ਦੀ ਦੀਵਾਨਾਂ ਵਿਚ ਮਿਲਵੀਂ ਅਰਦਾਸ ਦਾ ਰਵਾਜ ਹੈ। ਉਹਨਾਂ ਦੀ ਅਰਦਾਸ ਵਿਚ ਇਸ ਗੱਲ ਦਾ ਵਿਸ਼ੇਸ਼ ਕਰਕੇ ਜ਼ਿਕਰ ਆਇਆ ਹੈ।

"ਨਾਨਕ ਨਾਮ ਚੜ੍ਹਦੀ ਕਲਾ। ਤੇਰੇ ਭਾਣੇ ਸਰਬਤ ਦਾ ਭਲਾ॥"

ਗੁਰਬਾਣੀ ਵਿਚ ਵੀ ਅਜੇਹੀਆਂ ਪ੍ਰਾਰਥਨਾਵਾਂ ਦੇ ਨਮੂਨੇ ਦਿਤੇ ਗਏਹਨ, ਜੋ ਪਿਛੇ ਦਿਤੇ ਜਾ ਰਹੇ ਹਨ। ਸੂਰਾਏ ਆਲਿ ਇਮਰਾਨ ਵਿਚ ਆਇਆ ਹੈ "ਐ ਹਮਾਰੇ ਪਰਵਰਦਗਾਰ! ਹਮੇਂ ਸੀਧੇ ਰਾਸਤੇ ਪਰ ਲਗਾ ਦੇਨੇ ਕੇ ਬਾਦ ਹਮਾਰੇ ਦਿਲੋਂ ਕੋ ਡਾਵਾਂ ਡੋਲ ਨਾ ਕਰ, ਅਉਰ ਹਮੇਂ ਅਪਨੇ (ਖ਼ਜ਼ਾਨੇ ਸੇ) ਰਹਿਮਤ ਅਤਾ ਫ਼ਰਮਾ, ਯਕੀਨਨ ਬਖ਼ਸ਼ਸ਼ ਮੇਂ ਕੋਈ ਤੁਝ ਸੇ ਬੜਾ ਨਹੀਂ।"

ਫਿਰ ਉਸੀ ਸੂਰੇ ਵਿਚ ਪ੍ਰਾਰਥਨਾ ਆਈ ਹੈ, 'ਐ ਹਮਾਰੇ ਪਰਵਰਦ-ਗਾਰ! ਹਮਾਰੀ ਲਗਜ਼ਸ਼ੋਂ ਕੋ ਮੁਆਫ਼ ਕਰਦੇ, ਹਮ ਸੇ ਹਮਾਰੇ ਕਾਮੋਂ ਮੇਂ ਜੋ ਜ਼ਿਆਦਤੀਆਂ ਹੋ ਗਈ ਹੈਂ, ਉਨ ਸੇ ਦਰਗੁਜ਼ਰ ਫ਼ਰਮਾ, ਹਮੇਂ (ਰਾਹਿ ਹੱਕ ਮੇਂ) ਸਾਬਤਕਦਮ ਰਖ ਅਉਰ ਕੁਫ਼ਾਰ ਕੀ ਜਮਾਤ ਪੁਰ ਹਮੇਂ ਫ਼ਤੇਮੰਦੀ ਅਤਾ ਫ਼ਰਮਾ।'

ਸਾਡਾ ਇਹੋ ਜੇਹੀਆਂ ਪ੍ਰਾਰਥਨਾਵਾਂ ਕਰਨ ਦਾ ਮੰਤਵ ਕੀ ਹੁੰਦਾ ਹੈ? ਅਸੀਂ ਪ੍ਰਾਰਥਨਾ ਆਪਣੇ ਆਪ ਨੂੰ ਬਿਹਤਰ ਬਨਾਣ ਲਈ ਜਾਂ ਸੁਨਣ ਵਾਲਿਆਂ ਨੂੰ ਲਾਭ ਪਹੁੰਚਾਣ ਲਈ ਕਰਦੇ ਹਾਂ, ਜਾਂ ਕੁਲ ਮਾਲਕ ਨੂੰ ਸਾਰਿਆਂ ਦੇ ਦੁਖ ਦਰਦ ਜਾਂ ਜ਼ਰੂਰਤਾਂ ਦਸਣਾ ਚਾਹੁੰਦੇ ਹਾਂ, ਜਾਂ ਦੁਨੀਆਂ ਦੇ ਲੋਕਾਂ ਨੂੰ ਆਪਣੀ ਭਗਤੀ ਜਤਾਣ ਲਈ ਕਰਦੇ ਹਾਂ। ਪਿਛਲੀ ਕਿਸਮ ਦੀ ਪ੍ਰਾਰਥਨਾ ਫ਼ਜ਼ੂਲ ਹੈ ਤੇ ਹਾਨੀਕਾਰਕ ਹੈ।

ਕੁਰਾਨ ਸ਼ਰੀਫ਼ ਦੇ ਸੂਰਾਏ ਬਕਰ ਵਿਚ ਐਸੀ ਇਕ ਖ਼ਾਸ ਪ੍ਰਾਰਥਨਾ ਆਈ ਹੈ—"ਹੇ ਹਮਾਰੇ ਪਰਵਰਦਗਾਰ! ਅਗਰ ਹਮ ਸੇ (ਕੋਸ਼ਸ਼ ਔਰ ਅਮਲ ਮੇਂ) ਭੂਲ ਚੂਕ ਹੋ ਜਾਏ ਤੋ ਉਸਕੇ ਲੀਏ ਜਵਾਬ ਤਲਬ ਨਾ ਕੀਜੀਓ ਔਰ ਹਮੇਂ ਮੁਆਫ਼ ਕਰ ਦੀਜੀਓ, ਖ਼ੁਦਾਇਆ! ਹਮ ਪਰ ਵੈਸੀ ਬੰਦਸ਼ੇਂ ਔਰ ਗਰਿਫ਼-ਤਾਰੀਓਂ ਕਾ ਬੋਝ ਨਾ ਡਾਲੀਓ ਜੈਸੇ ਉਨ ਲੋਗੋਂ ਪਰ ਡਾਲਾ ਥਾ ਜੋ ਹਮ ਸੇ ਪਹਿਲੇ ਗੁਜ਼ਰ ਚੁਕੇ ਹੈਂ। ਹੇ ਅਲਾਹ! ਐਸਾ ਬੋਝ ਹਮ ਸੇ ਨਾ ਉਠਵਾਈਓ, ਜਿਸ ਕੇ ਉਠਾਨੇ ਕੀ ਹਮ ਮੇਂ ਸਕਤ ਨਾ ਹੋ। ਖ਼ੁਦਾਇਆ! (ਹਮਾਰੀ ਕੋਤਾਹੀਓਂ ਸੇ) ਦਰਗੁਜ਼ਰ ਕਰ, ਹਮੇਂ ਮੁਆਫ਼ ਕਰਦੇ। ਹਮਕੋ ਆਪਣੀ ਰਹਿਮਤੋਂ ਸੇ ਨਿਵਾਜ਼ ਦੇ, ਤੂੰ ਹੀ ਹਮਾਰਾ ਆਕਾ ਔਰ ਮਾਲਕ ਹੈਂ (ਤੁਝ ਸੇ ਨਾ ਮਾਂਗੇਂ ਤੋ ਔਰ ਕਿਸ ਸੇ ਮਾਂਗੇਂ) ਹਮੇਂ ਕੁਫ਼ਾਰ ਕੇ ਮੁਕਾਬਲੇ ਮੇਂ ਫ਼ਤੇ ਔਰ ਨੁਸਰਤ ਅਤਾ ਫ਼ਰਮਾ।"

# ਪ੍ਰਾਰਥਨਾ ਕਰਨ ਲਈ ਅਸਥਾਨ

(੧) ਪ੍ਰਾਰਥਨਾਂ ਕਿਸੀ ਧਰਮ ਅਸਥਾਨ ਦੀ ਮੁਹਤਾਜ ਨਹੀਂ। ਇਸ ਲਈ ਤਾਂ ਦਿਲੀ ਉਭਾਰ ਦੀ ਲੋੜ ਹੈ। ਕਿਸੀ ਐਸੀ ਏਕਾਂਤ ਜਗ੍ਹਾ ਦੀ ਲੋੜ ਹੈ ਜਿਥੇ ਕੋਈ ਰੁਕਾਵਟ ਨਾ ਬਣੇ, ਘਰ ਹੋਵੇ ਜਾਂ ਬਾਹਰ, ਜਿਥੇ ਐਸੀ ਜ਼ਮੀਨ ਬਣਨ ਦਾ ਸਾਮਾਨ ਹੈ। ਤੁਸੀਂ ਆਪਣੇ ਸੌਣ ਦੇ ਕਮਰੇ ਨੂੰ ਇਸ ਗ਼ਰਜ਼ ਲਈ ਵਰਤ ਸਕਦੇ ਹੋ, ਜਿਥੇ ਕਿਸੀ ਮਹਾਤਮਾ ਦੀ ਯਾਦਗਾਰ, ਧਰਮ ਪੁਸਤਕ ਜਾਂ ਫ਼ੋਟੋ ਆਦਿਕ ਹੋਣ ਕਰਕੇ ਮਾਲਕ ਦੀ ਯਾਦ ਦੇ ਬਣਨ ਦਾ ਸਾਮਾਨ ਹੋਵੇ। ਜੇਕਰ ਕੋਈ ਐਸਾ ਏਕਾਂਤ ਕਮਰਾ ਨਾ ਹੋਵੇ ਤਾਂ ਕਮਰੇ ਦਾ ਖ਼ਾਸ ਹਿਸਾ ਹੀ ਇਸ ਮਤਲਬ ਲਈ ਵਰਤਿਆ ਜਾ ਸਕਦਾ ਹੈ। ਜੇ ਇਹ ਵੀ ਮੁਮਕਿਨ ਨਾ ਹੋਵੇ ਤਾਂ ਕੋਈ ਅਸਥਾਨ, ਧਰਮਸਾਲਾ, ਮੰਦਰ, ਸਤਿਸੰਗ ਘਰ, ਮਸਜਿਦ ਜਾਂ ਗਿਰਜੇ ਆਦਿਕ ਇਸ ਮਤਲਬ ਲਈ ਵਰਤੇ ਜਾ ਸਕਦੇ ਹਨ। ਇਹ ਵੀ ਜੇਕਰ ਨਾ ਬਣ ਸਕੇ ਤਾਂ ਏਕਾਂਤ ਚਲਦੇ ਹੋਏ, ਮੈਦਾਨ ਹੋਣ ਜਾਂ ਪਹਾੜ,ਜੰਗਲ ਹੋਣ ਜਾਂ ਦਰਿਆ ਦਾ ਕੰਢਾ, ਮਾਲਕ ਜਾਂ ਗੁਰੂ ਨੂੰ ਮਥੇ ਪੁਰ ਰਖਕੇ ਆਪਣੇ ਦਿਲੀ ਜਜ਼ਬਾਤ ਉਸ ਅਗੇ ਰਖੋ। ਐਸਿਆਂ ਅਸਥਾਨਾਂ ਦਾ ਪ੍ਰਾਰਥਨਾ ਲਈ ਕੁਝ ਨਾ ਕੁਝ ਅਸਰ ਜ਼ਰੂਰ ਹੁੰਦਾ ਹੈ ਪਰ ਸਚ ਪੁਛੋ ਤਾਂ ਪ੍ਰਾਰਥਨਾ ਕਰਨ ਲਈ ਕਿਸੀ ਮੰਦਰ ਜਾਂ ਅਸਥਾਨ ਦੀ ਲੋੜ ਨਹੀਂ। ਇਹ ਜਗਤ ਸਾਰਾ ਹੀ ਮਾਲਕ ਦਾ ਮੰਦਰ ਹੈ। "ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥"

(ਆਸਾ ਵਾਰ ਮ: ੨, ੪੬੩–੧੩)

ਜਿਸ ਜਗ੍ਹਾ ਮਾਲਕ ਨੂੰ ਯਾਦ ਕਰੋ ਜਾਂ ਉਸ ਅਗੇ ਪ੍ਰਾਰਥਨਾ ਕਰੋ ਉਹਾ ਜਗ੍ਹਾ ਪਵਿਤ੍ਰ ਹੈ। ਇਹ ਸਾਰੀ ਜ਼ਮੀਨ ਹੀ ਪਵਿਤ੍ਰ ਅਸਥਾਨ ਹੈ। ਕੋਈ ਜਗ੍ਹਾ ਵੀ ਹੋਵੇ ਉਹੀ ਪ੍ਰਾਰਥਨਾ ਕਰਨ ਦੇ ਲਾਇਕ ਹੈ। ਉਥੇ ਹੀ ਤੁਸੀਂ ਪ੍ਰਾਰਥਨਾ ਕਰ ਸਕਦੇ ਹੋ। ਅਲਨੁ ਸਾਂਈ ਜੀ ਨੇ ਫ਼ਰਮਾਇਆ ਹੈ "ਮੇਰੇ ਵਾਸਤੇ(ਸਾਰੀ)ਜ਼ਮੀਨ ਹੀ ਮਸਜਿਦ ਤੇ ਪਾਕ ਅਸਥਾਨ ਹੈ,ਜਿਥੇ ਕਿਥੇ ਮੇਰੀ ਉਮਤ ਦੇ ਕਿਸੀ ਆਦਮੀ ਨੂੰ ਨਮਾਜ਼ ਦਾ ਵਕਤ ਆ ਜਾਏ ਉਥੇ ਹੀ ਅਦਾ ਕਰ ਲਵੇ।" ਰੱਬ ਹਰ ਜਗ੍ਹਾ ਪਰਿਪੂਰਨ ਹੈ। ਮਾਲਕ ਨੇ ਦੁਨੀਆਂ ਬਣਾਈ ਹੈ ਤੇ ਉਹ ਸਭ ਦਾ ਮਾਲਕ ਹੈ। ਉਹ ਇਨਸਾਨੀ ਹਥ ਦੇ ਬਣਾਏ ਹੋਏ ਮੰਦਰ ਮਸਜਿਦਾਂ ਵਿਚ ਨਹੀਂ ਵਸਦਾ।

"God that made the world and all things there in seeing that He is Lord of heaven and earth, dwelleth not in temples made with hands." (The Acts, 17–24)

ਘਰਾਂ ਬਾਰਾਂ, ਜੰਗਲਾਂ, ਉਜਾੜਾਂ ਪਹਾੜਾਂ, ਨਦੀਆਂ ਨਾਲਿਆਂ ਵਿਚ ਜਿਥੇ

ਵੀ ਤੁਸੀਂ ਮਾਲਕ ਅਗੇ ਝੁਕ ਗਏ ਉਹੀ ਪਵਿਤ੍ਰ ਜਗ੍ਹਾ ਹੈ।

"All is holy where devotion kneels."

(O. W. Holmes)

ਇਹ ਸਭ ਸ੍ਰਿਸ਼ਟੀ ਉਸ ਮਾਲਕ ਦੀ ਹੈ।ਸਭ ਪਾਸੇ ਉਸੀ ਦਾ ਹੀ ਵਾਸ ਹੈ।ਇਸ ਲਈ ਕਿਸੀ ਖ਼ਾਸ ਤਰਫ਼ ਮੂੰਹ ਕਰਕੇ ਪ੍ਰਾਰਥਨਾ ਕਰਨ ਦੀ ਵੀ ਲੋੜ ਨਹੀਂ। ਵਡੀ ਗਲ ਤਾਂ ਇਸੀ ਵਿਚ ਹੈ ਕਿ ਤੁਸਾਡੇ ਅੰਦਰ ਮਾਲਕ ਦੀ ਹੋਂਦ ਦਾ ਯਕੀਨ ਹੋਵੇ, ਨਾਲ ਹੀ ਇਸ ਗਲ ਦਾ ਕਿ ਅਸੀਂ ਕੀਤੇ ਕਰਮਾਂ ਦੇ ਜ਼ਿੰਮੇਂਵਾਰ ਹਾਂ। ਕੁਰਾਨ ਸ਼ਰੀਫ਼ ਵਿਚ ਫ਼ਰਮਾਇਆ ਹੈ "ਅਲਾਹ ਹੀ ਦੀ ਮਲਕੀਅਤ ਹੈ,ਮਸ਼ਰਕ ਵੀ ਤੇ ਮਗ਼ਰਬ ਵੀ,ਪਸ ਤੁਸੀਂ ਕਿਸੀ ਤਰਫ਼ ਵੀ ਮੂੰਹ ਕਰੋ,ਉੱਧਰ ਹੀ ਅੱਲਾ ਦਾ ਮੂੰਹਹੈ,ਕਿਉਂਜੋ ਅੱਲਾ ਸਭ ਥਾਈਂ ਪਰਿਪੂਰਨ ਹੈ।"

(ਕੁਰਾਨ ਅਲਬਕਰ, ੧੪-੩)

ਫਿਰ ਫ਼ਰਮਾਇਆ ਹੈ ਕਿ"ਇਸ ਬਾਤ ਵਿਚ ਕੋਈ ਭਾਰੀ ਨੇਕੀ ਨਹੀਂ ਕਿ ਤੁਸੀਂ ਆਪਣਾ ਮੂੰਹ ਮਸ਼ਰਕ ਦੀ ਤਰਫ਼ ਕਰੋ ਜਾਂ ਮਗ਼ਰਬ ਦੀ ਤਰਫ਼। ਸੱਚੀ ਨੇਕੀ ਤਾਂ ਇਸ ਗੱਲ ਵਿਚ ਹੈ ਕਿ ਇਨਸਾਨਅੱਲਾ ਤੇ ਕਿਆਮਤ ਦੇ ਦਿਨ (ਕਿਆ ਮੌਤ ਦੇ ਮਗਰੋਂ ਦੀ ਜ਼ਿੰਦਗੀ ਤੇ ਸਾਡੇ ਕਰਮਾਂ ਦੇ ਹਿਸਾਬ ਦੇ ਦਿਨ) ਪੁਰ ਸਚਾ ਯਕੀਨ ਰਖਦਾ ਹੋਵੇ।"

(ਅਲਬਕਰ ੨੨-੧ ਕੁਰਾਨ)

ਸਚਾ ਟਿਕਾਣਾ ਮਾਲਕ ਅਗੇ ਪ੍ਰਾਰਥਨਾ ਕਰਨ ਲਈ ਇਹ ਸਰੀਰ ਹੈ, ਜਿਸ ਵਿਚ ਮਾਲਕ ਵਸ ਰਿਹਾ ਹੈ।

"ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ॥"

(ਪ੍ਰਭਾਤੀ ਮ: ੩, ੧੩੪੬-੪)

"Body is the temple of God." (Bible)

مسجدیست این دل که جمش ساجد است

ਇਸ ਦੇ ਅੰਦਰ ਵੜਕੇ ਉਸ ਮਾਲਕ ਅਗੇ ਪ੍ਰਾਰਥਨਾ ਕਰੋ। ਪ੍ਰਾਰਥਨਾ ਕਰਨ ਲਈ ਕਿਧਰੇ ਜਾਣ ਦੀ ਲੋੜ ਨਹੀਂ। ਇਸ ਸਰੀਰ ਰੂਪੀ ਘਰ ਵਿਚ ਹੀ ਸਭ ਰੰਗ ਬਣੇ ਪਏ ਹਨ। ਬਾਹਰ ਜਿਥੇ ਵੀ ਜਾਓ ਜਲ ਜਾਂ ਮਿਟੀ ਹੈ। ਸਭ ਬੇਦਾਂ ਪੁਰਾਨਾਂ ਨੂੰ ਖੋਜਕੇ ਦੇਖੋ ਸਭ ਇਕੋ ਗੱਲ ਪੁਕਾਰ ਰਹੇਹਨ ਕਿ ਉਹ ਇਸ ਘਟ ਦੇ ਮੰਦਰ ਅੰਦਰ ਬਸ ਰਿਹਾ ਹੈ।

ਕਤ ਜਾਈਐ ਰੇ ਘਰ ਲਾਗੋ ਰੰਗੁ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥
ਜਹਾ ਜਾਈਐ ਤਹ ਜਲ ਪਖਾਨ॥ ਤੂ ਪੂਰਿ ਰਹਿਓ ਹੈ ਸਭ ਸਮਾਨ॥
ਬੇਦ ਪੁਰਾਨ ਸਭ ਦੇਖੇ ਜੋਇ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ॥

(ਬਸੰਤੁ ਰਾਮਾਨੰਦ, ੧੧੯੫-੧੩)

ਸਚ ਮੁਚ ਉਹ ਪ੍ਰੀਤਮ ਜਿਸ ਅਗੇ ਪ੍ਰਾਰਥਨਾ ਕਰਨੀ ਹੈ ਸਾਡੇ ਅੰਦਰ ਹੈ ਤੇ ਅਸੀਂ ਜਹਾਨ ਅੰਦਰ ਮਾਰੇ ਮਾਰੇ ਫਿਰਦੇ ਹਾਂ ਅੰਮ੍ਰਿਤ ਰੂਪ ਮਾਲਕ ਤਾਂ ਸਾਡੇ ਘਟ ਦੇ ਕੂਜ਼ੇ ਅੰਦਰ ਹੈ ਪਰ ਅਸੀਂ ਪਿਆਸੇ ਫਿਰਦੇ ਹਾਂ।

یار در خانه و من گردِ جہاں میگردم ۔ آب در کوزہ و من تشنہ لباں میگردم

ਜਦ ਤੁਸੀਂ ਪ੍ਰਾਰਥਨਾ ਕਰੋ ਤਾਂ ਤੁਸੀਂ ਜਿਸਮ ਦੀ ਕੋਠੜੀ ਵਿਚ ਦਾਖ਼ਲ ਹੋ ਜਾਓ ਤੇ ਬਾਹਰ ਦੇ ਦਰਵਾਜ਼ੇ ਬੰਦ ਕਰ ਦਿਓ। ਤਵਜੋ ਨੂੰ ਬਾਹਰ ਨਾ ਜਾਣ ਦਿਓ। ਆਪਣੇ ਅੰਦਰ ਹੀ ਉਸ ਮਾਲਕ ਅਗੇ ਦਿਲ ਦਾ ਹਾਲ ਖੋਲ੍ਹਕੇ ਰਖ ਦਿਓ। ਉਹ ਇਸ ਛੁਪੇ ਹੋਏ ਅਸਥਾਨ ਵਿਚ ਕੀਤੀ ਪ੍ਰਾਰਥਨਾ ਨੂੰ ਸੁਣੇਗਾ ਤੇ ਉਸਦਾ ਫਲ ਦੇਵੇਗਾ। ਯਸੂ ਮਸੀਹ ਜੀ ਨੇ ਇਹੁ ਫ਼ਰਮਾਇਆ ਹੈ:—

"When thou prayest, enter into thy closet, and, when thou hast shut thy door, pray to thy father which is in secret; and thy father; which seeth in secret, shall reward thee openly."

ਇਹ ਜਿਸਮ ਰੂਹ ਦੇ ਰਹਿਣ ਦਾ ਮੰਦਰ ਹੈ। ਇਸਦੇ ਦਰਵਾਜ਼ੇ ਬੰਦ ਕਰ ਦੇਣ ਨਾਲ ਬਾਹਰੋਂ ਪਾਪ ਦੀ ਪ੍ਰਵਿਰਤੀ ਦੇ ਖ਼ਿਆਲ ਦੂਰ ਹੋਕੇ ਕੇਵਲ ਮਾਲਕ ਦਾ ਖ਼ਿਆਲ ਹੀ ਪ੍ਰਬਲ ਹੋਵੇਗਾ ਤੇ ਉਸਦੀ ਹਜ਼ੂਰੀ ਵਿਚ ਜਾਗ ਉਠੋਗੇ। ਮਾਲਕ ਸਾਡੇ ਅੰਦਰ ਹੈ। ਬਾਹਰ ਦਿਆਂ ਇੰਦਰਿਆਂ ਦੁਵਾਰਾ ਅਸੀਂ ਉਸਨੂੰ ਨਹੀਂ ਦੇਖ ਸਕਦੇ। ਉਸਨੂੰ ਤਾਂ ਕੇਵਲ ਅੰਦਰਲੀ ਅੱਖ ਦੇਖ ਸਕਦੀ ਹੈ। ਸਥੂਲ ਅੱਖਾਂ ਉਸਨੂੰ ਨਹੀਂ ਦੇਖ ਸਕਦੀਆਂ। ਜਦ ਇਹ ਅਸਥੂਲ ਅੱਖਾਂ ਬੰਦ ਹੋ ਜਾਣ ਤਾਂ ਉਹ ਅੱਖ ਖੁਲ੍ਹਦੀ ਹੈ ਜੋ ਉਸਨੂੰ ਦੇਖ ਸਕਦੀ ਹੈ। ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ ਕਿ ਉਹ ਅੱਖਾਂ ਹੋਰ ਹਨ ਜਿਨ੍ਹਾਂ ਨਾਲ ਮਾਲਕ ਨਜ਼ਰ ਆਂਵਦਾ ਹੈ:—

"ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥"

(ਮਾਰੂ ਵਾਰ ਮ: ੫, ੧੧੦੦-੧)

ਗੁਰਬਾਣੀ ਦਸਦੀ ਹੈ ਕਿ ਦਸਾਂ ਇੰਦਰਿਆਂ ਤੋਂ ਫੈਲੀ ਹੋਈ ਸੁਰਤ ਨੂੰ ਰੋਕਣ ਜਾਂ ਸਮੇਟਣ ਤੋਂ ਅੰਤਰ ਆਤਮੇ ਉਹ ਮਾਲਕ ਪ੍ਰਗਟ ਹੋ ਆਂਵਦਾ ਹੈ—

"ਦਸ ਇੰਦ੍ਰੀ ਕਰਿ ਰਾਖੈ ਵਾਸਿ ॥ ਤਾਕੈ ਆਤਮੈ ਹੋਇ ਪਰਗਾਸੁ ॥"

(ਗਉੜੀ ਮ: ੫, ੨੩੬-੧੪)

ਪ੍ਰਾਰਥਨਾਂ ਦੀਆਂ ਡੂੰਘਾਈਆਂ ਵਿਚ ਪਹੁੰਚਣ ਲਈ ਫੈਲਾਉ ਵਿਚ ਲੈ ਜਾਣ ਵਾਲੀਆਂ ਇੰਦਰੀਆਂ ਦਾ ਬੰਦ ਕਰਨਾ ਜ਼ਰੂਰੀ ਹੈ। ਹੋਠ ਵੀ ਬੰਦ ਹੋ

ਜਾਣ ਤੇ ਜਿਸਮ ਦਾ ਘਾਟ ਵੀ ਤੁਸੀਂ ਛੋੜ ਦਿਓ ਤੇ ਅੰਤਰਮੁਖ ਰੂਹ ਦੇ ਅਸਥਾਨ ਪੁਰ ਪਰਿਪੂਰਨ ਮਾਲਕ ਜਾਂ ਸਤਿਗੁਰ ਨਾਲ ਜੁੜ ਜਾਓ।

ਠੀਕ ਤਰ੍ਹਾਂ ਪ੍ਰਾਰਥਨਾ ਕਰਨ ਲਈ ਇਹ ਜ਼ਰੂਰੀ ਹੈ ਕਿ ਅਸੀਂ ਆਪਣੇ ਅੰਦਰ ਵੜੀਏ ਤੇ ਬਾਹਰ ਦੇ ਦਰਵਾਜ਼ੇ ਬੰਦ ਕਰ ਦੇਈਏ ਤੇ ਜਿਸਮ ਤੇ ਜਿਸਮਾਨੀਅਤ ਵਲੋਂ ਖ਼ਿਆਲ ਹਟਾਕੇ ਪ੍ਰੀਤਮ ਦੇ ਚਰਨਾਂ ਵਿਚ ਆ ਜਾਈਏ ਐਸੇ ਪਵਿਤ੍ਰ ਅਸਥਾਨ ਵਿਚ ਮਾਲਕ ਰੂਪ ਸਤਿਗੁਰ ਅਗੇ ਪ੍ਰਾਰਥਨਾ ਕਰੋ, ਉਹ ਦਰਸ਼ਨ ਦੇਣਗੇ ਤੇ ਸਹਾਇਤਾ ਦਾ ਹਥ ਫੈਲਾਣਗੇ। ਐਸੀ ਪ੍ਰਾਰਥਨਾ ਮਨਜ਼ੂਰ ਹੋ ਜਾਂਦੀ ਹੈ।

ਅੰਦਰੂਨੀ ਪਵਿਤ੍ਰਤਾ ਤੇ ਸਚੀ ਭਾਵਨਾ ਸਹਿਤ ਮਾਲਕ ਦੀ ਯਾਦ ਵਿਚ ਆਪਣੇ ਆਪਨੂੰ ਭੁਲ ਜਾਣਾ ਸਚੀ ਪ੍ਰਾਰਥਨਾ ਹੈ, ਪਰ ਇਹ ਕੰਮ ਬਿਉਹਾਰਕ ਜਾਂ ਦਿਖਲਾਵੇ ਦੀ ਨਜ਼ਰ ਨਾਲ ਨਾ ਹੋਵੇ, ਸਚਮੁਚ ਦਿਲੀ ਭਾਵ ਨਾਲ ਹੋਵੇ। ਖ਼ਾਲੀ ਜ਼ਬਾਨੀ ਜਮ੍ਹਾਂ ਖ਼ਰਚ ਕਰਕੇ ਨਹੀਂ, ਸਚਮੁਚ ਅੰਦਰੂਨੀ ਭਾਉ ਭਰੇ ਭਰੋਸੇ ਕਰਕੇ ਹੋਵੇ, ਤਾਂ ਸਾਡੀ ਪੁਕਾਰ ਉਹ ਸਮਰਥ ਮਾਲਕ ਸੁਣਦਾ ਹੈ ਤੇ ਉਸਤੋਂ ਨਿਰਸੰਦੇਹ ਬੇਹੱਦ ਉਹਦੀਆਂ ਬਰਕਤਾਂ ਉਤਰਦੀਆਂ ਹਨ।

## ਪ੍ਰਾਰਥਨਾਂ ਲਈ ਸ਼ਰਤਾਂ

ਭਗਵਾਨ ਅਗੇ ਪ੍ਰਾਰਥਨਾ ਲਈ ਸਭ ਤੋਂ ਪਹਿਲੀ ਸ਼ਰਤ ਇਸ ਗਲ ਦੀ ਹੈ ਕਿ ਕੋਈ ਹਸਤੀ ਹੋਣੀ ਚਾਹੀਦੀ ਹੈ ਜਿਸ ਦੇ ਅਗੇ ਪ੍ਰਾਰਥਨਾ ਕੀਤੀ ਜਾਵੇ ਤੇ ਫਿਰ ਮਾਲਕ ਦੀ ਹੋਂਦ ਪੁਰ ਪੂਰਨ ਵਿਸ਼ਵਾਸ ਹੋਵੇ ਜਾਂ ਮਾਲਕ ਰੂਪ ਸਤਿਗੁਰ ਪੁਰ, ਜਿਸ ਵਿਚ ਉਹ ਪ੍ਰਗਟ ਹੈ, ਪੂਰਨ ਭਰੋਸਾ ਹੋਵੇ। ਜਦ ਕੋਈ ਟਿਕਾਣਾ ਹੀ ਨਾ ਹੋਵੇ ਤੇ ਉਸਦੀ ਸਮਰਥਾ ਪੁਰ ਵਿਸ਼ਵਾਸ ਨਾ ਹੋਵੇ, ਤਾਂ ਪ੍ਰਾਰ-ਥਨਾ ਹੋ ਨਹੀਂ ਸਕਦੀ। ਰੱਬ ਦੀ ਬਾਬਤ ਅਸਾਂ ਕਿਤਾਬਾਂ ਵਿਚ ਪੜ੍ਹਿਆ ਹੈ ਜਾਂ ਸੰਤਾਂ ਮਹਾਤਮਾਂ ਪਾਸੋਂ ਸੁਣਿਆਂ ਹੈ। ਉਹ ਸੰਤਾਂ ਦੇ ਅੰਦਰ ਪ੍ਰਗਟ ਹੈ। ਜਿਨ੍ਹਾਂ ਨੇ ਸੰਤਾਂ ਨੂੰ ਦੇਖਿਆ ਓਹਨਾਂ ਨੇ ਰੱਬ ਨੂੰ ਦੇਖਿਆ:—

"Who hath seen me, hath seen my Father" (Christ)

ਇਸ ਲਈ ਸਾਡੇ ਪ੍ਰਾਰਥਨਾ ਕਰਨ ਲਈ ਸਾਡਾ ਸਤਿਗੁਰ ਹੈ, ਜਿਸਤੋਂ ਸਿਖ ਕਦਮ ਕਦਮ ਪੁਰ ਮਦਦ ਦੀ ਯਾਚਨਾ ਕਰਦਾ ਰਹਿੰਦਾ ਹੈ। ਉਸ ਦੀ ਸਮਰਥਾ ਪੁਰ ਪੂਰਨ ਵਿਸ਼ਵਾਸ ਹੋਵੇ ਤੇ ਪ੍ਰੇਮ, ਭਰੋਸੇ ਤੇ ਨਿਰਮਾਨਤਾ ਸਹਿਤ ਹੋਵੇ। ਐਸੀ ਅਰਦਾਸ ਪੂਰਨ ਪ੍ਰੇਮ, ਖ਼ਿਆਲਾਂ ਦੀ ਸ਼ੁਧਤਾ, ਨਿਰਮਾਨਤਾ, ਆਪਣੇ ਆਪਾ ਭਾਵ ਦੀ ਕੁਰਬਾਨੀ, ਪੂਰਨ ਪ੍ਰੇਮ ਤੇ ਭਰੋਸੇ ਨਾਲ ਭਰਪੂਰ ਹੋਵੇ। ਅਰਦਾਸ

ਕਰਦੇ ਹੋਏ ਕੋਈ ਸ਼ੰਕਾ ਜਾਂ ਭੁਲੇਖਾ ਨਾ ਹੋਵੇ। ਗ਼ਰੀਬੀ ਤੇ ਵਿਸ਼ਵਾਸ ਸਹਿਤ ਕੀਤੀ ਅਰਦਾਸ ਕਦੇ ਖ਼ਾਲੀ ਨਹੀਂ ਜਾਂਦੀ। ਮਨ ਨੂੰ ਨਿਮ੍ਰਤਾ ਵਿਚ ਰੰਗ ਕੇ ਸਭ ਕੁਛ ਉਸ ਦੀ ਦਯਾ ਭਰੀ ਰਜ਼ਾ ਅਗੇ ਅਰਪਨ ਕਰ ਦਿਓ।

"ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ ॥
ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥" (ਬਿਲਾਵਲੁ ਸਧਨਾ,੮੫੮-੧੯)

ਇਹੋ ਜੇਹੀ ਪ੍ਰਾਰਥਨਾ ਆਤਮਾ ਨੂੰ ਪ੍ਰਮਾਤਮਾ ਵੱਲ ਉਭਾਰਣ ਵਾਲੀ ਹੁੰਦੀ ਹੈ।

## ਲਿਵਲੀਨਤਾ ਦੀ ਲੋੜ

ਪ੍ਰਾਰਥਨਾ ਕਰਦੇ ਹੋਏ ਆਪਣੇ ਪ੍ਰੀਤਮ ਦੀ ਹਜ਼ੂਰੀ ਵਿਚ ਹਾਜ਼ਰ ਹੋ ਜਾਓ। ਜਿਸਮ ਤੇ ਇਸਦੇ ਤਅੱਲੁਕਾਤ ਦੇ ਖ਼ਿਆਲ ਛਡ ਦਿਓ। ਜੇਕਰ ਤੁਸਾਨੂੰ ਜਿਸਮ ਦਾ ਖ਼ਿਆਲ ਹੈ ਤੇ ਦੂਸਰੇ ਪਾਸੇ ਭਗਵਾਨਦਾ,ਤਾਂ ਤੁਸਾਡਾ ਖ਼ਿਆਲ ਦੋ ਜਗ੍ਹਾ ਵੰਡਿਆ ਪਿਆ ਹੈ। ਤੁਸੀਂ ਸ਼ੈਤਾਨ ਤੇ ਰਹਿਮਾਨ ਦੋਹਾਂ ਦੇ ਪੁਜਾਰੀ ਹੋ। ਤੁਸੀਂ ਤਨ ਮਨ ਦੇ ਕਪੜੇ ਉਤਾਰਕੇ ਉਸਦੀ ਹਜ਼ੂਰੀ ਵਿਚ ਜਾਓ,ਤੁਸੀਂ ਹੋਵੋ ਜਾਂ ਤੁਸਾਡੀ ਨਿਮ੍ਰਤਾ,ਫਿਰ ਤੁਸੀਂ ਹੋਵੋ ਜਾਂ ਤੁਸਾਡਾ ਭਗਵਾਨ। ਭਗਵਾਨ ਦੇ ਨਾਲ ਰਹਿਣਾ ਮਾਲਕ ਦੇ ਹੁਕਮ ਦਾ ਬਜਾਉਣਾ ਹੈ। ਤੁਸਾਡੇ ਅੰਦਰ ਮਾਲਕ ਦਾ ਅਲੌਕਿਕ ਪਿਆਰ ਜਾਗੇਗਾ। ਸਾਡੀ ਆਤਮਾ ਤੇ ਮਾਲਕ ਦਾ ਅੰਸ਼ਾ ਅੰਸ਼ੀ ਭਾਵ ਹੈ। ਜਦ ਤੁਸੀਂ ਪੂਰੇ ਤੌਰ ਪੁਰ ਉਸਦੇ ਨਾਲ ਲਗੋਗੇ ਤਾਂ ਜਿਸਮ ਦੀ ਕਿਸੀ ਕ੍ਰਿਯਾ ਦਾ ਖ਼ਿਆਲ ਨਹੀਂ ਰਹੇਗਾ ਤੇ ਹਉਮੈ ਦਾ ਅਭਾਵ ਹੋਵੇਗਾ। ਇਸ ਤਰ੍ਹਾਂ ਮਾਲਕ ਦੀ ਰੌ ਸਾਨੂੰ ਤਾਜ਼ਾ ਜੀਵਨ ਬਖ਼ਸ਼ੇਗੀ ਤੇ ਸਾਡੇ ਸਭ ਦੁਖ ਦਰਦ ਦੂਰ ਹੋ ਜਾਣਗੇ। ਮਾਲਕ ਦੀ ਯਾਦ ਵਿਚ ਜਿਸਮਾਨੀ ਜ਼ਿੰਦਗੀ ਦਾ ਅਭਾਵ ਹੋਣਾ ਸ਼ੁਰੂ ਹੋ ਜਾਂਦਾ ਹੈ ਤੇ ਮਾਲਕ ਦੀ ਤਾਜ਼ਾ ਜ਼ਿੰਦਗੀ ਬਖ਼ਸ਼ਣ ਵਾਲੀ ਰੌ ਸਾਡੇ ਅੰਦਰ ਪ੍ਰਵੇਸ਼ ਕਰੇਗੀ, ਜਿਸ ਕਰਕੇ ਸਾਡੀਆਂ ਸਭ ਅਧਿਭੂਤਕ ਤੇ ਅਧਿਆਤਮਕ ਊਣਤਾਈਆਂ ਦੂਰ ਹੋ ਜਾਣਗੀਆਂ।

## ਸਤ ਤੇ ਸੰਤੋਖ ਦੀ ਲੋੜ

ਪ੍ਰਾਰਥਨਾ ਲਈ ਇਹ ਜ਼ਰੂਰੀ ਹੈ ਕਿ ਸਾਡਾ ਸਤ ਕਾਇਮ ਹੋਵੇ, ਸਾਡਾ ਆਚਾਰ ਸ਼ੁੱਧ ਹੋਵੇ,ਸਾਡੇ ਦਿਲ ਵਿਚ ਸਤ ਹੋਵੇ,ਸਾਡੇ ਦਿਮਾਗ਼ ਵਿਚ ਸਤ ਹੋਵੇ, ਸਾਡੀ ਜ਼ਬਾਨ ਤੋਂ ਸਤ ਹੀ ਨਿਕਲੇ। ਸਤ ਦਾ ਸੰਬੰਧ ਜਤ ਨਾਲ ਹੁੰਦਾ ਹੈ। ਜਤ ਸਤ ਇਕੱਠੇ ਹੀ ਰਹਿੰਦੇ ਹਨ।ਜਿਥੇ ਸਤ ਦਾ ਜ਼ਿਕਰ ਹੈ ਉਥੇ ਜਤ ਦਾ ਜ਼ਿਕਰ ਅਵਸ਼ ਹੁੰਦਾ ਹੈ,ਕਿਉਂ ਜੁ ਪਹਿਲਾਂ ਜਤ ਫਿਰ ਸਤ ਆਂਵਦਾ ਹੈ। ਆਮ ਉਪਦੇਸ਼

ਹੈ 'ਆਪਣੇ ਜਤ ਸਤ ਨੂੰ ਧਾਰਨ ਕਰੋ, ਜਤੀ ਸਤੀ ਬਣੋ।' ਇਸ ਨਾਲ ਜੀਵਨ ਦੀ ਪਵਿਤ੍ਰਤਾ ਤੇ ਫਿਰ ਉਸਦੇ ਅਸਰ ਨੂੰ ਸੰਭਾਲਕੇ ਰਖਣਾ ਜ਼ਰੂਰੀ ਹੈ। ਜਦ ਕੋਈ ਸਤ ਨੂੰ ਧਾਰਨ ਕਰ ਲਵੇ,ਤਾਂ ਜੋ ਬਚਨ ਉਸਦੇ ਮੂੰਹੋਂ ਨਿਕਲੇਗਾ,ਸਤਿ ਹੋ ਜਾਵੇਗਾ। ਕੁਦਰਤ ਉਸ ਦੀ ਮਦਦ ਨੂੰ ਆ ਹਾਜ਼ਰ ਹੁੰਦੀ ਹੈ। ਇਸਦੇ ਨਾਲ ਸੰਤੋਖ ਦਾ ਹੋਣਾ ਲਾਜ਼ਮੀ ਹੈ। ਜਦ ਤੀਕ ਸੰਤੋਖ ਨਾ ਹੋਵੇ, ਮਨ ਫੈਲਾਉ ਤੋਂ ਨਹੀਂ ਹਟਦਾ ਤੇ ਇਕਾਗਰਤਾ ਬਿਨਾਂ ਪ੍ਰਾਰਥਨਾ ਕਿਵੇਂ ਬਣ ਸਕਦੀ ਹੈ! ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ ਕਿ ਜੇਕਰ ਸਤ ਤੇ ਸੰਤੋਖ ਧਾਰਨ ਕਰਕੇ ਕੋਈ ਅਰਦਾਸ ਕੀਤੀ ਜਾਏ, ਤਾਂ ਮਾਲਕ ਉਸ ਅਰਦਾਸ ਨੂੰ ਸੁਣਕੇ ਉਸਨੂੰ ਸੱਦ ਕੇ ਆਪਣੇ ਪਾਸ ਬਿਠਾਲ ਲੈਂਦਾ ਹੈ ਤੇ ਐਸੀ ਅਰਦਾਸ ਨਿਰਸੰਦੇਹ ਕਬੂਲ ਹੋ ਜਾਂਦੀ ਹੈ।

"ਸਤੁ ਸੰਤੋਖੁ ਹੋਵੈ ਅਰਦਾਸਿ ॥ ਤਾ ਸੁਣਿ ਸਦਿ ਬਹਾਲੇ ਪਾਸਿ ॥"

(ਰਾਮਕਲੀ ਮ: ੧, ੮੭੮-੧੪)

## ਪ੍ਰਾਰਥਨਾ ਦਿਲ ਤੋਂ ਨਿਕਲੇ

ਪ੍ਰਾਰਥਨਾ ਸਾਡੇ ਅੰਦਰੋਂ ਨਿਕਲੇ। ਜੋ ਨਿਕਲੇ ਉਸ ਪੁਰ ਸਾਡਾ ਦਿਲ ਦਿਮਾਗ਼ ਤੇ ਜ਼ਬਾਨ ਮੁਤਫ਼ਿਕ ਹੋਣੇ ਚਾਹੀਦੇ ਹਨ। ਪ੍ਰਾਰਥਨਾ ਇਸ ਤਰ੍ਹਾਂ ਕਰੋ ਕਿ ਤੁਸਾਡੇ ਅੰਦਰ ਦੇ ਅਹਿਸਾਸ ਉਭਰ ਆਉਣ, ਤੁਸਾਡਾ ਲੂੰ ਲੂੰ ਜ਼ਬਾਨ ਬਣ ਜਾਏ ਤੇ ਸਭ ਰਗਾਂ ਸਤਾਰ ਦੀਆਂ ਤਾਰਾਂ ਬਣ ਜਾਣ। ਉਸ ਤੋਂ ਪ੍ਰੇਮ ਭਰੇ ਜਜ਼ਬਾਤ ਲਿਵ-ਲੀਨਤਾ ਦਾ ਰੰਗ ਜਮਾ ਦੇਣ, ਤੁਸਾਡੀ ਜ਼ਮੀਰ ਜਾਗ ਉਠੇ। ਮਾਲਕ ਨੂੰ ਹਾਜ਼ਰ ਨਾਜ਼ਰ ਸਮਝੋ ਤੇ ਉਸ ਅਗੇ ਆਪਣੇ ਦਿਲੀ ਜਜ਼ਬਾਤ ਪੇਸ਼ ਕਰੋ। ਤੁਸਾਡੇ ਤੇ ਰੱਬ ਦੇ ਦਰਮਿਆਨ ਹੋਰ ਕੋਈ ਨਾ ਰਹੇ। ਆਜਜ਼ੀ ਨਾਲ ਮਦਦ ਲਈ ਪ੍ਰਾਰਥਨਾ ਕਰੋ, ਜਿਸ ਵਿਚ ਅਹੰਕਾਰ, ਦਿਖਲਾਵਾ ਜਾਂ ਜ਼ਾਹਰਦਾਰੀ ਨਾ ਹੋਵੇ। ਉਚੇ ਮਿੰਬਰ ਤੇ ਸਟੇਜਾਂ ਪੁਰ ਚੜ੍ਹ ਕੇ ਉਚੀਆਂ ਬਾਗ਼ਾਂ ਦੇਣ ਦੀ ਲੋੜ ਨਹੀਂ।

"ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ ॥
ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ ॥"

(ਸਲੋਕ ਕਬੀਰ ਜੀ, ੧੩੭੪-੮)

## ਪ੍ਰਾਰਥਨਾ ਲਈ ਕਿਸੀ ਖ਼ਾਸ ਜ਼ਬਾਨ ਜਾਂ ਲਫ਼ਜ਼ਾਂ ਦੀ ਲੋੜ ਨਹੀਂ

ਪ੍ਰਾਰਥਨਾ ਕਰਨ ਲਈ ਕਿਸੀ ਖ਼ਾਸ ਜ਼ਬਾਨ ਜਾਂ ਬੋਲੀ ਦੀ ਲੋੜ ਨਹੀਂ।

ਜੇਕਰ ਪ੍ਰਾਰਥਨਾ ਕਰਦੇ ਹੋਏ ਆਦਮੀ ਕਿਸੀ ਨਿਯਤ ਕੀਤੇ ਲਫ਼ਜ਼ਾਂ ਦੇ ਵਹਿਮਾਂ ਨਾਲ ਜਕੜਿਆ ਰਹੇ ਤਾਂ ਅੰਦਰਲੇ ਪ੍ਰੇਮ ਦੀ ਤਾਰ ਨਹੀਂ ਬੱਝਦੀ। ਇਸ ਤਰ੍ਹਾਂ ਪੂਰਨ ਰੂਹਾਨੀ ਲਾਭ ਤੋਂ ਜੀਵ ਖ਼ਾਲੀ ਰਹਿ ਜਾਂਦਾ ਹੈ। ਪ੍ਰਾਰਥਨਾ ਕਰਨ ਵਿਚ ਲੰਮੇ ਚੌੜੇ ਜ਼ਬਾਂਦਾਨੀ ਦੇ ਲਫ਼ਜ਼ਾਂ ਦੀ ਲੋੜ ਨਹੀਂ। ਇਸਨੂੰ ਦਿਲੀ ਭਾਵਾਂ ਨਾਲ ਪਰੋਤਾ ਹੋਇਆ ਹੋਣਾ ਚਾਹੀਏ। ਭਾਵੇਂ ਵਡੇ ਵਡੇ ਲਫ਼ਜ਼ਾਂ ਤੇ ਫ਼ਿਕਰਿਆਂ ਦੀ ਬਨਾਵਟ ਸਾਡੇ ਦਿਮਾਗ਼ ਦੀ ਤਸੱਲੀ ਦਾ ਕਾਰਨ ਬਣ ਸਕੇ, ਪਰ ਸਾਨੂੰ ਪਖੰਡ ਦੀ ਬੀਮਾਰੀ ਲਗਾਣ ਤੋਂ ਖ਼ਾਲੀ ਨਹੀਂ ਰਹਿੰਦੀ, ਕਿਉਂ ਜੋ ਲਫ਼ਜ਼ਾਂ ਦੀ ਬਨਾਵਟ ਦੀ ਸਜਾਵਟ ਤੇ ਉਸਦੀ ਅਦਾਇਗੀ ਦੀਆਂ ਸੁਰਾਂ ਤਾਨਾਂ ਵਿਚ ਅਸੀਂ ਦਿਲ ਦੇ ਸਚੇ ਭਾਵਾਂ ਤੋਂ ਪਰੇ ਪਰੇਡੇ ਹੋ ਜਾਂਦੇ ਹਾਂ। ਸਾਡੀਆਂ ਅਜੇਹੀਆਂ ਪ੍ਰਾਰਥਨਾਵਾਂ ਸਾਡੇ ਦਿਲ ਤੇ ਚਾਲ ਚਲਨ ਦੇ ਸਚੇ ਹਾਲਾਤ ਜ਼ਾਹਰ ਨਹੀਂ ਕਰਦੀਆਂ ਤੇ ਸਾਡੀ ਹਾਲਤ ਠੀਕ "ਕਬਰ ਚੂਨੇ ਗਚ ਤੇ ਮੁਰਦਾ ਬੇਈਮਾਨ" ਵਾਲੀ ਬਣ ਜਾਂਦੀ ਹੈ।

ਦੇਖਣ ਵਿਚ ਆਂਵਦਾ ਹੈ ਕਿ ਅਸੀਂ ਜ਼ਾਹਰਦਾਰੀ ਦੀਆਂ ਭਰੀਆਂ ਪ੍ਰਾਰਥਨਾਂ ਕਰਦੇ ਹਾਂ, ਜਿਸ ਨਾਲ ਸਾਡੇ ਦਿਲ ਤੇ ਦਿਮਾਗ਼ ਦਾ ਕੋਈ ਸੰਬੰਧ ਨਹੀਂ ਹੁੰਦਾ। ਤਿਬਤ ਦੇ ਮੁਲਕ ਵਿਚ ਸੁਣਿਆਂ ਜਾਂਦਾ ਹੈ, ਇਕ ਦੁਆ ਕਰਨ ਦੀ ਮਸ਼ੀਨ ਲੋਕ ਬਾਜ਼ਾਰਾਂ ਤੇ ਗਲੀਆਂ ਵਿਚ ਲਈ ਫਿਰਦੇ ਹਨ। ਉਸ ਪੁਰ ਰੱਬ ਦੇ ਨਾਮ ਲਿਖੇ ਹੁੰਦੇ ਹਨ। ਇਕ ਵਾਰੀ ਚੱਕਰ ਦੇਣ ਨਾਲ ਉਹ ਲਿਖੇ ਨਾਮ ਫਿਰ ਜਾਂਦੇ ਹਨ ਤੇ ਚੱਕਰ ਦੇਣ ਨਾਲ ਇਹ ਸਮਝਿਆ ਜਾਂਦਾ ਹੈ ਕਿ ਕਿਤਨੀ ਵਾਰੀ ਨਾਮ ਦਾ ਜਪ ਹੋ ਗਿਆ। ਸੋ ਲੋਕੀ ਉਸ ਨੂੰ ਇਕ ਚੱਕਰ ਜਾਂ ਦੋ ਚੱਕਰ ਦੇਕੇ ਪੈਸੇ ਕਮਾਂਦੇ ਹਨ। ਇਹੋ ਜੇਹੀਆਂ ਪ੍ਰਾਰਥਨਾਵਾਂ ਸਾਨੂੰ ਕੀ ਲਾਭ ਦੇ ਸਕਦੀਆਂ ਹਨ!

ਜੇਕਰ ਸਾਡੀਆਂ ਬਾਹਰਲੀਆਂ ਪ੍ਰਾਰਥਨਾਵਾਂ ਬੜੀਆਂ ਸੁੰਦਰ ਤੇ ਭਾਵ ਭਰੀਆਂ ਦਿਸਣ, ਪਰ ਅੰਦਰੋਂ ਸਾਡਾ ਜੀਵਨ ਗੰਦਾ ਹੋਵੇ,ਤਾਂ ਉਹ ਪ੍ਰਾਰਥਨਾਵਾਂ ਸਭ ਝੂਠੀਆਂ ਹੋਣਗੀਆਂ, ਜੋ ਮਾਲਕ ਚੰਗੀ ਤਰ੍ਹਾਂ ਜਾਣਦਾ ਹੈ, ਪਰ ਜੇਕਰ ਪ੍ਰਾਰਥਨਾ ਦੇ ਨਾਲ ਸਾਡਾ ਦਿਲੀ ਉਭਾਰ ਹੋਵੇ ਤੇ ਉਹ ਗ਼ਰੀਬੀ,ਨਿਮ੍ਰਤਾ ਪ੍ਰੇਮ ਨਾਲ ਰੰਗਿਆ ਹੋਵੇ, ਤਾਂ ਅਜੇਹੀ ਪ੍ਰਾਰਥਨਾ ਮਾਲਕ ਸੁਣਦਾ ਹੈ ਤੇ ਮਨਜ਼ੂਰ ਕਰਦਾ ਹੈ। ਇਸ ਲਈ ਸਾਡਾ ਆਪਣੇ ਆਪਨੂੰ ਜਾਂ ਦੂਸਰਿਆਂ ਨੂੰ ਧੋਖਾ ਦੇਣਾ ਅਕਲਮੰਦੀ ਨਹੀਂ, ਕਿਉਂ ਜੋ ਕੋਈ ਹਕੀਕਤ ਛੁਪੀ ਨਹੀਂ ਰਹਿ ਸਕਦੀ ਤੇ ਆਖ਼ਰ ਇਕ ਦਿਨ ਪ੍ਰਗਟ ਹੋਕੇ ਹੀ ਰਹਿੰਦੀ ਹੈ।

ਆਪਣੀ ਕਿਸੀ ਗ਼ਲਤੀ ਪੁਰ ਸ਼ਰਮਿੰਦਾ ਹੋਣਾ ਆਪਣੇ ਸੁਧਾਰ ਲਈ

ਪਹਿਲਾ ਕਦਮ ਉਠਾਣਾ ਹੈ ਤੇ ਦੂਸਰਾ ਕਦਮ ਕੁਦਰਤੀ ਤੌਰ ਪੁਰ ਆਪਣੇ ਆਪ ਦਾ ਸੁਧਾਰ ਕਰਨਾ ਹੁੰਦਾ ਹੈ।ਭੋਗਾਂ ਦੀਆਂ ਖ਼ਾਹਿਸ਼ਾਂ(Temptations) ਸਾਨੂੰ ਪਾਪ ਕਰਨ ਲਈ ਬਾਰ ਬਾਰ ਉਕਸਾਂਦੀਆਂ ਹਨ,ਜਿਸਦੀ ਸਜ਼ਾ ਸਾਨੂੰ ਭੁਗਤਣੀ ਪੈਂਦੀ ਹੈ। ਜੈਸਾ ਅਸੀਂ ਕਰਾਂਗੇ ਅਵਸ਼ ਅਸੀਂ ਵੈਸਾ ਹੀ ਫਲ ਪਾਵਾਂਗੇ।

ਮੌਲਵੀ ਰੂਮ ਸਾਹਿਬ ਨੇ ਪ੍ਰਾਰਥਨਾ ਦੀ ਇਕ ਸੋਹਣੀ ਮਿਸਾਲ ਦਿਤੀ ਹੈ। ਫ਼ਰਮਾਂਦੇ ਹਨ ਕਿ ਹਜ਼ਰਤ ਮੂਸਾ ਨੂੰ ਇਕ ਗਡਰੀਆ ਮਿਲਿਆ ਜੋ ਆਪਣੇ ਪਿਆਰ ਭਰੇ ਸਾਦੇ ਲਫ਼ਜ਼ਾਂ ਵਿਚ ਇਉਂ ਦੁਆ ਕਰ ਰਿਹਾ ਸੀ:—"ਹੇ ਖ਼ੁਦਾ! ਤੂੰ ਕਿਥੇ ਹੈਂ ? ਮੈਂ ਤੇਰਾ ਚਾਕਰ ਬਣਾਂ,ਤੇਰੇ ਕਪੜੇ ਸੀਵਾਂ,ਤੇਰੇ ਸਿਰ ਦੇ ਵਾਲਾਂ ਨੂੰ ਕੰਘੀ ਕਰਾਂ। ਹੇ ਖ਼ੁਦਾ!ਮੇਰੀ ਜਾਨ ਤੇਰੇ ਪੁਰ ਕੁਰਬਾਨ ਹੈ, ਮੇਰੇ ਬਾਲ ਬੱਚੇ ਤੇ ਘਰ ਬਾਰ ਸਭ ਤੇਰੇ ਪੁਰ ਕੁਰਬਾਨ ਹਨ। ਤੈਨੂੰ ਦੁਧ ਪਹੁੰਚਾਵਾਂ। ਜੇਕਰ ਤੂੰ ਬੀਮਾਰ ਹੋਵੇਂ ਤਾਂ ਤੇਰੀ ਸੇਵਾ ਕਰਾਂ, ਤੇਰੇ ਹਥ ਚੁੰਮਾਂ ਤੇ ਪੈਰ ਮਲਾਂ। ਨੀਂਦਰ ਵੇਲੇ ਤੇਰੇ ਚਰਨਾਂ ਵਿਚ ਰਵ੍ਹਾਂ।ਤੇਰੇ ਲਈ ਦੁਧ,ਘਿਉ,ਪਨੀਰ ਤੇ ਪਰਾਉਂਠੀਆਂ, ਮਟਕੇ ਦਹੀਂ ਦੇ ਤੇ ਹੋਰ ਹੋਰ ਚੰਗੇ ਪਦਾਰਥ ਲਿਆਵਾਂ ਤੇ ਤੂੰ ਖਾਂਵੇਂ।ਹੇ ਰੱਬ ਜੀ! ਮੈਂ ਤੇਰੇ ਤੋਂ ਸਭ ਬਕਰੀਆਂ ਵਾਰ ਦਿਆਂ ਤੇ ਤੇਰੀ ਯਾਦ ਵਿਚ ਮੈਂ ਹਰ ਵੇਲੇ ਕੂਕਾਂ ਮਾਰਦਾ ਰਹਾਂ।" ਇਹ ਗੱਲਾਂ ਸੁਣਕੇ ਹਜ਼ਰਤ ਮੂਸਾ ਨੇ ਕਿਹਾ "ਹਾਇ ਅਫ਼ਸੋਸ! ਤੂੰ ਤਾਂ ਪਾਗ਼ਲ ਹੋ ਗਿਆ, ਤੂੰ ਮੋਮਨ ਨਹੀਂ, ਕਾਫ਼ਰ ਹੋ ਗਿਆ। ਇੰਵ ਤੂੰ ਇਹ ਕੀ ਬਕਵਾਸ ਤੇ ਕੁਫ਼ਰ ਬਕਦਾ ਹੈਂ। ਤੂੰ ਚੁਪ ਰਹੁ। ਤੇਰੇ ਕੁਫ਼ਰ ਦੀ ਗੰਦਗੀ ਨੇ ਜਹਾਨ ਨੂੰ ਨਾਪਾਕ ਕਰ ਦਿਤਾ ਹੈ ਤੇ ਦੀਨ ਦੇ ਰੇਸ਼ਮੀ ਕਪੜੇ ਨੂੰ ਲਬੇੜ ਦਿੱਤਾ ਹੈ। ਜੇਕਰ ਤੂੰ ਆਪਣੀ ਜ਼ਬਾਨ ਨੂੰ ਇਹਨਾਂ ਗੱਲਾਂ ਤੋਂ ਨਹੀਂ ਹਟਕੇਂਗਾ ਤਾਂ ਕਹਿਰ ਦੀ ਅੱਗ ਵਰਸੇਗੀ ਜੋ ਖ਼ਲਕਤ ਨੂੰ ਸਾੜ ਦੇਵੇਗੀ।ਸੂਰਜ ਵਰਗੇ ਰਬ ਨੂੰ ਇਹਨਾਂ ਚੀਜ਼ਾਂ ਦੀ ਲੋੜ ਨਹੀਂ,ਕਿਉਂ ਜੋ ਉਹ ਜਿਸਮ ਨਹੀਂ ਰਖਦਾ,ਨਾ ਉਹ ਇਹਨਾਂ ਹਥਾਂ ਪੈਰਾਂ ਦਾ ਮੁਹਤਾਜ ਹੈ........। ਇਹ ਤੇਰੀਆਂ ਗੱਲਾਂ ਜੇਕਰ ਉਹਨਾਂ ਬੰਦਿਆਂ ਲਈ ਹੋਣ, ਜੇਹੜੇ ਰੱਬ ਨਾਲ ਇਕ ਮਿਕ ਹੋ ਗਏ ਹਨ, ਤਾਂ ਵੀ ਬੇਹੂਦਾ ਹਨ। ਜੇਕਰ ਕਿਸੇ ਮੋਮਨ ਨੂੰ ਵੀ ਹਜ਼ਰਤ ਫ਼ਾਤਮਾ ਕਰਕੇ ਬੁਲਾਇਆ ਜਾਵੇ ਤਾਂ ਇਹ ਨਾਮ ਤੀਵੀਂ ਦਾ ਹੋਣ ਕਰ ਕੇ ਉਹ ਬੁਰਾ ਮੰਨੇਗਾ, ਤੈਨੂੰ ਮਾਰਨ ਨੂੰ ਤਿਆਰ ਹੋ ਜਾਵੇਗਾ।ਰੱਬ ਤਾਂ ਜੰਮਣ ਮਰਨ ਤੋਂ ਪਾਕ ਹੈ, ਉਸ ਨੂੰ ਹੱਥਾਂ ਪੈਰਾਂ ਵਾਲਾ ਆਖਣਾ ਉਲਟੀ ਉਸਦੀ ਨਿਰਾਦਰੀ ਕਰਨੀ ਹੈ।" ਗਡਰੀਆ ਇਹ ਗੱਲਾਂ ਸੁਣਕੇ ਕਹਿਣ ਲੱਗਾ।"ਹੇ ਮੂਸਾ! ਤੁਸੀਂ ਮੇਰਾ ਮੂੰਹ ਸੀਊਂ ਦਿਤਾ ਹੈ,ਹੈਰਾਨਗੀ ਨਾਲ ਮੇਰੀ ਜਾਨ ਨੂੰ ਅੱਗ ਲੱਗ ਗਈ ਹੈ।" ਇਹ ਕਹਿਕੇ ਉਸਨੇ ਕਪੜੇ ਫਾੜਕੇ ਆਹ ਮਾਰੀ ਤੇ ਜੰਗਲ

ਵੱਲ ਭੱਜ ਗਿਆ। ਉਸ ਵੇਲੇ ਮੂਸਾ ਨੂੰ ਰੱਬ ਵਲੋਂ ਅਕਾਸ਼ ਬਾਣੀ ਹੋਈ "ਕਿ ਹਾਇ ਹਾਇ! ਤੂੰ ਮੇਰੇ ਬੰਦੇ ਨੂੰ ਮੇਰੇ ਕੋਲੋਂ ਕਿਉਂ ਵਿਛੋੜ ਦਿਤਾ? ਤੈਨੂੰ ਮੈਂ ਦੁਨੀਆਂ ਵਿਚ ਜੋੜਨ ਵਾਸਤੇ ਭੇਜਿਆ ਸੀ ਨਾ ਕਿ ਤੋੜਨ ਵਾਸਤੇ।

تو برائے وصل کردن آمدی نے برائے فصل کردن آمدی (مثنوی رومی)

ਹਰ ਕੋਈ ਆਪੋ ਆਪਣੀ ਬੋਲੀ ਤੇ ਸੁਭਾਉ ਅਨੁਸਾਰ ਮੈਨੂੰ ਯਾਦ ਕਰਦਾ ਹੈ। ਜੋ ਕੁਛ ਗਡਰੀਏ ਨੇ ਕੀਤਾ ਹੈ ਮੈਂ ਪਰਵਾਨ ਕੀਤਾ, ਪਰ ਤੇਰੇ ਉਤੇ ਮੈਂ ਖ਼ੁਸ਼ ਨਹੀਂ, ਕਿਉਂ ਜੋ ਮੇਰੇ ਨਜ਼ਦੀਕ ਸਭ ਤੋਂ ਬੁਰੀ ਚੀਜ਼ ਕਿਸੇ ਨੂੰ ਤਲਾਕ ਦੇਣਾ ਹੈ। ਮੇਰਾ ਕੰਮ ਦੁਨੀਆਂ ਤੇ ਬਖ਼ਸ਼ਿਸ਼ ਕਰਨਾ ਹੈ। ਲੋਕਾਂ ਦੇ ਮਾਲਾ ਫੇਰਨ ਕਰਕੇ ਮੈਂ ਪਾਕ ਨਹੀਂ ਹੋ ਜਾਂਦਾ, ਸਗੋਂ ਉਹ ਪਾਕ ਹੁੰਦੇ ਹਨ।ਹੇ ਮੂਸਾ! ਅਸੀਂ ਬਾਹਰ ਦੀਆਂ ਜ਼ਾਹਰਦਾਰੀਆਂ ਨੂੰ ਨਹੀਂ ਵੇਖਦੇ, ਕੇਵਲ ਅੰਦਰ ਦੀ ਹਾਲਤ ਨੂੰ ਦੇਖਦੇ ਹਾਂ। ਅਸੀਂ ਦਿਲਾਂ ਨੂੰ ਤਾੜਦੇ ਹਾਂ।ਜਿਸ ਵੇਲੇ ਉਹ ਪ੍ਰਾਰਥਨਾ ਕਰਦੇ ਹਨ ਜੋ ਬਚਨ ਦਿਲ ਤੋਂ ਨਿਕਲਣ ਭਾਵੇਂ ਉਹ ਟੁਟੀ ਫੁਟੀ ਬੋਲੀ ਵਿਚ ਹੋਵਣ, ਉਹ ਕਬੂਲ ਹਨ, ਕਿਉਂ ਜੋ ਦਿਲ ਦਾ ਜਜ਼ਬਾ ਇਕ ਅਸਲੀ ਜੌਹਰ ਹੈ ਤੇ ਬੋਲੀ ਉਸਨੂੰ ਪ੍ਰਗਟ ਕਰਦੀ ਹੈ। ਮੈਂ ਦਿਲ ਦੀ ਤੜਪ ਨੂੰ ਚਾਹੁੰਦਾ ਹਾਂ। ਤੂੰ ਵੀ ਆਪਣੇ ਅੰਦਰ ਤੜਪ ਪੈਦਾ ਕਰ ਤੇ ਪ੍ਰੇਮ ਦੀ ਅੱਗ ਨੂੰ ਬਾਲ ਲੈ ਜੋ ਸਾਰੇ ਫ਼ਿਕਰ ਤੇ ਬੋਲੀਆਂ ਨੂੰ ਸਾੜ ਦੇਵੇ। ਹੇ ਮੂਸਾ! ਅਦਬ ਅਦਾਬ ਦੇ ਜਾਨਣ ਵਾਲੇ ਹੋਰ ਲੋਕ ਹੁੰਦੇ ਹਨ ਤੇ ਕਬਾਬ ਹੋਈਆਂ ਹੋਈਆਂ ਰੂਹਾਂ ਹੋਰ ਹੁੰਦੀਆਂ ਹਨ। ਪ੍ਰੇਮੀਆਂ ਵਾਸਤੇ ਹਰ ਇਕ ਸੁਆਸ ਤੜਪ ਪੈਦਾ ਕਰਨ ਵਾਲਾ ਹੈ। ਉਜੜੇ ਹੋਏ ਪਿੰਡਾਂ ਉਤੇ ਕੋਈ ਮਾਮਲਾ ਜਾਂ ਦਸਵੰਧ ਨਹੀਂ ਲਗਾਂਦਾ। ਸ਼ਹੀਦਾਂ ਦੇ ਖ਼ੂਨ ਨੂੰ ਧੋਣ ਦੀ ਲੋੜ ਨਹੀਂ। ਉਹਨਾਂ ਦਾ ਖ਼ੂਨ ਵੀ ਆਮ ਪਾਣੀਆਂ ਤੋਂ ਪਵਿਤ੍ਰ ਹੈ। ਉਹਨਾਂ ਦੀ ਐਸੀ ਖਤਾ ਵੀ ਸੌ ਨੇਕੀਆਂ ਤੋਂ ਹਛੀ ਹੈ। ਸ਼ਰਈਆਂ ਪਾਸੋਂ ਰਾਹ-ਬਰੀ ਦੀ ਉਮੈਦ ਘੱਟ ਰਖ। ਇਸ਼ਕ ਦਾ ਮਜ਼ਹਬ ਸਭ ਤੋਂ ਵੱਖਰਾ ਹੈ।ਆਸ਼ਕਾਂ ਲਈ ਮਜ਼ਹਬ ਜਾਂ ਮਿੱਲਤ ਖ਼ੁਦਾ ਹੀ ਖ਼ੁਦਾ ਹੈ। ਜੇਕਰ ਲਾਲ ਉਤੇ ਮੋਹਰ ਨਾ ਲਗੀ ਹੋਵੇ ਤਾਂ ਕੋਈ ਪਰਵਾਹ ਨਹੀਂ।" ਜਦ ਹਜ਼ਰਤ ਮੂਸਾ ਨੇ ਰੱਬ ਤੋਂ ਇਹ ਗੁੱਸੇ ਦੀ ਗੱਲ ਸੁਣੀ ਤਾਂ ਉਹ ਗਡਰੀਏ ਪਾਸ ਜੰਗਲ ਵਿਚ ਦੌੜਕੇ ਗਿਆ ਤੇ ਉਸਨੂੰ ਕਹਿਣ ਲਗਾ "ਮੈਂ ਤੇਰੇ ਵਾਸਤੇ ਖ਼ੁਸ਼ਖ਼ਬਰੀ ਲਿਆਇਆ ਹਾਂ। ਰੱਬ ਨੇ ਤੇਰੀ ਪ੍ਰਾਰਥਨਾ ਕਬੂਲ ਕੀਤੀ ਹੈ। ਤੇਰਾ ਕੁਫ਼ਰ ਵੀ ਦੀਨ ਦੇ ਬਰਾਬਰ ਹੈ। ਤੇਰਾ ਦੀਨ ਜਾਨ ਦਾ ਨੂਰ ਹੈ। ਬਿਨਾਂ ਡਰ ਦੇ ਜੋ ਤੇਰੇ ਮੂੰਹ ਵਿਚ ਆਂਵਦਾ ਹੈ, ਕਹੀ ਜਾ।" ਗਡਰੀਏ ਨੇ ਉਤਰ ਵਿਚ ਕਿਹਾ "ਮੂਸਾ! ਮੈਂ ਇਹਨਾਂ ਗੱਲਾਂ ਤੋਂ ਪਾਰ ਹੋ ਗਿਆ ਹਾਂ। ਤੂੰ ਮੈਨੂੰ ਝਿੜਕਿਆ ਤੇ ਮੇਰੀ ਵਾਗ ਮੋੜਾ ਖਾ ਗਈ ਤੇ ਛਾਲ

ਮਾਰਕੇ ਮੈਂ ਅਸਮਾਨਾਂ ਤੋਂ ਪਰੇ ਨਿਕਲ ਗਿਆ ਤੇ ਸਤਿ ਪੁਰਸ਼ ਦਾ ਮਹਿਰਮ ਬਣ ਗਿਆ, ਮੇਰੀ ਹਾਲਤ ਹੁਣ ਕਹਿਣ ਸੁਨਣ ਤੋਂ ਪਰੇ ਹੋ ਗਈ ਹੈ।"

## ਪ੍ਰਾਰਥਨਾ ਲਈ ਵਕਤ

ਆਮ ਲੋਕ ਇਹ ਸਮਝਦੇ ਹਨ ਕਿ ਪ੍ਰਾਰਥਨਾ ਕਰਨ ਲਈ ਸਮੇਂ ਦੀ ਲੋੜ ਹੈ ਜੋ ਕੰਮਾਂ ਕਾਜਾਂ ਕਰਕੇ ਉਹ ਕੱਢ ਨਹੀਂ ਸਕਦੇ । ਪ੍ਰਾਰਥਨਾ ਲਈ ਲੰਮੀਆਂ ਚੌੜੀਆਂ ਫ਼ਿਲਾਸਫੀ ਭਰੀਆਂ ਤਕਰੀਰਾਂ ਵਿਚ ਬਹੁਤਾ ਵਕਤ ਖ਼ਰਚ ਕਰਨ ਦੀ ਲੋੜ ਨਹੀਂ । ਪ੍ਰਾਰਥਨਾ ਵਿਚ ਪੂਰਨ ਸਾਦਗੀ ਭਰੇ ਲਫ਼ਜ਼ਾਂ ਵਿਚ ਆਪਣੇ ਦਿਲੀ ਉਭਾਰ ਦਾ ਪੂਰਨ ਭਰੋਸੇ ਸਹਿਤ ਜ਼ਾਹਿਰ ਕਰਨਾ ਹੋਂਦਾ ਹੈ। ਪ੍ਰਾਰਥਨਾ ਲਈ ਸਭੇ ਵਕਤ ਠੀਕ ਹਨ, ਦਿਨ ਚੜ੍ਹੇ ਸ਼ਾਮ ਤੇ ਰਾਤ ਦੇ ਸੌਣ ਦੇ ਸਮੇਂ ਖ਼ਾਸ ਕਰਕੇ ਲਾਭਦਾਇਕ ਹਨ। (ਵਿਸਥਾਰ ਲਈ ਅੰਮ੍ਰਿਤ ਵੇਲੇ ਦਾ ਪ੍ਰਕਰਣ ਦੇਖੋ।)

ਵਕਤ ਤੇ ਅਸਥਾਨ ਦੀਆਂ ਮੁਸ਼ਕਲਾਂ ਅੰਤਰ ਮੁਖ ਪ੍ਰਾਰਥਨਾ ਕਰਨ ਦੀ ਮੁਸ਼ਕਲ ਤੋਂ ਬਹੁਤ ਆਸਾਨ ਹਨ। ਸਾਨੂੰ ਇਹ ਵੀ ਪਤਾ ਨਹੀਂ ਹੁੰਦਾ ਕਿ ਅਸੀਂ ਪ੍ਰਾਰਥਨਾ ਕੀ ਕਰੀਏ ਤੇ ਕਿਸ ਤਰ੍ਹਾਂ ਕਰੀਏ। ਇਸ ਲਈ ਵੀ ਪ੍ਰਾਰਥਨਾ ਕਰਨੀ ਲੋੜੀਦੀ ਹੈ ਕਿ ਹੇ ਮਾਲਕ ! ਸਾਨੂੰ ਪ੍ਰਾਰਥਨਾ ਕਰਨੀ ਸਿਖਾ "Lord, teach us to pray" ਇਸ ਲਈ ਸਾਨੂੰ ਸੰਤ ਮਹਾਤਮਾਂ ਦੀ ਪ੍ਰਾਰਥਨਾ ਦੇ ਨਮੂਨਿਆਂ ਤੋਂ ਲਾਭ ਉਠਾਣਾ ਚਾਹੀਦਾ ਹੈ ਜੋ ਅਗੇ ਦਿਤੇ ਜਾ ਰਹੇ ਹਨ।

## ਪ੍ਰਾਰਥਨਾ ਕੇਹੜੇ ਮੌਕਿਆਂ ਪੁਰ ਕਰਨੀ ਚਾਹੀਏ

ਆਮ ਕਰਕੇ ਇਹ ਦੇਖਣ ਵਿਚ ਆਂਵਦਾ ਹੈ ਕਿ ਇਨਸਾਨ ਆਪਣੀ ਲਾਚਾਰੀ ਤੇ ਗ਼ਰੀਬੀ ਦੀ ਹਾਲਤ ਵਿਚ ਰੱਬ ਦੀ ਮਦਦ ਮੰਗਦਾ ਹੈ, ਪਰ ਜਦ ਉਸ ਨੂੰ ਉਸ ਚੀਜ਼ ਦੀ ਪ੍ਰਾਪਤੀ ਹੋ ਜਾਵੇ, ਤਾਂ ਉਹ ਪ੍ਰਾਰਥਨਾ ਦੀ ਜ਼ਰੂਰਤ ਨਹੀਂ ਸਮਝਦਾ ਤੇ ਖ਼ਿਆਲ ਕਰਦਾ ਹੈ ਕਿ ਉਸਦਾ ਜ਼ਾਤੀ ਬਲ ਜਾਂ ਉਸਦੀ ਸਮਾਜਕ ਤਾਕਤ ਅਗੋਂ ਲਈ ਕਾਫ਼ੀ ਹੈ, ਪਰ ਇਸ ਤਰ੍ਹਾਂ ਗ਼ਲਤੀ ਵਿਚ ਫਸਦਾ ਹੈ।

ਇਨਸਾਨ ਨੂੰ ਦੁਨੀਆਂ ਦੇ ਸਭ ਹਾਲਾਤ ਵਿਚ ਪ੍ਰਾਰਥਨਾ ਕਰਨੀ ਲੋੜੀਦੀ ਹੈ। ਮੁਸ਼ਕਲਾਂ ਵਿਚ ਇਹਨਾਂ ਦੇ ਹਲ ਕਰਨ ਲਈ।ਮੁਸੀਬਤਾਂ ਵਿਚ ਜਦ ਕੋਈ ਆਸਰਾ ਨਜ਼ਰ ਨਾ ਆਂਵਦਾ ਹੋਵੇ, ਉਸ ਮਾਲਕ ਦਾ ਆਸਰਾ ਦਿਲ ਨੂੰ ਤਾਕਤ ਦੇਣ ਤੇ ਉਸਦੇ ਸਾਬਤ ਕਰਨ ਲਈ। ਜਦ ਪੁਰਸ਼ਾਰਥ ਕਰਦੇ ਹੋਏ ਕਾਮਯਾਬੀ ਦੀ ਸੂਰਤ ਨਜ਼ਰ ਆਵਣ ਲਗੇ ਤਾਂ ਹੰਕਾਰ ਤੋਂ ਬਚਣ ਲਈ ਉਸ ਵਕਤ ਆਪਣੇ ਪੁਰਸ਼ਾਰਥ ਤੇ ਹਿਕਮਤ ਪੁਰ ਭਰੋਸਾ ਨਾ ਕਰੋ। ਉਸ ਵੇਲੇ ਮਾਲਕ ਦੀ ਦਯਾ ਤੇ ਮੇਹਰ ਮੰਗੋ, ਕਿਉਂਕਿ ਜਦ ਤੀਕ ਉਸਦਾ ਕਰਮ ਤੇ ਰਹਿਮ ਸਾਡੀ ਹਿੰਮਤ

ਦੇ ਅੰਗ ਸੰਗ ਨਹੀਂ ਹੋਣਗੇ ਤਦ ਤੀਕ ਕੰਮ ਸਿਰੇ ਨਹੀਂ ਚੜ੍ਹੇਗਾ। ਜਦ ਮਨ ਮੰਗੀਆਂ ਮੁਰਾਦਾਂ ਪੂਰਨ ਹੋਣ ਤਾਂ ਉਸਦਾ ਸ਼ੁਕਰਾਨਾ ਕਰਦੇ ਤੇ ਅਹਿਸਾਨ ਮੰਨਦੇ ਹੋਏ ਸਭ ਕੁਛ ਉਸ ਦੇ ਅਰਪਨ ਕਰ ਦੇਵੋ।

## ਪ੍ਰਾਰਥਨਾ ਦਾ ਕੰਮ

ਪ੍ਰਾਰਥਨਾ ਵਿਚ ਆਪਣੇ ਪਾਪਾਂ ਤੇ ਕਮਜ਼ੋਰੀਆਂ ਦਾ ਇਕਰਾਰ ਕਰਨਾ ਤੇ ਇਹ ਸਮਝਣਾ ਕਿ ਇਸ ਤਰ੍ਹਾਂ ਕਰਨ ਨਾਲ ਉਹ ਸਭ ਧੋਤੇ ਜਾਂਦੇ ਹਨ ਜਾਂ ਦੂਰ ਹੋ ਜਾਂਦੇ ਹਨ ਸਾਡੀ ਭੁੱਲ ਹੈ। ਅਜੇਹੀ ਗ਼ਲਤੀ ਸਾਨੂੰ ਸੱਚੇ ਪ੍ਰਮਾਰਥ ਤੋਂ ਦੂਰ ਰਖੇਗੀ। ਇਹ ਪਾਪ ਤਦ ਹੀ ਬਖ਼ਸ਼ੇ ਜਾਣਗੇ ਜਦ ਮਾਲਕ ਜਾਂ ਸਤਿਗੁਰ ਹੀ ਬਖ਼ਸ਼ੇ। ਨਹੀਂ ਤਾਂ ਅਜੇਹੀ ਪ੍ਰਾਰਥਨਾ ਇਕ ਬੁਰਿਆਈ ਦੀ ਜੜ੍ਹ ਬਣ ਜਾਂਦੀ ਹੈ, ਕਿਉਂ ਜੋ ਜੀਵ ਪਾਪਾਂ ਵਿਚ ਪ੍ਰਵਿਰਤ ਹੋਇਆ ਰਹਿੰਦਾ ਹੈ, ਉਹਨਾਂ ਤੋਂ ਸੰਕੋਚ ਨਹੀਂ ਕਰਦਾ ਤੇ ਨਾਲੇ ਪ੍ਰਾਰਥਨਾ ਇਸ ਵਹਿਮ ਵਿਚ ਕਰਦਾ ਰਹਿੰਦਾ ਹੈ ਕਿ ਉਸਦੇ ਇਸ ਤਰ੍ਹਾਂ ਕਰਨ ਨਾਲ ਪਾਪ ਮੁਆਫ਼ ਹੁੰਦੇ ਜਾਂਦੇ ਹਨ।

ਸਤਿਗੁਰ ਜੀਵਾਂ ਨੂੰ ਸ਼ੈਤਾਨੀ ਕੰਮਾਂ ਤੋਂ ਛੁਡਾਣ ਲਈ ਤੇ ਮਾਲਕ ਨਾਲ ਜੋੜਣ ਲਈ ਆਂਵਦਾ ਹੈ।ਇਸ ਲਈ ਸਾਡਾ ਕੰਮ ਗੁਰੂ ਦੇ ਹੁਕਮਾਂ ਪੁਰ ਚਲਣਾ ਹੈ ਤੇ ਸਭ ਸ਼ੈਤਾਨੀ ਕੰਮਾਂ ਤੋਂ, ਜੋ ਮਨਮੁਖਤਾ ਨਾਲ ਭਰੇ ਪਏ ਹਨ, ਹਟਣਾ ਹੈ ਤਾਂ ਜੋ ਪਾਪਾਂ ਦੀ ਸਜ਼ਾ ਤੋਂ ਬਚ ਜਾਈਏ ਤੇ ਉਸਦੇ ਦਸੇ ਹੁਕਮਾਂ ਦੀ ਕਾਰ ਵਿਚ ਰਹਿੰਦੇ ਹੋਏ ਉਸਦੇ ਦਸੇ ਹੋਏ ਨਾਮ ਦੇ ਸਿਮਰਨ ਤੇ ਧਿਆਨ ਦੇ ਸਾਧਨ ਨੂੰ ਕਮਾਕੇ ਮਾਲਕ ਨਾਲ ਜੁੜ ਜਾਈਏ। ਮਾਲਕ ਤੇ ਸਤਿਗੁਰ ਦੀ ਮੁਹੱਬਤ ਸਾਡਾ ਸੁਧਾਰ ਕਰਦੀ ਹੈ ਤੇ ਮਾਲਕ ਦੇ ਰਾਹ ਪੁਰ ਚਲਾਂਦੀ ਹੈ। ਇਨਸਾਨ ਕਿਸੀ ਨੂੰ ਮੁਆਫ਼ ਕਰ ਦੇਵੇ, ਪਰ ਉਸਦਾ ਇਲਾਹੀ ਅਸੂਲ ਜਾਂ ਹੁਕਮ,ਜੋ ਹਰ ਇਕ ਜੀਵ ਨਾਲ ਰਵਿ ਰਿਹਾ ਹੈ, ਪਾਪੀ ਦਾ ਸੁਧਾਰ ਕਰਕੇ ਹੀ ਛਡਦਾ ਹੈ—

"ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥"

(ਜਪੁਜੀ ੧-੪)

ਮਾਲਕ ਅਗੇ ਪੁਕਾਰਨਾ ਤੇ ਆਪਣੇ ਕੀਤੇ ਪਾਪਾਂ ਦੀ ਮੁਆਫ਼ੀ ਮੰਗ ਕੇ ਇਹ ਸਮਝਦਾ ਹੈ ਕਿ ਫਿਰ ਸਾਨੂੰ ਪਾਪਾਂ ਵਿਚ ਪਰਵਿਰਤ ਹੋਣ ਦੀ ਛੁਟੀ ਹੈ ਸਰਾਸਰ ਗ਼ਲਤੀ ਹੈ। ਭੋਗਾਂ ਦੀ ਸਜ਼ਾ ਰੋਗ ਹੈ। ਜਿਥੇ ਪਾਪ ਹੋਵੇਗਾ ਉਸਦੀ ਮੁਨਾਸਬ ਸਜ਼ਾ ਭੁਗਤ ਕੇ ਹੀ ਨਵਿਰਤੀ ਹੁੰਦੀ ਹੈ। ਸਾਰਿਆਂ ਪਾਪਾਂ ਦੀ ਜੜ ਆਪਣੇ ਆਪ ਨੂੰ ਜਿਸਮ ਸਮਝਣਾ ਹੈ। ਜਦ ਤੀਕ ਇਸਤੋਂ ਖ਼ਿਆਲ ਉਪਰ ਨਹੀਂ ਹੁੰਦਾ, ਇਸਦੇ ਭੋਗਾਂ ਤੇ ਉਨ੍ਹਾਂ ਦੇ ਸੋਗਾਂ ਦਾ ਖ਼ਾਤਮਾ ਨਹੀਂ ਹੁੰਦਾ—

"ਬਹੁ ਸਾਦਹੁ ਦੂਖੁ ਪਰਾਪਤਿ ਹੋਵੈ ॥ ਭੋਗਹੁ ਰੋਗ ਸੁ ਅੰਤਿ ਵਿਗੋਵੈ ॥
ਹਰਖਹੁ ਸੋਗੁ ਨ ਮਿਟਈ ਕਬਹੂ ਵਿਣੁ ਭਾਣੇ ਭਰਮਾਇਦਾ ॥"
(ਮਾਰੂ ਮ: ੧, ੧੦੩੪-੧੬)

ਮਾਲਕ ਪ੍ਰੇਮ ਹੈ। ਇਹ ਸਮਝਣਾ ਕਿ ਸਾਡੀ ਪ੍ਰਾਰਥਨਾ ਦੁਆਰਾ ਉਸਦੀ ਦਯਾ ਮੰਗਣ ਜਾਂ ਨਾਂ ਮੰਗਣ ਦੇ ਅਨੁਸਾਰ ਉਹ ਸਾਰੇ ਪਾਪ ਮਾਫ਼ ਕਰ ਦੇਂਦਾ ਹੈ ਜਾਂ ਸਜ਼ਾ ਦੇਂਦਾ ਹੈ, ਮਾਲਕ ਦੇ ਪ੍ਰੇਮ ਦੇ ਸਮਝਣ ਵਿਚ ਗ਼ਲਤੀ ਕਰਨਾ ਹੈ ਤੇ ਪ੍ਰਾਰਥਨਾ ਨੂੰ ਇਕ ਤਰ੍ਹਾਂ ਪਾਪਾਂ ਵਿਚ ਲਗਣ ਦਾ ਜ਼ਰੀਆ ਢੂੰਡਣਾ ਹੈ।ਸਤਿਗੁਰ ਅਜੇਹੇ ਮਾਮਲਿਆਂ ਵਿਚ ਬੜੀ ਦਾਨਾਈ ਤੋਂ ਕੰਮ ਲੈਂਦਾ ਹੈ। ਇਕ ਪਾਸੇ ਤਾਂ ਉਹ ਪਾਪਾਂ ਦੀ ਮੁਆਫ਼ੀ ਬਖ਼ਸ਼ਦਾ ਹੈ ਪਰ ਨਾਲ ਹੀ ਅਗੋਂ ਪਾਪ ਕਰਨ ਥੀਂ ਵਰਜਦਾ ਹੈ,ਤਾਂ ਜੋ ਸਿਖ ਪਾਕ ਸਾਫ਼ ਹੋ ਜਾਏ। (ਦੇਖੋ ਸਾਡੀਆਂ ਪ੍ਰਾਰਥਨਾਵਾਂ ਸੁਣੀਆਂ ਕਿਉਂ ਨਹੀਂ ਜਾਂਦੀਆਂ ?)

ਪ੍ਰਾਰਥਨਾ ਉਸ ਸੱਚ ਦੇ ਅਸੂਲ ਨੂੰ ਨਹੀਂ ਬਦਲ ਸਕਦੀ ਤੇ ਨਾ ਹੀ ਉਸ ਸੱਚ ਦੀ ਸਮਝ ਦੇ ਸਕਦੀ ਹੈ। ਇਹ ਦਿਲੀ ਪ੍ਰੇਮ ਭਰੀ ਖਿੱਚ ਤੇ ਬਿਰਹ ਤੇ ਮਾਲਕ ਤੇ ਸਤਿਗੁਰ ਦੇ ਹੁਕਮਾਂ ਦੇ ਬਜਾਉਣ ਕਰਕੇ ਸਾਨੂੰ ਉਸ ਸੱਚ ਵਿਚ ਲੈ ਜਾਂਦੀ ਹੈ।ਅਜੇਹੀ ਪ੍ਰਾਰਥਨਾ ਉਚੀ ਉਚੀ ਸੁਣਾਨ ਵਾਲੇ ਬਚਨਾਂ ਦੀ ਮੁਹਤਾਜ ਨਹੀਂ। ਐਸੀ ਪ੍ਰਾਰਥਨਾ ਖ਼ਿਆਲ ਤੇ ਅਮਲੀ ਜੀਵਨ ਦੀ ਜ਼ਬਾਨ ਨਾਲ ਹੀ ਕੀਤੀ ਜਾ ਸਕਦੀ ਹੈ।

ਪ੍ਰਾਰਥਨਾ ਦੀ ਗ਼ਰਜ਼ ਕੇਵਲ ਇਹੋ ਹੀ ਹੈ ਕਿ ਅਸੀਂ ਮਾਲਕ ਤੇ ਸਤਿਗੁਰ ਦੇ ਹੁਕਮਾਂ ਪੁਰ ਯਥਾਸ਼ਕਤ ਚਲਣਾ ਚਾਹੁੰਦੇ ਹਾਂ। ਅਸੀਂ ਕਮਜ਼ੋਰ ਤੇ ਨਿਰਬਲ ਹਾਂ। ਅਸੀਂ ਰਾਹ ਚਲਦੇ ਢਹਿ ਢਹਿਕੇ ਜ਼ਖ਼ਮੀ ਹੋਣ ਦੀ ਪਰਵਾਹ ਨਾ ਕਰਦੇ ਹੋਏ ਗੁਰੂ ਦੇ ਬਲ ਤੇ ਦਯਾ ਦੇ ਆਸਰੇ ਮਾਲਕ ਤੀਕ ਪੁਜਣਾ ਚਾਹੁੰਦੇ ਹਾਂ, ਜਿਸ ਵਿਚ ਉਹ ਤਾਕਤ ਸਾਡੀ ਮਦਦ ਕਰਦੀ ਹੈ। ਇਹ ਕੁਦਰਤ ਦਾ ਨਿਯਮ ਹੈ ਕਿ ਜਦ ਸਿਖ ਇਕ ਕਦਮ ਗੁਰੂ ਦੇ ਰਾਹ ਚਲੇ ਤਾਂ ਗੁਰੂ ਕਰੋੜਾਂ ਕਦਮ ਅਗੇ ਹੋਕੇ ਮਦਦ ਦੇਣ ਨੂੰ ਪੁਜਦਾ ਹੈ, ਉਹ ਸਭ ਦਾਤਾਂ ਦਾ ਮਾਲਕ ਹੈ, ਉਸਦੀ ਮਹਿਮਾ ਅਗਾਧਿ ਬੋਧ ਹੈ, ਉਹ ਬੇਅੰਤ ਤੇ ਅਪਾਰ ਹੈ:-

"ਚਰਨ ਸਰਨ ਗੁਰ ਏਕ ਪੈਡ ਜਾਇ ਚਲ
ਸਤਿਗੁਰ ਕੋਟਿ ਪੈਡ ਆਗੈ ਹੋਇ ਲੇਤ ਹੈਂ ॥
ਏਕ ਬਾਰ ਸਤਿਗੁਰੁ ਮੰਤ੍ਰ ਸਿਮਰਨ ਮਾਤ੍ਰ ਸਿਮਰਨ ਤਾਹਿ ਬਾਰੰਬਾਰ ਗੁਰ ਹੇਤ ਹੈਂ॥
ਭਾਵਨੀ ਭਗਤਿ ਭਾਇ ਕਉਡੀ ਅਗ੍ਰ ਭਾਗ ਰਾਖੈ
ਤਾਹਿ ਗੁਰੁ ਸਰਬ ਨਿਧਾਨ ਦਾਨ ਦੇਤ ਹੈਂ ॥

ਸਤਿਗੁਰੁ ਦਯਾ ਨਿਧਿ ਮਹਿਮਾ ਅਗਾਧਿ ਬੋਧ
ਨਮੋ ਨਮੋ ਨਮੋ ਗੁਰੁ ਨੇਤਿ ਨੇਤਿ ਨੇਤਿ ਹੈ ॥"

(ਕਬਿਤ ਸਵਯੇ ਭਾਈ ਗੁਰਦਾਸ ਜੀ)

## ਪ੍ਰਾਰਥਨਾ ਦਾ ਦੂਸਰਿਆਂ ਪੁਰ ਅਸਰ

ਪ੍ਰਾਰਥਨਾ ਇਕ ਜ਼ਬਰਦਸਤ ਤਾਕਤ ਹੈ। ਇਸ ਵਿਚ ਸਾਡੀ ਤਵਜੋ ਦੀ ਧਾਰਾ ਮਾਲਕ ਵੱਲ ਜਾਕੇ ਉਸ ਨਾਲ ਜੁੜਦੀ ਹੈ ਤੇ ਉਸਤੋਂ ਅਲੌਕਿਕ ਲਾਭ ਸਾਧਕ ਨੂੰ ਪੁਜਦੇ ਹਨ। ਕੀ ਪ੍ਰਾਰਥਨਾ ਕਰਕੇ ਦੂਸਰਿਆਂ ਨੂੰ ਵੀ ਉਸ ਲਾਭ ਦਾ ਹਿੱਸਾ ਪੁਜ ਸਕਦਾ ਹੈ ? ਆਤਮਾ ਮਾਲਕ ਦੀ ਅੰਸ਼ ਹੋਣ ਕਰਕੇ ਸਭ ਆਤਮਾਵਾਂ ਦਾ ਆਪਸ ਵਿਚ ਰੂਹਾਨੀ ਸੰਬੰਧ ਹੈ ਤੇ ਉਹ ਮਾਲਕ ਸਭ ਦੇ ਅੰਦਰ ਰਮ ਰਿਹਾ ਹੈ, ਇਸ ਲਈ ਸਭ ਦਾ ਭਲਾ ਚਾਹੁਣਾ ਮਾਲਕ ਦੀ ਰਜ਼ਾ ਹੈ। ਉਚ ਕੋਟੀ ਦੀਆਂ ਰੂਹਾਂ ਦੀ ਇਛਿਆ ਦੀਆਂ ਰੌਆਂ ਸਭ ਜੀਆ ਜੰਤ ਲਈ ਚਲਦੀਆਂ ਹਨ, ਜਿਸਤੋਂ ਸਭ ਨੂੰ ਲਾਭ ਪੁਜਦਾ ਹੈ। ਸਿਖਾਂ ਦੀ ਅਰਦਾਸ ਵਿਚ ਇਸ ਗੱਲ ਦਾ ਖ਼ਾਸ ਕਰਕੇ ਜ਼ਿਕਰ ਆਇਆ ਹੈ । ਮਹਾਨ ਆਤਮਾਵਾਂ ਦੀ ਯਾਦ ਵਿਚ ਅੰਦਰੋਂ ਜਾਗਕੇ ਅਰਥਾਤ ਉਨ੍ਹਾਂ ਨਾਲ ਅੰਦਰੋਂ ਸੰਬੰਧ ਕਾਇਮ ਕਰਕੇ ਪ੍ਰਮਾਰਥ ਦੇ ਵਾਧੇ ਲਈ ਪ੍ਰਾਰਥਨਾ ਕੀਤੀ ਜਾਂਦੀ ਹੈ ਤੇ ਅੰਤ ਵਿਚ ਸਭ ਦੀ ਭਲਾਈ ਲਈ ਪ੍ਰਾਰਥਨਾ ਹੁੰਦੀ ਹੈ। "ਤੇਰੇ ਭਾਣੇ ਸਰਬੱਤ ਦਾ ਭਲਾ"

ਮੁਸਲਮਾਨ ਭਾਈ ਵੀ ਨਮਾਜ਼ ਦੇ ਮਗਰੋਂ ਮੋਮਨਾਂ ਲਈ ਤੇ ਉਸਤੋਂ ਬਾਦ ਸਭ ਆਲਮ ਲਈ ਕਿਆ ਹਿੰਦੂ ਤੇ ਕਿਆ ਮੁਸਲਮਾਨ ਆਦਿਕ ਸਭ ਲਈ ਪ੍ਰਾਰਥਨਾ ਕਰਦੇ ਹਨ। ਬੋਧਾਂ ਵਿਚ ਵੀ ਸਭ ਦੀ ਭਲਾਈ ਲਈ ਪ੍ਰਾਰਥਨਾ ਕੀਤੀ ਜਾਂਦੀ ਹੈ । ਹਜ਼ਰਤ ਮਸੀਹ ਜੀ ਨੇ ਆਪਣੇ ਦੁਸ਼ਮਣਾਂ ਤੀਕ ਵੀ ਪ੍ਰਾਰਥਨਾ ਕਰਨ ਦਾ ਹੁਕਮ ਦਿਤਾ ਹੈ । ਹਿੰਦੂਆਂ ਦੇ ਅੰਦਰ ਤਾਂ ਸਭ ਜੀਆ ਜੰਤ ਲਈ ਕਿਆ ਜੰਗਮ ਤੇ ਕਿਆ ਅਸਥਾਵਰ, ਸਭ ਦੀ ਭਲਾਈ ਦਾ ਉਪਦੇਸ਼ ਹੈ। Christian Science ਵਾਲੇ ਤਾਂ ਪ੍ਰਾਰਥਨਾਂ ਦੀਆਂ ਰੌਆਂ ਨਾਲ ਹੀ ਲੋਕਾਂ ਦੇ ਦੁਖਾਂ ਦਰਦਾਂ ਦਾ ਇਲਾਜ ਵੀ ਕਰਦੇ ਹਨ। ਦੂਸਰਿਆਂ ਦਾ ਭਲਾ ਚਾਹੁਣਾ ਮਾਲਕ ਦੀ ਰਜ਼ਾ ਵਿਚ ਹੈ। ਅਜ ਕਲ੍ਹ ਸਾਇੰਸ Telepathy ਦੇ ਅਸੂਲ ਤੋਂ ਜਾਣੂ ਪੁਰਸ਼ਾਂ ਨੂੰ ਇਹ ਸਿਧ ਹੋ ਚੁਕਾ ਹੈ ਕਿ ਖ਼ਿਆਲ ਜਾਂ ਤਵਜੋ ਦਾ ਅਸਰ ਦੂਸਰਿਆਂ ਦੇ ਮਨ ਪੁਰ ਬਿਨਾਂ ਕਿਸੀ ਜ਼ਾਹਿਰੀ ਸੰਬੰਧ ਦੇ ਨੇੜੇ ਦੂਰ, ਸਭ ਜਗ੍ਹਾ ਪੁਜ ਸਕਦਾ ਹੈ। ਐਸੇ ਵਾਕਿਆਤ ਵੀ ਦੇਖਣ ਵਿਚ ਆਏ ਹਨ ਕਿ ਇਕ ਆਦਮੀ ਦੇ ਪ੍ਰਾਰਥਨਾ ਕਰਨ ਕਰਕੇ ਦੂਸਰੇ ਆਦਮੀ ਨੂੰ ਜਿਸ ਲਈ ਪ੍ਰਾਰਥਨਾ ਕੀਤੀ ਗਈ, ਕਿਸੀ ਨਾ ਕਿਸੀ ਪ੍ਰਕਾਰ ਦਾ ਅਹਿਸਾਸ,

ਭਾਵੇਂ ਅੰਦਰੂਨੀ ਕਸ਼ਸ਼ ਜਾਂ ਰੌਆਂ (Vision) ਦੀ ਸ਼ਕਲ ਵਿਚ ਹੋ ਜਾਇਆ ਕਰਦਾ ਹੈ।ਸਿਖ ਦੀ ਦਿਲੀ ਪ੍ਰਾਰਥਨਾਂ ਦੀਆਂ ਰੌਆਂ ਗੁਰੂ ਤੀਕ ਪੁਜਦੀਆਂ ਹਨ ਤੇ ਗੁਰੂ ਦੀ ਯਾਦ ਦੀਆਂ ਰੌਆਂ ਦਾ ਸਿਖ ਨੂੰ ਰਸ ਭਰੀ ਠੰਢ ਤੇ ਸਰੂਰ ਦੇ ਦੇਣ ਵਾਲਾ ਤਜਰਬਾ ਹੁੰਦਾ ਹੈ। ਇਸ ਨੂੰ ਅੰਗ੍ਰੇਜ਼ੀ ਵਿਚ ਟੈਲੀਪੈਥੀ ਕਹਿੰਦੇ ਹਨ। ਇਸੀ ਤਰ੍ਹਾਂ ਅਸੀਂ ਆਪਣੀ ਤਵਜੋ ਦੀ ਧਾਰਾ ਨੂੰ ਮਾਲਕ ਨਾਲ ਜੋੜਕੇ ਦੂਸਰਿਆਂ ਦੀ ਭਲਾਈ ਲਈ ਵਰਤ ਸਕਦੇ ਹਾਂ। ਪ੍ਰਾਰਥਨਾ ਦੁਵਾਰਾ ਦੂਸਰਿਆਂ ਨੂੰ ਭਲਾਈ ਪਹੁੰਚਾਣ ਲਈ ਇਹ ਜ਼ਰੂਰੀ ਹੈ ਕਿ ਅਸੀਂ ਮਾਲਕ ਨਾਲ ਪ੍ਰਾਰਥਨਾ ਦੁਵਾਰਾ ਜੁੜਕੇ ਉਸ ਖ਼ਾਸ ਆਦਮੀ ਜਾਂ ਪਾਰਟੀ ਦਾ ਆਪਣੇ ਅੰਦਰ ਖ਼ਿਆਲ ਜਮਾਈਏ ਤੇ ਉਸਨੂੰ ਵੀ ਉਸ ਨਾਲ ਜੋੜਨ ਦੀ ਇਛਿਆ ਭੇਜੀਏ। ਇਸ ਵਿਚ ਦੂਸਰਿਆਂਵਲੋਂ ਕੇਵਲ ਪੇਸ਼ਕਰਨਾ ਹੀ ਨਹੀਂ ਹੁੰਦਾ।ਇਸਵਿਚ ਤਾਂ ਸਾਨੂੰ ਆਪਣੇ ਆਪ ਨੂੰ ਉਸ ਦੀ ਹਜ਼ੂਰੀ ਵਿਚ ਲਿਆਕੇ ਉਨ੍ਹਾਂ ਦੀ ਭਲਿਆਈ ਕਰਾਣੀ ਹੁੰਦੀ ਹੈ ਤੇ ਪੂਰਨ ਤੌਰ ਪੁਰ ਆਪਣਾ ਧਿਆਨ ਉਸ ਦੀ ਪਿਆਰ ਤੇ ਮੇਹਰ ਭਰੀ ਰਜ਼ਾ ਦੇ ਹਵਾਲੇ ਕਰਨਾ ਹੁੰਦਾ ਹੈ,ਜਿਸਤੋਂ ਦੂਸਰਿਆਂ ਦੀ ਭਲਾਈ ਦਾ ਸਾਮਾਨ ਬਣਦਾ ਹੈ।

## ਸਾਡੀਆਂ ਸਾਰੀਆਂ ਪ੍ਰਾਰਥਨਾਵਾਂ ਕਬੂਲ ਕਿਉਂ ਨਹੀਂ ਹੋ ਜਾਂਦੀਆਂ ?

ਤਜਰਬਾ ਸਾਨੂੰ ਦਸਦਾ ਹੈ ਕਿ ਪ੍ਰਾਰਥਨਾ ਵਿਚ ਜੋ ਚੀਜ਼ਾਂ ਮੰਗੀਆਂ ਜਾਂਦੀਆਂ ਹਨ ਉਹ ਸਭ ਸਾਨੂੰ ਨਹੀਂ ਮਿਲਦੀਆਂ।ਇਸ ਦਾ ਕਾਰਨ ਇਹ ਹੈ ਕਿ ਅਸੀਂ ਮਾਲਕ ਦੀ ਦਯਾ ਤੋਂ ਜਾਣੂ ਨਹੀਂ ਹੁੰਦੇ, ਕਿਉਂਕਿ ਜੋ ਕੁਛ ਅਸੀਂ ਚਾਹੁੰਦੇ ਹਾਂ ਤੇ ਮੰਗਦੇ ਹਾਂ, ਉਹ ਸਾਡੀ ਸੱਚੀ ਬਿਹਤਰੀ ਲਈ ਨਹੀਂ ਹੁੰਦਾ। ਉਹ ਤਾਕਤ ਸਾਡੀ ਤਰੱਕੀ ਤੇ ਵਾਧਾ ਚਾਹੁੰਦੀ ਹੈ। ਜਦ ਉਹ ਦੇਖਦੀ ਹੈ ਕਿ ਮੇਰਾ ਭਗਤ ਇਹ ਜੋ ਕੁਛ ਮੰਗ ਰਿਹਾ ਹੈ, ਉਹ ਉਸਦੇ ਦੁਨੀਆਂ ਵਿਚ ਵਧੇਰੇ ਫਸਾਉਣ ਦਾ ਕਾਰਨ ਬਣੇਗਾ, ਤਾਂ ਉਹ ਉਸ ਦੀ ਪ੍ਰਾਰਥਨਾ ਕਬੂਲ ਨਹੀਂ ਕਰਦਾ। ਇਸ ਲਈ ਜੇਕਰ ਸਾਨੂੰ ਪਾਪਾਂ ਤੋਂ ਬਚਾਣ ਲਈ ਉਹ ਮਾਲਕ ਸਾਨੂੰ ਉਹ ਕੁਛ ਨਾ ਬਖ਼ਸ਼ੇ ਜੋ ਅਸੀਂ ਮੰਗਦੇ ਹਾਂ,ਤਾਂ ਉਸ ਵਿਚ ਸਾਡੀ ਆਪਣੀ ਹੀ ਬਿਹਤਰੀ ਹੁੰਦੀ ਹੈ। ਈਸਾਈਆਂ ਦੀਆਂ ਕਿਤਾਬਾਂ ਵਿਚ ਆਇਆ ਹੈ ਕਿ ਜੇਕਰ ਤੁਸੀਂ ਕੁਛ ਮੰਗਦੇ ਹੋ ਤੇ ਤੁਸਾਨੂੰ ਉਹ ਕੁਛ ਨਹੀਂ ਮਿਲਦਾ, ਤਾਂ ਉਸ ਦਾ ਕਾਰਨ ਇਹ ਹੁੰਦਾ ਹੈ ਕਿ ਤੁਸਾਂ ਉਸ ਤੋਂ ਗ਼ਲਤ ਦੁਆ ਮੰਗੀ ਹੈ, ਜੋ ਤੁਸੀਂ ਭੋਗਾਂ ਵਿਚ ਖ਼ਰਚ ਕਰਨੀ ਚਾਹੁੰਦੇ ਹੋ।

"Ye ask, and receive not, because ye ask amiss that ye may conusme it upon your lusts".

ਅਸੀਂ ਜਿਸਮ ਤੇ ਜਿਸਮਾਨੀਅਤ ਦੀਆਂ ਲੱਜ਼ਤਾਂ ਵਿਚ ਫਸੇ ਪਏ ਹਾਂ। ਸਾਡੀ ਨਜ਼ਰ ਇਸ ਤੋਂ ਉਪਰ ਗਈ ਨਹੀਂ। ਜੇਕਰ ਜੋ ਕੁਛ ਵੀ ਅਸੀਂ ਮੰਗਦੇ ਜਾਈਏ, ਉਹ ਸਭ ਕੁਛ ਸਾਨੂੰ ਮਿਲਦਾ ਜਾਏ ਤਾਂ ਅਸੀਂ ਅਵਸ਼ ਭੋਗਾਂ ਵਿਚ ਵਧੇਰੇ ਪਰਵਿਰਤ ਹੋ ਜਾਵਾਂਗੇ ਤੇ ਸਾਡੇ ਪਾਪ ਵਧਦੇ ਜਾਣਗੇ।

ਗੁਰੂ ਦੀ ਯਾਦ ਦੀਆਂ ਰੌਆਂ ਦਾ ਸਿਖ ਨੂੰ ਰਸ ਭਰੀ ਠੰਢ ਤੇ ਸਰੂਰ ਦੇ ਦੇਣ ਵਾਲਾ ਤਜਰਬਾ ਹੁੰਦਾ ਹੈ।ਇਸੀ ਨੂੰ ਅੰਗ੍ਰੇਜ਼ੀ ਵਿਚ ਟੈਲੀਪੈਥੀ ਕਹਿੰਦੇ ਹਨ। ਇਸੀ ਤਰ੍ਹਾਂ ਅਸੀਂ ਆਪਣੀ ਤਵੱਜੋ ਦੀ ਧਾਰਾ ਨੂੰ ਮਾਲਕ ਨਾਲ ਜੋੜਕੇ ਦੂਸਰਿਆਂ ਦੀ ਭਲਾਈ ਲਈ ਵਰਤ ਸਕਦੇ ਹਾਂ। ਪ੍ਰਾਰਥਨਾ ਦੁਵਾਰਾ ਦੂਸਰਿਆਂ ਨੂੰ ਭਲਾਈ ਪਹੁੰਚਾਣ ਲਈ ਇਹ ਜ਼ਰੂਰੀ ਹੈ ਕਿ ਅਸੀਂ ਮਾਲਕ ਨਾਲ ਪ੍ਰਾਰਥਨਾ ਦੁਵਾਰਾ ਜੁੜਕੇ ਉਸ ਖ਼ਾਸ ਆਦਮੀ ਜਾਂ ਪਾਰਟੀ ਦਾ ਆਪਣੇ ਅੰਦਰ ਖ਼ਿਆਲ ਜਮਾਈਏ, ਉਸਨੂੰ ਵੀ ਉਸ ਨਾਲ ਜੋੜਨ ਦੀ ਇਛਿਆ ਭੇਜੀਏ। ਇਸ ਵਿਚ ਦੂਸਰਿਆਂ ਵੱਲੋਂ ਕੇਵਲ ਉਨ੍ਹਾਂ ਦਾ ਮਨੋਰਥ ਪੇਸ਼ ਕਰਨਾ ਹੀ ਨਹੀਂ ਹੁੰਦਾ।ਇਸ ਵਿਚ ਤਾਂ ਸਾਨੂੰ ਆਪਣੇ ਆਪ ਨੂੰ ਉਸਦੀ ਹਜ਼ੂਰੀ ਵਿਚ ਲਿਆ ਕੇ ਉਹਨਾਂ ਦੀ ਭਲਿਆਈ ਕਰਾਣੀ ਹੁੰਦੀ ਹੈ ਤੇ ਪੂਰੇ ਤੌਰ ਪੁਰ ਆਪਣੇ ਆਪ ਨੂੰ ਉਸ ਦੀ ਪਿਆਰ ਤੇ ਮੇਹਰ ਭਰੀ ਰਜ਼ਾ ਦੇ ਹਵਾਲੇ ਕਰਨਾ ਹੁੰਦਾ ਹੈ, ਜਿਸਤੋਂ ਦੂਸਰਿਆਂ ਦੀ ਭਲਾਈ ਦਾ ਸਾਮਾਨ ਬਣਦਾ ਹੈ।

ਇਹ ਸੁਵਾਲ ਹੋ ਸਕਦਾ ਹੈ ਕਿ ਜਦ ਮਾਲਕ ਜਾਂ ਸਤਿਗੁਰ ਸਾਡੀਆਂ ਸਾਰੀਆਂ ਪ੍ਰਾਰਥਨਾ ਸੁਣਦਾ ਹੈ ਤੇ ਕਬੂਲ ਕਰਨ ਨੂੰ ਸਮਰਥ ਵੀ ਹੈ, ਤਾਂ ਸਾਡੀ ਹਰ ਪ੍ਰਾਰਥਨਾ ਕਬੂਲ ਕਿਉਂ ਨਹੀਂ ਕਰਦਾ? ਇਨਸਾਨ ਸਾਰੀ ਸ੍ਰਿਸ਼ਟੀ ਦੀ ਮਸ਼ੀਨ ਦਾ ਇਕ ਪੁਰਜ਼ਾ ਹੈ, ਇਸ ਕਰਕੇ ਸਾਡਾ ਸੰਬੰਧ ਦੂਸਰੇ ਪੁਰਜ਼ਿਆਂ ਨਾਲ ਵੀ ਹੈ ਤੇ ਸਾਡੀਆਂ ਖ਼ਾਹਿਸ਼ਾਂ ਦਾ ਅਸਰ ਸਾਰੀ ਦੁਨੀਆਂ ਨਾਲ ਸੰਬੰਧ ਰਖਦਾ ਹੈ। ਸਾਡੀ ਨਜ਼ਰ ਮਹਦੂਦ ਹੋਣ ਕਰਕੇ ਆਪਣੇ ਆਪ ਤੇ ਆਸ ਪਾਸ ਦੇ ਸੰਬੰਧਾਂ ਤੋਂ ਪਰੇ ਨਹੀਂ ਜਾ ਸਕਦੀ। ਪਰ ਮਾਲਕ ਜਾਂ ਸਤਿਗੁਰ ਦੀ ਨਜ਼ਰ ਤਾਂ ਸਾਰੀ ਸ੍ਰਿਸ਼ਟੀ ਪੁਰ ਜਾ ਰਹੀ ਹੈ ਤੇ ਉਹ ਆਦਿ ਤੋਂ ਅੰਤ ਤੀਕ ਦਾ ਜਾਣੂ ਹੈ,ਉਹਨਾਂ ਨੂੰ ਉਹਨਾਂ ਦੀਆਂ ਮੁਨਾਸਬ ਖ਼ਾਹਿਸ਼ਾਂ ਦਾ ਵੀ ਪਤਾ ਹੁੰਦਾ ਹੈ। ਉਦਾਹਰਣ ਦੇ ਲਈ, ਇਕ ਪਾਸੇ ਸ਼ਹਿਰਾਂ ਦੇ ਲੋਕ ਸਖ਼ਤ ਗਰਮੀ ਤੋਂ ਬੇਹਾਲ ਹੋਕੇ ਬਾਰਸ਼ ਹੋਣ ਲਈ ਪ੍ਰਾਰਥਨਾ ਕਰਦੇ ਹੁੰਦੇ ਹਨ ਤੇ ਦੂਸਰੇ ਪਾਸੇ ਪਿੰਡਾਂ ਵਿਚ ਜ਼ਿਮੀਂਦਾਰ ਆਪਣੀਆਂ ਪੱਕੀਆਂ ਫ਼ਸਲਾਂ ਲਈ ਸਖ਼ਤ ਧੁੱਪ ਪੈਣ ਲਈ

ਪੁਕਾਰ ਕਰ ਰਹੇ ਹੁੰਦੇ ਹਨ। ਇਸ ਤੋਂ ਛੁੱਟ ਇਨਸਾਨ ਦੀ ਅਕਲ ਇਤਨੀ ਮਹਦੂਦ ਹੈ ਕਿ ਇਸ ਨੂੰ ਇਹ ਵੀ ਪਤਾ ਨਹੀਂ ਹੁੰਦਾ ਕਿ ਜੋ ਕੁਛ ਉਹ ਮੰਗ ਰਿਹਾ ਹੈ, ਉਸ ਨੂੰ ਅਗੋਂ ਜਾਕੇ ਫ਼ਾਇਦਾ ਪੁਚਾਵੇਗਾ ਜਾਂ ਨੁਕਸਾਨ।ਉਹ ਕੇਵਲ ਸਾਹਮਣੇ ਦੇ ਹਾਲਾਤ ਨੂੰ ਹੀ ਦੇਖਦਾ ਹੈ ਤੇ ਅਗੇ ਦੇ ਹਾਲਾਤ ਤੋਂ ਨਾਵਾਕਿਫ਼ ਹੁੰਦਾ ਹੈ।ਆਪਣੀ ਮਹਦੂਦ ਅਕਲ ਨਾਲ ਫ਼ੈਸਲਾ ਕਰਕੇ ਕਿਸੀ ਚੀਜ਼ ਦੇ ਪਾਣ ਲਈ ਪ੍ਰਾਰਥਨਾ ਕਰਦਾ ਹੈ, ਜੋ ਬਹੁਤ ਵਾਰੀ ਉਸਨੂੰ ਉਲਟਾ ਨੁਕਸਾਨ ਦੇਣ ਵਾਲੀ ਹੁੰਦੀ ਹੈ। ਉਹ ਕਾਹਲੀ ਕਰਕੇ ਮੰਗਾਂ ਮੰਗਦਾ ਹੈ ਤੇ ਪਿਛੋਂ ਜਾਕੇ ਕਈ ਵਾਰੀ ਆਪਣੀ ਗ਼ਲਤੀ ਨੂੰ ਮਹਿਸੂਸ ਕਰਦਾ ਹੈ ਤੇ ਆਖਦਾ ਹੈ ਕਿ ਸ਼ੁਕਰ ਹੈ ਕਿ ਉਸਦੀ ਪ੍ਰਾਰਥਨਾ ਕਬੂਲ ਨਹੀਂ ਹੋਈ ਸੀ,ਨਹੀਂ ਤਾਂ ਉਸਨੂੰ ਬੜਾ ਨੁਕਸਾਨ ਹੁੰਦਾ।

ਕੁਰਾਨ ਸ਼ਰੀਫ਼ ਵਿਚ ਆਇਆ ਹੈ "ਜਿਸਤਰ੍ਹਾਂ ਇਨਸਾਨ ਆਪਣੀ ਭਲਾਈ ਲਈ ਦੁਆਵਾਂ ਮੰਗਦਾ ਹੈ, ਇਸੀ ਤਰ੍ਹਾਂ ਉਹ (ਬਹੁਤ ਵਾਰ) ਬੁਰਾਈ ਵੀ ਮੰਗਣ ਲਗਦਾ ਹੈ(ਨਾ ਜਾਣਦੇ ਹੋਏ ਕਿ ਉਸ ਵਿਚ ਬਿਹਤਰੀ ਹੈ ਜਾਂ ਨੁਕ-ਸਾਨ), ਹਕੀਕਤ ਇਹ ਹੈ ਕਿ ਇਨਸਾਨ ਬੜਾ ਹੀ ਜਲਦਬਾਜ਼ ਹੈ।"

ਮਾਲਕ ਜਾਂ ਸਤਿਗੁਰ ਤਾਂ ਸਾਡੇ ਪਿਛਲੇ, ਹੁਣ ਦੇ ਤੇ ਅਗਲੇ ਹਾਲਾਤ ਨੂੰ ਜਾਣਦਾ ਹੈ ਕਿ ਇਹ ਜੋ ਕੁਛ ਮੰਗ ਰਿਹਾ ਹੈ, ਇਸ ਦੀ ਬਿਹਤਰੀ ਲਈ ਨਹੀਂ, ਇਸ ਕਰਕੇ ਉਹ ਚੀਜ਼ ਨਹੀਂ ਬਖ਼ਸ਼ਦਾ। ਕਈ ਵਾਰੀ ਦੇਖਣ ਵਿਚ ਆਇਆ ਹੈ ਕਿ ਅਣਜਾਣ ਤਾਲਬ ਕੋਈ ਚੀਜ਼ ਮੰਗਦਾ ਹੈ,ਜਿਸ ਵਿਚ ਉਸਦੀ ਅਸਲੀ ਬਿਹਤਰੀ ਨਹੀਂ ਹੁੰਦੀ, ਉਸਦੇ ਹਠ ਕਰਕੇ ਕਿਸੀ ਮੰਗ ਦੇ ਪੂਰਾ ਕਰਨ ਦਾ ਇਕਰਾਰ ਕਰਕੇ ਵੀ ਫਿਰ ਉਸਦੀ ਉਹ ਮੰਗ ਪੂਰੀ ਨਹੀਂ ਕੀਤੀ ਜਾਂਦੀ, ਕਿਉਂ ਜੋ ਕਦੀ ਕੋਈ ਬੱਚਾ ਮਾਤਾ ਪਾਸੋਂ ਜ਼ਹਿਰ ਮੰਗੇ ਤਾਂ ਮਾਤਾ ਉਸਨੂੰ ਭਾਵੇਂ ਦਿਲਾਸਾ ਦੇਣ ਲਈ ਉਤੋਂ ਮੰਨ ਵੀ ਜਾਵੇ,ਪਰ ਉਸਨੂੰ ਕਦਾਚਿਤ ਜ਼ਹਿਰ ਨਹੀਂ ਦੇਂਦੀ,ਕਿਉਂ ਜੋ ਉਸ ਵਿਚ ਬੱਚੇ ਦੀ ਹਾਨੀ ਹੈ,ਜਿਸਦਾ ਉਸ ਨੂੰ ਅਨਜਾਣਪੁਣੇ ਕਰਕੇ ਪਤਾ ਨਹੀਂ। ਇਸ ਲਈ ਸੰਤਾਂ ਨੇ ਇਹ ਫ਼ਰਮਾਇਆ ਕਿ ਮਾਲਕ ਤੇ ਸਤਿਗੁਰ ਤੋਂ ਹਮੇਸ਼ਾਂ ਇਹ ਮੰਗੋ ਕਿ ਹੇ ਮਾਲਕ ! ਹੇ ਸਤਿਗੁਰ! ਸਾਨੂੰ ਕੇਵਲ ਉਹ ਕੁਛ ਦਿਓ ਜੋ ਸਾਡੀ ਬਿਹਤਰੀ ਲਈ ਹੈ।

"ਨਾਥ ਕਛੂਅ ਨ ਜਾਨਉ ॥ ਮਨੁ ਮਾਇਆ ਕੈ ਹਾਥਿ ਬਿਕਾਨਉ ॥"

**(ਜੈਤਸਰੀ ਰਵਿਦਾਸ ਜੀ, ੭੧੦-੧੪)**

**ਨਜ਼ਾਮੀ ਸਾਹਿਬ ਜੀ ਪ੍ਰਾਰਥਨਾ ਕਰਦੇ ਹਨ, "ਹੇ ਮੇਰੇ ਖ਼ੈਰ ਖਾਹ! ਮੈਨੂੰ ਉਸ ਰਸਤੇ ਪੁਰ ਚਲਾ,ਜਿਸ ਤਰ੍ਹਾਂ ਮੇਰਾ ਰਾਹ ਭਲਾਈ ਦੀ ਤਰਫ਼ ਹੋਵੇ ਤੇ**

ਅਜੇਹਾ ਰਸਤਾ ਮੇਰੇ ਸਾਹਮਣੇ ਰਖ, ਕਿ ਆਖ਼ਰਕਾਰ ਤੂੰ ਖ਼ੁਸ਼ ਹੋ ਜਾਵੇਂ ਤੇ ਮੇਰੀ ਨਜਾਤ ਹੋ ਜਾਵੇ।

بر آں دارم نے مصلحت خواہ من ـ کہ بر مصلحت مے شود راہ من
رہ پیشم آور کہ انجام کار ـ تو خوشنود باشی و من رستگار (سعدی)

ਅਸਲ ਵਿਚ ਉਹ ਜਾਣੀ ਜਾਣ ਹਨ ਤੇ ਚੰਗੀ ਤਰ੍ਹਾਂ ਜਾਣਦੇ ਹਨ ਕਿ ਕੇਹੜੀ ਚੀਜ਼ ਸਾਡੇ ਭਲੇ ਲਈ ਹੈ ਤੇ ਕੇਹੜੀ ਖ਼ਰਾਬੀ ਕਰਦੀ ਹੈ।ਕੁਰਾਨ ਕਰੀਮ ਵਿਚ ਇਸ ਦੀ ਬਾਬਤ ਇਸ਼ਾਰਾ ਆਇਆ ਹੈ ਕਿ ਕਈ ਲੋਕ ਪ੍ਰਾਰਥਨਾ ਕਰਦੇ ਹਨ "ਕਿ ਹੇ ਮਾਲਕ! ਸਾਨੂੰ ਇਸ ਦੁਨੀਆਂ ਵਿਚ ਉਹ ਕੁਛ ਦੇ ਜੋ ਬਿਹਤਰ ਹੋਵੇ ਤੇ ਆਖ਼ਰਤ ਵਿਚ ਵੀ ਭਲਾਈ ਦੇ ਤੇ ਸਾਨੂੰ ਨਰਕਾਂ ਦੇ ਦੁਖਾਂ ਤੋਂ ਬਚਾਈ ਰਖ।"

## ਕੀ ਮਾਲਕ ਅਗੇ ਪ੍ਰਾਰਥਨਾ ਕਰਨ ਦੀ ਕੋਈ ਲੋੜ ਹੈ ?

ਮਾਲਕ ਸਾਡੇ ਖ਼ੁਸ਼ਾਮਦ ਭਰੇ ਬਚਨਾਂ ਪੁਰ ਨਹੀਂ ਰੀਝਦਾ, ਤੇ ਰਹਿਮਤ ਤੇ ਦਯਾ ਦੀ ਧਾਰ ਵਿਚ ਜੋ ਅਗੇ ਹੀ ਸਾਡੇ ਪੁਰ ਵਰਸ ਰਹੀ ਹੈ, ਕਿਸੀ ਤਰ੍ਹਾਂ ਵਾਧਾ ਜਾਂ ਘਾਟਾ ਨਹੀਂ ਹੁੰਦਾ, ਕਿਉਂ ਜੋ ਉਹ ਗਿਆਨ ਸਰੂਪ ਹੈ ਤੇ ਪੂਰਨਪ੍ਰੇਮ ਤੇ ਦਯਾ ਧਾਰ ਰਿਹਾ ਹੈ।ਹਾਂ ਨਿਮਰਤਾ ਤੇ ਵਿਸ਼ਵਾਸ ਭਰੀਆਂ ਬੇਨਤੀਆਂ ਕਰਨ ਨਾਲ ਅਸੀਂ ਉਸ ਦਯਾ ਦੀ ਧਾਰਾ ਤੋਂ ਵਧੇਰੇ ਲਾਭ ਉਠਾ ਸਕਦੇ ਹਾਂ। ਉਹ ਸਾਡੀ ਜ਼ਬਾਨੀ ਜ਼ਮ੍ਹਾਂ ਖ਼ਰਚ ਦਾ ਮੁਹਤਾਜ ਨਹੀਂ, ਕਿਉਂ ਜੋ ਸਾਡੇ ਗੁੱਝੇ ਭਾਵਾਂ ਨੂੰ ਜਾਨਣ ਵਾਲਾ ਹੈ।

ਪ੍ਰਾਰਥਨਾ ਮਾਲਕ ਦੀ ਦਯਾ ਦੀ ਧਾਰਾ ਵਿਚ ਕਿਸੀ ਤਰ੍ਹਾਂ ਦਾ ਘਾਟਾ ਵਾਧਾ ਨਹੀਂ ਕਰ ਸਕਦੀ।ਉਹ ਤਾਂ ਜੋ ਹੈ ਸੋ ਹੈ ਹੀ। ਇਸਦਾ ਕੰਮ ਕੇਵਲ ਸਾਨੂੰ ਉਸਦੀ ਦਯਾ ਦੀ ਧਾਰ ਦੇ ਨਾਲ ਇਕਰਸ (In harmony) ਕਰਨਾ ਹੁੰਦਾ ਹੈ। ਮਾਲਕ ਅਗੇ ਆਪਣੀਆਂ ਜ਼ਰੂਰਤਾਂ ਲਈ ਇਨਸਾਨੀ ਅਕਲ ਨਾਲ ਵਕਾਲਤ ਕਰਨ ਦੀ ਲੋੜ ਨਹੀਂ, ਕਿਉਂ ਜੋ ਇਸ ਤਰ੍ਹਾਂ ਸਗੋਂ ਪ੍ਰਾਰਥਨਾ ਦੀ ਪੂਰਨਤਾ ਵਿਚ ਰੁਕਾਵਟ ਬਣ ਜਾਇਆ ਕਰਦੀ ਹੈ।

ਮਾਲਕ ਤਾਂ ਅਗੇ ਹੀ 'ਪ੍ਰੇਮ' ਹੈ। ਕੀ ਸਾਨੂੰ ਉਸਨੂੰ ਹੋਰ ਵਧੇਰੇ 'ਪ੍ਰੇਮ' ਹੋਣ ਲਈ ਆਖਣਾ ਬਣਦਾ ਹੈ, ਉਹ ਅਗੇ ਹੀ ਜਾਣੀਜਾਣ ਹੈ (Intelligence) ਕੀ ਅਸੀਂ ਉਸਨੂੰ ਹੋਰ ਕੁਛ ਦਸ ਸਕਦੇ ਹਾਂ, ਜਿਸ ਦਾ ਉਸ ਨੂੰ ਅਗੇ ਹੀ ਪਤਾ ਨਹੀਂ। ਕੀ ਅਸੀਂ ਉਸਦੀ ਪੂਰਨਤਾ (perfection) ਨੂੰ ਬਦਲ ਸਕਦੇ ਹਾਂ। ਕੀ ਉਸ ਦਯਾ ਦੇ ਫੁਹਾਰੇ ਅਗੇ, ਜੋ ਅਗੇ ਹੀ ਸਾਡੇ ਗ੍ਰਹਿਣ ਕਰ ਸਕਣ ਤੋਂ ਵਧੇਰੇ ਬਖ਼ਸ਼ ਰਿਹਾ ਹੈ, ਸਾਨੂੰ ਵਕਾਲਤ ਕਰਨ ਦੀ ਕੋਈ ਲੋੜ ਹੈ। ਆਪਣੀ

ਸੱਚੀ ਖ਼ਾਹਿਸ਼ ਨੂੰ ਜ਼ਬਾਨ ਪੁਰ ਨਾ ਲਿਆਣ ਕਰਕੇ ਅਸੀਂ ਮਾਲਕ ਦੀ ਹਜ਼ੂਰੀ ਤੇ ਬਰਕਤ ਦੇ ਨਜ਼ਦੀਕ ਹੋ ਜਾਂਦੇ ਹਾਂ। ਰੱਬ ਨੂੰ ਰੱਬ ਹੋਣ ਲਈ ਬਾਰ ਬਾਰ ਪ੍ਰਾਰਥਨਾ ਕਰਨੀ ਫ਼ਜ਼ੂਲ ਬੋਲਣਾ ਹੈ। ਉਹ ਤਾਂ ਅਟੱਲ ਹੈ। ਆਦਿ ਮਧ ਤੇ ਅੰਤ ਵਿਚ ਇਕ ਰਸ ਰਹਿਣ ਵਾਲਾ ਹੈ–

'ਆਦਿ ਸਚੁ ਜੁਗਾਦਿ ਸਚੁ ॥ ਹੈਭੀ ਸਚੁ ਨਾਨਕ ਹੋਸੀ ਭੀ ਸਚੁ ॥'

(ਜਪੁਜੀ, ੧)

ਜੋ ਮਾਲਕ ਸਤ ਦਾ ਸਰੂਪ ਹੈ, ਉਸ ਨੂੰ ਉਸ ਦੀ ਸਮਰਥਾ ਯਾਦ ਕਰਾਣ ਤੋਂ ਬਿਨਾਂ ਹੀ ਉਸ ਤੋਂ ਆਪਣੇ ਆਪ ਹੀ ਸਤ ਦਾ ਜ਼ਹੂਰ ਹੋਵੇਗਾ। ਮਨੁਸ਼ ਦੀ ਤੁੱਛ ਬੁੱਧੀ ਉਸ ਮਾਲਕ ਕੁਲ ਨੂੰ ਕੀ ਸਮਝਾ (Advise) ਸਕਦੀ ਹੈ! ਉਸਦੀ ਦਯਾ ਦੀ ਧਾਰਾ ਸਾਰੇ ਪਸਰ ਰਹੀ ਹੈ। ਉਹ ਮੁਨਾਸਬ ਸੰਭਾਲ ਦਾ ਕੰਮ ਆਪਣੇ ਆਪ ਕਰ ਰਹੀ ਹੈ, ਉਹ ਸਭ ਕੁਝ ਜਾਣਦੀ ਹੈ ਕਿ ਸਾਡੀ ਕਿਸ ਵਿਚ ਬਿਹਤਰੀ ਹੈ, ਉਹ ਹਰ ਜਗ੍ਹਾ ਹਾਜ਼ਰ ਨਾਜ਼ਰ ਹੈ, ਉਹ ਸਾਡੇ ਭਾਵਾਂ ਨੂੰ ਦੇਖ ਰਹੀ ਹੈ ਤੇ ਸੁਣ ਰਹੀ ਹੈ ਹੋਰ ਕਿਸ ਅਗੇ ਪ੍ਰਾਰਥਨਾ ਕਰਨ ਦੀ ਲੋੜ ਹੈ–

"ਜਤ ਕਤ ਦੇਖਉ ਤਤ ਤਤ ਤੁਮਹੀ ਮੋਹਿ ਇਹੁ ਬਿਸੁਆਸੁ ਹੋਇ ਆਇਓ॥
ਕੈ ਪਹਿ ਕਰਉ ਅਰਦਾਸਿ ਬੇਨਤੀ ਜਉ ਸੁਨਤੋ ਹੈ ਰਘੁਰਾਇਓ ॥"

(ਗਉੜੀ ਮ: ੫, ੨੦੫-੯)

ਹੁਣ ਸਾਡਾ ਕਰਤਵਜ ਇਹ ਹੀ ਹੈ ਕਿ ਅਸੀਂ ਉਸ ਨਾਲ ਸਮਤਾ ਦਾ ਭਾਵ ਕਾਇਮ ਕਰਕੇ ਉਸ ਤੋਂ ਵਧੇਰੇ ਤੋਂ ਵਧੇਰੇ ਲਾਭ ਪ੍ਰਾਪਤ ਕਰੀਏ। ਸਾਡੇ ਲਈ ਇਹ ਅਤੀ ਜ਼ਰੂਰੀ ਹੈ ਕਿ ਅਸੀਂ ਉਸਦਾ ਦਿਲੋਂ ਚਿੰਤਨ ਕਰੀਏ, ਤਾਂ ਜੋ ਉਸਦਾ ਸਾਡੇ ਅੰਦਰ ਅਕਸ ਪੈ ਸਕੇ। ਆਤਮਾ ਉਸ ਦੀ ਅੰਸ ਤੇ ਰੂਪ ਹੈ, ਜੋ ਮਾਲਕ ਵਾਂਗ ਅਤੀ ਅਨੂਪ ਹੈ। ਮਾਲਕ ਨੂੰ ਸਮਝਣਾ ਇਕ ਅਨੰਤ ਕੰਮ ਹੈ, ਇਸ ਲਈ ਸਾਨੂੰ ਸਾਰੇ ਖ਼ਿਆਲਾਂ, ਬਲਾਂ ਤੇ ਖ਼ਾਹਿਸ਼ਾਂ ਨੂੰ ਉਸਦੇ ਚਰਨਾਂ ਪੁਰ ਅਰਪਨ ਕਰਨਾ ਪੈਂਦਾ ਹੈ।

ਵਿਚਾਰਨ ਵਾਲੀ ਗੱਲ ਹੈ ਕਿ ਜ਼ਬਾਨੀ ਤਾਂ ਅਸੀਂ ਕਹਿੰਦੇ ਨਜ਼ਰ ਆਂਵਦੇ ਹਾਂ ਕਿ ਮਾਲਕ ਨੇਕੀ ਦਾ ਪੁੰਜ, ਸਮਰਥ, ਹਰ ਜਗ੍ਹਾ ਹਾਜ਼ਰ ਨਾਜ਼ਰ ਤੇ ਬੇਅੰਤ ਹੈ ਤੇ ਫਿਰ ਅਸੀਂ ਉਸਨੂੰ ਆਪਣਾ ਹਾਲ ਦਸਣ ਦਾ ਯਤਨ ਕਰਦੇ ਹਾਂ। ਕੀ ਅਸੀਂ ਉਹਨਾਂ ਦਾਤਾਂ ਤੇ ਬਰਕਤਾਂ ਲਈ, ਜੋ ਸਾਨੂੰ ਪ੍ਰਾਪਤ ਹਨ, ਮਾਲਕ ਦੇ ਸ਼ੁਕਰ ਗੁਜ਼ਾਰ ਹਾਂ? ਜੇਕਰ ਅਸੀਂ ਤਨੋਂ ਮਨੋਂ ਉਸਦਾ ਸ਼ੁਕਰਾਨਾ ਕਰਦੇ ਹਾਂ(ਇਹ ਖ਼ਾਲੀ ਜ਼ਬਾਨੀ ਜਮ੍ਹਾਂ ਖ਼ਰਚ ਕਰਨਾ ਹੀ ਨਹੀਂ) ਤਾਂ ਅਸੀਂ ਹੋਰ ਵਧੇਰੇ ਦਾਤਾਂ ਦੇ ਪਾਣ ਦੇ ਬਿਨ ਮੰਗੇ ਅਧਿਕਾਰੀ ਬਣ ਸਕਦੇ ਹਾਂ। ਗੁਰੂ ਅਰਜਨ ਸਾਹਿਬ ਜੀ ਸੁਖਮਨੀ ਸਾਹਿਬ ਦੀ ਛੇਵੀਂ ਅਸਟਪਦੀ ਵਿਚ ਉਹਨਾਂ

ਦਾਤਾਂ ਤੇ ਬਰਕਤਾਂ ਦਾ ਜ਼ਿਕਰ ਕਰਦੇ ਹਨ, ਜੋ ਅਸੀਂ ਮਾਣ ਰਹੇ ਹਾਂ ਤੇ ਉਹਨਾਂ ਦੇ ਸ਼ੁਕਰਾਨੇ ਦਾ ਵੱਲ ਦਸਦੇ ਹੋਏ ਫ਼ਰਮਾਂਦੇ ਹਨ ਕਿ ਉਸਦੀ ਕਿਰਪਾ ਦੁਆਰਾ ਅਸੀਂ ਛੱਤੀ ਪ੍ਰਕਾਰ ਦੇ ਭੋਜਨ ਛਕਦੇ ਹਾਂ, ਅਨੇਕਾਂ ਕਿਸਮਾਂ ਦੀਆਂ ਸੁਗੰਧੀਆਂ ਵਰਤਦੇ ਹਾਂ, ਮੰਦਰਾਂ ਅੰਦਰ ਬਿਰਾਜਦੇ ਹਾਂ, ਘਰ ਬਾਰ ਵਿਚ ਸੁਖ ਨਾਲ ਵਸਦੇ ਹਾਂ,ਚੰਗੇ ਚੰਗੇ ਬਸਤਰ ਤੇ ਗਹਿਣੇ ਪਹਿਨਦੇ ਹਾਂ,ਸੁਖ ਦੇ ਨਾਲ ਸੇਜਾ ਪਰ ਸੌਂਦੇ ਹਾਂ,ਸਭਨਾਂ ਦੇ ਅਗੇ ਸਾਡੀ ਸੋਭਾ ਹੁੰਦੀ ਹੈ, ਅਰੋਗ ਤੇ ਦੁਰਲਭ ਦੇਹ ਵਾਲੇ ਹਾਂ, ਸਾਡੇ ਸਰਬ ਅਉਗਣ ਢਕੇ ਰਹਿੰਦੇ ਹਨ, ਘੋੜੇ ਹਾਥੀ ਤੇ ਮੋਟਰਾਂ ਆਦਿ ਦੀ ਸੁਵਾਰੀ ਕਰਦੇ ਹਾਂ,ਬਾਗ਼ਾਂ ਮਕਾਨਾਂ ਤੇ ਜਗੀਰਾਂ ਤੇ ਧਨ ਆਦਿ ਦੀ ਪ੍ਰਾਪਤੀ ਹੈ, ਮਾਲਕ ਨੇ ਸਾਡੀ ਬਣਤ ਬਣਾਈ ਹੈ ਤੇ ਲੋਕ ਪਰਲੋਕ ਵਿਚ ਸਾਡੀ ਇੱਜ਼ਤ ਤੇ ਆਬਰੂ ਹੁੰਦੀ ਹੈ, ਅਸੀਂ ਅਤੀ ਸੁੰਦਰ ਹਾਂ ਤੇ ਸ਼ਬਦ ਨੂੰ ਅੰਤਰੀ ਕੰਨਾਂ ਨਾਲ ਸੁਣਦੇ ਹਾਂ,ਸਾਡਾ ਸਾਰੇ ਪ੍ਰਤਾਪ ਹੈ,ਸਭ ਕਾਰਜ ਰਾਸ ਹੁੰਦੇ ਹਨ ਤੇ ਸਾਡੀ ਗਤੀ ਹੁੰਦੀ ਹੈ।ਇਹ ਤੇ ਹੋਰ ਅਨੇਕਾਂ ਦਾਤਾਂ ਲਈ ਸਾਡਾ ਸ਼ੁਕਰਾਨਾ ਇਹੋ ਹੀ ਹੈ ਕਿ ਅਸੀਂ ਉਸਨੂੰ ਆਪਣੇ ਮਨ ਅੰਦਰ ਵਸਾਈਏ ਤੇ ਉਸੀ ਦਾ ਚਿੰਤਨ ਕਰੀਏ। ਉਸੀ ਨੂੰ ਹੀ ਧਿਆਈਏ। ਅਠੋ ਪਹਿਰ ਉਸੀ ਦਾ ਸਿਮਰਨ ਰਹੇ। ਅਠੋ ਪਹਿਰ ਉਸੀ ਦਾ ਜਸ ਗਾਈਏ ਤੇ ਮਾਲਕ ਨਾਲ ਆਪਣੀ ਲਿਵ ਨੂੰ ਲਗਾਈਏ । ਉਸਨੂੰ ਸਿਮਰਦੇ ਕਦੇ ਆਲਸ ਨਾ ਕਰੀਏ ਤੇ ਉਸਨੂੰ ਕਦੀ ਨਾ ਵਿਸਾਰੀਏ।ਆਪਣੇ ਮਨ ਦੇ ਅੰਦਰ ਇਕ ਤਰ੍ਹਾਂ ਉਸਨੂੰ ਸਦਾ ਪਰੋਈ ਰਖੀਏ। ਅਜੇਹੇ ਦਾਤਾਰ ਨੂੰ ਛਡ ਕੇ ਜੀਵ ਨੂੰ ਕੇਹੜਾ ਟਿਕਾਣਾ ਹੈ!

''ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ॥ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥
ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ॥ਤਿਸ ਕਉ ਸਿਮਰਤ ਪਰਮਗਤਿ ਪਾਵਹਿ ॥
ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ ॥ ਤਿਸਹਿ ਧਿਆਇ ਸਦਾ ਮਨ ਅੰਦਰਿ ॥
ਜਿਹ ਪ੍ਰਸਾਦਿ ਗ੍ਰਿਹ ਸੰਗਿ ਸੁਖ ਬਸਨਾ ॥ ਆਠ ਪਹਰ ਸਿਮਰਹੁ ਤਿਸੁ ਰਸਨਾ ॥
ਜਿਹ ਪ੍ਰਸਾਦਿ ਰੰਗ ਰਸ ਭੋਗ ॥ ਨਾਨਕ ਸਦਾ ਧਿਆਈਐ ਧਿਆਵਨ ਜੋਗ॥੧॥
ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ॥ਤਿਸਹਿ ਤਿਆਗਿ ਕਤ ਅਵਰ ਲੁਭਾਵਹਿ॥
ਜਿਹ ਪ੍ਰਸਾਦਿ ਸੁਖਿ ਸੇਜ ਸੋਈਜੈ ॥ ਮਨ ਆਠ ਪਹਰ ਤਾਕਾ ਜਸੁ ਗਾਵੀਜੈ ॥
ਜਿਹ ਪ੍ਰਸਾਦਿ ਤੁਝੁ ਸਭੁ ਕੋਊ ਮਾਨੈ ॥ ਮੁਖਿ ਤਾਕੋ ਜਸੁ ਰਸਨ ਬਖਾਨੈ ॥
ਜਿਹ ਪ੍ਰਸਾਦਿ ਤੇਰੋ ਰਹਤਾ ਧਰਮੁ ॥ ਮਨ ਸਦਾ ਧਿਆਇ ਕੇਵਲ ਪਾਰਬ੍ਰਹਮੁ॥
ਪ੍ਰਭ ਜੀ ਜਪਤ ਦਰਗਹ ਮਾਨੁ ਪਾਵਹਿ॥ਨਾਨਕ ਪਤਿ ਸੇਤੀ ਘਰਿ ਜਾਵਹਿ॥੨॥
ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ ॥ ਲਿਵ ਲਾਵਹੁ ਤਿਸੁ ਰਾਮ ਸਨੇਹੀ ॥
ਜਿਹ ਪ੍ਰਸਾਦਿ ਤੇਰਾ ਓਲਾ ਰਹਤ ॥ ਮਨ ਸੁਖੁ ਪਾਵਹਿ ਹਰਿ ਹਰਿ ਜਸੁ ਕਹਤ॥

ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ ॥ ਮਨ ਸਰਨੀ ਪਰੁ ਠਾਕੁਰ ਪ੍ਰਭ ਤਾਕੈ ॥
ਜਿਹ ਪ੍ਰਸਾਦਿ ਤੁਝੁ ਕੋ ਨ ਪਹੂਚੈ ॥ ਮਨ ਸਾਸਿ ਸਾਸਿ ਸਿਮਰਹੁ ਪ੍ਰਭ ਊਚੇ ॥
ਜਿਹ ਪ੍ਰਸਾਦਿ ਪਾਈ ਦ੍ਰੁਲਭ ਦੇਹ ॥ ਨਾਨਕ ਤਾਕੀ ਭਗਤਿ ਕਰੇਹ ॥ ੩ ॥
ਜਿਹ ਪ੍ਰਸਾਦਿ ਆਭੂਖਨ ਪਹਿਰੀਜੈ ॥ ਮਨ ਤਿਸੁ ਸਿਮਰਤ ਕਿਉ ਆਲਸੁ ਕੀਜੈ ॥
ਜਿਹ ਪ੍ਰਸਾਦਿ ਅਸ੍ਵ ਹਸਤਿ ਅਸਵਾਰੀ॥ਮਨ ਤਿਸੁ ਪ੍ਰਭ ਕਉ ਕਬਹੂ ਨ ਬਿਸਾਰੀ॥
ਜਿਹ ਪ੍ਰਸਾਦਿ ਬਾਗ ਮਿਲਖ ਧਨਾ ॥ ਰਾਖੁ ਪਰੋਇ ਪ੍ਰਭੁ ਅਪੁਨੇ ਮਨਾ ॥
ਜਿਨਿ ਤੇਰੀ ਮਨ ਬਨਤ ਬਨਾਈ ॥ ਊਠਤ ਬੈਠਤ ਸਦ ਤਿਸਹਿ ਧਿਆਈ ॥
ਤਿਸਹਿ ਧਿਆਇ ਜੋ ਏਕ ਅਲਖੈ ॥ ਈਹਾ ਊਹਾ ਨਾਨਕ ਤੇਰੀ ਰਖੈ ॥ ੪ ॥
ਜਿਹ ਪ੍ਰਸਾਦਿ ਕਰਹਿ ਪੁੰਨ ਬਹੁ ਦਾਨ॥ਮਨ ਆਠ ਪਹਰ ਕਰਿ ਤਿਸਕਾ ਧਿਆਨ॥
ਜਿਹ ਪ੍ਰਸਾਦਿ ਤੂ ਆਚਾਰ ਬਿਉਹਾਰੀ॥ਤਿਸੁ ਪ੍ਰਭ ਕਉ ਸਾਸਿ ਸਾਸਿ ਚਿਤਾਰੀ ॥
ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ ॥ ਸੋ ਪ੍ਰਭੁ ਸਿਮਰਹੁ ਸਦਾ ਅਨੂਪੁ ॥
ਜਿਹ ਪ੍ਰਸਾਦਿ ਤੇਰੀ ਨੀਕੀ ਜਾਤਿ ॥ ਸੋ ਪ੍ਰਭੁ ਸਿਮਰਿ ਸਦਾ ਦਿਨ ਰਾਤਿ ॥
ਜਿਹ ਪ੍ਰਸਾਦਿ ਤੇਰੀ ਪਤਿ ਰਹੈ ॥ ਗੁਰ ਪ੍ਰਸਾਦਿ ਨਾਨਕ ਜਸੁ ਕਹੈ ॥ ੫ ॥
ਜਿਹ ਪ੍ਰਸਾਦਿ ਸੁਨਹਿ ਕਰਨ ਨਾਦ ॥ ਜਿਹ ਪ੍ਰਸਾਦਿ ਪੇਖਹਿ ਬਿਸਮਾਦ ॥
ਜਿਹ ਪ੍ਰਸਾਦਿ ਬੋਲਹਿ ਅੰਮ੍ਰਿਤ ਰਸਨਾ ॥ ਜਿਹ ਪ੍ਰਸਾਦਿ ਸੁਖਿ ਸਹਜੇ ਬਸਨਾ॥
ਜਿਹ ਪ੍ਰਸਾਦਿ ਹਸਤ ਕਰ ਚਲਹਿ ॥ ਜਿਹ ਪ੍ਰਸਾਦਿ ਸੰਪੂਰਨ ਫਲਹਿ ॥
ਜਿਹ ਪ੍ਰਸਾਦਿ ਪਰਮਗਤਿ ਪਾਵਹਿ ॥ ਜਿਹ ਪ੍ਰਸਾਦਿ ਸੁਖਿ ਸਹਜਿ ਸਮਾਵਹਿ ॥
ਐਸਾ ਪ੍ਰਭੁ ਤਿਆਗਿ ਅਵਰ ਕਤ ਲਾਗਹੁ ॥
ਗੁਰ ਪ੍ਰਸਾਦਿ ਨਾਨਕ ਮਨਿ ਜਾਗਹੁ ॥ ੬ ॥
ਜਿਹ ਪ੍ਰਸਾਦਿ ਤੂੰ ਪ੍ਰਗਟੁ ਸੰਸਾਰਿ ॥ ਤਿਸੁ ਪ੍ਰਭ ਕਉ ਮੂਲਿ ਨ ਮਨਹੁ ਬਿਸਾਰਿ॥
ਜਿਹ ਪ੍ਰਸਾਦਿ ਤੇਰਾ ਪਰਤਾਪੁ ॥ ਰੇ ਮਨ ਮੂੜ ਤੂ ਤਾਕਉ ਜਾਪੁ ॥
ਜਿਹ ਪ੍ਰਸਾਦਿ ਤੇਰੇ ਕਾਰਜ ਪੂਰੇ ॥ ਤਿਸਹਿ ਜਾਨੁ ਮਨ ਸਦਾ ਹਜੂਰੇ ॥
ਜਿਹ ਪ੍ਰਸਾਦਿ ਤੂੰ ਪਾਵਹਿ ਸਾਚੁ ॥ ਰੇ ਮਨ ਮੇਰੇ ਤੂੰ ਤਾਸਿਉ ਰਾਚੁ ॥
ਜਿਹ ਪ੍ਰਸਾਦਿ ਸਭ ਕੀ ਗਤਿ ਹੋਇ ॥ ਨਾਨਕ ਜਾਪੁ ਜਪੈ ਜਪੁ ਸੋਇ ॥ ੭ ॥
ਆਪਿ ਜਪਾਏ ਜਪੈ ਸੋ ਨਾਉ ॥ ਆਪਿ ਗਾਵਾਏ ਸੁ ਹਰਿ ਗੁਨ ਗਾਉ ॥
ਪ੍ਰਭ ਕਿਰਪਾ ਤੇ ਹੋਇ ਪ੍ਰਗਾਸੁ ॥ ਪ੍ਰਭੂ ਦਇਆ ਤੇ ਕਮਲ ਬਿਗਾਸੁ ॥
ਪ੍ਰਭ ਸੁ ਪ੍ਰਸੰਨ ਬਸੈ ਮਨਿ ਸੋਇ ॥ ਪ੍ਰਭ ਦਇਆ ਤੇ ਮਤਿ ਊਤਮ ਹੋਇ ॥
ਸਰਬ ਨਿਧਾਨ ਪ੍ਰਭ ਤੇਰੀ ਮਇਆ ॥ ਆਪਹੁ ਕਛੂ ਨ ਕਿਨਹੂ ਲਇਆ ॥
ਜਿਤੁ ਜਿਤੁ ਲਾਵਹੁ ਤਿਤੁ ਲਗਹਿ ਹਰਿ ਨਾਥ ॥
ਨਾਨਕ ਇਨਕੈ ਕਛੂ ਨ ਹਾਥ ॥ ੮ ॥ ੬ ॥

(ਗਉੜੀ ਸੁਖਮਨੀ ਮ: ੫, ੨੬੯-੧੪)

ਦਾਤ ਨੂੰ ਪਾ ਕੇ ਸਾਨੂੰ ਦਾਤਾਰ ਨੂੰ ਨਹੀਂ ਭੁਲਣਾ ਚਾਹੀਦਾ।ਜੋਹੜੇ ਦਾਤਾਂ ਦੇ ਨਸ਼ੇ ਵਿਚ ਦਾਤਾਰ ਨੂੰ ਭੁਲ ਜਾਂਦੇ ਹਨ ਉਹਨਾਂ ਨੂੰ ਮੌਤ ਯਾਦ ਨਹੀਂ ।

"ਦਾਤਿ ਪਿਆਰੀ ਵਿਸਰਿਆ ਦਾਤਾਰਾ॥ਜਾਣੈ ਨਾਹੀ ਮਰਣੁ ਵਿਚਾਰਾ ॥"

(ਧਨਾਸਰੀ ਮ: ੫, ੬੭੬–੧੦)

ਜੇਕਰ ਅਸੀਂ ਉਸ ਦੀਆਂ ਦਾਤਾਂ ਨੂੰ ਲੈਕੇ ਦਿਲੋਂ ਸ਼ੁਕਰ ਗੁਜ਼ਾਰੀ ਨਹੀਂ ਕਰਦੇ ਤੇ ਕੇਵਲ ਜ਼ਬਾਨੀ ਉਸਦਾ ਸ਼ੁਕਰਾਨਾ ਕਰਦੇ ਹਾਂ, ਤਾਂ ਅਸੀਂ ਆਪਣੇ ਆਪ ਨਾਲ ਤੇ ਮਾਲਕ ਨਾਲ ਧੋਖਾ ਕਰਦੇ ਹਾਂ।ਅਸੀਂ ਆਪਣੇ ਹਿਰਦੇ ਦੀ ਨਾ ਸ਼ੁਕਰ ਗੁਜ਼ਾਰੀ ਦੀ ਰੁੱਖੀ ਹਾਲਤ ਨੂੰ ਦੁਨੀਆਂ ਤੇ ਮਾਲਕ ਤੋਂ ਛੁਪਾ ਕੇ ਨਹੀਂ ਰਖ ਸਕਦੇ । ਅਜੇਹਾ ਮਕਰ ਕਰਕੇ ਜੀਵ ਸਜ਼ਾ ਦਾ ਭਾਗੀ ਬਣਦਾ ਹੈ ।

## ਪ੍ਰਾਰਥਨਾ ਦੇ ਫਲ

ਪ੍ਰਾਰਥਨਾ ਦਾ ਕੰਮ ਸਾਡੇ ਅੰਦਰਲੇ ਨੂੰ ਮਾਲਕ ਨਾਲ ਜੋੜਨਾ ਹੈ ਤੇ ਆਪਣੇ ਆਪ ਨੂੰ ਉਸ ਵਿਚ ਸਮਾਣਾ ਹੈ।ਇਸ ਕਰਕੇ ਪ੍ਰਾਰਥਨਾ ਪਰਮਾਰਥ ਦਾ ਸਾਰ ਹੈ । ਇਸ ਕਰਕੇ ਅਸੀਂ ਮਾਲਕ ਦੇ ਰੰਗ ਅੰਦਰ ਜਾਗਣ ਲਗ ਜਾਂਦੇ ਹਾਂ ।

ਪ੍ਰਾਰਥਨਾ ਆਰਾਮ ਕਰਨ ਤੇ ਮੁੜ ਤਾਜ਼ਾ ਹੋਣ ਲਈ ਸਭ ਤੋਂ ਹਛੀ ਕਸਰਤ (Recreation) ਹੈ । ਇਸ ਨਾਲ ਮਨ ਜਿਸਮ ਤੇ ਰੂਹ ਨੂੰ ਅਕਹਿ ਸੁਖ ਤੇ ਆਰਾਮ ਮਿਲਦਾ ਹੈ ਜੋ ਕਿਸੀ ਹੋਰ ਸਾਮਾਨਾਂ ਦੇ ਹੁੰਦੇ ਹੋਏ ਨਹੀਂ ਪੁਜ ਸਕਦਾ। ਘਟ ਤੋਂ ਘਟ ਨੀਂਦ ਦੇ ਹੋਣ ਪੁਰ ਵੀ ਕਿਸੀ ਤਰ੍ਹਾਂ ਜਿਸਮ ਤੇ ਦਿਮਾਗ਼ ਨੂੰ ਕਲੇਸ਼ ਨਹੀਂ ਪੁਜਦਾ ।

ਅਸੀਂ ਵੇਖਦੇ ਹਾਂ ਕਿ ਪ੍ਰਾਰਥਨਾ ਦੇ ਨਾਲ ਸਾਡੇ ਅੰਦਰੂਨੀ ਟਿਕਾਉ ਵਿਚ ਵਾਧਾ ਹੁੰਦਾ ਹੈ, ਨਿਰਭੈਤਾ ਵਧਦੀ ਹੈ ਤੇ ਅੰਦਰੂਨੀ ਪਵਿਤਰਤਾ ਨਸੀਬ ਹੁੰਦੀ ਹੈ । ਇਹ ਵੀ ਦੇਖਿਆ ਗਿਆ ਹੈ ਕਿ ਪ੍ਰਾਰਥਨਾ ਨਾਲ ਆਪਣੇ ਨੂੰ ਤੇ ਦੂਸਰਿਆਂ ਨੂੰ ਬੀਮਾਰੀਆਂ ਤੋਂ ਅਰੋਗ ਕੀਤਾ ਜਾ ਸਕਦਾ ਹੈ, ਤੇ ਲੋੜ ਵੇਲੇ ਖ਼ਤਰਿਆਂ ਤੇ ਮੁਸੀਬਤਾਂ ਤੋਂ ਅਚਨਚੇਤ ਮਦਦ ਦਾ ਮਿਲਣਾ ਤਜਰਬੇ ਵਿਚ ਆਂਵਦਾ ਦੇਖਿਆ ਗਿਆ ਹੈ । ਇਹ ਤਜਰਬਾ ਸਾਨੂੰ ਗੈਬੀ ਤਾਕਤ ਦੇ ਸਾਹਮਣੇ ਪ੍ਰਾਰਥਨਾ ਕਰਨੀ ਜ਼ਰੂਰੀ ਦਸਦਾ ਹੈ । ਜਿਥੇ ਸਾਨੂੰ ਕੋਈ ਇਨਸਾਨੀ ਤਦਬੀਰ ਚਲਦੀ ਨਜ਼ਰ ਨਹੀਂ ਆਂਵਦੀ ਉਥੇ ਮਾਲਕ ਤੇ ਮੁਰਸ਼ਦ ਤੋਂ ਸਹਾਇਤਾ ਮੰਗਣੀ ਮਦਦ ਦਾ ਕਾਰਨ ਬਣ ਜਾਇਆ ਕਰਦੀ ਹੈ ।

"Where all human efforts fail, therethe prayer succeeds."

ਦੁਆ ਕਰਨ ਦਾ ਬੜਾ ਜ਼ਬਰਦਸਤ ਅਸਰ ਇਨਸਾਨੀ ਨਫ਼ਸ ਪੁਰ ਪੈਂਦਾ ਹੈ । ਜੇਕਰ ਦੁਆ ਕਰਨ ਨਾਲ ਕਜ਼ਾ ਨਾ ਵੀ ਬਦਲ ਸਕੇ, ਤਾਂ ਭੀ ਤੁਸੀਂ

ਜ਼ਰੂਰ ਬਦਲ ਜਾਂਦੇ ਹੋ। ਤੁਸਾਡੀ ਕਿਸੇ ਦੁਖ ਜਾਂ ਮੁਸੀਬਤ ਨੂੰ ਦੇਖਣ ਵਾਲੀ ਅੱਖ ਬਦਲ ਜਾਂਦੀ ਹੈ।ਤੁਸਾਡੇ ਦਿਲ ਵਿਚ ਉਸਮੁਸ਼ਕਲ ਦਾ ਮੁਕਾਬਲਾ ਕਰਨ ਦੀ ਤਾਕਤ ਵਧ ਜਾਂਦੀ ਹੈ। ਜਦ ਦੇਖਣ ਵਾਲੀ ਅੱਖ(Angle of vision) ਬਦਲ ਗਈ ਤਾਂ ਇਹ ਜਹਾਨ ਬਦਲ ਜਾਂਦਾ ਹੈ। ਇਹ ਜ਼ਮੀਨ ਤੇ ਆਸਮਾਨ ਹੀ ਹੋਰ ਨਜ਼ਰ ਆਵਣ ਲਗ ਜਾਂਦੇ ਹਨ।ਇਕ ਆਦਮੀ ਮੁਸੀਬਤ ਦੇ ਆਵਣ ਪੁਰ ਆਮ ਤੌਰ ਤੇ ਘਬਰਾ ਉਠਦਾ ਹੈ ਪਰ ਨਿਗਾਹ ਦੀ ਤਬਦੀਲੀ ਨਾਲ ਖ਼ੁਸ਼ੀ ਖ਼ੁਸ਼ੀ ਉਸਨੂੰ ਸਹਿ ਗੁਜ਼ਰਦਾ ਹੈ।

ਸਭ ਤੋਂ ਉੱਚੀ ਪ੍ਰਾਰਥਨਾ ਕੇਵਲ ਉਸਦੇ ਕਰਨ ਵਿਚ ਹੀ ਨਹੀਂ, ਉਹ ਤਾਂ ਪ੍ਰਾਰਥਨਾ ਦਾ ਰੂਪ ਬਣ ਕੇ ਉਸ ਮਾਲਕ ਵਿਚ ਜਾਗ ਉਠਣ ਵਿਚ ਹੈ।ਜਦ ਇਹ ਗਤੀ ਪ੍ਰਾਪਤ ਹੋ ਜਾਵੇ ਤਾਂ ਬੀਮਾਰੀਆਂ ਦੂਰ ਹੋ ਜਾਂਦੀਆਂ ਹਨ, ਪਾਪਾਂ ਦਾ ਨਾਸ਼ ਹੋ ਜਾਂਦਾ ਹੈ ਤੇ ਮੌਤ ਦਾ ਅਭਾਵ ਹੋ ਜਾਂਦਾ ਹੈ। ਸਚੀ ਪ੍ਰਾਰਥਨਾ ਆਪਣੇ ਅੰਦਰ ਮਾਲਕ ਲਈ ਦਿਨੋਂ ਦਿਨ ਪਿਆਰ ਦਾ ਵਧਾਣਾ ਹੈ ਤੇ ਉਸ ਵਿਚ ਲੀਨ ਹੋਣਾ ਹੈ। ਜਦ ਅਸੀਂ ਉਸ ਨਾਲ ਜੁੜਨ ਲਗ ਗਏ ਤਾਂ ਮਾਲਕ ਦੇ ਨਾਲ ਛੋਹ ਕਰਕੇ ਸਾਡੀ ਆਤਮਾ ਦੀਆਂ ਅੰਦਰਲੀਆਂ ਤਾਕਤਾਂ ਪ੍ਰਗਟ ਹੋਣ ਲਗ ਜਾਂਦੀਆਂ ਹਨ।

ਸੁਆਰਥ ਤੇ ਪਰਮਾਰਥ ਦੀਆਂ ਪ੍ਰਾਰਥਨਾਵਾਂ ਵੱਖੋ ਵੱਖਰੀਆਂ ਹਨ। ਪਰਮਾਰਥ ਦੀ ਪ੍ਰਾਰਥਨਾ ਦੇ ਸਾਹਮਣੇ ਸੁਆਰਥ ਦੀ ਪ੍ਰਾਰਥਨਾ ਤੁੱਛ ਹੈ, ਜਿਸ ਦਾ ਵਰਨਣ ਪਿੱਛੇ ਪਾਠਕ ਜਨਾਂ ਲਈ ਦਿਤਾ ਗਿਆ ਹੈ।

## ਪ੍ਰਾਰਥਨਾ ਦੀ ਤਰੱਕੀ ਦੇ ਦਰਜੇ

ਸਾਧਕ ਕੁਛ ਚਿਰ ਅਭਿਆਸ ਕਰਨ ਨਾਲ ਸਰੀਰਕ ਸੁਖਾਂ ਤੋਂ ਅੰਦਰਲੀ ਆਤਮਕ ਉਨਤੀ ਵਿਚ ਜ਼ਿਆਦਾ ਸੁਖ ਤੇ ਸ਼ਾਂਤੀ ਪ੍ਰਤੀਤ ਕਰਨ ਲਗਦਾ ਹੈ।ਬ੍ਰਿਹਦਾਰਣਜਕ ਉਪਨਿਸ਼ਦ ਵਿਚ ਇਹ ਪ੍ਰਾਰਥਨਾ ਆਉਂਦੀ ਹੈ–

असतो मां सद्गमय, तमसो मां ज्योतिर्गमय, मृत्योमाममृतं गमय ॥

ਅਰਥਾਤ ਅਸੱਤ ਤੋਂ ਸਾਨੂੰ ਸਤ ਵੱਲ ਲੈ ਚਲ,ਅਨ੍ਹੇਰੇ ਤੋਂ ਚਾਨਣ ਵੱਲ ਲੈ ਚਲ ਅਤੇ ਮੌਤ ਤੋਂ ਅੰਮ੍ਰਿਤ ਵੱਲ ਲੈ ਚਲ।

ਸਾਧਕ ਦੀ ਨਜ਼ਰ ਬਾਹਰ ਵੱਲੋਂ ਹਟਣ ਕਰਕੇ ਸਭ ਸੰਸਾਰੀ ਸੁਖ ਉਸ ਨੂੰ ਤੁੱਛ ਜਾਪਣ ਲਗ ਜਾਂਦੇ ਹਨ, ਕਿਉਂ ਜੋ ਉਸ ਦੀ ਆਤਮਾ ਸਦਾ ਅਟੱਲ ਹਸਤੀ ਨੂੰ ਪ੍ਰਤੀਤ ਕਰਨ ਲਗ ਜਾਂਦੀ ਹੈ ਤੇ ਇਹ ਸਭ ਚਲਾਇਮਾਨ ਤੇ ਨਾਸ਼ਵੰਤ ਦਿਸਦੇ ਹਨ। ਇਸ ਲਈ ਦੁਨੀਆਂ ਦੇ ਸੁਖ ਮੰਗਣੇ ਫ਼ਜ਼ੂਲ ਸਮਝਦਾ ਹੈ:–

"ਕਿਆ ਮਾਂਗਉ ਕਿਛੁ ਥਿਰੁ ਨਾਹੀ ॥" (ਧਨਾਸਰੀ ਕਬੀਰ ਜੀ, ੬੯੨-੮)

ਸਾਰੀ ਦੁਨੀਆਂ ਖਾਣ ਪੀਣ, ਖੇਲਣ ਤੇ ਹਸਣ ਵਿਚ ਭਰਮ ਰਹੀ ਹੈ, ਪਰ ਸਾਧਕ ਨੂੰ ਉਹਨਾਂ ਵਿਚ ਰੁਚੀ ਤੇ ਖ਼ੁਸ਼ੀ ਨਹੀਂ ਰਹਿੰਦੀ। ਉਹ ਕੇਵਲ ਜਿਸਮ ਦੀ ਜ਼ਰੂਰੀ ਕ੍ਰਿਯਾ ਨੂੰ ਕਰਦਾ ਹੈ ਤੇ ਬਾਕੀ ਵਕਤ ਮਾਲਕ ਨੂੰ ਆਪਣੇ ਅੰਦਰ ਵਸਾਣ ਵਿਚ ਲਗਾਂਦਾ ਹੈ। ਉਹ ਪ੍ਰਾਰਥਨਾ ਕਰਦਾ ਹੈ ਕਿ ਹੇ ਮਾਲਕ! ਇਸ ਸੰਸਾਰ ਭਉਜਲ ਤੋਂ ਕਢ ਲੈ, ਸਾਨੂੰ ਕੇਵਲ ਤੇਰੀ ਹੀ ਟੇਕ ਹੈ—

ਖਾਤ ਪੀਤ ਖੇਲਤ ਹਸਤ ਭਰਮੇ ਜਨਮ ਅਨੇਕ ॥
ਭਵਜਲ ਤੇ ਕਾਢਹੁ ਪ੍ਰਭੂ ਨਾਨਕ ਤੇਰੀ ਟੇਕ ॥ (ਗਉੜੀ ਮ: ੫, ੨੬੧-੬)

ਉਹ ਗੁਰਬਾਣੀ ਦੇ ਹੁਕਮ ਅਨੁਸਾਰ ਆਪਣੀ ਦੇਹੀ ਨੂੰ ਪਾਲਦਾ ਹੈ, ਇਸ ਵਾਸਤੇ ਕਿ ਘਟ ਵਿਚ ਹਰਿ ਚਰਨ ਵਸ ਸੱਕਣ ਤੇ ਰਸਨਾ ਤੋਂ ਓਸ ਗੁਪਾਲ ਦਾ ਸਿਮਰਨ ਹੋ ਸਕੇ—

ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ ॥
ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ ॥
(ਬਿਹਾਗੜਾ ਵਾਰ ਮ: ੫, ੫੫੪-੧)

ਉਹ ਇਸ ਮਾਰਗ ਵਿਚ ਆਪਣੇ ਅਨਜਾਣਪੁਣੇ ਨੂੰ ਪ੍ਰਤੀਤ ਕਰਦਾ ਹੈ ਤੇ ਆਪਣੀ ਅਸਮਰਥਾ ਤੋਂ ਜਾਣੂ ਹੁੰਦਾ ਹੋਇਆ ਮਾਲਕ ਅਗੇ ਮਦਦ ਲਈ ਪ੍ਰਾਰਥਨਾ ਦੇ ਹਥ ਪਸਾਰਦਾ ਹੈ।

"ਮੋਕਉ ਤਾਰਿ ਲੇ ਰਾਮਾ ਤਾਰਿ ਲੇ ॥
ਮੈ ਅਜਾਨੁ ਜਨੁ ਤਰਿਬੇ ਨ ਜਾਨਉ ਬਾਪ ਬੀਠੁਲਾ ਬਾਹ ਦੇ ॥"
(ਗੋਂਡ ਨਾਮਦੇਵ ਜੀ ੮੭੩-੧੯)

ਜੈਸੀ ਜੈਸੀ ਉਸਦੀ ਅੰਦਰਲੀ ਦ੍ਰਿਸ਼ਟੀ ਬਦਲਦੀ ਜਾਂਦੀ ਹੈ, ਵੈਸੀ ਵੈਸੀ ਪ੍ਰਾਰਥਨਾ ਵੀ ਬਦਲਦੀ ਜਾਂਦੀ ਹੈ। ਪਹਿਲਾਂ ਉਹ ਜਿਸਮ ਤੇ ਜਿਸਮਾਨੀ ਜ਼ਰੂਰਤਾਂ ਨੂੰ ਮਹਿਸੂਸ ਕਰਦਾ ਹੈ। ਉਹਨਾਂ ਲਈ ਪ੍ਰਾਰਥਨਾ ਕਰਨੀ ਜ਼ਰੂਰੀ ਸਮਝਦਾ ਹੈ। ਪਰ ਜਿਉਂ ਜਿਉਂ ਰੂਹਾਨੀ ਦ੍ਰਿਸ਼ਟੀ ਖੁਲ੍ਹਦੀ ਜਾਂਦੀ ਹੈ, ਤਿਉਂ ਤਿਉਂ ਰੂਹਾਨੀ ਜ਼ਰੂਰਤਾਂ ਮਹਿਸੂਸ ਹੋਣ ਲਗ ਜਾਂਦੀਆਂ ਹਨ ਤੇ ਉਸ ਦੀ ਪ੍ਰਾਰਥਨਾ ਦਾ ਵੀ ਰੁਖ਼ ਵੈਸੇ ਹੀ ਬਦਲਦਾ ਜਾਂਦਾ ਹੈ। ਰੂਹਾਨੀ ਮੰਡਲਾਂ ਤੇ ਆਤਮਾ ਦੇ ਨਿਜ ਪਦ ਨੂੰ ਪਹੁੰਚਣ ਵਿਚ ਉਸਨੂੰ ਇੰਦਰੀਆਂ ਨੂੰ ਰੋਕ ਕੇ ਮਨ ਨੂੰ ਖੜ੍ਹਾ ਕਰਨਾ ਪੈਂਦਾ ਹੈ।ਇਹ ਕੋਈ ਸੌਖਾ ਕੰਮ ਨਹੀਂ।ਮਨ ਵਿਚ ਜਨਮਾਂ ਜਨਮਾਂ ਦੇ ਸੰਸਕਾਰ ਭਰੇ ਪਏ ਹਨ, ਜਿਨ੍ਹਾਂ ਦੇ ਅਨੁਸਾਰ ਉਸ ਦੀਆਂ ਰੁਚੀਆਂ ਬਣੀਆਂ ਹੋਈਆਂ ਹਨ। ਉਹ ਆਪਣੀਆਂ ਪੁਰਾਣੀਆਂ ਪਰਨਾਲੀਆਂ ਨੂੰ ਛਡ ਨਹੀਂ

ਸਕਦਾ। ਕਦੀ ਪਰਮਾਰਥ ਦੀ ਤਰਫ਼ ਚਲਦਾ ਹੈ ਤੇ ਕਦੀ ਜਿਸਮ ਤੇ ਸੁਆਰਥ ਦੇ ਕੰਮ ਉਸਨੂੰ ਆਪਣੇ ਵੱਲ ਖਿਚਦੇ ਹਨ।ਇਸ ਜ਼ਬਰਦਸਤ ਖਿੱਚੋਤਾਣ ਵਿਚ ਕਦੀ ਉਹ ਕਾਮਯਾਬ ਹੁੰਦਾ ਹੈ ਤੇ ਕਦੀ ਡਿਗ ਪੈਂਦਾ ਹੈ। ਇਸ ਅਵਸਥਾ ਵਿਚ ਸਾਧਕ ਨੂੰ ਦੁਨੀਆਂ ਤੇ ਇਸਦੇ ਪਦਾਰਥ ਦਿਲੋਂ ਚੰਗੇ ਨਹੀਂ ਲਗਦੇ, ਪਰ ਮਾਲਕ ਦੇ ਪਾਸੇ ਵੀ ਚਿੱਤ ਹਰ ਵਕਤ ਨਹੀਂ ਲਗ ਸਕਦਾ।ਸਾਧਕ ਇਹ ਮਹਿਸੂਸ ਕਰਦਾ ਹੈ ਕਿ ਉਹ ਗੁਨਾਹਾਂ ਦਾ ਭਰਿਆ ਪਿਆ ਹੈ ਤੇ ਲੋਕੀ ਉਸ ਨੂੰ ਚੰਗਾ ਚੰਗਾ ਕਹਿੰਦੇ ਹਨ—

"ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥
ਗੁਨਹੀ ਭਰਿਆ ਮੈ ਫਿਰਾਂ ਲੋਕੁ ਕਹੈ ਦਰਵੇਸੁ ॥"

(ਸਲੋਕ ਫਰੀਦ ਜੀ, ੧੩੮੧-੪)

ਇਸ ਖਿਚੋਤਾਣ ਦੀ ਨਾ ਬਿਆਨ ਹੋ ਸਕਣ ਵਾਲੀ ਹਾਲਤ ਤੋਂ ਸਾਧਕ ਤੰਗ ਆਕੇ ਉਸ ਝਮੇਲੇ ਨੂੰ ਛਡਣਾ ਚਾਹੁੰਦਾ ਹੈ। ਉਹ ਨਿਰਾਸ ਤੇ ਨਿਰਬਲ ਹੋ ਕੇ ਕੁਛ ਦੇਰ ਲਈ ਛਡ ਵੀ ਦੇਂਦਾ ਹੈ, ਪਰ ਮਾਲਕ ਦੀ ਕਸ਼ਸ਼ ਉਸ ਨੂੰ ਆਪਣੇ ਵਲੋਂ ਦੂਰ ਨਹੀਂ ਜਾਣ ਦੇਂਦੀ। ਉਸਦੇ ਅੰਦਰ ਉਤਸ਼ਾਹ ਦੀਆਂ ਲਹਿਰਾਂ ਫੇਰ ਠਾਠਾਂ ਮਾਰਨ ਲਗ ਜਾਂਦੀਆਂ ਹਨ ਤੇ ਉਹ ਫੇਰ ਉਸ ਵਲ ਚਲਦਾ ਹੈ।

"ਮਾਰਗ ਚਲਤੇ ਜੋ ਗਿਰੇ ਤਾਂਕਉ ਨਾਹੀ ਦੋਸ ॥
ਕਹੇ ਕਬੀਰ ਬੈਠਾ ਰਹੇ ਤਾਂ ਸਿਰ ਕਰੜੇ ਕੋਸ ॥" (ਕਬੀਰ ਸਾਹਿਬ)

ਜਦ ਤੀਕ ਦਸੇ ਇੰਦਰੇ ਵਸ ਵਿਚ ਨਾ ਆਵਣ ਤੇ ਮਨ ਅੰਤਰ ਮੁਖ ਖੜਾ ਨਾ ਹੋਵੇ, ਅੰਤਰ ਆਤਮੇ ਪ੍ਰਗਾਸ ਨਹੀਂ ਹੁੰਦਾ।

"ਦਸ ਇੰਦ੍ਰੀ ਕਰਿ ਰਾਖੈ ਵਾਸਿ ॥ ਤਾਕੈ ਆਤਮੈ ਹੋਇ ਪਰਗਾਸੁ ॥"

(ਗਉੜੀ ਮ: ੫, ੨੩੬-੧੫)

ਮਨ ਦੇ ਰੋਗ ਬੜੇ ਖ਼ਤਰਨਾਕ ਹਨ, ਪਰ ਉਹ ਸਾਧਕ ਨੂੰ ਬਹੁਤ ਮਿਠੇ ਲਗਦੇ ਹਨ। ਉਹਨਾਂ ਤੋਂ ਜੀਵ ਤੰਗ ਆਇਆ ਵੀ ਉਹਨਾਂ ਨੂੰ ਛਡ ਨਹੀਂ ਸਕਦਾ,ਜਿਸ ਤਰ੍ਹਾਂ ਕਾਮੀ ਕਾਮ ਦੀ ਅਧੋਗਤੀ ਨੂੰ ਸਮਝਦਾ ਹੋਇਆ ਵੀ ਉਹਨੂੰ ਦਿਲੋਂ ਨਹੀਂ ਛਡ ਸਕਦਾ ਇਤਿਆਦਿਕ। ਇਹਨਾਂ ਤੋਂ ਛੁਟਕਾਰਾ ਪਾਣ ਲਈ ਉਸਨੂੰ ਸਮਰਥ ਪੁਰਸ਼ ਦੀ ਸਹਾਇਤਾ ਤੇ ਬਲ ਦੀ ਜ਼ਰੂਰਤ ਹੈ।

"ਗੁਰੁ ਕੇ ਬਲ ਮਨ ਕੋ ਮਾਰੋ ॥" (ਸਾਰ ਬਚਨ)

ਇਸ ਪੁਰ ਫ਼ਤੇ ਪਾਣ ਲਈ ਗੁਰੂ ਦੇ ਬਲ ਦੀ ਡਾਢੀ ਜ਼ਰੂਰਤ ਹੈ, ਇਸ ਨਾਲ ਮੋਹ ਮਾਇਆ ਵਿਚ ਮੱਤਾ ਹੋਇਆ ਮਨ ਜਾਗ ਉਠਦਾ ਹੈ।

"ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ ॥
(ਸੂਹੀ ਮ: ੪, ੭੫੯-੪

ਮੌਲਾਨਾ ਰੂਮ ਜੀ ਵੀ ਇਹੋ ਫ਼ਰਮਾਂਦੇ ਹਨ ਕਿ ਮੁਰਸ਼ਦ ਤੋਂ ਬਿਨਾਂ ਇਹ ਕੰਮ ਨਹੀਂ ਸਰ ਸਕਦਾ।

## ਮਾਲਕ ਤੋਂ ਮਾਲਕ ਨੂੰ ਮੰਗੋ

ਇਸ ਸਹਾਇਤਾ ਲਈ ਮਾਲਕ ਤੇ ਮਾਲਕ ਰੂਪ ਗੁਰੂ ਅਗੇ ਪੁਕਾਰ ਕੀਤੀ ਜਾਂਦੀ ਹੈ"ਹੇ ਮਾਲਕ! ਅਸੀਂ ਕੁਚਲ,ਕਠੋਰ ਚਿਤ ਕਪਟੀ ਕਾਮੀ ਹਾਂ। ਜਿਉਂ ਜਾਣੇ ਸਾਨੂੰ ਤਾਰ ਲੈ। ਤੂੰ ਸਮਰਥ ਹੈਂ। ਸਰਨ ਜੋਗ ਹੈਂ। ਆਪਣੀ ਕਲਾ ਧਾਰ ਕੇ ਸਾਨੂੰ ਰਖ ਲੈ। ਜਪਾਂ ਤਪਾਂ, ਨੇਮਾਂ, ਸੁਚ ਸੰਜਮਾਂ ਨਾਲ ਇਸ ਤੋਂ ਛੁਟਕਾਰਾ ਨਹੀਂ ਹੁੰਦਾ। ਹੇ ਮਾਲਕ! ਘੋਰ ਅੰਧਕਾਰ ਵਿਚ ਗਰਕ ਹੋਏ ਹਾਂ। ਸਾਨੂੰ ਕੱਢ। ਤੂੰ ਨਜ਼ਰ ਕਰਕੇ ਨਿਹਾਲ ਕਰ ਦੇਹ।"

"ਕੁਚਿਲ ਕਠੋਰ ਕਪਟ ਕਾਮੀ॥ਜਿਉ ਜਾਨਹਿ ਤਿਉਤਾਰਿ ਸੁਆਮੀ॥੧॥ਰਹਾਉ॥
ਤੂ ਸਮਰਥੁ ਸਰਨਿ ਜੋਗੁ ਤੂ ਰਾਖਹਿ ਅਪਨੀ ਕਲ ਧਾਰਿ ॥ ੧ ॥
ਜਾਪ ਤਾਪ ਨੇਮ ਸੁਚਿ ਸੰਜਮ ਨਾਹੀ ਇਨਬਿਧੇ ਛੁਟਕਾਰ ॥
ਗਰਤ ਘੋਰ ਅੰਧ ਤੇ ਕਾਢਹੁ ਪ੍ਰਭ ਨਾਨਕ ਨਦਰਿ ਨਿਹਾਰਿ ॥"
(ਕਾਨੜਾ ਮ: ੫, ੧੩੦੧-੧੪)

ਫਿਰ ਪ੍ਰਾਰਥਨਾ ਕਰਨੀ ਦਸਦੇ ਹਨ, ਹਾ ਹਾ! ਪ੍ਰਭ ਜੀਉ ਸਾਨੂੰ ਰਖ ਲੈ, ਸਾਡੇ ਪਾਸੋਂ ਤਾਂ ਕੁਛ ਵੀ ਨਹੀਂ ਹੋ ਸਕਦਾ। ਇਸਦੇ ਕਾਬੂ ਕਰਨ ਦਾ ਇਲਾਜ ਕੇਵਲ ਨਾਮ ਦੀ ਧੁਨੀ (ਜਿਸ ਨੂੰ ਕੀਰਤਨ ਆਖਦੇ ਹਨ, ਦੇਖੋ ਨਾਮ ਤੇ ਕੀਰਤਨ ਦੇ ਪ੍ਰਕਰਣ,ਭਾਗ ੧)ਹੈ, ਜੋ ਕਿਰਪਾ ਕਰਕੇ ਸਾਨੂੰ ਬਖ਼ਸ਼ ਦੇਹ—

"ਹਾ ਹਾ ਪ੍ਰਭ ਰਾਖਿ ਲੇਹੁ ॥
ਹਮ ਤੇ ਕਿਛੂ ਨ ਹੋਇ ਮੇਰੇ ਸ੍ਵਾਮੀ ਕਰਿ ਕਿਰਪਾ ਅਪੁਨਾ ਨਾਮੁ ਦੇਹੁ ॥"
(ਧਨਾਸਰੀ ਮ: ੫, ੬੭੫-੧੨)

"ਹਰਿ ਕੇ ਜਨ ਸਤਿਗੁਰ ਸਤਪੁਰਖਾ ਹਉ ਬਿਨਉ ਕਰਉ ਗੁਰ ਪਾਸਿ ॥
ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ॥"
(ਗੂਜਰੀ ਮ: ੪, ੪੯੨-੮)

ਜੋਗੀ, ਗਿਆਨੀ,ਤਪਸੀ,ਜਤੀ, ਧਿਆਨੀ ਤੇ ਪੰਡਿਤ ਸਭ ਬਲ ਹਾਰ ਗਏ। ਮਨ ਅਗੇ ਕੁਛ ਪੇਸ਼ ਨਾ ਚਲੀ।ਕੋਈ ਸਾਧਨ ਵੀ ਮਨ ਦੇ ਕਾਬੂ ਕਰਨ ਵਿਚ ਕਾਮਯਾਬ ਨਹੀਂ ਹੁੰਦਾ।ਇਸ ਦਾ ਪੂਰਨ ਸਾਧਨ ਕੇਵਲ ਸਤ ਸ਼ਬਦ ਜਾਂ ਨਾਮ ਦੀ ਕਮਾਈ ਹੈ,ਜੋ ਕਿਸੀ ਨਾਮ ਜਾਂ ਸ਼ਬਦ ਦਾਤੇ ਗੁਰੂ ਪਾਸੋਂ ਮਿਲਦਾਹੈ—

"ਧੁਨ ਸੁਨ ਕਰ ਮਨ ਸਮਝਾਈ ॥ ਕੋਟ ਯਤਨ ਸੇ ਯਹ ਨਹਿੰ ਮਾਨੇ ॥
ਧੁਨ ਸੁਨ ਕਰ ਮਨ ਸਮਝਾਈ ॥
ਜੋਗੀ ਜੁਗਤ ਕਮਾਵੇਂ ਅਪਨੀ ਗਿਆਨੀ ਗਿਆਨ ਕਰਾਈ ॥
ਤਪਸੀ ਤਪ ਕਰ ਥਾਕ ਰਹੇ ਹੈਂ ਜਤੀ ਰਹੇ ਜਤ ਲਾਈ ॥
ਧਿਆਨੀ ਧਿਆਨ ਮਾਨਸੀ ਲਾਵੇਂ ਵੇ ਭੀ ਧੋਖਾ ਖਾਈ ॥
ਪੰਡਤ ਪੜ੍ਹ ਪੜ੍ਹ ਬੇਦ ਬਖਾਨੇਂ ਬਿਦਿਆ ਬਲ ਸਬ ਜਾਈ ॥
ਬੁੱਧਿ ਚਤੁਰਤਾ ਕਾਮ ਨ ਆਵੇ ਆਲਮ ਰਹੇ ਪਛਤਾਈ ॥
ਔਰ ਅਮਲ ਕਾ ਦਖ਼ਲ ਨਹੀਂ ਹੈ ਅਮਲ ਸ਼ਬਦ ਲੌ ਲਾਈ ॥
ਗੁਰੂ ਮਿਲੇ ਜਬ ਧੁਨ ਕਾ ਭੇਦੀ ਸਿੱਖ ਬਿਰਹ ਧਰ ਆਈ ॥
ਸੁਰਤ ਸ਼ਬਦ ਕੀ ਹੋਇ ਕਮਾਈ ਤਬ ਮਨ ਕੁਛ ਠਹਰਾਈ ॥"

(ਸਾਰ ਬਚਨ, ੬੩)

ਨਾਮ ਦਾ ਧਨ ਪਾ ਕੇ ਇਹ ਮਨ ਧਾਵਣ (ਦੌੜਣ) ਤੋਂ ਛੁਟ ਜਾਂਦਾ ਹੈ, ਉਸ ਰੱਬ ਤੋਂ ਦੂਰ ਨਹੀਂ ਹੁੰਦਾ ਤੇ ਸਦਾ ਉਸਦੇ ਪਾਸ ਰਹਿਣ ਨੂੰ ਕਰਦਾ ਹੈ:-

ਮਾਈ ਮੈ ਧਨੁ ਪਾਇਓ ਹਰਿ ਨਾਮੁ ॥
ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥

(ਬਸੰਤੁ ਮ: ੯, ੧੧੮੬-੧੪)

(ਜ਼ਿਆਦਾ ਵਿਸਥਾਰ ਲਈ ਮਨ ਦਾ ਪ੍ਰਕਰਣ ਪੜ੍ਹੋ ਜੋ ਅੱਗੇ ਆਵੇਗਾ)

ਇਸ ਅਵਸਥਾ ਵਿਚ ਸਾਧਕ ਉਸ ਮਾਲਕ ਨੂੰ ਸਦਾ ਅੰਗ ਸੰਗ ਦੇਖਦਾ ਹੈ। ਉਹ ਆਪਣੀਆਂ ਸਭ ਮੁਸ਼ਕਲਾਂ ਤੇ ਦੁਖ ਉਸਦੇ ਹਵਾਲੇ ਕਰਕੇ ਆਪ ਨਿਸਚਿੰਤ ਹੋ ਬੈਠਦਾ ਹੈ, ਕਿਉਂ ਜੋ ਉਸਨੂੰ ਪੱਕਾ ਯਕੀਨ ਹੋ ਜਾਂਦਾ ਹੈ ਕਿ ਮਾਲਕ ਉਸਤੋਂ ਬੇਅੰਤ ਗੁਣਾ ਸਿਆਣਾ ਬਲਵਾਨ ਤੇ ਦਯਾਲੂ ਹੈ ਤੇ ਸਦਾ ਆਪਣੇ ਸੇਵਕ ਦੀ ਰਖਿਆ ਕਰਦਾ ਹੈ ਤੇ ਉਸਦਾ ਸਭ ਤੋਂ ਵਧ ਹਮਦਰਦ ਹੈ। ਇਥੇ ਉਹ ਆਪਣੀ ਅਕਲ ਤੇ ਫ਼ਿਕਰ ਦੇ ਤੀਰ ਉਸਦੇ ਅਰਪਣ ਕਰ ਦੇਂਦਾ ਹੈ ਤੇ ਉਸਦੀ ਮੇਹਰ ਭਰੀ ਰਜ਼ਾ ਤੇ ਹੁਕਮ ਵਿਚ (ਦੇਖੋ ਇਹਨਾਂ ਦੇ ਪ੍ਰਕਰਣ ਭਾਗ ੧) ਰਾਜ਼ੀ ਰਹਿੰਦਾ ਹੈ। ਉਸਦੀ ਅਕਲ ਨੂੰ ਮਾਂਝਾ ਮਿਲਕੇ ਉਸ ਦੀ ਅਰਦਾਸ ਪੂਰਨ ਸ਼ਕਲ ਇਖ਼ਤਿਆਰ ਕਰ ਲੈਂਦੀ ਹੈ। ਉਹ ਸਭ ਕੁਛ ਮਾਲਕ ਦੇ ਹਵਾਲੇ ਕਰ ਦੇਂਦਾ ਹੈ ਤੇ ਆਖਦਾ ਹੈ "ਹੇ ਮਾਲਕ ! ਸਭ ਜੀਅ ਜੰਤ ਤੇਰੀ ਸ਼ਰਣ ਪਏ ਹੋਏ ਹਨ। ਸਾਰਿਆਂ ਦੀ ਤੈਨੂੰ ਹੀ ਚਿੰਤਾ ਹੈ। ਜੋ ਤੁਧ ਨੂੰ ਭਾਵੇ ਸੋਈ ਸਾਡੇ ਲਈ ਚੰਗਾ ਹੈ। ਬਸ ਸਾਡੀ ਇਹੋ ਅਰਦਾਸ ਹੈ।"

"ਜੀਅ ਜੰਤ ਸਭਿ ਸਰਣਿ ਤੁਮ੍ਾਰੀ ਸਰਬ ਚਿੰਤ ਤੁਧੁ ਪਾਸੇ ॥
ਜੋ ਤੁਧੁ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ ॥"
(ਬਿਲਾਵਲੁ ਮ: ੧,੭੯੫–੧੩)

"ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂੰ ਸਦਾ ਸਲਾਮਤਿ ਨਿਰੰਕਾਰ ॥"
(ਜਪੁਜੀ ੪–੨)

ਨਾਨਕ ਨਾਮ ਚੜ੍ਹਦੀ ਕਲਾ ॥ ਤੇਰੇ ਭਾਣੇ ਸਰਬਤ ਦਾ ਭਲਾ ॥

ਆਖ਼ਰ ਸਾਧਕ ਇਸ ਅਵਸਥਾ ਨੂੰ ਪਾ ਕੇ ਪ੍ਰਾਰਥਨਾ ਕਰਨੋਂ ਹਟ ਜਾਂਦਾ ਹੈ, ਕਿਉਂ ਜੋ ਉਸ ਨੂੰ ਉਹ ਜਾਣੀ ਜਾਣ ਜਾਣਦਾ ਹੈ ਤੇ ਜਿਥੇ ਤੇ ਜਿਸ ਹਾਲਤ ਵਿਚ ਮਾਲਕ ਉਸ ਨੂੰ ਰਖੇ, ਉਸੀ ਵਿਚ ਉਹ ਖ਼ੁਸ਼ ਰਹਿੰਦਾ ਹੈ ਤੇ ਉਸਦਾ ਕੀਤਾ ਉਸ ਨੂੰ ਮਿਠਾ ਲਗਦਾ ਹੈ।

"ਜਤ ਕਤ ਦੇਖਉ ਤਤ ਤਤ ਤੁਮਹੀ ਮੋਹਿ ਇਹੁ ਬਿਸੁਆਸੁ ਹੋਇ ਆਇਓ॥
ਕੈ ਪਹਿ ਕਰਉ ਅਰਦਾਸਿ ਬੇਨਤੀ ਜਉ ਸੁਨਤੋ ਹੈ ਰਘੁ ਰਾਇਓ ॥"
(ਗਉੜੀ ਮ: ੫, ੨੦੫–੯)

"ਜਿਥੈ ਰਖਹਿ ਬੈਕੁੰਠੁ ਤਿਥਾਈ ॥" (ਮਾਝ ਮ: ੫, ੧੦੬–੭)

"ਤੇਰਾ ਕੀਆ ਮੀਠਾ ਲਾਗੈ ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥"
(ਆਸਾ ਮ: ੫, ੩੯੪–੪)

ਉਹ ਅੰਤਰਜਾਮੀ ਸਭ ਕੁਛ ਜਾਣਦਾ ਹੈ ਤਾਂ ਕੋਈ ਕਿਸ ਨੂੰ ਸੁਣਾਏ ! ਜਦ ਸਭ ਘਟਾਂ ਘਟਾਂ ਵਿਚ ਉਹ ਆਪ ਪਰਿਪੂਰਨ ਹੈ, ਤਾਂ ਕਿਸ ਅਗੇ ਅਰਦਾਸ ਕਰੇ !

"ਹਰਿ ਅੰਤਰਜਾਮੀ ਸਭ ਬਿਧਿ ਜਾਣੈ ਤਾ ਕਿਸੁ ਪਹਿ ਆਖਿ ਸੁਣਾਈਐ॥"
(ਸੋਰਠਿ ਮ: ੫, ੬੨੫–੧)

"ਕਿਆ ਦੀਨੁ ਕਰੇ ਅਰਦਾਸਿ ॥ ਜਉ ਸਭ ਘਟਿ ਪ੍ਰਭੂ ਨਿਵਾਸ ॥"
(ਕਾਨੜਾ ਮ: ੫, ੧੩੦੪–੧੦)

ਸੰਤ ਜਨ ਇਸ ਅਵਸਥਾ ਦੇ ਮਾਲਕ ਹੁੰਦੇ ਹਨ। ਇਸ ਲਈ ਸੰਤਾਂ ਦੇ ਨਜ਼ਦੀਕ ਦੁਆ ਕਰਨੀ ਕੁਫ਼ਰ ਹੋ ਜਾਂਦੀ ਹੈ, ਮਾਲਕ ਦੇ ਬਿਰਦ ਤੇ ਸ਼ੱਕ ਲਿਆਣਾ ਹੈ।ਸੰਤ ਹਰ ਹਾਲ ਵਿਚ ਮਾਲਕ ਦੀ ਰਜ਼ਾ ਵਿਚ ਰਾਜ਼ੀ ਰਹਿੰਦੇ ਹਨ, ਉਹ ਮਾਲਕ ਦੇ ਅੰਦਰ ਸਮਾ ਜਾਂਦੇ ਹਨ। ਭਗਤ ਤੇ ਭਗਵਾਨ ਇਕ ਹੋ ਰਹਿੰਦੇ ਹਨ। ਭਗਵਾਨ ਭਗਤ ਦੇ ਵਸ ਹੋ ਰਹਿੰਦਾ ਹੈ ਤੇ ਜੋ ਫੁਰਨਾ ਸਹਜ ਸੁਭਾ ਵੀ ਹੋ ਜਾਏ ਉਸ ਨੂੰ ਤਤਕਾਲ ਪੂਰਾ ਕਰਦਾ ਹੈ। ਜਿਥੇ ਕਿਥੇ ਭਗਤ ਵਿਚਰਦਾ ਹੈ, ਉਹ ਉਸਦੇ ਸਦਾ ਅੰਗ ਸੰਗ ਰਹਿ ਕੇ ਸਹਾਈ ਹੁੰਦਾ ਹੈ। ਜਿਸ ਤਰ੍ਹਾਂ ਕੋਈ ਅਲਬੇਲਾ ਅਣਜਾਣ ਬੱਚਾ ਬਾਹਰ ਵਿਚਰੇ ਤਾਂ ਮਾਤਾ ਉਸਦੇ

ਪਿਛੇ ਪਿਛੇ ਕਦਮ ਕਦਮ ਪੁਰ ਸਹਾਇਤਾ ਕਰਦੀ ਹੈ। ਗੁਰੂ ਅਰਜਨ ਸਾਹਿਬ ਜੀ ਫ਼ਰਮਾਂਦੇ ਹਨ:—

ਜੋ ਮਾਗਹਿ ਠਾਕੁਰ ਅਪਨੇ ਤੇ ਸੋਈ ਸੋਈ ਦੇਵੈ ॥
ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥

(ਧਨਾਸਰੀ ਮ: ੫, ੬੮੧-੧੯)

"ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥
ਸੇਵਕ ਕਉ ਨਿਕਟੀ ਹੋਇ ਦਿਖਾਵੈ ॥
ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥"

(ਆਸਾ ਮ: ੫, ੪੦੩-੧੫)

ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਸਾਡਾ ਮਨ ਗੰਗਾ ਦੇ ਜਲ ਦੀ ਨਿਆਈਂ ਬਿਲਕੁਲ ਨਿਰਮਲ ਹੋ ਗਿਆ ਹੈ। ਹੁਣ ਹਰਿ ਸਾਡੇ ਪਿਛੇ ਪਿਛੇ ਫਿਰਦਾ ਹੈ ਤੇ ਕਬੀਰ ਕਬੀਰ ਕਰਕੇ ਪੁਕਾਰ ਰਿਹਾ ਹੈ। ਉਹ ਇਸ ਇੰਤਜ਼ਾਰ ਵਿਚ ਹੈ ਕਿ ਕਬੀਰ ਕੁਛ ਕਹੇ ਤੇ ਉਹ ਪੂਰਾ ਕੀਤਾ ਜਾਏ।

"ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥
ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥"

(ਸਲੋਕ ਕਬੀਰ ਜੀ, ੧੩੬੭-੮)

ਭਗਤ ਦੀਆਂ ਸਭ ਭੁੱਖਾਂ ਸਰਬ ਕਲਾ ਸਮਰੱਥ ਭਗਵਾਨ ਨੂੰ ਮਿਲਕੇ ਮਿਟ ਜਾਂਦੀਆਂ ਹਨ, ਫਿਰ ਉਸਨੂੰ ਭੁਖ ਕਿਥੇ ! ਉਸਦੇ ਘਰੋਂ ਉਸਨੂੰ ਨਵਨਿਧੀਆਂ ਦੇ ਦੇਣ ਵਾਲੇ ਨਾਮ ਦਾ ਖ਼ਜ਼ਾਨਾ ਮਿਲਣ ਕਰਕੇ ਉਹ ਮਨ ਬਾਂਛਤ ਪਦਾਰਥਾਂ ਨੂੰ ਪਾ ਲੈਂਦਾ ਹੈ। ਉਸ ਦੀ ਕੋਈ ਅਰਦਾਸ ਕਦੇ ਬਿਰਥੀ ਨਹੀਂ ਜਾਂਦੀ।

"ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ ਤਿਸੁ ਬਾਰਿਕ ਭੂਖ ਕੈਸੀ ॥
ਨਵਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ ਮਨਿ ਬਾਂਛੈ ਸੋ ਲੈਸੀ ॥"

(ਮਲਾਰ ਮ: ੫, ੧੨੬੬-੧੫)

"ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥"

(ਬਿਲਾਵਲ ਮ: ੫, ੮੧੯-੧੧)

ਉਸ ਨੂੰ ਪ੍ਰਾਰਥਨਾ ਦੀ ਅਸਲੀਅਤ ਦਾ ਪਤਾ ਮਿਲ ਜਾਂਦਾ ਹੈ ਕਿ ਪ੍ਰਾਰਥਨਾ ਕਰਨੀ ਹਾਲਾਂ ਊਣਤਾਈ ਦੀ ਨਿਸ਼ਾਨੀ ਹੈ। ਜਦ ਭਗਵਾਨ ਭਗਤ ਜਨ ਨੂੰ ਪੂਰਨ ਕਰ ਦੇਵੇ, ਤਾਂ ਕੋਈ ਕਮੀ ਨਹੀਂ ਰਹਿੰਦੀ।

"ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥"

(ਧਨਾਸਰੀ ਰਵਿਦਾਸ ਜੀ, ੬੯੪-੬)

ਫਿਰ ਮੰਗੇ ਤਾਂ ਕੀ ! ਦਾਤਾਰ ਖ਼ੁਦ ਉਸਦੇ ਪਾਸ ਹੈ। ਭਗਤ

ਭਗਵਾਨ ਦੇ ਰੂਪ ਵਿਚ ਸਮਾ ਜਾਂਦਾ ਹੈ। ਉਹ ਦੋਵੇਂ ਇਕ ਰੂਪ ਹੋ ਰਹਿੰਦੇ ਹਨ। ਕੌਣ ਮੰਗੇ ਤੇ ਕਿਸ ਕੋਲੋਂ ਮੰਗੇ ! ਗੁਰੂ ਅਰਜਨ ਸਾਹਿਬ ਜੀ ਇਸ ਅਵਸਥਾ ਦਾ ਕਿਆ ਅਦਭੁਤ ਖ਼ਾਕਾ ਖਿੱਚਦੇ ਹਨ:–

''ਨਾ ਓਹੁ ਮਰਤਾ ਨਾ ਹਮ ਡਰਿਆ ॥ ਨਾ ਓਹੁ ਬਿਨਸੈ ਨਾ ਹਮ ਕੜਿਆ ॥
ਨਾ ਓਹੁ ਨਿਰਧਨੁ ਨਾ ਹਮ ਭੂਖੇ ॥ ਨਾ ਓਸੁ ਦੂਖੁ ਨ ਹਮ ਕਉ ਦੂਖੇ ॥ ੧ ॥
ਅਵਰੁ ਨ ਕੋਊ ਮਾਰਨਵਾਰਾ ॥ ਜੀਅਉ ਹਮਾਰਾ ਜੀਉ ਦੇਨਹਾਰਾ ॥੧॥ਰਹਾਉ॥
ਨਾ ਉਸੁ ਬੰਧਨ ਨਾ ਹਮ ਬਾਧੇ ॥ ਨਾ ਉਸੁ ਧੰਧਾ ਨਾ ਹਮ ਧਾਧੇ ॥
ਨਾ ਉਸੁ ਮੈਲੁ ਨ ਹਮ ਕਉ ਮੈਲਾ ॥ ਓਸੁ ਅਨੰਦੁ ਤ ਹਮ ਸਦ ਕੇਲਾ ॥ ੨ ॥
ਨਾ ਉਸੁ ਸੋਚੁ ਨ ਹਮ ਕਉ ਸੋਚਾ ॥ ਨਾ ਉਸੁ ਲੇਪੁ ਨ ਹਮ ਕਉ ਪੋਚਾ ॥
ਨਾ ਉਸੁ ਭੂਖ ਨ ਹਮ ਕਉ ਤ੍ਰਿਸਨਾ ॥ ਜਾ ਉਹੁ ਨਿਰਮਲੁ ਤਾਂ ਹਮ ਜਚਨਾ ॥੩॥
ਹਮ ਕਿਛੁ ਨਾਹੀ ਏਕੈ ਓਹੀ ॥ ਆਗੈ ਪਾਛੈ ਏਕੋ ਸੋਈ ॥
ਨਾਨਕ ਗੁਰਿ ਖੋਏ ਭ੍ਰਮ ਭੰਗਾ ॥ ਹਮ ਓਇ ਮਿਲਿ ਹੋਏ ਇਕ ਰੰਗਾ ॥ ੪ ॥
(ਆਸਾ ਮ: ੫, ੩੯੧-੧)

## ਗੁਰੂ ਤੇ ਮਾਲਕ ਪਾਸੋਂ ਕੀ ਮੰਗਣਾ ਚਾਹੀਦਾ ਹੈ ?

ਗੁਰੂ ਮਾਲਕ ਦੇ ਬੋਲਣ ਦਾ ਮੁਖ ਰੂਪੀ ਯੰਤ੍ਰ (Mouth piece of God) ਹੈ। ਉਹ ਉਸਦੇ ਇਸ ਲੋਕ ਵਿਚ ਪ੍ਰਗਟ ਹੋਣ ਦਾ ਅਸਥਾਨ ਹੈ, ਜਿਸ ਤਰ੍ਹਾਂ ਘਾਟ ਸਮੁੰਦਰ ਪੁਰ ਹੀ ਹੁੰਦਾ ਹੈ, ਉਥੇ ਬੈਠਕੇ ਸਮੁੰਦਰ ਵਿਚ ਇਸ਼ਨਾਨ ਕਰ ਸਕਦੇ ਹੋ, ਉਸ ਦੀਆਂ ਲਹਿਰਾਂ ਤੋਂ ਤਰ ਬਤਰ ਹੋ ਸਕਦੇ ਹੋ, ਉਸ ਪੁਰ ਆਪਣੇ ਫੁਲ ਪਤਾਸ਼ੇ ਚੜ੍ਹਾ ਸਕਦੇ ਹੋ, ਇਸੀ ਤਰ੍ਹਾਂ 'ਮਾਲਕ' ਦੀ ਮਹਾਂ 'ਚੇਤਨਤਾ' ਦੇ ਅਪਾਰ ਸਮੁੰਦਰ ਦਾ ਗੁਰੂ ਘਾਟ ਹੁੰਦਾ ਹੈ। ਸਤਿਗੁਰ ਚੇਤਨ ਹੈ ਤੇ ਉਸਦੇ ਅੰਦਰ ਮਹਾਂ ਚੇਤਨ ਮਾਲਕ ਦਾ ਜ਼ਹੂਰ ਹੈ। ਉਹ ਸਰਬ ਬਿਧ ਜਾਣੀ ਜਾਣ ਹੈ। ਸਾਡੀਆਂ ਸਭ ਜ਼ਰੂਰਤਾਂ ਤੇ ਮੰਗਾਂ ਨੂੰ ਜਾਣਦਾ ਹੈ। ਇਕ ਭੁੱਖਾ ਜਾਣੀ ਜਾਣ ਪੁਰਖ ਦੇ ਪਾਸ ਕੇਵਲ ਨਿਮ੍ਰਤਾ ਸਹਿਤ ਬੈਠ ਜਾਏ, ਕਿਆ ਇਹ ਦਿਲੀ ਪ੍ਰਾਰਥਨਾ ਤੋਂ ਕੁਛ ਘੱਟ ਹੈ ? ਉਹ ਘਟਾਂ ਘਟਾਂ ਤੇ ਪਟਾਂ ਪਟਾਂ ਦੀ ਜਾਨਣ ਵਾਲਾ ਹੈ।

## ਗੁਰੂ ਤੇ ਸੰਤਾਂ ਪਾਸੋਂ ਨਾਮ ਮੰਗੋ ਤੇ ਉਹਨਾਂ ਦੀ ਦਯਾ ਦ੍ਰਿਸ਼ਟੀ ਦੇ ਜਾਚਕ ਬਣੋ

ਗੁਰੂ ਅਗੇ ਸਾਨੂੰ ਇਹ ਪ੍ਰਾਰਥਨਾ ਕਰਨੀ ਲੋੜੀਦੀ ਹੈ ਕਿ ਹੇ ਸਤਿਗੁਰ ! ਸਾਨੂੰ ਪ੍ਰੀਤਮ ਮਿਲਾ ਦਿਓ, ਕਿਉਂ ਜੋ ਜਿਨ੍ਹਾਂ ਦੇ ਘਰ ਉਹ ਲਾਲ ਗੁਸਾਈਂ

ਵਸ ਜਾਏ ਉਹ ਸਭ ਸੁਖ ਦੀ ਨੀਂਦੇ ਸੌਂਦੀਆਂ ਹਨ। ਹੇ ਸੰਤ ਜਨੋ! ਆਪ ਪਾਸ ਮੈਂ ਬੇਨਤੀ ਕਰਦਾ ਹਾਂ ਕਿ ਮੇਰੇ ਮਨ ਵਿਚ ਪ੍ਰੀਤਮ ਦੇ ਦਰਸ਼ਨ ਦੀ ਪਿਆਸ ਹੈ। ਮੈਂ ਪ੍ਰੀਤਮ ਦੇ ਚਰਨਾਂ ਨੂੰ ਸਿਮਰ ਰਿਹਾ ਹਾਂ ਤੇ ਮੇਰੇ ਰਿਦੇ ਅੰਦਰ ਉਸੀ ਦੀ ਆਸ ਹੈ। ਸਾਧਾਂ ਦੇ ਅੰਦਰ ਮਾਲਕ ਆਪ ਸਾਧ ਰੂਪ ਧਾਰਦਾ ਹੈ–

"ਸਾਧ ਰੂਪ ਅਪਨਾ ਤਨੁ ਧਾਰਿਆ ॥" (ਮਾਰੂ ਮ: ੫, ੧੦੦੫-੮)

ਮੈਂ ਸਾਧ ਸੰਗਤ ਅਗੇ ਬੇਨਤੀ ਕਰਦਾ ਹਾਂ। ਹਰਿ ਨੂੰ ਭਗਤ ਵਛਲ ਸੁਣਕੇ ਮੈਂ ਆਪ ਪਾਸ ਆਇਆ ਹਾਂ। ਮੈਂ ਆਪ ਦੇ ਪਿਛੇ ਭੱਜਕੇ ਆ ਗਿਆ ਹਾਂ। ਹੇ ਹਰਿ ਜੀ! ਆਪਣੇ ਬਿਰਦ ਦੀ ਲਾਜ ਰਖ ਲਵੋ। ਅਸੀਂ ਚਿਰਾਂ ਦੇ ਵਿਛੜੇ ਹੋਏ ਹਾਂ। ਹੇ ਪ੍ਰਭੂ! ਸਾਨੂੰ ਮੇਲ ਲਵੋ। ਮੇਰੇ ਮਨ ਤਨ ਬੜੀ ਆਸ ਲਗੀ ਪਈ ਹੈ। ਹੇ ਗੁਰੂ! ਮੈਨੂੰ ਇਹ ਭਰੋਸਾ ਹੈ ਤੇ ਤੁਸੀਂ ਮੇਰੀ ਬੇਨਤੀ ਨੂੰ ਸੁਣੋ। ਬਸ ਸਾਡੀ ਇਹੋ ਅਰਦਾਸ ਹੈ। ਮੇਰੀ ਆਪ ਸੰਤਾਂ ਪਾਸ ਬਾਰ ਬਾਰ ਇਹੋ ਬੇਨਤੀ ਹੈ ਕਿ ਸਾਨੂੰ ਮੇਲ ਲਵੋ।

"ਮਾਈ ਮੋਹਿ ਪ੍ਰੀਤਮੁ ਦੇਹੁ ਮਿਲਾਈ ॥
ਸਗਲ ਸਹੇਲੀ ਸੁਖ ਭਰਿ ਸੂਤੀ ਜਿਹ ਘਰਿ ਲਾਲੁ ਬਸਾਈ ॥"
(ਮਲਾਰ ਮ: ੫, ੧੨੬੭-੧੫)

"ਸਿਮਰਉ ਚਰਨ ਤੁਹਾਰੇ ਪ੍ਰੀਤਮ ਰਿਦੈ ਤੁਹਾਰੀ ਆਸਾ ॥
ਸੰਤ ਜਨਾ ਪਹਿ ਕਰਉ ਬੇਨਤੀ ਮਨਿ ਦਰਸਨ ਕੀ ਪਿਆਸਾ ॥"
(ਮਲਾਰ ਮ: ੫, ੧੨੬੮-੯)

"ਕਰਉ ਬੇਨੰਤੀ ਸਾਧ ਸੰਗਤਿ ਹਰਿ ਭਗਤਿ ਵਛਲ ਸੁਣਿ ਆਇਓ ॥
ਨਾਨਕ ਭਾਗਿ ਪਰਿਓ ਹਰਿ ਪਾਛੈ ਰਾਖੁ ਲਾਜ ਅਪੁਨਾਇਓ ॥"
(ਗੌੜੀ ਮ: ੫, ੭੧੨-੧੦)

"ਚਿਰੀ ਵਿਛੁੰਨਾ ਮੇਲਿ ਪ੍ਰਭ ਮੈ ਮਨਿ ਤਨਿ ਵਡੜੀ ਆਸ ॥
ਗੁਰ ਭਾਵੈ ਸੁਣਿ ਬੇਨਤੀ ਜਨ ਨਾਨਕ ਕੀ ਅਰਦਾਸਿ ॥"
(ਮਾਰੂ ਮ: ੪, ੯੯੬-੧੭)

"ਕਰਉ ਬੇਨਤੀ ਸੰਤਨ ਪਾਸੇ ॥ ਮੇਲਿ ਲੈਹੁ ਨਾਨਕ ਅਰਦਾਸੇ।"
(ਸੂਹੀ ਮ: ੫, ੭੫੯-੧੮)

ਜਿਨ੍ਹਾਂ ਸਖੀਆਂ ਨੇ ਸ਼ਹੁ ਨੂੰ ਰਾਵਿਆ ਹੈ, ਉਹਨਾਂ ਨੂੰ ਪੁਛਾਂਗੇ, ਉਹਨਾਂ ਦੀ ਪੈਰੀਂ ਪੈਕੇ ਹਰਿ ਦੇ ਪੰਥ ਦਾ ਪਤਾ ਕਰਾਂਗੇ।

"ਜਿਨੀ ਸਖੀ ਸਹੁ ਰਾਵਿਆ ਤਿਨ ਪੂਛਉਗੀ ਜਾਏ ॥
ਪਾਇ ਲਗਉ ਬੇਨਤੀ ਕਰਉ ਲੇਉਗੀ ਪੰਥੁ ਬਤਾਏ ॥"
(ਤਿਲੰਗ ਮ: ੧, ੭੨੫-੪)

ਹੇ ਸਤਿਗੁਰ! ਸਾਡੀ ਆਪਦੇ ਪਾਸ ਬੇਨਤੀ ਹੈ ਕਿ ਅਸੀਂ ਅਤੀ ਮਾਇਆ

ਦੇ ਕੀੜੇ ਹਾਂ, ਤੁਸੀਂ ਦਇਆ ਕਰਕੇ ਸਾਨੂੰ ਨਾਮ ਦਾ ਪ੍ਰਗਾਸ ਕਰ ਦਿਓ।

"ਹਰਿ ਕੇ ਜਨ ਸਤਿਗੁਰ ਸਤ ਪੁਰਖਾ ਬਿਨਉ ਕਰਉ ਗੁਰ ਪਾਸਿ ॥
ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ॥"
(ਗੂਜਰੀ ਮ: ੪, ੧੦–੨)

ਭਾਈ ਗੁਰਦਾਸ ਜੀ ਨੇ ਸਿੱਖ ਦੀ ਅਰਦਾਸ ਦਾ ਇਕ ਸੋਹਣਾ ਨਮੂਨਾ ਦਿੱਤਾ ਹੈ।ਫ਼ਰਮਾਂਦੇ ਹਨ "ਹੇ ਸਤਿਗੁਰ! ਮੈਂ ਅਪਰਾਧੀ ਗੁਨਹਗਾਰ ਹਾਂ, ਮੈਂ ਤੈਥੋਂ ਬੇਮੁਖ ਹੋਇਆ ਫਿਰਦਾ ਹਾਂ ਤੇ ਅਤੀ ਮੰਦਾ ਤੇ ਗੰਦਾ ਜੀਵ ਹਾਂ,ਮੇਰੇ ਵਿਚ ਸਭ ਐਬ ਹਨ, ਮੈਨੂੰ ਚੋਰੀਆਂ ਤੇ ਯਾਰੀਆਂ ਲਗੀਆਂ ਪਈਆਂ ਹਨ, ਮੈਂ ਜੁਆਰੀ ਹਾਂ,ਪਰਾਏ ਘਰਾਂ ਦੀ ਤੱਕ ਰਖਦਾ ਹਾਂ,ਮੈਂ ਨਿੰਦਕ ਦੁਸ਼ਟ ਹਰਾਮ ਖੋਰ ਹਾਂ ਤੇ ਠਗ ਬਣਕੇ ਦੇਸ ਨੂੰ ਠਗ ਰਿਹਾ ਹਾਂ, ਮੈਂ ਕਾਮ ਕਰੋਧ ਦੇ ਨਸ਼ੇ ਵਿਚ ਚੂਰ ਹਾਂ ਤੇ ਲੋਭ ਮੋਹ ਤੇ ਅਹੰਕਾਰ ਵਿਚ ਮੱਤਿਆ ਹੋਇਆ ਹਾਂ।ਮੈਂ ਵਿਸ਼-ਵਾਸ ਘਾਤੀ ਹਾਂ ਤੇ ਅਤੀ ਅਕਿਰਤਘਣ ਹਾਂ, ਮੈਨੂੰ ਕੌਣ ਰਖ ਸਕਦਾ ਹੈ ? ਮੈਂ ਢਾਢੀ ਬਣ ਕੇ,ਹੇ ਸਤਿਗੁਰ! ਤੈਨੂੰ ਸਿਮਰ ਰਿਹਾ ਹਾਂ,ਤੂੰ ਸਦਾ ਬਖ਼ਸ਼ੰਦ ਹੈਂ ਮੈਨੂੰ ਬਖਸ਼ ਲੈ।

"ਹਉ ਅਪਰਾਧੀ ਗੁਨਹਗਾਰ ਹਉ ਬੇਮੁਖ ਮੰਦਾ ॥
ਚੋਰੁ ਯਾਰੁ ਜੂਆਰਿ ਹਉ ਪਰ ਘਰ ਜੋਹੰਦਾ ॥
ਨਿੰਦਕੁ ਦੁਸਤੁ ਹਰਾਮ ਖੋਰੁ ਠਗੁ ਦੇਸ ਠਗੰਦਾ ॥
ਕਾਮ ਕ੍ਰੋਧੁ ਮਦੁ ਲੋਭੁ ਮੋਹੁ ਅਹੰਕਾਰੁ ਕਰੰਦਾ ॥
ਬਿਸ੍ਵਾਸ ਘਾਤੀ ਅਕਿਰਤਘਣ ਮੈ ਕੋ ਨ ਰਖੰਦਾ ॥
ਸਿਮਰਿ ਮੁਰੀਦਾ ਢਾਢੀਆ ਸਤਿਗੁਰ ਬਖਸੰਦਾ ॥ (ਵਾਰ ੩੬, ਪਉੜੀ ੨੧)

ਸਾਡੀ ਜ਼ਾਤ ਪਾਤ ਸਭ ਗੁਰੂ ਹੀ ਹੈ। ਅਸੀਂ ਆਪਣਾ ਸੀਸ ਉਸ ਅਗੇ ਵੇਚ ਦਿਤਾ ਹੈ। ਹੇ ਸਤਿਗੁਰ! ਚੰਗੇ ਜਾਂ ਮੰਦੇ ਜੈਸੇ ਵੀ ਹਾਂ ਸਾਡਾ ਨਾਮ ਹੁਣ 'ਗੁਰ ਚੇਲਾ' ਪੈ ਗਿਆ ਹੈ। ਦਯਾ ਕਰਕੇ ਸਾਡੀ ਲਾਜ ਰਖੋ। ਅਸੀਂ ਨਿਮਾਣੇ ਹੋਕੇ ਆਪਦੇ ਅਗੇ ਢਹਿ ਪਏ ਹਾਂ । ਤੁਸੀਂ ਸਾਡੇ ਨਿਮਾਣਿਆਂ ਦੇ ਮਾਣ ਹੋ। ਆਪ ਹਰ ਤਰ੍ਹਾਂ ਸਮਰਥ ਹੋ।

"ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ ॥
ਜਨ ਨਾਨਕ ਨਾਮੁ ਪਰਿਓ ਗੁਰ ਚੇਲਾ ਗੁਰ ਰਾਖਹੁ ਲਾਜ ਜਨ ਕੇ ॥"
(ਸੂਹੀ ਮ: ੪, ੭੩੧–੧੦)

ਸਤਿਗੁਰ ਅਗੇ ਅਰਦਾਸ ਹੈ ਕਿ ਤੁਸੀਂ ਸਾਨੂੰ ਸੱਚੇ ਸਾਜਨ ਨੂੰ, ਜੋ ਆਦਿ ਮਧ ਤੇ ਅੰਤ ਵਿਚ ਰਹੇ, (ਮਾਲਕ) ਮਿਲਾ ਦਿਓ।

"ਆਦਿ ਮਧਿ ਜੋ ਅੰਤਿ ਨਿਬਾਹੈ ॥ ਸੋ ਸਾਜਨੁ ਮੇਰਾ ਮਨੁ ਚਾਹੈ ॥"

(ਗਉੜੀ ਮ: ੫, ੨੪੦-੧੦)

ਕਿਉਂ ਜੋ ਸਾਜਨ ਮਿਲਿਆਂ ਸਚੇ ਸੁਖ ਦੀ ਪ੍ਰਾਪਤੀ ਹੁੰਦੀ ਹੈ ਤੇ ਜਮਦੂਤ ਉਸ ਲਈ ਮਰ ਜਾਂਦੇ ਹਨ।

"ਸਤਿਗੁਰ ਅਗੈ ਅਰਦਾਸਿ ਕਰਿ ਸਾਜਨੁ ਦੇਇ ਮਿਲਾਇ ॥
ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ ਮੁਏ ਬਿਖੁ ਖਾਇ ॥"

(ਸਿਰੀ ਰਾਗੁ ਮ: ੧, ੫੫-੧੩)

ਹੇ ਸਤਿਗੁਰ ! ਅਸੀਂ ਤੇਰਾ ਦਰਸ਼ਨ ਦੇਖ ਦੇਖ ਕੇ ਜੀ ਰਹੇ ਹਾਂ। ਹੇ ਪ੍ਰਭੂ ! ਮੇਰੀ ਇਸ ਬੇਨਤੀ ਨੂੰ ਸੁਣੋ । ਨਾਮ ਦਾਨ ਦੇਕੇ ਸਾਨੂੰ ਆਪਣੇ ਚੇਰੇ ਬਣਾ ਲਵੋ ਤੇ ਆਪਣੀ ਸ਼ਰਨ ਵਿਚ ਰਖੀ ਰਖੋ। ਹੇ ਪ੍ਰਭੂ, ਮੇਰੇ ਸਚੇ ਮਿਤਰ! ਮੇਰੇ ਚਿੱਤ ਵਿਚ ਆਪ ਦੇ ਚਰਨ ਕਮਲ ਵੱਸਣ। ਸਾਡੀ ਇਹੁ ਅਰਦਾਸ ਹੈ ਕਿ ਹੇ ਪੂਰਨ ਗੁਣਤਾਸਿ ਜੀਉ ! ਸਾਨੂੰ ਤੂੰ ਕਦੀ ਵੀ ਨਾ ਵਿਸਾਰ।

"ਦਰਸਨੁ ਦੇਖਿ ਜੀਵਾ ਗੁਰ ਤੇਰਾ ॥ ਪੂਰਨ ਕਰਮੁ ਹੋਇ ਪ੍ਰਭ ਮੇਰਾ ॥੧॥
ਇਹ ਬੇਨੰਤੀ ਸੁਣਿ ਪ੍ਰਭ ਮੇਰੇ ॥ ਦੇਹਿ ਨਾਮੁ ਕਰਿ ਅਪਣੇ ਚੇਰੇ ॥੧॥ਰਹਾਉ॥
ਅਪਣੀ ਸਰਣਿ ਰਾਖੁ ਪ੍ਰਭ ਦਾਤੇ ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ ॥੨॥
ਸੁਨਹੁ ਬਿਨਉ ਪ੍ਰਭ ਮੇਰੇ ਮੀਤਾ ॥ ਚਰਣ ਕਮਲ ਵਸਹਿ ਮੇਰੈ ਚੀਤਾ ॥੩॥
ਨਾਨਕੁ ਏਕ ਕਰੈ ਅਰਦਾਸਿ ॥ ਵਿਸਰੁ ਨਾਹੀ ਪੂਰਨ ਗੁਣਤਾਸਿ ॥੪॥"

(ਸੂਹੀ ਮ: ੫, ੭੪੧-੧੯)

ਹੇ ਸਰਬ ਭੈਆਂ ਦੇ ਨਾਸ਼ਕ ਸਤਿਗੁਰ ! ਤੇਰੇ ਤੋਂ ਕੁਛ ਬਾਹਰ ਨਹੀਂ। ਤੂੰ ਦਇਆਲ ਹੈਂ। ਹੇ ਸਤਿਗੁਰ ! ਸਾਡਾ ਮੁਗਧਾਂ ਦਾ ਉਧਾਰ ਕਰ।

"ਤੁਝ ਤੇ ਬਾਹਰਿ ਕਿਛੁ ਨਹੀ ਭਵ ਕਾਟਨਹਾਰੇ ॥
ਕਹੁ ਨਾਨਕ ਸਰਣਿ ਦਇਆਲ ਗੁਰ ਲੇਹੁ ਮੁਗਧ ਉਧਾਰੇ ॥"

(ਬਿਲਾਵਲੁ ਮ: ੫, ੮੦੯-੬)

ਸਾਰੇ ਜਗਤ ਨੂੰ ਮੋਹ ਮਾਇਆ ਦੀ ਗੁੱਝੀ ਅੱਗ ਲਗੀ ਹੋਈ ਹੈ, ਜਿਸ ਵਿਚ ਸਭ ਜੀਵ ਸੜ ਰਹੇ ਹਨ। ਇਸਤੋਂ ਬਚਣ ਲਈ ਹਰਿ ਦੀ ਸ਼ਰਣ ਵਿਚ ਪਹੁੰਚਣਾ ਜ਼ਰੂਰੀ ਹੈ। ਇਸ ਲਈ ਸਾਡੀ ਗੁਰੂ ਪੂਰੇ ਅਗੇ ਅਰਦਾਸ ਹੈ ਕਿ ਹੇ ਦੀਨਾ ਨਾਥ ! ਸਾਨੂੰ ਇਸ ਗੁੱਝੀ ਅੱਗ ਤੋਂ ਰਖ ਲਵੋ, ਸਾਨੂੰ ਇਹ ਵਡਿਆਈ ਬਖ਼ਸ਼ੋ।

"ਇਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਹਰਿ ਸਰਣਾਈ ਰਾਮ ॥
ਅਰਦਾਸਿ ਕਰੀ ਗੁਰ ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ ॥"

(ਵਡਹੰਸੁ ਮ: ੩, ੫੭੧-੧੫)

# ਮਾਲਕ ਤੋਂ ਕੀ ਮੰਗਣਾ ਚਾਹੀਦਾ ਹੈ ?

ਇਕ ਪਤਿਬ੍ਰਤਾ ਇਸਤ੍ਰੀ ਸਭ ਕੁਛ ਆਪਣੇ ਸਮਰਥ ਮਾਲਕ ਨੂੰ ਅਰਪ ਦੇਂਦੀ ਹੈ,ਜਦ ਉਹ ਉਤਸ਼ਾਹ ਭਰੇ ਭਾਵ ਨਾਲ ਉਸਦੇ ਪਾਸ ਜਾਂਦੀ ਹੈ। ਉਸਦੀ ਸਾੜ੍ਹੀ ਫਟੀ ਹੋਈ ਹੈ। ਮਾਲਕ ਉਸਦੇ ਭਾਵ ਨੂੰ ਦੇਖਕੇ ਪ੍ਰਸੰਨ ਹੁੰਦਾ ਹੈ। ਕੀ ਉਸਦਾ ਕੋਈ ਦਲਿਦਰ ਬਾਕੀ ਰਹਿ ਸਕਦਾ ਹੈ ! ਹਰਗਿਜ਼ ਨਹੀਂ ।

"ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥ ਪ੍ਰਭ ਕੀ ਆਗਿਆ ਮਾਨੈ ਮਾਥੈ ॥
ਉਸ ਤੇ ਚਉਗੁਨ ਕਰੈ ਨਿਹਾਲੁ ॥ ਨਾਨਕ ਸਾਹਿਬੁ ਸਦਾ ਦਇਆਲੁ ॥"
(ਗਉੜੀ ਮ: ੫, ੨੬੮-੧੧)

ਉਹ ਆਪਣੇ ਸੁਆਮੀ ਤੋਂ ਸੁਆਮੀ ਨੂੰ ਹੀ ਮੰਗਦੀ ਹੈ। ਜਦ ਸੁਆਮੀ ਆ ਗਿਆ ਫਿਰ ਕਿਸ ਗੱਲ ਦੀ ਕਮੀ ਰਹਿ ਜਾਂਦੀ ਹੈ !

"ਜਾਕਾ ਮੀਤੁ ਸਾਜਨੁ ਹੈ ਸਮੀਆ ॥
ਤਿਸੁ ਜਨ ਕਉ ਕਹੁ ਕਾਕੀ ਕਮੀਆ ॥" (ਗਉੜੀ ਮ: ੫, ੧੮੬-੮)

ਇਕ ਬਾਦਸ਼ਾਹ ਕਿਸੀ ਵਲਾਇਤ ਨੂੰ ਗਿਆ। ਉਸ ਨੇ ਆਪਣੀਆਂ ਰਾਣੀਆਂ ਨੂੰ ਪੁਛ ਭੇਜਿਆ ਕਿ ਉਨ੍ਹਾਂ ਲਈ ਕੀ ਕੁਛ ਲਿਆਵੇ। ਕਿਸੀ ਨੇ ਕਪੜੇ, ਕਿਸੀ ਨੇ ਖਾਣ ਦੇ ਪਦਾਰਥ, ਕਿਸੀ ਨੇ ਵਰਤਣ ਦੇ ਪਦਾਰਥ, ਕਿਸੀ ਨੇ ਹਾਰ ਸ਼ਿੰਗਾਰ ਦੇ ਸਾਮਾਨ,ਕਿਸੀ ਨੇ ਲਾਲ,ਕਿਸੀ ਨੇ ਜਵਾਹਰਾਤ ਮੰਗੇ; ਪਰ ਉਸਦੀ ਸਭਤੋਂ ਛੋਟੀ ਰਾਣੀ ਨੇ,ਜੋ ਲੋਕਾਂਦੀ ਨਜ਼ਰ ਵਿਚ ਪਗ਼ਲੀ ਪਰ ਸਭ ਤੋਂ ਸਿਆਣੀ ਸੀ, ਇਹ ਮੰਗ ਕਰ ਭੇਜੀ "ਸ਼ਹਿਨਸ਼ਾਹ ਜੀਓ ! ਬੱਸ ਇਕ ਤੁਸੀਂ ਆ ਜਾਓ, ਮੈਨੂੰ ਦਾਸੀ ਨੂੰ ਚਰਨੀਂ ਲਾਓ,ਮੈਨੂੰ ਸਭ ਕੁਛ ਆ ਜਾਵੇਗਾ।"ਬਾਦਸ਼ਾਹ ਵਾਪਸ ਆਇਆ,ਸਭ ਦੀਆਂ ਫ਼ਰਮਾਇਸ਼ਾਂ ਲੈ ਆਇਆ ਤੇ ਹਰ ਇਕ ਨੂੰ ਉਹ ਪਦਾਰਥ ਭੇਜ ਦਿਤੇ ਤੇ ਆਪ ਸਭ ਕੁਛ ਸਮੇਤ ਛੋਟੀ ਰਾਣੀ ਦੇ ਘਰ ਚਲਾ ਗਿਆ।ਰਾਣੀ ਦੇ ਧੰਨ ਭਾਗ ! ਪੀਆ ਘਰ ਆਏ। ਬਾਦਸ਼ਾਹ ਦੇ ਦਿਲ ਵਿਚ ਇਹ ਜਜ਼ਬਾ ਕਿ ਜੋ ਮੈਨੂੰ ਚਾਹੁੰਣ ਵਾਲੀ ਹੈ ਮੈਂ ਉਸ ਤੋਂ ਸਭ ਕੁਛ ਕੁਰਬਾਨ ਕਰ ਦੇਵਾਂ। ਰਾਣੀ ਚਰਨਾਂ ਵਿਚ ਬੈਠੀ ਸਭ ਦਾਤਾਂ ਦੇ ਦਾਤਾਰ ਦੇ ਚਰਨ ਪਰਸ ਰਹੀ ਹੈ। ਉਸ ਦੀਆਂ ਪਿਆਰ ਭਰੀਆਂ ਨਜ਼ਰਾਂ ਨਾਲ ਨਿਹਾਲ ਨਿਹਾਲ ਹੋ ਰਹੀ ਹੈ। ਹੋਰ ਰਾਣੀਆਂ ਨੂੰ ਤਾਂ ਦੋ ਦੋ ਚਾਰ ਚਾਰ ਪਦਾਰਥ ਮਿਲੇ, ਪਰ ਉਹ ਪੀਆ ਬਿਨ ਝੂਰ ਰਹੀਆਂ ਹਨ। ਪੀਆ ਬਿਨਾਂ ਇਹ ਹਾਰ ਸ਼ਿੰਗਾਰ ਕਿਸ ਕੰਮ ਹੈ !

"ਪਾਣੀ ਅੰਨੁ ਨ ਭਾਵੈ ਮਰੀਐ ਹਾਵੈ ਬਿਨੁ ਪਿਰ ਕਿਉ ਸੁਖੁ ਪਾਈਐ ॥"
(ਗਉੜੀ ਮ: ੧, ੨੪੭-੧੯)

ਅਸੀਂ ਮਾਲਕ ਤੇ ਗੁਰੂ ਪਾਸੋਂ ਆਪਣੀ ਅਲਪ ਦ੍ਰਿਸ਼ਟੀ(Short-sightedness) ਕਰਕੇ ਅਨੇਕ ਪਦਾਰਥ ਮੰਗਦੇ ਹਾਂ,ਜੋ ਦੁਖਾਂ ਦੇ ਵਧਾਣ ਵਾਲੇ ਹਨ। ਦਾਤਾਰ ਤੋਂ ਦਾਤਾਂ ਮੰਗਣ ਦੀ ਜਗ੍ਹਾ ਦਾਤਾਰ ਨੂੰ ਹੀ ਮੰਗ ਲਵੇ ਤਾਂ ਦਾਤਾਂ ਦੀ ਕੀ ਕਮੀ ਰਹਿ ਜਾਂਦੀ ਹੈ ! ਜੇਕਰ ਦਾਤਾਂ ਮੰਗੋ ਵੀ ਤਾਂ ਇਹ ਇਕ ਤਰ੍ਹਾਂ ਦੀ ਕਮ ਹੈਸੀਅਤੀ ਹੈ।ਰਾਣੀ ਨੂੰ ਪਤਾ ਹੈ ਕਿ ਬਾਦਸ਼ਾਹ ਦੀ ਰਾਣੀ ਹੈ, ਉਸ ਨੂੰ ਨੌਕਰਾਂ ਚਾਕਰਾਂ, ਮਕਾਨਾਂ, ਖਾਣ, ਪੀਣ, ਪਹਿਨਣ ਦੀ ਕੀ ਕਮੀ ਹੈ, ਉਹ ਤਾਂ ਬਿਨਾਂ ਮੰਗੇ ਹੀ ਮਿਲ ਜਾਂਦੇ ਹਨ। ਮੰਨ ਲਵੋ ਜੇਕਰ ਇਹ ਨਾ ਵੀ ਹੋਣ,ਜੇਕਰ ਸੁਆਮੀ ਪਾਸ ਨਾ ਹੋਵੇ ਉਹ ਉਸ ਨਾਲ ਪਿਆਰ ਨਾ ਕਰਦਾ ਹੋਵੇ, ਤਾਂ ਰੇਸ਼ਮੀ ਕਪੜੇ ਤੇ ਇਹ ਸਭ ਕੁਛ ਕਿਸ ਕੰਮ:—

"ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ॥
ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥"

(ਸਲੋਕ ਮ: ੫, ੧੪੨੪-੧੯)

ਜੇਕਰ ਸੁਆਮੀ ਨਾਲ ਹੋਵੇ ਤਾਂ ਇਹ ਪਦਾਰਥ ਹੋਣ ਤਾਂ ਉਹ ਸ਼ੋਭਨੀਕ ਭਾਸਦੇ ਹਨ। ਜੇਕਰ ਨਾ ਵੀ ਹੋਣ ਤਾਂ ਉਸ ਰੰਗ ਵਿਚ ਰੰਗੀ ਹੋਈ ਨੂੰ ਧੂੜ ਵਿਚ ਰਹਿਣਾ ਹੀ ਸੋਭਾ ਦੇਂਦਾ ਹੈ।ਸਾਡੀਆਂ ਪਹਿਲੀਆਂ ਜ਼ਰੂਰਤਾਂ ਜਿਸਮਾਨੀ ਹਨ, ਜਿਨ੍ਹਾਂ ਵਿਚ ਸਾਰੀ ਦੁਨੀਆਂ ਫਸੀ ਹੋਈ (ਲੰਪਟ) ਹੈ। ਹਰ ਇਕ ਦਾ ਓਹ ਮਾਲਕ ਰਾਜ਼ਕ ਹੈ। ਜਦ ਜੀਵ ਪੈਦਾ ਹੁੰਦਾ ਹੈ, ਤਾਂ ਉਸਦੀ ਪ੍ਰਾਰਬਧ ਉਸਦੇ ਨਾਲ ਆਂਵਦੀ ਹੈ। ਸਰੀਰ ਤੋਂ ਪਹਿਲਾਂ ਪ੍ਰਾਰਬਧ ਬਣਦੀ ਹੈ। ਬੱਚੇ ਦੇ ਪੈਦਾ ਹੋਣ ਤੋਂ ਪਹਿਲਾਂ ਮਾਤਾ ਦੀ ਛਾਤੀ ਵਿਚ ਦੁਧ ਬਣ ਜਾਂਦਾ ਹੈ।ਸਾਡਾ ਸਰੀਰ ਹੀ ਪ੍ਰਾਰਬਧ ਦੇ ਅਨੁਸਾਰ ਬਣਦਾ ਹੈ।ਇਹ ਦੁਖ ਸਭ ਅਲਪ ਦ੍ਰਿਸ਼ਟੀ ਤੋਂ ਦੇਖਣ ਵਿਚ ਹਨ।

"ਪਹਿਲੇ ਬਣੀ ਪ੍ਰਾਰਬਧ ਪਾਛੇ ਬਣਾ ਸਰੀਰ ॥
ਤੁਲਸੀ ਇਹ ਅਸਚਰਜ ਹੈ ਮਨ ਨਹੀ ਬਾਂਧੇ ਧੀਰ ॥"

(ਜ਼ਿਆਦਾ ਵਿਸਥਾਰ ਲਈ ਰੋਜ਼ੀ ਦਾ ਪ੍ਰਕਰਣ ਪੜ੍ਹੋ ਜੋ ਅਗੇ ਆਵੇਗਾ)

ਫਿਰ ਇਹ ਜਿਸਮ ਤੇ ਜਿਸਮਾਨੀਅਤ ਦੇ ਸਾਮਾਨ ਸਭ ਛਿਨ ਭੰਗਰ ਹਨ। ਸਭ ਵੱਲ ਜਦ ਗਹੁ ਨਾਲ ਵੇਖੋ ਤਾਂ ਕੋਈ ਸ਼ੈ ਵੀ ਥਿਰ ਰਹਿਣ ਵਾਲੀ ਨਹੀਂ।

"ਉਪਜੈ ਨਿਪਜੈ ਨਿਪਜਿ ਸਮਾਈ ॥ ਨੈਨਹ ਦੇਖਤ ਇਹੁ ਜਗੁ ਜਾਈ ॥"

(ਗਉੜੀ ਕਬੀਰ ਜੀ, ੩੨੫-੧੨)

ਇਹਨਾਂ ਵਿਚੋਂ ਸਦਾ ਥਿਰ ਰਹਿਣ ਵਾਲਾ ਰੱਬ (God) ਹੈ, ਜਾਂ ਉਸ ਦਾ ਪਰਿ ਪੂਰਨ ਨਾਮ (God in action) (ਵੇਖੋ ਨਾਮ ਦਾ ਪ੍ਰਕਰਣ) ਬਾਕੀ

ਸਭ ਨਾਸ ਹੋ ਜਾਣ ਵਾਲੀਆਂ ਚੀਜ਼ਾਂ ਹਨ। ਇਸ ਲਈ ਮਾਲਕ ਤੋਂ ਮਾਲਕ ਨੂੰ ਮੰਗੋ, ਉਸਦੇ ਦਰਸ਼ਨ ਦੀਦਾਰ ਨੂੰ ਚਾਹੋ।

"ਨਿਰਗੁਨੀਆਰੇ ਕੀ ਬੇਨਤੀ ਦੇਹੁ ਦਰਸੁ ਹਰਿ ਰਾਇਓ ॥
ਨਾਨਕ ਸਰਨਿ ਤੁਹਾਰੀ ਠਾਕੁਰ ਸੇਵਕੁ ਦੁਆਰੈ ਆਇਓ ॥"
(ਗਉੜੀ ਮ: ੫, ੨੪੧-੧੮)

ਸਾਡਾ ਨਿਜ ਧਾਮ ਮਾਲਕ ਦਾ ਦੇਸ ਸਚਖੰਡ ਹੈ। ਸਾਨੂੰ ਮਾਲਕ ਤੋਂ ਵਿਛੜ ਕੇ ਆਇਆਂ ਮੁਦਤਾਂ ਹੋ ਗਈਆਂ। ਇਹ ਵੀ ਯਾਦ ਨਹੀਂ ਕਿ ਕਦ ਤੋਂ ਅਸੀਂ ਭਰਮਦੇ ਪਏ ਹਾਂ।ਆਖ਼ਰ ਥਕ ਕੇ ਉਸ ਮਾਲਕ ਦੀ ਸ਼ਰਨ ਆਓ ਤੇ ਇਹ ਪ੍ਰਾਰਥਨਾ ਕਰੋ ਕਿ ਹੇ ਮਾਲਕ! ਸਾਨੂੰ ਕਿਰਪਾ ਕਰਕੇ ਹੁਣ ਆਪਣੇ ਨਾਲ ਮਿਲਾ ਲੈ।

"ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥
ਚਾਰਿ ਕੁੰਟ ਦਹਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ ॥"
(ਮਾਝ ਮ: ੫, ੧੩੩-੭)

ਹੇ ਮਾਲਕ ! ਬਹੁਤ ਜਨਮ ਤੇਰੇ ਤੋਂ ਵਿਛੁੜਿਆਂ ਹੋ ਗਏ। ਇਹ ਜਨਮ ਤੁਸਾਡੇ ਲੇਖੇ ਹੈ। ਤੁਸਾਡੇ ਦਰਸ਼ਨ ਕੀਤੇ ਮੁਦਤਾਂ ਹੀ ਗੁਜ਼ਰ ਗਈਆਂ। ਅਸੀਂ ਤੁਸਾਡੇ ਦਰਸ਼ਨਾਂ ਦੀ ਆਸ ਵਿਚ ਜੀ ਰਹੇ ਹਾਂ।

"ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥
ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥"
(ਧਨਾਸਰੀ ਰਵਿਦਾਸ ਜੀ, ੬੯੪-੮)

ਗੁਰੂ ਅਮਰਦਾਸ ਜੀ ਬੇਨਤੀ ਕਰਦੇ ਹਨ "ਹੇ ਮਾਲਕ ! ਅਸੀਂ ਬਹੁਤੇ ਫੇਰਾਂ ਵਿਚ ਪੈ ਚੁਕੇ ਹਾਂ,ਹੁਣ ਤਾਂ ਕਿਰਪਾ ਕਰੋ ਤੇ ਦਇਆਲ ਹੋਕੇ ਇਹ ਬਖ਼ਸ਼ਸ਼ ਕਰੋ ਕਿ ਆਪਦੇ ਦਰਸ਼ਨ ਹੋਣ।"

"ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ ॥
ਹੋਹੁ ਦਇਆਲ ਦਰਸਨੁ ਦੇਹੁ ਅਪੁਨਾ ਐਸੀ ਬਖਸ ਕਰੀਜੈ।"
(ਧਨਾਸਰੀ ਮ: ੩, ੬੬੬-੧੩)

ਗੁਰੂ ਅਰਜਨ ਸਾਹਿਬ ਜੀ ਇਹੋ ਪ੍ਰਾਰਥਨਾ ਕਰਨੀ ਦਸਦੇ ਹਨ ਕਿ "ਹੇ ਮਾਲਕ! ਅਸੀਂ ਅਨੇਕਾਂ ਜਨਮ ਪਾਕੇ ਅੱਡਅੱਡ ਜੂਨੀਆਂ ਵਿਚ ਭਰਮ ਭਰਮ ਕੇ ਬਾਰ ਬਾਰ ਦੁਖ ਪਾਂਦੇ ਰਹੇ ਤੇ ਆਪ ਦੀ ਕਿਰਪਾ ਨਾਲ ਸਾਨੂੰ ਮਾਨੁਖ ਦੇਹ, ਜੋ ਸਾਰੀਆਂ ਜੂਨੀਆਂ ਦੀ ਸਰਦਾਰ ਹੈ, ਮਿਲੀ ਹੈ। ਹੁਣ ਤਾਂ ਦਰਸ਼ਨ ਦਿਓ।

"ਅਨਿਕ ਜਨਮ ਬਹੁ ਜੋਨੀ ਭ੍ਰਮਿਆ ਬਹੁਰਿ ਬਹੁਰਿ ਦੁਖੁ ਪਾਇਆ ॥
ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ ਦੇਹੁ ਦਰਸੁ ਹਰਿ ਰਾਇਆ ॥"
(ਗਉੜੀ ਮ: ੫, ੨੦੭-੧੧)

ਹੇ ਮਾਲਕ ! ਅਸੀਂ ਤੇਰੇ ਦਰ ਪੁਰ ਆਣ ਢਠੇ ਹਾਂ।ਤੁਸੀਂ ਹੁਣ ਆਪਣੇ ਨਾਲ ਮਿਲਾ ਲਵੋ।ਹੇ ਦੀਨ ਦਯਾਲ ! ਹੁਣ ਸਾਨੂੰ ਰਖ ਲਵੋ, ਕਿਉਂ ਜੋ ਅਸੀਂ ਬਹੁਤ ਭਰਮ ਭਰਮ ਕੇ ਹਾਰ ਲਥੇ ਹਾਂ। ਭਗਤ ਵਛਲ ਤੇਰਾ ਬਿਰਦ ਹੈ। ਹੇ ਹਰੀ ! ਤੂੰ ਪਤਿਤਾਂ ਦਾ ਉਧਾਰ ਕਰਨ ਵਾਲਾ ਹੈਂ। ਤੇਰੇ ਬਿਨਾਂ ਹੋਰ ਕੋਈ ਨਹੀਂ। ਮੇਰੇ ਆਜਿਜ਼ ਦੀ ਬਿਨਤੀ ਹੈ ਕਿ ਸਾਡੀ ਸਾਰ ਲਵੋ। ਹੇ ਦਯਾਲ ਇਹ ਸੰਸਾਰ ਭਯਾਨਕ ਸਾਗਰ ਹੈ, ਇਸ ਤੋਂ ਸਾਨੂੰ ਹਥ ਦੇਕੇ ਕਢ ਲਵੋ—

'ਮੇਲਿ ਲੈਹੁ ਦਇਆਲ ਢਹਿ ਪਏ ਦੁਆਰਿਆ ॥
ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ ॥
ਭਗਤਿ ਵਛਲੁ ਤੇਰਾ ਬਿਰਦੁ ਹਰਿ ਪਤਿਤ ਉਧਾਰਿਆ ॥
ਤੁਝ ਬਿਨੁ ਨਾਹੀ ਕੋਇ ਬਿਨਉ ਮੋਹਿ ਸਾਰਿਆ ॥
ਕਰੁ ਗਹਿ ਲੇਹੁ ਦਇਆਲ ਸਾਗਰ ਸੰਸਾਰਿਆ ॥'
(ਜੈਤਸਰੀ ਮ: ੫, ੭੦੯-੧੨)

ਸਭ ਜਣੀਆਂ ਆਪਣੇ ਸੁਆਮੀ ਨਾਲ ਰੱਤੀਆਂ ਪਈਆਂ ਹਨ।ਮੇਰੇ ਜੇਹੀ ਦੁਹਾਗਣ ਦੀ ਕੀ ਗਤੀ ! ਮੇਰੇ ਅੰਦਰ ਤਾਂ ਇਤਨੇ ਅਉਗਣ ਭਰੇ ਹਨ ਕਿ ਖਸਮ ਮੇਰੇ ਵਲ ਚਿਤ ਹੀ ਨਹੀਂ ਫੇਰਦਾ। ਮੈਂ ਕਰਮਹੀਨ ਬੇਨਤੀ ਕਰਦੀ ਹਾਂ ਕਿ ਹੇ ਮਾਲਕ ! ਮੇਰੀ ਕਦੋਂ ਵਾਰੀ ਆਵੇਗੀ। ਸਭ ਸੁਹਾਗਣਾਂ ਰੰਗ ਰਲੀਆਂ ਮਾਣ ਰਹੀਆਂ ਹਨ, ਇਕ ਰਾਤ ਮੈਨੂੰ ਵੀ ਬਖ਼ਸ਼ ਦਿਓ—

"ਸਭੇ ਕੰਤੈ ਰਤੀਆ ਮੈ ਦੋਹਾਗਣਿ ਕਿਤੁ ॥
ਮੈ ਤਨਿ ਅਵਗਣ ਏਤੜੇ ਖਸਮੁ ਨ ਫੇਰੇ ਚਿਤੁ ॥"
(ਸੂਹੀ ਵਾਰ ਮ: ੧, ੭੯੦-੧੨)

"ਕਰਮ ਹੀਣ ਧਨ ਕਰੈ ਬਿਨੰਤੀ ਕਦਿ ਨਾਨਕ ਆਵੈ ਵਾਰੀ ॥
ਸਭਿ ਸੁਹਾਗਣਿ ਮਾਣਹਿ ਰਲੀਆ ਇਕ ਦੇਵਹੁ ਰਾਤਿ ਮੁਰਾਰੀ ॥"
(ਵਾਰ ਰਾਮਕਲੀ ਮ: ੩, ੯੫੯-੧੫)

"ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ ॥
ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ ॥"
(ਵਡਹੰਸੁ ਮ: ੧, ੫੫੮-੨)

ਹੇ ਮਾਲਕ।ਆਪਣੀ ਕਰਵਟ ਦੇਣ ਦੀ ਥਾਂ ਤਾਂ ਸਾਨੂੰ ਕਰਵਤ ਹੀ ਦੇ ਦਿਓ, ਤਾਂ ਜੋ ਸਾਡਾ ਖ਼ਾਤਮਾ ਹੋ ਜਾਏ। ਤੇਰੇ ਬਿਨਾਂ ਰਹਿਣਾ ਅਤੀ ਕਸ਼ਟ ਦਾਇਕ ਹੈ।

ਬੱਸ ਹੁਣ ਸਾਡੇ ਗਲੇ ਲਗ ਜਾਓ । ਸਾਡੀ ਬੇਨਤੀ ਨੂੰ ਸੁਣਕੇ ਪ੍ਰਵਾਨ ਕਰ ਲਵੋ। ਮੈਂ ਕੁਰਬਾਨ ਹਾਂ । ਸੋਹਣਾ ਮੁਖੜਾ ਸਾਡੇ ਵਲ ਫੇਰੋ। ਕਰਵਟਾਂ ਦੇਕੇ ਸਾਨੂੰ ਕਿਉਂ ਮਾਰਦੇ ਹੋ:—

"ਕਰਵਤੁ ਭਲਾ ਨ ਕਰਵਟ ਤੇਰੀ ॥ ਲਾਗੁ ਗਲੇ ਸੁਨੁ ਬਿਨਤੀ ਮੇਰੀ ॥
ਹਉ ਵਾਰੀ ਮੁਖੁ ਫੇਰਿ ਪਿਆਰੇ ॥ ਕਰਵਟੁ ਦੇ ਮੋਕਉ ਕਾਹੇ ਕਉ ਮਾਰੇ ॥"
(ਆਸਾ ਕਬੀਰ ਜੀ, ੪੮੪-੮)

ਸਾਨੂੰ ਤਾਂ ਤੇਰੇ ਦਰਸ਼ਨ ਦੀਦਾਰ ਦੀ ਅਤੀ ਘਣੀ ਪਿਆਸ ਲਗ ਰਹੀ ਹੈ। ਚਿਤ ਵਿਚ ਅਨੇਕ ਪ੍ਰਕਾਰ ਦੇ ਖ਼ਿਆਲ ਉਠਦੇ ਹਨ ਤੇ ਗੀਟੀਆਂ ਗਾਲ ਗਾਲ ਕੇ ਦਿਨ ਬਤੀਤ ਕਰ ਰਹੇ ਹਾਂ। ਹੇ ਮਾਲਕ ! ਆਪ ਹੀ ਪਰਸੰਨ ਹੋਕੇ ਦਇਆ ਦੀ ਧਾਰ ਭੇਜੋ। ਮੇਰਾ ਜੀਵਨ ਤਦ ਹੀ ਸੱਚਾ ਜੀਵਨ ਗਿਣਿਆਂ ਜਾ ਸਕਦਾ ਹੈ ਜੇਕਰ ਤੁਸਾਡੇ ਦਰਸ਼ਨ ਪਾਵਾਂ। ਹੇ ਮੇਰੇ ਮਨਮੋਹਨ ਪ੍ਰੀਤਮ! ਕਿਰਪਾ ਕਰਕੇ ਸਾਡੀ ਭਰਮ ਦੀ ਰੇਖਾ ਨੂੰ ਫੋੜ ਦਿਓ ਤੇ ਅੰਤਰ ਹੀ ਪ੍ਰਗਟ ਹੋ ਜਾਓ—

"ਦਰਸਨ ਕੀ ਪਿਆਸ ਘਣੀ ਚਿਤਵਤ ਅਨਿਕ ਪ੍ਰਕਾਰ ॥
ਕਰਹੁ ਅਨੁਗ੍ਰਹੁ ਪਾਰਬ੍ਰਹਮ ਹਰਿ ਕਿਰਪਾ ਧਾਰਿ ਮੁਰਾਰਿ ॥"
(ਆਸਾ ਮ: ੫, ੪੩੧-੭)

"ਜੀਵਨ ਤਉ ਗਨੀਐ ਹਰਿ ਪੇਖਾ ॥
ਕਰਹੁ ਕ੍ਰਿਪਾ ਪ੍ਰੀਤਮ ਮਨ ਮੋਹਨ ਫੋਰਿ ਭਰਮ ਕੀ ਰੇਖਾ ॥"
(ਸਾਰੰਗ ਮ: ੫, ੧੨੨੧-੧੦)

ਮੈਂ ਅਤੀ ਘਨੀ ਬੇਨਤੀ ਕਰਦਾ ਹਾਂ ਤੇ ਜਿੰਦ ਜਾਨ ਕਰਕੇ ਇਹੋ ਮੰਗਦਾ ਹਾਂ ਕਿ ਹੇ ਪ੍ਰੀਤਮ ! ਤੇਰੇ ਇਕ ਨਿਮਖ ਮਾਤਰ ਦੇ ਸੁਹਾਗ ਦੇ ਪ੍ਰਾਪਤ ਹੋਣ ਪੁਰ ਮੈਂ ਸਭ ਕੁਛ ਵਾਰ ਦੇਵਾਂ। ਹਾਏ! ਮੈਂ ਕਿਸ ਤਰ੍ਹਾਂ ਮੰਗਾਂ ਤੇ ਕਿਸ ਤਰ੍ਹਾਂ ਕਹਿਕੇ ਤੈਨੂੰ ਸੁਣਾਵਾਂ। ਮੈਨੂੰ ਤੇਰੇ ਦਰਸ਼ਨ ਦੀ ਅਤੀ ਭੁੱਖ ਤੇ ਪਿਆਸ ਆਤੁਰ ਕਰ ਰਹੀ ਹੈ। ਗੁਰੂ ਦੇ ਸ਼ਬਦ ਕਰਕੇ ਸ਼ਹੁ ਪਾਈਦਾ ਹੈ। ਹੇ ਮਾਲਕ ! ਸਾਡੀ ਸੱਚ ਲਈ ਅਰਦਾਸ ਹੈ:—

"ਕਰਉ ਬੇਨਤੀ ਅਤਿ ਘਨੀ ਇਹੁ ਜੀਉ ਹੋਮਾਗਉ ॥
ਅਰਥ ਆਨ ਸਭਿ ਵਾਰਿਆ ਪ੍ਰਿਅ ਨਿਮਖ ਸੋਹਾਗਉ ॥"
(ਬਿਲਾਵਲੁ ਮ: ੫, ੮੦੮-੧੨)

"ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸਿ ਜੀਉ ॥
ਗੁਰ ਸਬਦੀ ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ ਜੀਉ ॥"
(ਸੂਹੀ ਮ: ੧, ੭੬੩-੧੯)

ਹੇ ਸਤਪੁਰਸ਼ ! ਤੂੰ ਕਬੀਰ ਹੈਂ ਤੇ ਬੇਐਬ ਪਰਵਦਗਾਰ ਹੈਂ। ਮੈਂ ਤੇਰੇ

ਅਗੇ ਇਕ ਅਰਜ਼ ਕਰਦਾ ਹਾਂ। ਜੀਵ ਅਚੇਤ ਰਹਿੰਦਾ ਹੈ, ਗੋਬਿੰਦ ਨੂੰ ਚੇਤਦਾ ਨਹੀਂ ਤੇ ਇਸ ਤਰ੍ਹਾਂ ਅਉਧ ਬਿਰਥਾ ਬੀਤ ਜਾਂਦੀ ਹੈ। ਪ੍ਰਾਣੀ ਤਾਂ ਸਦਾ ਲਈ ਭੁਲਦਾ ਰਹਿੰਦਾ ਹੈ। ਹੇ ਹਰਿ ਜੀ ! ਤੁਸੀਂ ਅਪਣਾ ਬਿਰਦ ਪਛਾਣੋ। ਹੇ ਮੈਂ ਨਿਰਗੁਣ ਦੇ ਦਾਤਾਰ ਜੀਉ ! ਤੇਰੇ ਕੇਹੜੇ ਗੁਣਾਂ ਦਾ ਵਰਨਣ ਕਰਾਂ ! ਬੇਖ਼ਰੀਦ ਕੀ ਚਤੁਰਾਈ ਕਰ ਸਕਦਾ ਹੈ ! ਇਹ ਜੀਉ ਪਿੰਡ ਸਭ ਤੇਰੇ ਹੀ ਬਖ਼ਸ਼ੇ ਹੋਏ ਹਨ। ਜਦ ਅਸੀਂ ਤੇਰੀ ਸ਼ਰਨ ਪਏ ਹਾਂ, ਤੁਸੀਂ ਆਪ ਹੀ ਮਹਾ ਅਗਨ ਤੋਂ ਹੱਥ ਦੇਕੇ ਰਖ ਲਿਆ ਹੈ। ਸਾਡੇ ਰਿਦੇ ਅੰਦਰ ਤਾਂ ਤੇਰਾ ਹੀ ਮਾਣ ਤੇ ਤਾਣ ਹੈ। ਹੋਰ ਦੂਜੀ ਆਸ ਸਭ ਚੁਕਾ ਦਿਤੀ ਹੈ। ਤੁਸੀਂ ਅਗਮ ਤੇ ਅਪਾਰ ਹੋ ਤੇ ਅਕਥ ਹੋ। ਕਿਸੀ ਤਰ੍ਹਾਂ ਕਥਨ ਵਿਚ ਨਹੀਂ ਆ ਸਕਦੇ। ਹੇ ਪ੍ਰਭੂ ! ਮੈਂ ਤੇਰੀ ਸ਼ਰਨਾਗਤ ਹਾਂ ਤੇ ਤੁਸੀਂ ਰਖਣ ਨੂੰ ਸਮਰਥ ਹੋ। ਜੀਉ ਪਿੰਡ ਸਭ ਤੇਰੇ ਅਰਪਨ ਕਰਕੇ ਤੁਸਾਂ ਅਗੇ ਸਾਡੀ ਅਰਦਾਸ ਹੈ। ਇਹ ਸਭ ਆਪ ਦਾ ਹੀ ਪਰਤਾਪ ਹੈ, ਨਹੀਂ ਤਾਂ ਮੈਨੂੰ ਕੌਣ ਜਾਣਦਾ ਹੈ ! ਇਸ ਲਈ ਜੋ ਕੁਛ ਅਸਾਂ ਕਹਿਣਾ ਹੈ ਸੋ ਸਭ ਆਪ ਦੇ ਪਾਸ ਹੀ ਕਹਿਣਾ ਹੈ,ਹੋਰ ਕਿਸ ਅਗੇ ਮੇਰੀ ਅਰਦਾਸ ਹੋ ਸਕਦੀ ਹੈ ? ਹੇ ਮਾਲਕ ! ਸਾਡੇ ਜੇਹਾ ਦੀਨ ਕੋਈ ਨਹੀਂ ਮਿਲੇਗਾ ਤੇ ਤੇਰੇ ਜੈਸਾ ਕੋਈ ਦਯਾਲ ਨਹੀਂ ਹੋਵੇਗਾ। ਗੱਲੀਂ ਬਾਤੀਂ ਅਸੀਂ ਤੇਰੇ ਬਣ ਰਹੇ ਹਾਂ, ਦਯਾ ਕਰਕੇ ਅਸਾਂ ਨੂੰ ਪੂਰਨ ਕਰ ਦਿਓ।

"ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥
ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ॥"

(ਤਿਲੰਗ ਮ: ੧, ੭੨੧-੪)

"ਰਹਿਓ ਅਚੇਤੁ ਨ ਚੇਤਿਓ ਗੋਬਿੰਦ ਬਿਰਥਾ ਅਉਧ ਸਿਰਾਨੀ ॥
ਕਹੁ ਨਾਨਕ ਹਰਿ ਬਿਰਦੁ ਪਛਾਨਉ ਭੂਲੇ ਸਦਾ ਪਰਾਨੀ ॥"

(ਸੋਰਠਿ ਮ: ੯, ੬੩੪-੧੬)

"ਕਿਆ ਗੁਣ ਤੇਰੇ ਸਾਰਿ ਸਮ੍ਾਲੀ ਮੋਹਿ ਨਿਰਗੁਨ ਕੇ ਦਾਤਾਰੇ ॥
ਬੈ ਖਰੀਦੁ ਕਿਆ ਕਰੇ ਚਤੁਰਾਈ ਇਹੁ ਜੀਉ ਪਿੰਡੁ ਸਭੁ ਥਾਰੇ ॥"

(ਸੂਹੀ ਮ: ੫, ੭੩੮-੨)

"ਮਹਾ ਅਗਨਿ ਤੇ ਤੁਧੁ ਹਾਥ ਦੇ ਰਾਖੇ ਪਏ ਤੇਰੀ ਸਰਣਾਈ ॥
ਤੇਰਾ ਮਾਣੁ ਤਾਣੁ ਰਿਦ ਅੰਤਰਿ ਹੋਰ ਦੂਜੀ ਆਸ ਚੁਕਾਈ ॥"

(ਸੂਹੀ ਮ: ੫, ੭੪੮-੭)

"ਊਚਾ ਅਗਮ ਅਪਾਰ ਪ੍ਰਭੁ ਕਥਨੁ ਨ ਜਾਇ ਅਕਥੁ ॥
ਨਾਨਕ ਪ੍ਰਭ ਸਰਣਾਗਤੀ ਰਾਖਨ ਕਉ ਸਮਰਥੁ ॥"

(ਸੈਤਅਖੀ ਮ: ੫, ੨੦੪-੭)

"ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ ॥
ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ ॥"
(ਆਸਾ ਮ: ੫, ੩੮੩-੧੧)

"ਜੋ ਕਿਛੁ ਕਰਣਾ ਸੁ ਤੇਰੈ ਪਾਸਿ ॥ ਕਿਸੁ ਆਗੈ ਕੀਚੈ ਅਰਦਾਸਿ ॥"
(ਭੈਰਉ ਮ: ੧, ੧੧੨੫-੫)

"ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ॥
ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥"
(ਧਨਾਸਰੀ ਰਵਿਦਾਸ ਜੀ, ੬੯੪-੩)

ਹੇ ਮਾਲਕ ! ਮੇਰਾ ਤਾਣ ਦੀਬਾਣ ਸਭ ਤੂੰਹੀ ਹੈਂ।ਇਸ ਲਈ ਤੇਰੇ ਅਗੇ ਅਰਦਾਸ ਹੈ। ਮੈਨੂੰ ਹੋਰ ਕੋਈ ਥਾਉਂ ਨਹੀਂ, ਜਿਸ ਅਗੇ ਜਾਕੇ ਬੇਨਤੀ ਕਰਾਂ। ਮੇਰਾ ਸਭ ਦੁਖ ਸੁਖ ਤੇਰੇ ਪਾਸ ਹੀ ਹੈ।ਮੈਂ ਮੂਰਖ ਮੁਗਧ ਤੇ ਨੀਚ ਗਤੀ ਵਾਲਾ ਹਾਂ। ਮੈਂ ਅਜਾਣ ਹਾਂ। ਤੇਰੀ ਸ਼ਰਨ ਆਇਆ ਹਾਂ। ਤੂੰ ਮੈਨੂੰ ਬਖ਼ਸ਼ ਲੈ।

"ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ ॥
ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁਸੁਖੁ ਤੁਝ ਹੀ ਪਾਸਿ॥
(ਸੂਹੀ ਮ: ੪, ੭੩੫-੨)

"ਹਰਿ ਕੀ ਵਡਿਆਈ ਹਉ ਆਖਿ ਨ ਸਾਕਾ ਹਉ ਮੂਰਖੁ ਮੁਗਧੁ ਨੀਚਾਣੁ ॥
ਜਨਨਾਨਕ ਕਉ ਹਰਿ ਬਖਸਿ ਲੈ ਮੇਰੇਸੁਆਮੀ ਸਰਣਾਗਤਿ ਪਇਆਅਜਾਣੁ॥"
(ਸੂਹੀ ਮ: ੪, ੭੩੬-੩)

ਅਸੀਂ ਮੂਰਖ ਹਾਂ, ਮੁਗਧ ਤੇ ਅਗਿਆਨਤਾ ਵਾਲੀ ਮਤ ਰਖਦੇ ਹਾਂ। ਹੇ ਠਾਕੁਰ ! ਅਸੀਂ ਪਥਰ ਦੀ ਤਰ੍ਹਾਂ ਜੜ ਤੇ ਕਰਮਹੀਨ ਪੁਰਸ਼ ਹਾਂ। ਤੁਸੀਂ ਕਿਰਪਾ ਕਰਕੇ ਸਾਨੂੰ ਰਖ ਲਵੋ । ਹਰਿ ਪ੍ਰਭੁ ਜੀਉ ਦਇਆ ਧਾਰਹੁ। ਸਾਨੂੰ ਪਥਰਾਂ ਨੂੰ ਕਢ ਲਵੋ ਤੇ ਸ਼ਬਦ ਦੁਵਾਰਾ ਕਲਿਆਨ ਕਰੋ। ਅਸੀਂ ਮੋਹ ਦੇ ਚਿਕੜ ਵਿਚ ਫਸਕੇ ਨਿਘਰੇ ਜਾ ਰਹੇ ਹਾਂ। ਹੇ ਪ੍ਰਭੂ ! ਸਾਨੂੰ ਆਪਣੀ ਬਾਂਹ ਪਕੜਾਓ। ਹੇ ਦੀਨਾ ਨਾਥ ! ਮੇਰੇ ਅਵਗੁਣ ਕੋਈ ਨਾ ਵਿਚਾਰੋ। ਮਿਟੀ ਨੂੰ ਧੋਕੇ ਕਿਵੇਂ ਕੋਈ ਸਾਫ਼ ਕਰ ਸਕਦਾ ਹੈ ! ਅਸਾਂ ਮਨੁਸ਼ਾਂ ਦੀ ਐਸੀ ਗਤੀ ਬਣੀ ਹੋਈ ਹੈ।

"ਹਮ ਮੂਰਖ ਮੁਗਧ ਅਗਿਆਨ ਮਤੀ ਸਰਣਾਗਤਿ ਪੁਰਖ ਅਜਨਮਾ ॥
ਕਰਿ ਕਿਰਪਾ ਰਖਿ ਲੇਵਹੁ ਮੇਰੇ ਠਾਕੁਰ ਹਮ ਪਾਥਰ ਹੀਨ ਅਕਰਮਾ ॥"
(ਬਿਲਾਵਲੁ ਮ: ੪, ੭੯੯-੩)

"ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ
ਕਢਿ ਲੇਵਹੁ ਸਬਦਿ ਸੁਭਾਇ ਜੀਉ ॥

ਮੋਹ ਚੀਕੜਿ ਫਾਥੇ ਨਿਘਰਤ ਹਮ ਜਾਤੇ ਹਰਿ ਬਾਂਹ ਪ੍ਰਭੂ ਪਕਰਾਇ ਜੀਉ॥"
(ਆਸਾ ਮ: ੪, ੪੪੬-੧੯)

"ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ॥
ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ ॥"
(ਰਾਮਕਲੀ ਮ: ੫, ੯੯੨-੧੭)

ਹੇ ਮੇਰੇ ਪ੍ਰਾਨ ਪਤੀ ! ਮੈਂ ਅਨਾਥ ਤੇਰੀ ਸ਼ਰਣ ਆਈ ਹਾਂ, ਤੁਸੀਂ ਦਇਆ ਤੇ ਮਇਆ ਕਰੋ।ਇਸ ਮੋਹ ਮਾਇਆ ਦੇ ਖੂਹ ਵਿਚ ਮੇਰੀ ਕੋਈ ਅਕਲ ਤੇ ਸਿਆਣਪ ਕੰਮ ਨਹੀਂ ਕਰਦੀ।ਤੁਸੀਂ ਆਪ ਹੀ ਹਥ ਦੇਕੇ ਰਖ ਲਵੋ। ਅਸਾਂ ਬਹੁਤ ਅਪਰਾਧ ਕੀਤੇ ਹਨ। ਅਸੀਂ ਦੁਸ਼ਟ ਹਾਂ ਤੇ ਚੋਰ ਹਾਂ। ਅਸੀਂ ਹੁਣ ਤੇਰੀ ਸ਼ਰਣ ਆਏ ਹਾਂ। ਸਾਡੀ ਲਾਜ ਰਖੋ।

"ਦਇਆ ਮਇਆ ਕਰਿ ਪ੍ਰਾਨਪਤਿ ਮੋਰੇ ਮੋਹਿ ਅਨਾਥ ਸਰਣਿ ਪ੍ਰਭ ਤੋਰੀ॥
ਅੰਧ ਕੂਪ ਮਹਿ ਹਾਥ ਦੇ ਰਾਖਹੁ ਕਛੂ ਸਿਆਨਪ ਉਕਤਿ ਨ ਮੋਰੀ ॥"
(ਗਉੜੀ ਮ: ੫, ੨੦੯-੧੩)

"ਹਮ ਅਪਰਾਧ ਪਾਪ ਬਹੁ ਕੀਨੇ ਕਰਿ ਦੁਸਟੀ ਚੋਰ ਚੁਰਾਇਆ ॥
ਅਬ ਨਾਨਕ ਸਰਣਾਗਤਿ ਆਏ ਹਰਿ ਰਾਖਹੁ ਲਾਜ ਹਰਿ ਭਾਇਆ ॥"
(ਗਉੜੀ ਮ: ੪, ੧੭੨-੧੧)

ਹੇ ਮਾਲਕ ! ਤੁਸੀਂ ਸਾਡੇ ਰੱਛਕ ਹੋ, ਅਗਮ ਤੇ ਅਪਾਰ ਹੋ। ਮੇਰੀ ਬੇਨਤੀ ਨੂੰ ਸੁਣੋ। ਮੈਂ ਮੂਰਖ ਹਾਂ, ਕਦੀ ਚੇਤਦਾ ਨਹੀਂ। ਕੁਛ ਸੁਝਦਾ ਨਹੀਂ। ਘੋਰ ਅੰਧੇਰੀ ਰਾਤ ਹੈ। ਮੈਂ ਰੂਪ ਹੀਨ ਤੇ ਬੁੱਧਿ ਬਲ ਤੋਂ ਵੀ ਹੀਨ ਹਾਂ। ਮੈਂ ਆਪਣੇ ਵਤਨ (ਨਿਜ ਘਰ) ਤੋਂ ਵਿਛੜੀ ਹੋਈ ਬੜੀਆਂ ਮੁਦਤਾਂ ਦੇ ਬਾਦ ਤੇਰੀ ਸ਼ਰਣ ਆਈ ਹਾਂ। ਨਾ ਮੇਰੇ ਪਾਸ ਕੋਈ ਧਨ ਹੈ। ਨਾ ਜੋਬਨ ਵਿਚ ਮਤੀ ਹੋਈ ਹਾਂ। ਮੈਂ ਅਨਾਥ ਹਾਂ। ਮੇਰੀ ਸਮਾਈ ਕਰ ਲਵੋ।

"ਰਾਖਣਹਾਰਾ ਅਗਮ ਅਪਾਰਾ ਸੁਣਿ ਬੇਨੰਤੀ ਮੇਰੀਆ ॥
ਨਾਨਕ ਮੂਰਖੁ ਕਬਹਿ ਨ ਚੇਤੈ ਕਿਆ ਸੂਝੈ ਰੈਣਿ ਅੰਧੇਰੀਆ ॥"
(ਤੁਖਾਰੀ ਮ: ੧, ੧੧੧੦-੩)

"ਰੂਪ ਹੀਨ ਬੁਧਿ ਬਲ ਹੀਨੀ ਮੋਹਿ ਪਰਦੇਸਨਿ ਦੂਰ ਤੇ ਆਈ ॥
ਨਾਹਿਨ ਦਰਬੁ ਨ ਜੋਬਨ ਮਾਤੀ ਮੋਹਿ ਅਨਾਥ ਕੀ ਕਰਹੁ ਸਮਾਈ ॥"
(ਗਉੜੀ ਮ: ੫, ੨੦੪-੨)

ਮੈਂ ਪਲ ਪਲ ਭੁੱਲਣ ਹਾਰ ਹਾਂ। ਲੇਖਿਆਂ ਕਰਕੇ ਮੈਂ ਕਦੀ ਛੁਟ ਨਹੀਂ ਸਕਦੀ। ਤੁਸੀਂ ਬਖ਼ਸ਼ਣਹਾਰ ਹੋ। ਆਪ ਹੀ ਬਖ਼ਸ਼ ਲਵੋ ਤੇ ਮੈਨੂੰ ਭਵਸਾਗਰ ਤੋਂ ਪਾਰ ਕਰ ਦਿਓ। ਮੈਂ ਬਹੁਤ ਗ਼ਲਤੀਆਂ ਕਰਦੀ ਹਾਂ,ਜਿਨ੍ਹਾਂ ਦਾ ਕੋਈ ਅੰਤ

ਨਹੀਂ। ਮੈਂ ਬੜੀ ਗੁਨਾਹਗਾਰ ਪਾਪੀ ਹਾਂ। ਹੇ ਹਰਿ ਜੀ! ਕਿਰਪਾ ਕਰਕੇ ਮੈਨੂੰ ਬਖ਼ਸ਼ ਲਵੋ। ਜਿਤਨਾ ਸਮੁੰਦਰ ਸਾਗਰ ਪਾਣੀ ਦਾ ਭਰਿਆ ਹੋਇਆ ਹੈ,ਉਤਨੇ ਹੀ ਅਤਿਅੰਤ ਸਾਡੇ ਪਾਪ ਹਨ। ਅਸੀਂ ਪੱਥਰ ਡੁਬਦੇ ਜਾ ਰਹੇ ਹਾਂ। ਤੁਸੀਂ ਦਇਆ ਕਰੋ, ਕੁਛ ਮੇਹਰ ਦੀ ਨਜ਼ਰ ਕਰੋ ਤੇ ਸਾਨੂੰ ਡੁਬਦਿਆਂ ਨੂੰ ਕੱਢ ਲਵੋ।

"ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ ॥
ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ ॥"

(ਗਉੜੀ ਮ: ੫, ੨੬੧-੧)

"ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ ॥
ਹਰਿ ਕਿਰਪਾ ਕਰਿਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ ॥"

(ਸਲੋਕ ਮ: ੩, ੧੪੧੬-੫)

"ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥"

(ਗਉੜੀ ਮ: ੧, ੧੫੬-੧੪)

ਸਾਰਾ ਜਗਤ ਹੀ ਗੁੱਝੀ ਅੱਗ ਵਿਚ ਜਲ ਰਿਹਾ ਹੈ। ਹੇ ਮਾਲਕ! ਤੁਸੀਂ ਆਪ ਹੀ ਕਿਰਪਾ ਧਾਰਕੇ ਸਭ ਨੂੰ ਬਚਾ ਲਵੋ। ਜਿਸ ਹੀਲੇ ਵਸੀਲੇ ਇਹ ਉਬਰ ਸਕਦੇ ਹਨ, ਉਸੀ ਤਰ੍ਹਾਂ ਇਹਨਾਂ ਜੀਵਾਂ ਨੂੰ ਉਬਾਰ ਲਵੋ।

"ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥"

(ਬਿਲਾਵਲੁ ਵਾਰ ਮ: ੩, ੮੫੩-੧੦)

ਹੇ ਸੁਆਮੀ (ਕੁਲ ਮਾਲਕ)! ਤੂੰ ਅਥਾਹ ਅਪਾਰ ਤੇ ਅਤੀ ਉੱਚਾ ਹੈਂ। ਹੋਰ ਕੋਈ ਤੇਰਾ ਸਾਨੀ ਨਹੀਂ। ਸਾਡੀ ਇਹ ਅਰਦਾਸ ਹੈ ਕਿ ਤੂੰ ਕਦੀ ਨਾ ਵਿਸਰ। ਤੂੰ ਦਾਤਾਰ ਹੈਂ ਤੇ ਸਮਰਥ ਸੁਆਮੀ ਹੈਂ। ਅਸੀਂ ਤੇਰੇ ਤੋਂ ਇਕ ਦਾਨ ਮੰਗਦੇ ਹਾਂ ਕਿ ਸਾਡੇ ਪੁਰ ਇਹ ਕਿਰਪਾ ਕਰ ਕਿ ਤੇਰੇ ਚਰਨ ਸਾਡੇ ਰਿਦੇ ਅੰਦਰ ਵੱਸਣ:-

"ਤੂ ਅਥਾਹੁ ਅਪਾਰੁ ਅਤਿ ਊਚਾ ਕੋਈ ਅਵਰੁ ਨ ਤੇਰੀ ਭਾਤੇ ॥
ਇਹ ਅਰਦਾਸਿ ਹਮਾਰੀ ਸੁਆਮੀ ਵਿਸਰੁ ਨਾਹੀ ਸੁਖਦਾਤੇ ॥"

(ਸੂਹੀ ਮ: ੫, ੭੪੭-੬)

ਤੁਮ ਹਰਿ ਦਾਤੇ ਸਮਰਥ ਸੁਆਮੀ ਇਕੁ ਮਾਗਉ ਤੁਝ ਪਾਸਹੁ ਹਰਿ ਦਾਨੈ ॥
ਜਨ ਨਾਨਕ ਕਉ ਹਰਿ ਕ੍ਰਿਪਾ ਕਰਿ ਦੀਜੈ ਸਦ ਬਸਹਿ ਰਿਦੈ ਮੋਹਿ ਹਰਿ ਚਰਾਨੈ ॥

(ਕਲਿਆਨ ਮ: ੪, ੧੩੨੧-੧)

ਮਤਿ ਤੇ ਸੁਮਤਿ, ਹੇ ਸੁਆਮੀ! ਸਭ ਤੇਰੇ ਵਸ ਵਿਚ ਹੈ। ਅਸੀਂ ਜੰਤਰ ਹਾਂ, ਤੇ ਤੁਸੀਂ ਜੰਤਰ ਦੇ ਚਲਾਣ ਵਾਲੇ ਹੋ। ਹੇ ਕਰਤਾਰ! ਜਿਵੇਂ ਤੁਸਾਨੂੰ ਭਾਵੇ

ਤਿਵੇਂ ਸਾਨੂੰ ਬੁਲਾਂਦੇ ਹੋ, ਇਸ ਵਿਚ ਸਾਡੀ ਆਪਣੀ ਕੋਈ ਚਤੁਰਾਈ ਨਹੀਂ।

"ਮਤਿ ਸੁਮਤਿ ਤੇਰੈ ਵਸਿ ਸੁਆਮੀ ਹਮ ਜੰਤ ਤੂ ਪੁਰਖੁ ਜੰਤੈਨੀ ॥
ਜਨ ਨਾਨਕ ਕੇ ਪ੍ਰਭ ਕਰਤੇ ਸੁਆਮੀ ਜਿਉ ਭਾਵੈ ਤਿਵੈ ਬੁਲੈਨੀ ॥"

(ਬਿਲਾਵਲੁ ਮ: ੪, ੮੦੦-੧੦)

ਹੇ ਮਾਲਕ! ਕੋਈ ਤੁਸਾਡੀ ਕੀ ਸੇਵਾ ਕਰ ਸਕਦਾ ਹੈ ਤੇ ਫਿਰ ਸੇਵਾ ਕਰਕੇ ਉਸਦਾ ਕਿਵੇਂ ਅਭਿਮਾਨ ਕਰ ਸਕਦਾ ਹੈ। ਤੇਰੀ ਜੋਤ ਹੀ ਸਾਡੇ ਅੰਦਰ ਕੰਮ ਕਰ ਰਹੀ ਹੈ, ਜਿਸ ਕਰਕੇ ਅਸੀਂ ਸਭ ਕਾਰ ਵਿਹਾਰ ਕਰਦੇ ਹਾਂ। ਜਦ ਤੁਸੀਂ ਆਪਣੀ ਜੋਤ ਨੂੰ ਖਿਚ ਲਵੋ, ਤਦ ਕੋਈ ਕੀ ਵਖਿਆਨ ਕਰਕੇ ਦਿਖਾ ਸਕਦਾ ਹੈ!

"ਕਿਆ ਕੋਈ ਤੇਰੀ ਸੇਵਾ ਕਰੇ ਕਿਆ ਕੋ ਕਰੇ ਅਭਿਮਾਨਾ ॥
ਜਬਅਪੁਨੀ ਜੋਤਿ ਖਿੰਚਹਿਤੂਸੁਆਮੀ ਤਬ ਕੋਈ ਕਰਉ ਦਿਖਾ ਵਖਿਆਨਾ॥"

(ਬਿਲਾਵਲ ਮ: ੪,੭੬੭-੧੧)

ਮਾਲਕ ਤੋਂ ਕੇਵਲ ਮਾਲਕ ਹੀ ਨੂੰ ਮੰਗੋ। ਉਸ ਤੋਂ ਹੋਰ ਕੁਛ ਮੰਗਣਾ ਸਿਰ ਪੀੜਾਂ ਹੀ ਸਹੇੜਨੀਆਂ ਹਨ। ਹੇ ਮਾਲਕ! ਸਾਨੂੰ ਆਪਣਾ ਨਾਮ ਬਖ਼ਸ਼ ਦਿਓ, ਜਿਸ ਨਾਲ ਸਾਨੂੰ ਸੰਤੋਖ ਪਰਾਪਤ ਹੋਵੇ ਤੇ ਸਾਡੀਆਂ ਸਭ ਭੁਖਾਂ ਉਤਰਜਾਣ।

"ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥
ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥"

(ਰਾਮਕਲੀ ਵਾਰ ਮ: ੫, ੯੫੮-੧)

ਇਕ ਮੁਸਲਮਾਨ ਫ਼ਕੀਰ ਵੀ ਏਹੋ ਫ਼ਰਮਾਂਦੇ ਹਨ ਕਿ ਸਾਨੂੰ ਰੱਬ ਕੋਲੋਂ ਰੱਬ ਤੋਂ ਛੁਟ ਹੋਰ ਕੁਛ ਨਹੀਂ ਮੰਗਣਾ ਚਾਹੀਦਾ, ਕਿਉਂ ਜੋ ਉਸਤੋਂ ਬਿਨਾਂ ਹੋਰ ਜੋ ਕੁਛ ਵੀ ਹੈ, ਉਹ ਸਭ ਫ਼ਨਾਹ ਹੈ।

از خدا جز خدا نباید خواست - زانکه جز اوست رو به فناست
از خدا آں چیز مخواه که روئے او بر طرف زوال باشد
از خدا غیر از خدا چیزے مخواه - دل مکن از فکر باطل تباه

## ਮਾਲਕ ਤੋਂ ਗੁਰੂ ਨੂੰ ਮੰਗੋ

ਗੁਰੂ ਦੇ ਅੰਦਰ ਮਾਲਕ ਸਮਾ ਰਿਹਾ ਹੈ "ਗੁਰ ਮਹਿ ਆਪ ਸਮੋਇ ਸਬਦ ਵਰਤਾਇਆ"। ਉਹ ਰੱਬ ਦਾ ਰੂਪ ਹੁੰਦਾ ਹੈ। ਮਾਲਕ ਅਗੇ ਪ੍ਰਾਰਥਨਾ ਕਰੋ ਕਿ ਹੇ ਵਾਹਿਗੁਰੂ! ਤੂੰ ਦਇਆਲ ਤੇ ਦੁਖ ਭੰਜਨ ਹੈਂ। ਕਿਰਪਾ ਕਰਕੇ ਸਾਨੂੰ ਸਤਿਗੁਰੂ ਮਿਲਾ, ਜੋ ਸਾਡੇ ਪ੍ਰਾਣਾਂ ਦਾ ਆਧਾਰ ਹੈ ਤੇ ਜਿਸ ਤੋਂ ਅਸੀਂ ਤੈਨੂੰ ਪਾ ਸਕਦੇ ਹਾਂ।

"ਤੁਮ ਦਇਆਲ ਸਰਬ ਦੁਖਭੰਜਨ ਇਕ ਬਿਨਉ ਸੁਨਹੁ ਦੇ ਕਾਨੇ ॥
ਜਿਸ ਤੇ ਤੁਮ ਹਰਿ ਜਾਨੇ ਸੁਆਮੀ ਸੋ ਸਤਿਗੁਰੁ ਮੇਲਿ ਮੇਰਾ ਪ੍ਰਾਨੇ ॥"
(ਗਉੜੀ ਮ: ੪, ੧੬੯–੧੭)

ਹੇ ਹਰਿ ਜੀ ! ਕਿਰਪਾ ਕਰਕੇ ਇਹ ਦਇਆ ਕਰੋ, ਜੋ ਮੇਰੀ ਨਾਮ ਨਾਲ ਸਰਧਾ ਹੋਵੇ ਤੇ ਗੁਰੂ ਜੋ ਸਤਿਗੁਰ ਹੈ ਉਸਦੀ ਸ਼ਰਨ ਨਸੀਬ ਕਰਾਓ–

"ਹਰਿ ਹਰਿ ਕ੍ਰਿਪਾ ਕਰਹੁ ਜਗ ਜੀਵਨ ਮੈ ਸਰਧਾ ਨਾਮਿ ਲਗਾਵੈਗੋ ॥
ਨਾਨਕ ਗੁਰੂ ਗੁਰੂ ਹੈ ਸਤਿਗੁਰੁ ਮੈ ਸਤਿਗੁਰੁ ਸਰਨਿ ਮਿਲਾਵੈਗੋ ॥"
(ਕਾਨੜਾ ਮ: ੪, ੧੩੧੦–੧੬)

ਹੇ ਮਾਲਕ ! ਸਾਨੂੰ ਉਹ ਸਾਧੂ ਮੇਲ, ਜਿਸਨੂੰ ਯਾਦ ਕਰਕੇ ਸਾਡੀ ਗਤਿ ਹੋ ਜਾਏ ਤੇ ਉਸਦੇ ਦਰਸ਼ਨ ਨੂੰ ਪਾ ਕੇ ਮਨ ਖਿੜ ਜਾਏ। ਉਸਤੋਂ ਅਸੀਂ ਬਾਰ ਬਾਰ ਕੁਰਬਾਨ ਹਾਂ–

ਤੇ ਸਾਧੂ ਹਰਿ ਮੇਲਹੁ ਸੁਆਮੀ ਜਿਨ ਜਪਿਆ ਗਤਿ ਹੋਇ ਹਮਾਰੀ ॥
ਤਿਨ ਕਾ ਦਰਸੁ ਦੇਖਿ ਮਨੁ ਬਿਗਸੈ ਖਿਨੁ ਖਿਨੁ ਤਿਨ ਕਉ ਹਉ ਬਲਿਹਾਰੀ॥
(ਭੈਰਉ ਮ: ੪, ੧੧੩੫–੮)

ਮਾਲਕ ਤੇ ਗੁਰੂ ਪਾਸੋਂ ਉਸਦੇ ਦਰਸ਼ਨ, ਉਸਦੀ ਸ਼ਰਣ, ਨਾਮ ਦੀ ਪ੍ਰਾਪਤੀ, ਮਨ ਇੰਦਰਿਆਂ ਦੇ ਵਿਕਾਰ ਤੋਂ ਬਚਣ ਤੇ ਭਵ ਸਾਗਰ ਤੋਂ ਪਾਰ ਉਤਰਨ ਲਈ ਪ੍ਰਾਰਥਨਾ ਕਰੀਦੀ ਹੈ। ਉਹ ਸਮਰਥ ਹੋਣ ਕਰਕੇ ਇਹ ਸਭ ਕੁਛ ਬਖ਼ਸ਼ਣ ਜੋਗ ਹਨ। ਇਹਨਾਂ ਤੋਂ ਛੁਟ ਸਾਧਕ ਉਹਨਾਂ ਪਾਸੋਂ ਭਾਣਾ (ਦੇਖੋ ਇਸਦਾ ਪ੍ਰਕਰਣ, ਭਾਗ ੧) ਮਿਠਾ ਕਰਕੇ ਮੰਨਣ ਦੀ ਦਾਤ ਮੰਗਦਾ ਹੈ। ਅਸੀਂ ਗੁਣਾਂ ਤੋਂ ਰਹਿਤ ਹਾਂ, ਮੂੜ੍ਹ ਅਜਾਣ ਤੇ ਅਗਿਆਨੀ ਹੁੰਦੇ ਹੋਏ ਕੋਈ ਕਰਮ ਧਰਮ ਨਹੀਂ ਜਾਣਦੇ। ਇਸ ਲਈ ਹੇ ਪ੍ਰਭੂ ! ਦਇਆ ਕਰੋ, ਤਾਂ ਜੋ ਅਸੀਂ ਤੇਰੇ ਗੁਣ ਗਾਈਏ ਤੇ ਸਾਨੂੰ ਤੇਰਾ ਭਾਣਾ ਮਿਠਾ ਲਗੇ–

"ਨਿਰਗੁਣੁ ਮੁਗਧੁ ਅਜਾਣੁ ਅਗਿਆਨੀ ਕਰਮ ਧਰਮ ਨਹੀ ਜਾਣਾ ॥
ਦਇਆ ਕਰਹੁ ਨਾਨਕੁ ਗੁਣ ਗਾਵੈ ਮਿਠਾ ਲਗੈ ਤੇਰਾ ਭਾਣਾ ॥"
(ਸੂਹੀ ਮ: ੫, ੭੪੮–੧੭)

ਇਸਤੋਂ ਛੁੱਟ ਜਪ ਤੇ ਭਗਤੀ ਲਈ ਪ੍ਰਾਰਥਨਾ ਕਰੋ–

"ਜਪਿ ਜਪਿ ਤੁਧੁ ਨਿਰੰਕਾਰ ਭਰਮੁ ਭਉ ਖੋਵਣਾ ॥
ਜੋ ਤੇਰੈ ਰੰਗਿ ਰਤੇ ਸੇ ਜੋਨਿ ਨ ਜੋਵਣਾ ॥"
(ਗੂਜਰੀ ਵਾਰ ਮ: ੫, ੫੨੩–੫)

"ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ ॥
ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥"
(ਗਉੜੀ ਮ: ੫, ੨੮੯–੯)

ਬਾਣੀ,ਸ਼ਬਦ, ਹਰਿਰਸ ਤੇ ਨਾਮ(ਦੇਖੋ ਇਹਨਾਂ ਦੇ ਪ੍ਰਕਰਣ ਭਾਗ ੧) ਦੀ ਪ੍ਰਾਪਤੀ ਲਈ ਵੀ ਪ੍ਰਾਰਥਨਾ ਕਰੇ, ਕਿਉਂ ਜੋ ਇਹ ਮਾਲਕ ਦੀ ਰਸਾਈ ਦੇ ਮੁਖ ਸਾਧਨ ਹਨ।

"ਹਮ ਜਾਚਿਕ ਦੀਨ ਪ੍ਰਭ ਤੇਰਿਆ ਮੁਖਿ ਦੀਜੈ ਅੰਮ੍ਰਿਤ ਬਾਣੀ ॥
ਸਤਿਗੁਰੁ ਮੇਰਾ ਮਿਤ੍ਰੁ ਪ੍ਰਭ ਹਰਿ ਮੇਲਹੁ ਸੁਘੜ ਸੁਜਾਣੀ ॥"
(ਮਾਰੂ ਮ: ੪, ੯੯੭–੫)

"ਨਿਰਗੁਣੀਆਰੇ ਕਉ ਬਖਸਿ ਲੈ ਸੁਆਮੀ ਆਪੇ ਲੈਹੁ ਮਿਲਾਈ ॥
ਤੂ ਬਿਅੰਤੁ ਤੇਰਾ ਅੰਤੁ ਨ ਪਾਇਆ ਸਬਦੇ ਦੇਹੁ ਬੁਝਾਈ ॥"
(ਪ੍ਰਭਾਤੀ ਮ: ੩, ੧੩੩੩–੬)

"ਗੁਣ ਨਿਧਾਨ ਮੇਰਾ ਪ੍ਰਭੁ ਕਰਤਾ ਉਸਤਤਿ ਕਉਨੁ ਕਰੀਜੈ ਰਾਮ ॥
ਸੰਤਾ ਕੀ ਬੇਨੰਤੀ ਸੁਆਮੀ ਨਾਮੁ ਮਹਾਰਸੁ ਦੀਜੈ ਰਾਮ ॥"
(ਸੂਹੀ ਮ: ੫, ੭੮੪–੬)

"ਹਮ ਭੀਖਕ ਭੇਖਾਰੀ ਤੇਰੇ ਤੂ ਨਿਜਪਤਿ ਹੈ ਦਾਤਾ ॥
ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ ਸਦਾ ਰਹਉ ਰੰਗਿ ਰਾਤਾ ॥"
(ਧਨਾਸਰੀ ਮ: ੩, ੬੬੬–੧੦)

"ਹਾ ਹਾ ਪ੍ਰਭ ਰਾਖਿ ਲੇਹੁ ॥
ਹਮ ਤੇ ਕਿਛੂ ਨ ਹੋਇ ਮੇਰੇ ਸ੍ਵਾਮੀ ਕਰਿ ਕਿਰਪਾ ਅਪੁਨਾ ਨਾਮੁ ਦੇਹੁ ॥"
(ਧਨਾਸਰੀ ਮ: ੫, ੬੭੫–੧੧)

ਕਲਿਜੁਗ ਵਿਚ ਸ਼ਬਦ ਦਾ ਕੀਰਤਨ ਪ੍ਰਵਾਨ ਹੈ (ਦੇਖੋ ਕੀਰਤਨ ਦਾ ਪ੍ਰਕਰਣ ਭਾਗ ੧)

"ਕਲਿ ਕੀਰਤਿ ਸਬਦੁ ਪਛਾਨੁ ॥ ਏਹਾ ਭਗਤਿ ਚੂਕੈ ਅਭਿਮਾਨੁ ॥"
(ਆਸਾ ਮ: ੩, ੪੨੪–੧)

ਕੀਰਤਨ ਨਾਲ ਰੂਹ ਬਲਵਾਨ ਹੁੰਦੀ ਹੈ ਤੇ ਅਭਿਮਾਨ ਨਹੀਂ ਰਹਿੰਦਾ। ਸੋ ਮਨ ਵਿਚ ਉਸਦੀ ਚਿਤਵਨੀ ਤੇ ਉਸਦੇ ਆਹਰ (ਤਿਆਰੀ) ਲਈ ਪ੍ਰਾਰਥਨਾ ਕਰਨੀ ਚਾਹੀਏ।

"ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ ॥
ਹਰਿ ਕੀਰਤਨ ਕਾ ਆਹਰੋ ਹਰਿ ਦੇਹੁ ਨਾਨਕ ਕੇ ਮੀਤ ॥"
(ਗੂਜਰੀ ਮ: ੫, ੫੧੯–੮)

ਇਸ ਦੇ ਨਾਲ ਹਰਿ ਤੇ ਗੁਰੂ ਦੇ ਚਰਨ ਕਵਲਾਂ ਦੇ ਵਸਣ ਤੇ ਉਹਨਾਂ ਦੀ ਚਰਨਧੂੜ ਦੀ ਪ੍ਰਾਪਤੀ ਲਈ ਵੀ ਗੁਰਬਾਣੀ ਵਿਚ ਪ੍ਰਾਰਥਨਾਵਾਂ ਕੀਤੀਆਂ ਗਈਆਂ ਹਨ (ਵਿਸਥਾਰ ਲਈ ਦੇਖੋ ਇਹਨਾਂ ਦੇ ਪ੍ਰਕਰਣ ਭਾਗ ੧)।

"ਮਿਲੁ ਸਾਧ ਸੰਗੇ ਨਾਮ ਰੰਗੇ ਤਹਾ ਪੂਰਨ ਆਸੋ ॥
ਬਿਨਵੰਤਿ ਨਾਨਕ ਧਾਰਿ ਕਿਰਪਾ ਹਰਿ ਚਰਣ ਕਮਲ ਨਿਵਾਸੋ ॥"
(ਬਿਹਾਗੜਾ ਮ: ੫, ੫੪੫-੨)

"ਰਾਮਾ ਹਮ ਦਾਸਨ ਦਾਸ ਕਰੀਜੈ ॥
ਜਬ ਲਗਿ ਸਾਸੁ ਹੋਇ ਮਨ ਅੰਤਰਿ ਸਾਧੂ ਧੂਰਿ ਪਿਵੀਜੈ ॥"
(ਕਲਿਆਨ ਮ: ੪, ੧੩੨੬-੯)

"ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥ ਨਾਨਕ ਦੀਜੈ ਸਾਧ ਰਵਾਲਾ ॥"
(ਗਉੜੀ ਮ: ੩, ੧੯੪-੧੯)

ਗੁਰਬਾਣੀ ਵਿਚ ਸਾਧਕ ਦੇ ਵਿਕਾਰਾਂ ਦੇ ਕਸ਼ਟ ਦੂਰ ਕਰਨ ਲਈ ਤੇ ਹੋਰ ਹੋਰ ਜ਼ਰੂਰਤਾਂ ਲਈ ਪ੍ਰਾਰਥਨਾਂ ਦੇ ਨਮੂਨੇ ਦਿਤੇ ਗਏ ਹਨ। ਇਹਨਾਂ ਤੇ ਉੱਪਰ ਲਿਖੇ ਮਜ਼ਮੂਨਾਂ ਪੁਰ ਗੁਰਬਾਣੀ ਦੇ ਅਨੇਕ ਪ੍ਰਮਾਣ ਅੱਗੇ ਦਿਤੇ ਜਾ ਰਹੇ ਹਨ, ਜੋ ਪਾਠਕ ਜਨ ਪੜ੍ਹਕੇ ਉਹਨਾਂ ਤੋਂ ਲਾਭ ਉਠਾ ਸਕਦੇ ਹਨ।

## ਪ੍ਰਾਰਥਨਾਂ ਦੇ ਨਮੂਨੇ

ਇਨਸਾਨ ਜਿਸਮ ਰਖਦਾ ਹੈ ਤੇ ਰੂਹ ਰਖਦਾ ਹੈ। ਜਿਸਮ ਵਿਚ ਰੂਹ ਕੀਮਤੀ ਚੀਜ਼ ਹੈ, ਜਿਸ ਤਰ੍ਹਾਂ ਸਿਪ ਵਿਚ ਮੋਤੀ।ਮਹਾਤਮਾਂ ਦੀਆਂ ਕਈ ਕਿਸਮਾਂ ਹਨ। ਇਕ ਤਾਂ ਉਹ ਹਨ ਜੋ ਮਾਲਕ ਤੋਂ ਆਪਣੇ ਜਿਸਮਾਨੀ ਗੁਜ਼ਾਰੇ ਲਈ ਜ਼ਰੂਰੀ ਚੀਜ਼ਾਂ ਮੰਗ ਲੈਂਦੇ ਹਨ,ਤਾਂ ਜੋ ਉਹਨਾਂ ਨੂੰ ਪਾ ਕੇ ਤੇ ਨਿਚਿੰਤ ਹੋਕੇ ਉਹ ਜਿਸਮਾਨੀ ਕ੍ਰਿਆ ਨੂੰ ਪੂਰਾ ਕਰਕੇ ਮਾਲਕ ਦੀ ਭਗਤੀ ਕਰ ਸੱਕਣ। ਹਜ਼ਰਤ ਮਸੀਹਸਾਹਿਬ ਦੀ ਪ੍ਰਾਰਥਨਾ(Lord's prayer)ਵਿਚ ਰੋਜ਼ ਦੀਰੋਟੀ ਮੰਗੀਗਈ 'Give us this day our daily bread'ਅਸਲ ਵਿਚ ਉਹ ਸਭਕੁਛ ਮਾਲਕ ਦਾ ਸਮਝਦੇ ਹਨ ਤੇ ਉਸ ਪਾਸੋਂ ਆਪਣੀ ਲੋੜ ਅਨੁਸਾਰ ਰੋਜ਼ ਦੀ ਰੋਟੀ ਮੰਗਦੇ ਹਨ, ਤਾਂ ਜੋ ਪੇਟ ਦੀ ਜ਼ਰੂਰਤ ਪੂਰੀ ਕਰਕੇ ਫਿਰ ਸਾਰੀ ਤਵੱਜੋ ਮਾਲਕ ਦੀ ਭਗਤੀ ਵਿਚ ਲਗਾਈ ਜਾ ਸਕੇ। ਜਿਸਮ ਦੇ ਘੋੜੇ ਨੂੰ ਖ਼ੁਰਾਕ ਦੇ ਕੇ ਫਿਰ ਰੂਹ ਦੀ ਖ਼ੁਰਾਕ ਦਾ ਸਾਮਾਨ ਹੋਣਾ ਚਾਹੀਦਾ ਹੈ। ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਭੁਖ ਭਜਨ ਵਿਚ ਭੰਗ ਪਾਂਵਦੀ ਹੈ, ਇਸ ਖੁਧਿਆ ਕੂਕਰੀ ਨੂੰ ਇਕ ਟੁਕੜਾ ਰੋਟੀ ਦਾ ਪਾ ਕੇ ਭਜਨ ਵਿਚ ਲਗ ਜਾਓ—

ਕਬੀਰ ਖੁਧਿਆ ਕੂਕਰੀ ਕਰਤ ਭਜਨ ਮੈ ਭੰਗ ॥
ਤਾਂਕੋ ਟੁਕੜਾ ਡਾਰ ਕਰ ਸਿਮਰਨ ਕਰੋ ਨਿਸੰਗ ॥

ਸਤਿਗੁਰੂ ਸਾਧਕ ਨੂੰ ਲੋੜ ਵਾਸਤੇ ਮਾਲਕ ਅਗੇ ਸ਼ੁਰੂ ਸ਼ੁਰੂ ਵਿਚ ਪ੍ਰਾਰਥਨਾ ਕਰਨੀ ਮੁਨਾਸਬ ਸਮਝਦਾ ਹੈ। ਕਬੀਰ ਸਾਹਿਬ ਨੇ ਇਹ ਪ੍ਰਾਰਥਨਾ

ਕੀਤੀ ਕਿ ਹੇ ਮਾਲਕ! ਮੈਂ ਭੁੱਖਾ ਰਹਿਕੇ ਤੇਰੀ ਭਗਤੀ ਨਹੀਂ ਕਰ ਸਕਦਾ,ਇਸ ਲਈ ਮੈਂ ਦੋ ਸੇਰ ਰੋਜ਼ ਆਟਾ ਮੰਗਦਾ ਹਾਂ। ਨਾਲ ਘਿਉ, ਲੂਣ ਤੇ ਅਧ ਸੇਰ ਦਾਲ, ਤਾਂ ਜੋ ਦੋਵੇਂ ਵਕਤ ਉਪਜੀਵਕਾ ਦਾ ਸਾਮਾਨ ਹੋ ਜਾਏ। ਚਾਰਪਾਈ, ਸਿਰਹਾਨਾ, ਤੁਲਾਈ ਤੇ ਉਤੇ ਕਰਨ ਲਈ ਰਜ਼ਾਈ ਵੀ ਦੇਹ,ਤਾਂ ਜੋ ਦਾਸ ਤੇਰੀ ਭਗਤਿ ਨਿਸਚਿੰਤ ਕਰ ਸਕੇ। ਇਸ ਵਿਚ ਮੈਂ ਕੋਈ ਲੋਭ ਨਹੀਂ ਕੀਤਾ।ਮੈਨੂੰ ਤਾਂ ਕੇਵਲ ਤੇਰਾ ਨਾਮ ਹੀ ਚੰਗਾ ਲਗਦਾ ਹੈ:—

"ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥"

(ਸੋਰਠਿ ਕਬੀਰ ਜੀ, ੬੫੬—੧੨)

"ਦੁਇ ਸੇਰ*ਮਾਂਗਉ ਚੂਨਾ ॥ ਪਾਉ ਘੀਉ ਸੰਗਿ ਲੂਨਾ ॥
ਅਧ ਸੇਰੁ ਮਾਂਗਉ ਦਾਲੇ ॥ ਮੋਕਉ ਦੋਨਉ ਵਖਤ ਜਿਵਾਲੇ ॥
ਖਾਟ ਮਾਂਗਉ ਚਉਪਾਈ ॥ ਸਿਰਹਾਨਾ ਅਵਰ ਤੁਲਾਈ ॥
ਊਪਰ ਕਉ ਮਾਂਗਉ ਖੀਂਧਾ ॥ ਤੇਰੀ ਭਗਤਿ ਕਰੈ ਜਨੁ ਥੀਂਧਾ ॥
ਮੈ ਨਾਹੀ ਕੀਤਾ ਲਬੋ ॥ ਇਕੁ ਨਾਉ ਤੇਰਾ ਮੈ ਫਬੋ ॥"

(ਸੋਰਠਿ ਕਬੀਰ ਜੀ, ੬੫੬—੧੫)

ਫਿਰ ਮੰਗ ਕੀਤੀ ਹੈ ਕਿ ਹੇ ਸਾਈਂ ! ਸਾਨੂੰ ਇਤਨਾ ਦੇਹ ਕਿ ਸਾਨੂੰ ਖਾਣ ਨੂੰ ਮਿਲੇ ਤੇ ਆਇਆ ਸਾਧ ਵੀ ਭੁੱਖਾ ਨਾ ਜਾਏ।'ਸਾਈਂ ਏਤਾ ਮਾਂਗੇ ਹੂੰ ਜਾ ਮੈਂ ਕੁਟੰਬ ਸਮਾਇ। ਮੈਂ ਭੀ ਭੂਖਾ ਨਾ ਰਹੂੰ ਸਾਧ ਨ ਭੂਖਾ ਜਾਇ।'

ਭਗਤ ਧੰਨਾ ਜੀ ਇਸੀ ਤਰ੍ਹਾਂ ਪ੍ਰਾਰਥਨਾ ਕਰਦੇ ਹਨ 'ਹੇ ਗੋਪਾਲ!ਤੇਰਾ ਮੈਂ ਆਰਤਾ ਕਰਦਾ ਹਾਂ। ਜੋ ਜਨ ਤੇਰੀ ਭਗਤੀ ਕਰਦੇ ਹਨ ਤੂੰ ਓਹਨਾਂ ਦੇ ਕੰਮ ਸਵਾਰਦਾ ਹੈਂ। ਮੈਂ ਦਾਲ ਆਟਾ ਤੇ ਘਿਉ ਮੰਗਦਾ ਹਾਂ, ਤਾਂ ਜੋ ਉਸ ਨੂੰ ਖਾ ਕੇ ਖ਼ੁਸ਼ੀ ਹੋਵੇ। ਜੁੱਤੀ ਤੇ ਕਪੜੇ ਵੀ ਚੰਗੇ ਹੋਣ ਤੇ ਅਨਾਜ ਵੀ ਮੰਗਦਾ ਹਾਂ। ਗਊ ਮੱਝ ਵੀ ਲਵੇਰੀ ਮੰਗਦਾ ਹਾਂ। ਚੜ੍ਹਨ ਨੂੰ ਚੰਗੀ ਘੋੜੀ ਤੇ ਘਰ ਦੀ ਇਸਤ੍ਰੀ ਵੀ ਚੰਗੀ ਆਗਿਆਕਾਰ ਤੇ ਹਮਦਰਦ ਹੋਵੇ। ਇਹ ਸਭ ਚੀਜ਼ਾਂ ਮੈਂ ਮੰਗਦਾ ਹਾਂ।

"ਗੋਪਾਲ ਤੇਰਾ ਆਰਤਾ ॥
ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥ ੧ ॥ ਰਹਾਉ ॥
ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥
ਪਨ੍ਹੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀ ਕਾ ॥ ੧ ॥
ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥
ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥੨॥

(ਧਨਾਸਰੀ ਧੰਨਾ, ੬੯੫—੧੬)

*ਇਕ ਕਚਾ ਸੇਰ ਹੈ ਜੋ ੬ ਛਟਾਂਕ ਦੇ ਬਰਾਬਰ ਹੁੰਦਾ ਹੈ।

ਪੂਰਨ ਪੁਰਸ਼ਾਂ ਮਹਾਤਮਾਵਾਂ ਨੇ ਇਹ ਜਾਣਦੇ ਹੋਏ ਕਿ ਮਾਲਕ ਸਾਡੀਆਂ ਸਭ ਜ਼ਰੂਰਤਾਂ ਨੂੰ ਜਾਣਦਾ ਹੈ, ਫਿਰ ਵੀ ਸਾਨੂੰ ਪ੍ਰਾਰਥਨਾ ਕਰਨ ਦਾ ਵੱਲ ਸਿਖਾਣ ਲਈ ਥੋੜ੍ਹੇ ਥੋੜ੍ਹੇ ਨਮੂਨੇ ਪ੍ਰਾਰਥਨਾ ਦੇ ਸਾਡੇ ਸਾਹਮਣੇ ਰਖੇ ਤਾਂ ਜੋ ਅਸੀਂ ਓਹਨਾਂ ਦੇ ਪੂਰਨਿਆਂ ਪੁਰ ਚਲਕੇ ਪ੍ਰਾਰਥਨਾ ਕਰਨ ਦਾ ਯਤਨ ਕਰੀਏ।

ਦਸਮ ਗੁਰੂ ਸਾਹਿਬ ਜੀ ਨੇ ਪ੍ਰਾਰਥਨਾ ਕਰਨੀ ਸਿਖਾਈ, ਜਿਸ ਵਿਚ ਆਪਣੀ ਤੇ ਆਪਣੇ ਸਭ ਪਰਵਾਰ ਤੇ ਸੇਵਕਾਂ ਸਿਖਾਂ ਦੀ ਸੁਖ ਮੰਗੀ ਹੈ ਕਿ 'ਹੇ ਮਾਲਕ ! ਸਾਡੀ ਹਥ ਦੇ ਕੇ ਰਖਸ਼ਾ ਕਰੋ। ਸਾਡੇ ਚਿਤ ਦੀ ਇਛਿਆ ਪੂਰਨ ਹੋਵੇ ਤੇ ਆਪ ਦੇ ਚਰਨਾਂ ਵਿਚ ਸਾਡਾ ਚਿਤ ਲਗਾ ਰਹੇ। ਸਾਨੂੰ ਆਪਣਾ ਜਾਣ ਕੇ ਸਾਡੀ ਪ੍ਰਤਿਪਾਲਨਾ ਕਰੋ। ਸਾਡੇ ਸਭ ਦੁਸ਼ਟਾਂ ਦਾ ਘਾਤ ਕਰੋ। ਆਪ ਹਥ ਦੇਕੇ ਮੈਨੂੰ ਬਚਾ ਲਵੋ। ਹੇ ਕਰਤਾਰ ! ਮੇਰਾ ਪਰਵਾਰ, ਸੇਵਕ ਹੋਵੇ ਜਾਂ ਸਿਖ, ਸਭ ਹੀ ਸੁਖੀ ਵਸੇ। ਸਾਡੇ ਸੇਵਕਾਂ ਤੇ ਸਿਖਾਂ, ਸਭ ਨੂੰ ਸੰਸਾਰ ਸਾਗਰ ਤੋਂ ਤਾਰੋ ਤੇ ਸਾਡੇ ਸ਼ਤਰੂਆਂ ਨੂੰ ਚੁਣ ਚੁਣ ਕੇ ਮਾਰ ਦਿਓ।

ਕਬਿਯੋ ਬਾਚ ਬੇਨਤੀ ॥ ਚੌਪਈ ॥
"ਹਮਰੀ ਕਰੋ ਹਾਥ ਦੈ ਰੱਛਾ ॥ ਪੂਰਨ ਹੋਇ ਚਿੱਤ ਕੀ ਇੱਛਾ ॥
ਤਵ ਚਰਨਨ ਮਨ ਰਹੈ ਹਮਾਰਾ ॥ ਅਪਨਾ ਜਾਨ ਕਰੋ ਪ੍ਰਤਿਪਾਰਾ ॥
ਹਮਰੇ ਦੁਸ਼ਟ ਸਭੈ ਤੁਮ ਘਾਵਹੁ ॥ ਆਪ ਹਾਥ ਦੈ ਮੋਹਿ ਬਚਾਵਹੁ ॥
ਸੁਖੀ ਬਸੈ ਮੋਰੋ ਪਰਿਵਾਰਾ ॥ ਸੇਵਕ ਸਿਖ ਸਭੈ ਕਰਤਾਰਾ ॥
ਸੇਵਕ ਸਿਖ ਹਮਾਰੇ ਤਾਰੀਅਹਿ ॥ ਚੁਨਿ ਚੁਨਿ ਸਤ੍ਰ ਹਮਾਰੇ ਮਾਰੀਅਹਿ ॥"

ਯਸੂ ਮਸੀਹ ਸਾਹਿਬ ਨੇ ਪ੍ਰਾਰਥਨਾ ਸਿਖਾਈ ਹੈ। ਉਸ ਵਿਚ ਸਾਡੀਆਂ ਲਗ ਭਗ ਸਭ ਜ਼ਰੂਰਤਾਂ ਆ ਜਾਂਦੀਆਂ ਹਨ। "ਹੇ ਪਿਤਾ ! ਤੂੰ ਜੋ ਅਸਮਾਨਾਂ ਵਿਚ ਹੈਂ, ਤੇਰਾ 'ਨਾਮ' ਮੁਬਾਰਕ ਹੋਵੇ। ਤੇਰੀ ਬਾਦਸ਼ਾਹਤ ਦੁਨੀਆਂ ਅੰਦਰ ਆਵੇ ਇਥੇ ਵੀ ਤੇਰਾ ਭਾਣਾ ਵਰਤੇ, ਜਿਸ ਤਰ੍ਹਾਂ ਕਿ ਉਹ ਸਚਖੰਡ ਵਿਚ ਵਰਤਦਾ ਹੈ। ਹੇ ਪਿਤਾ! ਸਾਨੂੰ ਬਲ ਦੇਹ ਕਿ ਅਸੀਂ ਜਾਣ ਸਕੀਏ ਕਿ ਤੂੰ ਹਰ ਜਗ੍ਹਾ ਕਾਦਰ ਤੇ ਸਮਰਥ ਹੈਂ, ਸਚਖੰਡ ਵਿਚ ਤੇ ਦੁਨੀਆਂ ਵਿਚ ਵੀ। ਸਾਨੂੰ ਅੱਜ ਲਈ ਰੋਟੀ ਦੇਹ (ਜਿਸਮ ਤੇ ਰੂਹ ਦੋਹਾਂ ਦੀ, ਤਾਂ ਜੋ ਸੰਤੁਸ਼ਟ ਹੋਈਏ) ਸਾਡੇ ਕਾਲ ਕਰਮ ਦੇ ਕਰਜ਼ੇ ਮੁਆਫ਼ ਕਰ ਦੇਹ, ਜਿਸ ਤਰ੍ਹਾਂ ਅਸੀਂ ਕਰਜ਼ਾਈਆਂ ਦੇ ਕਰਜ਼ੇ ਮਾਫ਼ ਕਰਦੇ ਹਾਂ। (ਤੂੰ ਸਾਨੂੰ ਬਖ਼ਸ਼ ਦੇਹ ਤੇ ਬਲ ਦੇਹ ਤਾਂ ਜੋ ਅਸੀਂ ਹੋਰਨਾਂ ਨੂੰ ਬਖ਼ਸ਼ ਸਕੀਏ) ਸਾਨੂੰ ਦੁਨੀਆਂ ਦੇ ਪ੍ਰਲੋਭਨਾਂ (temptations) ਤੋਂ ਬਚਾ ਤੇ ਸਾਨੂੰ ਬੁਰਿਆਈ ਤੇ ਪਾਪਾਂ ਤੋਂ ਹਟਾ, ਕਿਉਂ ਜੋ ਸਭਨੀਂ ਥਾਈਂ ਤੇਰੀ ਹੀ ਬਾਦਸ਼ਾਹੀ ਹੈ, ਤੂੰ ਸਮਰਥ ਸ਼ਕਤੀਮਾਨ ਹੈਂ, ਤੇਰਾ ਹੀ ਜਲਾਲ ਹੈ ਤੇ ਹਮੇਸ਼ ਰਹੇਗਾ।

# Lord's Prayer

"Our Father which art in Heaven Hallowed be Thy name. Thy Kingdom come. Thy will be done on Earth, as it is in Heaven. Give us this day our daily bread, and forgive us our debts, as we forgive our debtors and lead us not unto temptations, but deliver us from evil; for Thine is the Kingdom, and the power, and the glory, for ever"

ਮਹਾਤਮਾ ਬੁਧ ਦੇ ਸ਼ਾਗਿਰਦਾਂ ਵਿਚ ਪ੍ਰਾਰਥਨਾ ਦੀ ਜ਼ਰੂਰਤ ਨੂੰ ਤਸਲੀਮ ਨਹੀਂ ਕੀਤਾ ਗਿਆ, ਪਰ ਜਦ ਗਹੁ ਨਾਲ ਦੇਖਿਆ ਜਾਏ ਤਾਂ ਪਤਾ ਲਗਦਾ ਹੈ ਕਿ ਪ੍ਰਾਰਥਨਾ ਦੇ ਅਸਲੀ ਭਾਵ ਨੂੰ ਉਹਨਾਂ ਨੇ ਗ੍ਰਹਣ ਕੀਤਾ ਹੋਇਆ ਹੈ। ਜਦ ਜਦ ਉਹ ਸਵੇਰੇ ਤੇ ਸ਼ਾਮ ਨੂੰ ਨ੍ਹਾ ਧੋ ਕੇ ਸੰਧਿਆ ਵਿਚ ਬੈਠਦੇ ਹਨ, ਉਹ ਸਭ ਦੀ ਭਲਿਆਈ ਲਈ ਸ਼ੁਭ ਖ਼ਿਆਲ ਭੇਜਦੇ ਹਨ,ਜਿਨ੍ਹਾਂ ਦਾ ਤਾਤਪਰਜ ਇਹ ਹੁੰਦਾ ਹੈ ਕਿ "ਮੈਂ ਸਾਰੇ ਜਗਤ ਦਾ ਹਿਤ ਚਾਹੁੰਦਾ ਹਾਂ, ਉਪਰ ਥਲੇ, ਸੱਜੇ ਖੱਬੇ, ਜਿਤਨੇ ਜੀਵ ਜੰਤ ਹਨ, ਸਭ ਦਾ ਕਲਿਆਣ ਹੋਵੇ। ਸੁਰਗ, ਮਾਤ ਲੋਕ, ਪਤਾਲ ਤੇ ਨਰਕਾਂ ਵਿਚ ਵੀ ਜਿਤਨੇ ਪ੍ਰਾਣੀ ਹਨ ਸਭ ਨੂੰ ਸ਼ਾਂਤੀ ਤੇ ਸੁਖ ਮਿਲੇ।" ਭਾਵੇਂ ਕੋਈ ਪ੍ਰਾਰਥਨਾ ਮੰਗੀ ਨਹੀਂ, ਪਰ ਆਪਣੇ ਦਿਲੀ ਜਜ਼ਬਾਤ ਨੂੰ ਉਭਾਰਕੇ ਸ਼ੁਭ ਚਿੰਤਾ ਸਭ ਦੇ ਸੁਖ ਲਈ ਭੇਜੀ ਜਾਂਦੀ ਹੈ ਤੇ ਸਭ ਦਾ ਕਲਿਆਣ ਚਾਹੁੰਦੇ ਹਨ। ਅਸਲੀ ਪ੍ਰਾਰਥਨਾ ਸਭ ਦੀ ਭਲਿਆਈ ਦਾ ਚਾਹੁਣਾ ਹੀ ਤਾਂ ਹੈ।

ਹਿੰਦੂਆਂ ਵਿਚ ਪ੍ਰਾਰਥਨਾ ਕਰਦੇ ਹਨ। ਵੇਦਾਂ ਵਿਚ ਪ੍ਰਾਰਥਨਾਵਾਂ ਆਈਆਂ ਹਨ,ਜਿਨ੍ਹਾਂ ਵਿਚ ਸਾਡੀ ਜਿਸਮਾਨੀ ਤੇ ਰੋਜ਼ ਦੀਆਂ ਜ਼ਰੂਰਤਾਂ ਮੰਗੀਆਂ ਗਈਆਂ ਹਨ।

ਹੇ ਪੂਸ਼ਨ (ਪੁਸ਼ਟ ਅਰਥਾਤ ਤਕੜਾ ਕਰਨ ਵਾਲੇ)! ਰਾਹਾਂ ਦੇ ਸੁਆਮੀ! ਅਸਾਂ ਤੈਨੂੰ ਆਪਣੇ ਸੂਕਤ (ਵੇਦਕ ਬੇਨਤੀ) ਨਾਲ ਰਥ ਵਾਙੂ ਜੋ ਦਿੱਤਾ ਹੈ, ਤਾਂ ਜੁ ਸਾਨੂੰ ਕਾਮਯਾਬੀ ਤੇ ਅੰਨ ਪ੍ਰਾਪਤ ਹੋਵੇ। ਸਾਡੇ ਪਾਸ ਉਹ ਦੌਲਤ ਲਿਆ, ਜਿਸ ਦੀ ਚਾਹ ਮਨੁੱਖ ਰਖਦੇ ਹਨ। ਸਾਨੂੰ ਇਕ ਦਲੇਰ, ਸਖ਼ੀ ਤੇ ਦਇਆਵਾਨ ਅੰਨ ਦਾਤਾ ਲਿਆ ਕੇ ਮੇਲ। ਹੇ ਪਰਚੰਡ ਦੇਵਤੇ! ਰਸਤੇ ਖੋਲ੍ਹ ਦੇ, ਜੁ ਅਸੀਂ ਅੰਨ ਪ੍ਰਾਪਤ ਕਰੀਏ, ਆਪਣੇ ਵੈਰੀਆਂ ਨੂੰ ਕਤਲ ਕਰੀਏ ਤੇ ਸਾਡੀਆਂ ਮੁਰਾਦਾਂ ਪੂਰੀਆਂ ਹੋਣ। ਹੇ ਬੁੱਧਵਾਨ! ਆਪਣੇ ਸ਼ਸਤ੍ਰ ਨਾਲ ਸੂਮਾਂ ਦੇ ਦਿਲਾਂ ਵਿਚ ਛੇਕ ਕਰ ਦੇਹ ਤੇ ਉਨ੍ਹਾਂ ਨੂੰ ਸਾਡੇ ਅਧੀਨ ਕਰ ਦੇਹ।

(ਰਿਗ ਵੇਦ ਛੇਵਾਂ ਮੰਡਲ—੫੩ ਵਾਂ ਸੂਕਤ)

वयम् त्वा पथस्पते रथं न वाजसातये ॥

धिये पूषन्नयुज्महि ॥ १

अभि नो नयं वसु वीरं प्रयतदक्षिणं

वाम गृह पतिं नय ॥ २

वि पथो वाजसातये चिनुहि वि मृधो जहि ।

साधंतामग्र नो. धियः ॥ ४

परितृंधि पणीनामराया हृदया कवे ।

अथेमस्मभ्यं रंधय ॥ ५

(ऋग्वेद मंडल ६–सूक्त ५३)

ਹਿੰਦੂਆਂ ਦੇ ਨਿੱਤ ਨੇਮ 'ਸੰਧਿਆ' ਵਿਚ ਇਹ ਪ੍ਰਾਰਥਨਾ ਕੀਤੀ ਗਈ ਹੈ:

ओं तच्चक्षुर्देवहितं पुरस्ताच्छुक्रमुच्चरत् । पश्येम शरदः शतं, जीवेम शरदः शतं,
शृणुयाम शरदःशतं. प्रब्रवाम शरदःशतमदीनाः स्याम शरदः शतं,भुयश्च शरदः शतात् ॥

ਅਰਥ--ਉਹ ਬ੍ਰਹਮ ਸਾਰੀ ਤ੍ਰਿਲੋਕੀ ਦੀ ਅੱਖ, ਦੇਵਤਿਆਂ ਦਾ ਹਿਤਕਾਰੀ ਤਥਾ ਸੁਧ ਨਿਰਮਲ ਸਾਡੇ ਸਾਹਮਣੇ ਖੜਾ ਹੈ। ਅਸੀਂ ਉਹਨੂੰ ਸੌ ਵਰ੍ਹਿਆਂ ਤੋੜੀ ਦੇਖਦੇ ਰਹੀਏ, ਅਸੀਂ ਉਸ ਲਈ ਸੌ ਵਰ੍ਹਿਆਂ ਤੋੜੀ ਜੀਉਂਦੇ ਰਹੀਏ, ਅਸੀਂ ਉਹਨੂੰ ਸੌ ਵਰ੍ਹਿਆਂ ਤੋੜੀ ਸੁਣਦੇ ਰਹੀਏ, ਅਸੀਂ ਸੌ ਵਰ੍ਹਿਆਂ ਤੋੜੀ ਉਹਦੇ ਗੁਣ ਗਾਉਂਦੇ ਰਹੀਏ, ਅਸੀਂ ਉਹਦੀ ਕਿਰਪਾ ਨਾਲ ਸੌ ਵਰ੍ਹਿਆਂ ਤੋੜੀ ਸੁਤੰਤਰ ਰਹੀਏ ਤੇ ਸੌ ਵਰ੍ਹਿਆਂ ਤੋਂ ਵੀ ਵਧ ਇਹ ਹਾਲਤਾਂ ਰਹਿਣ।

ਗਾਯਤ੍ਰੀ ਮੰਤ੍ਰ ਪ੍ਰਾਰਥਨਾ ਹੀ ਤਾਂ ਹੈ।

ਮੁਸਲਮਾਨਾਂ ਦੀ ਪ੍ਰਾਰਥਨਾ ਹੈ:--

قُلْ هُوَ اللّٰهُ اَحَدٌ اللّٰهُ الصَّمَدُ ۝ لَمْ يَلِدْ وَلَمْ يُوْلَدْ وَلَمْ يَكُنْ لَّهٗ كُفُوًا اَحَدٌ

اِهْدِنَا الصِّرَاطَ الْمُسْتَقِيْمَ

ਅਰਥ--ਇਸੀ ਤਰ੍ਹਾਂ ਜੈਨੀਆਂ ਦੀ ਵੀ ਪ੍ਰਾਰਥਨਾ ਹੈ। ਇਹਨਾਂ ਸਭਨਾਂ ਵਿਚ ਆਦਰਸ਼ ਤੇ ਇਸ਼ਟ ਪਦ ਦੀ ਯਾਦ ਕਰਾਈ ਗਈ ਹੈ। ਵੇਦਾਂਤ ਦੀ

ਪ੍ਰਾਰਥਨਾ ਮਹਾ ਵਾਕ ਜਾਂ ਮਹਾ ਵਾਕਾਂ ਦਾ ਸਰਵਨ ਮੰਨਣ ਤੇ ਨਿਧਿਆਸਨ ਹੈ। ਹਾਫ਼ਜ਼ ਸਾਹਿਬ ਜੀ ਮੁਰਸ਼ਦ ਦੇ ਅਗੇ ਮਸਤੀ ਦੇ ਆਲਮ ਵਿਚ ਪ੍ਰਾਰਥਨਾ ਕਰਦੇ ਹਨ

منم غریب دیار و توئی غریب نواز ۔ دمے بحالِ غریب دیارِ خود پرداز ——
غرض کرشمۂ حسن است ورنہ حاجت نیست ۔ جمالِ دولتِ محمود را بزلف ایاز

ਅਰਥ:—ਹੇ ਮੁਰਸ਼ਦ ! ਮੈਂ ਗ਼ਰੀਬ ਹਾਂ ਤੇ ਤੂੰ ਗ਼ਰੀਬ ਨਿਵਾਜ਼ ਹੈਂ। ਅਸੀਂ ਧੁਰ ਧਾਮ ਤੋਂ ਮੁਦਤਾਂ ਦੇ ਵਿਛੜੇ ਹੋਏ ਹਾਂ। ਮੇਰੇ ਗ਼ਰੀਬ ਦੇ ਹਾਲ ਪੁਰ ਰਹਿਮ ਕਰਕੇ ਆਪਣੇ ਧੁਰ ਧਾਮ ਉਡਾ ਕੇ ਲੈ ਚਲ। ਇਹ ਤੇਰੇ ਅਲੌਕਿਕ ਹੁਸਨ ਦੀ ਕਸ਼ਿਸ਼ ਦਾ ਹੀ ਨਤੀਜਾ ਹੈ ਕਿ ਮੈਂ ਤੇਰੇ ਵੱਲ ਖਿਚਿਆ ਆ ਰਿਹਾ ਹਾਂ, ਨਹੀਂ ਤਾਂ ਮੇਰੀ ਕੀ ਹੈਸੀਅਤ ਸੀ ! ਇਹੋ ਸਬਬ ਹੈ, ਨਹੀਂ ਤਾਂ ਕਿਥੇ ਸੁਲਤਾਨ ਮਹਮੂਦ ਤੇ ਕਿਥੇ ਬੇਚਾਰਾ ਇਯਾਜ਼ ਗ਼ੁਲਾਮ, ਜਿਸ ਪੁਰ ਉਸਦੀ ਇਤਨੀ ਮੇਹਰ ਦੀ ਨਜ਼ਰ ਸੀ। ਫਿਰ ਫ਼ਰਮਾਇਆ—

مارا بر آستانِ تو بس حقِ خدمت است ۔ اے خواجہ باز بین بہ ترحم غلام را

ਅਰਥ:—ਹੇ ਮੁਰਸ਼ਦ ! ਮੇਰਾ ਫ਼ਰਜ਼ ਤੇ ਹਕ ਹੈ ਕਿ ਤੇਰੇ ਦਰ ਪੁਰ ਸੇਵਾ ਤੇ ਚਾਕਰੀ ਕਰਾਂ। ਤੂੰ ਦਇਆ ਕਰਕੇ ਮੇਰੇ ਉਤੇ ਰਹਿਮ ਦੀ ਨਜ਼ਰ ਕਰ ਤਾਂ ਜੋ ਇਹ ਸੇਵਾ ਬਣ ਆਵੇ। ਸ਼ਮਸ ਤਬਰੇਜ਼ ਸਾਹਿਬ ਮੁਰਸ਼ਦ ਅੱਗੇ ਪ੍ਰਾਰਥਨਾ ਕਰਦੇ ਹਨ

ساقی تو شرابِ لا مکاں را ۔ آں قلم و نشانِ بے نشاں را ——
یک بار دگر چہ کردی اے جان ۔ ساقی کردی تو ساقیاں را ! ——
بر بند دو چشمِ عیب بین را ۔ بکشائے دو چشمِ غیب داں را

ਅਰਥ:—ਹੇ ਸਤਿਗੁਰ! ਤੂੰ ਲਾ ਮਕਾਨ ਦੀ ਸ਼ਰਾਬ ਨੂੰ ਜੋ ਬਨਿਸ਼ਾਨੀ ਦਾ ਨਿਸ਼ਾਨ ਦੇਂਦੀ ਹੈ (ਅਰਥਾਤ ਨਾਮ) ਇਕ ਬਾਰ ਬਖ਼ਸ਼ ਕੇ ਸਭ ਪ੍ਰਮਾਰਥ ਦੇ ਯਾਤਰੂਆਂ ਨੂੰ ਸਾਕੀ ਹੀ ਬਣਾ ਦਿਤਾ (ਗੁਰੂ ਹੀ ਬਣਾ ਦਿਤਾ), ਮੇਰੀਆਂ ਐਬ ਤੇ ਨੁਕਸ ਦੇਖਣ ਵਾਲੀਆਂ ਅੱਖਾਂ ਨੂੰ ਬੰਦ ਕਰ ਦੇ ਤੇ ਗ਼ੈਬ ਦੇ ਦੇਖਣ ਵਾਲੀ ਅੰਦਰਲੀ ਅੱਖ ਖੋਲ੍ਹ ਦੇਹ। ਫਿਰ ਫ਼ਰਮਾਇਆ ਹੈ—

قاف توئی مسکن سیمرغ را ۔ شمع توئی جان چو پروانہ را
چشمۂ حیوان بجُش ہر طرف ۔ نقل کُن ایں قصّہ و افسانہ را
مست کُن اے ساقی و در کار کُش ۔ ایں خودی کافر بیگانہ را
یکدمے در مسجد یا اللہ آئے ۔ بکن آراستہ ایں خانہ را

ਅਰਥ:—ਹੇ ਮੁਰਸ਼ਦ ਕਾਮਲ, ਜਿਸ ਤਰ੍ਹਾਂ ਕਾਫ਼ ਪਹਾੜ ਸੀਮੁਰਗ ਦੇ ਰਹਿਣ ਦੀ ਜਗ੍ਹਾ ਹੈ, ਉਸੀ ਤਰ੍ਹਾਂ ਮੇਰੀ ਆਤਮਾ ਰੂਪੀ ਪੰਛੀ ਦਾ ਤੂੰ ਧਾਮ ਹੈਂ। ਜੇਕਰ ਮੈਂ ਭਬੱਕੜ ਹਾਂ ਤਾਂ ਤੂੰ ਲਾਟ ਹੈਂ, ਜਿਸ ਦੇ ਨੂਰ ਪਰ ਉਹ ਹਜ਼ਾਰ ਜਾਨ ਤੋਂ ਕੁਰਬਾਨ ਹੈ। ਹੇ ਦਯਾਲੂ! ਮੇਰੇ ਸਾਰੇ ਪਾਸੇ ਅੰਮ੍ਰਿਤ ਦੀ ਬਰਖਾ ਕਰ, ਤਾਂ ਜੋ ਮਾਨਸਰੋਵਰ ਤੇ ਚਸ਼ਮਾਏ ਕੌਸਰ ਤੇ ਆਬੇਹਯਾਤ ਦੇ ਜੋ ਕਿੱਸੇ ਸੁਣਨ ਵਿਚ ਆਏ ਹਨ, ਉਹ ਸਾਖ਼ਿਆਤ ਹੋ ਜਾਣ। ਮੈਨੂੰ ਹੁਣ ਪ੍ਰੇਮ ਦੀ ਮਸਤੀ ਬਖ਼ਸ਼ ਤੇ ਮੇਰੀ ਬੇਲਗਾਮ ਅਕਲ ਨੂੰ ਸੇਵਾ ਵਿਚ ਲਗਾ ਕੇ ਟਿਕਾਣੇ ਲਗਾ। ਮੇਰੀ ਆਖ਼ਰੀ ਪ੍ਰਾਰਥਨਾ ਇਹੋ ਹੈ ਕਿ ਤੂੰ ਜਲਦੀ ਮੇਰੇ ਤਨ ਮਨ ਦੀ ਮਸਜਿਦ ਅੰਦਰ ਪ੍ਰਗਟ ਹੋ ਆ, ਤਾਂ ਜੋ ਮੇਰੀ ਕੱਖਾਂ ਦੀ ਕੁੱਲੀ ਵੀ ਪਾਕ ਹੋਕੇ ਸ਼ੋਭਾ ਪਾ ਜਾਵੇ।

## ਕਬੀਰ ਸਾਹਿਬ ਜੀ ਦੀ ਬੇਨਤੀ ਦੇ ਨਮੂਨੇ

ਬਿਨਯ ਕਰੂੰ ਕਰ ਜੋਰ ਕੇ ਸੁਣ ਗੁਰੁ ਕ੍ਰਿਪਾ ਨਿਧਾਨ ॥
ਸੰਤ ਸੰਗ ਸੁਖ ਦੀਜੀਏ ਦਯਾ ਗਰੀਬੀ ਗਿਆਨ ॥

ਕਬਿਰਾ ਯਹ ਬਿਨਤੀ ਕਰੇ ਚਰਣਨ ਚਿੱਤ ਬਸਾਇ ॥
ਮਾਰਗ ਸਾਚਾ ਸੰਤ ਕਾ ਗੁਰੁ ਮੋਹਿ ਦੇਵ ਬਤਾਇ ॥

ਕਿਆ ਮੁਖ ਤੇ ਬਿਨਤੀ ਕਰੂੰ ਲਾਜ ਆਵਤ ਹੈ ਮੋਹਿ ॥
ਤੁਮ ਦੇਖਤ ਅਵਗੁਣ ਕਰੂੰ ਕੈਸੇ ਭਾਵਉ ਤੋਹਿ ॥

ਮੁਝ ਮੇਂ ਅਵਗੁਣ ਤੁੱਝ ਗੁਣ ਤੁਝ ਗੁਣ ਅਵਗੁਣ ਮੁੱਝ ॥
ਜੋ ਮੈਂ ਬਿਸਰੂੰ ਤੁੱਝ ਕਉ ਤੂੰ ਮਤ ਬਿਸਰੇ ਮੁੱਝ ॥

ਸਾਹਿਬ ਤੁਮ ਨ ਬਿਸਾਰਿਓ ਲਾਖ ਲੋਗ ਮਿਲ ਜਾਹਿ ॥
ਹਮ ਸੇ ਤੁਮ ਕਉ ਬਹੁਤ ਹੈਂ ਤੁਮ ਸਮ ਹਮ ਕਉ ਨਾਹਿ ॥

ਤੁਮੇ ਬਿਸਾਰੇ ਕਿਆ ਬਨੇ ਕਿਸ ਕੇ ਸ਼ਰਣੇ ਜਾਹਿੰ ॥
ਸ਼ਿਵ ਬਰੰਚ ਮੁਨਿ ਨਾਰਦਾ ਮੇਰੇ ਚਿਤ ਨ ਸਮਾਹਿੰ ॥

ਜੋ ਮੈਂ ਭੂਲੁ ਬਿਗਾੜਿਆ ਨਾ ਕਰ ਮੈਲਾ ਚਿੱਤ ॥
ਸਾਹਿਬ ਗਰੁਵਾ ਚਾਹੀਏ ਨਫ਼ਰ ਬਿਗਾੜੇ ਨਿੱਤ ॥

ਕਬਿਰਾ ਭੂਲ ਬਿਗਾੜਿਆ ਕਰ ਕਰ ਮੈਲਾ ਚਿਤ ॥
ਨਫ਼ਰ ਤੋ ਦੀਨ ਅਧੀਨ ਹੈ ਸਾਹਿਬ ਰਾਖੇ ਹਿਤ ॥

ਅਵਗੁਣ ਕਿਏ ਤੋ ਬਹੁ ਕੀਏ ਕਰਤ ਨ ਲਾਗੀ ਬਾਰ ॥
ਭਾਵੇਂ ਬੰਦਾ ਬਖਸ਼ੀਏ ਭਾਵੇਂ ਗਰਦਨ ਮਾਰ ॥

ਬਖਸ਼ ਬਖਸ਼ ਦੇ ਬਖਸ਼ ਦੇ ਬਖਸ਼ ਗਰੀਬ ਨਿਵਾਜ਼ ॥
ਮੈਂ ਤਉ ਪੂਤ ਕਪੂਤ ਹਉ ਮਿਰੀ ਬਾਪ ਕਉ ਲਾਜ ॥
ਸਾਈਂ ਤੁਮ ਮੇਂ ਬਹੁਤ ਗੁਣ ਅਵਗੁਣ ਕੋਈ ਨਾਹਿ ॥
ਜੋ ਖੋਜਾ ਦਿਲ ਆਪਣਾ ਸਭ ਅਵਗੁਣ ਮੁਝ ਮਾਹਿ ॥
ਮੁਝ ਮੇਂ ਗੁਣ ਏਕੋ ਨਹੀਂ ਸੁਣੋ ਸੰਤ ਸਿਰ ਮੋਰ ॥
ਤੇਰੇ ਨਾਮ ਪ੍ਰਤਾਪ ਸੇ ਪਾਊਂ ਆਦਰ ਠੌਰ ॥

ਮੈਂ ਖੋਟਾ ਸਾਈਂ ਖਰਾ ਮੈਂ ਅਘ ਕਾ ਭੰਡਾਰ ॥
ਮੈਂ ਅਪਰਾਧੀ ਆਤਮਾ ਸਾਈਂ ਸ਼ਰਣ ਉਬਾਰ ॥
ਮੈਂ ਅਪਰਾਧੀ ਜਨਮ ਕਾ ਨਖ ਸ਼ਿਖ ਭਰਾ ਵਿਕਾਰ ॥
ਤੁਮ ਦਾਤਾ ਦੁਖ ਭੰਜਨਾ ਮੇਰੀ ਕਰੋ ਸੰਭਾਰ ॥
ਸੁਰਤ ਕਰੋ ਮੇਰੀ ਸਾਈਆਂ ਮੈਂ ਹੂੰ ਭੌਜਲ ਮਾਹਿੰ ॥
ਆਪੇ ਹੀ ਬਹਿ ਜਾਊਂਗਾ ਜੌ ਨਹਿੰ ਪਕੜੋ ਬਾਹਿੰ ॥
ਅਵਰ ਪਤਿਤ ਤੂੰ ਕੂਪ ਹੈਂ ਮੈਂ ਹੂੰ ਸਮੁਦ ਸਮਾਨ ॥
ਏਕ ਟੇਕ ਗੁਰੁ ਨਾਮ ਕੀ ਸੁਣ ਗੁਰੁ ਕ੍ਰਿਪਾ ਨਿਧਾਨ ॥
ਮਨਹਿ ਪ੍ਰਤੀਤ ਨ ਪ੍ਰੇਮ ਰਸ ਨਾ ਕਛੁ ਤਨ ਮੇਂ ਢੰਗ ॥
ਨਾ ਜਾਨੂੰ ਇਸ ਪੀਉ ਸੇ ਕਿਉਂਕਰ ਰਹਸੀ ਰੰਗ ॥

ਅਬ ਕੀ ਜੋ ਸਾਈਂ ਮਿਲੇ ਸਭ ਦੁਖ ਆਖੂੰ ਰੋਇ ॥
ਚਰਣੋਂ ਊਪਰ ਸੀਸ ਧਰਿ ਕਹੂੰ ਜੋ ਕਹਿਣਾ ਹੋਇ ॥
ਅੰਤਰ ਜਾਮੀ ਏਕ ਤੂੰ ਸਭ ਜਗ ਕੇ ਆਧਾਰ ॥
ਜੋ ਤੁਮ ਛਾਡਉ ਹਾਥ ਸੇ ਕੌਣ ਉਤਾਰੇ ਪਾਰ ॥
ਭਉ ਸਾਗਰ ਹੈ ਅਤਿ ਕਠਨ ਗਹਰਾ ਅਗਮ ਅਥਾਹ ॥
ਤੁਮਹਿ ਦਯਾਲ ਦਯਾ ਕਰੋ ਤਬ ਪਾਊਂ ਕੁਛ ਥਾਹ ॥
ਅਵਗੁਣਹਾਰਾ ਗੁਣ ਨਹੀਂ ਮਨ ਕਾ ਬੜਾ ਕਠੋਰ ॥
ਐਸੇ ਸਮਰਥ ਸਤਿਗੁਰੂ ਤਾਹੀ ਲਗਾਵੈ ਠੌਰ ॥

ਤੁਮ ਤੋ ਸਮਰਥ ਸਾਈਆਂ ਦ੍ਰਿੜ੍ਹ ਕਰ ਪਕੜ੍ਹ ਬਾਂਹਿ ॥
ਧੁਰ ਹੀ ਲੈ ਪਹੁੰਚਾਈਓ ਮਤ ਛਾਡੋ ਮਗ ਮਾਹਿ ॥
ਭਗਤਿ ਦਾਨ ਮੋਹਿ ਦੀਜੀਐ ਗੁਰੁ ਦੇਵਨ ਕੇ ਦੇਵ ॥
ਅਵਰ ਨਹੀਂ ਕਛੁ ਚਾਹੀਏ ਨਿਸਦਿਨ ਤੇਰੀ ਸੇਵ ॥
ਤੁਮ ਗੁਰੂ ਦੀਨ ਦਯਾਲ ਹੋ ਦਾਤਾ ਅਪਰੰਪਾਰ ॥
ਮੈਂ ਬੂਡਉ ਮੰਝਧਾਰ ਮੇ ਪਕੜ ਲਗਾਓ ਪਾਰ ॥

# ਸਾਰ ਬਚਨ ਵਿਚ ਸਤਿਗੁਰ ਅਗੇ ਬੇਨਤੀ ਦਾ ਨਮੂਨਾ

ਘਟ ਕਾ ਪਟ ਖੋਲ ਦਿਖਾਓ ॥ ਟੇਕ ॥
ਯਹ ਮਨ ਜੂਝ ਜੂਝ ਕਰ ਹਾਰਾ,ਲਗੇ ਨ ਏਕ ਉਪਾਓ ॥
ਤੁਮ ਸਮਰੱਥ ਕਹਾ ਨਹਿੰ ਤੁਮਰੇ, ਕਿਉਂ ਏਤੀ ਦੇਰ ਲਗਾਓ ॥
ਮੈਂ ਦੁੱਖ ਸੁਖ ਮੇਂ ਖਾਊਂ ਝਕੋਲੇ, ਕਿਉਂ ਨ ਪੜਾ ਮੇਰਾ ਅਬ ਤਕ ਦਾਓ ॥
ਅਬ ਹੀ ਦਇਆ ਕਰੋ ਮੇਰੇ ਦਾਤਾ, ਮਨ ਔਰ ਸੂਰਤ ਗਗਨ ਚੜ੍ਹਾਓ ॥
ਮਨ ਤੋ ਦੁਸ਼ਟ ਬਿਰਹ ਨਹਿੰ ਲਾਵੇ, ਪ੍ਰੇਮ ਪ੍ਰੀਤ ਕਾ ਦਾਨ ਦਿਵਾਓ ॥
ਯੇ ਤੋ ਸੁਖ ਝੂਠੇ ਹੀ ਚਾਹੇ, ਸੱਚੇ ਕੀ ਪਰਤੀਤ ਨ ਲਾਓ ॥
ਭੋਗ ਬਿਲਾਸ ਜਗਤ ਕੇ ਮਾਂਗੇ, ਸੁਰਤ ਸ਼ਬਦ ਕਾ ਰਸ ਨਾਹਿੰ ਪਾਓ ॥
ਕਿਉਂਕਰ ਕਹੂੰ ਕਿਸ ਬਿਧ ਸਮਝਾਊਂ,ਗੁਰ ਕਾ ਬਚਨ ਨ ਰਿਦੇ ਸਮਾਓ ॥
ਇਸ ਮਨ ਕੀ ਕੁਛ ਘੜਤ ਅਨੋਖੀ, ਸ਼ਬਦ ਮਾਹਿੰ ਕੁਛ ਪ੍ਰੇਮ ਨ ਭਾਉ ॥
ਕੈਸੇ ਬਚੇ ਪਚੇ ਚੌਰਾਸੀ, ਯਹ ਨਹੀਂ ਚੜ੍ਹਤਾ ਗੁਰੁ ਕਾ ਨਾਉ ॥
ਸੰਸਾਰੀ ਕੇ ਧੱਕੇ ਖਾਵੇ, ਫਿਰ ਜਮਪੁਰ ਮੇਂ ਪਿਟਤਾ ਜਾਉ ॥
ਐਸੇ ਦੁੱਖ ਸਹੇਗਾ ਬਹੁਤਕ, ਅਬ ਨਹਿੰ ਮਾਨੇ ਗਇਆ ਭੁਲਾਉ ॥
ਸਬ ਘਟ ਮੇਂ ਗੁਰੁ ਤੁਮਹੀਂ ਪ੍ਰੇਰਕ,ਮੁਝ ਦੁਖੀਆ ਕੋ ਕਿਉਂ ਨ ਬੁਲਾਓ ॥
ਤੁਮ ਬਿਨ ਔਰ ਨ ਕੋਈ ਮੇਰਾ,ਚਾਰ ਲੋਕ ਮੈ ਤੁਮਹਿੰ ਦਿਖਾਓ ॥
ਅਬ ਤੋ ਦਇਆ ਕਰੋ ਰਾਧਾ ਸੁਆਮੀ, ਜੈਸੇ ਬਨੇ ਤੈਸੇ ਘਾਟ ਚੜ੍ਹਾਓ ॥

—o—

ਅਬ ਮੈਂ ਕੌਨ ਕੁਮਤਿ ਉਰਝਾਨੀ ॥ ਦੇਸ ਪਰਾਇਆ ਭਈ ਹੂੰ ਬਿਗਾਨੀ ॥
ਅਬ ਕੀ ਬਾਰ ਮੋਹਿੰ ਲੇਓ ਸੁਧਾਰੀ॥ਮੈਂ ਚਰਨਨ ਪਰ ਨਿਸ ਦਿਨ ਵਾਰੀ॥
ਰਹੂੰ ਪਛਤਾਇ ਝੁਰੂੰ ਮਨ ਅਪਨੇ ॥ ਕੈਸੇ ਲਗੂੰ ਮੈਂ ਸੰਗ ਪੀਆ ਅਪਨੇ ॥
ਮੈਂ ਧਰਤੀ ਪੀਆ ਬਸੇਂ ਅਕਾਸਾ ॥ ਬਿਨ ਪਾਏ ਪੀਆ ਰਹੂੰ ਉਦਾਸਾ ॥
ਹੇ ਸਤਿਗੁਰ ਸੁਨੋ ਮੇਰੀ ਟੇਰਾ ॥ ਕਾਲ ਚਕਰ ਅਬ ਮਾਰੋ ਘੇਰਾ ॥
ਦੀਨ ਦੁਖੀ ਹੋਇ ਕਰਤ ਪੁਕਾਰੀ ॥ ਸੁਨ ਸੁਆਮੀ ਯਹ ਬਿਨਤੀ ਹਮਾਰੀ ॥
ਤੁਮ ਦਇਆਲ ਸਬ ਕੋ ਦਿਓ ਦਾਨਾ॥ਮੈਂ ਹੀ ਅਭਾਗਨ ਭਈ ਦੁਖ ਖਾਨਾ॥
ਕਿਆ ਕਹੂੰ ਮੈਂ ਅਬ ਅਪਨੀ ਪੀਰ ਕੀ॥ਜਸ ਕੋਇ ਛੇਦਤ ਭਾਲ ਤੀਰ ਕੀ॥
ਤੁਮ ਸੁਆਮੀ ਨੇ ਦੀਓ ਦਿਲਾਸਾ ॥ ਪ੍ਰੇਮ ਪੰਖ ਲੇ ਉੜੇ ਅਕਾਸਾ ॥
ਦਇਆ ਹੁਈ ਅਬ ਮਿਲੀ ਪੀਆ ਸੇ ॥ ਹਰੀ ਪੀਰ ਦੁਖ ਦੂਰ ਜੀਆ ਸੇ ॥

—o—

ਸਤਗੁਰੁ ਮੇਰੀ ਸੁਨੋ ਪੁਕਾਰ ॥ ਮੈਂ ਟੇਰਤ ਬਾਰੰਬਾਰ ॥
ਦੁਰਮਤ ਮੇਰੀ ਦੂਰ ਨਿਕਾਰੋ ॥ ਮੁਝੇ ਕਰ ਲੋ ਚਰਨ ਅਧਾਰੋ ॥
ਮੋਹਿੰ ਭੌਜਲ ਪਾਰ ਉਤਾਰੋ ॥ ਮੇਰੀ ਪੜੀ ਨਾਉ ਮੰਝ ਧਾਰੋ ॥
ਤੁਮ ਬਿਨ ਅਬ ਕੋਇ ਨ ਸਹਾਰੋ ॥ ਅਪਨਾ ਕਰ ਮੁਝੇ ਸਮ੍ਹਾਰੋ ॥
ਮੈਂ ਕਪਟੀ ਕੁਟਲ ਤੁਮ੍ਹਾਰੋ ॥ ਤੁਮ ਦਾਤਾ ਅਪਰ ਅਪਾਰੋ ॥
ਮੈਂ ਦੀਨ ਦੁਖੀ ਅਤਿ ਭਾਰੋ ॥ ਜਬ ਚਾਹੋ ਤਬ ਨਿਸਤਾਰੋ ॥
ਮੈਂ ਆਰਤ ਕਰੂੰ ਤੁਮ੍ਹਾਰੀ ॥ ਤਨ ਮਨ ਧਨ ਤੁਮ ਪਰ ਵਾਰੀ ॥
ਅਬ ਮਿਲਾ ਸਹਾਰਾ ਭਾਰੀ ॥ ਮੈਂ ਨੀਚ ਅਜਾਨ ਅਨਾਰੀ ॥
ਘਟ ਭੇਦ ਨਾਦ ਸਮਝਾਇਆ ॥ ਮਨ ਬੈਰੀ ਸੁਆਦ ਨ ਪਾਇਆ ॥
ਦੁਖ ਸੁਖ ਮੇਂ ਬਹੁ ਭਰਮਾਇਆ ॥ ਜਗ ਮਾਨ ਬੜਾਈ ਚਾਹਿਆ ॥
ਉਲਟੂੰ ਮੈਂ ਇਸ ਕੋ ਕਿਉਂਕਰ ॥ ਬਿਨ ਦਇਆ ਤੁਮ੍ਹਾਰੀ ਸਤਗੁਰੁ ॥
ਅਬ ਖੈਂਚੋ ਰਾਧਾ ਸੁਆਮੀ ਮਨ ਕੋ ॥ ਮੈਂ ਬਿਨੈ ਸੁਨਾਊਂ ਤੁਮ ਕੋ ॥

————

ਮਾਂਗੂੰ ਇਕ ਗੁਰੁ ਸੇ ਦਾਨਾ ॥ ਘਟ ਸ਼ਬਦ ਦੇਉ ਪਹਿਚਾਨਾ ॥
ਮਨ ਸਾਥ ਸਦਾ ਭਰਮਾਨਾ ॥ ਕਰ ਕਿਰਪਾ ਕਰਮ ਛੁੜਾਨਾ ॥
ਸੁਰਤ ਚੜ੍ਹੇ ਸੁਨੇ ਧੁਨ ਤਾਨਾ ॥ ਮਨ ਮਾਰੇ ਕਰਮ ਨਸਾਨਾ ॥
ਸਭ ਛੂਟੇ ਬਾਨ ਕੁਬਾਨਾ ॥ ਸੱਤ ਸ਼ਬਦ ਮਿਲੇ ਦ੍ਰਿੜ੍ਹ ਥਾਨਾ ॥
ਅਬ ਕਰ ਦੋ ਨਾਮ ਦਿਵਾਨਾ ॥ ਮੈਂ ਤਾਕੂੰ ਸ਼ਬਦ ਨਿਸ਼ਾਨਾ ॥
ਕੋਇ ਕਰੇ ਨ ਮੇਰੀ ਹਾਨਾ ॥ ਮੋਹਿੰ ਤੁਮ ਪਰ ਬਲ ਬਲ ਜਾਨਾ ॥
ਕਲ ਧਾਰਾ ਮੁਝੇ ਨ ਬਹਾਨਾ ॥ ਮੋਹਿੰ ਦੇਨਾ ਸ਼ਬਦ ਠਿਕਾਨਾ ॥
ਮਨ ਹੋ ਗਿਆ ਬਹੁਤ ਨਿਮਾਨਾ ॥ ਅਬ ਰਾਧਾ ਸੁਆਮੀ ਚਰਨ ਸਮਾਨਾ ॥

—o—

ਗੁਰੂ ਮੋਹਿੰ ਦੀਜੇ ਅਪਨਾ ਧਾਮ ॥ ਟੇਕ ॥
ਮੈਂ ਤੋ ਨਿਕਾਮ ਭਰਮ ਬਸ ਰਹਤਾ, ਤੁਮ ਦਇਆਲ ਲੋ ਮੋਕੋ ਥਾਮ ॥
ਨਾ ਜਾਨੂੰ ਕਿਆ ਪਾਪ ਕਮਾਏ, ਗਹੇ ਨ ਸੂਰਤ ਨਾਮ ॥
ਕੈਸੀ ਕਰੂੰ ਜ਼ੋਰ ਨਹਿੰ ਚਾਲੇ, ਮਨ ਨਹਿੰ ਪਾਵੇ ਦ੍ਰਿੜ੍ਹ ਬਿਸਰਾਮ ॥
ਹੇ ਸਤਗੁਰੁ ਅਬ ਦਇਆ ਬਿਚਾਰੋ, ਮੈਂ ਦੁਖ ਮੇਂ ਰਹੂੰ ਆਠੋਂ ਜਾਮ ॥
ਨ ਸੁਰਤ ਚੜ੍ਹੇ ਨ ਮਨ ਠਹਰਾਵੇ, ਸ਼ਬਦ ਮਹਾਤਮ ਨਹਿੰ ਪਤੀਆਮ ॥
ਸੰਤ ਮਤਾ ਊਂਚਾ ਸੁਨ ਪਕੜਾ, ਕਿਉਂ ਨਹਿੰ ਸੰਤ ਕਰੋ ਮੇਰੀ ਸਾਮ ॥
ਸੰਤ ਮਤੇ ਕੋ ਲੱਜਾ ਆਵੇ, ਜੋ ਮੇਰਾ ਨਹਿੰ ਪੂਰਨ ਕਾਮ ॥
ਅਪਨੀ ਮਤ ਲੇ ਕਰੂੰ ਪੁਕਾਰਾ, ਮੌਜ ਤੁਮਾਰੀ ਮੈਂ ਨਹੀਂ ਜਾਮ ॥

ਬਾਰ ਬਾਰ ਮੈਂ ਬਿਨੈ ਪੁਕਾਰੂੰ,ਜਸ ਜਾਨੋ ਤਸ ਦਿਓ ਨਿਜ ਨਾਮ ॥
ਰਾਧਾ ਸੁਆਮੀ ਕਹੈਂ ਨਿਜ ਨਾਮੀ, ਦਰਦੀ ਕੋ ਚਹੀਏ ਆਰਾਮ ॥

ਛੁਟੂੰ ਮੈਂ ਕੈਸੇ ਇਸ ਮਨ ਸੇ ॥ ਸੁਰਤ ਯਹ ਕਹਤੀ ਨਿਜ ਮਨ ਸੇ ॥
ਜਾਲ ਇਨ ਡਾਲਾ ਬਹੁ ਰਸ ਸੇ ॥ ਛੁਟਾਇਆ ਮੋਹਿੰ ਧੁਰ ਘਰ ਸੇ ॥
ਬੰਧੀ ਮੈਂ ਆਇ ਇਨ ਦਸ ਸੇ ॥ ਕੀਆ ਪਰਪੰਚ ਇਨ ਮੁਝ ਸੇ ॥
ਦੁਆਰ ਮੈਂ ਆਨ ਨੌਂ ਪਰ ਸੇ ॥ ਗਿਰਾਇਆ ਮੋਹਿੰ ਦਸ ਦਰ ਸੇ ॥
ਲਗੀ ਅਬ ਲਾਗ ਭੋਗਨ ਸੇ ॥ ਛੁਟੂੰ ਕਿਉਂ ਹਾਇ ਇਸ ਫੰਦ ਸੇ ॥
ਗੁਰੂ ਬਿਨ ਕੋਇ ਨਹੀਂ ਦਰਸੇ ॥ ਨਿਕਾਲੇ ਮੋਹਿੰ ਇਸ ਬਨ ਸੇ ॥
ਕਾਂਪਤੀ ਮੈਂ ਫਿਰੂੰ ਜਮ ਸੇ ॥ ਛੁੜਾਵੇ ਕੌਨ ਇਸ ਡਰ ਸੇ ॥
ਪਸ਼ੂ ਸਮ ਹੋ ਗਈ ਨਰ ਸੇ ॥ ਕਰੀ ਨਹਿੰ ਪ੍ਰੀਤ ਮੈਂ ਗੁਰੁ ਸੇ ॥
ਡਾਰ ਜਿਉਂ ਟੂਟ ਗਈ ਜੜ ਸੇ ॥ ਪੜੀ ਮੈਂ ਦੂਰ ਨਿਜ ਘਰ ਸੇ ॥
ਕਰੂੰ ਫ਼ਰਿਆਦ ਸਤਗੁਰੁ ਸੇ ॥ ਲਗਾਓ ਮੋਹਿੰ ਚਰਨਨ ਸੇ ॥
ਦੂਰ ਕਰੋ ਮੈਲ ਸਤ ਸੰਗ ਸੇ ॥ ਹੋਇ ਫਿਰ ਭਿੰਨ ਇਸ ਤਨ ਸੇ ॥
ਮਿਲੇ ਤਬ ਜਾਇ ਸੁਨ ਧੁਨ ਸੇ ॥ ਅਮੀ ਰਸ ਪਾਇ ਤਬ ਸਰ ਸੇ ॥
ਸ਼ਬਦ ਸੇ ਜਾਇ ਕਰ ਪਰਸੇ ॥ ਮਿਟੇ ਦੁਖ ਫਿਰ ਨਹੀਂ ਤਰਸੇ ॥
ਲਗੂੰ ਮੈਂ ਆਇ ਰਾਧਾ ਸੇ ॥ ਕਰੂੰ ਮੈਂ ਪ੍ਰੀਤ ਸੁਆਮੀ ਸੇ ॥
ਕਰੋ ਰਾਧਾ ਸੁਆਮੀ ਤੁਮ ਅਪਨਾ ॥ ਪੜੀ ਮੈਂ ਆਇ ਤੁਮ ਸਰਨਾ ॥

## ਮੀਰਾਂ ਬਾਈ ਦੇ ਪ੍ਰਾਰਥਨਾਂ ਦੇ ਨਮੂਨੇ

ਅਜਾਮਲ ਅਪਰਾਧੀ ਤਾਰੇ, ਤਾਰੇ ਜੀਵ ‡ਸਦਾਨ ॥
ਜਲ ਡੂਬਤ ਗਜਰਾਜ ਉਬਾਰੇ, ਗਨਕਾ ਚੜ੍ਹੀ ਬਿਮਾਨ ॥
ਔਰ ਅਧਮ ਤਾਰੇ ਬਹੁਤੇਰੇ, ਭਾਖਤ ਸੰਤ ਸੁਜਾਨ ॥
ਕੁਬਜਾ ਨੀਚ ਭੀਲਨੀ ਤਾਰੀ, ਜਾਨੈ ਸਕਲ ਜਹਾਨ ॥
ਕਹ ਲਗ ਕਹੂੰ ਗਿਨਤ ਨਹਿੰ ਆਵੈ,ਥਕ ਰਹੇ ਬੇਦ ਪੁਰਾਨ ॥
ਮੀਰਾਂ ਕਹੈ ਮੈਂ ਸਰਣ ਰਾਵਰੀ, ਸੁਣੀਓ ਦੋਨੋਂ ਕਾਨ ॥

———

ਯਾ ਭਵ ਮੇਂ ਮੋ ਬਹੁ ਦੁਖ ਪਾਇਓ, ਸੰਸਾ ਸੋਗ ਨਿਵਾਰ ॥
ਅਬ ਕਰਮ ਕੀ ਤਲਬ ਲਗੀ ਹੈ, ਦੂਰ ਕਰੋ ਦੁਖ ਪਾਰ ॥

‡ਸਦਾ ।

ਯਹ ਸੰਸਾਰ ਸਬ ਬਹਿਓ ਜਾਤ ਹੈ, ਲਖ ਚਉਰਾਸੀ ਧਾਰ ॥
ਮੀਰਾਂ ਕੇ ਪ੍ਰਭੂ ਗਿਰਧਰ ਨਾਗਰ, ਆਵਾਗਵਨ ਨਿਵਾਰ ॥

———

ਤੁਮ ਦੇਖਿਆਂ ਬਿਨ ਕਲ ਨ ਪੜਤ ਹੈ, ਜਾਨਤ ਮੇਰੀ ਛਾਤੀ ॥
ਊਂਚੀ ਚੜ੍ਹ ਚੜ੍ਹ ਪੰਥ ਨਿਹਾਰੂੰ, ਰੋ ਰੋ ਅਖੀਆਂ *ਰਾਤੀ ॥
ਯੇ ਸੰਸਾਰ ਸਕਲ ਜਗ ਝੂਠਾ, ਝੂਠਾ ਕੁਲ ਅਰ ਨਾਤੀ ॥
ਦੋਊ ਕਰ ਜੋੜਿਓ ਅਰਜ ਕਰਤ ਹੂੰ, ਸੁਣ ਲੀਜਉ ਮੇਰੀ ਬਾਤੀ ॥
ਯੇ ਮਨ ਮੇਰੋ ਬੜਾ ਹਰਾਮੀ, ਜਿਉਂ ਮਦ ਮਾਤੋ ਹਾਥੀ ॥
ਸਤਿਗੁਰ ਦਸਤ ਧਰਿਓ ਸਿਰ ਊਪਰ, ਆਂਕੁਸ ਦੇ ਸਮਝਾਤੀ ॥
ਮੀਰਾਂ ਕੇ ਪ੍ਰਭੁ ਗਿਰਧਰ ਨਾਗਰ, ਹਰਿ ਚਰਣਾਂ ਚਿਤ ਰਾਤੀ ॥
ਪਲ ਪਲ ਤੇਰਾ ਰੂਪ ਨਿਹਾਰੂੰ, ਨਿਰਖ ਨਿਰਖ ਸੁਖ ਪਾਤੀ ॥

———

ਲੂਟੇ ਹੀ ਲੇਤ ਬਿਬੇਕ ਕਾ ਡੇਰਾ ॥ ਬੁਧਿ ਬਲ ਯਦਪਿ ਕਰੂੰ ਬਹੁਤੇਰਾ ॥
ਹਾਇ ਰਾਮ ਨਹਿ ਕਛੂ ਬਸ ਮੇਰਾ ॥ ਮਰਤ ਹੂੰ ਬਿਬਸ ਪ੍ਰਭੂ ਧਾਉ ਸਬੇਰਾ ॥
ਧਰਮ ਉਪਦੇਸ਼ ਨਿਤ ਪ੍ਰਤਿ ਸੁਨਤੀ ਹੂੰ ॥ ਮਨ ਕੁਚਾਲ ਸੇ ਭੀ ਡਰਤੀ ਹੂੰ ॥
ਸਦਾ ਸਾਧੂ ਸੇਵਾ ਕਰਤੀ ਹੂੰ ॥ ਸੁਮਿਰਣ ਧਯਾਨ ਮੇਂ ਚਿਤ ਧਰਤੀ ਹੂੰ ॥
ਭਗਤਿ ਮਾਰਗ ਦਾਸੀ ਕੋ ਦਿਖਾਉ ॥ ਮੀਰਾਂ ਕੋ ਪ੍ਰਭੂ ਸਾਚੀ ਦਾਸੀ ਬਨਾਉ ॥

———

ਸਾਊ ਥੇ ਦੁਸਮਣ ਹੋਇ ਲਾਗੇ, ਸਭ ਨੈ ਲਗੂੰ †ਕੜੀ ॥
ਤੁਮਬਿਨ ਸਾਊ ਕੋਈ ਨਹੀਂ ਹੈ, ਡਿਗੀ ਨਾਵ ਮੇਰੀ ਸਮੁੰਦ ਅੜੀ॥
ਦਿਨ ਨਹਿ ਚੈਨ ਰਾਤ ਨਹਿ ਨਿੰਦਰਾ, ਸੁਖੂੰ ਖੜੀ ਖੜੀ ॥
ਬਾਨ ਬਿਰਹ ਕੇ ਲਗੇ ਹਿਯੇ ਮੇਂ, ਭੂਲੂੰ ਨ ਏਕ ਘੜੀ ॥
ਪਥਰ ਕੀ ਤੋ ਅਹਿਲਯਾ ਤਾਰੀ, ਬਨ ਕੇ ਬੀਚ ਪੜੀ ॥
ਕਹਾ ਬੋਝ ਮੀਰਾਂ ਸੇਂ ਕਹਿਯੇ, ਸੌ ਊਪਰ ਏਕ ‡ਧੜੀ ॥
ਗੁਰੂ ਰੈਦਾਸ ਮਿਲੇ ਮੋਹਿ ਪੂਰੇ, ਧੁਰ ਸੇ ਕਲਸ ਭਿੜੀ ॥
ਸਤਿਗੁਰੂ ਸੈਨ ਦਈ ਜਬ ਆ ਕੇ, ਜੋਤ ਮੇਂ ਜੋਤ ਰਲੀ ॥

———

ਭੌ ਸਾਗਰ ਮੇਂ ਬਹੀ ਜਾਤ ਹੂੰ, ਕਾਢੋ ਤੋ ਥਾਰੀ ਮਰਜੀ ॥
ਯੋ ਸੰਸਾਰ ਸਗੋ ਨਹਿ ਕੋਈ, ਸਾਚਾ ਸਗਾ ਰਘੁਬਰ ਜੀ ॥

*ਲਾਲ । †ਕਬਵੀ । ‡ਪਸੇਰੀ ।

ਮਾਤ ਪਿਤਾ ਔਰ ਕੁਟੰਬ ਕਬੀਲੋ, ਸਭ ਮਤਲਬ ਕੇ ਗਰਜੀ॥
ਮੀਰਾਂ ਕੋ ਪ੍ਰਭੂ ਅਰਜੀ ਸੁਨ ਲੋ,ਚਰਨ ਲਗਾਉ ਥਾਰੀ ਮਰਜੀ॥

---

## ਧਰਮਦਾਸ ਜੀ ਦੀ ਪ੍ਰਾਰਥਨਾਂ ਦਾ ਨਮੂਨਾ

ਭਗਤਿ ਦਾਨ ਗੁਰ ਦੀਜੀਏ ਦੇਵਨ ਕੇ ਦੇਵਾ ਹੋ॥
ਜਨਮ ਪਾਯ ਨ ਬੀਸਰੋਂ ਪਦ ਸੇਵਾ ਹੋ॥
ਤੀਰਥ ਬਰਤ ਮੈਂ ਨਾ ਕਰੂੰ ਨਾ ਦੇਵਲ ਪੂਜਾ ਹੋ॥
ਮਨਸਾ ਬਾਚਾ ਕਰਮਨਾ ਮੇਰੇ ਔਰ ਨ ਦੂਜਾ ਹੋ॥
ਆਠ ਸਿਧ ਨਉ ਨਿਧ ਹੈ ਬੈਕੁੰਠ ਕਾ ਬਾਸਾ ਹੋ॥
ਸੋ ਮੈਂ ਨਾ ਕੁਛ ਮਾਂਗਹੂੰ ਮੇਰੇ ਸਮਰਥ ਦਾਤਾ ਹੋ॥
ਸੁਖ ਸੰਪਤਿ ਪਰਿਵਾਰ ਧਨ ਸੁੰਦਰ ਘਰ ਨਾਰੀ ਹੋ॥
ਸੁਪਨੇ ਇਛਿਆ ਨ ਉਠੇ ਗੁਰੂ ਆਨ ਤੁਮਾਰੀ ਹੋ॥
ਧਰਮ ਦਾਸ ਕੀ ਬੇਨਤੀ ਸਮਰਥ ਸੁਣ ਲੀਜੈ ਹੋ॥
ਆਵਾ ਗਉਣ ਨਿਵਾਰ ਕੇ ਅਪਣਾ ਕਰ ਲੀਜੈ ਹੋ॥

## ਸੂਰਦਾਸ ਜੀ

ਅਬ ਕੀ ਰਾਖ ਲੇਹੁ ਭਗਵਾਨ॥
ਹਮ ਅਨਾਥ ਬੈਠੀ ਦ੍ਰਮ ਡਰਿਆ ਪਾਰਧਿ ਸਾਧਿਓ ਬਾਨ॥੧॥
ਤਾ ਕੇ ਡਰ ਨਿਕਸਨ ਚਾਹਤ ਹੌਂ ਊਪਰਿ ਰਹਿਓ ਸਚਾਨ॥
ਦੋਊ ਭਾਂਤ ਦੁਖ ਭਇਓ ਕਿਰਪਾਨਿਧਿ ਕੌਨ ਉਬਾਰੇ ਪ੍ਰਾਨ॥੨॥
ਸੁਮਰਤ ਹੀ ਅਹਿ ਡਸਿਓ ਪਾਰਧੀ ਲਗਿਓ ਤੀਰ ਸਚਾਨ॥
'ਸੂਰਦਾਸ' ਗੁਨ ਕਹਾ ਲਗ ਬਰਨੌ ਜੈ ਜੈ ਕਿਰਪਾ ਨਿਧਾਨ॥੩॥
ਤੁਮ ਮੇਰੀ ਰਾਖੋ ਲਾਜ ਹਰੀ॥
ਤੁਮ ਜਾਨਤ ਸਭ ਅੰਤਰਜਾਮੀ ਕਰਨੀ ਕਛੁ ਨ ਕਰੀ॥੧॥
ਔਗੁਨ ਮੋਸੇ ਬਿਸਰਤ ਨਾਹੀਂ ਪਲ ਛਿਨ ਘਰੀ ਘਰੀ॥
ਸਭ ਪਰਪੰਚ ਕੀ ਪੋਟ ਬਾਂਧ ਕਰ ਅਪਨੇ ਸੀਸ ਧਰੀ॥੨॥
ਦਾਰਾ ਸੁਤ ਧਨ ਮੋਹ ਲੀਏ ਹੌਂ ਸੁਧ ਬੁਧ ਸਭ ਬਿਸਰੀ॥
'ਸੂਰ' ਪਤਿਤ ਕੋ ਵੇਗ ਉਧਾਰੋ ਅਬ ਮੇਰੀ ਨਾਵ ਭਰੀ॥੩॥

ਗੁਰਬਾਣੀ ਵਿਚੋਂ ਅਨੇਕਾਂ ਪ੍ਰਾਰਥਨਾਂ ਦੇ ਨਮੂਨੇ ਵਖਰੇ ਦਿਤੇ ਜਾ ਰਹੇ ਹਨ। ਪਾਠਕ ਜਨ ਉਹਨਾਂ ਤੋਂ ਲਾਭ ਉਠਾਕੇ ਮਾਲਕ ਨਾਲ ਜੁੜਕੇ ਆਪਣਾ ਜੀਵਨ ਸਫਲ ਕਰਨ।

# ਪ੍ਰਾਰਥਨਾ (ਪਹਿਲਾ ਭਾਗ)

## ਪ੍ਰਾਰਥਨਾ (ਬੇਨਤੀ) ਦੇ ਸ਼ਬਦ

### ੧-(੧) ਮਾਲਕ ਦੇ ਮਿਲਾਪ ਤੇ ਦਰਸ਼ਨ ਲਈ ਪ੍ਰਾਰਥਨਾ।

ਕਵਨ ਗੁਨ ਪ੍ਰਾਨਪਤਿ ਮਿਲਉ ਮੇਰੀ ਮਾਈ ॥ ੧ ॥ ਰਹਾਉ ॥
ਰੂਪ ਹੀਨ ਬੁਧਿ ਬਲ ਹੀਨੀ ਮੋਹਿ ਪਰਦੇਸਨਿ ਦੂਰ ਤੇ ਆਈ ॥ ੧ ॥
ਨਾਹਿਨ ਦਰਬੁ ਨ ਜੋਬਨ ਮਾਤੀ ਮੋਹਿ ਅਨਾਥ ਕੀ ਕਰਹੁ ਸਮਾਈ ॥ ੨ ॥
ਖੋਜਤ ਖੋਜਤ ਭਈ ਬੈਰਾਗਨਿ ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ ॥੩॥
ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ ਸਾਧਸੰਗਿ ਮੇਰੀ ਜਲਨਿ ਬੁਝਾਈ॥੪॥
(ਗਉੜੀ ਮ: ੫, ੨੦੪-੨)

ਹਮ ਭੀਖਕ ਭੇਖਾਰੀ ਤੇਰੇ ਤੂ ਨਿਜਪਤਿ ਹੈ ਦਾਤਾ ॥
ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ ਸਦਾ ਰਹਉ ਰੰਗਿ ਰਾਤਾ ॥੧॥
ਹੰਉ ਬਲਿਹਾਰੈ ਜਾਉ ਸਾਚੇ ਤੇਰੇ ਨਾਮ ਵਿਟਹੁ ॥
ਕਰਣ ਕਾਰਣ ਸਭਨਾ ਕਾ ਏਕੋ ਅਵਰੁ ਨ ਦੂਜਾ ਕੋਈ ॥ ੧ ॥ ਰਹਾਉ ॥
ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ ॥
ਹੋਹੁ ਦਇਆਲ ਦਰਸਨੁ ਦੇਹੁ ਅਪੁਨਾ ਐਸੀ ਬਖਸ ਕਰੀਜੈ ॥ ੨ ॥
ਭਨਤਿ ਨਾਨਕ ਭਰਮ ਪਟ ਖੂਲ੍ਹੇ ਗੁਰ ਪਰਸਾਦੀ ਜਾਨਿਆ ॥
ਸਾਚੀ ਲਿਵ ਲਾਗੀ ਹੈ ਭੀਤਰਿ ਸਤਿਗੁਰ ਸਿਉ ਮਨੁ ਮਾਨਿਆ ॥੩॥
(ਧਨਾਸਰੀ ਮ: ੩, ੬੬੬-੧੦)

ਕ੍ਰਿਪਾ ਨਿਧਿ ਬਸਹੁ ਰਿਦੈ ਹਰਿ ਨੀਤ ॥
ਤੈਸੀ ਬੁਧਿ ਕਰਹੁ ਪਰਗਾਸਾ ਲਾਗੈ ਪ੍ਰਭ ਸੰਗਿ ਪ੍ਰੀਤਿ ॥ ਰਹਾਉ ॥
ਦਾਸ ਤੁਮਾਰੇ ਕੀ ਪਾਵਉ ਧੂਰਾ ਮਸਤਕਿ ਲੇ ਲੇ ਲਾਵਉ ॥
ਮਹਾ ਪਤਿਤ ਤੇ ਹੋਤ ਪੁਨੀਤਾ ਹਰਿ ਕੀਰਤਨ ਗੁਨ ਗਾਵਉ ॥੧॥
ਆਗਿਆ ਤੁਮਰੀ ਮੀਠੀ ਲਾਗਉ ਕੀਓ ਤੁਹਾਰੋ ਭਾਵਉ ॥
ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ ॥੨॥
ਸਦਹੀ ਨਿਕਟਿ ਜਾਨਉ ਪ੍ਰਭ ਸੁਆਮੀ ਸਗਲ ਰੇਣ ਹੋਇ ਰਹੀਐ ॥
ਸਾਧੂ ਸੰਗਤਿ ਹੋਇ ਪਰਾਪਤਿ ਤਾ ਪ੍ਰਭੁ ਅਪੁਨਾ ਲਹੀਐ ॥ ੩ ॥
ਸਦਾ ਸਦਾ ਹਮ ਛੋਹਰੇ ਤੁਮਰੇ ਤੂ ਪ੍ਰਭ ਹਮਰੋ ਮੀਰਾ ॥
ਨਾਨਕ ਬਾਰਿਕ ਤੁਮ ਮਾਤ ਪਿਤਾ ਮੁਖਿ ਨਾਮੁ ਤੁਮਾਰੋ ਖੀਰਾ ॥੪॥
(ਟੋਡੀ ਮ: ੫, ੭੧੨-੧੮)

ਪ੍ਰਭੁ ਜੀ ਮਿਲੁ ਮੇਰੇ ਪ੍ਰਾਨ ॥
ਬਿਸਰੁ ਨਹੀ ਨਿਮਖ ਹੀਅਰੇ ਤੇ ਅਪਨੇ ਭਗਤ ਕਉ ਪੂਰਨ ਦਾਨ ॥ ਰਹਾਉ ॥
ਖੋਵਹੁ ਭਰਮੁ ਰਾਖੁ ਮੇਰੇ ਪ੍ਰੀਤਮ ਅੰਤਰਜਾਮੀ ਸੁਘੜ ਸੁਜਾਨ ॥
ਕੋਟਿ ਰਾਜ ਨਾਮ ਧਨੁ ਮੇਰੈ ਅੰਮ੍ਰਿਤ ਦ੍ਰਿਸਟਿ ਧਾਰਹੁ ਪ੍ਰਭ ਮਾਨ ॥੧॥
ਆਠ ਪਹਰ ਰਸਨਾ ਗੁਨ ਗਾਵੈ ਜਸੁ ਪੂਰਿ ਅਘਾਵਹਿ ਸਮਰਥ ਕਾਨ ॥
ਤੇਰੀ ਸਰਣਿ ਜੀਅਨ ਕੇ ਦਾਤੇ ਸਦਾ ਸਦਾ ਨਾਨਕ ਕੁਰਬਾਨ ॥੨॥

(ਟੋਡੀ ਮ: ੫, ੭੧੬–੯)

ਪ੍ਰਭ ਤੇਰੇ ਪਗ ਕੀ ਧੂਰਿ ॥
ਦੀਨ ਦਇਆਲ ਪ੍ਰੀਤਮ ਮਨ ਮੋਹਨ ਕਰਿ ਕਿਰਪਾ ਮੇਰੀ ਲੋਚਾ ਪੂਰਿ ॥ਰਹਾਉ॥
ਦਹਦਿਸ ਰਵਿ ਰਹਿਆ ਜਸੁ ਤੁਮਰਾ ਅੰਤਰਜਾਮੀ ਸਦਾ ਹਜੂਰਿ ॥
ਜੋ ਤੁਮਰਾ ਜਸੁ ਗਾਵਹਿ ਕਰਤੇ ਸੇ ਜਨ ਕਬਹੁ ਨ ਮਰਤੇ ਝੂਰਿ ॥੧॥
ਧੰਧ ਬੰਧ ਬਿਨਸੇ ਮਾਇਆ ਕੇ ਸਾਧੂ ਸੰਗਤਿ ਮਿਟੇ ਬਿਸੂਰ ॥
ਸੁਖ ਸੰਪਤਿ ਭੋਗ ਇਸੁ ਜੀਅ ਕੇ ਬਿਨੁ ਹਰਿ ਨਾਨਕ ਜਾਨੇ ਕੂਰ ॥੨॥

(ਟੋਡੀ ਮ: ੫, ੭੧੬–੧੩)

ਤੁਧੁ ਬਿਨੁ ਦੂਜਾ ਨਾਹੀ ਕੋਇ ॥ ਤੂ ਕਰਤਾਰੁ ਕਰਹਿ ਸੋ ਹੋਇ ॥
ਤੇਰਾ ਜੋਰੁ ਤੇਰੀ ਮਨਿ ਟੇਕ ॥ ਸਦਾ ਸਦਾ ਜਪਿ ਨਾਨਕ ਏਕ ॥੧॥
ਸਭ ਊਪਰਿ ਪਾਰਬ੍ਰਹਮੁ ਦਾਤਾਰੁ ॥ ਤੇਰੀ ਟੇਕ ਤੇਰਾ ਆਧਾਰੁ ॥ ਰਹਾਉ ॥
ਹੈ ਤੂ ਹੈ ਤੂ ਹੋਵਨਹਾਰ ॥ ਅਗਮ ਅਗਾਧਿ ਊਚ ਆਪਾਰ ॥
ਜੋ ਤੁਧੁ ਸੇਵਹਿ ਤਿਨ ਭਉ ਦੁਖੁ ਨਾਹਿ॥ਗੁਰ ਪਰਸਾਦਿ ਨਾਨਕ ਗੁਣ ਗਾਹਿ॥੨॥
ਜੋ ਦੀਸੈ ਸੋ ਤੇਰਾ ਰੂਪੁ ॥ ਗੁਣ ਨਿਧਾਨ ਗੋਵਿੰਦ ਅਨੂਪ ॥
ਸਿਮਰਿ ਸਿਮਰਿ ਸਿਮਰਿ ਜਨ ਸੋਇ ॥ ਨਾਨਕ ਕਰਮਿ ਪਰਾਪਤਿ ਹੋਇ ॥੩॥
ਜਿਨਿ ਜਪਿਆ ਤਿਸ ਕਉ ਬਲਿਹਾਰ ॥ ਤਿਸਕੈ ਸੰਗਿ ਤਰੈ ਸੰਸਾਰ ॥
ਕਹੁ ਨਾਨਕ ਪ੍ਰਭ ਲੋਚਾ ਪੂਰਿ ॥ ਸੰਤ ਜਨਾ ਕੀ ਬਾਛਉ ਧੂਰਿ ॥੪॥

(ਤਿਲੰਗ ਮ: ੫, ੭੨੩–੧੮)

ਤੂ ਠਾਕੁਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ ॥
ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ ॥
ਸਾਰ ਨ ਜਾਣਾ ਤੂ ਵਡ ਦਾਣਾ ਕਰਿ ਮਿਹਰੰਮਤਿ ਸਾਂਈ ॥
ਕਿਰਪਾ ਕੀਜੈ ਸਾ ਮਤਿ ਦੀਜੈ ਆਠ ਪਹਰ ਤੁਧੁ ਧਿਆਈ ॥
ਗਰਬੁ ਨ ਕੀਜੈ ਰੇਣ ਹੋਵੀਜੈ ਤਾ ਗਤਿ ਜੀਅਰੇ ਤੇਰੀ ॥
ਸਭ ਊਪਰਿ ਨਾਨਕ ਕਾ ਠਾਕੁਰੁ ਮੈ ਜੇਹੀ ਘਣ ਚੇਰੀ ਰਾਮ ॥੧॥

ਤੁਮ੍ ਗਉਹਰ ਅਤਿ ਗਹਿਰ ਗੰਭੀਰਾ ਤੁਮ ਪਿਰ ਹਮ ਬਹੁਰੀਆ ਰਾਮ ॥
ਤੁਮ ਵਡੇ ਵਡੇ ਵਡ ਊਚੇ ਹਉ ਇਤਨੀਕ ਲਹੁਰੀਆ ਰਾਮ ॥
ਹਉ ਕਿਛੁ ਨਾਹੀ ਏਕੋ ਤੂ ਹੈ ਆਪੇ ਆਪਿ ਸੁਜਾਨਾ ॥
ਅੰਮ੍ਰਿਤ ਦ੍ਰਿਸਟਿ ਨਿਮਖ ਪ੍ਰਭ ਜੀਵਾ ਸਰਬ ਰੰਗ ਰਸ ਮਾਨਾ ॥
ਚਰਣਹ ਸਰਨੀ ਦਾਸਹ ਦਾਸੀ ਮਨਿ ਮਉਲੈ ਤਨੁ ਹਰੀਆ ॥
ਨਾਨਕ ਠਾਕੁਰੁ ਸਰਬ ਸਮਾਣਾ ਆਪਨ ਭਾਵਨ ਕਰੀਆ ॥੨॥

ਤੁਝੁ ਊਪਰਿ ਮੇਰਾ ਹੈ ਮਾਣਾ ਤੂ ਹੈ ਮੇਰਾ ਤਾਣਾ ਰਾਮ ॥
ਸੁਰਤਿ ਮਤਿ ਚਤੁਰਾਈ ਤੇਰੀ ਤੂ ਜਾਣਾਇਹਿ ਜਾਣਾ ਰਾਮ ॥
ਸੋਈ ਜਾਣੈ ਸੋਈ ਪਛਾਣੈ ਜਾਕਉ ਨਦਰਿ ਸਿਰੰਦੇ ॥
ਮਨਮੁਖਿ ਭੂਲੀ ਬਹੁਤੀ ਰਾਹੀ ਫਾਥੀ ਮਾਇਆ ਫੰਦੇ ॥
ਠਾਕੁਰ ਭਾਣੀ ਸਾ ਗੁਣਵੰਤੀ ਤਿਨਹੀ ਸਭ ਰੰਗ ਮਾਣਾ ॥
ਨਾਨਕ ਕੀ ਧਰ ਤੂ ਹੈ ਠਾਕੁਰ ਤੂ ਨਾਨਕ ਕਾ ਮਾਣਾ ॥੩॥

ਹਉ ਵਾਰੀ ਵੰਞਾ ਘੋਲੀ ਵੰਞਾ ਤੂ ਪਰਬਤੁ ਮੇਰਾ ਓਲ੍ਹਾ ਰਾਮ ॥
ਹਉ ਬਲਿ ਜਾਈ ਲਖ ਲਖ ਲਖ ਬਰੀਆ ਜਿਨਿ ਭ੍ਰਮੁ ਪਰਦਾ ਖੋਲ੍ਹਾ ਰਾਮ॥
ਮਿਟੇ ਅੰਧਾਰੇ ਤਜੇ ਬਿਕਾਰੇ ਠਾਕੁਰ ਸਿਉ ਮਨੁ ਮਾਨਾ ॥
ਪ੍ਰਭ ਜੀ ਭਾਣੀ ਭਈ ਨਿਕਾਣੀ ਸਫਲ ਜਨਮੁ ਪਰਵਾਨਾ ॥
ਭਈ ਅਮੋਲੀ ਭਾਰਾ ਤੋਲੀ ਮੁਕਤਿ ਜੁਗਤਿ ਦਰੁ ਖੋਲ੍ਹਾ ॥
ਕਹੁ ਨਾਨਕ ਹਉ ਨਿਰਭਉ ਹੋਈ ਸੋ ਪ੍ਰਭੁ ਮੇਰਾ ਓਲ੍ਹਾ ॥੪॥੧॥
(ਸੂਹੀ ਮ: ੫, ੭੭੯-੮)

ਕਰਿ ਕਿਰਪਾ ਮੇਰੇ ਪ੍ਰੀਤਮ ਸੁਆਮੀ ਨੇਤ੍ਰ ਦੇਖਹਿ ਦਰਸੁ ਤੇਰਾ ਰਾਮ ॥
ਲਾਖ ਜਿਹਵਾ ਦੇਹੁ ਮੇਰੇ ਪਿਆਰੇ ਮੁਖੁ ਹਰਿ ਆਰਾਧੇ ਮੇਰਾ ਰਾਮ ॥
ਹਰਿ ਆਰਾਧੇ ਜਮ ਪੰਥੁ ਸਾਧੇ ਦੂਖੁ ਨ ਵਿਆਪੈ ਕੋਈ ॥
ਜਲਿ ਥਲਿ ਮਹੀਅਲਿ ਪੂਰਨ ਸੁਆਮੀ ਜਤ ਦੇਖਾ ਤਤ ਸੋਈ ॥
ਭਰਮ ਮੋਹ ਬਿਕਾਰ ਨਾਠੇ ਪ੍ਰਭੁ ਨੇਰਹੂ ਤੇ ਨੇਰਾ ॥
ਨਾਨਕ ਕਉ ਪ੍ਰਭ ਕਿਰਪਾ ਕੀਜੈ ਨੇਤ੍ਰ ਦੇਖਹਿ ਦਰਸੁ ਤੇਰਾ ॥੧॥

ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿਗੁਣ ਸੁਣੀਅਹਿ ਅਬਿਨਾਸੀ ਰਾਮ॥
ਸੁਣਿ ਸੁਣਿ ਇਹੁ ਮਨੁ ਨਿਰਮਲੁ ਹੋਵੈ ਕਟੀਐ ਕਾਲ ਕੀ ਫਾਸੀ ਰਾਮ ॥
ਕਟੀਐ ਜਮਫਾਸੀ ਸਿਮਰਿ ਅਬਿਨਾਸੀ ਸਗਲ ਮੰਗਲ ਸੁਗਿਆਨਾ ॥
ਹਰਿ ਹਰਿ ਜਪੁ ਜਪੀਐ ਦਿਨੁ ਰਾਤੀ ਲਾਗੈ ਸਹਜਿ ਧਿਆਨਾ ॥

ਕਲਮਲ ਦੁਖ ਜਾਰੇ ਪ੍ਰਭੂ ਚਿਤਾਰੇ ਮਨ ਕੀ ਦੁਰਮਤਿ ਨਾਸੀ ॥
ਕਹੁ ਨਾਨਕ ਪ੍ਰਭ ਕਿਰਪਾ ਕੀਜੈ ਹਰਿ ਗੁਣ ਸੁਣੀਅਹਿ ਅਵਿਨਾਸੀ ॥੨॥
ਕਰੋੜਿ ਹਸਤ ਤੇਰੀ ਟਹਲ ਕਮਾਵਹਿ ਚਰਣ ਚਲਹਿ ਪ੍ਰਭ ਮਾਰਗਿ ਰਾਮ ॥
ਭਵ ਸਾਗਰ ਨਾਵ ਹਰਿ ਸੇਵਾ ਜੋ ਚੜੈ ਤਿਸੁ ਤਾਰਗਿ ਰਾਮ ॥
ਭਵਜਲੁ ਤਰਿਆ ਹਰਿ ਹਰਿ ਸਿਮਰਿਆ ਸਗਲ ਮਨੋਰਥ ਪੂਰੇ ॥
ਮਹਾ ਬਿਕਾਰ ਗਏ ਸੁਖ ਉਪਜੇ ਬਾਜੇ ਅਨਹਦ ਤੂਰੇ ॥
ਮਨ ਬਾਂਛਤ ਫਲ ਪਾਏ ਸਗਲੇ ਕੁਦਰਤਿ ਕੀਮ ਅਪਾਰਗਿ ॥
ਕਹੁ ਨਾਨਕ ਪ੍ਰਭ ਕਿਰਪਾ ਕੀਜੈ ਮਨੁ ਸਦਾ ਚਲੈ ਤੇਰੈ ਮਾਰਗਿ ॥੩॥
ਏਹੋ ਵਰੁ ਏਹਾ ਵਡਿਆਈ ਇਹੁ ਧਨੁ ਹੋਇ ਵਡਭਾਗਾ ਰਾਮ ॥
ਏਹੋ ਰੰਗੁ ਏਹੋ ਰਸ ਭੋਗਾ ਹਰਿ ਚਰਣੀ ਮਨੁ ਲਾਗਾ ਰਾਮ ॥
ਮਨੁ ਲਾਗਾ ਚਰਣੇ ਪ੍ਰਭ ਕੀ ਸਰਣੇ ਕਰਣ ਕਾਰਣ ਗੋਪਾਲਾ ॥
ਸਭੁ ਕਿਛੁ ਤੇਰਾ ਤੂ ਪ੍ਰਭੁ ਮੇਰਾ ਮੇਰੇ ਠਾਕੁਰ ਦੀਨ ਦਇਆਲਾ ॥
ਮੋਹਿ ਨਿਰਗੁਣ ਪ੍ਰੀਤਮ ਸੁਖ ਸਾਗਰ ਸੰਤ ਸੰਗਿ ਮਨੁ ਜਾਗਾ ॥
ਕਹੁ ਨਾਨਕ ਪ੍ਰਭਿ ਕਿਰਪਾ ਕੀਨੀ ਚਰਣ ਕਮਲ ਮਨੁ ਲਾਗਾ ॥੪॥੩॥

(ਸੂਹੀ ਮ: ੫, ੭੮੦-੧੫)

**(੨) ਮਾਲਕ ਦੇ ਦਰਸ਼ਨ ਕਰਕੇ ਉਸ ਦੀ ਸਰਬ ਵਿਆਪਕਤਾ ਦਾ ਵਰਨਣ।**

ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥
ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ॥੧॥
ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ ॥ ਤੂੰ ਮੇਰੀ ਓਟ ਤੂੰ ਹੈ ਮੇਰਾ ਮਾਣਾ ॥
ਤੁਝ ਬਿਨੁ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ ਅਖਾੜਾ ਜੀਉ ॥੨॥
ਜੀਅ ਜੰਤ ਸਭਿ ਤੁਧੁ ਉਪਾਏ ॥ ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ ॥
ਸਭ ਕਿਛੁ ਕੀਤਾ ਤੇਰਾ ਹੋਵੈ ਨਾਹੀ ਕਿਛੁ ਅਸਾੜਾ ਜੀਉ ॥੩॥

(ਮਾਝ ਮ: ੫, ੧੦੩-੧੨)

**(੩) ਮਾਲਕ ਦੀ ਉਪਮਾ ਤੇ ਸ਼ੁਕਰਾਨਾ।**

ਤੂ ਠਾਕੁਰੁ ਤੁਮ ਪਹਿ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੀ ਰਾਸਿ ॥
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥
ਕੋਇ ਨ ਜਾਨੈ ਤੁਮਰਾ ਅੰਤੁ ॥ ਊਚੇ ਤੇ ਊਚਾ ਭਗਵੰਤ ॥
ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥ ਤੁਮ ਤੇ ਹੋਇ ਸੁ ਆਗਿਆਕਾਰੀ ॥
ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥ ਨਾਨਕ ਦਾਸ ਸਦਾ ਕੁਰਬਾਨੀ ॥

(ਗਉੜੀ ਮ: ੫, ੨੬੮-੨)

(੪) ਹੇ ਪ੍ਰਭੂ ! ਤੂੰ ਮੇਰੇ ਪ੍ਰਾਣਾਂ ਦਾ ਆਧਾਰ ਤੇ ਮੇਰੀ ਓਟ ਹੈਂ ।

ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ ॥
ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ ॥੧॥ਰਹਾਉ॥
ਊਠਤ ਬੈਠਤ ਸੋਵਤ ਜਾਗਤ ਇਹੁ ਮਨੁ ਤੁਝਹਿ ਚਿਤਾਰੈ ॥
ਸੂਖ ਦੂਖ ਇਸੁ ਮਨ ਕੀ ਬਿਰਥਾ ਤੁਝ ਹੀ ਆਗੈ ਸਾਰੈ ॥ ੧ ॥
ਤੂ ਮੇਰੀ ਓਟ ਬਲ ਬੁਧਿ ਧਨੁ ਤੁਮਹੀ ਤੁਮਹਿ ਮੇਰੈ ਪਰਵਾਰੈ ॥
ਜੋ ਤੁਮ ਕਰਹੁ ਸੋਈ ਭਲ ਹਮਰੈ ਪੇਖਿ ਨਾਨਕ ਸੁਖ ਚਰਨਾਰੈ ॥ ੨ ॥

(ਬਿਲਾਵਲੁ ਮ: ੫, ੮੨੦–੯)

(੫) ਜੀਅ ਪਿੰਡ ਸਭ ਕੁਛ ਤੇਰਾ ਹੈ ।

ਕਿਆ ਗੁਣ ਤੇਰੇ ਸਾਰਿ ਸਮ੍ਹਾਲੀ ਮੋਹਿ ਨਿਰਗੁਨ ਕੇ ਦਾਤਾਰੇ ॥
ਬੈਖਰੀਦੁ ਕਿਆ ਕਰੇ ਚਤੁਰਾਈ ਇਹੁ ਜੀਉ ਪਿੰਡੁ ਸਭੁ ਥਾਰੇ ॥੧॥
ਲਾਲ ਰੰਗੀਲੇ ਪ੍ਰੀਤਮ ਮਨ ਮੋਹਨ ਤੇਰੇ ਦਰਸਨ ਕਉ ਹਮ ਬਾਰੇ॥੧॥ਰਹਾਉ॥
ਪ੍ਰਭੁ ਦਾਤਾ ਮੋਹਿ ਦੀਨੁ ਭੇਖਾਰੀ ਤੁਮ੍ ਸਦਾ ਸਦਾ ਉਪਕਾਰੇ ॥
ਸੋ ਕਿਛੁ ਨਾਹੀ ਜਿ ਮੈ ਤੇ ਹੋਵੈ ਮੇਰੇ ਠਾਕੁਰ ਅਗਮ ਅਪਾਰੇ ॥੨॥
ਕਿਆ ਸੇਵ ਕਮਾਵਉ ਕਿਆ ਕਹਿ ਰੀਝਾਵਉ ਬਿਧਿ ਕਿਤੁ ਪਾਵਉ ਦਰਸਾਰੇ॥
ਮਿਤਿ ਨਹੀ ਪਾਈਐ ਅੰਤੁ ਨ ਲਹੀਐ ਮਨੁ ਤਰਸੈ ਚਰਨਾਰੇ ॥੩॥
ਪਾਵਉ ਦਾਨੁ ਢੀਠੁ ਹੋਇ ਮਾਗਉ ਮੁਖਿ ਲਾਗੈ ਸੰਤ ਰੇਨਾਰੇ ॥
ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਪ੍ਰਭਿ ਹਾਥ ਦੇਇ ਨਿਸਤਾਰੇ ॥੪॥

(ਸੂਹੀ ਮ: ੫, ੭੩੮–੨)

ਤੂੰ ਜੀਵਨੁ ਤੂੰ ਪ੍ਰਾਨ ਅਧਾਰਾ ॥ ਤੁਝ ਹੀ ਪੇਖਿ ਪੇਖਿ ਮਨੁ ਸਾਧਾਰਾ ॥ ੧ ॥
ਤੂੰ ਸਾਜਨੁ ਤੂੰ ਪ੍ਰੀਤਮੁ ਮੇਰਾ॥ਚਿਤਹਿ ਨ ਬਿਸਰਹਿ ਕਾਹੂ ਬੇਰਾ ॥੧॥ਰਹਾਉ॥
ਬੈ ਖਰੀਦੁ ਹਉ ਦਾਸਰੋ ਤੇਰਾ ॥ ਤੂੰ ਭਾਰੋ ਠਾਕੁਰੁ ਗੁਣੀ ਗਹੇਰਾ ॥੨॥
ਕੋਟਿ ਦਾਸ ਜਾਕੈ ਦਰਬਾਰੇ ॥ ਨਿਮਖ ਨਿਮਖ ਵਸੈ ਤਿਨ੍ ਨਾਲੇ ॥੩॥
ਹਉ ਕਿਛੁ ਨਾਹੀ ਸਭੁ ਕਿਛੁ ਤੇਰਾ॥ਓਤਿ ਪੋਤਿ ਨਾਨਕ ਸੰਗਿ ਬਸੇਰਾ॥੪॥

(ਸੂਹੀ ਮ: ੫, ੭੩੯–੮)

(੬) ਤੇਰੇ ਬਿਨਾਂ ਸਾਡਾ ਕੋਈ ਨਹੀਂ ਤੇ ਗੁਰੂ ਦੁਆਰਾ ਤੇਰਾ ਗਿਆਨ ਹੁੰਦਾ ਹੈ ।

ਤੁਝ ਬਿਨੁ ਕਵਨੁ ਹਮਾਰਾ ॥ ਮੇਰੇ ਪ੍ਰੀਤਮ ਪ੍ਰਾਨ ਅਧਾਰਾ ॥ ੧ ॥ ਰਹਾਉ ॥
ਅੰਤਰ ਕੀ ਬਿਧਿ ਤੁਮਹੀ ਜਾਨੀ ਤੁਮ ਹੀ ਸਜਨ ਸੁਹੇਲੇ ॥
ਸਰਬ ਸੁਖਾ ਮੈ ਤੁਝਤੇ ਪਾਏ ਮੇਰੇ ਠਾਕੁਰ ਅਗਹ ਅਤੋਲੇ ॥ ੧ ॥
ਬਰਨਿ ਨ ਸਾਕਉ ਤੁਮਰੇ ਰੰਗਾ ਗੁਣ ਨਿਧਾਨ ਸੁਖ ਦਾਤੇ ॥
ਅਗਮ ਅਗੋਚਰ ਪ੍ਰਭ ਅਬਿਨਾਸੀ ਪੂਰੇ ਗੁਰ ਤੇ ਜਾਤੇ ॥ ੨ ॥

ਭ੍ਰਮੁ ਭਉ ਕਾਟਿ ਕੀਏ ਨਿਹਕੇਵਲ ਜਬ ਤੇ ਹਉਮੈ ਮਾਰੀ॥
ਜਨਮ ਮਰਣ ਕੋ ਚੂਕੋ ਸਹਸਾ ਸਾਧ ਸੰਗਤਿ ਦਰਸਾਰੀ ॥੩॥
ਚਰਣ ਪਖਾਰਿ ਕਰਉ ਗੁਰ ਸੇਵਾ ਬਾਰਿ ਜਾਉ ਲਖ ਬਰੀਆ ॥
ਜਿਹਪ੍ਰਸਾਦਿ ਇਹੁ ਭਉਜਲੁ ਤਰਿਆ ਜਨ ਨਾਨਕ ਪ੍ਰਿਅ ਸੰਗਿਮਿਰੀਆ॥੪॥
(ਗਉੜੀ ਮ: ੫, ੨੦੬-੧੯)

ਐਥੈ ਓਥੈ ਤੂੰ ਹੈ ਰਖਵਾਲਾ ॥ ਮਾਤ ਗਰਭ ਮਹਿ ਤੁਮਹੀ ਪਾਲਾ ॥
ਮਾਇਆ ਅਗਨਿ ਨ ਪੋਹੈ ਤਿਨ ਕਉ ਰੰਗਿ ਰਤੇ ਗੁਣ ਗਾਵਣਿਆ ॥੫॥
ਕਿਆ ਗੁਣ ਤੇਰੇ ਆਖਿ ਸਮਾਲੀ॥ ਮਨ ਤਨ ਅੰਤਰਿ ਤੁਧੁ ਨਦਰਿ ਨਿਹਾਲੀ॥
ਤੂੰ ਮੇਰਾ ਮੀਤੁ ਸਾਜਨੁ ਮੇਰਾ ਸੁਆਮੀ ਤੁਧੁ ਬਿਨੁ ਅਵਰੁ ਨ ਜਾਨਣਿਆ ॥੬॥
ਜਿਸ ਕਉ ਤੂੰ ਪ੍ਰਭ ਭਇਆ ਸਹਾਈ ॥ ਤਿਸੁ ਤਤੀ ਵਾਉ ਨ ਲਗੈ ਕਾਈ ॥
ਤੂੰ ਸਾਹਿਬੁ ਸਰਣਿ ਸੁਖਦਾਤਾ ਸਤਸੰਗਤਿ ਜਪਿ ਪ੍ਰਗਟਾਵਣਿਆ ॥੭॥
ਤੂੰ ਊਚ ਅਥਾਹੁ ਅਪਾਰੁ ਅਮੋਲਾ ॥ ਤੂੰ ਸਾਚਾ ਸਾਹਿਬੁ ਦਾਸੁ ਤੇਰਾ ਗੋਲਾ ॥
ਤੂੰ ਮੀਰਾ ਸਾਚੀ ਠਕੁਰਾਈ ਨਾਨਕ ਬਲਿ ਬਲਿ ਜਾਵਣਿਆ ॥੮॥
(ਮਾਝ ਮ: ੫, ੧੩੨-੨)

ਤੂੰ ਮੇਰਾ ਸਖਾ ਤੂੰ ਹੀ ਮੇਰਾ ਮੀਤੁ ॥ ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ ॥
ਤੂੰ ਮੇਰੀ ਪਤਿ ਤੂ ਹੈ ਮੇਰਾ ਗਹਣਾ ॥ ਤੁਝ ਬਿਨੁ ਨਿਮਖੁ ਨ ਜਾਈ ਰਹਣਾ ॥
ਤੂੰ ਮੇਰੇ ਲਾਲਨ ਤੂੰ ਮੇਰੇ ਪ੍ਰਾਨ ॥ ਤੂੰ ਮੇਰੇ ਸਾਹਿਬ ਤੂੰ ਮੇਰੇ ਖਾਨ ॥੧॥ਰਹਾਉ॥
ਜਿਉ ਤੁਮ ਰਾਖਹੁ ਤਿਵਹੀ ਰਹਨਾ ॥ ਜੋ ਤੁਮ ਕਹਹੁ ਸੋਈ ਮੋਹਿ ਕਰਨਾ ॥
ਜਹ ਪੇਖਉ ਤਹਾ ਤੁਮ ਬਸਨਾ ॥ ਨਿਰਭਉ ਨਾਮੁ ਜਪਉ ਤੇਰਾ ਰਸਨਾ ॥੨॥
ਤੂੰ ਮੇਰੀ ਨਵਨਿਧਿ ਤੂੰ ਭੰਡਾਰੁ ॥ ਰੰਗ ਰਸਾ ਤੂੰ ਮਨਹਿ ਅਧਾਰੁ ॥
ਤੂੰ ਮੇਰੀ ਸੋਭਾ ਤੁਮ ਸੰਗਿ ਰਚੀਆ॥ਤੂੰ ਮੇਰੀ ਓਟ ਤੂੰ ਹੈ ਮੇਰਾ ਤਕੀਆ ॥੩॥
ਮਨ ਤਨ ਅੰਤਰਿ ਤੁਹੀ ਧਿਆਇਆ ॥ ਮਰਮੁ ਤੁਮਾਰਾ ਗੁਰ ਤੇ ਪਾਇਆ ॥
ਸਤਿਗੁਰੁ ਤੇ ਦ੍ਰਿੜਿਆ ਇਕੁ ਏਕੈ॥ਨਾਨਕ ਦਾਸ ਹਰਿ ਹਰਿ ਹਰਿ ਟੇਕੈ ॥੪॥
(ਗਉੜੀ ਮ: ੫, ੧੮੧-੧੫)

ਤੂੰ ਸਮਰਥੁ ਤੂੰ ਹੈ ਮੇਰਾ ਸੁਆਮੀ ॥ ਸਭੁ ਕਿਛੁ ਤੁਮਤੇ ਤੂੰ ਅੰਤਰਜਾਮੀ ॥੧॥
ਪਾਰਬ੍ਰਹਮ ਪੂਰਨ ਜਨ ਓਟ ॥ ਤੇਰੀ ਸਰਣਿ ਉਧਰਹਿ ਜਨ ਕੋਟਿ ॥
ਜੇਤੇ ਜੀਅ ਤੇਤੇ ਸਭਿ ਤੇਰੇ ॥ ਤੁਮਰੀ ਕ੍ਰਿਪਾ ਤੇ ਸੂਖ ਘਨੇਰੇ ॥੨॥
ਜੋ ਕਿਛੁ ਵਰਤੈ ਸਭ ਤੇਰਾ ਭਾਣਾ ॥ ਹੁਕਮੁ ਬੂਝੈ ਸੋ ਸਚਿ ਸਮਾਣਾ ॥੩॥
ਕਰਿ ਕਿਰਪਾ ਦੀਜੈ ਪ੍ਰਭ ਦਾਨੁ ॥ ਨਾਨਕ ਸਿਮਰੈ ਨਾਮੁ ਨਿਧਾਨੁ ॥੪॥
(ਗਉੜੀ ਮ: ੫, ੧੯੩-੧)

(੭) ਆਪਣੀ ਅਧੋਗਤੀ ਤੇ ਅਸਮਰਥਾ ਦੱਸਕੇ ਮਾਲਕ ਅਗੇ ਪ੍ਰਾਰਥਨਾ ਕਿ ਤੂੰ ਸਾਡਾ ਉੱਧਾਰ ਕਰ।

ਅਪਨੇ ਸੇਵਕ ਕਉ ਕਬਹੁ ਨ ਬਿਸਾਰਹੁ ॥
ਉਰਿ ਲਾਗਹੁ ਸੁਆਮੀ ਪ੍ਰਭ ਮੇਰੇ ਪੂਰਬ ਪ੍ਰੀਤਿ ਗੋਬਿੰਦ ਬੀਚਾਰਹੁ ॥੧॥ਰਹਾਉ॥
ਪਤਿਤ ਪਾਵਨ ਪ੍ਰਭ ਬਿਰਦੁ ਤੁਮ੍ਾਰੋ ਹਮਰੇ ਦੋਖ ਰਿਦੈ ਮਤ ਧਾਰਹੁ ॥
ਜੀਵਨ ਪ੍ਰਾਨ ਹਰਿ ਧਨੁ ਸੁਖੁ ਤੁਮ ਹੀ ਹਉਮੈ ਪਟਲੁ ਕ੍ਰਿਪਾ ਕਰਿ ਜਾਰਹੁ ॥੧॥
ਜਲ ਬਿਹੂਨ ਮੀਨ ਕਤ ਜੀਵਨ ਦੂਧ ਬਿਨਾ ਰਹਨੁ ਕਤ ਬਾਰੋ ॥
ਜਨ ਨਾਨਕ ਪਿਆਸ ਚਰਨ ਕਮਲਨ੍ ਕੀ ਪੇਖਿ ਦਰਸੁ ਸੁਆਮੀ ਸੁਖ ਸਾਰੋ ॥
(ਬਿਲਾਵਲੁ ਮ: ੫, ੮੨੯-੧)

ਸੁਖ ਨਿਧਾਨ ਪ੍ਰੀਤਮ ਪ੍ਰਭ ਮੇਰੇ ॥ ਅਗਨਤ ਗੁਣ ਠਾਕੁਰ ਪ੍ਰਭ ਤੇਰੇ ॥
ਮੋਹਿ ਅਨਾਥ ਤੁਮਰੀ ਸਰਣਾਈ ॥ ਕਰਿ ਕਿਰਪਾ ਹਰਿ ਚਰਨ ਧਿਆਈ ॥੧॥
ਦਇਆ ਕਰਹੁ ਬਸਹੁ ਮਨਿ ਆਇ॥ਮੋਹਿ ਨਿਰਗੁਨ ਲੀਜੈ ਲੜਿ ਲਾਇ॥ਰਹਾਉ॥
ਪ੍ਰਭੁ ਚਿਤਿ ਆਵੈ ਤਾ ਕੈਸੀ ਭੀੜ ॥ ਹਰਿ ਸੇਵਕ ਨਾਹੀ ਜਮ ਪੀੜ ॥
ਸਰਬ ਦੂਖ ਹਰਿ ਸਿਮਰਤ ਨਸੇ ॥ ਜਾਕੈ ਸੰਗਿ ਸਦਾ ਪ੍ਰਭੁ ਬਸੈ ॥੨॥
ਪ੍ਰਭ ਕਾ ਨਾਮੁ ਮਨਿ ਤਨਿ ਆਧਾਰੁ ॥ ਬਿਸਰਤ ਨਾਮੁ ਹੋਵਤ ਤਨੁ ਛਾਰੁ ॥
ਪ੍ਰਭ ਚਿਤਿ ਆਏ ਪੂਰਨ ਸਭ ਕਾਜ ॥ ਹਰਿ ਬਿਸਰਤ ਸਭ ਕਾ ਮੁਹਤਾਜ ॥੩॥
ਚਰਨ ਕਮਲ ਸੰਗਿ ਲਾਗੀ ਪ੍ਰੀਤਿ ॥ ਬਿਸਰਿ ਗਈ ਸਭ ਦੁਰਮਤਿ ਰੀਤਿ ॥
ਮਨ ਤਨ ਅੰਤਰਿ ਹਰਿ ਹਰਿ ਮੰਤ॥ਨਾਨਕ ਭਗਤਨ ਕੈ ਘਰਿ ਸਦਾ ਅਨੰਦ॥੪॥
(ਬਿਲਾਵਲੁ ਮ: ੫, ੮੦੨-੧)

ਭੁਜਬਲ ਬੀਰ ਬ੍ਰਹਮ ਸੁਖਸਾਗਰ ਗਰਤਪਰਤ ਗਹਿਲੇਹੁ ਅੰਗੁਰੀਆ॥੧॥ਰਹਾਉ॥
ਸ੍ਰਵਨਿ ਨ ਸੁਰਤਿ ਨੈਨ ਸੁੰਦਰ ਨਹੀ ਆਰਤ ਦੁਆਰਿ ਰਟਤ ਪਿੰਗੁਰੀਆ ॥੧॥
ਦੀਨਾ ਨਾਥ ਅਨਾਥ ਕਰੁਣਾਮੈ ਸਾਜਨ ਮੀਤ ਪਿਤਾ ਮਹਤਰੀਆ ॥
ਚਰਨ ਕਵਲ ਹਿਰਦੈ ਗਹਿ ਨਾਨਕ ਭੈ ਸਾਗਰ ਸੰਤ ਪਾਰਿ ਉਤਰੀਆ ॥੨॥
(ਗਉੜੀ ਮ: ੫, ੨੦੩-੨)

ਧਨਿ ਉਹ ਪ੍ਰੀਤਿ ਚਰਨ ਸੰਗਿ ਲਾਗੀ ॥
ਕੋਟਿ ਜਾਪ ਤਾਪ ਸੁਖ ਪਾਏ ਆਇ ਮਿਲੇ ਪੂਰਨ ਬਡਭਾਗੀ ॥੧॥ਰਹਾਉ॥
ਮੋਹਿ ਅਨਾਥੁ ਦਾਸੁ ਜਨੁ ਤੇਰਾ ਅਵਰ ਓਟ ਸਗਲੀ ਮੋਹਿ ਤਿਆਗੀ ॥
ਭੋਰ ਭਰਮ ਕਾਟੇ ਪ੍ਰਭ ਸਿਮਰਤ ਗਿਆਨ ਅੰਜਨ ਮਿਲਿ ਸੋਵਤ ਜਾਗੀ ॥੧॥
ਤੂ ਅਥਾਹੁ ਅਤਿ ਬਡੋ ਸੁਆਮੀ ਕ੍ਰਿਪਾ ਸਿੰਧੁ ਪੂਰਨ ਰਤਨਾਗੀ ॥
ਨਾਨਕੁ ਜਾਚਕੁ ਹਰਿ ਹਰਿ ਨਾਮੁ ਮਾਂਗੈ ਮਸਤਕੁ ਆਨਿ ਧਰਿਓ ਪ੍ਰਭ ਪਾਗੀ॥੨॥
(ਕਾਨੜਾ ਮ: ੫, ੧੩੦੧-੧੧)

ਰਾਖਹੁ ਅਪਨੀ ਸਰਣਿ ਪ੍ਰਭ ਮੋਹਿ ਕਿਰਪਾ ਧਾਰੇ ॥
ਸੇਵਾ ਕਛੂ ਨ ਜਾਨਊ ਨੀਚੁ ਮੂਰਖਾਰੇ ॥੧॥
ਮਾਨੁ ਕਰਉ ਤੁਧੁ ਊਪਰੇ ਮੇਰੇ ਪ੍ਰੀਤਮ ਪਿਆਰੇ ॥
ਹਮ ਅਪਰਾਧੀ ਸਦ ਭੂਲਤੇ ਤੁਮ੍ ਬਖਸਨਹਾਰੇ ॥੧॥ਰਹਾਉ॥
ਹਮ ਅਵਗਨ ਕਰਹ ਅਸੰਖ ਨੀਤਿ ਤੁਮ੍ ਨਿਰਗੁਨ ਦਾਤਾਰੇ ॥
ਦਾਸੀ ਸੰਗਤਿ ਪ੍ਰਭੂ ਤਿਆਗਿ ਏ ਕਰਮ ਹਮਾਰੇ ॥੨॥
ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ ਅਕਿਰਤਘਨਾਰੇ ॥
ਲਾਗਿ ਪਰੇ ਤੇਰੇ ਦਾਨ ਸਿਉ ਨਹ ਚਿਤਿ ਖਸਮਾਰੇ ॥੩॥
ਤੁਝ ਤੇ ਬਾਹਰਿ ਕਿਛੁ ਨਹੀ ਭਵ ਕਾਟਨਹਾਰੇ ॥
ਕਹੁ ਨਾਨਕ ਸਰਣਿ ਦਇਆਲ ਗੁਰ ਲੇਹੁ ਮੁਗਧ ਉਧਾਰੇ ॥੪॥

(ਬਿਲਾਵਲੁ ਮ: ੫, ੮੦੯–੨)

ਹਰਿ ਜੂ ਰਾਖਿ ਲੇਹੁ ਪਤਿ ਮੇਰੀ ॥
ਜਮ ਕੋ ਤ੍ਰਾਸ ਭਇਓ ਉਰ ਅੰਤਰਿ ਸਰਨ ਗਹੀ ਕਿਰਪਾ ਨਿਧਿ ਤੇਰੀ ॥
ਮਹਾ ਪਤਿਤ ਮੁਗਧ ਲੋਭੀ ਫੁਨਿ ਕਰਤ ਪਾਪ ਅਬ ਹਾਰਾ ॥
ਭੈ ਮਰਬੇ ਕੋ ਬਿਸਰਤ ਨਾਹਨਿ ਤਿਹ ਚਿੰਤਾ ਤਨੁ ਜਾਰਾ ॥੧॥
ਕੀਏ ਉਪਾਵ ਮੁਕਤਿ ਕੇ ਕਾਰਨਿ ਦਹਦਿਸਿ ਕਉ ਉਠਿ ਧਾਇਆ ॥
ਘਟ ਹੀ ਭੀਤਰਿ ਬਸੈ ਨਿਰੰਜਨੁ ਤਾਕੋ ਮਰਮੁ ਨ ਪਾਇਆ ॥੨॥
ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ ਕਉਨੁ ਕਰਮੁ ਅਬ ਕੀਜੈ ॥
ਨਾਨਕ ਹਾਰਿ ਪਰਿਓ ਸਰਨਾਗਤਿ ਅਭੈ ਦਾਨੁ ਪ੍ਰਭ ਦੀਜੈ ॥੩॥

(ਜੈਤਸਰੀ ਮ: ੯, ੭੦੩–੨)

ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥੫॥
ਜੀਅੜਾ ਅਗਨਿ ਬਰਾਬਰ ਤਪੈ ਭੀਤਰਿ ਵਗੈ ਕਾਤੀ ॥
ਪ੍ਰਣਵਤਿ ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ ॥੬॥

(ਗਉੜੀ ਮ: ੧, ੧੫੬–੧੪)

ਕੁਚਿਲ ਕਠੋਰ ਕਪਟ ਕਾਮੀ ॥ ਜਿਉ ਜਾਨਹਿ ਤਿਉ ਤਾਰਿ ਸੁਆਮੀ ॥
ਤੂ ਸਮਰਥੁ ਸਰਨਿ ਜੋਗੁ ਤੂੰ ਰਾਖਹਿ ਅਪਨੀ ਕਲ ਧਾਰਿ ॥੧॥
ਜਾਪ ਤਾਪ ਨੇਮ ਸੁਚਿ ਸੰਜਮ ਨਾਹੀ ਇਨ ਬਿਧੇ ਛੁਟਕਾਰ ॥
ਗਰਤ ਘੋਰ ਅੰਧ ਤੇ ਕਾਢਹੁ ਪ੍ਰਭ ਨਾਨਕ ਨਦਰਿ ਨਿਹਾਰਿ ॥੨॥

(ਕਾਨੜਾ ਮ: ੫, ੧੩੦੧–੧੪)

ਸੁਨਹੁ ਬੇਨੰਤੀਆ ਸੁਆਮੀ ਮੇਰੇ ਰਾਮ॥ਕੋਟਿ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ॥

ਦੁਖ ਹਰਨ ਕਿਰਪਾ ਕਰਨ ਮੋਹਨ ਕਲਿ ਕਲੇਸਹ ਭੰਜਨਾ॥
ਸਰਨਿ ਤੇਰੀ ਰਖਿ ਲੇਹੁ ਮੇਰੀ ਸਰਬ ਮੈ ਨਿਰੰਜਨਾ॥

ਸੁਨਤ ਪੇਖਤ ਸੰਗਿ ਸਭ ਕੈ ਪ੍ਰਭ ਨੇਰਹੂ ਤੇ ਨੇਰੇ॥
ਅਰਦਾਸਿ ਨਾਨਕ ਸੁਨਿ ਸੁਆਮੀ ਰਖਿ ਲੇਹੁ ਘਰ ਕੇ ਚੇਰੇ॥੧॥

ਤੂ ਸਮਰਥੁ ਸਦਾ ਹਮ ਦੀਨ ਭੇਖਾਰੀ ਰਾਮ॥
ਮਾਇਆ ਮੋਹਿ ਮਗਨੁ ਕਢਿ ਲੇਹੁ ਮੁਰਾਰੀ ਰਾਮ॥

ਲੋਭਿ ਮੋਹਿ ਬਿਕਾਰਿ ਬਾਧਿਓ ਅਨਿਕ ਦੋਖ ਕਮਾਵਨੇ॥
ਅਲਿਪਤ ਬੰਧਨ ਰਹਤ ਕਰਤਾ ਕੀਆ ਅਪਨਾ ਪਾਵਨੇ॥

ਕਰਿ ਅਨੁਗ੍ਰਹੁ ਪਤਿਤ ਪਾਵਨ ਬਹੁ ਜੋਨਿ ਭ੍ਰਮਤੇ ਹਾਰੀ॥
ਬਿਨਵੰਤਿ ਨਾਨਕ ਦਾਸੁ ਹਰਿ ਕਾ ਪ੍ਰਭ ਜੀਅ ਪ੍ਰਾਨ ਅਧਾਰੀ॥੨॥

ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ॥
ਪਾਲਹਿ ਅਕਿਰਤਘਨਾ ਪੂਰਨ ਦ੍ਰਿਸਟਿ ਤੇਰੀ ਰਾਮ॥

ਅਗਾਧਿ ਬੋਧਿ ਅਪਾਰ ਕਰਤੇ ਮੋਹਿ ਨੀਚੁ ਕਛੂ ਨ ਜਾਨਾ॥
ਰਤਨੁ ਤਿਆਗਿ ਸੰਗ੍ਰਹਨ ਕਉਡੀ ਪਸੂ ਨੀਚ ਇਆਨਾ॥

ਤਿਆਗਿ ਚਲਤੀ ਮਹਾ ਚੰਚਲਿ ਦੋਖ ਕਰਿ ਕਰਿ ਜੋਰੀ॥
ਨਾਨਕ ਸਰਣਿ ਸਮਰਥ ਸੁਆਮੀ ਪੈਜ ਰਾਖਹੁ ਮੋਰੀ॥੩॥

(ਬਿਹਾਗੜਾ ਮ: ੫, ੫੪੭-੫)

ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ॥
ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ॥ ੧॥

ਮਾਧੋ ਹਮ ਐਸੇ ਤੂ ਐਸਾ॥
ਹਮ ਪਾਪੀ ਤੁਮ ਪਾਪ ਖੰਡਨ ਨੀਕੋ ਠਾਕੁਰ ਦੇਸਾ॥ ਰਹਾਉ॥
ਤੁਮ ਸਭ ਸਾਜੇ ਸਾਜਿ ਨਿਵਾਜੇ ਜੀਉ ਪਿੰਡੁ ਦੇ ਪ੍ਰਾਨਾ॥
ਨਿਰਗੁਨੀਆਰੇ ਗੁਨੁ ਨਹੀ ਕੋਈ ਤੁਮ ਦਾਨੁ ਦੇਹੁ ਮਿਹਰਵਾਨਾ॥੨॥
ਤੁਮ ਕਰਹੁ ਭਲਾ ਹਮ ਭਲੋ ਨ ਜਾਨਹ ਤੁਮ ਸਦਾ ਸਦਾ ਦਇਆਲਾ॥
ਤੁਮ ਸੁਖਦਾਈ ਪੁਰਖ ਬਿਧਾਤੇ ਤੁਮ ਰਾਖਹੁ ਅਪੁਨੇ ਬਾਲਾ॥੩॥
ਤੁਮ ਨਿਧਾਨ ਅਟਲ ਸੁਲਿਤਾਨ ਜੀਅ ਜੰਤ ਸਭਿ ਜਾਚੈ॥
ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ॥੪॥

(ਸੋਰਠਿ ਮ: ੫, ੬੧੩-੧੧)

ਮੇਲਿ ਲੈਹੁ ਦਇਆਲ ਢਹਿ ਪਏ ਦੁਆਰਿਆ ॥
ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ ॥
ਭਗਤਿ ਵਛਲੁ ਤੇਰਾ ਬਿਰਦੁ ਹਰਿ ਪਤਿਤ ਉਧਾਰਿਆ ॥
ਤੁਝ ਬਿਨੁ ਨਾਹੀ ਕੋਇ ਬਿਨਉ ਮੋਹਿ ਸਾਰਿਆ ॥
ਕਰੁ ਗਹਿ ਲੇਹੁ ਦਇਆਲ ਸਾਗਰ ਸੰਸਾਰਿਆ ॥
(ਵਾਰ ਜੈਤਸਰੀ ਮ: ੫, ੭੦੯-੧੧)

## (੮) ਅਸੀਂ ਭੁੱਲਣਹਾਰ ਹਾਂ, ਤੂੰ ਬਖ਼ਸ਼ਣਹਾਰ ਹੈਂ ।

ਰਾਖਹੁ ਅਪਨੀ ਸਰਣਿ ਪ੍ਰਭ ਮੋਹਿ ਕਿਰਪਾ ਧਾਰੇ ॥
ਸੇਵਾ ਕਛੂ ਨ ਜਾਨਊ ਨੀਚੁ ਮੂਰਖਾਰੇ ॥੧॥
ਮਾਨੁ ਕਰਉ ਤੁਧੁ ਊਪਰੇ ਮੇਰੇ ਪ੍ਰੀਤਮ ਪਿਆਰੇ ॥
ਹਮ ਅਪਰਾਧੀ ਸਦ ਭੂਲਤੇ ਤੁਮ੍ ਬਖਸਨਹਾਰੇ ॥੧॥ਰਹਾਉ॥
ਹਮ ਅਵਗਨ ਕਰਹ ਅਸੰਖ ਨੀਤਿ ਤੁਮ੍ ਨਿਰਗੁਨ ਦਾਤਾਰੇ ॥
ਦਾਸੀ ਸੰਗਤਿ ਪ੍ਰਭੂ ਤਿਆਗਿ ਏ ਕਰਮ ਹਮਾਰੇ ॥੨॥
ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ ਅਕਿਰਤਘਨਾਰੇ ॥
ਲਾਗਿ ਪਰੇ ਤੇਰੇ ਦਾਨ ਸਿਉ ਨਹ ਚਿਤਿ ਖਸਮਾਰੇ ॥੩॥
ਤੁਝ ਤੇ ਬਾਹਰਿ ਕਿਛੁ ਨਹੀ ਭਵ ਕਾਟਨਹਾਰੇ ॥
ਕਹੁ ਨਾਨਕ ਸਰਣਿ ਦਇਆਲ ਗੁਰ ਲੇਹੁ ਮੁਗਧ ਉਧਾਰੇ ॥੪॥
(ਬਿਲਾਵਲੁ ਮ: ੫, ੮੦੯-੨)

ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ ॥
ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇਪਰਵਾਹੇ ॥
ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ ॥
ਨਹ ਨੀਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ ॥
ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ ॥
ਨਾਨਕ ਸਾ ਧਨ ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਏ ॥੧॥
ਪਿਰਿ ਛੋਡਿਅੜੀ ਜੀਉ ਕਵਣੁ ਮਿਲਾਵੈ ॥
ਰਸਿ ਪ੍ਰੇਮਿ ਮਿਲੀ ਜੀਉ ਸਬਦਿ ਸੁਹਾਵੈ ॥
ਸਬਦੇ ਸੁਹਾਵੈ ਤਾ ਪਤਿ ਪਾਵੈ ਦੀਪਕ ਦੇਹ ਉਜਾਰੈ ॥
ਸੁਣਿ ਸਖੀ ਸਹੇਲੀ ਸਾਚਿ ਸੁਹੇਲੀ ਸਾਚੇ ਕੇ ਗੁਣ ਸਾਰੈ ॥
ਸਤਿਗੁਰਿ ਮੇਲੀ ਤਾ ਪਿਰਿ ਰਾਵੀ ਬਿਗਸੀ ਅੰਮ੍ਰਿਤ ਬਾਣੀ ॥
ਨਾਨਕ ਸਾ ਧਨ ਤਾ ਪਿਰੁ ਰਾਵੇ ਜਾ ਤਿਸ ਕੈ ਮਨਿ ਭਾਣੀ ॥੨॥

ਮਾਇਆ ਮੋਹਣੀ ਨੀਘਰੀਆ ਜੀਉ ਕੂੜਿ ਮੁਠੀ ਕੂੜਿਆਰੇ ॥
ਕਿਉ ਖੂਲੈ ਗਲ ਜੇਵੜੀਆ ਜੀਉ ਬਿਨੁ ਗੁਰ ਅਤਿ ਪਿਆਰੇ ॥
ਹਰਿ ਪ੍ਰੀਤਿ ਪਿਆਰੇ ਸਬਦਿ ਵੀਚਾਰੇ ਤਿਸਹੀ ਕਾ ਸੋ ਹੋਵੈ ॥
ਪੁੰਨ ਦਾਨ ਅਨੇਕ ਨਾਵਣ ਕਿਉ ਅੰਤਰ ਮਲੁ ਧੋਵੈ ॥
ਨਾਮ ਬਿਨਾ ਗਤਿ ਕੋਇ ਨ ਪਾਵੈ ਹਠਿ ਨਿਗ੍ਰਹਿ ਬੇਬਾਣੈ ॥
ਨਾਨਕ ਸਚ ਘਰੁ ਸਬਦਿ ਸਿਞਾਪੈ ਦੁਬਿਧਾ ਮਹਲੁ ਕਿ ਜਾਣੈ ॥੩॥
(ਗਉੜੀ ਮ: ੧, ੨੪੩-੧)

### (੯) ਅਸੀਂ ਭੁੱਲੇ ਹੋਏ ਵੀ ਤੇਰੇ ਹੀ ਹਾਂ ।

ਜੇ ਭੁਲੀ ਜੇ ਚੁਕੀ ਸਾਂਈਂ ਭੀ ਤਹਿੰਜੀ ਕਾਢੀਆ ॥
ਜਿਨ੍ਹਾ ਨੇਹੁ ਦੂਜਾਣੇ ਲਗਾ ਝੂਰਿ ਮਰਹੁ ਸੇ ਵਾਢੀਆ ॥੧॥

ਹਉ ਨਾ ਛੋਡਉ ਕੰਤ ਪਾਸਰਾ ॥
ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ ॥੧॥ਰਹਾਉ॥
ਸਜਣੁ ਤੂ ਹੈ ਸੈਣੁ ਤੂ ਮੈ ਤੁਝ ਉਪਰਿ ਬਹੁ ਮਾਣੀਆ ॥
ਜਾ ਤੂ ਅੰਦਰਿ ਤਾ ਸੁਖੇ ਤੂੰ ਨਿਮਾਣੀ ਮਾਣੀਆ ॥੨॥

ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ ॥
ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ ॥੩॥

ਪਾਵ ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ ॥
ਸ੍ਰਵਣੀ ਸੁਣੀ ਕਹਾਣੀਆ ਜੇ ਗੁਰੁ ਥੀਵੈ ਕਿਰਪਾਲਿ ॥੪॥
ਕਿਤੀ ਲਖ ਕਰੋੜਿ ਪਿਰੀਏ ਰੋਮ ਨ ਪੁਜਨਿ ਤੇਰਿਆ ॥
ਤੂ ਸਾਹੀ ਹੂ ਸਾਹੁ ਹਉ ਕਹਿ ਨ ਸਕਾ ਗੁਣ ਤੇਰਿਆ ॥੫॥

ਸਹੀਆ ਤਊ ਅਸੰਖ ਮੰਞਹੁ ਹਭਿ ਵਧਾਣੀਆ ॥
ਹਿਕ ਭੋਰੀ ਨਦਰਿ ਨਿਹਾਲਿ ਦੇਹਿ ਦਰਸੁ ਰੰਗੁ ਮਾਣੀਆ ॥ ੬ ॥

ਜੈ ਡਿਠੇ ਮਨੁ ਧੀਰੀਐ ਕਿਲਵਿਖ ਵੰਞਨਿ੍ ਦੂਰੇ ॥
ਸੋ ਕਿਉ ਵਿਸਰੈ ਮਾਉ ਮੈ ਜੋ ਰਹਿਆ ਭਰਪੂਰੇ ॥੭॥
ਹੋਇ ਨਿਮਾਣੀ ਢਹਿ ਪਈ ਮਿਲਿਆ ਸਹਜਿ ਸੁਭਾਇ ॥
ਪੂਰਬਿ ਲਿਖਿਆ ਪਾਇਆ ਨਾਨਕ ਸੰਤ ਸਹਾਇ ॥੮॥
(ਸੂਹੀ ਮ: ੫, ੭੬੧-੭)

ਤੂ ਮੇਰਾ ਪਿਤਾ ਤੂ ਹੈ ਮੇਰਾ ਮਾਤਾ ॥ ਤੂ ਮੇਰੇ ਜੀਅ ਪ੍ਰਾਣ ਸੁਖਦਾਤਾ ॥
ਤੂ ਮੇਰਾ ਠਾਕੁਰੁ ਹਉ ਦਾਸੁ ਤੇਰਾ ॥ ਤੁਝ ਬਿਨੁ ਅਵਰੁ ਨਹੀ ਕੋ ਮੇਰਾ ॥੧॥

ਕਰਿ ਕਿਰਪਾ ਕਰਹੁ ਪ੍ਰਭ ਦਾਤਿ ॥ ਤੁਮ੍ਹਰੀ ਉਸਤਤਿ ਕਰਉ ਦਿਨ ਰਾਤਿ ॥੧॥
ਹਮ ਤੇਰੇ ਜੰਤ ਤੂ ਬਜਾਵਨਹਾਰਾ ॥ ਹਮ ਤੇਰੇ ਭਿਖਾਰੀ ਦਾਨੁ ਦੇਹਿ ਦਾਤਾਰਾ ॥
ਤਉ ਪਰਸਾਦਿ ਰੰਗ ਰਸ ਮਾਣੇ ॥ ਘਟ ਘਟ ਅੰਤਰਿ ਤੁਮਹਿ ਸਮਾਣੇ ॥੨॥
ਤੁਮ੍ਹਰੀ ਕ੍ਰਿਪਾ ਤੇ ਜਪੀਐ ਨਾਉ ॥ ਸਾਧ ਸੰਗਿ ਤੁਮਰੇ ਗੁਣ ਗਾਉ ॥
ਤੁਮ੍ਹਰੀ ਦਇਆ ਤੇ ਹੋਇ ਦਰਦ ਬਿਨਾਸੁ॥ਤੁਮਰੀ ਮਇਆ ਤੇ ਕਮਲ ਬਿਗਾਸੁ॥੩॥
ਹਉ ਬਲਿਹਾਰਿ ਜਾਉ ਗੁਰਦੇਵ ॥ ਸਫਲ ਦਰਸਨੁ ਜਾਕੀ ਨਿਰਮਲ ਸੇਵ ॥
ਦਇਆ ਕਰਹੁ ਠਾਕੁਰ ਪ੍ਰਭ ਮੇਰੇ ॥ ਗੁਣ ਗਾਵੈ ਨਾਨਕੁ ਨਿਤ ਤੇਰੇ ॥੪॥

(ਭੈਰਉ ਮ: ੫, ੧੧੫੪-੯)

ਪ੍ਰਭ ਜੀ ਮੋਹਿ ਕਵਨੁ ਅਨਾਥੁ ਬਿਚਾਰਾ ॥
ਕਵਨ ਮੂਲ ਤੇ ਮਾਨੁਖੁ ਕਰਿਆ ਇਹੁ ਪਰਤਾਪੁ ਤੁਹਾਰਾ ॥ ੧ ॥ ਰਹਾਉ ॥
ਜੀਅ ਪ੍ਰਾਣ ਸਰਬ ਕੇ ਦਾਤੇ ਗੁਣ ਕਹੇ ਨ ਜਾਹਿ ਅਪਾਰਾ ॥
ਸਭ ਕੇ ਪ੍ਰੀਤਮ ਸ੍ਰਬ ਪ੍ਰਤਿਪਾਲਕ ਸਰਬ ਘਟਾਂ ਆਧਾਰਾ ॥੧॥
ਕੋਇ ਨ ਜਾਣੈ ਤੁਮਰੀ ਗਤਿ ਮਿਤਿ ਆਪਹਿ ਏਕ ਪਸਾਰਾ ॥
ਸਾਧ ਨਾਵ ਬੈਠਾਵਹੁ ਨਾਨਕ ਭਵਸਾਗਰੁ ਪਾਰਿ ਉਤਾਰਾ ॥੨॥

(ਸਾਰਗ ਮ: ੫, ੧੨੨੦-੪)

ਤੁਅ ਚਰਨ ਆਸਰੋ ਈਸ ॥
ਤੁਮਹਿ ਪਛਾਨੂ ਸਾਕੁ ਤੁਮਹਿ ਸੰਗਿ ਰਾਖਨਹਾਰ ਤੁਮੈ ਜਗਦੀਸ ॥ ਰਹਾਉ ॥
ਤੂ ਹਮਰੋ ਹਮ ਤੁਮਰੇ ਕਹੀਐ ਇਤ ਉਤ ਤੁਮ ਹੀ ਰਾਖੇ ॥
ਤੂ ਬੇਅੰਤੁ ਅਪਰੰਪਰੁ ਸੁਆਮੀ ਗੁਰ ਕਿਰਪਾ ਕੋਈ ਲਾਖੈ ॥੧॥

ਬਿਨੁ ਬਕਨੇ ਬਿਨੁ ਕਹਨ ਕਹਾਵਨ ਅੰਤਰਜਾਮੀ ਜਾਨੈ ॥
ਜਾਕਉ ਮੇਲਿ ਲਏ ਪ੍ਰਭੁ ਨਾਨਕੁ ਸੇ ਜਨ ਦਰਗਹ ਮਾਨੇ ॥੨॥

(ਸਾਰਗ ਮ: ੫, ੧੨੨੮-੧੭)

ਜਿਉ ਭਾਵੈ ਤਿਉ ਰਾਖਿ ਲੈ ਹਮ ਸਰਣਿ ਪ੍ਰਭ ਆਏ ਰਾਮ ਰਾਜੇ ॥
ਹਮ ਭੂਲਿ ਵਿਗਾੜਹ ਦਿਨਸੁ ਰਾਤਿ ਹਰਿ ਲਾਜ ਰਖਾਏ ॥
ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ ॥
ਜਨੁ ਨਾਨਕੁ ਦਾਸੁ ਹਰਿ ਕਾਂਢਿਆ ਹਰਿ ਪੈਜ ਰਖਾਏ ॥

(ਆਸਾ ਮ: ੪, ੪੫੦-੩)

### (੧੦) ਨਾਮ ਤੇ ਨਾਮ ਦੀ ਕਮਾਈ ਲਈ ਪ੍ਰਾਰਥਨਾ ।

ਸਤਿਗੁਰ ਆਇਓ ਸਰਣਿ ਤੁਹਾਰੀ ॥
ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥੧॥ਰਹਾਉ॥

ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ ॥
ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ ॥੧॥
ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ ॥
ਨਾਨਕ ਦਾਸ ਸੰਤ ਪਾਛੈ ਪਰਿਓ ਰਾਖਿ ਲੇਹੁ ਇਹ ਬਾਰੀ ॥੨॥
(ਟੋਡੀ ਮ: ੫, ੭੧੩-੧੬)

ਦਰਸਨੁ ਦੇਖਿ ਜੀਵਾ ਗੁਰ ਤੇਰਾ ॥ ਪੂਰਨ ਕਰਮੁ ਹੋਇ ਪ੍ਰਭ ਮੇਰਾ ॥੧॥
ਇਹ ਬੇਨੰਤੀ ਸੁਣਿ ਪ੍ਰਭ ਮੇਰੇ ॥ ਦੇਹਿ ਨਾਮੁ ਕਰਿ ਅਪਣੇ ਚੇਰੇ॥੧॥ਰਹਾਉ॥
ਅਪਣੀ ਸਰਣਿ ਰਾਖੁ ਪ੍ਰਭ ਦਾਤੇ ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ ॥੨॥
ਸੁਨਹੁ ਬਿਨਉ ਪ੍ਰਭ ਮੇਰੇ ਮੀਤਾ ॥ ਚਰਣ ਕਮਲ ਵਸਹਿ ਮੇਰੈ ਚੀਤਾ ॥੩॥
ਨਾਨਕੁ ਏਕ ਕਰੈ ਅਰਦਾਸਿ ॥ ਵਿਸਰੁ ਨਾਹੀ ਪੂਰਨ ਗੁਣ ਤਾਸਿ ॥੪॥
(ਸੂਹੀ ਮ: ੫, ੭੪੧-੧੯)

ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘ ਨਾਸ ॥
ਹੇ ਪੂਰਨ ਹੇ ਸਰਬ ਮੈ ਦੁਖ ਭੰਜਨ ਗੁਣ ਤਾਸ ॥
ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ ਸਭ ਟੇਕ ॥
ਹੇ ਗੋਬਿਦ ਹੇ ਗੁਣ ਨਿਧਾਨ ਜਾਕੈ ਸਦਾ ਬਿਬੇਕ ॥
ਹੇ ਅਪਰੰਪਰ ਹਰਿ ਹਰੇ ਹਹਿ ਭੀ ਹੋਵਨਹਾਰ ॥
ਹੇ ਸੰਤਹ ਕੈ ਸਦਾ ਸੰਗਿ ਨਿਧਾਰਾ ਆਧਾਰ ॥
ਹੇ ਠਾਕੁਰ ਹਉ ਦਾਸਰੋ ਮੈ ਨਿਰਗੁਨ ਗੁਨੁ ਨਹੀ ਕੋਇ ॥
ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ ॥
(ਗਉੜੀ ਮ: ੫, ੨੬੧-੧੭)

ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਣ ਗਾਵਹਗੇ ॥
ਹਉ ਤੁਮਰੀ ਕਰਉ ਨਿਤ ਆਸ ਪ੍ਰਭ ਮੋਹਿ ਕਬ ਗਲਿ ਲਾਵਹਿਗੇ ॥
ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ ॥
ਸੁਤੁ ਖਿਨੁ ਖਿਨੁ ਭੂਲਿ ਬਿਗਾਰਿ ਜਗਤ ਪਿਤ ਭਾਵਹਿਗੇ ॥੧॥
ਜੋ ਹਰਿ ਸੁਆਮੀ ਤੁਮ ਦੇਹੁ ਸੋਈ ਹਮ ਪਾਵਹਗੇ ॥
ਮੋਹਿ ਦੂਜੀ ਨਾਹੀ ਠਉਰ ਜਿਸੁ ਪਹਿ ਹਮ ਜਾਵਹਗੇ ॥੨॥
ਜੋ ਹਰਿ ਭਾਵਹਿ ਭਗਤਿ ਤਿਨਾ ਹਰਿ ਭਾਵਹਿਗੇ ॥
ਜੋਤੀ ਜੋਤਿ ਮਿਲਾਇ ਜੋਤਿ ਰਲਿ ਜਾਵਹਗੇ ॥੩॥
ਹਰਿ ਆਪੇ ਹੋਇ ਕ੍ਰਿਪਾਲੁ ਆਪਿ ਲਿਵ ਲਾਵਹਿਗੇ ॥
ਜਨੁ ਨਾਨਕੁ ਸਰਨਿ ਦੁਆਰਿ ਹਰਿ ਲਾਜ ਰਖਾਵਹਿਗੇ ॥੪॥
(ਕਲਿਆਨ ਮ: ੪, ੧੩੨੧-੩)

### (੧੧) ਸੰਤਾਂ ਦੀ ਸੇਵਾ ਲਈ ਪ੍ਰਾਰਥਨਾ ।

ਹਉ ਮਾਗਉ ਤੁਝੈ ਦਇਆਲ ਕਰਿ ਦਾਸਾ ਗੋਲਿਆ ॥
ਨਉਨਿਧਿ ਪਾਈ ਰਾਜੁ ਜੀਵਾ ਬੋਲਿਆ ॥
ਅੰਮ੍ਰਿਤ ਨਾਮੁ ਨਿਧਾਨੁ ਦਾਸਾ ਘਰਿ ਘਣਾ ॥
ਤਿਨਕੈ ਸੰਗਿ ਨਿਹਾਲੁ ਸ੍ਰਵਣੀ ਜਸੁ ਸੁਣਾ ॥
ਕਮਾਵਾ ਤਿਨਕੀ ਕਾਰ ਸਰੀਰੁ ਪਵਿਤੁ ਹੋਇ ॥
ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ ॥
ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ ॥
ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮਸਾਲੀਐ ॥

(ਗੂਜਰੀ ਵਾਰ ਮ: ੫, ੫੧੮-੧੪)

ਕਰਿ ਕਿਰਪਾ ਅਪਨਾ ਦਰਸੁ ਦੀਜੈ ਜਸੁ ਗਾਵਉ ਨਿਸਿ ਅਰੁ ਭੋਰ ॥
ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ ॥੧॥
ਠਾਕੁਰ ਤੁਝ ਬਿਨੁ ਬੀਆ ਨ ਹੋਰ ॥
ਚਿਤਿ ਚਿਤਵਉ ਹਰਿ ਰਸਨ ਅਰਾਧਉ ਨਿਰਖਉ ਤੁਮਰੀ ਓਰ ॥੧॥ਰਹਾਉ॥
ਦਇਆਲ ਪੁਰਖ ਸਰਬ ਕੇ ਠਾਕੁਰ ਬਿਨਉ ਕਰਉ ਕਰ ਜੋਰਿ ॥
ਨਾਮੁ ਜਪੈ ਨਾਨਕੁ ਦਾਸੁ ਤੁਮਰੋ ਉਧਰਸਿ ਆਖੀ ਫੋਰ ॥੨॥

(ਗੂਜਰੀ ਮ: ੫, ੫੦੦-੧)

### (੧੨) ਸੰਤਾਂ ਦੀ ਸ਼ਰਣ ਲਈ ਪ੍ਰਾਰਥਨਾ ।

ਪ੍ਰਭ ਇਹੈ ਮਨੋਰਥ ਮੇਰਾ ॥
ਕ੍ਰਿਪਾ ਨਿਧਾਨ ਦਇਆਲ ਮੋਹਿ ਦੀਜੈ ਕਰਿ ਸੰਤਨ ਕਾ ਚੇਰਾ ॥ ਰਹਾਉ ॥
ਪ੍ਰਾਤਹ ਕਾਲ ਲਾਗਉ ਜਨ ਚਰਨੀ ਨਿਸ ਬਾਸੁਰ ਦਰਸੁ ਪਾਵਉ ॥
ਤਨੁ ਮਨੁ ਅਰਪਿ ਕਰਉ ਜਨ ਸੇਵਾ ਰਸਨਾ ਹਰਿ ਗੁਨ ਗਾਵਉ ॥੧॥
ਸਾਸਿ ਸਾਸਿ ਸਿਮਰਉ ਪ੍ਰਭੁ ਅਪੁਨਾ ਸੰਤ ਸੰਗਿ ਨਿਤ ਰਹੀਐ ॥
ਏਕੁ ਅਧਾਰੁ ਨਾਮੁ ਧਨੁ ਮੋਰਾ ਅਨਦੁ ਨਾਨਕ ਇਹੁ ਲਹੀਐ ॥੨॥

(ਦੇਵਗੰਧਾਰੀ ਮ: ੫, ੫੩੪-੧੨)

### (੧੩) ਸੰਤਾਂ ਦੇ ਚਰਨਾਂ ਲਈ ਪ੍ਰਾਰਥਨਾ ।

ਐਸੀ ਕਿਰਪਾ ਮੋਹਿ ਕਰਹੁ ॥
ਸੰਤਹ ਚਰਣ ਹਮਾਰੋ ਮਾਥਾ ਨੈਨ ਦਰਸੁ ਤਨਿ ਧੂਰਿ ਪਰਹੁ ॥੧॥ਰਹਾਉ॥
ਗੁਰ ਕੋ ਸਬਦੁ ਮੇਰੈ ਹੀਅਰੈ ਬਾਸੈ ਹਰਿ ਨਾਮਾ ਮਨ ਸੰਗਿ ਧਰਹੁ ॥
ਤਸਕਰ ਪੰਚ ਨਿਵਾਰਹੁ ਠਾਕੁਰ ਸਗਲੋ ਭਰਮਾ ਹੋਮਿ ਜਰਹੁ ॥੧॥

ਜੋ ਤੁਮ੍ ਕਰਹੁ ਸੋਈ ਭਲ ਮਾਨੈ ਭਾਵਨੁ ਦੁਬਿਧਾ ਦੂਰਿ ਟਰਹੁ ॥
ਨਾਨਕ ਕੇ ਪ੍ਰਭ ਤੁਮਹੀ ਦਾਤੇ ਸੰਤ ਸੰਗਿ ਲੇ ਮੋਹਿ ਉਧਰਹੁ ॥੨॥
(ਬਿਲਾਵਲੁ ਮ: ੫,੮੨੮-੫)

## (੧੪) ਦਾਸ ਦੀ ਸੇਵਾ ਲਈ ਪ੍ਰਾਰਥਨਾ ।

ਕ੍ਰਿਪਾ ਨਿਧਿ ਬਸਹੁ ਰਿਦੈ ਹਰਿ ਨੀਤ ॥
ਤੈਸੀ ਬੁਧਿ ਕਰਹੁ ਪਰਗਾਸਾ ਲਾਗੈ ਪ੍ਰਭ ਸੰਗਿ ਪ੍ਰੀਤਿ ॥ ਰਹਾਉ ॥
ਦਾਸ ਤੁਮਾਰੇ ਕੀ ਪਾਵਉ ਧੂਰਾ ਮਸਤਕਿ ਲੇ ਲੇ ਲਾਵਉ ॥
ਮਹਾ ਪਤਿਤ ਤੇ ਹੋਤ ਪੁਨੀਤਾ ਹਰਿ ਕੀਰਤਨ ਗੁਨ ਗਾਵਉ ॥੧॥
ਆਗਿਆ ਤੁਮਰੀ ਮੀਠੀ ਲਾਗਉ ਕੀਓ ਤੁਹਾਰੋ ਭਾਵਉ ॥
ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ ॥੨॥
ਸਦਹੀ ਨਿਕਟਿ ਜਾਨਉ ਪ੍ਰਭ ਸੁਆਮੀ ਸਗਲ ਰੇਣ ਹੋਇ ਰਹੀਐ ॥
ਸਾਧੂ ਸੰਗਤਿ ਹੋਇ ਪਰਾਪਤਿ ਤਾ ਪ੍ਰਭੁ ਅਪੁਨਾ ਲਹੀਐ ॥ ੩ ॥
ਸਦਾ ਸਦਾ ਹਮ ਛੋਹਰੇ ਤੁਮਰੇ ਤੂ ਪ੍ਰਭ ਹਮਰੋ ਮੀਰਾ ॥
ਨਾਨਕ ਬਾਰਿਕ ਤੁਮ ਮਾਤ ਪਿਤਾ ਮੁਖਿ ਨਾਮੁ ਤੁਮਾਰੋ ਖੀਰਾ ॥੪॥
(ਟੋਡੀ ਮ: ੫, ੭੧੨-੧੮)

## (੧੫) ਸਾਧੂ ਦੀ ਧੂੜ ਤੇ ਲਗਾਤਾਰ ਯਾਦ ਲਈ ਪ੍ਰਾਰਥਨਾ ।

ਜਾਚਕ ਜਨੁ ਜਾਚੈ ਪ੍ਰਭ ਦਾਨੁ ॥ ਕਰਿ ਕਿਰਪਾ ਦੇਵਹੁ ਹਰਿ ਨਾਮੁ ॥
ਸਾਧ ਜਨਾ ਕੀ ਮਾਗਉ ਧੂਰਿ ॥ ਪਾਰਬ੍ਰਹਮ ਮੇਰੀ ਸਰਧਾ ਪੂਰਿ ॥
ਸਦਾ ਸਦਾ ਪ੍ਰਭ ਕੇ ਗੁਨ ਗਾਵਉ ॥ ਸਾਸਿ ਸਾਸਿ ਪ੍ਰਭ ਤੁਮਹਿ ਧਿਆਵਉ ॥
ਚਰਨ ਕਮਲ ਸਿਉ ਲਾਗੈ ਪ੍ਰੀਤਿ ॥ ਭਗਤਿ ਕਰਉ ਪ੍ਰਭ ਕੀ ਨਿਤ ਨੀਤਿ ॥
ਏਕ ਓਟ ਏਕੋ ਆਧਾਰੁ ॥ ਨਾਨਕੁ ਮਾਗੈ ਨਾਮੁ ਪ੍ਰਭ ਸਾਰੁ ॥
(ਗਉੜੀ ਮ: ੫, ੨੮੯-੧੨)

## (੧੬) ਵਿਕਾਰਾਂ ਤੋਂ ਬਚਣ ਲਈ ਪ੍ਰਾਰਥਨਾ ।

ਰਾਖੁ ਪਿਤਾ ਪ੍ਰਭ ਮੇਰੇ ॥ ਮੋਹਿ ਨਿਰਗੁਨੁ ਸਭ ਗੁਨ ਤੇਰੇ ॥ ੧ ॥ ਰਹਾਉ ॥
ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨ ਹਾਰੇ ॥
ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ ਆਇਓ ਸਰਨਿ ਤੁਹਾਰੇ ॥੧॥
ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ ਛੋਡਹਿ ਕਤਹੂੰ ਨਾਹੀ ॥
ਏਕ ਬਾਤ ਸੁਨਿ ਤਾਕੀ ਓਟਾ ਸਾਧ ਸੰਗਿ ਮਿਟਿ ਜਾਹੀ ॥੨॥
ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ ॥
ਸੰਤੀ ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ ॥੩॥

ਜੀਤਿ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ ॥
ਕਹੁ ਨਾਨਕ ਮਨ ਭਇਆ ਪਰਗਾਸਾ ਪਾਇਆ ਪਦੁ ਨਿਰਬਾਣੀ ॥੪॥
(ਗਉੜੀ ਮ: ੫, ੨੦੫-੧੯)

ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨ ਤੇ ਆਪਿ ਛਡਾਵਹੁ ॥
ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ ॥੧॥
ਅਪੁਨੀ ਬਿਧਿ ਆਪਿ ਜਨਾਵਹੁ ॥ ਹਰਿ ਜਨ ਮੰਗਲ ਗਾਵਹੁ ॥੧॥ਰਹਾਉ॥
ਬਿਸਰੁ ਨਾਹੀ ਕਬਹੂ ਹੀਏ ਤੇ ਇਹ ਬਿਧਿ ਮਨ ਮਹਿ ਪਾਵਹੁ ॥
ਗੁਰੁ ਪੂਰਾ ਭੇਟਿਓ ਵਡਭਾਗੀ ਜਨ ਨਾਨਕ ਕਤਹਿ ਨ ਧਾਵਹੁ ॥੨॥
(ਸੋਰਠਿ ਮ: ੫, ੬੧੭-੧੧)

## (੧੭) ਭਵਜਲ ਤੋਂ ਪਾਰ ਹੋਣ ਲਈ ਪ੍ਰਾਰਥਨਾ ।

ਤੁਝ ਬਿਨੁ ਅਵਰੁ ਨਾਹੀ ਮੈ ਦੂਜਾ ਤੂੰ ਮੇਰੇ ਮਨ ਮਾਹੀ ॥
ਤੂੰ ਸਾਜਨੁ ਸੰਗੀ ਪ੍ਰਭੁ ਮੇਰਾ ਕਾਹੇ ਜੀਅ ਡਰਾਹੀ ॥੧॥
ਤੁਮਰੀ ਓਟ ਤੁਮਾਰੀ ਆਸਾ ॥
ਬੈਠਤ ਊਠਤ ਸੋਵਤ ਜਾਗਤ ਵਿਸਰੁ ਨਾਹੀ ਤੂੰ ਸਾਸ ਗਿਰਾਸਾ॥੧॥ਰਹਾਉ॥
ਰਾਖੁ ਰਾਖੁ ਸਰਣਿ ਪ੍ਰਭ ਅਪਨੀ ਅਗਨਿ ਸਾਗਰ ਵਿਕਰਾਲਾ ॥
ਨਾਨਕ ਕੇ ਸੁਖ ਦਾਤੇ ਸਤਿਗੁਰ ਹਮ ਤੁਮਰੇ ਬਾਲ ਗੁਪਾਲਾ ॥੨॥
(ਆਸਾ ਮ: ੫, ੩੭੮-੬)

## (੧੮) ਸਾਰੀ ਸੰਗਤ ਵਲੋਂ ਪ੍ਰਾਰਥਨਾ ।

ਜੋ ਹਰਿ ਸੇਵਹਿ ਸੰਤ ਭਗਤ ਤਿਨ ਕੇ ਸਭਿ ਪਾਪ ਨਿਵਾਰੀ ॥
ਹਮ ਊਪਰਿ ਕਿਰਪਾ ਕਰਿ ਸੁਆਮੀ ਰਖੁ ਸੰਗਤਿ ਤੁਮ ਜੁ ਪਿਆਰੀ ॥੧॥
ਹਰਿ ਗੁਣ ਕਹਿ ਨ ਸਕਉ ਬਨਵਾਰੀ ॥
ਹਮ ਪਾਪੀ ਪਾਥਰ ਨੀਰਿ ਡੁਬਤ ਕਰਿ ਕਿਰਪਾ ਪਾਖਣ ਹਮ ਤਾਰੀ॥ਰਹਾਉ॥
ਜਨਮ ਜਨਮ ਕੇ ਲਾਗੇ ਬਿਖੁ ਮੋਰਚਾ ਲਗਿ ਸੰਗਤਿ ਸਾਧ ਸਵਾਰੀ ॥
ਜਿਉ ਕੰਚਨੁ ਬੈਸੰਤਰਿ ਤਾਇਓ ਮਲੁ ਕਾਟੀ ਕਟਿਤ ਉਤਾਰੀ ॥੨॥
ਹਰਿ ਹਰਿ ਜਪਨੁ ਜਪਉ ਦਿਨੁ ਰਾਤੀ ਜਪਿ ਹਰਿ ਹਰਿ ਹਰਿ ਉਰਿ ਧਾਰੀ ॥
ਹਰਿ ਹਰਿ ਹਰਿ ਅਉਖਧੁ ਜਗਿ ਪੂਰਾ ਜਪਿ ਹਰਿ ਹਰਿ ਹਉਮੈ ਮਾਰੀ॥੩॥
ਹਰਿ ਹਰਿ ਅਗਮ ਅਗਾਧਿ ਬੋਧਿ ਅਪਰੰਪਰ ਪੁਰਖ ਅਪਾਰੀ ॥
ਜਨ ਕਉ ਕ੍ਰਿਪਾ ਕਰਹੁ ਜਗ ਜੀਵਨ ਜਨ ਨਾਨਕ ਪੈਜ ਸਵਾਰੀ ॥੪॥
(ਧਨਾਸਰੀ ਮ: ੪, ੬੬੬-੧੬)

ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ ॥
ਸਤਗੁਰੁ ਦਇਆ ਕਰੇ ਸੁਖ ਦਾਤਾ ਹਮ ਲਾਵੈ ਆਪਨ ਪਾਲੀ ॥
(ਧਨਾਸਰੀ ਮ: ੪, ੬੬੭-੧੫)

ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ ॥
ਨਿਮਖ ਨਿਮਖ ਤੁਮਹੀ ਪ੍ਰਤਿ ਪਾਲਹੁ ਹਮ ਬਾਰਿਕ ਤੁਮਰੇ ਧਾਰੇ ॥੧॥
ਜਿਹਵਾ ਏਕ ਕਵਨ ਗੁਨ ਕਹੀਐ ॥
ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨਹੀ ਲਹੀਐ ॥੧॥ ਰਹਾਉ॥
ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ ॥
ਹਮ ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ॥੨॥
ਤੁਮਰੀ ਸਰਣਿ ਤੁਮਾਰੀ ਆਸਾ ਤੁਮ ਹੀ ਸਜਨ ਸੁਹੇਲੇ ॥
ਰਾਖਹੁ ਰਾਖਨ ਹਾਰ ਦਇਆਲਾ ਨਾਨਕ ਘਰ ਕੇ ਗੋਲੇ ॥੩॥

(ਧਨਾਸਰੀ ਮ: ੫, ੬੭੪-੧)

ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ॥
ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥੧॥
ਹਉ ਬਲਿ ਬਲਿ ਜਾਉ ਰਮਈਆ ਕਾਰਨੇ॥ਕਾਰਨ ਕਵਨ ਅਬੋਲ॥ਰਹਾਉ॥
ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥
ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥੨॥

(ਧਨਾਸਰੀ ਰਵਿਦਾਸ ਜੀ, ੬੯੪-੫)

ਹਮ ਦੀਨ ਮੂਰਖ ਅਵੀਚਾਰੀ ਤੁਮ ਚਿੰਤਾ ਕਰਹੁ ਹਮਾਰੀ ॥
ਹੋਹੁ ਦਇਆਲ ਕਰਿ ਦਾਸੁ ਦਾਸਾ ਕਾ ਸੇਵਾ ਕਰੀ ਤੁਮਾਰੀ ॥
ਏਕੁ ਨਿਧਾਨੁ ਦੇਹਿ ਤੂ ਅਪਣਾ ਅਹਿਨਿਸਿ ਨਾਮੁ ਵਖਾਣੀ ॥

(ਮਲਾਰ ਮ: ੩, ੧੨੫੭-੧੭)

ਹਮ ਕਿਆ ਗੁਣ ਤੇਰੇ ਵਿਥਰਹ ਸੁਆਮੀ ਤੂੰ ਅਪਰ ਅਪਾਰੋ ਰਾਮ ਰਾਜੇ ॥
ਹਰਿ ਨਾਮੁ ਸਾਲਾਹਹ ਦਿਨੁ ਰਾਤਿ ਏਹਾ ਆਸ ਆਧਾਰੋ ॥
ਹਮ ਮੂਰਖ ਕਿਛੂਅ ਨ ਜਾਣਹਾ ਕਿਵ ਪਾਵਹ ਪਾਰੋ ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਦਾਸ ਪਨਿਹਾਰੋ ॥੩॥

ਜਿਉ ਭਾਵੈ ਤਿਉ ਰਾਖਿ ਲੈ ਹਮ ਸਰਣਿ ਪ੍ਰਭ ਆਏ ਰਾਮ ਰਾਜੇ ॥
ਹਮ ਭੂਲਿ ਵਿਗਾੜਹ ਦਿਨਸੁ ਰਾਤਿ ਹਰਿ ਲਾਜ ਰਖਾਏ ॥
ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ ॥
ਜਨੁ ਨਾਨਕੁ ਦਾਸੁ ਹਰਿ ਕਾਂਢਿਆ ਹਰਿ ਪੈਜ ਰਖਾਏ ॥੪॥

(ਆਸਾ ਮ: ੪, ੪੫੦-੧)

ਹਮ ਭੀਖਕ ਭੇਖਾਰੀ ਤੇਰੇ ਤੂ ਨਿਜਪਤਿ ਹੈ ਦਾਤਾ ॥
ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ ਸਦਾ ਰਹਉ ਰੰਗਿ ਰਾਤਾ ॥

(ਧਨਾਸਰੀ ਮ: ੩, ੬੬੬-੧੦)

# ਪ੍ਰਾਰਥਨਾ (ਦੂਜਾ ਭਾਗ)

## ਗੁਰਬਾਣੀ ਵਿਚੋਂ ਤੁਕਾਂ—ਮਾਲਕ ਅਗੇ ਪ੍ਰਾਰਥਨਾ

### (੧) ਮਾਲਕ ਦੇ ਦਰਸ਼ਨ ਤੇ ਮਿਲਾਪ ਲਈ ਪ੍ਰਾਰਥਨਾ।

ਨਿਰਗੁਨੀਆਰੇ ਕੀ ਬੇਨਤੀ ਦੇਹੁ ਦਰਸੁ ਹਰਿ ਰਾਇਓ ॥
ਨਾਨਕ ਸਰਨਿ ਤੁਹਾਰੀ ਠਾਕੁਰ ਸੇਵਕੁ ਦੁਆਰੈ ਆਇਓ ॥
(ਗਉੜੀ ਮ: ੫, ੨੪੧-੧੮)

ਨੇਤ੍ਰ ਪੁਨੀਤ ਭਏ ਦਰਸ ਪੇਖੇ ਮਾਥੈ ਪਰਉ ਰਵਾਲ ॥
ਰਸਿ ਰਸਿ ਗੁਣ ਗਾਵਉ ਠਾਕੁਰ ਕੇ ਮੋਰੈ ਹਿਰਦੈ ਬਸਹੁ ਗੋਪਾਲ ॥
(ਧਨਾਸਰੀ ਮ: ੫, ੬੮੦-੧੧)

ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥
ਚਾਰਿ ਕੁੰਟ ਦਹਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ ॥
(ਮਾਝ ਮ: ੫, ੧੩੩-੭)

ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ॥
ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥
(ਧਨਾਸਰੀ ਰਵਿਦਾਸ ਜੀ, ੬੯੪-੬)

ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥
ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥
(ਧਨਾਸਰੀ ਰਵਿਦਾਸ ਜੀ, ੬੯੪-੮)

ਮੇਲਿ ਲੈਹੁ ਦਇਆਲ ਢਹਿ ਪਏ ਦੁਆਰਿਆ ॥
ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ ॥
ਭਗਤਿ ਵਛਲੁ ਤੇਰਾ ਬਿਰਦੁ ਹਰਿ ਪਤਿਤ ਉਧਾਰਿਆ ॥
ਤੁਝ ਬਿਨੁ ਨਾਹੀ ਕੋਇ ਬਿਨਉ ਮੋਹਿ ਸਾਰਿਆ ॥
ਕਰੁ ਗਹਿ ਲੇਹੁ ਦਇਆਲ ਸਾਗਰ ਸੰਸਾਰਿਆ ॥
(ਜੈਤਸਰੀ ਮ: ੫, ੭੦੯-੧੩)

ਕਰਮਹੀਣ ਧਨ ਕਰੈ ਬਿਨੰਤੀ ਕਦਿ ਨਾਨਕ ਆਵੈ ਵਾਰੀ ॥
ਸਭਿ ਸੁਹਾਗਣਿ ਮਾਣਹਿ ਰਲੀਆ ਇਕ ਦੇਵਹੁ ਰਾਤਿ ਮੁਰਾਰੀ ॥
(ਰਾਮਕਲੀ ਵਾਰ ਮ: ੫, ੯੫੯-੧੫)

ਪ੍ਰੀਤਮ ਚਰਣੀ ਜੋ ਲਗੇ ਤਿਨਕੀ ਨਿਰਮਲ ਸੋਇ ॥
ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ ॥
(ਮਾਝ ਮ: ੫, ੧੩੪-੧)

ਕਰਵਤੁ ਭਲਾ ਨ ਕਰਵਟ ਤੇਰੀ ॥ ਲਾਗੁ ਗਲੈ ਸੁਨੁ ਬਿਨਤੀ ਮੇਰੀ ॥
(ਆਸਾ ਕਬੀਰ ਜੀ, ੪੮੪-੮)

ਦਰਸਨ ਕੀ ਪਿਆਸ ਘਣੀ ਚਿਤਵਤ ਅਨਿਕ ਪ੍ਰਕਾਰ ॥
ਕਰਹੁ ਅਨੁਗ੍ਰਹੁ ਪਾਰਬ੍ਰਹਮ ਹਰਿ ਕਿਰਪਾ ਧਾਰਿ ਮੁਰਾਰਿ ॥
(ਆਸਾ ਮ: ੫, ੪੩੧-੩)

ਜੀਵਨੁ ਤਉ ਗਨੀਐ ਹਰਿ ਪੇਖਾ ॥
ਕਰਹੁ ਕ੍ਰਿਪਾ ਪ੍ਰੀਤਮ ਮਨ ਮੋਹਨ ਫੋਰਿ ਭਰਮ ਕੀ ਰੇਖਾ ॥
ਸਾਰੰਗ ਮ: ੫,੧੨੨੧-੧੦)

ਜੇਤੀ ਹੈ ਤੇਤੀ ਤੁਧੁ ਅੰਦਰਿ ॥ ਦੇਖਹਿ ਆਪਿ ਬੈਸਿ ਬਿਜ ਮੰਦਰਿ ॥
ਨਾਨਕੁ ਸਾਚੁ ਕਹੈ ਬੇਨੰਤੀ ਹਰਿ ਦਰਸਨਿ ਸੁਖੁ ਪਾਇਦਾ ॥
(ਮਾਰੂ ਮ: ੧, ੧੦੩੪-੮)

ਅਨਿਕ ਜਨਮ ਬਹੁ ਜੋਨੀ ਭ੍ਰਮਿਆ ਬਹੁਰਿ ਬਹੁਰਿ ਦੁਖੁ ਪਾਇਆ ॥
ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ ਦੇਹੁ ਦਰਸੁ ਹਰਿ ਰਾਇਆ ॥
(ਗਉੜੀ ਮ: ੫, ੨੦੭-੧੧)

ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ ॥
ਹੋਹੁ ਦਇਆਲ ਦਰਸਨੁ ਦੇਹੁ ਅਪੁਨਾ ਐਸੀ ਬਖਸ ਕਰੀਜੈ ॥
(ਧਨਾਸਰੀ ਮ: ੩, ੬੬੬-੧੨)

ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸਿ ਜੀਉ ॥
ਗੁਰ ਸਬਦੀ ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ ਜੀਉ ॥
(ਸੂਹੀ ਮ: ੧, ੭੬੨-੧੯)

ਕਰਉ ਬੇਨਤੀ ਅਤਿ ਘਨੀ ਇਹੁ ਜੀਉ ਹੋਮਾਗਉ ॥
ਅਰਥ ਆਨ ਸਭਿ ਵਾਰਿਆ ਪ੍ਰਿਅ ਨਿਮਖ ਸੋਹਾਗਉ ॥
(ਬਿਲਾਵਲੁ ਮ: ੫, ੮੦੮-੧੨)

ਮੈ ਅੰਤਰਿ ਵੇਦਨ ਪ੍ਰੇਮ ਕੀ ਗੁਰ ਦੇਖਤ ਮਨੁ ਸਾਧਾਰਿਆ ॥
ਵਡਭਾਗੀ ਪ੍ਰਭ ਆਇ ਮਿਲੁ ਜਨੁ ਨਾਨਕੁ ਖਿਨੁ ਖਿਨੁ ਵਾਰਿਆ ॥
(ਸੂਹੀ ਮ: ੪, ੭੭੬-੧੦)

ਦਇਆ ਕਰਹੁ ਦਇਆਲ ਅਪਣੀ ਸਿਫਤਿ ਦੇਹੁ ॥
ਦਰਸਨੁ ਦੇਖਿ ਨਿਹਾਲ ਨਾਨਕ ਪ੍ਰੀਤਿ ਏਹ ॥
(ਰਾਮਕਲੀ ਵਾਰ ਮ: ੫, ੯੬੧-੮)

ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ ॥
ਪਾਇ ਲਗਉ ਮੋਹਿ ਕਰਉ ਬੇਨਤੀ ਕੋਊ ਸੰਤੁ ਮਿਲੈ ਬਡਭਾਗੀ ॥
(ਗਉੜੀ ਮ: ੫, ੨੦੪-੫)

ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ ॥
ਨਹ ਨੀਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ ॥
(ਗਉੜੀ ਮ: ੧, ੨੪੩-੨)

ਕਰਿ ਕਿਰਪਾ ਮੇਰੇ ਪ੍ਰੀਤਮ ਸੁਆਮੀ ਨੇਤ੍ਰ ਦੇਖਹਿ ਦਰਸੁ ਤੇਰਾ ਰਾਮ ॥
ਲਾਖ ਜਿਹਵਾ ਦੇਹੁ ਮੇਰੇ ਪਿਆਰੇ ਮੁਖੁ ਹਰਿ ਆਰਾਧੇ ਮੇਰਾ ਰਾਮ ॥
(ਸੂਹੀ ਮ: ੫, ੭੮੦-੧੪)

ਮਿਲੁ ਮੇਰੇ ਪਿਆਰੇ ਪ੍ਰਾਨ ਅਧਾਰੇ ਗੁਣ ਸਾਧ ਸੰਗਿ ਮਿਲਿ ਗਾਵਏ ॥
ਨਾਨਕ ਕੇ ਸੁਆਮੀ ਧਾਰਿ ਅਨੁਗ੍ਰਹੁ ਮਨਿ ਤਨਿ ਅੰਕਿ ਸਮਾਵਏ ॥
(ਸਿਰੀ ਰਾਗੁ ਮ: ੫, ੮੦-੧੨)

ਤੁਮ ਹਰਿ ਦਾਤੇ ਸਮਰਥ ਸੁਆਮੀ ਇਕੁ ਮਾਗਉ ਤੁਝ ਪਾਸਹੁ ਹਰਿ ਦਾਨੈ॥
ਜਨਨਾਨਕ ਕਉ ਹਰਿਕ੍ਰਿਪਾ ਕਰਿ ਦੀਜੈ ਸਦ ਬਸਹਿਰਿਦੈ ਮੋਹਿ ਹਰਿਚਰਾਨੈ॥
(ਕਲਿਆਨ ਮ: ੪, ੧੩੨੧-੧)

ਹਮ ਬਹੁ ਪ੍ਰੀਤਿ ਲਗੀ ਪ੍ਰਭ ਸੁਆਮੀ ਹਮ ਲੋਚਹ ਪ੍ਰਭੁ ਦਿਖਨਥੇ ॥
ਤੁਮ ਬਡ ਦਾਤੇ ਜੀਅ ਜੀਅਨ ਕੇ ਤੁਮ ਜਾਨਹੁ ਹਮ ਬਿਰਥੇ ॥
(ਕਲਿਆਨ ਮ: ੪, ੧੩੨੦-੫)

ਸਗਲ ਗੁਣਾ ਕੇ ਦਾਤੇ ਸੁਆਮੀ ਬਿਨਉ ਸੁਨਹੁ ਇਕ ਦੀਨਾ ॥
ਦੇਹੁ ਦਰਸੁ ਨਾਨਕ ਬਲਿਹਾਰੀ ਜੀਅੜਾ ਬਲਿ ਬਲਿ ਕੀਨਾ ॥
(ਤੁਖਾਰੀ ਮ: ੫, ੧੧੧੭-੧੦)

ਕਿਛੁ ਕਿਸੀ ਕੈ ਹਥਿ ਨਾਹੀ ਮੇਰੇ ਸੁਆਮੀ ਐਸੀ ਮੇਰੈ ਸਤਿਗੁਰਿ ਬੂਝਬੁਝਾਈ॥
ਜਨਨਾਨਕਕੀ ਆਸਤੂਜਾਣਹਿ ਹਰਿਦਰਸਨੁ ਦੇਖਿਹਰਿਦਰਸਨਿਤ੍ਰਿਪਤਾਈ॥
(ਗੋਂਡ ਮ: ੪, ੮੬੦-੩)

ਮਨੁ ਤਨੁ ਧਨੁ ਸਭੁ ਪ੍ਰਭੂ ਕੇਰਾ ਕਿਆ ਕੋ ਪੂਜ ਚੜਾਵਏ ॥
ਜਿਸੁ ਹੋਇ ਕ੍ਰਿਪਾਲੁ ਦਇਆਲੁ ਸੁਆਮੀ ਸੋ ਪ੍ਰਭੁ ਅੰਕਿ ਸਮਾਵਏ ॥
(ਬਿਹਾਗੜਾ ਮ: ੫, ੫੪੨-੯)

**(੨) ਮਾਲਕ ਦੀ ਸ਼ਰਣ ਲੈ ਕੇ ਆਪਣੀ ਰਖਿਆ ਤੇ ਉਧਾਰ ਤੇ ਮਾਲਕ ਦੀ ਪ੍ਰਾਪਤੀ ਲਈ ਪ੍ਰਾਰਥਨਾ ।**

ਤ੍ਰਾਹਿ ਤ੍ਰਾਹਿ ਸਰਣਿ ਸੁਆਮੀ ਬਿਗ੍ਰਾਪਿ੍ਤ ਨਾਨਕ ਹਰਿ ਨਰ ਹਰਹ ॥
(ਸਲੋਕ ਸਹਸਕ੍ਰਿਤੀ ਮ:੫,੧੩੫੮-੧੧)

ਹਰਿ ਜੀਉ ਸਦਾ ਤੇਰੀ ਸਰਣਾਈ ॥
ਜਿਉ ਭਾਵੈ ਤਿਉ ਰਾਖਹੁ ਮੇਰੇ ਸੁਆਮੀ ਏਹ ਤੇਰੀ ਵਡਿਆਈ ॥
(ਪ੍ਰਭਾਤੀ ਮ: ੩, ੧੩੩੩-੧੮)

ਉਧਰੁ ਸੁਆਮੀ ਪ੍ਰਭ ਕਿਰਪਾ ਧਾਰੇ ॥ ਨਾਨਕ ਦਾਸ ਹਰਿ ਸਰਣਿ ਦੁਆਰੇ॥
(ਸੂਹੀ ਮ: ੫, ੭੪੪-੮)

ਸੁਆਮੀ ਸਰਨਿ ਪਰਿਓ ਦਰਬਾਰੇ ॥
ਕੋਟਿ ਅਪਰਾਧ ਖੰਡਨ ਕੇ ਦਾਤੇ ਤੁਝ ਬਿਨੁ ਕਉਨੁ ਉਧਾਰੇ ॥
(ਟੋਡੀ ਮ: ੫, ੭੧੪-੧੮)

ਮਿਤ੍ਰੁ ਪਿਆਰਾ ਨਾਨਕ ਜੀ ਮੈ ਛਡਿ ਗਵਾਇਆ ਰੰਗਿ ਕਸੁੰਭੈ ਭੁਲੀ ॥
ਤਉ ਸਜਣ ਕੀ ਮੈ ਕੀਮ ਨ ਪਉਦੀ ਹਉ ਤੁਧੁ ਬਿਨੁ ਅਢੁ ਨ ਲਹਦੀ ॥
(ਰਾਮਕਲੀ ਵਾਰ ਮ: ੫, ੯੬੩-੧੧)

ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵੰਞਾਈ ਛੋੜਿਆ ਹਭੁ ਕਿਝੁ ਤਿਆਗੀ॥
ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ ॥
(ਰਾਮਕਲੀ ਵਾਰ ਮ: ੫, ੯੬੩-੧੭)

ਵਿਸਰੁ ਨਾਹੀ ਪ੍ਰਭ ਦੀਨ ਦਇਆਲਾ ॥ ਤੇਰੀ ਸਰਣਿ ਪੂਰਨ ਕਿਰਪਾਲਾ ॥
(ਵਡਹੰਸ ਮ: ੫, ੫੬੩-੧੫)

ਗੁਣ ਨਿਧਾਨ ਸਾਹਿਬ ਮਨਿ ਮੇਲਾ ॥ ਸਰਣਿ ਪਇਆ ਨਾਨਕ ਸੋੁਹੇਲਾ ॥
(ਆਸਾ ਮ: ੫, ੩੮੩-੬)

ਆਇਓ ਸਰਣਿ ਦੀਨ ਦੁਖ ਭੰਜਨ ਚਿਤਵਉ ਤੁਮ੍ਰਰੀ ਓਰਿ ॥
ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ ॥
(ਜੈਤਸਰੀ ਮ: ੫, ੭੦੧-੧੯)

ਸਾਧ ਸੰਗੁ ਕਬਹੂ ਨਹੀ ਕੀਨਾ ਨਹ ਕੀਰਤਿ ਪ੍ਰਭ ਗਾਈ ॥
ਜਨ ਨਾਨਕ ਮੈ ਨਾਹਿ ਕੋਊ ਗੁਨੁ ਰਾਖਿ ਲੇਹੁ ਸਰਨਾਈ ॥
(ਸੋਰਠਿ ਮ: ੯, ੬੩੨-੧੭)

ਕਿਉ ਛੂਟਉ ਕੈਸੇ ਤਰਉ ਭਵਜਲ ਨਿਧਿ ਭਾਰੀ ॥
ਰਾਖੁ ਰਾਖੁ ਮੇਰੇ ਬੀਠੁਲਾ ਜਨੁ ਸਰਨਿ ਤੁਮ੍ਹਾਰੀ ॥
(ਬਿਲਾਵਲੁ ਕਬੀਰ ਜੀ,੮੫੫-੧੭)

ਊਠਤ ਬੈਠਤ ਜਪਉ ਨਾਮੁ ਇਹੁ ਕਰਮੁ ਕਮਾਵਉ ॥
ਨਾਨਕ ਕੀ ਪ੍ਰਭ ਬੇਨਤੀ ਹਰਿ ਸਰਨਿ ਸਮਾਵਉ ॥
(ਬਿਲਾਵਲੁ ਮ: ੫, ੮੧੩-੧੮)

ਰਾਖੁ ਰਾਖੁ ਸਰਣਿ ਪ੍ਰਭ ਅਪਨੀ ਅਗਨਿ ਸਾਗਰ ਵਿਕਰਾਲਾ ॥
ਨਾਨਕ ਕੇ ਸੁਖਦਾਤੇ ਸਤਿਗੁਰ ਹਮ ਤੁਮਰੇ ਬਾਲ ਗੁਪਾਲਾ ॥
(ਆਸਾ ਮ: ੫, ੩੭੮-੭)

ਜੋਇ ਦੂਤ ਮੋਹਿ ਬਹੁਤੁ ਸੰਤਾਵਤ ਤੇ ਭਇਆਨਕ ਭਇਆ ॥
ਕਰਹਿ ਬੇਨਤੀ ਰਾਖੁ ਠਾਕੁਰ ਤੇ ਹਮ ਤੇਰੀ ਸਰਨਇਆ ॥
(ਸੋਰਠਿ ਮ: ੫, ੬੧੨-੧੪)

ਦੀਨ ਦਇਆਲ ਕ੍ਰਿਪਾਲ ਪ੍ਰਭ ਠਾਕੁਰ ਭਗਤ ਟੇਕ ਹਰਿ ਨਾਇਆ ॥
ਨਾਨਕ ਆਹਿ ਸਰਣ ਪ੍ਰਭ ਆਇਓ ਰਾਖੁ ਲਾਜ ਅਪਨਾਇਆ ॥
(ਆਸਾ ਮ: ੫, ੪੦੨-੧੬)

ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ ॥
ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ ॥
(ਮਾਝ ਮ: ੫, ੧੩੫-੨)

(੩) ਭਾਣੇ ਦੀ ਪ੍ਰਾਪਤੀ ਲਈ ਪ੍ਰਾਰਥਨਾ।

ਸਾਧ ਤੇਰੇ ਕੀ ਜਾਚਨਾ ਵਿਸਰੁ ਨ ਸਾਸਿ ਗਿਰਾਸਿ ॥
ਜੋ ਤੁਧੁ ਭਾਵੈ ਸੋ ਭਲਾ ਤੇਰੈ ਭਾਣੈ ਕਾਰਜ ਰਾਸਿ ॥
(ਆਸਾਵਰੀ ਮ: ੫, ੪੩੧-੯)

ਨਿਰਗੁਣੁ ਮੁਗਧੁ ਅਜਾਣੁ ਅਗਿਆਨੀ ਕਰਮ ਧਰਮ ਨਹੀ ਜਾਣਾ ॥
ਦਇਆ ਕਰਹੁ ਨਾਨਕੁ ਗੁਣ ਗਾਵੈ ਮਿਠਾ ਲਗੈ ਤੇਰਾ ਭਾਣਾ ॥
(ਸੂਹੀ ਮ: ੫, ੭੪੮-੧੭)

ਰਾਖਿ ਲੀਏ ਪ੍ਰਭਿ ਰਾਖਨਹਾਰੈ ਜੋ ਪ੍ਰਭ ਅਪੁਨੇ ਭਾਣੇ ॥
ਜੀਉ ਪਿੰਡੁ ਸਭੁ ਤੁਮ੍ਰਾ ਦਾਤੇ ਨਾਨਕ ਸਦ ਕੁਰਬਾਣੇ ॥
(ਆਸਾ ਮ: ੫, ੩੮੩-੧੭)

ਸੇਵੀ ਸਤਿਗੁਰ ਭਾਇ ਨਾਮੁ ਨਿਰੰਜਨਾ ॥
ਤੁਧੁ ਭਾਵੈ ਤਿਵੈ ਰਜਾਇ ਭਰਮੁ ਭਉ ਭੰਜਨਾ ॥ (ਸੂਹੀ ਮ: ੧, ੭੫੨-੧੭)
ਦਰਿ ਜਾਇ ਦਰਸਨੁ ਕਰੀ ਭਾਣੈ ਤਾਰਿ ਤਾਰਣਹਾਰਿਆ ॥
ਹਰਿ ਨਾਮੁ ਅੰਮ੍ਰਿਤੁ ਚਾਖਿ ਤ੍ਰਿਪਤੀ ਨਾਨਕਾ ਉਰ ਧਾਰਿਆ ॥
(ਬਿਲਾਵਲੁ ਮ: ੧, ੮੪੩-੧੬)

ਆਪਣੇ ਭਾਣੇ ਵਿਚਿ ਸਦਾ ਰਖੁ ਸੁਆਮੀ ਹਰਿ ਨਾਮੋ ਦੇਹਿ ਵਡਿਆਈ ॥
ਪੂਰੇ ਗੁਰ ਤੇ ਭਾਣਾ ਜਾਪੈ ਅਨਦਿਨੁ ਸਹਜਿ ਸਮਾਈ ॥
(ਪ੍ਰਭਾਤੀ ਮ: ੩,੧੩੩੩-੮)

(੪) ਸਤਿਗੁਰ ਦੇ ਮਿਲਾਪ ਜਾਂ ਓਸਦੀ ਸ਼ਰਣ ਲਈ ਪ੍ਰਾਰਥਨਾ।

ਤੁਮ ਦਇਆਲ ਸਰਬ ਦੁਖ ਭੰਜਨ ਇਕ ਬਿਨਉ ਸੁਨਹੁ ਦੇ ਕਾਨੇ ॥
ਜਿਸ ਤੇ ਤੁਮ ਹਰਿ ਜਾਨੇ ਸੁਆਮੀ ਸੋ ਸਤਿਗੁਰੁ ਮੇਲਿ ਮੇਰਾ ਪ੍ਰਾਨੇ ॥
(ਗਉੜੀ ਮ: ੪, ੧੬੯-੧੭)

ਹਰਿ ਹਰਿ ਮੇਲਿ ਮੇਲਿ ਜਨ ਸਾਧੂ ਹਮ ਸਾਧ ਜਨਾ ਕਾ ਕੀੜਾ ॥
ਜਨ ਨਾਨਕ ਪ੍ਰੀਤਿ ਲਗੀ ਪਗ ਸਾਧ
ਗੁਰ ਮਿਲਿ ਸਾਧੂ ਪਾਖਾਣੁ ਹਰਿਓ ਮਨੁ ਮੂੜਾ ॥
(ਜੈਤਸਰੀ ਮ: ੪, ੬੯੮-੮)

ਮੇਰੇ ਮਨ ਹਰਿ ਭਜੁ ਨਾਮੁ ਨਰ ਹਰੀ ॥
ਕਰਿ ਕਿਰਪਾ ਮੇਲਹੁ ਗੁਰੁ ਪੂਰਾ ਸਤ ਸੰਗਤਿ ਸੰਗਿ ਸਿੰਧੁ ਭਉ ਤਰੀ ॥
ਭੈਰਉ ਮ: ੪, ੧੧੩੪-੭)

ਜਿਉ ਭਾਵੈ ਤਿਉ ਰਾਖਿ ਲੇ ॥ ਸੁਖੁ ਨਾਨਕ ਪੂਰਾ ਗੁਰੁ ਮਿਲੇ ॥
(ਬਸੰਤੁ ਮ: ੫, ੧੧੮੧-੬)

ਤੂੰ ਆਪੇ ਦਾਤਾ ਪ੍ਰਭੁ ਅੰਤਰਜਾਮੀ ਕਰਿ ਕਿਰਪਾ ਲੋਚ ਮੇਰੈ ਮਨਿ ਲਾਈ ॥
ਮੈ ਮਨਿ ਤਨਿ ਲੋਚ ਲਗੀ ਹਰਿ ਸੇਤੀ ਪ੍ਰਭਿ ਲੋਚ ਪੂਰੀ ਸਤਿਗੁਰ ਸਰਣਾਈ॥
(ਗੂਜਰੀ ਮ: ੪,੪੯੩-੧੩)

ਗੁਰਮੁਖਿ ਪ੍ਰੀਤਿ ਸਦਾ ਹੈ ਸਾਚੀ ॥ ਸਤਿਗੁਰ ਤੇ ਮਾਗਉ ਨਾਮੁ ਅਜਾਚੀ ॥
ਹੋਹੁ ਦਇਆਲੁ ਕ੍ਰਿਪਾ ਕਰਿ ਹਰਿ ਜੀਉ ਰਖਿ ਲੇਵਹੁ ਗੁਰ ਸਰਣਾਈ ਹੇ॥
(ਮਾਰੂ ਮ: ੪, ੧੦੬੯-੯)

ਹਰਿ ਹਰਿ ਕ੍ਰਿਪਾ ਕਰਹੁ ਜਗ ਜੀਵਨ ਮੈ ਸਰਧਾ ਨਾਮਿ ਲਗਾਵੈਗੋ ॥
ਨਾਨਕ ਗੁਰੂ ਗੁਰੂ ਹੈ ਸਤਿਗੁਰੁ ਮੈ ਸਤਿਗੁਰੁ ਸਰਨਿ ਮਿਲਾਵੈਗੋ ॥
(ਕਾਨੜਾ ਮ: ੪, ੧੩੧੦-੧੬)

ਜਿਨੀ ਗੁਰਮੁਖਿ ਨਾਮੁ ਸਲਾਹਿਆ ਤਿਨਾ ਸਭ ਕੋ ਕਹੈ ਸਾਬਾਸਿ ॥
ਤਿਨਕੀ ਸੰਗਤਿ ਦੇਹਿ ਪ੍ਰਭ ਮੈ ਜਾਚਿਕ ਕੀ ਅਰਦਾਸਿ ॥
(ਸਿਰੀ ਰਾਗੁ ਮ: ੫, ੪੨-੪)

ਚਰਨ ਤੁਮ੍ਹਾਰੇ ਹਿਰਦੈ ਵਾਸਹਿ ਸੰਤਨ ਕਾ ਸੰਗੁ ਪਾਵਉ ॥
ਸੋਗ ਅਗਨਿ ਮਹਿ ਮਨੁ ਨ ਵਿਆਪੈ ਆਠ ਪਹਰ ਗੁਣ ਗਾਵਉ ॥
(ਧਨਾਸਰੀ ਮ: ੫, ੬੮੨-੧੩)

ਗਿਆਨੁ ਧਿਆਨੁ ਕਿਛੁ ਕਰਮੁ ਨ ਜਾਨਾ ਨਾਹਿਨ ਨਿਰਮਲ ਕਰਣੀ ॥
ਸਾਧ ਸੰਗਤਿ ਕੈ ਅੰਚਲਿ ਲਾਵਹੁ ਬਿਖਮ ਨਦੀ ਜਾਇ ਤਰਣੀ ॥
(ਜੈਤਸਰੀ ਮ: ੫, ੭੦੨-੯)

ਪਤਿਤ ਪਾਵਨ ਭਗਤਿ ਬਛਲ ਦੀਨ ਕਿਰਪਾ ਧਾਰ ॥
ਕਰ ਜੋੜਿ ਨਾਨਕੁ ਦਾਨੁ ਮਾਂਗੈ ਸਾਧ ਸੰਗਿ ਉਧਾਰ ॥
(ਸਾਰਗ ਮ: ੫,੧੨੨੩-੧੩)

ਕਰਹੁ ਕ੍ਰਿਪਾ ਕਰੁਣਾਪਤੇ ਤੇਰੇ ਹਰਿ ਗੁਣ ਗਾਉ ॥
ਨਾਨਕ ਕੀ ਪ੍ਰਭ ਬੇਨਤੀ ਸਾਧ ਸੰਗਿ ਸਮਾਉ ॥
(ਸੂਹੀ ਮ: ੫, ੭੪੫-੧੮)

ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ ॥
ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ ॥
(ਸੂਹੀ ਮ: ੫, ੭੪੯-੪)

ਇਨ ਤੇ ਕਾਢਿ ਲੇਹੁ ਮੇਰੇ ਸੁਆਮੀ ਹਾਰਿ ਪਰੇ ਤੁਮ੍ ਸਾਰਨ ॥
ਨਾਨਕ ਕੀ ਬੇਨੰਤੀ ਪ੍ਰਭ ਪਹਿ ਸਾਧ ਸੰਗਿ ਰੰਕ ਤਾਰਨ ॥
(ਬਿਲਾਵਲੁ ਮ: ੫,੮੨੦–੧੭)

ਬਿਨਉ ਸੁਨਹੁ ਤੁਮ ਪਾਰਬ੍ਰਹਮ ਦੀਨ ਦਇਆਲ ਗੁਪਾਲ ॥
ਸੁਖ ਸੰਪੈ ਬਹੁ ਭੋਗ ਰਸ ਨਾਨਕ ਸਾਧ ਰਵਾਲ ॥
(ਗਉੜੀ ਮ: ੫, ੨੫੮–੯)

ਕਹੁ ਨਾਨਕ ਪ੍ਰਭ ਲੋਚਾ ਪੂਰਿ ॥ ਸੰਤ ਜਨਾ ਕੀ ਬਾਛਉ ਧੂਰਿ ॥
(ਤਿਲੰਗ ਮ: ੫, ੭੨੪–੪)

## (੫) ਗੁਰੂ ਦੇ ਚਰਣਾਂ ਲਈ ਪ੍ਰਾਰਥਨਾ ।

ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ॥ਸਾ ਮਤਿ ਦੀਜੈ ਜਿਤੁ ਤੁਧੁ ਧਿਆਈ॥
ਸਾਸ ਸਾਸ ਤੇਰੇ ਗੁਣ ਗਾਵਾ ਓਟ ਨਾਨਕ ਗੁਰ ਚਰਣਾ ਜੀਉ ॥
(ਮਾਝ ਮ: ੫, ੧੦੦–੬)

ਤਾਕੈ ਚਰਣਿ ਪਰਉ ਤਾ ਜੀਵਾ ਜਨ ਕੈ ਸੰਗਿ ਨਿਹਾਲਾ ॥
ਭਗਤਨ ਕੀ ਰੇਣੁ ਹੋਇ ਮਨੁ ਮੇਰਾ ਹੋਹੁ ਪ੍ਰਭੂ ਕਿਰਪਾਲਾ ॥
(ਗਉੜੀ ਮ: ੫, ੨੦੭–੧੮)

## (੬) ਸਾਧੂ ਸੰਤਾਂ ਦੀ ਸੰਗਤ ਲਈ ਪ੍ਰਾਰਥਨਾ ।

ਸੁਣਿ ਬੇਨੰਤੀ ਸੁਆਮੀ ਅਪੁਨੇ ਨਾਨਕੁ ਇਹੁ ਸੁਖੁ ਮਾਗੈ ॥
ਜਹ ਕੀਰਤਨੁ ਤੇਰਾ ਸਾਧੂ ਗਾਵਹਿ ਤਹ ਮੇਰਾ ਮਨੁ ਲਾਗੈ ॥
(ਸੋਰਠਿ ਮ: ੫, ੬੧੦–੬)

ਸੁਖਦਾਈ ਪੂਰਨ ਪਰਮੇਸੁਰ ਕਰਿ ਕਿਰਪਾ ਰਾਖਹੁ ਮਾਨ ॥
ਦੇਹੁ ਪ੍ਰੀਤਿ ਸਾਧੂ ਸੰਗਿ ਸੁਆਮੀ ਹਰਿਗੁਨ ਰਸਨ ਬਖਾਨ ॥
(ਕੇਦਾਰਾ ਮ: ੫, ੧੧੧੯–੧੭)

ਦਾਮੋਦਰ ਦਇਆਲ ਸੁਆਮੀ ਸਰਬਸੁ ਸੰਤ ਜਨਾ ਧਨ ਮਾਲ ॥
ਨਾਨਕ ਜਾਚਿਕ ਦਰਸੁ ਪ੍ਰਭ ਮਾਗੈ ਸੰਤ ਜਨਾ ਕੀ ਮਿਲੈ ਰਵਾਲ ॥
(ਬਿਲਾਵਲੁ ਮ: ੫, ੮੨੪–੧੫)

ਹੋਹੁ ਕ੍ਰਿਪਾਲ ਸੁਆਮੀ ਮੇਰੇ ਸੰਤਾਂ ਸੰਗਿ ਵਿਹਾਵੇ ॥
ਤੁਧਹੁ ਭੁਲੇ ਸਿ ਜਮਿ ਜਮਿ ਮਰਦੇ ਤਿਨ ਕਦੇ ਨ ਚੁਕਨਿ ਹਾਵੇ ॥
(ਰਾਮਕਲੀ ਵਾਰ ਮ: ੫, ੯੬੧–੧੭)

ਤੇ ਸਾਧੂ ਹਰਿ ਮੇਲਹੁ ਸੁਆਮੀ ਜਿਨ ਜਪਿਆ ਗਤਿ ਹੋਇ ਹਮਾਰੀ ॥
ਤਿਨਕਾ ਦਰਸੁ ਦੇਖਿ ਮਨੁ ਬਿਗਸੈ ਖਿਨੁ ਖਿਨੁ ਤਿਨ ਕਉ ਹਉ ਬਲਿਹਾਰੀ॥
(ਭੈਰਉ ਮ: ੪, ੧੧੩੫–੮)

ਜੋ ਹਰਿ ਸੇਵਹਿ ਸੰਤ ਭਗਤ ਤਿਨ ਕੇ ਸਭਿ ਪਾਪ ਨਿਵਾਰੀ ॥
ਹਮ ਊਪਰਿ ਕਿਰਪਾ ਕਰਿ ਸੁਆਮੀ ਰਖੁ ਸੰਗਤਿ ਤੁਮ ਜੁ ਪਿਆਰੀ ॥
(ਧਨਾਸਰੀ ਮ: ੪, ੬੬੬-੧੬)

## (੭) ਦਾਸਾਂ ਦਾ ਦਾਸ ਬਣਨ ਲਈ ਪ੍ਰਾਰਥਨਾ ।

ਹਰਿ ਹਿਰਦੈ ਜਪਿ ਨਾਮੁ ਮੁਰਾਰੀ ॥
ਕ੍ਰਿਪਾ ਕ੍ਰਿਪਾ ਕਰਿ ਜਗਤਪਿਤ ਸੁਆਮੀ ਹਮ ਦਾਸਨਿਦਾਸ ਕੀਜੈਪਨਿਹਾਰੀ॥
(ਭੈਰਉ ਮ: ੪, ੧੧੩੫-੧੦)

ਸੇਵਕੁ ਜਨ ਕੀ ਸੇਵਾ ਮਾਗੈ ਪੂਰੈ ਕਰਮਿ ਕਮਾਵਾ ॥
ਨਾਨਕ ਕੀ ਬੇਨੰਤੀ ਸੁਆਮੀ ਤੇਰੇ ਜਨ ਦੇਖਣੁ ਪਾਵਾ ॥
(ਬਿਲਾਵਲ ਮ: ੫, ੮੦੨-੧੩)

## (੮)ਰਿਦੇ ਦੇ ਪ੍ਰਗਾਸ ਲਈ ਪ੍ਰਾਰਥਨਾ ।

ਦਾਸ ਤੇਰੇ ਕੀ ਬੇਨਤੀ ਰਿਦ ਕਰਿ ਪਰਗਾਸੁ ॥
ਤੁਮ੍ਰੀ ਕ੍ਰਿਪਾ ਤੇ ਪਾਰਬ੍ਰਹਮ ਦੋਖਨ ਕੋ ਨਾਸੁ ॥
(ਬਿਲਾਵਲੁ ਮ: ੫, ੮੧੮-੯)

## (੯) ਚਰਣ ਧੂੜ ਲਈ ਪ੍ਰਾਰਥਨਾ ।

ਜਿਸਨੋ ਦਇਆਲੁ ਹੋਵੈ ਮੇਰਾਸੁਆਮੀ ਤਿਸੁ ਗੁਰਸਿਖ ਗੁਰੂਉਪਦੇਸੁ ਸੁਣਾਵੈ॥
ਜਨੁਨਾਨਕੁ ਧੂੜਿਮੰਗੈ ਤਿਸੁਗੁਰਸਿਖਕੀ ਜੋ ਆਪਿਜਪੈ ਅਵਰਹਨਾਮੁਜਪਾਵੈ॥
(ਗਉੜੀ ਵਾਰ ਮ: ੪, ੩੦੬-੧)

ਸੋ ਪਾਏ ਪੂਰਾ ਸਤਿਗੁਰੂ ਜਿਸੁ ਲਿਖਿਆ ਲਿਖਤੁ ਲਿਲਾਰੇ ॥
ਜਨੁ ਨਾਨਕੁ ਮਾਗੈ ਧੂੜਿ ਤਿਨ ਜੋ ਗੁਰਸਿਖ ਮਿਤ ਪਿਆਰੇ ॥
(ਗਉੜੀ ਵਾਰ ਮ: ੪, ੩੦੭-੧੮)

ਰਾਮ ਮੋਕਉ ਹਰਿ ਜਨ ਕਾਰੈ ਲਾਈਐ ॥
ਹਉ ਪਾਣੀ ਪਖਾ ਪੀਸਉ ਸੰਤ ਆਗੈ ਪਗ ਮਲਿ ਮਲਿ ਧੂਰਿ ਮੁਖਿ ਲਾਈਐ॥
(ਰਾਮਕਲੀ ਮ: ੪, ੮੮੧-੧੫)

ਰਾਮਾ ਹਮ ਦਾਸਨ ਦਾਸ ਕਰੀਜੈ ॥
ਜਬ ਲਗਿ ਸਾਸੁ ਹੋਇ ਮਨ ਅੰਤਰਿ ਸਾਧੂ ਧੂਰਿ ਪਿਵੀਜੈ ॥
(ਕਲਿਆਨ ਮ: ੪, ੧੩੨੬-੯)

ਹਰਿ ਦਇਆ ਧਾਰਿ ਪ੍ਰਭ ਬੇਨਤੀ ਹਰਿ ਹਰਿ ਚੇਤਾਇਆ ॥
ਜਨ ਨਾਨਕੁ ਮੰਗੈ ਧੂੜਿ ਤਿਨ ਜਿਨਸਤਿਗੁਰੁ ਪਾਇਆ ॥
(ਗਉੜੀ ਮ: ੩,੧੬੩-੧੫)

ਸਗਲ ਸੰਤਨ ਪਹਿ ਵਸਤੁ ਇਕ ਮਾਂਗਉ॥ਕਰਉ ਬਿਨੰਤੀ ਮਾਨੁ ਤਿਆਗਉ॥
ਵਾਰਿ ਵਾਰਿ ਜਾਈ ਲਖ ਵਰੀਆ ਦੇਹੁ ਸੰਤਨ ਕੀ ਧੂਰਾ ਜੀਉ ॥
(ਮਾਝ ਮ: ੫, ੯੯-੧੬)

ਦਾਮੋਦਰ ਦਇਆਲ ਸੁਆਮੀ ਸਰਬਸੁ ਸੰਤ ਜਨਾ ਧਨ ਮਾਲ ॥
ਨਾਨਕ ਜਾਚਿਕ ਦਰਸੁ ਪ੍ਰਭ ਮਾਗੈ ਸੰਤ ਜਨਾ ਕੀ ਮਿਲੈ ਰਵਾਲ ॥
(ਬਿਲਾਵਲੁ ਮ: ੫, ੮੨੪-੧੫)

ਐਸੀ ਕਿਰਪਾ ਮੋਹਿ ਕਰਹੁ ॥
ਸੰਤਹ ਚਰਣ ਹਮਾਰੋ ਮਾਥਾ ਨੈਨ ਦਰਸੁ ਤਨਿ ਧੂਰਿ ਪਰਹੁ ॥
(ਬਿਲਾਵਲੁ ਮ: ੫, ੮੨੮-੫)

ਕਰਿ ਕਿਰਪਾ ਮੇਰੇ ਦੀਨ ਦਇਆਲਾ ॥ ਸਾਧੂ ਕੀ ਮਨੁ ਮੰਗੈ ਰਵਾਲਾ ॥
(ਗੋਂਡ ਮ: ੫, ੮੬੬-੭)

ਨਾਰਾਇਣ ਪ੍ਰਾਣ ਅਧਾਰਾ ॥ ਹਮ ਸੰਤ ਜਨਾਂ ਰੇਨਾਰਾ ॥
(ਸੋਰਠਿ ਮ: ੫, ੬੨੪-੧੮)

ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ ॥
ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ ॥
(ਮਾਝ ਮ: ੫, ੧੩੫-੧੨)

ਹਰਿ ਓਟ ਗਹੀ ਮਨ ਅੰਤਰੈ ਜਪਿ ਜਪਿ ਜੀਵਾਂ ਨਾਉ ॥
ਕਰਿ ਕਿਰਪਾ ਪ੍ਰਭ ਆਪਣੀ ਜਨ ਧੂੜੀ ਸੰਗਿ ਸਮਾਉ ॥
(ਮਾਝ ਮ: ੫, ੧੩੭-੯)

ਕਰਿ ਕਿਰਪਾ ਪ੍ਰਭ ਬਿਨਉ ਸੁਨੀਜੈ ॥ ਦਾਸ ਕੀ ਧੂਰਿ ਨਾਨਕ ਕਉ ਦੀਜੈ॥
(ਗਉੜੀ ਮ: ੫, ੧੯੪-੭)

ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥ ਨਾਨਕ ਦੀਜੈ ਸਾਧ ਰਵਾਲਾ ॥
(ਗਉੜੀ ਮ: ੫, ੧੯੪-੧੯)

ਜਿਸਨੋ ਤੁਮਹਿ ਦਿਖਾਇਓ ਦਰਸਨੁ ਸਾਧ ਸੰਗਤਿ ਕੈ ਪਾਛੈ ॥
ਕਰਿ ਕਿਰਪਾ ਧੂਰਿ ਦੇਹੁ ਸੰਤਨ ਕੀ ਸੁਖੁ ਨਾਨਕੁ ਇਹੁ ਬਾਛੈ ॥
(ਗਉੜੀ ਮ: ੫, ੨੦੭-੧੪)

ਤਾਕੈ ਚਰਣਿ ਪਰਉ ਤਾ ਜੀਵਾ ਜਨ ਕੈ ਸੰਗਿ ਨਿਹਾਲਾ ॥
ਭਗਤਨ ਕੀ ਰੇਣੁ ਹੋਇ ਮਨੁ ਮੇਰਾ ਹੋਹੁ ਪ੍ਰਭੂ ਕਿਰਪਾਲਾ ॥
(ਗਉੜੀ ਮ: ੫, ੨੦੭-੧੮)

ਤਿਨ ਸੰਤਨ ਕੀ ਬਾਛਉ ਧੂਰਿ ॥ ਨਾਨਕ ਕੀ ਹਰਿ ਲੋਚਾ ਪੂਰਿ ॥
(ਗਉੜੀ ਮ: ੫,੨੮੨-੧੯)

ਸਾਧ ਜਨਾ ਕੀ ਮਾਗਉ ਧੂਰਿ ॥ ਪਾਰਬ੍ਰਹਮ ਮੇਰੀ ਸਰਧਾ ਪੂਰਿ ॥
(ਗਉੜੀ ਮ: ੫, ੨੮੯-੧੦)

ਪਾਰਬ੍ਰਹਮ ਮੋਹਿ ਕਿਰਪਾ ਕੀਜੈ ॥ ਧੂਰਿ ਸੰਤਨ ਕੀ ਨਾਨਕ ਦੀਜੈ ॥
(ਗਉੜੀ ਮ: ੫, ੧੮੧-੧੨)

ਜਾਕੈ ਹਿਰਦੈ ਵਸਿਆ ਤੂ ਕਰਤੇ ਤਾਕੀ ਤੈਂ ਆਸ ਪੁਜਾਈ ॥
ਦਾਸ ਅਪੁਨੇ ਕਉ ਤੂ ਵਿਸਰਹਿ ਨਾਹੀ ਚਰਣ ਧੂਰਿ ਮਨਿ ਭਾਈ ॥
(ਸੋਰਠਿ ਮ: ੫, ੬੧੦-੧੪)

ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ ॥
ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ ॥
(ਧਨਾਸਰੀ ਮ: ੫, ੬੮੦-੩)

ਵਡਭਾਗੀ ਸਾਧ ਸੰਗੁ ਪਰਾਪਤਿ ਤਿਨ ਭੇਟਤ ਦੁਰਮਤਿ ਖੋਈ ॥
ਤਿਨ ਕੀ ਧੂਰਿ ਨਾਨਕ ਦਾਸੁ ਬਾਛੈ ਜਿਨ ਹਰਿ ਨਾਮੁ ਰਿਦੈ ਪਰੋਈ ॥
(ਸੋਰਠਿ ਮ: ੫. ੬੧੮-੧)

ਅਉਖਧ ਮੰਤ੍ਰ ਮੂਲ ਮਨ ਏਕੈ ਮਨਿ ਬਿਸ੍ਵਾਸੁ ਪ੍ਰਭ ਧਾਰਿਆ ॥
ਚਰਨ ਰੇਨ ਬਾਂਛੈ ਨਿਤ ਨਾਨਕੁ ਪੁਨਹ ਪੁਨਹ ਬਲਿਹਾਰਿਆ ॥
(ਧਨਾਸਰੀ ਮ: ੫, ੬੭੫-੨)

ਸਾ ਮਤਿ ਦੇਹੁ ਦਇਆਲ ਪ੍ਰਭ ਜਿਤੁ ਤੁਮਹਿ ਅਰਾਧਾ ॥
ਨਾਨਕੁ ਮੰਗੈ ਦਾਨੁ ਪ੍ਰਭ ਰੇਨ ਪਗ ਸਾਧਾ ॥ ( ਧਨਾਸਰੀ ਮ: ੫, ੬੭੭-੧੯)

ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ ॥
ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ ॥
(ਤਿਲੰਗ ਮ: ੧, ੭੨੨-੨)

ਪਾਰਬ੍ਰਹਮ ਪਰਮੇਸਰ ਸਤਿਗੁਰ ਆਪੇ ਕਰਣੈ ਹਾਰਾ ॥
ਚਰਣ ਧੂੜਿ ਤੇਰੀ ਸੇਵਕੁ ਮਾਗੈ ਤੇਰੇ ਦਰਸਨ ਕਉ ਬਲਿਹਾਰਾ ॥
(ਸੂਹੀ ਮ: ੫, ੭੪੯-੫)

ਤਜਿ ਆਪੁ ਬਿਨਸੀ ਤਾਪੁ ਰੇਣ ਸਾਧੂ ਥੀਉ ॥
ਤਿਸਹਿ ਪਰਾਪਤਿ ਨਾਮੁ ਤੇਰਾ ਕਰਿ ਕ੍ਰਿਪਾ ਜਿਸੁ ਦੀਉ ॥
(ਮਾਰੂ ਮ: ੫, ੧੦੦੭-੩)

ਕਹੁ ਨਾਨਕ ਪ੍ਰਭ ਲੋਚਾ ਪੂਰਿ ॥ ਸੰਤ ਜਨਾ ਕੀ ਬਾਛਉ ਧੂਰਿ ॥
(ਤਿਲੰਗ ਮ: ੫, ੭੨੪-੪)

ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥ ਨਾਨਕੁ ਮਾਗੈ ਸੰਤ ਰਵਾਲਾ ॥
(ਸੂਹੀ ਮ: ੫, ੭੪੧-੧੮)

ਚਰਣ ਧੂੜਿ ਤੇਰੇ ਜਨ ਕੀ ਹੋਵਾ ਤੇਰੇ ਦਰਸਨ ਕਉ ਬਲਿ ਜਾਈ ॥
ਅੰਮ੍ਰਿਤ ਬਚਨ ਰਿਦੈ ਉਰਿ ਧਾਰੀ ਤਉ ਕਿਰਪਾ ਤੇ ਸੰਗੁ ਪਾਈ ॥
(ਸੂਹੀ ਮ: ੫, ੭੪੯–੧੪)

ਦੀਨ ਦਇਆਲ ਕ੍ਰਿਪਾਲ ਪ੍ਰਭ ਸੁਆਮੀ ਤੇਰੀ ਸਰਣਿ ਦਇਆਲਾ ॥
ਕਰਿ ਕਿਰਪਾ ਅਪਨਾ ਨਾਮੁ ਦੀਜੈ ਨਾਨਕ ਸਾਧ ਰਵਾਲਾ ॥
(ਸੂਹੀ ਮ: ੫, ੭੫੦–੯)

ਜਨ ਨਾਨਕ ਕਉ ਪ੍ਰਭ ਕਿਰਪਾ ਕਰੀਐ ॥ ਸਾਧੂ ਧੂਰਿ ਮਿਲੈ ਨਿਸਤਰੀਐ ॥
(ਬਿਲਾਵਲੁ ਮ: ੫, ੮੦੪–੧੫)

ਸਫਲ ਦਰਸੁ ਤੇਰਾ ਪਾਰਬ੍ਰਹਮ ਗੁਣ ਨਿਧਿ ਤੇਰੀ ਬਾਣੀ ॥
ਪਾਵਉ ਧੂਰਿ ਤੇਰੇ ਦਾਸ ਕੀ ਨਾਨਕ ਕੁਰਬਾਣੀ ॥
(ਬਿਲਾਵਲੁ ਮ: ੫, ੮੦੮–੧੯)

ਜਗਤ ਉਧਾਰਨ ਸਾਧ ਪ੍ਰਭ ਤਿਨ੍ ਲਾਗਹੁ ਪਾਲ ॥
ਮੋਕਉ ਦੀਜੈ ਦਾਨੁ ਪ੍ਰਭ ਸੰਤਨ ਪਗ ਰਾਲ ॥ (ਬਿਲਾਵਲੁ ਮ: ੫, ੮੧੧–੧)

ਪ੍ਰਭ ਕਰਹੁ ਸਾਧੂ ਧੂਰਿ ॥ ਨਾਨਕ ਮਨਸਾ ਪੂਰਿ ॥
(ਬਿਲਾਵਲੁ ਮ: ੫, ੮੩੭–੧੮)

ਦੀਨਾ ਨਾਥ ਦਇਆਲ ਮੇਰੇ ਸੁਆਮੀ ਦੀਨਾ ਨਾਥ ਦਇਆਲ ॥
ਜਾਚਉ ਸੰਤ ਰਵਾਲ ॥ (ਬਿਲਾਵਲੁ ਮ: ੫, ੮੩੮–੧)

ਤੇਰਿਆ ਸੰਤਾ ਜਾਚਉ ਚਰਨ ਰੇਨ ॥ ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ॥
(ਬਸੰਤੁ ਮ: ੫, ੧੧੯੨–੩)

ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਤੇਰਿਆ ਸੰਤਹ ਕੀ ਰਾਵਾਰ ॥
ਨਾਨਕ ਦਾਸੁ ਦਰਸੁ ਪ੍ਰਭ ਜਾਚੈ ਮਨ ਤਨ ਕੋ ਆਧਾਰ ॥
(ਸਾਰੰਗ ਮ: ੫, ੧੨੨੪–੧੯)

ਪ੍ਰਭ ਤੇਰੇ ਪਗ ਕੀ ਧੂਰਿ ॥
ਦੀਨ ਦਇਆਲ ਪ੍ਰੀਤਮ ਮਨ ਮੋਹਨ ਕਰਿ ਕਿਰਪਾ ਮੇਰੀ ਲੋਚਾ ਪੂਰਿ ॥
(ਟੋਡੀ ਮ: ੫, ੭੧੬–੧੩)

ਕਿਸੁ ਹਉ ਸੇਵੀ ਕਿਸੁ ਆਰਾਧੀ ਜੋ ਦਿਸਟੈ ਸੋ ਗਾਛੈ ॥
ਸਾਧ ਸੰਗਤਿ ਕੀ ਸਰਨੀ ਪਰੀਐ ਚਰਣ ਰੇਨੁ ਮਨੁ ਬਾਛੈ ॥
(ਦੇਵ ਗੰਧਾਰੀ ਮ: ੫, ੫੩੩–੧੮)

ਪਾਵਉ ਦਾਨੁ ਢੀਠੁ ਹੋਇ ਮਾਗਉ ਮੁਖਿ ਲਾਗੈ ਸੰਤ ਰੇਨਾਰੇ ॥
ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਪ੍ਰਭਿ ਹਾਥ ਦੇਇ ਨਿਸਤਾਰੇ ॥
(ਸੂਹੀ ਮ: ੫, ੭੩੮–੬)

ਆਪੇ ਸਤਿਗੁਰੁ ਆਪੇ ਪ੍ਰਤਿਪਾਲ ॥ ਨਾਨਕੁ ਜਾਚੈ ਸਾਧ ਰਵਾਲ ॥
(ਬਿਲਾਵਲੁ ਮ: ੫, ੮੦੨-੫)

ਸਤਿਗੁਰ ਕੀ ਮਹਿਮਾ ਸਤਿਗੁਰੁ ਜਾਣੈ ॥ ਜੋ ਕਿਛੁ ਕਰੇ ਸੁ ਆਪਣ ਭਾਣੈ॥
ਸਾਧੂ ਧੂਰਿ ਜਾਚਹਿ ਜਨ ਤੇਰੇ ਨਾਨਕ ਸਦ ਕੁਰਬਾਨਾ ਹੇ ॥
(ਮਾਰੂ ਮ: ੫, ੧੦੭੫-੧੦)

ਪਾਰਬ੍ਰਹਮ ਮੋਹਿ ਕਿਰਪਾ ਕੀਜੈ ॥ ਧੂਰਿ ਸੰਤਨ ਕੀ ਨਾਨਕ ਦੀਜੈ ॥
(ਗਉੜੀ ਮ: ੫, ੧੯੧-੧੨)

ਕਰਿ ਕਿਰਪਾ ਮੋਹਿ ਸਾਰਿੰਗ ਪਾਣਿ ॥ ਸੰਤਨ ਧੂਰਿ ਸਰਬ ਨਿਧਾਨ ॥
(ਗਉੜੀ ਮ: ੫, ੧੯੨-੧੪)

ਹਰਿ ਹਰਿ ਕ੍ਰਿਪਾ ਕਰਹੁ ਸੁਖਦਾਤੇ ਦੇਹੁ ਸਤਿਗੁਰ ਚਰਨ ਹਮ ਧੂਰਾ ॥
ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ ॥
(ਵਡਹੰਸੁ ਮ: ੪, ੫੭੨-੧੩)

ਧਾਰਿ ਅਨੁਗ੍ਰਹੁ ਆਪਿ ਪ੍ਰਭ ਸ੍ਵਾਮੀ ਪਤਿ ਮਤਿ ਕੀਨੀ ਪੂਰੀ ॥
ਸਦਾ ਸਦਾ ਨਾਨਕ ਬਲਿਹਾਰੀ ਬਾਛਉ ਸੰਤਾ ਧੂਰੀ ॥
(ਸੋਰਠਿ ਮ: ੫, ੬੨੫-੯)

ਹਰਿ ਦੇਹੁ ਬਿਮਲਮਤਿ ਗੁਰ ਸਾਧ ਪਗ ਸੇਵਹ ਹਮ ਹਰਿ ਮੀਠ ਲਗਾਇਬਾ ॥
ਜਨੁ ਨਾਨਕੁ ਰੇਣ ਸਾਧ ਪਗ ਮਾਗੈ ਹਰਿ ਹੋਇ ਦਇਆਲੁ ਦਿਵਾਇਬਾ ॥
(ਜੈਤਸਰੀ ਮ: ੪, ੬੯੭-੧੪)

ਕਰਿ ਕਿਰਪਾ ਦਇਆਲ ਪ੍ਰਭ ਇਹ ਨਿਧਿ ਸਿਧਿ ਪਾਵਉ ॥
ਸੰਤ ਜਨਾ ਕੀ ਰੇਣੁਕਾ ਲੈ ਮਾਥੈ ਲਾਵਉ ॥ (ਬਿਲਾਵਲੁ ਮ: ੫,੮੧੨-੩)

ਤੇਰੇ ਦਾਸ ਕੀ ਹੋਵਾ ਧੂਰਿ ॥ ਨਾਨਕ ਕੀ ਪ੍ਰਭ ਸਰਧਾ ਪੂਰਿ ॥
(ਰਾਮਕਲੀ ਮ: ੫, ੮੯੩-੧੦)

ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥
ਨਾਨਕ ਦਾਸੁ ਇਹੈ ਸੁਖੁ ਮਾਗੈ ਮੋਕਉ ਕਰਿ ਸੰਤਨ ਕੀ ਧੂਰੇ ॥
(ਗਉੜੀ ਮ: ੫, ੧੩-੧੮)

ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ ॥
ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥
(ਸੂਹੀ ਮ: ੫, ੭੪੯-੧)

## (੧੦) ਚਰਣ-ਕਮਲ ਦੀ ਪ੍ਰਾਪਤੀ ਲਈ ਪ੍ਰਾਰਥਨਾ।

ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ ॥
ਨਾਨਕ ਸਰਨਿ ਚਰਨ ਕਮਲਨ ਕੀ ਤੁਮ੍ਹ ਨ ਡਾਰਹੁ ਪ੍ਰਭ ਕਰਤੇ ॥
(ਮਲਾਰ ਮ: ੫, ੧੨੬੭-੮)

ਚਰਨ ਕਮਲ ਸਿਉ ਲਾਗਉ ਨੇਹੁ ॥ ਨਾਨਕ ਕੀ ਬੇਨੰਤੀ ਏਹ ॥
(ਧਨਾਸਰੀ ਮ: ੫, ੬੮੪-੧੨)

ਸੁਨਹੁ ਬਿਨਉ ਪ੍ਰਭ ਮੇਰੇ ਮੀਤਾ ॥ ਚਰਣ ਕਮਲ ਵਸਹਿ ਮੇਰੈ ਚੀਤਾ ॥
(ਸੂਹੀ ਮ: ੫, ੭੪੨-੨)

ਕਰਿ ਕਿਰਪਾ ਲੀਜੈ ਲੜਿ ਲਾਇ॥ਚਰਨ ਕਮਲ ਨਾਨਕ ਨਿਤ ਧਿਆਇ॥
(ਭੈਰਉ ਮ: ੫, ੧੧੫੨-੧੨)

ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ॥ਚਰਨ ਕਮਲ ਮੇਰੇ ਹੀਅਰੇ ਬਸੈ॥
(ਬਸੰਤੁ ਨਾਮਦੇਉ ਜੀ,੧੧੯੫-੧੮)

ਸੰਸਾਰ ਸਾਗਰੁ ਦੁਖਿ ਬਿਆਪਿਓ ਦਾਸ ਲੇਵਹੁ ਤਾਰਿ ॥
ਚਰਨ ਕਮਲ ਸਰਣਾਇ ਨਾਨਕ ਸਦ ਸਦਾ ਬਲਿਹਾਰਿ ॥
(ਸਾਰੰਗ ਮ: ੫, ੧੨੨੫-੪)

ਹਮਾਰੈ ਏਹ ਕਿਰਪਾ ਕੀਜੈ ॥
ਅਲਿ ਮਕਰੰਦ ਚਰਨ ਕਮਲ ਸਿਉ ਮਨੁ ਫੇਰਿ ਫੇਰਿ ਰੀਝੈ ॥
(ਕਲਿਆਨ ਮ: ੫, ੧੩੨੧-੧੪)

ਕਬੀਰ ਨੈਨ ਨਿਹਾਰਉ ਤੁਝ ਕਉ ਸ੍ਰਵਨ ਸੁਨਉ ਤੁਅ ਨਾਉ ॥
ਬੈਨ ਉਚਰਉ ਤੁਅ ਨਾਮ ਜੀ ਚਰਨ ਕਮਲ ਰਿਦ ਠਾਉ ॥
(ਸਲੋਕ ਕਬੀਰ ਜੀ, ੧੩੭੦-੧੬)

ਗੋਪਾਲ ਦਇਆਲ ਗੋਬਿਦ ਦਮੋਦਰ ਨਿਰਮਲ ਕਥਾ ਗਿਆਨ ॥
ਨਾਨਕ ਕਉ ਹਰਿ ਕੈ ਰੰਗਿ ਰਾਗਹੁ ਚਰਨ ਕਮਲ ਸੰਗਿ ਧਿਆਨ ॥
(ਕੇਦਾਰਾ ਮ:੫, ੧੧੧੯-੧੮)

ਕਰਿ ਕ੍ਰਿਪਾ ਪ੍ਰਭ ਸੰਤ ਰਾਖੇ ਚਰਨ ਕਮਲ ਅਧਾਰ ॥
ਕਰ ਜੋਰਿ ਨਾਨਕੁ ਸਰਨਿ ਆਇਓ ਗੋੁਪਾਲ ਪੁਰਖ ਅਪਾਰ ॥
(ਸਾਰੰਗ ਮ: ੫, ੧੨੨੯-੭)

ਹਮ ਅਨਾਥ ਨਾਥ ਹਰਿ ਸਰਣੀ ਅਪੁਨੀ ਕ੍ਰਿਪਾ ਕਰੇਂਹ ॥
ਚਰਨ ਕਮਲ ਨਾਨਕੁ ਆਰਾਧੈ ਤਿਸੁ ਬਿਨੁ ਆਨ ਨ ਕੇਂਹ ॥
(ਜੈਤਸਰੀ ਮ: ੫, ੭੦੨-੩)

ਚਰਨ ਕਮਲ ਸੰਗਿ ਲਾਗੀ ਡੋਰੀ ॥ ਸੁਖ ਸਾਗਰ ਕਰਿ ਪਰਮ ਗਤਿ ਮੋਰੀ॥
(ਨਟ ਮ: ੫, ੯੭੯-੧੦)

ਮਿਲੁ ਸਾਧ ਸੰਗੇ ਨਾਮ ਰੰਗੇ ਤਹਾ ਪੂਰਨ ਆਸੋ ॥
ਬਿਨਵੰਤਿ ਨਾਨਕ ਧਾਰਿ ਕਿਰਪਾ ਹਰਿ ਚਰਣ ਕਮਲ ਨਿਵਾਸੋ ॥
(ਬਿਹਾਗੜਾ ਮ: ੫, ੫੪੫-੪)

ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥
ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ ॥
(ਰਾਗੁ ਧਨਾਸਰੀ ਮ: ੧, ੧੩-੬)

ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ ॥
ਚਰਣ ਨ ਛਾਡਉ ਸਰੀਰ ਕਲ ਜਾਈ ॥
(ਗਉੜੀ ਰਵਿਦਾਸ ਜੀ, ੩੪੫-੧੧)

ਭਵਰੁ ਤੁਮਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ ॥
ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ ॥
(ਗੂਜਰੀ ਮ: ੫, ੪੯੬-੭)

ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਮੋਹਿ ਠਾਕੁਰ ਹੀ ਦਰਸਾਰੇ ॥
(ਦੇਵਗੰਧਾਰੀ ਮ: ੫, ੫੩੪-੩)

ਸੇਵਕ ਕੀ ਅਰਦਾਸਿ ਪਿਆਰੇ ॥ ਜਪਿ ਜੀਵਾ ਪ੍ਰਭ ਚਰਣ ਤੁਮਾਰੇ ॥
(ਵਡਹੰਸੁ ਮ: ੫, ੫੬੨-੧੯)

ਤੂੰ ਦਾਤਾ ਜੀਆ ਸਭਨਾ ਕਾ ਬਸਹੁ ਮੇਰੇ ਮਨ ਮਾਹੀ ॥
ਚਰਣ ਕਮਲ ਰਿਦ ਮਾਹਿ ਸਮਾਏ ਤਹ ਭਰਮੁ ਅੰਧੇਰਾ ਨਾਹੀ ॥
(ਗੂਜਰੀ ਮ: ੫, ੪੯੯-੧੭)

ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ॥
ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ ॥
(ਧਨਾਸਰੀ ਮ: ੫, ੬੮੦-੩)

ਚਰਨ ਤੁਮ੍ਾਰੇ ਹਿਰਦੈ ਵਾਸਹਿ ਸੰਤਨ ਕਾ ਸੰਗੁ ਪਾਵਉ ॥
ਸੋਗ ਅਗਨਿ ਮਹਿ ਮਨੁ ਨ ਵਿਆਪੈ ਆਠ ਪਹਰ ਗੁਣ ਗਾਵਉ ॥
(ਧਨਾਸਰੀ ਮ: ੫, ੬੮੨-੧੩)

ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ ॥
ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ ॥
(ਮਾਝ ਮ: ੫, ੧੩੪-੧)

ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ ॥
ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ ॥
(ਮਾਝ ਮ: ੫, ੧੩੪-੯)

ਪੁਰਖੋ ਬਿਧਾਤਾ ਏਕੁ ਸ੍ਰੀਧਰੁ ਕਿਉ ਮਿਲਹ ਤੁਝੈ ਉਡੀਣੀਆ ॥
ਕਰ ਕਰਹਿ ਸੇਵਾ ਸੀਸੁ ਚਰਣੀ ਮਨਿ ਆਸ ਦਰਸ ਨਿਮਾਣੀਆ ॥
(ਗਉੜੀ ਮ: ੫, ੨੪੭-੭)

## (੧੧) ਨਾਮ ਲਈ ਪ੍ਰਾਰਥਨਾ।

ਦਿਨੁ ਰੈਣਿ ਸਾਸਿ ਸਾਸਿ ਗੁਣ ਗਾਵਾ ਜੇ ਸੁਆਮੀ ਤੁਧੁ ਭਾਵਾ ॥
ਨਾਮੁ ਤੇਰਾ ਸੁਖੁ ਨਾਨਕੁ ਮਾਗੈ ਸਾਹਿਬ ਤੁਠੈ ਪਾਵਾ ॥
(ਸੂਹੀ ਮ: ੫, ੭੮੭-੭)

ਤੁਮ ਸਮਰਥ ਪੁਰਖ ਵਡੇ ਪ੍ਰਭ ਸੁਆਮੀ ਮੋਕਉ ਦੀਜੈ ਦਾਨੁ ਹਰਿ ਨਿਮਘਾ ॥
ਜਨ ਨਾਨਕ ਨਾਮੁ ਮਿਲੈ ਸੁਖੁ ਪਾਵੈ ਹਮ ਨਾਮ ਵਿਟਹੁ ਸਦ ਘੁਮਘਾ ॥
(ਸੂਹੀ ਮ: ੪, ੭੩੧-੧੭)

ਗੁਣ ਨਿਧਾਨ ਮੇਰਾ ਪ੍ਰਭੁ ਕਰਤਾ ਉਸਤਤਿ ਕਉਨੁ ਕਰੀਜੈ ਰਾਮ ॥
ਸੰਤਾ ਕੀ ਬੇਨੰਤੀ ਸੁਆਮੀ ਨਾਮੁ ਮਹਾ ਰਸੁ ਦੀਜੈ ਰਾਮ ॥
(ਸੂਹੀ ਮ: ੫, ੭੮੪-੭)

ਖੋਜਤ ਖੋਜਤ ਮਾਰਗੁ ਪਾਇਓ ਸਾਧੂ ਸੇਵ ਕਰੀਜੈ ॥
ਧਾਰਿ ਅਨੁਗ੍ਰਹੁ ਸੁਆਮੀ ਮੇਰੇ ਨਾਮੁ ਮਹਾਰਸੁ ਪੀਜੈ ॥
(ਮਲਾਰ ਮ: ੫, ੧੨੬੯-੧੮)

ਦੀਨ ਦਇਆਲ ਕ੍ਰਿਪਾਲ ਪ੍ਰਭ ਸੁਆਮੀ ਤੇਰੀ ਸਰਣਿ ਦਇਆਲਾ ॥
ਕਰਿ ਕਿਰਪਾ ਅਪਨਾ ਨਾਮੁ ਦੀਜੈ ਨਾਨਕ ਸਾਧ ਰਵਾਲਾ ॥
(ਸੂਹੀ ਮ: ੫, ੭੫੦-੬)

ਹਰਿ ਹਰਿ ਨਾਮੁ ਸਦਾ ਸਦ ਜਾਪਿ ॥
ਧਾਰਿ ਅਨੁਗ੍ਰਹੁ ਪਾਰਬ੍ਰਹਮ ਸੁਆਮੀ ਵਸਦੀ ਕੀਨੀ ਆਪਿ ॥
(ਟੋਡੀ ਮ: ੫, ੭੧੪-੧੫)

ਜੋ ਹਮਰੈ ਮਨ ਚਿਤਿ ਹੈ ਸੁਆਮੀ ਸਾ ਬਿਧਿ ਤੁਮ ਹਰਿ ਜਾਨਹੁ ਮੇਰੀ ॥
ਅਨਦਿਨੁ ਨਾਮੁ ਜਪੀ ਸੁਖੁ ਪਾਈ ਨਿਤ ਜੀਵਾ ਆਸ ਹਰਿ ਤੇਰੀ ॥
(ਗਉੜੀ ਮ: ੪, ੧੭੦-੧੬)

ਮੋਕਉ ਜਗ ਜੀਵਨ ਜੀਵਾਲਿ ਲੈ ਸੁਆਮੀ ਰਿਦ ਅੰਤਰਿ ਨਾਮੁ ਵਸਾਇਆ॥
ਨਾਨਕ ਗੁਰੂ ਗੁਰੂ ਹੈ ਪੂਰਾ ਮਿਲਿ ਸਤਿਗੁਰ ਨਾਮੁ ਧਿਆਇਆ ॥
(ਰਾਮ: ਮ: ੪, ੮੮੨-੬)

ਜਾਚਿਕੁ ਜਾਚੈ ਨਾਮੁ ਤੇਰਾ ਸੁਆਮੀ ਘਟ ਘਟ ਅੰਤਰਿ ਸੋਈ ਰੇ ॥
ਨਾਨਕੁ ਦਾਸੁ ਤਾਕੀ ਸਰਣਾਈ ਜਾਤੇ ਬ੍ਰਿਥਾ ਨ ਕੋਈ ਰੇ ॥
(ਗਉੜੀ ਮ: ੫, ੨੦੯-੧੮)

ਹਾ ਹਾ ਪ੍ਰਭ ਰਾਖਿ ਲੇਹੁ ॥
ਹਮ ਤੇ ਕਿਛੂ ਨ ਹੋਇ ਮੇਰੇ ਸ੍ਵਾਮੀ ਕਰਿ ਕਿਰਪਾ ਅਪੁਨਾ ਨਾਮੁ ਦੇਹੁ ॥
(ਧਨਾਸਰੀ ਮ: ੫, ੬੭੫-੧੧)

ਤੂ ਅਥਾਹੁ ਅਤਿ ਬਡੋ ਸੁਆਮੀ ਕ੍ਰਿਪਾ ਸਿੰਧੁ ਪੂਰਨ ਰਤਨਾਗੀ ॥
ਨਾਨਕੁ ਜਾਚਕੁ ਹਰਿ ਹਰਿ ਨਾਮੁ ਮਾਂਗੈ
ਮਸਤਕੁ ਆਨਿ ਧਰਿਓ ਪ੍ਰਭ ਪਾਗੀ ॥ (ਕਾਨੜਾ ਮ: ੫, ੧੩੦੧-੧੩)

ਬਿਨਉ ਸੁਨਹੁ ਪ੍ਰਭ ਊਚ ਅਪਾਰੇ ॥ ਨਾਨਕੁ ਮਾਂਗਤੁ ਨਾਮੁ ਅਧਾਰੇ ॥
(ਗਉੜੀ ਮ: ੫, ੨੦੩-੧੮)

ਕਰਹੁ ਕ੍ਰਿਪਾ ਸਰਬ ਕੇ ਦਾਤੇ ਏਕ ਰੂਪ ਲਿਵ ਲਾਵਹੁ ॥
ਨਾਨਕ ਕੀ ਬੇਨੰਤੀ ਹਰਿ ਪਹਿ ਅਪੁਨਾ ਨਾਮੁ ਜਪਾਵਹੁ ॥
(ਗਉੜੀ ਮ: ੫, ੨੧੬-੧੩)

ਦੀਨ ਦਇਆਲ ਸੁਣਿ ਬੇਨਤੀ ਹਰਿ ਪ੍ਰਭ ਹਰਿ ਰਾਇਆ ਰਾਮ ਰਾਜੇ ॥
ਹਉ ਮਾਗਉ ਸਰਣਿ ਹਰਿ ਨਾਮ ਕੀ ਹਰਿ ਹਰਿ ਮੁਖਿ ਪਾਇਆ ॥
(ਆਸਾ ਮ: ੪, ੪੪੯-੫)

ਹਮ ਭੀਖਕ ਭੇਖਾਰੀ ਤੇਰੇ ਤੂ ਨਿਜ ਪਤਿ ਹੈ ਦਾਤਾ ॥
ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ ਸਦਾ ਰਹਉ ਰੰਗਿ ਰਾਤਾ ॥
(ਧਨਾਸਰੀ ਮ: ੩, ੬੬੬-੧੦)

ਮਹਾ ਕਲੋਲ ਬੁਝਹਿ ਮਾਇਆ ਕੇ ਕਰਿ ਕਿਰਪਾ ਮੇਰੇ ਦੀਨ ਦਇਆਲ ॥
ਅਪਣਾ ਨਾਮੁ ਦੇਹਿ ਜਪਿ ਜੀਵਾ ਪੂਰਨ ਹੋਇ ਦਾਸ ਕੀ ਘਾਲ ॥
(ਧਨਾਸਰੀ ਮ: ੫, ੬੮੩-੧)

ਹਰਿ ਚਰਨ ਸਰਨ ਗੋਬਿੰਦ ਦੁਖ ਭੰਜਨਾ ਦਾਸ ਅਪੁਨੇ ਕਉ ਨਾਮੁ ਦੇਵਹੁ ॥
ਦ੍ਰਿਸਟਿ ਪ੍ਰਭ ਧਾਰਹੁ ਕ੍ਰਿਪਾ ਕਰਿ ਤਾਰਹੁ ਭੁਜਾ ਗਹਿ ਕੂਪ ਤੇ ਕਾਢਿ ਲੇਵਹੁ॥
(ਧਨਾਸਰੀ ਮ: ੫, ੬੮੩-੯)

ਠਾਕੁਰ ਬਿਨਤੀ ਕਰਨ ਜਨੁ ਆਇਓ ॥
ਸਰਬ ਸੂਖ ਆਨੰਦ ਸਹਜ ਰਸ ਸੁਨਤ ਤੁਹਾਰੋ ਨਾਇਓ ॥
(ਸਾਰਗ ਮ: ੫, ੧੨੧੭-੭)

ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ ॥
ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ ॥
(ਸੂਹੀ ਮ: ੫, ੭੬੨-੩)

ਹੋਹੁ ਕ੍ਰਿਪਾਲ ਨਾਮੁ ਦੇਹੁ ਅਪੁਨਾ ਬਿਨਤੀ ਏਹ ਕਹੀ ॥
ਆਨ ਬਿਉਹਾਰ ਬਿਸਰੇ ਪ੍ਰਭ ਸਿਮਰਤ ਪਾਇਓ ਲਾਭੁ ਸਹੀ ॥
(ਸਾਰੰਗ ਮ: ੫, ੧੨੨੦-੧੨)

ਕਿਸੁ ਪਹਿ ਦੇਖਿ ਕਹਉ ਤੂ ਕੈਸਾ ਸਭਿ ਜਾਚਕ ਤੂ ਦਾਤਾਰਾ ॥
ਭਗਤਿ ਹੀਣੁ ਨਾਨਕੁ ਦਰਿ ਦੇਖਹੁ ਇਕੁ ਨਾਮੁ ਮਿਲੈ ਉਰਿਧਾਰਾ ॥
(ਮਲਾਰ ਮ: ੧, ੧੨੫੫-੧੦)

ਪ੍ਰਭ ਮੇਰੇ ਪ੍ਰੀਤਮ ਪ੍ਰਾਨ ਪਿਆਰੇ ॥
ਪ੍ਰੇਮ ਭਗਤਿ ਅਪਨੋ ਨਾਮੁ ਦੀਜੈ ਦਇਆਲ ਅਨੁਗ੍ਰਹੁ ਧਾਰੇ ॥
(ਮਲਾਰ ਮ: ੫, ੧੨੬੮–੮)

ਨਿਰਤਿ ਨ ਪਵੈ ਅਸੰਖ ਗੁਣ ਊਚਾ ਪ੍ਰਭ ਕਾ ਨਾਉ ॥
ਨਾਨਕ ਕੀ ਬੇਨੰਤੀਆ ਮਿਲੈ ਨਿਥਾਵੇ ਥਾਉ ॥ (ਜੈਤਸਰੀ ਮ: ੫, ੭੦੪–੧੧)

ਕ੍ਰਿਪਾ ਕ੍ਰਿਪਾ ਕ੍ਰਿਪਾ ਕਰਿ ਹਰਿ ਜੀਉ ਕਰਿ ਕਿਰਪਾ ਨਾਮਿ ਲਗਾਵੈਗੋ ॥
ਕਰਿ ਕਿਰਪਾ ਸਤਿਗੁਰੂ ਮਿਲਾਵਹੁ ਮਿਲਿ ਸਤਿਗੁਰ ਨਾਮੁ ਧਿਆਵੈਗੋ ॥
(ਕਾਨੜਾ ਮ: ੪, ੧੩੦੯–੪)

ਤਰਸੁ ਪਇਆ ਮਿਹਰਾਮਤ ਹੋਈ ਸਤਿਗੁਰੁ ਸਜਣੁ ਮਿਲਿਆ ॥
ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥
(ਸਲੋਕ ਮ: ੫, ੧੪੨੯–੧੦)

ਦਰਿ ਮੰਗਤੁ ਜਾਚੈ ਦਾਨੁ ਹਰਿ ਦੀਜੈ ਕ੍ਰਿਪਾ ਕਰਿ ॥
ਗੁਰਮੁਖਿ ਲੇਹੁ ਮਿਲਾਇ ਜਨੁ ਪਾਵੈ ਨਾਮੁ ਹਰਿ ॥
(ਸੂਹੀ ਵਾਰ ਮ: ੧, ੭੯੦–੧੪)

ਊਠਤ ਬੈਠਤ ਜਪਉ ਨਾਮੁ ਇਹੁ ਕਰਮੁ ਕਮਾਵਉ ॥
ਨਾਨਕ ਕੀ ਪ੍ਰਭ ਬੇਨਤੀ ਹਰਿ ਸਰਨਿ ਸਮਾਵਉ ॥
(ਬਿਲਾਵਲੁ ਮ: ੫, ੮੧੩–੧੮)

ਜਿਨਿ ਉਪਾਏ ਸੋ ਬਿਧਿ ਜਾਣੈ ॥ ਗੁਰਮੁਖਿ ਦੇਵੈ ਸਬਦੁ ਪਛਾਣੈ ॥
ਨਾਨਕ ਦਾਸੁ ਕਹੈ ਬੇਨੰਤੀ ਸਚਿ ਨਾਮਿ ਚਿਤੁ ਲਾਇਦਾ ॥
(ਮਾਰੂ ਮ: ੩, ੧੦੬੦–੧੧)

ਸਚਾ ਸਾਹਿਬੁ ਸਚੀ ਵਡਿਆਈ ॥ ਗੁਰ ਪਰਸਾਦੀ ਵਿਰਲੈ ਪਾਈ ॥
ਨਾਨਕੁ ਏਕੁ ਕਹੈ ਬੇਨੰਤੀ ਨਾਮੇ ਨਾਮਿ ਸਮਾਇਆ ॥
(ਮਾਰੂ ਮ: ੩, ੧੦੬੨–੧੯)

ਰੋਗ ਸੋਗ ਦੂਖ ਤਿਸੁ ਨਾਹੀ ॥ ਸਾਧ ਸੰਗਿ ਹਰਿ ਕੀਰਤਨੁ ਗਾਹੀ ॥
ਆਪਣਾ ਨਾਮੁ ਦੇਹਿ ਪ੍ਰਭ ਪ੍ਰੀਤਮ ਸੁਣਿ ਬੇਨੰਤੀ ਖਾਲਕਾ ॥
(ਮਾਰੂ ਮ: ੫, ੧੦੮੫–੮)

ਖੁਧਿਆਵੰਤੁ ਨ ਜਾਣਈ ਲਾਜ ਕੁਲਾਜ ਕੁਬੋਲੁ ॥
ਨਾਨਕੁ ਮਾਂਗੈ ਨਾਮੁ ਹਰਿ ਕਰਿ ਕਿਰਪਾ ਸੰਜੋਗੁ ॥
(ਗਉੜੀ ਵਾਰ ਮ: ੫, ੩੧੭–੪)

ਹੇ ਠਾਕੁਰ ਹਉ ਦਾਸਰੋ ਮੈ ਨਿਰਗੁਨ ਗੁਨੁ ਨਹੀ ਕੋਇ ॥
ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ ॥
(ਗਉੜੀ ਮ: ੫, ੨੬੧–੧੯)

ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥
ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥

(ਰਾਮ: ਵਾਰ ਮ: ੫, ੯੫੭-੧੯)

ਆਵਣ ਜਾਣਾ ਹੁਕਮੁ ਸਭੁ ਨਿਹਚਲੁ ਤੁਧੁ ਥੇਹੁ ॥
ਨਾਨਕੁ ਮੰਗੈ ਦਾਨੁ ਕਰਿ ਕਿਰਪਾ ਨਾਮੁ ਦੇਹੁ ॥

(ਜੈਤਸਰੀ ਮ: ੫, ੭੧੦-੧੨)

ਹਰਿ ਹਰਿ ਹਰਿ ਗੁਨ ਗਾਵਹੁ ॥
ਕਰਹੁ ਕ੍ਰਿਪਾ ਗੋਪਾਲ ਗੋਬਿਦੇ ਅਪਨਾ ਨਾਮੁ ਜਪਾਵਹੁ ॥

(ਕੇਦਾਰਾ ਮ: ੫, ੧੧੨੦-੮)

ਹਰਿ ਜੀਉ ਅਪਣੀ ਕਿਰਪਾ ਧਾਰੁ ॥
ਗੁਰਮੁਖਿ ਨਾਮੇ ਲਗੈ ਪਿਆਰੁ ॥

(ਭੈਰਉ ਮ: ੩, ੧੧੨੯-੧੨)

ਸਦਾ ਸਦਾ ਹਮ ਛੋਹਰੇ ਤੁਮਰੇ ਤੂ ਪ੍ਰਭ ਹਮਰੋ ਮੀਰਾ ॥
ਨਾਨਕ ਬਾਰਿਕ ਤੁਮ ਮਾਤ ਪਿਤਾ ਮੁਖਿ ਨਾਮੁ ਤੁਮਾਰੋ ਖੀਰਾ ॥

(ਟੋਡੀ ਮ: ੫, ੭੧੩-੪)

ਅਪਣੀ ਨਦਰਿ ਕਰੇ ਸੋ ਪਾਏ ॥ ਸਚੈ ਸਬਦਿ ਤਾੜੀ ਚਿਤੁ ਲਾਏ ॥
ਨਾਨਕ ਦਾਸੁ ਕਹੈ ਬੇਨੰਤੀ ਭੀਖਿਆ ਨਾਮੁ ਦਰਿ ਪਾਈ ਹੇ ॥

(ਮਾਰੂ ਮ: ੩, ੧੦੪੪-੧੫)

ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨੋ ਨਿਰਗੁਣ ਕੇ ਦਾਤਾਰੇ ॥
ਕਰਿ ਕਿਰਪਾ ਅਪੁਨੋ ਨਾਮੁ ਦੀਜੈ ਨਾਨਕ ਸਦ ਬਲਿਹਾਰੇ ॥

(ਗਉੜੀ ਮ: ੫, ੨੧੦-੬)

ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ ॥
ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ ॥

(ਗਉੜੀ ਮ: ੪, ੧੩-੧੨)

ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥

(ਤਿਲੰਗ ਨਾਮਦੇਵ ਜੀ, ੭੨੭-੧੨)

ਸੇ ਸੰਜੋਗ ਕਰਹੁ ਮੇਰੇ ਪਿਆਰੇ ॥ ਜਿਤੁ ਰਸਨਾ ਹਰਿਨਾਮੁ ਉਚਾਰੇ ॥
ਸੁਣਿ ਬੇਨਤੀ ਪ੍ਰਭ ਦੀਨ ਦਇਆਲਾ ॥ ਸਾਧ ਗਾਵਹਿ ਗੁਣ ਸਦਾ ਰਸਾਲਾ ॥

(ਸੂਹੀ ਮ: ੫, ੭੪੩-੧੨)

ਪਾਵਨ ਨਾਮੁ ਜਗਤ ਮੈ ਹਰਿ ਕੋ ਕਬਹੂ ਨਾਹਿ ਸੰਭਾਰਾ ॥
ਨਾਨਕ ਸਰਨਿ ਪਰਿਓ ਜਗ ਬੰਦਨ ਰਾਖਹੁ ਬਿਰਦੁ ਤੁਹਾਰਾ ॥

(ਜੈਤਸਰੀ ਮ: ੯, ੭੦੩-੯)

ਕਿਛੁ ਰੂਪੁ ਨਹੀ ਕਿਛੁ ਜਾਤਿ ਨਾਹੀ ਕਿਛੁ ਢੰਗੁ ਨ ਮੇਰਾ ॥
ਕਿਆ ਮੁਹੁ ਲੈ ਬੋਲਹ ਗੁਣ ਬਿਹੂਨ ਨਾਮੁ ਜਪਿਆ ਨ ਤੇਰਾ॥
(ਗਉੜੀ ਮ: ੪, ੧੬੭-੧੫)

ਦਾਸ ਅਪਨੇ ਕਉ ਦੀਜੈ ਦਾਨੁ॥ ਕਬਹੂ ਨ ਵਿਸਰੈ ਨਾਨਕ ਨਾਮੁ ॥
(ਗਉੜੀ ਮ: ੫, ੧੭੮-੧੭)

ਬਾਬੀਹਾ ਬੇਨਤੀ ਕਰੇ ਕਰਿ ਕਿਰਪਾ ਦੇਹੁ ਜੀਅ ਦਾਨ ॥
ਜਲ ਬਿਨੁ ਪਿਆਸ ਨ ਊਤਰੈ ਛੁਟਕਿ ਜਾਂਹਿ ਮੇਰੇ ਪ੍ਰਾਨ ॥
(ਮਲਾਰ ਵਾਰ ਮ: ੩, ੧੨੮੪-੧)

ਸਰਨੀ ਆਇਓ ਨਾਥ ਨਿਧਾਨ ॥
ਨਾਮ ਪ੍ਰੀਤਿ ਲਾਗੀ ਮਨ ਭੀਤਰਿ ਮਾਗਨ ਕਉ ਹਰਿ ਦਾਨ ॥
(ਕੇਦਾਰਾ ਮ: ੫, ੧੧੧੯-੧੬)

## (੧੨) ਸ਼ਬਦ ਲਈ ਪ੍ਰਾਰਥਨਾ ।

ਹਰਿ ਜੀਉ ਕ੍ਰਿਪਾ ਕਰਹੁ ਮੇਰੇ ਪਿਆਰੇ ॥
ਅਨਦਿਨੁ ਹਰਿ ਗੁਣ ਦੀਨ ਜਨੁ ਮਾਂਗੈ ਗੁਰ ਕੈ ਸਬਦਿ ਉਧਾਰੇ ॥
(ਭੈਰਉ ਮ: ੩, ੧੧੫੫-੫)

ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ ॥
ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ ॥
ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ ॥
ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ ॥
(ਗਉੜੀ ਵਾਰ ਮ: ੫, ੩੨੦-੩)

ਨਿਰਗੁਣੀਆਰੇ ਕਉ ਬਖਸਿ ਲੈ ਸੁਆਮੀ ਆਪੇ ਲੈਹੁ ਮਿਲਾਈ ॥
ਤੂ ਬਿਅੰਤੁ ਤੇਰਾ ਅੰਤੁ ਨ ਪਾਇਆ ਸਬਦੇ ਦੇਹੁ ਬੁਝਾਈ ॥
(ਪ੍ਰਭਾਤੀ ਮ: ੩, ੧੩੩੩-੬)

## (੧੩) ਨਾਮ ਰੂਪੀ ਵਖਰ ਲਈ ਪ੍ਰਾਰਥਨਾ ।

ਤੁਮ੍ ਹਰਿ ਸਾਹ ਵਡੇ ਪ੍ਰਭ ਸੁਆਮੀ ਹਮ ਵਣਜਾਰੇ ਰਾਸਿ ਦੇਨ ॥
ਜਨ ਨਾਨਕ ਕਉ ਦਇਆ ਪ੍ਰਭ ਧਾਰਹੁ ਲਦਿ ਵਾਖਰੁ ਹਰਿ ਹਰਿ ਲੇਨ ॥
(ਕਾਨੜਾ ਮ: ੪, ੧੨੯੫-੩)

ਨਉ ਦਰਵਾਜ ਨਵੇ ਦਰ ਫੀਕੇ ਰਸੁ ਅੰਮ੍ਰਿਤੁ ਦਸਵੇ ਚੁਈਜੈ ॥
ਕ੍ਰਿਪਾ ਕ੍ਰਿਪਾ ਕਿਰਪਾ ਕਰਿ ਪਿਆਰੇ ਗੁਰ ਸਬਦੀ ਹਰਿ ਰਸੁ ਪੀਜੈ ॥
(ਕਲਿਆਨ ਮ: ੪, ੧੩੨੩-੧੭)

## (੧੪) ਹਰਿ ਕੀਰਤਨ ਲਈ ਪ੍ਰਾਰਥਨਾ ।

ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ ॥
ਹਰਿ ਕੀਰਤਨ ਕਾ ਆਹਰੋ ਹਰਿ ਦੇਹੁ ਨਾਨਕ ਕੇ ਮੀਤ ॥
(ਗੂਜਰੀ ਮ: ੫, ੫੧੯-੮)

(੧੫) ਗਿਆਨ ਲਈ ਪ੍ਰਾਰਥਨਾ ।

ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ ਪਸੁ ਜਿਉ ਉਦਰੁ ਭਰਉ ॥
ਕਹੁ ਨਾਨਕ ਪ੍ਰਭ ਬਿਰਦੁ ਪਛਾਨਉ ਤਬ ਹਉ ਪਤਿਤ ਤਰਉ ॥
(ਧਨਾਸਰੀ ਮ: ੯, ੬੮੫-੮)

(੧੬) ਬਾਣੀ ਦੀ ਪ੍ਰਾਪਤੀ ਲਈ ਪ੍ਰਾਰਥਨਾ ।

ਮੇਰੇ ਸਾਹਿਬ ਤੂੰ ਮੈ ਮਾਣੁ ਨਿਮਾਣੀ ॥
ਅਰਦਾਸਿ ਕਰੀ ਪ੍ਰਭ ਅਪਨੇ ਆਗੈ ਸੁਣਿ ਸੁਣਿ ਜੀਵਾ ਤੇਰੀ ਬਾਣੀ ॥
(ਸੂਹੀ ਮ: ੫, ੭੪੯-੧੩)

ਹਮ ਜਾਚਿਕ ਦੀਨ ਪ੍ਰਭ ਤੇਰਿਆ ਮੁਖਿ ਦੀਜੈ ਅੰਮ੍ਰਿਤ ਬਾਣੀ ॥
ਸਤਿਗੁਰੁ ਮੇਰਾ ਮਿਤ੍ਰੁ ਪ੍ਰਭ ਹਰਿ ਮੇਲਹੁ ਸੁਘੜ ਸੁਜਾਣੀ ॥
(ਮਾਰੂ ਮ: ੪, ੯੯੭-੫)

(੧੭) ਸੱਚ ਵਿਚ ਸਮਾਣ ਲਈ ਪ੍ਰਾਰਥਨਾ ।

ਸਦਾ ਸਦਾ ਤੇਰੇ ਗੁਣ ਗਾਵਾ ॥ ਸਚੇ ਸਾਹਿਬ ਤੇਰੈ ਮਨਿ ਭਾਵਾ ॥
ਨਾਨਕੁ ਸਾਚੁ ਕਹੈ ਬੇਨੰਤੀ ਸਚੁ ਦੇਵਹੁ ਸਚਿ ਸਮਾਹਾ ਹੇ ॥
(ਮਾਰੂ ਮ: ੩, ੧੦੫੪-੬)

(੧੮) ਭਗਤੀ ਤੇ ਮਾਲਕ ਦੇ ਗੁਣ ਗਾਣ ਲਈ ਪ੍ਰਾਰਥਨਾ ।

ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ ॥
ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ ॥
(ਤੁਖਾਰੀ ਮ: ੧, ੧੧੦੯-੪)

ਨਦਰੀ ਭਗਤਾ ਲੈਹੁ ਮਿਲਾਏ ॥ ਭਗਤ ਸਲਾਹਨਿ ਸਦਾ ਲਿਵ ਲਾਏ ॥
ਤਉ ਸਰਣਾਈ ਉਬਰਹਿ ਕਰਤੇ ਆਪੇ ਮੇਲਿ ਮਿਲਾਇਆ ॥
(ਮਾਰੂ ਮ: ੩, ੧੦੬੮-੨)

ਆਇ ਪਇਆ ਤੇਰੀ ਸਰਣਾਈ ॥ ਜਿਉ ਭਾਵੈ ਤਿਉ ਲੈਹਿ ਮਿਲਾਈ ॥
ਕਰਿ ਕਿਰਪਾ ਪ੍ਰਭੁ ਭਗਤੀ ਲਾਵਹੁ ਸਚੁ ਨਾਨਕ ਅੰਮ੍ਰਿਤੁ ਪੀਏ ਜੀਉ ॥
(ਮਾਝ ਮ: ੫, ੧੦੪-੧੯)

ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ ॥
ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥
(ਗਉੜੀ ਮ: ੫, ੨੮੯-੯)

ਹਮ ਮੂਰਖ ਮੁਗਧ ਸਰਣਾਗਤੀ ਮਿਲੁ ਗੋਵਿੰਦ ਰੰਗਾ ਰਾਮ ਰਾਜੇ ॥
ਗੁਰਿ ਪੂਰੈ ਹਰਿ ਪਾਇਆ ਹਰਿ ਭਗਤਿ ਇਕ ਮੰਗਾ ॥
(ਆਸਾ ਮ: ੪, ੪੪੯-੩)

ਦੇਹੁ ਭਗਤਿ ਪ੍ਰਭ ਅੰਤਰਜਾਮੀ ॥ ਨਾਨਕ ਕੀ ਬੇਨੰਤੀ ਸੁਆਮੀ ॥
(ਬਿਲਾਵਲੁ ਮ: ੫, ੮੦੪-੧੧)

ਪ੍ਰਭ ਮੇਰੇ ਪ੍ਰੀਤਮ ਪ੍ਰਾਨ ਪਿਆਰੇ ॥
ਪ੍ਰੇਮ ਭਗਤਿ ਅਪਨੋ ਨਾਮੁ ਦੀਜੈ ਦਇਆਲ ਅਨੁਗ੍ਰਹੁ ਧਾਰੇ ॥

(ਮਲਾਰ ਮ: ੫, ੧੨੬੮-੮)

ਹਰਿ ਜੀ ਲਾਜ ਰਖਹੁ ਹਰਿ ਜਨ ਕੀ ॥
ਹਰਿ ਹਰਿ ਜਪਨੁ ਜਪਾਵਹੁ ਅਪਨਾ ਹਮ ਮਾਗੀ ਭਗਤਿ ਇਕਾਕੀ ॥

(ਧਨਾਸਰੀ ਮ: ੪, ੬੬੮-੯)

ਰੋਗੀ ਕਾ ਪ੍ਰਭ ਖੰਡਹੁ ਰੋਗੁ ॥ ਦੁਖੀਏ ਕਾ ਮਿਟਾਵਹੁ ਪ੍ਰਭ ਸੋਗੁ ॥
ਨਿਥਾਵੇ ਕਉ ਤੁਮ੍ ਥਾਨਿ ਬੈਠਾਵਹੁ ॥ ਦਾਸ ਅਪਨੇ ਕਉ ਭਗਤੀ ਲਾਵਹੁ॥

(ਭੈਰਉ ਮ: ੫, ੧੧੪੬-੪)

ਚਰਨ ਤੁਮ੍ਾਰੇ ਹਿਰਦੈ ਵਾਸਹਿ ਸੰਤਨ ਕਾ ਸੰਗੁ ਪਾਵਉ ॥
ਸੋਗ ਅਗਨਿ ਮਹਿ ਮਨੁ ਨ ਵਿਆਪੈ ਆਠ ਪਹਰ ਗੁਣ ਗਾਵਉ ॥

(ਧਨਾਸਰੀ ਮ: ੫, ੬੮੨-੧੪)

ਦਇਆ ਕਰਹੁ ਠਾਕੁਰ ਪ੍ਰਭ ਮੇਰੇ ॥ ਗੁਣ ਗਾਵੈ ਨਾਨਕੁ ਨਿਤ ਤੇਰੇ ॥

(ਭੈਰਉ ਮ: ੫, ੧੧੪੪-੧੪)

ਬਿਨਉ ਕਰਉ ਕਰੁਣਾਪਤੇ ਪਿਤਾ ਪ੍ਰਤਿਪਾਲ ॥
ਗੁਣ ਗਾਵਉ ਤੇਰੇ ਸਾਧ ਸੰਗਿ ਨਾਨਕ ਸੁਖ ਸਾਲ ॥

(ਬਿਲਾਵਲੁ ਮ: ੫,੮੧੧-੩)

ਸੁਣਿ ਬੇਨਤੀ ਪ੍ਰਭ ਦੀਨ ਦਇਆਲਾ॥ਸਾਧ ਗਾਵਹਿ ਗੁਣ ਸਦਾ ਰਸਾਲਾ ॥

(ਸੂਹੀ ਮ: ੫, ੭੪੩-੧੩)

ਤੇਰੀ ਸਰਣਿ ਮੇਰੇ ਦੀਨ ਦਇਆਲਾ ॥ ਸੁਖ ਸਾਗਰ ਮੇਰੇ ਗੁਰ ਗੋਪਾਲਾ ॥
ਕਰਿ ਕਿਰਪਾ ਨਾਨਕੁ ਗੁਣ ਗਾਵੈ ਰਾਖਹੁ ਸਰਮ ਅਸਾੜੀ ਜੀਉ ॥

(ਮਾਝ ਮ: ੫, ੧੦੫-੧੧)

ਦੁਇ ਕਰ ਜੋੜਿ ਮਾਗਉ ਇਕੁ ਦਾਨਾ ਸਾਹਿਬਿ ਤੁਠੈ ਪਾਵਾ ॥
ਸਾਸਿ ਸਾਸਿ ਨਾਨਕੁ ਆਰਾਧੇ ਆਠ ਪਹਰ ਗੁਣ ਗਾਵਾ ॥

(ਸੂਹੀ ਮ: ੫, ੭੪੯-੧੬)

ਨਿਰਗੁਣੁ ਮੁਗਧੁ ਅਜਾਣੁ ਅਗਿਆਨੀ ਕਰਮ ਧਰਮ ਨਹੀ ਜਾਣਾ ॥
ਦਇਆ ਕਰਹੁ ਨਾਨਕੁ ਗੁਣ ਗਾਵੈ ਮਿਠਾ ਲਗੈ ਤੇਰਾ ਭਾਣਾ ॥

(ਸੂਹੀ ਮ: ੫, ੭੪੮-੧੭)

ਸਭੁ ਕਿਛੁ ਤੁਮ ਤੇ ਮਾਗਨਾ ਵਡਭਾਗੀ ਪਾਏ ॥
ਨਾਨਕ ਕੀ ਅਰਦਾਸਿ ਪ੍ਰਭ ਜੀਵਾ ਗੁਨ ਗਾਏ ॥

(ਬਿਲਾਵਲੁ ਮ: ੫,੮੧੧-੮)

ਕਰ ਜੋੜਿ ਪ੍ਰਭ ਪਹਿ ਕਰਿ ਬਿਨੰਤੀ ਮਿਲੈ ਹਰਿ ਜਸੁ ਲਾਹਾ ॥
ਬਿਨਵੰਤਿ ਨਾਨਕ ਦਾਸੁ ਤੇਰਾ ਮੇਰਾ ਪ੍ਰਭੁ ਅਗਮ ਅਥਾਹਾ ॥
(ਬਿਲਾਵਲੁ ਮ: ੫,੮੪੫-੧੮)

ਕਰਿ ਕਿਰਪਾ ਪ੍ਰਭ ਪਾਰਬ੍ਰਹਮ ਗੁਣ ਤੇਰਾ ਜਸੁ ਗਾਉ ॥
ਸਰਬ ਸੂਖ ਵਡੀ ਵਡਿਆਈ ਜਪਿ ਜੀਵੈ ਨਾਨਕੁ ਨਾਉ ॥
(ਆਸਾ ਮ: ੫, ੪੦੫-੧੬)

ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ ॥
ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇ ਦੇਸਵਾ ॥
(ਭੈਰਉ ਨਾਮਦੇਵ ਜੀ, ੧੧੬੭-੧੮)

ਤੇਰਾ ਮਾਣੁ ਤਾਣੁ ਪ੍ਰਭ ਤੇਰਾ ॥ ਤੂੰ ਸਚਾ ਸਾਹਿਬੁ ਗੁਣੀ ਗਹੇਰਾ ॥
ਨਾਨਕੁ ਦਾਸੁ ਕਹੈ ਬੇਨੰਤੀ ਆਠ ਪਹਰ ਤੁਧੁ ਧਿਆਈ ਜੀਉ ॥
(ਮਾਝ ਮ: ੫, ੧੦੬-੧੩)

## (੧੯) ਲਗਾਤਾਰ ਯਾਦ ਲਈ ਪ੍ਰਾਰਥਨਾ।

ਸਾਰ ਨ ਜਾਣਾ ਤੂ ਵਡ ਦਾਣਾ ਕਰਿ ਮਿਹਰੰਮਤਿ ਸਾਂਈ ॥
ਕਿਰਪਾ ਕੀਜੈ ਸਾ ਮਤਿ ਦੀਜੈ ਆਠ ਪਹਰ ਤੁਧੁ ਧਿਆਈ ॥
(ਸੂਹੀ ਮ: ੫, ੭੭੯-੯)

ਦੁਇ ਕਰ ਜੋੜਿ ਮਾਗਉ ਇਕੁ ਦਾਨਾ ਸਾਹਿਬਿ ਤੁਠੈ ਪਾਵਾ ॥
ਸਾਸਿ ਸਾਸਿ ਨਾਨਕੁ ਆਰਾਧੇ ਆਠ ਪਹਰ ਗੁਣ ਗਾਵਾ ॥
(ਸੂਹੀ ਮ: ੫, ੭੪੯-੧੬)

ਤਜਿ ਗੋੁਪਾਲ ਜਿ ਆਨ ਲਾਗੇ ਸੇ ਬਹੁ ਪ੍ਰਕਾਰੀ ਰੋਤ ॥
ਕਰ ਜੋਰਿ ਨਾਨਕ ਦਾਨੁ ਮਾਗੈ ਹਰਿ ਰਖਉ ਕੰਠਿ ਪਰੋਤ ॥
(ਕੇਦਾਰਾ ਮ: ੫, ੧੧੨੧-੧੭)

ਨਾਨਕੁ ਏਕ ਕਰੈ ਅਰਦਾਸਿ ॥ ਵਿਸਰੁ ਨਾਹੀ ਪੂਰਨ ਗੁਣ ਤਾਸਿ ॥
(ਸੂਹੀ ਮ: ੫, ੭੪੨-੩)

ਮਾਈ ਪ੍ਰਭ ਕੇ ਚਰਨ ਨਿਹਾਰਉ ॥
ਕਰਹੁ ਅਨੁਗ੍ਰਹੁ ਸੁਆਮੀ ਮੇਰੇ ਮਨ ਤੇ ਕਬਹੁ ਨ ਡਾਰਉ ॥
(ਦੇਵ ਗੰਧਾਰੀ ਮ: ੫, ੫੩੧-੧੯)

ਤੂ ਅਥਾਹੁ ਅਪਾਰੁ ਅਤਿ ਊਚਾ ਕੋਈ ਅਵਰੁ ਨ ਤੇਰੀ ਭਾਤੇ ॥
ਇਹ ਅਰਦਾਸਿ ਹਮਾਰੀ ਸੁਆਮੀ ਵਿਸਰੁ ਨਾਹੀ ਸੁਖ ਦਾਤੇ ॥
(ਸੂਹੀ ਮ: ੫, ੭੪੭-੬)

ਹਰਿ ਕਿਰਪਾ ਕਰਿ ਸੁਆਮੀ ਹਮ ਲਾਇ ਹਰਿ ਸੇਵਾ
ਹਰਿ ਜਪਿ ਜਪੇ ਹਰਿ ਜਪਿ ਜਪੇ ਜਪੁ ਜਾਪਉ ਜਗਦੀਸ ॥

ਤੁਮਰੇ ਜਨ ਰਾਮੁ ਜਪਹਿ ਤੇ ਊਤਮ
ਤਿਨ ਕਉ ਹਉ ਘੁਮਿ ਘੁਮੇ ਘੁਮਿ ਘੁਮਿ ਜੀਸ ॥
(ਕਾਨੜਾ ਮ: ੪, ੧੨੯੭-੧)

ਆਰਾਧਉ ਤੁਝਹਿ ਸੁਆਮੀ ਅਪਨੇ ॥
ਊਠਤ ਬੈਠਤ ਸੋਵਤ ਜਾਗਤ ਸਾਸਿ ਸਾਸਿ ਸਾਸਿ ਹਰਿ ਜਪਨੇ ॥
(ਕਾਨੜਾ ਮ: ੫, ੧੨੯੮-੧੧)

ਹਉ ਕਿਆ ਗੁਣ ਤੇਰੇ ਆਖਾ ਸੁਆਮੀ ॥
ਤੂ ਸਰਬ ਜੀਆ ਕਾ ਅੰਤਰ ਜਾਮੀ ॥
ਹਉ ਮਾਗਉ ਦਾਨੁ ਤੁਝੈ ਪਹਿ ਕਰਤੇ ਹਰਿ ਅਨਦਿਨੁ ਨਾਮੁ ਵਖਾਣੀ ਹੇ ॥
(ਮਾਰੂ ਮ: ੪, ੧੦੭੧-੧)

ਮੇਰੇ ਰਾਮ ਜੀ ਤੂੰ ਪ੍ਰਭ ਅੰਤਰਜਾਮੀ ॥
ਕਰਿ ਕਿਰਪਾ ਗੁਰਦੇਵ ਦਇਆਲਾ ਗੁਣ ਗਾਵਾ ਨਿਤ ਸੁਆਮੀ ॥
(ਸੂਹੀ ਮ: ੫, ੭੫੦-੫)

ਐਸੀ ਕ੍ਰਿਪਾ ਕਰਹੁ ਪ੍ਰਭ ਮੇਰੇ ॥ ਹਰਿ ਨਾਨਕ ਬਿਸਰੁ ਨ ਕਾਹੂ ਬੇਰੇ ॥
(ਬਿਲਾਵਲੁ ਮ: ੫, ੮੦੬-੮)

ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ ॥
ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ ॥
(ਸੂਹੀ ਮ: ੫, ੭੬੧-੧੦)

(੨੦) ਮਾਲਕ ਨੂੰ ਦਿਲ ਵਿਚ ਵਸਾਣ ਲਈ ਪ੍ਰਾਰਥਨਾ।

ਅਪਨੇ ਸੇਵਕ ਕਉ ਕਬਹੁ ਨ ਬਿਸਾਰਹੁ ॥
ਉਰਿ ਲਾਗਹੁ ਸੁਆਮੀ ਪ੍ਰਭ ਮੇਰੇ ਪੂਰਬ ਪ੍ਰੀਤਿ ਗੋਬਿੰਦ ਬੀਚਾਰਹੁ ॥
(ਬਿਲਾਵਲੁ ਮ: ੫, ੮੨੯-੨)

(੨੧) ਆਪਣੇ ਔਗਣ ਦਸਕੇ ਆਪਣੇ ਨਿਸਤਾਰੇ ਲਈ ਪ੍ਰਾਰਥਨਾ।

ਜਾਪ ਤਾਪ ਨੇਮ ਸੁਚਿ ਸੰਜਮ ਨਾਹੀ ਇਨ ਬਿਧੇ ਛੁਟਕਾਰ ॥
ਗਰਤ ਘੋਰ ਅੰਧ ਤੇ ਕਾਢਹੁ ਪ੍ਰਭ ਨਾਨਕ ਨਦਰਿ ਨਿਹਾਰਿ ॥
(ਕਾਂਨੜਾ ਮ: ੫, ੧੩੦੧-੧੬)

ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ ਕਉਨੁ ਕਰਮੁ ਅਬ ਕੀਜੈ ॥
ਨਾਨਕ ਹਾਰਿ ਪਰਿਓ ਸਰਨਾਗਤਿ ਅਭੈ ਦਾਨੁ ਪ੍ਰਭ ਦੀਜੈ ॥
(ਜੈਤਸਰੀ ਮ: ੯, ੭੦੩-੪)

ਰਾਖਿ ਲੇਹੁ ਹਮ ਤੇ ਬਿਗਰੀ ॥
ਸੀਲੁ ਧਰਮ ਜਪੁ ਭਗਤਿ ਨ ਕੀਨੀ ਹਉ ਅਭਿਮਾਨ ਟੇਢ ਪਗਰੀ ॥
(ਬਿਲਾਵਲ ਕਬੀਰ ਜੀ, ੮੫੬-੧੧)

(੨੨) ਨਾਮ ਜਪਣ ਲਈ ਪ੍ਰਾਰਥਨਾ ।

ਹਰਿ ਹਰਿ ਜਪਨੁ ਜਪਿ ਲੋਚ ਲੋਚਾਨੀ ਹਰਿ ਕਿਰਪਾ ਕਰਿ ਬਨਵਾਲੀ ॥
ਜਨ ਨਾਨਕ ਸੰਗਤਿ ਸਾਧ ਹਰਿ ਮੇਲਹੁ ਹਮ ਸਾਧ ਜਨਾ ਪਗ ਰਾਲੀ ॥
(ਧਨਾਸਰੀ ਮ: ੪, ੬੬੮-੧)

ਏਕ ਬਸਤੁ ਦੀਜੈ ਕਰਿ ਮਇਆ ॥
ਗੁਰ ਪ੍ਰਸਾਦਿ ਨਾਮੁ ਜਪਿ ਲਇਆ ॥ (ਗਉੜੀ ਮ: ੫, ੨੯੦-੮)

ਜਪਿ ਜਪਿ ਤੁਧੁ ਨਿਰੰਕਾਰ ਭਰਮੁ ਭਉ ਖੋਵਣਾ ॥
ਜੋ ਤੇਰੈ ਰੰਗਿ ਰਤੇ ਸੇ ਜੋਨਿ ਨ ਜੋਵਣਾ ॥ (ਗੂਜਰੀ ਵਾਰ ਮ: ੫, ੫੨੩-੫)

ਦੀਨ ਦਇਆਲ ਗੋਪਾਲ ਪ੍ਰੀਤਮ ਸਮਰਥ ਕਾਰਣ ਕਰਣਾ ॥
ਨਾਨਕ ਚਾਤ੍ਰਿਕ ਹਰਿ ਬੂੰਦ ਮਾਗੈ ਜਪਿ ਜੀਵਾ ਹਰਿ ਹਰਿ ਚਰਣਾ ॥
(ਬਿਹਾਗੜਾ ਮ: ੫, ੫੪੫-੧੯)

ਸੇਵਕ ਕੀ ਅਰਦਾਸਿ ਪਿਆਰੇ ॥ ਜਪਿ ਜੀਵਾ ਪ੍ਰਭ ਚਰਣ ਤੁਮਾਰੇ ॥
(ਵਡਹੰਸੁ ਮ: ੫, ੫੬੨-੧੯)

ਆਪਿ ਕਰਤਾ ਆਪਿ ਭੁਗਤਾ ਆਪਿ ਸਗਲ ਬੀਚਾਰੀਆ ॥
ਬਿਨਵੰਤ ਨਾਨਕ ਗੁਣ ਗਾਇ ਜੀਵਾ ਹਰਿ ਜਪੁ ਜਪਉ ਬਨਵਾਰੀਆ ॥
(ਧਨਾਸਰੀ ਮ: ੫, ੬੯੧-੧੧)

ਸਭਿ ਜੀਅ ਤੇਰੇ ਪ੍ਰਭੂ ਮੇਰੇ ਕਰਿ ਕਿਰਪਾ ਸਭ ਰੇਣ ਥੀਵਾ ॥
ਬਿਨਵੰਤਿ ਨਾਨਕ ਪ੍ਰਭ ਮਇਆ ਕੀਜੈ ਨਾਮੁ ਤੇਰਾ ਜਪਿ ਜੀਵਾ ॥
(ਰਾਮਕਲੀ ਮ: ੫, ੯੨੬-੩)

ਮਹਾ ਕਲੋਲ ਬੁਝਹਿ ਮਾਇਆ ਕੇ ਕਰਿ ਕਿਰਪਾ ਮੇਰੇ ਦੀਨ ਦਇਆਲ ॥
ਅਪਣਾ ਨਾਮੁ ਦੇਹਿ ਜਪਿ ਜੀਵਾ ਪੂਰਨ ਹੋਇ ਦਾਸ ਕੀ ਘਾਲ ॥
(ਧਨਾਸਰੀ ਮ: ੫, ੬੮੩-੧)

ਹੋਹੁ ਦਇਆਲ ਦੇਹੁ ਪ੍ਰਭ ਦਾਨੁ ॥ ਨਾਨਕੁ ਜਪਿ ਜੀਵੈ ਪ੍ਰਭ ਨਾਮੁ ॥
(ਗੋਂਡ ਮ: ੫, ੮੬੬-੮)

ਤੇਰੀ ਸਰਣਿ ਪ੍ਰਭ ਦੀਨ ਦਇਆਲ ॥ ਪਾਰਬ੍ਰਹਮ ਜਪਿ ਸਦਾ ਨਿਹਾਲ ॥
(ਗੋਂਡ ਮ: ੫, ੮੬੬-੧੯)

ਜਪ ਤਾਪ ਸੰਜਮ ਹਰਿ ਹਰਿ ਨਿਰੰਜਨ ਗੋਬਿੰਦ ਧਨੁ ਸੰਗਿ ਚਾਲੈ ॥
ਬਿਨਵੰਤਿ ਨਾਨਕ ਕਰਿ ਦਇਆ ਦੀਜੈ ਹਰਿ ਰਤਨੁ ਬਾਧਉ ਪਾਲੈ ॥
(ਕਾਨੜਾ ਮ: ੫, ੧੩੧੨-੧੨)

ਸਰਣਿ ਪਏ ਜਪਿ ਦੀਨ ਦਇਆਲਾ ॥ ਨਾਨਕੁ ਜਾਚੈ ਸੰਤ ਰਵਾਲਾ ॥
(ਸੂਹੀ ਮ: ੫,੭੪੪-੪)

ਅੰਮ੍ਰਿਤ ਨਾਮੁ ਚਲੈ ਜਪਿ ਨਾਲਾ ॥ ਨਾਨਕ ਜਾਚੈ ਸੰਤ ਰਵਾਲਾ ॥

(ਸੂਹੀ ਮ: ੫, ੭੪੪–੧੬)

ਨਾਮ ਹੀਣ ਫਿਰਹਿ ਸੇ ਨਕਟੇ ਤਿਨ ਘਸਿ ਘਸਿ ਨਕ ਵਢਾਇਆ ॥
ਮੋਕਉ ਜਗ ਜੀਵਨ ਜੀਵਾਲਿ ਲੈ ਸੁਆਮੀ ਰਿਦ ਅੰਤਰਿ ਨਾਮੁ ਵਸਾਇਆ ॥

(ਰਾਮਕਲੀ ਮ: ੪, ੮੮੨–੬)

ਜਪ ਤਪ ਸੰਜਮ ਕਰਮ ਨ ਜਾਨਾ ਨਾਮੁ ਜਪੀ ਪ੍ਰਭ ਤੇਰਾ ॥
ਗੁਰੁ ਪਰਮੇਸਰੁ ਨਾਨਕ ਭੇਟਿਓ ਸਾਚੈ ਸਬਦਿ ਨਿਬੇਰਾ ॥

(ਰਾਮਕਲੀ ਮ: ੧, ੮੭੮–੫)

## (੨੩) ਆਪਣੇ ਮਨੋਰਥ ਪੂਰੇ ਹੋਣ ਲਈ ਪ੍ਰਾਰਥਨਾ ।

ਮਾਂਗਉ ਰਾਮ ਤੇ ਇਕੁ ਦਾਨੁ ॥
ਸਗਲ ਮਨੋਰਥ ਪੂਰਨ ਹੋਵਹਿ ਸਿਮਰਉ ਤੁਮਰਾ ਨਾਮੁ ॥

(ਧਨਾਸਰੀ ਮ: ੫, ੬੮੨–੧੨)

## (੨੪) ਨਿਮ੍ਰਤਾ ਲਈ ਪ੍ਰਾਰਥਨਾ ।

ਸਭ ਕੀ ਰੇਨ ਹੋਇ ਮਨੁ ਮੇਰਾ ਅਹੰਬੁਧਿ ਤਜਾਵਹੁ ॥
ਅਪਨੀ ਭਗਤਿ ਦੇਹਿ ਦਇਆਲਾ ਵਡਭਾਗੀ ਨਾਨਕ ਹਰਿ ਪਾਵਹੁ ॥

(ਕੇਦਾਰਾ ਮ: ੫, ੧੧੨੦–੧੦)

## (੨੫) ਸੇਵਾ ਕਰਨ ਲਈ ਪ੍ਰਾਰਥਨਾ ।

ਜੋ ਜੋ ਤਰਿਓ ਪੁਰਾਤਨੁ ਨਵਤਨੁ ਭਗਤਿ ਭਾਇ ਹਰਿ ਦੇਵਾ ॥
ਨਾਨਕ ਕੀ ਬੇਨੰਤੀ ਪ੍ਰਭ ਜੀਉ ਮਿਲੈ ਸੰਤ ਜਨ ਸੇਵਾ ॥

(ਸਾਰਗ ਮ: ੫, ੧੨੧੯–੪)

ਸੇਵਕ ਕਾ ਹੋਇ ਸੇਵਕੁ ਵਰਤਾ ਕਰਿ ਕਰਿ ਬਿਨਉ ਬੁਲਾਈ ॥
ਨਾਨਕ ਕੀ ਬੇਨੰਤੀ ਹਰਿ ਪਹਿ ਗੁਰ ਮਿਲਿ ਗੁਰ ਸੁਖੁ ਪਾਈ ॥

(ਸੂਹੀ ਮ: ੪, ੭੫੮–੧)

ਦਇਆ ਮੋਹਿ ਕੀਜੈ ਦੇਵਾ ॥ ਨਾਨਕ ਲਾਗੋ ਸੇਵਾ ॥

(ਮਾਰੂ ਮ: ੫, ੧੦੦੫–੧੬)

ਸੇਵਕੁ ਜਨ ਕੀ ਸੇਵਾ ਮਾਗੈ ਪੂਰੈ ਕਰਮਿ ਕਮਾਵਾ ॥
ਨਾਨਕ ਕੀ ਬੇਨੰਤੀ ਸੁਆਮੀ ਤੇਰੇ ਜਨ ਦੇਖਣੁ ਪਾਵਾ ॥

(ਬਿਲਾਵਲੁ ਮ: ੫, ੮੦੨–੧੪)

## (੨੬) ਦੂਜੇ ਭਾਉ ਦੀ ਨਿਵਿਰਤੀ ਲਈ ਪ੍ਰਾਰਥਨਾ।

ਧਾਰਿ ਅਨੁਗ੍ਰਹੁ ਸੁਆਮੀ ਮੇਰੇ ਦੁਤੀਆ ਭਾਉ ਨਿਵਾਰਿ ॥
ਬੰਧਨ ਕਾਟਿ ਲੇਹੁ ਅਪੁਨੇ ਕਰਿ ਕਬਹੂ ਨ ਆਵਹ ਹਾਰਿ ॥

(ਧਨਾਸਰੀ ਮ: ੫, ੬੭੫–੮)

(੨੭) ਇਕੋ ਸਮਰੱਥ ਮਾਲਕ ਹੀ ਸਾਡਾ ਮਾਣ ਤਾਣ ਹੈ, ਉਹਦੀ ਓਟ, ਸਹਾਰੇ, ਰਖਿਆ ਤੇ ਸਮ੍ਹਾਲ ਲਈ ਪ੍ਰਾਰਥਨਾ।

ਜੀਅਨ ਕਾ ਦਾਤਾ ਏਕੁ ਹੈ ਬੀਆ ਨਹੀ ਹੋਰੁ ॥
ਨਾਨਕ ਕੀ ਬੇਨੰਤੀਆ ਮੈ ਤੇਰਾ ਜੋਰੁ ॥
(ਬਿਲਾਵਲੁ ਮ: ੫, ੮੧੮-੧੮)

ਤੂ ਮੇਰੀ ਓਟ ਬਲ ਬੁਧਿ ਧਨੁ ਤੁਮਹੀ ਤੁਮਹਿ ਮੇਰੈ ਪਰਵਾਰੈ ॥
ਜੋ ਤੁਮ ਕਰਹੁ ਸੋਈ ਭਲ ਹਮਰੈ ਪੇਖਿ ਨਾਨਕ ਸੁਖ ਚਰਨਾਰੈ ॥
(ਬਿਲਾਵਲੁ ਮ: ੫, ੮੨੦-੧੩)

ਹਰਿ ਬਿਨੁ ਕੋਇ ਨ ਚਾਲਸਿ ਸਾਥ ॥
ਦੀਨਾ ਨਾਥ ਕਰੁਣਾਪਤਿ ਸੁਆਮੀ ਅਨਾਥਾ ਕੇ ਨਾਥ ॥
(ਕੇਦਾਰਾ ਮ: ੫, ੧੧੨੦-੧੫)

ਹਰਿ ਬਿਸਰਤ ਸਦਾ ਖੁਆਰੀ ॥
ਤਾਕਉ ਧੋਖਾ ਕਹਾ ਬਿਆਪੈ ਜਾਕਉ ਓਟ ਤੁਹਾਰੀ ॥
(ਟੋਡੀ ਮ: ੫, ੭੧੧-੧੫)

ਕਹਣੈ ਕਥਨਿ ਨ ਭੀਜੈ ਗੋਬਿੰਦੁ ਹਰਿ ਭਾਵੈ ਪੈਜ ਰਖਾਈਐ ॥
ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ ॥
(ਸੋਰਠਿ ਮ: ੫, ੬੨੫-੧)

ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ ॥
ਕਉਲੁ ਤੂ ਹੈ ਕਵੀਆ ਤੂਹੈ ਆਪੇ ਵੇਖਿ ਵਿਗਸੁ ॥
(ਸਿਰੀ ਰਾਗੁ ਮ: ੧, ੨੩-੧੩)

ਜੋ ਕਿਛੁ ਕਰਣਾ ਸੁ ਤੇਰੈ ਪਾਸਿ ॥
ਕਿਸੁ ਆਗੈ ਕੀਚੈ ਅਰਦਾਸਿ ॥
(ਭੈਰਉ ਮ: ੧, ੧੧੨੫-੫)

ਊਚਾ ਅਗਮ ਅਪਾਰ ਪ੍ਰਭੁ ਕਥਨੁ ਨ ਜਾਇ ਅਕਥੁ ॥
ਨਾਨਕ ਪ੍ਰਭ ਸਰਨਾਗਤੀ ਰਾਖਨ ਕਉ ਸਮਰਥੁ ॥
(ਜੈਤਸਰੀ ਮ: ੫, ੭੦੪-੭)

ਮੈ ਹਰਿ ਹਰਿ ਨਾਮੁ ਧਰ ਸੋਈ ॥
ਜਿਉ ਭਾਵੈ ਤਿਉ ਰਾਖੁ ਮੇਰੇ ਸਾਹਿਬ ਮੈ ਤੁਝ ਬਿਨੁ ਅਵਰੁ ਨ ਕੋਈ ॥
(ਸੂਹੀ ਮ: ੪, ੭੩੫-੧)

ਨਿਮਾਣੇ ਮਾਣੁ ਕਰਹਿ ਤੁਧੁ ਭਾਵੈ ॥ ਹੋਰ ਕੇਤੀ ਝਖਿ ਝਖਿ ਆਵੈ ਜਾਵੈ ॥
ਜਿਨ ਕਾ ਪਖੁ ਕਰਹਿ ਤੂ ਸੁਆਮੀ ਤਿਨ ਕੀ ਊਪਰਿ ਗਲ ਤੁਧੁ ਆਣੀ ਹੇ ॥
(ਮਾਰੂ ਮ: ੪, ੧੦੭੧-੪)

ਮੈ ਤਾਣੁ ਦੀਬਾਣੁ ਤੂ ਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ ॥
ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸਿ॥
(ਸੂਹੀ ਮ: ੪, ੭੩੫–੨)

ਜੋ ਹਰਿ ਸੁਆਮੀ ਤੁਮ ਦੇਹੁ ਸੋਈ ਹਮ ਪਾਵਹਗੇ ॥
ਮੋਹਿ ਦੂਜੀ ਨਾਹੀ ਠਉਰ ਜਿਸੁ ਪਹਿ ਹਮ ਜਾਵਹਗੇ ॥
(ਕਲਿਆਨ ਮ: ੪, ੧੩੨੧–੫)

ਹਰਿ ਬਿਨੁ ਆਨ ਨ ਕੋਈ ਸਮਰਥੁ ਤੇਰੀ ਆਸ ਤੇਰਾ ਮਨਿ ਤਾਣੁ ॥
ਸਰਬ ਘਟਾ ਕੇ ਦਾਤੇ ਸੁਆਮੀ ਦੇਹਿ ਸੁ ਪਹਿਰਣੁ ਖਾਣੁ ॥
(ਕਲਿਆਨ ਮ: ੫, ੧੩੨੩–੪)

ਕ੍ਰਿਪਾ ਨਿਧਾਨ ਗੁਣ ਨਾਇਕ ਠਾਕੁਰ ਸੁਖ ਸਮੂਹ ਸਭ ਨਾਥੇ ॥
ਏਕ ਆਸ ਮੋਹਿ ਤੇਰੀ ਸੁਆਮੀ ਅਉਰ ਦੁਤੀਆ ਆਸ ਬਿਰਾਥੇ ॥
(ਸਾਰੰਗ ਮ: ੫, ੧੨੧੩–੧)

ਜਨ ਕਉ ਪ੍ਰਭ ਅਪਨੇ ਕਾ ਤਾਣੁ ॥
ਜੋ ਤੂ ਕਰਹਿ ਕਰਾਵਹਿ ਸੁਆਮੀ ਸਾ ਮਸਲਤਿ ਪਰਵਾਣੁ ॥
(ਧਨਾਸਰੀ ਮ: ੫, ੬੭੭–੧੦)

ਚਰਣ ਅਧਾਰੁ ਤੇਰਾ ਪ੍ਰਭ ਸੁਆਮੀ ਓਤਿ ਪੋਤਿ ਪ੍ਰਭੁ ਸਾਥਿ ॥
ਸਰਨਿ ਪਰਿਓ ਨਾਨਕ ਪ੍ਰਭ ਤੁਮਰੀ ਦੇ ਰਾਖਿਓ ਹਰਿ ਹਾਥ ॥
(ਗੂਜਰੀ ਮ: ੫, ੫੦੩–੪)

ਤੁਮਰੇ ਗੁਨ ਤੁਮਹੀ ਪ੍ਰਭ ਜਾਨਹੁ ਹਮ ਪਰੇ ਹਾਰਿ ਤੁਮ ਸਰਨਥਾ ॥
ਜਿਉ ਜਾਨਹੁ ਤਿਉ ਰਾਖਹੁ ਸੁਆਮੀ ਜਨ ਨਾਨਕੁ ਦਾਸੁ ਤੁਮਨਥਾ ॥
(ਪ੍ਰਭਾਤੀ ਮ: ੪, ੧੩੩੭–੬)

ਕਰਿ ਕਿਰਪਾ ਗੋਬਿੰਦ ਪ੍ਰਭ ਪ੍ਰੀਤਮ ਦੀਨਾ ਨਾਥ ਸੁਨਹੁ ਅਰਦਾਸਿ ॥
ਕਰੁ ਗਹਿ ਲੇਹੁ ਨਾਨਕ ਕੇ ਸੁਆਮੀ ਜੀਉ ਪਿੰਡੁ ਸਭੁ ਤੁਮਰੀ ਰਾਸਿ ॥
(ਗਉੜੀ ਮ: ੫, ੨੦੪–੧੨)

ਜਨਮ ਜਨਮ ਕੇ ਭੂਲ ਚੂਕ ਹਮ ਅਬ ਆਏ ਪ੍ਰਭ ਸਰਨਗੇ ॥
ਤੁਮ ਸਰਣਾਗਤਿ ਪ੍ਰਤਿਪਾਲਕ ਸੁਆਮੀ ਹਮ ਰਾਖਹੁ ਵਡ ਪਾਪਗੇ ॥
(ਨਟ ਮ: ੪, ੯੭੬–੯)

ਤਉ ਮੈ ਆਇਆ ਸਰਨੀ ਆਇਆ ॥ ਭਰੋਸੈ ਆਇਆ ਕਿਰਪਾ ਆਇਆ ॥
ਜਿਉ ਭਾਵੈ ਤਿਉ ਰਾਖਹੁ ਸੁਆਮੀ ਮਾਰਗੁ ਗੁਰਹਿ ਪਠਾਇਆ ॥
(ਸੂਹੀ ਮ: ੫, ੭੪੬–੧੦)

ਬਿਨਉ ਸੁਨਹੁ ਤੁਮ ਪ੍ਰਾਨ ਪਤਿ ਪਿਆਰੇ ਕਿਰਪਾ ਨਿਧਿ ਦਇਆਲਾ ॥
ਰਾਖਿ ਲੇਹੁ ਪਿਤਾ ਪ੍ਰਭ ਮੇਰੇ ਅਨਾਥਹ ਕਰਿ ਪ੍ਰਤਿਪਾਲਾ ॥
(ਗਉੜੀ ਮ: ੫, ੨੦੭–੧੪)

ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ ਬਿਖਮੁ ਤੇਰਾ ਹੈ ਭਾਣਾ ॥
ਕਹੁ ਨਾਨਕ ਢਹਿ ਪਇਆ ਦੁਆਰੈ ਰਖਿ ਲੇਵਹੁ ਮੁਗਧ ਅਜਾਣਾ ॥
(ਬਸੰਤੁ ਮ: ੫, ੧੧੮੬-੨)

ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ ॥
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥ (ਗਉੜੀ ਮ: ੫, ੨੫੬-੪)
ਜੇਤੇ ਜੀਅ ਜੰਤ ਜਲਿ ਥਲਿ ਮਹੀਅਲਿ ਜਤ੍ਰ ਕਤ੍ਰ ਤੂ ਸਰਬ ਜੀਆ ॥
ਗੁਰ ਪਰਸਾਦਿ ਰਾਖਿ ਲੇ ਜਨ **ਕਉ** ਹਰਿ ਰਸੁ ਨਾਨਕ ਝੋਲਿ ਪੀਆ ॥
(ਭੈਰਉ ਮ: ੧, ੧੧੨੭-੧੭)

ਅਨੇਕ ਜਨਮ ਪਾਪ ਕਰਿ ਭਰਮੇ ਹੁਣਿ ਤਉ ਸਰਣਾਗਤਿ ਆਏ ॥
ਦਇਆ ਕਰਹੁ ਰਖਿ ਲੇਵਹੁ ਹਰਿ ਜੀਉ ਹਮ ਲਾਗਹ ਸਤਿਗੁਰ ਪਾਏ ॥
(ਤੁਖਾਰੀ ਮ: ੪, ੧੧੧੪-੬)

### (੨੮) ਆਪਣਾ ਸਭ ਕੁਝ ਮਾਲਕ ਦੇ ਅਰਪਣ ਕਰਨ ਲਈ ਅਰਦਾਸ।

ਸਰਬ ਧਾਰਨ ਪ੍ਰਤਿ ਪਾਰਨ ਇਕ ਬਿਨਉ ਦੀਨਾ ॥
ਤੁਮਰੀ ਬਿਧਿ ਤੁਮਹੀ ਜਾਨਹੁ ਤੁਮ ਜਲ ਹਮ ਮੀਨਾ॥(ਮਾਰੂ ਮ: ੫, ੧੦੦੫-੧੮)

ਚਰਣ ਸਰਣ ਦਇਆਲ ਤੇਰੀ ਤੂੰ ਨਿਮਾਣੇ ਮਾਣੁ ॥
ਜੀਅ ਪ੍ਰਾਣ ਅਧਾਰੁ ਤੇਰਾ ਨਾਨਕ ਕਾ ਪ੍ਰਭੁ ਤਾਣੁ ॥
(ਆਸਾ ਮ: ੫, ੪੦੫-੧੧)

ਨਾਨਕੁ ਏਕ ਕਹੈ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੈ ਪਾਸਿ ॥
(ਸਿਰੀ ਰਾਗੁ ਮ: ੪,੨੫-੯)

ਸੁਣਿ ਸੁਆਮੀ ਸੰਤਨ ਅਰਦਾਸਿ ॥ ਜੀਉ ਪ੍ਰਾਨ ਧਨ ਤੁਮ੍ਹਰੈ ਪਾਸਿ ॥
(ਭੈਰਉ ਮ: ੫, ੧੧੪੬-੧੯)

ਮਨੁ ਤਨੁ ਤੇਰਾ ਧਨੁ ਭੀ ਤੇਰਾ ॥ ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ ॥
ਜੀਉ ਪਿੰਡੁ ਸਭੁ ਰਾਸਿ ਤੁਮਾਰੀ ਤੇਰਾ ਜੋਰੁ ਗੋਪਾਲਾ ਜੀਉ ॥
(ਮਾਝ ਮ: ੫, ੧੦੬-੪)

ਪ੍ਰਭ ਸੁਖ ਦਾਤੇ ਸਮਰਥ ਸੁਆਮੀ ਜੀਉ ਪਿੰਡੁ ਸਭੁ ਤੁਮਰਾ ਮਾਲ ॥
ਭ੍ਰਮ ਕੇ ਬੰਧਨ ਕਾਟਹੁ ਪਰਮੇਸਰ ਨਾਨਕ ਕੇ ਪ੍ਰਭ ਸਦਾ ਕ੍ਰਿਪਾਲ ॥
(ਬਿਲਾਵਲੁ ਮ: ੫, ੮੦੪-੧੭)

ਮਨੁ ਤਨੁ ਧਨੁ ਸਭੁ ਤੁਮਰਾ ਸੁਆਮੀ ਆਨ ਨ ਦੂਜੀ ਜਾਇ ॥
ਜਿਉ ਤੂੰ ਰਾਖਹਿ ਤਿਵ ਹੀ ਰਹਣਾ ਤੁਮ੍ਹਰਾ ਪੈਨੈ ਖਾਇ ॥
(ਸਾਰਗ ਮ: ੫, ੧੨੨੪-੯)

ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ ॥
ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ ॥
(ਆਸਾ ਮ: ੫, ੩੮੩-੧੧)

ਕਿਆ ਗੁਣ ਤੇਰੇ ਸਾਰਿ ਸਮ੍ਹਾਲੀ ਮੋਹਿ ਨਿਰਗੁਨ ਕੇ ਦਾਤਾਰੇ ॥
ਬੈ ਖਰੀਦੁ ਕਿਆ ਕਰੇ ਚਤੁਰਾਈ ਇਹੁ ਜੀਉ ਪਿੰਡੁ ਸਭੁ ਥਾਰੇ ॥
(ਸੂਹੀ ਮ: ੫, ੭੪੮-੨)

ਮਹਾ ਅਗਨਿ ਤੇ ਤੁਧੁ ਹਾਥ ਦੇ ਰਾਖੇ ਪਏ ਤੇਰੀ ਸਰਣਾਈ ॥
ਤੇਰਾ ਮਾਣੁ ਤਾਣੁ ਰਿਦ ਅੰਤਰਿ ਹੋਰ ਦੂਜੀ ਆਸ ਚੁਕਾਈ ॥
(ਸੂਹੀ ਮ: ੫, ੭੪੮-੭)

## (੨੯) ਵਿਕਾਰਾਂ ਦੇ ਨਾਸ਼ ਲਈ ਪ੍ਰਾਰਥਨਾ ।

ਸਭ ਕੀ ਰੇਨ ਹੋਇ ਮਨੁ ਮੇਰਾ ਅਹੰਬੁਧਿ ਤਜਾਵਹੁ ॥
ਅਪਨੀ ਭਗਤਿ ਦੇਹਿ ਦਇਆਲਾ ਵਡਭਾਗੀ ਨਾਨਕ ਹਰਿ ਪਾਵਹੁ ॥
(ਕੇਦਾਰਾ ਮ: ੫, ੧੧੨੦-੧੦)

ਕਰਉ ਨਿਹੋਰਾ ਬਹੁਤੁ ਬੇਨਤੀ ਸੇਵਉ ਦਿਨੁ ਰੈਨਾਈ ॥
ਮਾਨੁ ਅਭਿਮਾਨੁ ਹਉ ਸਗਲ ਤਿਆਗਉ ਜੋ ਪ੍ਰਿਅ ਬਾਤ ਸੁਨਾਈ ॥
(ਸਾਰਗ ਮ: ੫, ੧੨੦੭-੪)

ਮਿਸਟ ਬਚਨ ਬੇਨਤੀ ਕਰਉ ਦੀਨ ਕੀ ਨਿਆਈ ॥
ਤਜਿ ਅਭਿਮਾਨੁ ਸਰਣੀ ਪਰਉ ਹਰਿ ਗੁਣ ਨਿਧਿ ਪਾਈ ॥
(ਸੂਹੀ ਮ: ੫, ੭੪੫-੧੩)

ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ ॥
ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ ਆਇਓ ਸਰਨਿ ਤੁਹਾਰੇ ॥
(ਗਉੜੀ ਮ: ੫, ੨੦੬-੧)

ਮੋਹ ਭਰਮ ਬੂਡਤ ਘਣੋ ਮਹਾ ਨਰਕ ਮਹਿ ਵਾਸ ॥
ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਤੇਰੀ ਆਸ ॥
(ਗਉੜੀ ਮ: ੫, ੨੯੭-੭)

ਕਾਮ ਕ੍ਰੋਧ ਮਦ ਲੋਭ ਮੋਹ ਦੁਸਟ ਬਾਸਨਾ ਨਿਵਾਰਿ ॥
ਰਾਖਿ ਲੇਹੁ ਪ੍ਰਭ ਆਪਣੇ ਨਾਨਕ ਸਦ ਬਲਿਹਾਰਿ ॥
(ਗੂਜਰੀ ਵਾਰ ਮ: ੫, ੫੨੩-੧)

ਸਾਦ ਬਿਕਾਰ ਬਿਖੈ ਰਸ ਮਾਤੋ ਅਸੰਖ ਖਤੇ ਕਰਿ ਫੇਰੇ ॥
ਨਾਨਕ ਕੀ ਪ੍ਰਭ ਪਾਹਿ ਬਿਨੰਤੀ ਕਾਟਹੁ ਅਵਗੁਣ ਮੇਰੇ ॥
(ਸੋਰਠਿ ਮ: ੫, ੬੧੫-੫)

ਮਿਥਿਆ ਮੋਹਿ ਮਗਨੁ ਥੀ ਰਹਿਆ ਝੂਠ ਸੰਗਿ ਲਪਟਾਨਾ ॥
ਨਾਨਕ ਦੀਨ ਸਰਣਿ ਕਿਰਪਾ ਨਿਧਿ ਰਾਖੁ ਲਾਜ ਭਗਤਾਨਾ ॥
(ਸੂਹੀ ਮ: ੫, ੭੭੭-੬)

ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨ ਤੇ ਆਪਿ ਛਡਾਵਹੁ ॥
ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ ॥
(ਸੋਰਠਿ ਮ: ੫, ੬੧੭-੧੦)

ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥
ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰ ਦੇਵ ॥
(ਗਉੜੀ ਮ: ੫, ੨੬੯-੧੩)

ਦੀਨ ਬਿਨਉ ਸੁਨੁ ਦਇਆਲ ॥
ਪੰਚ ਦਾਸ ਤੀਨਿ ਦੋਖੀ ਏਕ ਮਨੁ ਅਨਾਥ ਨਾਥ ॥ ਰਾਖੁ ਹੋ ਕਿਰਪਾਲ ॥
(ਕੇਦਾਰਾ ਮ: ੫, ੧੧੧੯-੧੦)

### (੩੦) ਆਪਣੀ ਅਧੋਗਤੀ ਤੇ ਅਸਮਰਥਾ ਦਾ ਵਰਨਣ ।

ਕਿਆ ਕੋਈ ਤੇਰੀ ਸੇਵਾ ਕਰੇ ਕਿਆ ਕੋ ਕਰੇ ਅਭਿਮਾਨਾ ॥
ਜਬ ਅਪੁਨੀ ਜੋਤਿ ਖਿੰਚਹਿ ਤੂ ਸੁਆਮੀ ਤਬ ਕੋਈ ਕਰਉ ਦਿਖਾਵਖਿਆਨਾ॥
(ਬਿਲਾਵਲੁ ਮ: ੩, ੭੯੭-੧੧)

ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ ॥
ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ ॥
(ਬਿਲਾਵਲੁ ਮ: ੧, ੭੯੫-੩)

ਜਿਤੁ ਲਾਵਹਿ ਤਿਤੁ ਲਾਗਹ ਸੁਆਮੀ ॥ ਨਾਨਕ ਸਾਹਿਬੁ ਅੰਤਰਜਾਮੀ ॥
(ਰਾਮਕਲੀ ਮ: ੫, ੮੯੦-੧੦)

ਮਤਿ ਸੁਮਤਿ ਤੇਰੈ ਵਸਿ ਸੁਆਮੀ ਹਮ ਜੰਤ ਤੂ ਪੁਰਖੁ ਜੰਤੈਨੀ ॥
ਜਨ ਨਾਨਕ ਕੇ ਪ੍ਰਭ ਕਰਤੇ ਸੁਆਮੀ ਜਿਉ ਭਾਵੈ ਤਿਵੈ ਬੁਲੈਨੀ ॥
(ਬਿਲਾਵਲੁ ਮ: ੪, ੮੦੦-੧੦)

ਜਿਵ ਤੂ ਚਲਾਇਹਿ ਤਿਵੈ ਚਲਹ ਜਿਨਾ ਮਾਰਗਿ ਪਾਵਹੇ ॥
ਕਰਿ ਕਿਰਪਾ ਜਿਨ ਨਾਮਿ ਲਾਇਹਿ ਸਿ ਹਰਿ ਹਰਿ ਸਦਾ ਧਿਆਵਹੇ ॥
(ਰਾਮਕਲੀ ਮ: ੩, ੯੧੯-੨)

ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ ਹੋਰੁ ਕਿਆ ਜਾਣਾ ਗੁਣ ਤੇਰੇ॥
(ਰਾਮਕਲੀ ਮ: ੩, ੯੧੯-੧)

ਸਰਣਾਗਤਿ ਪ੍ਰਤਿਪਾਲਕ ਹਰਿ ਸੁਆਮੀ ਜੋ ਤੁਮ ਦੇਹੁ ਸੋਈ ਹਉ ਪਾਉ ॥
ਦੀਨ ਦਇਆਲ ਕ੍ਰਿਪਾ ਕਰਿ ਦੀਜੈ ਨਾਨਕ ਹਰਿ ਸਿਮਰਣ ਕਾ ਹੈ ਚਾਉ॥
(ਧਨਾਸਰੀ ਮ: ੪, ੬੬੯-੧੩)

ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ ॥
ਸਭ ਨਗਰੀ ਮਹਿ ਏਕੋ ਰਾਜਾ ਸਭੇ ਪਵਿਤੁ ਹਹਿ ਥਾਵਾ ॥
(ਮਾਰੂ ਮ: ੩, ੯੯੩-੧੨)

ਜਨ ਤੇਰਾ ਜਸੁ ਗਾਵਹਿ ਹਰਿ ਹਰਿ ਪ੍ਰਭ ਹਰਿ ਜਪਿਓ ਜਗੰਨਥਈ ॥
ਜਨ ਨਾਨਕ ਕੇ ਪ੍ਰਭ ਰਾਖੇ ਸੁਆਮੀ ਹਮ ਪਾਥਰ ਰਖੁ ਬੁਡਥਈ ॥
(ਕਲਿਆਨ ਮ: ੪, ੧੩੨੦-੧੩)

ਜੀਵਨ ਤਲਬ ਨਿਵਾਰਿ ਸੁਆਮੀ ॥
ਅੰਧ ਕੂਪਿ ਮਾਇਆ ਮਨੁ ਗਾਡਿਆ ਕਿਉ ਕਰਿ ਉਤਰਉ ਪਾਰਿ ਸੁਆਮੀ॥
(ਰਾਮਕਲੀ ਮ: ੧, ੮੭੬-੧੦)

ਮਾਧਉ ਹਰਿ ਹਰਿ ਹਰਿ ਮੁਖਿ ਕਹੀਐ ॥
ਹਮ ਤੇ ਕਛੂ ਨ ਹੋਵੈ ਸੁਆਮੀ ਜਿਉ ਰਾਖਹੁ ਤਿਉ ਰਹੀਐ ॥
(ਗਉੜੀ ਮ: ੫, ੨੧੬-੧੦)

ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ
ਕਢਿ ਲੇਵਹੁ ਸਬਦਿ ਸੁਭਾਇ ਜੀਉ ॥
ਮੋਹ ਚੀਕੜਿ ਫਾਥੇ ਨਿਘਰਤ ਹਮ ਜਾਤੇ ਹਰਿ ਬਾਂਹ ਪ੍ਰਭੂ ਪਕਰਾਇ ਜੀਉ॥
(ਆਸਾ ਮ: ੪, ੪੪੬-੧੯)

ਹਮ ਮੂਰਖ ਮੁਗਧ ਅਗਿਆਨਮਤੀ ਸਰਣਾਗਤਿ ਪੁਰਖ ਅਜਨਮਾ ॥
ਕਰਿ ਕਿਰਪਾ ਰਖਿ ਲੇਵਹੁ ਮੇਰੇ ਠਾਕੁਰ ਹਮ ਪਾਥਰ ਹੀਨ ਅਕਰਮਾ ॥
(ਬਿਲਾਵਲੁ ਮ: ੪, ੭੯੯-੪)

ਰਾਖਣਹਾਰਾ ਅਗਮ ਅਪਾਰਾ ਸੁਣਿ ਬੇਨੰਤੀ ਮੇਰੀਆ ॥
ਨਾਨਕ ਮੂਰਖੁ ਕਬਹਿ ਨ ਚੇਤੈ ਕਿਆ ਸੂਝੈ ਰੈਣਿ ਅੰਧੇਰੀਆ ॥
(ਤੁਖਾਰੀ ਮ: ੧, ੧੧੧੦-੩)

ਸੁਣਿ ਨਾਹ ਪਿਆਰੇ ਇਕ ਬੇਨੰਤੀ ਮੇਰੀ ॥
ਤੂ ਨਿਜ ਘਰਿ ਵਸਿਅੜਾ ਹਉ ਰੁਲਿ ਭਸਮੈ ਢੇਰੀ ॥
(ਤੁਖਾਰੀ ਮ: ੧, ੧੧੧੧-੧੩)

ਰੂਪ ਹੀਨ ਬੁਧਿ ਬਲ ਹੀਨੀ ਮੋਹਿ ਪਰਦੇਸਨਿ ਦੂਰ ਤੇ ਆਈ ॥
ਨਾਹਿਨ ਦਰਬੁ ਨ ਜੋਬਨ ਮਾਤੀ ਮੋਹਿ ਅਨਾਥ ਕੀ ਕਰਹੁ ਸਮਾਈ ॥
(ਗਉੜੀ ਮ: ੫, ੨੦੪-੨)

ਹਉ ਨਾਹੀ ਕਿਛੁ ਮੈ ਕਿਆ ਹੋਸਾ ਸਭ ਤੁਮਹੀ ਕਲ ਧਾਰੀ ॥
ਨਾਨਕ ਭਾਗਿ ਪਰਿਓ ਹਰਿ ਪਾਛੈ ਰਾਖੁ ਸੰਤ ਸਦਕਾ ਰੀ ॥
(ਸਾਰੰਗ ਮ: ੫, ੧੨੦੯-੧੦)

ਦਇਆ ਮਇਆ ਕਰਿ ਪ੍ਰਾਨਪਤਿ ਮੋਰੇ ਮੋਹਿ ਅਨਾਥ ਸਰਣਿ ਪ੍ਰਭ ਤੋਰੀ ॥
ਅੰਧ ਕੂਪ ਮਹਿ ਹਾਥ ਦੇ ਰਾਖਹੁ ਕਛੂ ਸਿਆਨਪ ਉਕਤਿ ਨ ਮੋਰੀ ॥
(ਗਉੜੀ ਮ: ੫, ੨੦੮-੧੪)

ਨਿਰਗੁਨੀਆਰੇ ਕੀ ਬੇਨਤੀ ਦੇਹੁ ਦਰਸੁ ਹਰਿ ਰਾਇਓ ॥
ਨਾਨਕ ਸਰਨਿ ਤੁਹਾਰੀ ਠਾਕੁਰ ਸੇਵਕੁ ਦੁਆਰੈ ਆਇਓ ॥
(ਗਉੜੀ ਮ: ੫, ੨੪੧-੧੮)

ਹਮ ਅਪਰਾਧ ਪਾਪ ਬਹੁ ਕੀਨੇ ਕਰਿ ਦੁਸਟੀ ਚੋਰ ਚੁਰਾਇਆ ॥
ਅਬ ਨਾਨਕ ਸਰਣਾਗਤਿ ਆਏ ਹਰਿ ਰਾਖਹੁ ਲਾਜ ਹਰਿ ਭਾਇਆ ॥
(ਗਉੜੀ ਮ: ੪, ੧੭੨-੧੧)

ਕਹੁ ਨਾਨਕ ਹਮ ਨੀਚ ਕਰੰਮਾ ॥ ਸਰਣਿ ਪਰੇ ਕੀ ਰਾਖਹੁ ਸਰਮਾ ॥
(ਆਸਾ ਮ: ੫, ੩੭੮-੪)

ਜਿਉ ਭਾਵੈ ਤਿਉ ਰਾਖਿ ਲੈ ਹਮ ਸਰਣਿ ਪ੍ਰਭ ਆਏ ਰਾਮ ਰਾਜੇ ॥
ਹਮ ਭੂਲਿ ਵਿਗਾੜਹ ਦਿਨਸੁ ਰਾਤਿ ਹਰਿ ਲਾਜ ਰਖਾਏ ॥
(ਆਸਾ ਮ: ੪, ੪੫੦-੩)

ਦੁਇ ਕਰ ਜੋੜਿ ਇਕੁ ਬਿਨਉ ਕਰੀਜੈ ॥
ਕਰਿ ਕਿਰਪਾ ਡੁਬਦਾ ਪਥਰੁ ਲੀਜੈ ॥ (ਸਿਰੀ ਰਾਗੁ ਮ: ੫, ੧੦੩-੫)

ਕਹਾ ਕਹਉ ਮੈ ਅਪੁਨੀ ਕਰਨੀ ਜਿਹ ਬਿਧਿ ਜਨਮੁ ਗਵਾਇਓ ॥
ਕਹਿ ਨਾਨਕ ਸਭ ਅਉਗਨ ਮੋ ਮਹਿ ਰਾਖਿ ਲੇਹੁ ਸਰਨਾਇਓ ॥
(ਸਾਰੰਗ ਮ: ੯, ੧੨੩੨-੨)

ਜਿਹ ਘਰ ਕਥਾ ਹੋਤ ਹਰਿ ਸੰਤਨ ਇਕ ਨਿਮਖ ਨ ਕੀਨੋ੍ ਮੈ ਫੇਰਾ ॥
ਲੰਪਟ ਚੋਰ ਦੂਤ ਮਤਵਾਰੇ ਤਿਨ ਸੰਗਿ ਸਦਾ ਬਸੇਰਾ ॥
(ਰਾਮਕਲੀ ਕਬੀਰ, ੯੭੧-੨)

ਕਾਮ ਕ੍ਰੋਧ ਮਾਇਆ ਮਦ ਮਤਸਰ ਏ ਸੰਪੈ ਮੋ ਮਾਹੀ ॥
ਦਇਆ ਧਰਮੁ ਅਰੁ ਗੁਰ ਕੀ ਸੇਵਾ ਏ ਸੁਪਨੰਤਰਿ ਨਾਹੀ ॥
(ਰਾਮਕਲੀ ਕਬੀਰ, ੯੭੧-੩)

ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥
(ਗਉੜੀ ਮ: ੧, ੧੫੬-੧੪)

ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥
ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥
(ਸੂਹੀ ਮ: ੫, ੭੫੦-੩)

ਸਭਿ ਅਵਗਣ ਮੈ ਗੁਣੁ ਨਹੀ ਕੋਈ ॥ ਕਿਉ ਕਰਿ ਕੰਤ ਮਿਲਾਵਾ ਹੋਈ ॥
(ਸੂਹੀ ਮ: ੧, ੭੫੦–੧੨)

(੩੧)ਆਪਣੇ ਅਪਰਾਧ ਤੇ ਭੁੱਲਾਂ ਬਖ਼ਸ਼ਣ ਲਈ ਪ੍ਰਾਰਥਨਾ ।

ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ ॥
ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ ॥ (ਤਿਲੰਗ ਨਾਮਦੇਵ ਜੀ,੭੨੭–੧੫)

ਹਰਿ ਕੀ ਵਡਿਆਈ ਹਉ ਆਖਿ ਨ ਸਾਕਾ ਹਉ ਮੂਰਖੁ ਮੁਗਧੁ ਨੀਚਾਣੁ॥
ਜਨ ਨਾਨਕ ਕਉ ਹਰਿ ਬਖਸਿ ਲੈ ਮੇਰੇ ਸੁਆਮੀ
ਸਰਣਾਗਤਿ ਪਇਆ ਅਜਾਣੁ ॥ (ਸੂਹੀ ਮ: ੪, ੭੩੪–੬)

ਜਿਤੁ ਜਿਤੁ ਲਾਏ ਤਿਤੁ ਤਿਤੁ ਲਾਗੇ ਕਿਆ ਕੋ ਕਰੈ ਪਰਾਨੀ ॥
ਬਖਸਿ ਲੈਹੁ ਪਾਰਬ੍ਰਹਮ ਸੁਆਮੀ ਨਾਨਕ ਸਦ ਕੁਰਬਾਨੀ ॥
(ਆਸਾ ਮ: ੫, ੪੦੩–੧੩)

ਸੁਆਮੀ ਅਭੈ ਨਿਰੰਜਨ ਨਰਹਰਿ ਤੁਮੑ ਰਾਖਿ ਲੇਹੁ ਹਮ ਪਾਪੀ ਪਾਥ ॥
ਕਾਮ ਕ੍ਰੋਧ ਬਿਖਿਆ ਲੋਭਿ ਲੁਭਤੇ ਕਾਸਟ ਲੋਹ ਤਰੇ ਸੰਗਿ ਸਾਥ ॥
(ਕਾਨੜਾ ਮ: ੪, ੧੨੯੬–੬)

ਨਿਰਗੁਣੀਆਰੇ ਕਉ ਬਖਸਿ ਲੈ ਸੁਆਮੀ ਆਪੇ ਲੈਹੁ ਮਿਲਾਈ ॥
ਤੂ ਬਿਅੰਤੁ ਤੇਰਾ ਅੰਤੁ ਨ ਪਾਇਆ ਸਬਦੇ ਦੇਹੁ ਬੁਝਾਈ ॥
(ਪ੍ਰਭਾਤੀ ਮ: ੩, ੧੩੩੩–੪)

ਕਹੀਐ ਕਾਇ ਪਿਆਰੇ ਤੁਝੁ ਬਿਨਾ ॥
ਤੁਮੑ ਦਇਆਲ ਸੁਆਮੀ ਸਭ ਅਵਗਨ ਹਮਾ ॥(ਬਿਲਾਵਲੁ ਮ: ੫, ੮੦੯–੮)
ਜੇ ਭੁਲੀ ਜੇ ਚੁਕੀ ਸਾਈਂ ਭੀ ਤਹਿੰਜੀ ਕਾਢੀਆ ॥
ਜਿਨੑਾ ਨੇਹੁ ਦੂਜਾਣੇ ਲਗਾ ਝੂਰਿ ਮਰਹੁ ਸੇ ਵਾਢੀਆ ॥
(ਸੂਹੀ ਮ: ੫, ੭੬੧–੭)

ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ॥
ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ ॥
(ਰਾਮਕਲੀ ਮ: ੫, ੮੮੨–੧੭)

ਰਹਿਓ ਅਚੇਤੁ ਨ ਚੇਤਿਓ ਗੋਬਿੰਦ ਬਿਰਥਾ ਅਉਧ ਸਿਰਾਨੀ ॥
ਕਹੁ ਨਾਨਕ ਹਰਿ ਬਿਰਦੁ ਪਛਾਨਉ ਭੂਲੇ ਸਦਾ ਪਰਾਨੀ ॥
(ਸੋਰਠਿ ਮ: ੯, ੬੩੩–੧੪)

ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ ॥
ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ ॥
(ਗਉੜੀ ਮ: ੫, ੨੬੧–੧)

ਤੁਧੁ ਭਾਵੈ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ ॥
ਨਾਨਕ ਭਾਵੈ ਪਾਰਬ੍ਰਹਮ ਪਾਹਨ ਨੀਰਿ ਤਰੇ ॥
(ਗਉੜੀ ਮ: ੫, ੨੬੧-੫)

ਹਰਿ ਪ੍ਰਭ ਦਾਤਾ ਏਕੁ ਤੂੰ ਤੂੰ ਆਪੇ ਬਖਸਿ ਮਿਲਾਇ ॥
ਜਨੁ ਨਾਨਕੁ ਸਰਣਾਗਤੀ ਜਿਉ ਭਾਵੈ ਤਿਵੈ ਛਡਾਇ ॥
(ਗਉੜੀ ਮ: ੩, ੨੩੪-੧)

ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ ॥
ਹਰਿ ਕਿਰਪਾ ਕਰਿਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ ॥
(ਸਲੋਕ ਮ: ੩, ੧੪੧੬-੫)

ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥ (ਬਿਲਾਵਲੁ ਮ: ੩, ੮੫੩-੧੦)

## (੩੨) ਆਪਣੇ ਉੱਧਾਰ ਲਈ ਪ੍ਰਾਰਥਨਾ ।

ਤੇਰਾ ਥਾਨੁ ਸੁਹਾਵਾ ਰੂਪੁ ਸੁਹਾਵਾ ਤੇਰੇ ਭਗਤ ਸੋਹਹਿ ਦਰਬਾਰੇ ॥
ਸਰਬ ਜੀਆ ਕੇ ਦਾਤੇ ਸੁਆਮੀ ਕਰਿ ਕਿਰਪਾ ਲੇਹੁ ਉਬਾਰੇ ॥
(ਧਨਾਸਰੀ ਮ: ੫, ੬੭੦-੧੪)

## (੩੩) ਸੰਸਾਰ ਸਾਗਰ ਤੋਂ ਪਾਰ ਹੋਣ ਲਈ ਪ੍ਰਾਰਥਨਾ ।

ਕਰਿ ਕਿਰਪਾ ਪਾਰਬ੍ਰਹਮ ਸੁਆਮੀ ਇਹ ਬੰਧਨ ਛੁਟਕਾਰੀ ॥
ਬੂਡਤ ਅੰਧ ਨਾਨਕ ਪ੍ਰਭ ਕਾਢਤ ਸਾਧ ਜਨਾ ਸੰਗਾਰੀ ॥
(ਧਨਾਸਰੀ ਮ: ੫, ੬੮੧-੮)

ਕੁਚਿਲ ਕਠੋਰ ਕਪਟ ਕਾਮੀ ॥ ਜਿਉ ਜਾਨਹਿ ਤਿਉ ਤਾਰਿ ਸੁਆਮੀ ॥
(ਕਾਨੜਾ ਮ: ੫, ੧੩੦੧-੧੪)

ਸਮਰਥ ਅਗਥ ਅਪਾਰ ਨਿਰਮਲ ਸੁਣਹੁ ਸੁਆਮੀ ਬਿਨਉ ਏਹੁ ॥
ਕਰ ਜੋੜਿ ਨਾਨਕ ਦਾਨੁ ਮਾਗੈ ਜਨਮ ਮਰਣ ਨਿਵਾਰਿ ਲੇਹੁ ॥
(ਆਸਾ ਮ: ੫, ੪੫੭-੧੯)

ਅਨਾਥ ਕੇ ਨਾਥੇ ਸ੍ਰਬ ਕੈ ਸਾਥੇ ਜਪਿ ਜੂਐ ਜਨਮੁ ਨ ਹਾਰੀਐ ॥
ਨਾਨਕ ਕੀ ਬੇਨੰਤੀ ਪ੍ਰਭ ਪਹਿ ਕ੍ਰਿਪਾ ਕਰਿ ਭਵਜਲੁ ਤਾਰੀਐ ॥
(ਸਿਰੀ ਰਾਗੁ ਮ: ੫, ੮੦-੧੭)

ਕਹੁ ਕਬੀਰ ਇਕ ਬੇਨਤੀ ਬੈਰਾਗੀਅੜੇ ॥
ਮੋ ਕਉ ਭਉਜਲੁ ਪਾਰਿ ਉਤਾਰਿ ਵਣਾਹੰਬੈ ॥
(ਮਾਰੂ ਕਬੀਰ ਜੀ, ੧੧੦੪-੧੯)

ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ ॥ ੧ ॥ ਰਹਾਉ ॥
ਪ੍ਰਾਨ ਨਾਥ ਅਨਾਥ ਸਖੇ ਦੀਨ ਦਰਦ ਨਿਵਾਰ ॥੧॥
ਹੇ ਸਮ੍ਰਥ ਅਗਮ ਪੂਰਨ ਮੋਹਿ ਮਇਆ ਧਾਰਿ ॥੨॥
ਅੰਧ ਕੂਪ ਮਹਾ ਭਇਆਨ ਨਾਨਕ ਪਾਰਿ ਉਤਾਰ ॥੩॥

(ਮਲਾਰ ਮ: ੫, ੧੨੭੪-੫)

ਦੁਖੀਆ ਦਰਦਵੰਦੁ ਦਰਿ ਆਇਆ॥ਬਹੁਤੁ ਪਿਆਸ ਜਬਾਬੁ ਨ ਪਾਇਆ॥
ਕਹਿ ਰਵਿਦਾਸ ਸਰਨਿ ਪ੍ਰਭ ਤੇਰੀ ॥ ਜਿਉ ਜਾਨਹੁ ਤਿਉ ਕਰੁ ਗਤਿ ਮੇਰੀ॥

(ਸੂਹੀ ਰਵਿਦਾਸ, ੭੯੪-੧੭)

## (੩੪) ਹਰਿ ਰਾਇ ਅੱਗੇ ਪ੍ਰਾਰਥਨਾ ।

ਅਨਿਕ ਜਨਮ ਬਹੁ ਜੋਨੀ ਭ੍ਰਮਿਆ ਬਹੁਰਿ ਬਹੁਰਿ ਦੁਖੁ ਪਾਇਆ ॥
ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ ਦੇਹੁ ਦਰਸੁ ਹਰਿ ਰਾਇਆ ॥

(ਗਉੜੀ ਮ: ੫, ੨੦੭-੧੦)

ਦੀਨ ਦਇਆਲ ਸੁਣਿ ਬੇਨਤੀ ਹਰਿ ਪ੍ਰਭ ਹਰਿ ਰਾਇਆ ਰਾਮ ਰਾਜੇ ॥
ਹਉ ਮਾਗਉ ਸਰਣਿ ਹਰਿ ਨਾਮ ਕੀ ਹਰਿ ਹਰਿ ਮੁਖਿ ਪਾਇਆ ॥

(ਆਸਾ ਮ: ੪, ੪੪੯-੬)

ਹਰਿ ਜੀਉ ਤਿਨ ਕੀ ਸੰਗਤਿ ਮਤ ਕਰਹੁ ਰਖਿ ਲੇਹੁ ਹਰਿ ਰਾਇਆ ॥
ਨਾਨਕ ਪਇਐ ਕਿਰਤਿ ਕਮਾਵਦੇ ਮਨਮੁਖਿ ਦੁਖੁ ਪਾਇਆ ॥

(ਸਾਰੰਗਵਾਰ ਮ: ੪, ੧੨੪੪-੮)

ਤੂ ਪ੍ਰਭੁ ਹਮ ਸਰਣਾਗਤੀ ਮੋਕਉ ਮੇਲਿ ਲੈਹੁ ਹਰਿ ਰਾਇ ॥
ਹਰਿ ਧਾਰਿ ਕ੍ਰਿਪਾ ਜਗ ਜੀਵਨਾ ਗੁਰ ਸਤਿਗੁਰ ਕੀ ਸਰਣਾਇ ॥

(ਮਾਰੂ ਮ: ੪, ੯੯੬-੯)

ਹਰਿ ਹਰਿ ਚਰਣ ਸਰੇਵਹ ਤਿਨਕੇ ਜਿਨ ਸਤਿਗੁਰੁ ਪੁਰਖੁ ਪ੍ਰਭੁ ਧਿਆਇਆ॥
ਤੂ ਵਡ ਦਾਤਾ ਅੰਤਰਜਾਮੀ ਮੇਰੀ ਸਰਧਾ ਪੂਰਿ ਹਰਿ ਰਾਇਆ ॥

(ਵਡਹੰਸ ਮ: ੪, ੫੭੩-੪)

## (੩੫) ਰਾਮ ਰਾਇ ਅੱਗੇ ਪ੍ਰਾਰਥਨਾ ।

ਇਕੁ ਦੁਖੁ ਰਾਮ ਰਾਇ ਕਾਟਹੁ ਮੇਰਾ ॥
ਅਗਨਿ ਦਹੈ ਅਰੁ ਗਰਭ ਬਸੇਰਾ ॥

(ਗਉੜੀ ਕਬੀਰ ਜੀ, ੩੨੯-੧੪)

ਰਾਮ ਰਾਇ ਹੋਹਿ ਬੈਦ ਬਨਵਾਰੀ ॥ ਅਪਨੇ ਸੰਤਹ ਲੇਹੁ ਉਬਾਰੀ ॥

(ਸੋਰਠਿ ਭੀਖਨ ਜੀ, ੬੫੯-੧੪)

ਮੇਰੇ ਰਾਮ ਰਾਇ ਤੁਧੁ ਚਿਤਿ ਆਇਐ ਉਬਰੇ ॥
ਤੇਰੀ ਟੇਕ ਭਰਵਾਸਾ ਤੁਮ੍ਰਾ ਜਪਿ ਨਾਮੁ ਤੁਮ੍ਾਰਾ ਉਧਰੇ ॥

(ਸੂਹੀ ਮ: ੫, ੭੪੮-੯)

### (੩੬) ਨਿਰੰਜਨ ਅਗੇ ਪ੍ਰਾਰਥਨਾ।

ਸੁਆਮੀ ਅਭੈ ਨਿਰੰਜਨ ਨਰ ਹਰਿ ਤੁਮ੍ ਰਾਖਿ ਲੇਹੁ ਹਮ ਪਾਪੀ ਪਾਥ ॥
ਕਾਮ ਕ੍ਰੋਧ ਬਿਖਿਆ ਲੋਭਿ ਲੁਭਤੇ ਕਾਸਟ ਲੋਹ ਤਰੇ ਸੰਗਿ ਸਾਥ ॥
(ਕਾਨੜਾ ਮ: ੪, ੧੨੯੬–੬)

ਖਟੁ ਕਰਮ ਨਾਮੁ ਨਿਰੰਜਨੁ ਸੋਈ ॥ ਤੂ ਗੁਣ ਸਾਗਰੁ ਅਵਗੁਣ ਮੋਹੀ ॥
(ਪ੍ਰਭਾਤੀ ਮ: ੧, ੧੩੪੩–੮)

ਜਪ ਤਾਪ ਸੰਜਮ ਹਰਿ ਹਰਿ ਨਿਰੰਜਨ ਗੋਬਿੰਦ ਧਨੁ ਸੰਗਿ ਚਾਲੈ ॥
ਬਿਨਵੰਤਿ ਨਾਨਕ ਕਰਿ ਦਇਆ ਦੀਜੈ ਹਰਿ ਰਤਨੁ ਬਾਧਉ ਪਾਲੈ ॥
(ਕਾਨੜਾ ਮ: ੫, ੧੩੧੨–੧੨)

ਦਿਨੁ ਰੈਣਿ ਘੜੀ ਨ ਚਸਾ ਵਿਸਰੈ ਸਾਸਿ ਸਾਸਿ ਨਿਰੰਜਨੋ ॥
ਸਬਦਿ ਜੋਤਿ ਜਗਾਇ ਦੀਪਕੁ ਨਾਨਕਾ ਭਉ ਭੰਜਨੋ ॥
(ਬਿਲਾਵਲੁ ਮ: ੧, ੮੪੩–੧੨)

ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ ॥
ਭਗਤਿ ਦਾਨੁ ਦੀਜੈ ਜਾਚਹਿ ਸੰਤ ਜਨ ॥
(ਮਲਾਰ ਨਾਮਦੇਵ ਜੀ, ੧੨੯੨–੨)

ਸਗਲੇ ਜਾਚਹਿ ਗੁਰ ਭੰਡਾਰੀ ॥ ਆਪਿ ਨਿਰੰਜਨੁ ਅਲਖ ਅਪਾਰੀ ॥
ਨਾਨਕੁ ਸਾਚੁ ਕਹੈ ਪ੍ਰਭ ਜਾਚੈ ਮੈ ਦੀਜੈ ਸਾਚੁ ਰਜਾਈ ਹੇ ॥
(ਮਾਰੂ ਮ: ੧, ੧੦੨੪–੧੦)

—o—

## ਗੁਰੂ ਜਾਂ ਸਾਧ ਸੰਤ ਜਾਂ ਸਾਧ ਸੰਗਤ ਅਗੇ ਪ੍ਰਾਰਥਨਾ

### (੧) ਗੁਰੂ ਜਾਂ ਸਾਧ ਸੰਤ ਦੇ ਮਿਲਾਪ ਲਈ ਪ੍ਰਾਰਥਨਾ।

ਅਪਣੀ ਕ੍ਰਿਪਾ ਕਰਹੁ ਗੁਰ ਪੂਰੇ ਆਪੇ ਲੈਹੁ ਮਿਲਾਈ ॥
ਹਮ ਲੋਹ ਗੁਰ ਨਾਵ ਬੋਹਿਥਾ ਨਾਨਕ ਪਾਰਿ ਲੰਘਾਈ ॥
(ਮਲਾਰ ਮ: ੪, ੧੨੬੫–੧੧)

ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮ ਰਾਜੇ ॥
ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਹਰਿ ਨੈਣ ਰਸਿ ਭਿੰਨੇ ॥
(ਆਸਾ ਮ: ੪, ੪੪੯–੧੨)

ਮਧ ਸੂਦਨ ਜਗ ਜੀਵਨ ਮਾਧੋ ਮੇਰੇ ਠਾਕੁਰ ਅਗਮ ਅਪਾਰੇ ॥
ਇਕ ਬਿਨਉ ਬੇਨਤੀ ਕਰਉ ਗੁਰ ਆਗੈ ਮੈ ਸਾਧੂ ਚਰਨ ਪਖਾਰੇ ॥
(ਨਟ ਮ: ੪, ੯੮੦–੧੩)

### (੨) ਸ਼ਰਣ ਲਈ ਪ੍ਰਾਰਥਨਾ।

ਸਗਲ ਤਿਆਗਿ ਗੁਰ ਸਰਣੀ ਆਇਆ ਰਾਖਹੁ ਰਾਖਨਹਾਰੇ ॥
ਜਿਤੁ ਤੂ ਲਾਵਹਿ ਤਿਤੁ ਹਮ ਲਾਗਹ ਕਿਆ ਏਹਿ ਜੰਤ ਵਿਚਾਰੇ ॥
(ਸੂਹੀ ਮ: ੫, ੭੫੦–੪)

ਹਰਿ ਕੇ ਜਨ ਸਤਿਗੁਰ ਸਤਪੁਰਖਾ ਬਿਨਉ ਕਰਉ ਗੁਰ ਪਾਸਿ ॥
ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ॥
(ਗੁਜਰੀ ਮ: ੪, ੧੦–੨)

ਇਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਹਰਿ ਸਰਣਾਈ ਰਾਮ ॥
ਅਰਦਾਸਿ ਕਰੀ ਗੁਰ ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ ॥
(ਵਡਹੰਸੁ ਮ: ੩, ੫੭੧–੧੪)

ਪਾਵ ਮਲੋਵਾ ਮਲਿ ਮਲਿ ਧੋਵਾ ਇਹੁ ਮਨੁ ਤੈਕੂ ਦੇਸਾ ॥
ਸੁਣਿ ਮੀਤਾ ਹਉ ਤੇਰੀ ਸਰਣਾਈ ਆਇਆ ਪ੍ਰਭ ਮਿਲਉ ਦੇਹੁ ਉਪਦੇਸਾ ॥
(ਸੋਰਠਿ ਮ: ੫, ੬੧੨–੨)

ਸਤਿਗੁਰ ਆਇਓ ਸਰਣਿ ਤੁਹਾਰੀ ॥
ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥
(ਟੋਡੀ ਮ: ੫, ੭੧੩–੧੬)

ਤੁਮ ਹਰਿ ਸੇਤੀ ਰਾਤੇ ਸੰਤਹੁ ॥................

ਤੁਮਰਾ ਮਰਮੁ ਤੁਮਾਹੀ ਜਾਨਿਆ ਤੁਮ ਪੂਰਨ ਪੁਰਖ ਬਿਧਾਤੇ ॥
ਰਾਖਹੁ ਸਰਣਿ ਅਨਾਥ ਦੀਨ ਕਉ ਕਰਹੁ ਹਮਾਰੀ ਗਾਤੇ ॥
(ਗਉੜੀ ਮ: ੫, ੨੦੯-੩)

ਮੋਹਿ ਗਰੀਬ ਕਉ ਲੇਹੁ ਰਲਾਇ ॥ ਨਾਨਕ ਆਇ ਪਏ ਸਰਣਾਇ ॥
(ਆਸਾ ਮ: ੫, ੩੯੩-੫)

ਹਮ ਚੇਰੀ ਤੂ ਅਗਮ ਗੁਸਾਈ ਕਿਆ ਹਮ ਕਰਹ ਤੇਰੈ ਵਸਿ ਪਈਆ ॥
ਦਇਆ ਦੀਨ ਕਰਹੁ ਰਖਿ ਲੇਵਹੁ ਨਾਨਕ ਹਰਿ ਗੁਰ ਸਰਣਿ ਸਮਈਆ॥
(ਬਿਲਾਵਲੁ ਮ: ੪, ੮੩੬-੧੧)

ਸਰਣਿ ਪਰੇ ਗੁਰਦੇਵ ਤੁਮਾਰੀ ॥ ਤੂ ਸਮਰਥੁ ਦਇਆਲੁ ਮੁਰਾਰੀ ॥
(ਮਾਰੂ ਮ: ੧, ੧੦੩੧-੫)

ਤੁਝਤੇ ਬਾਹਰਿ ਕਿਛੁ ਨਹੀ ਭਵ ਕਾਟਨਹਾਰੇ ॥
ਕਹੁ ਨਾਨਕ ਸਰਣਿ ਦਇਆਲ ਗੁਰ ਲੇਹੁ ਮੁਗਧ ਉਧਾਰੇ ॥
(ਬਿਲਾਵਲੁ ਮ: ੫, ੮੦੯-੬)

ਜਾਪ ਤਾਪ ਕਛੁ ਉਕਤਿ ਨ ਮੋਰੀ ॥ ਗੁਰ ਨਾਨਕ ਸਰਣਾਗਤਿ ਤੇਰੀ ॥
(ਆਸਾ ਮ: ੫, ੩੭੭-੯)

ਬਲ ਬੁਧਿ ਸਿਆਨਪ ਹਉਮੈ ਰਹੀ ॥ ਹਰਿ ਸਾਧ ਸਰਣਿ ਨਾਨਕ ਗਹੀ ॥
(ਗਉੜੀ ਮ: ੫, ੨੧੧-੧੧)

## (੩) ਹਰਿ ਦੇ ਮਿਲਾਪ ਲਈ ਪ੍ਰਾਰਥਨਾ ।

ਪਾਣੀ ਅੰਨੁ ਨ ਭਾਵੈ ਮਰੀਐ ਹਾਵੈ ਬਿਨੁ ਪਿਰ ਕਿਉ ਸੁਖੁ ਪਾਈਐ ॥
ਗੁਰ ਆਗੈ ਕਰਉ ਬਿਨੰਤੀ ਜੇ ਗੁਰ ਭਾਵੈ ਜਿਉ ਮਿਲੈ ਤਿਵੈ ਮਿਲਾਈਐ॥
(ਗਉੜੀ ਮ: ੩,੨੪੪-੧੯)

ਚਿਰੀ ਵਿਛੁੰਨਾ ਮੇਲਿ ਪ੍ਰਭ ਮੈ ਮਨਿ ਤਨਿ ਵਡੜੀ ਆਸ ॥
ਗੁਰ ਭਾਵੈ ਸੁਣਿ ਬੇਨਤੀ ਜਨ ਨਾਨਕ ਕੀ ਅਰਦਾਸਿ ॥
(ਮਾਰੂ ਮ: ੪, ੯੯੬-੧੭)

ਸਤਿਗੁਰ ਅਗੈ ਅਰਦਾਸਿ ਕਰਿ ਸਾਜਨੁ ਦੇਇ ਮਿਲਾਇ ॥
ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ ਮੁਏ ਬਿਖੁ ਖਾਇ ॥
(ਸਿਰੀ ਰਾਗ ਮ: ੧, ੫੫-੧੩)

ਕੋਈ ਆਵੈ ਸੰਤੋ ਹਰਿ ਕਾ ਜਨੁ ਸੰਤੋ ਮੇਰਾ ਪ੍ਰੀਤਮ ਜਨੁ ਸੰਤੋ
ਮੋਹਿ ਮਾਰਗੁ ਦਿਖਲਾਵੈ ॥
ਤਿਸੁ ਜਨ ਕੇ ਹਉ ਮਲਿ ਮਲਿ ਧੋਵਾ ਪਾਉ ॥
(ਸਾਰਗ ਮ: ੪, ੧੨੦੧-੧੨)

ਜਿਨੀ ਸਖੀ ਸਹੁ ਰਾਵਿਆ ਤਿਨ ਪੂਛਉਗੀ ਜਾਏ ॥
ਪਾਇ ਲਗਉ ਬੇਨਤੀ ਕਰਉ ਲੇਉਗੀ ਪੰਥੁ ਬਤਾਏ ॥
(ਤਿਲੰਗ ਮ: ੧, ੭੨੫-੪)

ਸਿਮਰਉ ਚਰਨ ਤੁਹਾਰੇ ਪ੍ਰੀਤਮ ਰਿਦੈ ਤੁਹਾਰੀ ਆਸਾ ॥
ਸੰਤ ਜਨਾ ਪਹਿ ਕਰਉ ਬੇਨਤੀ ਮਨਿ ਦਰਸਨ ਕੀ ਪਿਆਸਾ ॥
(ਮਲਾਰ ਮ: ੫, ੧੨੬੮-੯)

ਕਰਉ ਬੇਨੰਤੀ ਸਾਧ ਸੰਗਤਿ ਹਰਿ ਭਗਤਿ ਵਛਲ ਸੁਣਿ ਆਇਓ ॥
ਨਾਨਕ ਭਾਗਿ ਪਰਿਓ ਹਰਿ ਪਾਛੈ ਰਾਖੁ ਲਾਜ ਅਪੁਨਾਇਓ ॥
(ਟੋਡੀ ਮ: ੫, ੭੧੨-੧੧)

ਕਰਉ ਬੇਨਤੀ ਸੰਤਨ ਪਾਸੇ ॥ ਮੇਲਿ ਲੈਹੁ ਨਾਨਕ ਅਰਦਾਸੇ ॥
(ਸੂਹੀ ਮ: ੫, ੭੫੯-੧੮)

## (੪) ਨਾਮ ਲਈ ਪ੍ਰਾਰਥਨਾ ।

ਹਰਿ ਕੇ ਜਨ ਸਤਿਗੁਰ ਸਤ ਪੁਰਖਾ ਹਉ ਬਿਨਉ ਕਰਉ ਗੁਰ ਪਾਸਿ ॥
ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ॥
(ਗੂਜਰੀ ਮ: ੪, ੪੯੨-੯)

ਹਰਿ ਹਰਿ ਅੰਮ੍ਰਿਤ ਨਾਮੁ ਦੇਹੁ ਪਿਆਰੇ ॥
ਜਿਨ ਊਪਰਿ ਗੁਰਮੁਖਿ ਮਨੁ ਮਾਨਿਆ ਤਿਨ ਕੇ ਕਾਜ ਸਵਾਰੇ ॥
(ਸਾਰਗ ਮ: ੪, ੧੧੯੯-੨)

ਸਤਿਗੁਰ ਆਇਓ ਸਰਣਿ ਤੁਹਾਰੀ ॥
ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥
(ਟੋਡੀ ਮ: ੫, ੭੧੩-੧੬)

ਦਰਸਨੁ ਦੇਖਿ ਜੀਵਾ ਗੁਰ ਤੇਰਾ ॥ ਪੂਰਨ ਕਰਮੁ ਹੋਇ ਪ੍ਰਭ ਮੇਰਾ ॥
ਇਹ ਬੇਨੰਤੀ ਸੁਣਿ ਪ੍ਰਭ ਮੇਰੇ ॥ ਦੇਹਿ ਨਾਮੁ ਕਰਿ ਅਪਣੇ ਚੇਰੇ ॥
(ਸੂਹੀ ਮ: ੫, ੭੪੧-੧੯)

ਸਾਧੂ ਪੁਰਖ ਸਾਧ ਜਨ ਪਾਏ ਇਕੁ ਬਿਨਉ ਕਰਉ ਗੁਰ ਪਿਆਰੇ ॥
ਰਾਮ ਨਾਮੁ ਧਨੁ ਪੂਜੀ ਦੇਵਹੁ ਸਭੁ ਤਿਸਨਾ ਭੁਖ ਨਿਵਾਰੇ ॥
(ਨਟ ਮ: ੪, ੯੮੪-੮)

ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮੁ ਆਧਾਰਾ ॥
ਤੁਠਾ ਸਚਾ ਪਾਤਿਸਾਹੁ ਤਾਪੁ ਗਇਆ ਸੰਸਾਰਾ ॥
(ਸੂਹੀ ਮ: ੫, ੭੪੬-੧੬)

ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ ਕਿਆ ਜਾਨਾ ਹੋਇ ਕੈਸੋ ਰੇ ॥
ਕਰਉ ਬੇਨਤੀ ਸਤਿਗੁਰ ਅਪੁਨੇ ਮੈ ਮੂਰਖ ਦੇਹੁ ਉਪਦੇਸੋ ਰੇ ॥
(ਸੋਰਠਿ ਮ: ੫, ੬੧੨-੯)

ਸਤਿਗੁਰੁ ਅਗਮੁ ਅਗਮੁ ਹੈ ਠਾਕੁਰੁ ਭਰਿ ਸਾਗਰ ਭਗਤਿ ਕਰੀਜੈ ॥
ਕ੍ਰਿਪਾ ਕ੍ਰਿਪਾ ਕਰਿ ਦੀਨ ਹਮ ਸਾਰਿੰਗ ਇਕ ਬੂੰਦ ਨਾਮੁ ਮੁਖਿ ਦੀਜੈ ॥
(ਕਲਿਆਨ ਮ: ੪, ੧੩੨੪-੧੫)

ਗੁਰ ਖਿਨੁ ਖਿਨੁ ਪ੍ਰੀਤਿ ਲਗਾਵਹੁ ਮੇਰੈ ਹੀਅਰੈ ਮੇਰੇਪ੍ਰੀਤਮ ਨਾਮੁ ਪਰਾਨਾ॥
ਬਿਨੁ ਨਾਵੈ ਮਰਿ ਜਾਈਐ ਮੇਰੇ ਠਾਕੁਰ ਜਿਉ ਅਮਲੀ ਅਮਲਿ ਲੁਭਾਨਾ ॥
(ਜੈਤਸਰੀ ਮ: ੪, ੬੯੭-੪)

### (੫) ਹਰਿ ਕੀਰਤਨ ਲਈ ਪ੍ਰਾਰਥਨਾ ।

ਮੇਰੇ ਮੀਤ ਗੁਰਦੇਵ ਮੋਕਉ ਰਾਮ ਨਾਮੁ ਪਰਗਾਸਿ ॥
ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ ॥
(ਗੂਜਰੀ ਮ: ੪, ੪੯੨-੯)

### (੬) ਗਿਆਨ ਲਈ ਪ੍ਰਾਰਥਨਾ ।

ਹਮ ਅੰਧੁਲੇ ਗਿਆਨ ਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ ॥
ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ ॥
(ਜੈਤਸਰੀ ਮ: ੪, ੬੯੬-੮)

### (੭) ਗੁਰ ਦੀਖਿਆ ਲਈ ਪ੍ਰਾਰਥਨਾ ।

ਐਸੀ ਦੀਖਿਆ ਜਨ ਸਿਉ ਮੰਗਾ ॥ ਤੁਮ੍ਰੋ ਧਿਆਨੁ ਤੁਮ੍ਾਰੋ ਰੰਗਾ ॥
(ਬਿਲਾਵਲੁ ਮ: ੫, ੮੨੮-੮)

### (੮) ਰਖਿਆ ਤੇ ਗਤੀ ਲਈ ਪ੍ਰਾਰਥਨਾ ।

ਇਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਹਰਿ ਸਰਣਾਈ ਰਾਮ ॥
ਅਰਦਾਸਿ ਕਰੀ ਗੁਰ ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ ॥
(ਵਡਹੰਸੁ ਮ: ੩, ੫੭੧-੧੪)

ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ ॥
ਜਨ ਨਾਨਕ ਨਾਮੁ ਪਰਿਓ ਗੁਰ ਚੇਲਾ ਗੁਰ ਰਾਖਹੁ ਲਾਜ ਜਨ ਕੇ ॥
(ਸੂਹੀ ਮ: ੪, ੭੩੧-੧੦)

ਕਰਹੁ ਗਤਿ ਦਇਆਲ ਸੰਤਹੁ ਮੋਰੀ ॥
ਤੁਮ ਸਮਰਥ ਕਾਰਨ ਕਰਨਾ ਤੂਟੀ ਤੁਮ ਹੀ ਜੋਰੀ ॥
(ਸਾਰਗ ਮ: ੫, ੧੨੧੭-੩)

### (੯) ਵਿਕਾਰਾਂ ਦੇ ਨਾਸ਼ ਲਈ ਪ੍ਰਾਰਥਨਾ ।

ਸਗਲ ਸੰਤਨ ਪਹਿ ਵਸਤੁ ਇਕ ਮਾਂਗਉ ॥
ਕਰਉ ਬਿਨੰਤੀ ਮਾਨੁ ਤਿਆਗਉ ॥
ਵਾਰਿ ਵਾਰਿ ਜਾਈ ਲਖ ਵਰੀਆ ਦੇਹੁ ਸੰਤਨ ਕੀ ਧੂਰਾ ਜੀਉ ॥
(ਮਾਝ ਮ: ੫, ੯੯-੧੬)

ਸਤਿਗੁਰ ਭੀਖਿਆ ਦੇਹਿ ਮੈ ਤੂੰ ਸੰਮ੍ਰਥੁ ਦਾਤਾਰੁ ॥
ਹਉਮੈ ਗਰਬੁ ਨਿਵਾਰੀਐ ਕਾਮੁ ਕ੍ਰੋਧੁ ਅਹੰਕਾਰੁ ॥
(ਸੂਹੀ ਮ: ੧, ੭੯੦-੮)

# ਨਿਮ੍ਰਤਾ ਜਾਂ ਦੀਨਤਾ

## ਬਾਹਰਲੀ

ਮਾਲਕ ਦੀ ਦਯਾ ਦੇ ਪਾਤਰ ਬਣਨ ਲਈ ਸਾਨੂੰ ਆਪਣੇ ਹਿਰਦਿਆਂ ਨੂੰ ਝੂਠੇ ਅਭਿਮਾਨ (Vain glory) ਤੋਂ ਖ਼ਾਲੀ ਕਰਨਾ ਪੈਂਦਾ ਹੈ, ਕਿਉਂ ਜੋ ਜਦ ਤੀਕ ਭਾਂਡਾ ਖ਼ਾਲੀ ਨਾ ਹੋਵੇ ਉਸ ਵਿਚ ਹੋਰ ਕੁਛ ਨਹੀਂ ਪੈ ਸਕਦਾ। ਨਿਮ੍ਰਤਾ ਕਰਕੇ ਕਾਲ ਤੇ ਮਾਇਆ ਜੀਵ ਪੁਰ ਅਸਰ ਨਹੀਂ ਪਾ ਸਕਦੇ। ਇਸ ਕਰਕੇ ਸਭ ਸੰਤਾਂ ਨੇ ਇਸਨੂੰ ਚੁਣਿਆਂ ਹੈ ਤੇ ਪਿਆਰ ਨਾਲ ਆਪਣੇ ਜੀਵਨ ਦਾ ਸ਼ਿੰਗਾਰ ਬਣਾਇਆ ਹੈ। ਝੂਠਾ ਅਭਿਮਾਨ ਜਾਂ ਸ਼ਾਨ ਕਿਸਨੂੰ ਆਖਦੇ ਹਨ? ਜੋ ਗੁਣ ਸਾਡੇ ਅੰਦਰ ਨਾ ਹੋਵੇ ਤੇ ਜੇਕਰ ਹੋਵੇ ਵੀ, ਪਰ ਅਸੀਂ ਉਸਦੇ ਹਕਦਾਰ ਨਾ ਹੋਵੀਏ, ਜੋ ਆਪਣੇ ਆਪ ਹੀ ਸਾਡਾ ਨਾ ਹੋਵੇ ਤੇ ਕਿਸੀ ਦੀ ਬਖ਼ਸ਼ੀਸ਼ ਹੋਵੇ। ਸਾਡੀ ਅਸਲ ਨਸਲ ਦੀ ਵਡਿਆਈ ਜੋ ਸਾਡੇ ਬਜ਼ੁਰਗਾਂ ਕਰਕੇ ਹੋਈ, ਧਨੀ ਪੁਰਸ਼ਾਂ ਦੀਆਂ ਨਿਰੋਲ ਬਖ਼ਸ਼ਸ਼ਾਂ, ਜਿਨ੍ਹਾਂ ਕਰਕੇ ਆਮ ਲੋਕ ਸਾਡੀ ਇਜ਼ਤ ਤੇ ਮਾਣ ਕਰਨ, ਅਸਲ ਵਿਚ ਅਸੀਂ ਇਹਨਾਂ ਦੇ ਹਕਦਾਰ ਨਹੀਂ, ਕਿਉਂ ਜੋ ਇਹ ਮਾਣ ਪ੍ਰਤਿਸ਼ਟਾ ਸਾਡੇ ਬਜ਼ੁਰਗਾਂ ਦੀ ਵਡਿਆਈ ਕਰਕੇ ਹੈ ਜਾਂ ਉਹਨਾਂ ਬਖ਼ਸ਼ਸ਼ਾਂ ਕਰਕੇ ਜੋ ਧਨੀ ਪੁਰਸ਼ਾਂ ਦੀ ਕ੍ਰਿਪਾ ਕਰਕੇ ਸਾਨੂੰ ਪ੍ਰਾਪਤ ਹੋਈਆਂ, ਅਸੀਂ ਉਸਦੇ ਹਕਦਾਰ ਨਹੀਂ। ਅਸੀਂ ਇਸਨੂੰ ਇਕ ਉਦਾਹਰਨ ਨਾਲ ਸਮਝ ਸਕਦੇ ਹਾਂ। ਮਾਲਕ ਕਿਸੀ ਨੂੰ ਖ਼ਜ਼ਾਨਚੀ ਥਾਪਦਾ ਹੈ, ਉਸਦੇ ਪਾਸ ਲੱਖਾਂ ਰੁਪਈਏ ਇਕੱਠੇ ਕਰ ਦੇਂਦਾ ਹੈ। ਇਸ ਰੁਪਈਏ ਦਾ ਉਸਨੂੰ ਕੀ ਮਾਣ ਹੋ ਸਕਦਾ ਹੈ! ਇਹ ਤਾਂ ਉਸ ਪਾਸ ਅਮਾਨਤ ਹੈ, ਜਿਸਨੂੰ ਮਾਲਕ ਦੇ ਹੁਕਮ ਅਨੁਸਾਰ ਵਰਤਣਾ ਪੈਂਦਾ ਹੈ। ਜੇਕਰ ਖ਼ਜ਼ਾਨਚੀ ਉਸ ਰੁਪਏ ਦਾ ਮਾਣ ਕਰਦਾ ਹੈ ਤਾਂ ਉਹ ਝੂਠਾ ਮਾਣ ਹੈ। ਮਾਲਕ ਜਦ ਚਾਹੇ ਉਸਨੂੰ ਹਟਾ ਦੇਵੇ। ਇਸੀ ਤਰ੍ਹਾਂ ਇਕ ਆਦਮੀ ਘੋੜੇ ਪੁਰ ਚੜ੍ਹਿਆ ਜਾਂਦਾ ਹੈ, ਬੜੀ ਕੀਮਤੀ ਪੁਸ਼ਾਕ ਪਾਈ ਹੋਈ ਹੈ ਤੇ ਉਸਦੀ ਸ਼ਾਨ ਵਿਚ ਉਡਿਆ ਫਿਰਦਾ ਹੈ। ਇਹ ਸ਼ਾਨ ਗੁਮਾਨ ਫ਼ਜ਼ੂਲ ਹੈ। ਜੇ ਸਚ ਪੁਛੋ ਤਾਂ ਉਹ ਸ਼ਾਨ ਜਾਂ ਤਾਂ ਘੋੜੇ ਦੀ ਹੈ ਜਾਂ ਕਪੜੇ ਦੀ ਜਾਂ ਦਰਜ਼ੀ ਦੀ, ਜਿਸਨੇ ਉਸ ਪੁਸ਼ਾਕ ਨੂੰ ਤਿਆਰ ਕੀਤਾ ਹੈ। ਸਾਡੀ ਕਿਤਨੀ ਕਮੀਨਗੀ ਹੋਵੇਗੀ, ਜੇਕਰ ਅਸੀਂ ਉਸ ਸ਼ਾਨ ਨੂੰ ਜੋ ਘੋੜੇ, ਕਪੜੇ ਜਾਂ ਦਰਜ਼ੀ ਨੂੰ ਫਬਦੀ ਹੈ, ਖੋਹਕੇ ਆਪਣੇ ਆਪ ਨੂੰ ਦੇਦੀਏ। ਇਕ ਹੋਰ ਆਦਮੀ ਹੈ ਜੋ ਆਪਣੇ ਸੋਹਣੇ ਵਾਲਾਂ, ਖ਼ੁਬਸੂਰਤ ਚੇਹਰੇ, ਨਰਮ ਨਰਮ ਹੱਥਾਂ ਤੇ ਅਰੋਗ ਕੰਚਨ ਦੇਹੀ ਦਾ ਮਾਣ ਕਰਦਾ ਹੈ ਤੇ ਆਪਣੀ ਖ਼ੁਬਸੂਰਤੀ

ਦੇ ਗੁਮਾਨ ਵਿਚ ਮੋਰਾਂ ਵਾਂਗ ਪੈਲਾਂ ਪਾਂਦਾ ਫਿਰਦਾ ਹੈ । ਜੇਕਰ ਉਹ ਇਨ੍ਹਾਂ ਗੱਲਾਂ ਦਾ ਮਾਣ ਕਰਦਾ ਹੈ ਤਾਂ ਉਹ ਝੂਠਾ ਮਾਣ ਹੈ, ਕਿਉਂ ਜੋ ਇਹ ਮਾਣ ਉਸ ਕਾਦਰ ਤੇ ਕੁਦਰਤ ਦਾ ਹੈ ਜਿਸਨੇ ਉਸਨੂੰ ਬਣਾਇਆ ਜਾਂ ਆਤਮਾ ਦਾ ਹੈ ਜੋ ਮਾਲਕ ਨੇ ਬਖ਼ਸ਼ੀ ਹੈ। ਗੁਰਵਾਕ ਹੈ:-

"ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ॥"

ਅਰਥਾਤ ਜੋ ਆਦਮੀ ਬਿਨਾਂ ਗੁਣ ਦੇ ਹੰਕਾਰ ਕਰਦਾ ਹੈ, ਉਹ ਸਚਮੁਚ ਖੋਤਾ ਹੈ। ਮਾਲਕ ਦੀਆਂ ਦਾਤਾਂ ਲਈ ਉਸ ਦਾ ਸ਼ੁਕਰਾਨਾ ਕਰਨਾ ਚਾਹੀਦਾ ਹੈ।

"ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ ॥ ਸੋ ਪ੍ਰਭੁ ਸਿਮਰਹੁ ਸਦਾ ਅਨੂਪੁ ॥
ਜਿਹ ਪ੍ਰਸਾਦਿ ਤੇਰੀ ਨੀਕੀ ਜਾਤਿ॥ਸੋ ਪ੍ਰਭੁ ਸਿਮਰਿ ਸਦਾ ਦਿਨ ਰਾਤਿ ॥"

(ਗਉੜੀ ਮ: ੫, ੨੭੦-੧੦)

'ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ॥ਲਿਵ ਲਾਵਹੁ ਤਿਸੁ ਰਾਮ ਸਨੇਹੀ ॥'

(ਗਉੜੀ ਮ: ੫, ੨੭੦-੩)

ਇਕ ਹੋਰ ਆਦਮੀ ਹੈ, ਜੋ ਆਪਣੇ ਇਲਮ ਹੁਨਰ ਦਾ ਮਾਣ ਕਰਦਾ ਹੈ। ਇਸ ਮਾਣ ਦਾ ਵੀ ਉਹ ਹਕਦਾਰ ਨਹੀਂ। ਇਸ ਮਾਣ ਦੇ ਹਕਦਾਰ ਉਸਦੇ ਉਸਤਾਦ ਹਨ, ਜਿਨ੍ਹਾਂ ਨੇ ਉਸਨੂੰ ਸਿਖਿਆ ਦਿਤੀ ਜਾਂ ਉਸਦੀ ਅਕਲ ਹੈ ਜੋ ਮਾਲਕ ਨੇ ਉਸਨੂੰ ਬਖ਼ਸ਼ੀ ਹੈ।

ਦੁਨੀਆਂ ਵਿਚ ਕਿਸ ਗੱਲ ਦਾ ਮਾਣ ਹੈ ! ਲੋਕੀ ਧਨ ਤੇ ਜਾਇਦਾਦਾਂ ਦਾ ਮਾਣ ਕਰਦੇ ਹਨ। ਇਹ ਢਲਦੇ ਪਰਛਾਵੇਂ ਵਾਂਗੂੰ ਚਲਾਇਮਾਨ ਹਨ। ਲੋਕੀ ਜੋਬਨ ਦਾ ਮਾਣ ਕਰਦੇ ਹਨ ਜੋ ਬੀਮਾਰੀਆਂ ਤੇ ਬੁਢੇਪੇ ਵਿਚ ਨਾਸ ਹੋ ਜਾਂਦਾ ਹੈ। ਅੱਵਲ ਤਾਂ ਇਹ ਇਕਰਸ ਰਹਿੰਦੇ ਹੀ ਨਹੀਂ, ਜੇ ਰਹਿਣ ਵੀ ਤਾਂ ਇਹ ਸਭ ਚਾਰ ਦਿਨਾਂ ਦੀ ਖੇਡ ਹੈ। ਦਰਖਤ ਦੇ ਪਤਿਆਂ ਦੀ ਨਿਆਈਂ ਝੜ ਝੜ ਪੈਂਦੇ ਹਨ।

"ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥
ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ ॥"

(ਸਿਰੀ ਰਾਗੁ ਮ: ੧, ੨੩-੫)

ਬਾਗ਼ ਪਰਵਾਰ ਦਾ ਮਾਣ ਕਰਨ ਵਾਲੇ ਅੱਖਾਂ ਉਘਾੜਕੇ ਵੇਖਣ ! ਬਾਲਾਂ ਬੱਚਿਆਂ ਨੂੰ ਦੇਖਕੇ ਉਹਨਾਂ ਦੇ ਮੋਹ ਵਿਚ ਫਸ ਜਾਣ ਤੇ ਉਹਨਾਂ ਦੀਆਂ ਮਿਠੀਆਂ ਮਿਠੀਆਂ ਗੱਲਾਂ ਤੇ ਕਲੋਲਾਂ ਵਿਚ ਮਸਤ ਹੋਣ ਦੀ ਕਿਆ ਕੀਮਤ ਹੈ ! ਉਹ ਇਕ ਰਾਤ ਦੇ ਪਰਾਹੁਣੇ ਦੀ ਤਰ੍ਹਾਂ ਹੈ, ਜਿਸਨੇ ਪ੍ਰਭਾਤ ਹੁੰਦਿਆਂ ਚਲੇ ਜਾਣਾ ਹੈ। ਇਕ ਰਾਤ ਲਈ ਆਕੇ ਜੇਕਰ ਉਹ ਜੁਗਾਂ ਦੀ ਆਸ ਬੰਨ੍ਹ ਲਵੇ ਤਾਂ ਫ਼ਜ਼ੂਲ ਹੈ। ਘਰ ਮੰਦਰ ਤੇ ਹੋਰ ਸੰਪਤੀ ਬ੍ਰਿਛ ਦੀ ਛਾਇਆ ਦੀ ਤਰ੍ਹਾਂ

ਬਦਲ ਜਾਂਦੀ ਹੈ। ਇਹ ਦੁਨੀਆਂ ਸਰਾਂ ਹੈ ਜਿਸ ਵਿਚ ਅਨੇਕ ਲੋਕ ਆਏ ਤੇ ਇਥੇ ਡੇਰਾ ਲਾਕੇ ਫਿਰ ਦੂਸਰਿਆਂ ਲਈ ਛੋੜ ਗਏ। ਤਨ, ਪੁਤ੍ਰ ਕਲਤ੍ਰ, ਘਰ ਬਾਰ ਆਦਿਕ ਸਭ ਕੁਝ, ਜਿਨ੍ਹਾਂ ਨੂੰ ਇਹ ਅਸਥਿਰ ਕਰਕੇ ਮੰਨਦਾ ਹੈ, ਉਹ ਦੋ ਦਿਨਾਂ ਲਈ ਸਾਡੇ ਪਾਸ ਹਨ ਤੇ ਫਿਰ ਛੋੜ ਜਾਣੇ ਹਨ। ਇਹਨਾਂ ਵਿਚੋਂ ਕੋਈ ਚੀਜ਼ ਇਸਦੇ ਨਾਲ ਜਾਣ ਵਾਲੀ ਨਹੀਂ। ਫਿਰ ਇਹਨਾਂ ਪੁਰ ਨਾਜ਼ ਨਖਰੇ, ਸ਼ਾਨ ਗੁਮਾਨ ਕਰਨੇ ਬਿਲਕੁਲ ਫ਼ਜ਼ੂਲ ਤੇ ਝੂਠੇ ਹਨ। ਇਹ ਸਭ ਕੁਛ ਇਕ ਸੁਪਨ ਸਮਾਨ ਹਨ। (ਵਿਸਥਾਰ ਲਈ 'ਜਗਤ ਦੀ ਅਸੱਤਤਾ' ਤੇ 'ਚੇਤਾਵਨੀ' ਦੇ ਪ੍ਰਕਰਣ ਦੇਖੋ)

"ਝੂਠੈ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨੁ ॥
ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ॥"

(ਸਲੋਕ ਮ: ੯, ੧੪੨੮-੮)

ਦੁਨਿਆਵੀ ਇੱਜ਼ਤਾਂ, ਰੁਤਬੇ ਤੇ ਸ਼ਾਨ ਸ਼ੌਕਤਾਂ ਕੇਸਰ ਦੀ ਨਿਆਈ ਹਨ, ਜੋ ਪੈਰਾਂ ਹੇਠ ਲਤਾੜਨ ਕਰਕੇ ਬਹੁਤਾ ਫਲਦਾ ਤੇ ਫੁਲਦਾ ਹੈ। ਜੇਕਰ ਬਾਹਰਲੀਆਂ ਵਡਿਆਈਆਂ ਤੋਂ ਮੂੰਹ ਮੋੜਕੇ ਅਸਲੀਅਤ ਵੱਲ ਨਜ਼ਰ ਮਾਰੀਏ ਤਾਂ ਉਹ ਦਿਨੋਂ ਦਿਨ ਵਧਦੀਆਂ ਜਾਂਦੀਆਂ ਹਨ। ਅਸਲ ਖ਼ੂਬਸੂਰਤੀ ਆਤਮਾ ਕਰਕੇ ਹੈ। ਜੇ ਅੰਦਰ ਪ੍ਰੇਮ, ਠੰਢ, ਸ਼ਾਂਤੀ ਤੇ ਟਿਕਾਉ ਹੈ, ਤਾਂ ਜਿਸਮ ਦੀ ਰੌਣਕ ਵਧਦੀ ਹੈ। ਉਹ ਕਾਇਆ ਅਤੀ ਸੁੰਦਰ ਹੈ, ਜਿਸ ਦੇ ਅੰਦਰ ਉਸਦਾ ਪਤੀ ਵਸਦਾ ਹੈ।

"ਕਾਇਆ ਕਾਮਣਿ ਅਤਿ ਸੁਆਲ੍ਹਿਓ ਪਿਰੁ ਵਸੈ ਜਿਸੁ ਨਾਲੇ ॥
ਪਿਰ ਸਚੇ ਤੇ ਸਦਾ ਸੁਹਾਗਣਿ ਗੁਰ ਕਾ ਸਬਦੁ ਸਮ੍ਹਾਲੇ ॥"

(ਸੂਹੀ ਮ: ੩, ੭੫੪-੫)

ਉਹ ਵਿਦਵਤਾ ਅਤੀ ਸ਼ਲਾਘਾ ਯੋਗ ਹੈ, ਜੋ ਮਾਲਕ ਦੇ ਜਾਨਣ ਤੇ ਉਸਦੇ ਗੁਣਾਵਾਦ ਗਾਣ ਵਿਚ ਖ਼ਰਚ ਕੀਤੀ ਜਾਏ, ਨਹੀਂ ਤਾਂ ਇਹ ਸਾਡੀ ਸ਼ਰਮ ਦਾ ਕਾਰਨ ਹੁੰਦੀ ਹੈ ਤੇ ਇਨਸਾਨ ਨੂੰ ਫੁਲਾਕੇ ਅਸਲੀਅਤ ਤੋਂ ਕਰੋੜਾਂ ਕੋਹ ਦੂਰ ਕਰ ਦਿੰਦੀ ਹੈ। ਇਲਮ ਦੀ ਕੇਵਲ ਸ਼ੇਖ਼ੀ ਰਹਿ ਜਾਂਦੀ ਹੈ। ਆਮ ਦੇਖਣ ਵਿਚ ਆਂਵਦਾ ਹੈ, ਕਿ ਰੁਤਬਿਆਂ ਤੇ ਖ਼ਿਤਾਬਾਂ ਦੇ ਹਾਸਲ ਕਰਨ ਵਿਚ ਅਸੀਂ ਆਪਣੇ ਗੁਣਾਂ ਦੀ ਨੁਮਾਇਸ਼ ਕਰਦੇ ਹਾਂ ਤੇ ਲੋਕਾਂ ਦੀ ਵਾਹ ਵਾਹ ਤੇ ਨੁਕਤਾਚੀਨੀ ਦਾ ਮੌਕਾ ਦੇਂਦਾ ਹਾਂ। ਇਸਤਰ੍ਹਾਂ ਤੇ ਉਹਨਾਂ ਪਾਸੋਂ ਇੱਜ਼ਤ, ਰੁਤਬਾ ਤੇ ਖਤਾਬਾਂ ਦੇ ਜਾਚਕ ਬਣਦੇ ਹਾਂ। ਰੁਤਬਾ ਤੇ ਵਡਿਆਈ ਉਹ ਸ਼ਲਾਘਾ ਯੋਗ ਹੈ ਜੋ ਦੂਸਰਿਆਂ ਦੇ ਦਿਲਾਂ ਵਿਚ ਸਾਡੇ ਸਰਬ ਗੁਣ ਭਰਪੂਰ ਹੋਣ ਕਰਕੇ ਤੇ ਸਾਡੀ ਸਾਦਗੀ ਤੇ ਨਿਮ੍ਰਤਾ ਦੀ ਮਹਾਨਤਾ ਨੂੰ ਦੇਖ ਕੇ ਆਪਣੇ ਆਪ ਆਏ, ਨਾ ਕਿ

ਉਸਦਾ ਪ੍ਰਚਾਰ ਕਰਕੇ ਖ਼ਰੀਦਿਆ ਜਾਏ। ਐਸੇ ਮਾਣ ਤੇ ਵਡਿਆਈਆਂ ਘਿਰਨਾਂ ਜੋਗ ਹਨ। ਉਹ ਫੁੱਲ ਖ਼ੂਬਸੂਰਤ ਹੁੰਦੇ ਹਨ, ਜੋ ਜ਼ਿਮੀ ਤੋਂ ਉੱਗਦੇ ਹਨ। ਪਰ ਜਦ ਉਹ ਜ਼ਮੀਨ ਤੋਂ ਤਅੱਲੁਕ ਤੋੜਕੇ ਅਰਥਾਤ ਬੂਟੇ ਤੋਂ ਖੁੱਸਕੇ ਲੋਕਾਂ ਦੇ ਹਥਾਂ ਵਿਚ ਮਲੀਂਦੇ ਹਨ, ਉਹ ਮੁਰਝਾ ਜਾਂਦੇ ਹਨ। ਉਹਨਾਂ ਦੀ ਤਾਜ਼ਗੀ ਉਡ ਜਾਂਦੀ ਹੈ। ਉਹਨਾਂ ਦੀ ਟਹਿਕ ਤੇ ਮਹਿਕ ਮਿਟ ਜਾਂਦੀ ਹੈ। ਬੂਟਿਆਂ ਨਾਲ ਲਗਿਆਂ ਫੁਲਾਂ ਦੀ ਮਹਿਕ ਤੇ ਟਹਿਕ ਨੂੰ ਦੂਰੋਂ ਹੀ ਜੋ ਦੇਖਦੇ ਹਨ, ਉਹ ਖ਼ੁਸ਼ੀ ਦੇ ਭਾਗੀ ਬਣਦੇ ਹਨ, ਪਰ ਜਦ ਉਹਨਾਂ ਨਾਲ ਨੱਕ ਲਾ ਕੇ ਬਹੁਤ ਦੇਰ ਸੁੰਘਿਆ ਜਾਏ ਤਾਂ ਉਸਦਾ ਬੁਰਾ ਅਸਰ ਦਿਮਾਗ ਪੁਰ ਪੈਂਦਾ ਹੈ ਤੇ ਕਈ ਵਾਰ ਫੁੱਲਾਂ ਵਿਚ ਗੁੱਝਾ ਜ਼ਹਿਰੀਲਾ ਅਸਰ ਨਿਢਾਲ ਕਰ ਦੇਂਦਾ ਹੈ। ਠੀਕ ਇਹੋ ਹਾਲ ਦੁਨੀਆਂ ਦਿਆਂ ਰੁਤਬਿਆਂ ਤੇ ਮਾਣ ਵਡਿਆਈਆਂ ਦਾ ਹੈ। ਗੁਣਾਂ ਨਾਲ ਪਿਆਰ ਕਰਨਾ ਤੇ ਉਹਨਾਂ ਦੇ ਗ੍ਰਹਿਣ ਕਰਨ ਲਈ ਜਤਨ ਕਰਨਾ ਸਾਨੂੰ ਗੁਣਾਂ ਦਾ ਭੰਡਾਰ ਬਣਾਂਦਾ ਹੈ। ਪਰ ਮਾਣ ਵਡਿਆਈਆਂ ਦੇ ਪਿਛੇ ਦੌੜਨਾ ਤੇ ਉਹਨਾਂ ਲਈ ਕੋਸ਼ਸ਼ ਕਰਨਾ ਸਾਨੂੰ ਅਸਲੀਅਤ ਤੋਂ ਦੂਰ ਰਖਦਾ ਹੈ ਤੇ ਘਿਰਨਾ ਦੇ ਜੋਗ ਬਣਾ ਦੇਂਦਾ ਹੈ। ਇਹ ਸਾਡੀ ਆਤਮਾ ਦੀ ਗਿਰਾਵਟ ਦਾ ਕਾਰਨ ਬਣਦੀਆਂ ਹਨ। ਸਾਡੇ ਸਾਹਮਣੇ ਮਾਲਕ ਦੀ ਪ੍ਰਾਪਤੀ ਦਾ ਆਦਰਸ਼ ਹੋਣਾ ਚਾਹੀਦਾ ਹੈ, ਨਾ ਕਿ ਉਹ ਜੋ ਸਾਨੂੰ ਉਸਤੋਂ ਦੂਰ ਕਰੇ।

"ਲੋਕਨ ਕੀਆ ਵਡਿਆਈਆ ਬੈਸੰਤਰਿ ਪਾਗਉ ॥
ਜਿਉ ਮਿਲੈ ਪਿਆਰਾ ਆਪਨਾ ਤੇ ਬੋਲ ਕਰਾਗਉ ॥"

(ਬਿਲਾਵਲੁ ਮ: ੫, ੮੦੮-੧੦)

ਸੱਚ ਹੈ, ਜਿਸਨੂੰ ਮੋਤੀ ਮਿਲਣ ਉਹ ਸਿੱਪੀਆਂ ਦੇ ਢੇਰ ਕਿਉਂ ਲਾਏ! ਜੋ ਮਾਲਕ ਨੂੰ ਪਾਣਾ ਲੋਚਦੇ ਹਨ, ਉਹ ਬਾਹਰਲੇ ਅਡੰਬਰਾਂ, ਮਾਣਾਂ ਦੀ ਪ੍ਰਾਪਤੀ ਪਿਛੇ ਮਾਰੇ ਮਾਰੇ ਨਹੀਂ ਫਿਰਦੇ। ਉਹ ਜਿਸ ਹਾਲਤ ਵਿਚ ਮਾਲਕ ਰਖੇ ਖ਼ੁਸ਼ ਰਹਿੰਦੇ ਹਨ ਤੇ ਜਿਸ ਕਾਰੇ ਲਾਏ ਉਹਦੇ ਕਰਨ ਵਿਚ ਆਪਣੀ ਆਤਮਾਂ ਦੀ ਮਹਾਨਤਾ ਦੀ ਝਲਕ ਦੇਂਦੇ ਰਹਿੰਦੇ ਹਨ।

## ਅੰਦਰਲੀ ਨਿਮ੍ਰਤਾ

ਉਪਰਲੀ ਵਿਚਾਰ ਸਾਨੂੰ ਦਸਦੀ ਹੈ ਕਿ ਸਾਡਾ ਬਾਹਰਲੇ ਪਦਾਰਥਾਂ ਦੀ ਪ੍ਰਾਪਤੀ ਪੁਰ ਮਾਣ ਕਰਨਾ ਠੀਕ ਨਹੀਂ। ਮਾਲਕ ਦੀਆਂ ਅਣਗਿਣਤ ਦਾਤਾਂ ਦਾ ਵਿਚਾਰ ਸਾਨੂੰ ਉਸ ਦੇ ਅਗੇ ਨੀਵਾਂ ਕਰਦਾ ਹੈ ਤੇ ਇਸਦੇ ਨਾਲ ਆਪਣੇ ਅਣਗਿਣਤ ਪਾਪਾਂ ਤੇ ਤਰੁਟੀਆਂ ਦਾ ਖ਼ਿਆਲ ਸਾਨੂੰ ਉਸ ਦੇ ਦਰ ਪੁਰ ਆਜਿਜ਼ ਕਰਦਾ ਹੈ। ਇਸ ਲਈ ਸਾਨੂੰ ਵਿਚਾਰਨਾ ਚਾਹੀਦਾ ਹੈ ਕਿ ਅਸੀਂ ਉਸ ਦੀਆਂ

ਕਿਹੜੀਆਂ ਕਿਹੜੀਆਂ ਦਾਤਾਂ ਮਾਣ ਰਹੇ ਹਾਂ ਤੇ ਅਸੀਂ ਉਸਦੇ ਉਲਟ ਕੀ ਕੁਛ ਕਰ ਰਹੇ ਹਾਂ। ਜਦ ਤੀਕ ਸਾਨੂੰ ਇਸ ਗਲ ਦਾ ਵਿਸ਼ਵਾਸ਼ ਹੈ ਕਿ ਜੋ ਕੁਛ ਸਾਡੇ ਅੰਦਰ ਅੱਛਾਈ ਤੇ ਵਡਿਆਈ ਹੈ, ਉਹ ਸਾਡੇ ਕਰਕੇ ਨਹੀਂ, ਬਲਕਿ ਉਸਦੀਆਂ ਬਖ਼ਸ਼ਸ਼ਾਂ ਕਰਕੇ ਹੈ। ਸਾਨੂੰ ਕੋਈ ਅਹੰਕਾਰ ਨਹੀਂ ਹੋ ਸਕਦਾ। ਉਹ ਕਿਹੜੀਆਂ ਦਾਤਾਂ ਹਨ ਜੋ ਸਾਨੂੰ ਮਾਲਕ ਤੋਂ ਨਹੀਂ ਮਿਲੀਆਂ, ਜੇਕਰ ਮਿਲੀਆਂ ਹਨ ਤਾਂ ਅਸੀਂ ਕਿਸ ਕਿਸ ਲਈ ਸ਼ੁਕਰਾਨਾ ਕੀਤਾ ਹੈ? ਜੇਕਰ ਇਸ ਤਰ੍ਹਾਂ ਕਰਨ ਨਾਲ ਸਾਡੇ ਅੰਦਰ ਤਕੱਬਰੀ ਤੇ ਅਹੰਕਾਰ ਆਵੇ ਤਾਂ ਸਾਡੀਆਂ ਤਰੁਟੀਆਂ ਦਾ ਵਿਚਾਰ ਤੇ ਨਾਸ਼ੁਕਰੀਆਂ ਦੀ ਯਾਦ ਇਸ ਮਾਣ ਤਾਣ ਦੇ ਦੂਰ ਕਰਨ ਦਾ ਪੱਕਾ ਇਲਾਜ ਹੈ। ਅਸੀਂ ਆਮ ਕਰਕੇ ਕਹਿੰਦੇ ਨਜ਼ਰ ਆਂਵਦੇ ਹਾਂ ਕਿ ਅਸੀਂ ਕੁਛ ਨਹੀਂ, ਅਸੀਂ ਦੁਨੀਆਂ ਵਿਚ ਬਿਲਕੁਲ ਤੁੱਛ ਹਾਂ, ਸਾਡੀ ਕੋਈ ਕੀਮਤ ਨਹੀਂ, ਸਾਡੇ ਤੋਂ ਸਭ ਹਛੇ ਹਨ ਪਰ ਜੇਕਰ ਦੁਨੀਆਂ ਦੇ ਲੋਕ ਸਾਨੂੰ ਉਸੀ ਤਰ੍ਹਾਂ ਕਹਿਣਾ ਸ਼ੁਰੂ ਕਰ ਦੇਣ ਜਿਸਤਰ੍ਹਾਂ ਕਿ ਅਸੀਂ ਕਹਿ ਰਹੇ ਹਾਂ, ਤਾਂ ਅਸੀਂ ਬੜਾ ਅਫ਼ਸੋਸ ਕਰਾਂਗੇ ਕਿਉਂ ਜੋ ਸਾਡੀ ਅੰਤਰੀ ਹਾਲਤ ਬਿਲਕੁਲ ਇਸਤੋਂ ਉਲਟ ਹੁੰਦੀ ਹੈ। ਜੋ ਲੋਕ ਸਚ ਮੁਚ ਅੰਦਰੋਂ ਆਪਣੇ ਆਪ ਨੂੰ ਸਭ ਤੋਂ ਨੀਵਾਂ ਸਮਝਦੇ ਹਨ, ਉਹ ਸਚੇ ਪ੍ਰਮਾਰਥੀ ਹਨ—

"ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥"

(ਸਲੋਕ ਕਬੀਰ ਜੀ, ੧੩੬੪–੧੭)

ਅਸੀਂ ਦੁਨੀਆਂ ਦੀਆਂ ਨਜ਼ਰਾਂ ਤੋਂ ਉਹਲੇ ਹੋਕੇ ਛੁਪ ਜਾਣ ਦਾ ਬਹਾਨਾ ਕਰਦੇ ਹਾਂ ਤੇ ਦਿਲੋਂ ਇਹ ਚਾਹੁੰਦੇ ਹਾਂ ਕਿ ਦੁਨੀਆਂ ਸਾਡੇ ਪਿਛੇ ਫਿਰ ਕੇ ਸਾਨੂੰ ਢੂੰਡ ਕਢੇ। ਅਸੀਂ ਆਪਣੇ ਵੱਲੋਂ ਸਭਾ ਵਿਚ ਸਭ ਤੋਂ ਪਿਛੇ ਤੇ ਸਭ ਤੋਂ ਨੀਵੀਂ ਜਗ੍ਹਾ ਬੈਠਦੇ ਹਾਂ, ਕੇਵਲ ਇਸ ਖ਼ਿਆਲ ਨਾਲ ਕਿ ਸਾਨੂੰ ਅੱਗੇ ਤੇ ਉੱਚੀ ਥਾਂ ਬਿਠਾਇਆ ਜਾਏ। ਸਚੀ ਨਿਮ੍ਰਤਾ ਕਦੀ ਆਪਣੀ ਆਜਜ਼ੀ ਦਾ ਦਿਖਲਾਵਾ ਨਹੀਂ ਕਰਦੀ ਤੇ ਨਾਹੀਂ ਬਹੁਤੇ ਨਿਮ੍ਰਤਾ ਭਰੇ ਬਚਨ ਵਰਤਦੀ ਹੈ, ਕਿਉਂ ਜੋ ਜਿਥੇ ਅਸਲੀ ਆਜਿਜ਼ ਇਨਸਾਨ ਆਪਣੇ ਹੋਰ ਗੁਣਾਂ ਨੂੰ ਛੁਪਾਣਾ ਚਾਹੁੰਦਾ ਹੈ, ਉਹ ਉਸਤੋਂ ਵਧੇਰੇ ਆਪਣੇ ਆਪਨੂੰ ਦੁਨੀਆਂ ਦੀਆਂ ਨਜ਼ਰਾਂ ਤੋਂ ਬਿਲਕੁਲ ਉਹਲੇ ਰਖਣਾ ਚਾਹੁੰਦਾ ਹੈ। ਆਪਣੇ ਮੰਤਵ ਦੇ ਪਾਣ ਲਈ ਉਹ ਕਈ ਵਾਰ ਜ਼ਾਹਿਰਾ ਕੋਈ ਨਾ ਕੋਈ ਅਜੇਹੇ ਕਰਮ ਵੀ ਕਰ ਦੇਂਦਾ ਹੈ, ਜਿਸ ਕਰਕੇ ਦੁਨੀਆਂ ਦੀ ਨਜ਼ਰ ਵਿਚ ਉਹ ਬਦਨਾਮ ਹੋ ਕੇ ਉਹਨਾਂ ਜ਼ਾਹਿਰਾ ਕਰਮਾਂ ਦੇ ਉਹਲੇ ਛੁਪਿਆ ਰਹਿ ਸਕੇ। ਅਕਸਰ ਜੋਗੀਆਂ ਤੇ ਸੰਤਾਂ ਨੇ ਐਸਾ ਕੀਤਾ ਹੈ

ਜਿਸ ਤਰ੍ਹਾਂ ਗੋਪੀ ਚੰਦ ਤੇ ਭਰਥਰੀ ਨੇ ਘੁਮਿਆਰ ਦੇ ਘਰ ਉਤਰਕੇ ਏਕਾਂਤ ਵਿਚ ਅਭਿਆਸ ਕੀਤਾ ਤੇ ਰਾਜੇ ਅਰ ਲੋਕਾਂ ਦੀ ਭੀੜ ਭਾੜ ਨੂੰ ਹਟਾਉਣ ਲਈ ਝੂਠੀ ਮੂਠੀ ਖਾਣ ਪੀਣ ਦੀਆਂ ਚੀਜ਼ਾਂ ਵਾਸਤੇ ਝਗੜਾ ਕੀਤਾ ਤੇ ਨਿੰਦਾ ਕਰਾ ਕੇ ਸੰਸਾਰ ਦੀਆਂ ਮਖੀਆਂ ਨੂੰ ਝਾੜਿਆ। ਗੁਰੂ ਨਾਨਕ ਸਾਹਿਬ ਨੇ ਧਾਣਕ (ਸ਼ਿਕਾਰੀ) ਦਾ ਰੂਪ ਧਾਰ ਕੇ ਕੁਤੇ ਮਗਰ ਲਾ ਲਏ ਅਤੇ ਛੁਰਾ ਹਥ ਵਿਚ ਫੜ ਲਿਆ। ਸਭ ਲੋਕ ਨੱਠ ਗਏ, ਕੇਵਲ ਲਹਿਣਾ ਜੀ ਕਾਇਮ ਰਹੇ।

ਕਬੀਰ ਸਾਹਿਬ ਨੇ ਦੋ ਬੋਤਲਾਂ ਹੱਥ ਵਿਚ ਲੈ ਲਈਆਂ ਤੇ ਇਕ ਪ੍ਰੇਮਣ ਭਗਤੀ ਭਾਵ ਵਾਲੀ ਇਸਤ੍ਰੀ ਤੇ ਭਗਤ ਰਵਿਦਾਸ ਚਮਾਰ ਨੂੰ ਨਾਲ ਲੈ ਕੇ ਸ਼ਬਦ ਗਾਉਂਦੇ ਬਜ਼ਾਰ ਵਿਚੋਂ ਲੰਘੇ। ਬੋਤਲਾਂ ਵਿਚ ਪਾਣੀ ਸੀ, ਪਰ ਲੋਕਾਂ ਨੇ ਸ਼ਰਾਬ ਸਮਝੀ। ਰਾਜੇ ਦੇ ਸਾਮ੍ਹਣੇ ਪਾਣੀ ਡੋਲ੍ਹਿਆ ਗਿਆ। ਰਵਿਦਾਸ ਨੇ ਕਿਹਾ ਕਿ ਜਗਨ ਨਾਥ ਦੇ ਮੰਦਰ ਨੂੰ ਅੱਗ ਲਗੀ ਹੋਈ ਹੈ, ਉਸ ਨੂੰ ਬੁਝਾਉਣ ਲਈ ਕਬੀਰ ਸਾਹਿਬ ਨੇ ਬੋਤਲਾਂ ਦਾ ਪਾਣੀ ਉਲਟਿਆ ਹੈ। ਰਾਜੇ ਨੇ ਆਪਣਾ ਆਦਮੀ ਜਗਨ ਨਾਥ ਭੇਜ ਕੇ ਪਤਾ ਕਢਿਆ, ਤਾਂ ਮਾਲੂਮ ਹੋਇਆ ਕਿ ਫਲਾਣੇ ਦਿਨ ਅੱਗ ਲੱਗੀ ਸੀ ਤੇ ਕਬੀਰ ਸਾਹਿਬ ਨੇ ਬੁਝਾਈ ਸੀ।

ਸਾਨੂੰ ਇਸ ਲਈ ਇਹ ਉਚਿਤ ਹੈ ਕਿ ਅਸੀਂ ਜ਼ਾਹਿਰਦਾਰੀ ਦੀ ਆਜਜ਼ੀ ਤੇ ਨਿਮ੍ਰਤਾ ਦੇ ਬਚਨ ਨਾ ਵਰਤੀਏ, ਜੇਕਰ ਵਰਤੀਏ ਵੀ ਤਾਂ ਉਹ ਬਚਨ ਸਾਡੀ ਅੰਦਰਲੀ ਹਾਲਤ ਦਾ ਠੀਕ ਠੀਕ ਖ਼ਾਕਾ ਦੱਸਣ। ਸਾਨੂੰ ਆਪਣੀਆਂ ਅੱਖਾਂ ਕਦੀ ਨੀਵੀਆਂ ਨਹੀਂ ਕਰਨੀਆਂ ਚਾਹੀਦੀਆਂ, ਜਦ ਤੀਕ ਸਾਡਾ ਦਿਲ ਅੰਦਰੋਂ ਆਜਿਜ਼ੀ ਜਾਂ ਗ਼ਰੀਬੀ ਧਾਰਨ ਨਾ ਕਰ ਲਵੇ। ਜਦ ਤੀਕ ਸਾਡੇ ਦਿਲ ਵਿਚ ਆਜਿਜ਼ੀ ਜਾਂ ਗ਼ਰੀਬੀ ਧਾਰਨ ਕਰਨ ਦੀ ਸੱਚੀ ਚਾਹ ਨਾ ਉਪਜੇ, ਤਦ ਤੀਕ ਸਾਨੂੰ ਉਹ ਖ਼ਾਹਿਸ਼ ਜ਼ਬਾਨ ਪੁਰ ਨਹੀਂ ਲਿਆਵਣੀ ਚਾਹੀਦੀ। ਹਾਂ ਸੱਚੀ ਸੱਭਿਤਾ ਤੇ ਖ਼ੁਸ਼ਖੁਲਕੀ ਸਾਥੋਂ ਇਹ ਮੰਗ ਕਰਦੀ ਹੈ ਕਿ ਅਸੀਂ ਜ਼ਬਾਨ ਤੋਂ ਦੂਸਰਿਆਂ ਨੂੰ ਆਦਰ ਭਾਵ ਨਾਲ ਬੁਲਾਈਏ ਜਾਂ ਰਸਮ ਰਵਾਜ ਦੇ ਅਨੁਸਾਰ ਅਸੀਂ ਆਪਣੇ ਆਪ ਨੂੰ ਨੀਵਾਂ ਤੇ ਆਏ ਦਾ ਮਾਣ ਰਖਣ ਲਈ ਨਿਮ੍ਰਤਾ ਭਰੇ ਬਚਨ ਵਰਤੀਏ, ਤਾਂ ਇਹ ਸਾਡੀ ਇਨਸਾਨੀਅਤ ਨੂੰ ਸ਼ੋਭਾ ਦੇਣ ਵਾਲੀ ਗੱਲ ਹੈ। ਇਸ ਵਿਚ ਕੁਝ ਸ਼ਕ ਨਹੀਂ ਕਿ ਘਰ ਆਏ ਆਦਮੀ ਲਈ ਐਸੇ ਬਚਨ ਸਾਡੀ ਜ਼ਬਾਨ ਤੋਂ ਨਿਕਲਣ ਜੋ ਸਾਡੇ ਦਿਲ ਦੀ ਭਾਵਨਾ ਅਨੁਸਾਰ ਹੋਣ। ਇਕ ਸਚਾ ਗ਼ਰੀਬ ਹਿਰਦਾ ਇਹ ਚਾਹੁੰਦਾ ਹੈ ਕਿ ਉਸਦੇ ਆਪਣੇ ਆਪ ਕਹਿਣ ਦੀ ਜਗ੍ਹਾ ਦੂਸਰੇ ਲੋਕ ਉਸ ਲਈ ਇਹ ਕਹਿਣ ਕਿ ਉਹ

ਸਭ ਤੋਂ ਤੁੱਛ ਤੇ ਨਾਚੀਜ਼ ਬੰਦਾ ਹੈ। ਜੇਕਰ ਕੋਈ ਉਸਦੇ ਲਈ ਐਸੇ ਬਚਨ ਕਰਦਾ ਹੈ ਤਾਂ ਉਸਨੂੰ ਰਦ ਨਹੀਂ ਕਰਦਾ, ਸਗੋਂ ਉਸ ਵਿਚ ਖ਼ੁਸ਼ੀ ਮਨਾਂਦਾ ਹੈ, ਭਈ ਸ਼ੁਕਰ ਹੈ ਕੋਈ ਐਸਾ ਹੈ ਜੋ ਮੈਨੂੰ ਉਹ ਕੁਛ ਕਹਿੰਦਾ ਹੈ ਜੋ ਉਹ ਖ਼ੁਦ ਆਪ ਖ਼ਿਆਲ ਕਰਦਾ ਹੈ।

ਕਈ ਲੋਕ ਨਿਮ੍ਰਤਾ ਦੀ ਓਟ ਲੈਂਦੇ ਹੋਏ ਅੰਤਰੀਵ ਪ੍ਰਾਰਥਨਾ ਕਰਨੀ ਛੋੜ ਦੇਂਦੇ ਹਨ, ਕਿਉਂ ਜੋ ਉਹ ਅਧੂਰੇ ਹੋਣ ਕਰਕੇ ਆਪਣੇ ਆਪ ਨੂੰ ਉਸਦੇ ਜੋਗ ਨਹੀਂ ਸਮਝਦੇ। ਕਈ ਇਹ ਕਹਿੰਦੇ ਨਜ਼ਰ ਆਂਵਦੇ ਹਨ ਕਿ ਉਹ ਦੂਸਰਿਆਂ ਨੂੰ ਕੁਛ ਦਸਣਾ ਨਹੀਂ ਚਾਹੁੰਦੇ, ਕਿਉਂ ਜੋ ਉਹ ਖ਼ੁਦ ਪੂਰੇ ਨਿਰਦੋਸ਼ ਨਹੀਂ। ਕਈ ਆਪਣੀਆਂ ਖ਼ੂਬੀਆਂ ਨੂੰ ਮਾਲਕ ਤੇ ਦੂਸਰਿਆਂ ਦੀ ਸੇਵਾ ਵਿਚ ਵਰਤਣਾ ਨਹੀਂ ਚਾਹੁੰਦੇ, ਕਿਉਂ ਜੋ ਉਹ ਆਪਣੀਆਂ ਕਮਜ਼ੋਰੀਆਂ ਨੂੰ ਜਾਣਦੇ ਹਨ,ਤਾਂ ਜੋ ਕਿਧਰੇ ਉਹਨਾਂ ਨੂੰ ਇਸ ਤਰ੍ਹਾਂ ਸੇਵਾ ਕਰਦੇ ਕਰਦੇ ਕੋਈ ਅਹੰਕਾਰ ਨਾ ਆ ਜਾਏ ਤੇ ਦੂਸਰਿਆਂ ਨੂੰ ਰੌਸ਼ਨੀ ਦੇਂਦੇ ਦੇਂਦੇ ਆਪ ਮਗ਼ਰੂਰੀ ਤੇ ਤਕੱਬਰੀ ਦੀ ਅੱਗ ਵਿਚ ਭਸਮ ਨਾ ਹੋ ਜਾਣ। ਐਸੇ ਖ਼ਿਆਲ ਸਚੀ ਨਿਮ੍ਰਤਾ ਵਿਚ ਨਹੀਂ ਆਂਵਦੇ।ਇਹ ਸਭ ਸਾਡੀ ਸੁਸਤੀ ਤੇ ਕਮ ਹਿੰਮਤੀ ਦੀਆਂ ਦਲੀਲਾਂ ਹਨ।ਅਜੇਹੇ ਆਦਮੀ ਇਕ ਪਾਸੇ ਤਾਂ ਮਾਲਕ ਤੇ ਉਸਦੇ ਰੂਪ ਸਤਿਗੁਰ ਲਈ ਬੜੀ ਭਾਵਨਾ ਦਸਦੇ ਹਨ,ਪਰ ਆਪਣੇ ਆਪ ਨੂੰ ਨਿਮ੍ਰਤਾ ਦੇ ਰੰਗ ਹੇਠ ਉਸ ਰੂਹਾਨੀ ਬਰਕਤ ਤੋਂ ਵਾਂਞਿਆਂ ਰਖਣਾ ਚਾਹੁੰਦੇ ਹਨ ਜੋ ਉਹ ਉਹਨਾਂ ਨੂੰ ਦਯਾ ਕਰਕੇ ਬਖ਼ਸ਼ਣਾਂ ਚਾਹੁੰਦਾ ਹੈ।ਮਾਲਕ ਸਤਿਗੁਰ ਇਹ ਚਾਹੁੰਦਾ ਹੈ ਕਿ ਅਸੀਂ ਹਰਿ ਜੇਹੇ ਹੀ ਪੂਰਨ ਹੋ ਜਾਈਏ ਤੇ ਉਸਦੇ ਨਾਲ ਉਹਦੀ ਮੇਹਰ ਨੂੰ ਪਾਈਏ—

"ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ ॥
ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥" (ਸਲੋਕ ਕਬੀਰ ਜੀ, ੧੩੭੨–੯)

ਉਹ ਆਦਮੀ ਜਿਸਨੂੰ ਆਪਣੇ ਆਪਪੁਰ ਭਰੋਸਾ ਨਹੀਂਹੈ,ਆਪਣਾ ਕਰਤਵ੍ਯ ਨਾ ਕਰਨ ਲਈ ਹੁਜਤਾਂ ਤੇ ਦਲੀਲਾਂ ਪੇਸ਼ ਕਰਦਾ ਹੈ,ਪਰ ਨਿਮ੍ਰਤਾ ਵਾਲਾ ਪੁਰਸ਼ ਭਾਵੇਂ ਉਹ ਆਪਣੀ ਨਾਕਾਬਲੀਅਤ ਨੂੰ ਕਿਤਨਾ ਵੀ ਜਾਣਦਾ ਹੈ ਤੇ ਆਪਣੇ ਆਪ ਨੂੰ ਉਸ ਕੰਮ ਦੇ ਕਰਨ ਤੋਂ ਆਜਿਜ਼ ਸਮਝਦਾ ਹੈ, ਉਹ ਸਿਦਕ ਤੇ ਭਰੋਸੇ ਕਰਕੇ ਸਭ ਕੁਛ ਉਸ ਮਾਲਕ ਤੇ ਉਸਦੇ ਰੂਪ ਸਤਿਗੁਰ ਦੇ ਹਵਾਲੇ ਕਰਦਾ ਹੈ ਤੇ ਹੁਕਮ ਦੀ ਪਾਲਨਾ ਕਰਦਾ ਹੋਇਆ ਉਸ ਕਾਰੇ ਲਗ ਜਾਂਦਾ ਹੈ, ਜਿਸ ਪੁਰ ਉਸ ਦੀ ਰੂਹ ਦੇ ਚਲਾਣ ਵਾਲਾ (ਸਤਿਗੁਰ) ਉਸ ਨੂੰ ਚਲਾਣਾ ਚਾਹੁੰਦਾ ਹੈ। ਸਚ ਤਾਂ ਇਹ ਹੈ ਕਿ ਜੋ ਕੁਛ ਅਸੀਂ ਨਹੀਂ ਜਾਣਦੇ, ਉਸਦੀ

ਬਾਬਤ ਇਹ ਖ਼ਿਆਲ ਕਰਨਾ ਕਿ ਅਸੀਂ ਉਸਨੂੰ ਜਾਣਦੇ ਹਾਂ, ਸਾਡੀ ਉੱਕੀ ਅਗਿਆਨਤਾ ਹੈ।ਜਿਸ ਚੀਜ਼ ਦਾ ਸਾਨੂੰ ਇਲਮ ਨਹੀਂ, ਦੂਸਰਿਆਂ ਦੀ ਨਜ਼ਰ ਵਿਚ ਉਸਦੇ ਜਾਨਣ ਵਾਲਾ ਉੱਘਾ ਹੋਣਾ ਸਾਡੀ ਬੇਹੂਦਗੀ ਹੈ। ਸਾਨੂੰ ਆਪਣੀ ਵਾਕਫ਼ੀਅਤ ਤੇ ਇਲਮੀਅਤ ਦੀ ਨਮਾਇਸ਼ ਨਹੀਂ ਕਰਨੀ ਚਾਹੀਦੀ। ਉਸਤੋਂ ਲਾਇਲਮੀ ਦਾ ਬਹਾਨਾ ਕਰਨਾ ਵੀ ਮੁਨਾਸਬ ਨਹੀਂ। ਹਾਂ, ਜਦ ਉਸ ਚੀਜ਼ ਦਾ ਲੋੜਵੰਦ ਗਾਹਕ ਦਿੱਸੇ ਉਸ ਤੋਂ ਕੁਛ ਨਾ ਛੁਪਾਏ ਤੇ ਜੋ ਕੁਛ ਉਸ ਦੀ ਹਦਾਇਤ ਲਈ ਜ਼ਰੂਰੀ ਹੈ, ਉਹ ਸਭ ਕੁਛ ਉਸਨੂੰ ਸਮਝਾ ਦੇਵੇ। ਨਿਮ੍ਰਤਾ ਸਾਡੇ ਸਾਰੇ ਗੁਣਾਂ ਤੇ ਪੂਰਨਤਾ ਨੂੰ ਛੁਪਾਈ ਰਖਦੀ ਹੈ ਤੇ ਉਹਨਾਂ ਨੂੰ ਪ੍ਰਗਟ ਨਹੀਂ ਹੋਣ ਦੇਂਦੀ, ਜਦ ਤੀਕ ਕਿ ਉਹਨਾਂ ਦੀ ਆਤਮਦਾਨ ਲਈ ਜ਼ਰੂਰਤ ਨਾ ਪਏ, ਜੋ ਇਨਸਾਨੀ ਤੇ ਇਖ਼ਲਾਕੀ ਨਹੀਂ, ਬਲਕਿ ਮਾਲਕ ਦਾ ਨਿਰੋਲ ਰੂਹਾਨੀ ਗੁਣ ਹੈ।

ਸੱਚੀ ਨਿਮ੍ਰਤਾ ਵਿਚ ਸਾਨੂੰ ਆਪਣੇ ਆਪ ਨੂੰ ਨਾ ਤੇ ਬੇਵਕੂਫ਼ ਜ਼ਾਹਰ ਕਰਨ ਦੀ ਲੋੜ ਹੈ ਤੇ ਨਾ ਹੀ ਅਕਲਮੰਦ ਬਣ ਕੇ ਦੱਸਣ ਦੀ। ਜਿਸ ਤਰ੍ਹਾਂ ਗ਼ਰੂਰ ਨਿਮ੍ਰਤਾ ਦੇ ਉਲਟ ਹੈ, ਇਸੀ ਤਰ੍ਹਾਂ ਫ਼ਰੇਬ, ਹੀਲਾ, ਹਿਕਮਤ, ਜ਼ਾਹਿਰਦਾਰੀ, ਪਖੰਡ, ਮਕਰ ਤੇ ਜ਼ਮਾਨਾ ਸਾਜ਼ੀ, ਸਿਦਕ ਦਿਲੀ ਤੇ ਸਚੇ ਵਿਹਾਰ ਦੇ ਉਲਟ ਹੈ। ਜੇਕਰ ਦੁਨੀਆਂ ਆਪਣਾ ਮਤਲਬ ਪੂਰਾ ਕਰਨ ਲਈ ਤੁਸਾਡੇ ਸਚੇ ਚਲਣ ਪੁਰ ਵੀ ਤੁਸਾਨੂੰ ਨੀਚ ਬੇਵਕੂਫ਼ ਕਹਿ ਕੇ ਤੁਹਾਨੂੰ ਦੋਸ਼ ਲਗਾਂਦੀ ਹੈ,ਤਾਂ ਸੱਚੀ ਨਿਮ੍ਰਤਾ ਐਸੀ ਲਾਨਤ ਮੁਲਾਮਤ ਪੁਰ ਵੀ ਖ਼ੁਸ਼ ਹੁੰਦੀ ਹੈ, ਜਿਸਦਾ ਸਬੱਬ ਤੁਸਾਡੇ ਅੰਦਰ ਨਹੀਂ,ਸਗੋਂ ਕਹਿਣ ਜਾਂ ਕਰਨ ਵਾਲੇ ਦੇ ਅੰਦਰ ਹੈ। ਗੁਰ ਵਾਕ ਹੈ—

"ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ॥"

(ਆਸਾ ਦੀ ਵਾਰ ਮ: ੧, ੪੬੫-੧੫)

## ਨਿਮ੍ਰਤਾ ਦੀ ਨਿਸ਼ਾਨੀ

ਸਚੀ ਨਿਮ੍ਰਤਾ ਸਾਡੇ ਦਿਲ ਅੰਦਰ ਮਿਠਾਸ ਪੈਦਾ ਕਰਦੀ ਹੈ ਤੇ ਜੋ ਬਚਨ ਸਾਡੇ ਮੁਖ ਤੋਂ ਨਿਕਲਣਗੇ ਉਹ ਸਭ ਮਿਠਾਸ ਨਾਲ ਭਰੇ ਹੋਣਗੇ। ਸਾਡੇ ਜੀਵਨ ਤੋਂ ਜੋ ਰੌਂਵਾਂ ਨਿਕਲਣਗੀਆਂ ਉਹ ਵੀ ਰਸੀਲੀਆਂ ਹੋਣਗੀਆਂ। ਇਹ ਮਿਠਾਸ ਸਭ ਲਈ ਇਕੋ ਜੇਹੀ ਹੋਵੇਗੀ। ਸਾਡੇ ਹਮਸਾਏ ਤੇ ਹੋਰ ਸਭ ਲੋਕ ਉਸ ਤੋਂ ਮਿਠਾਸ ਪਾਵਣਗੇ। ਸਾਡੇ ਬਚਨ ਤੇ ਕਰਮ ਛੋਟੇ ਜਾਂ ਵਡੇ ਸਭ

ਨਰਮੀ ਨਾਲ ਰੰਗੇ ਹੋਣਗੇ। ਕਿਆ ਘਰ ਦੇ ਤੇ ਕਿਆ ਨਾਵਾਕਿਫ, ਸਭ ਨੂੰ ਉਸੀ ਰੰਗ ਵਿਚ ਰੰਗ ਦੇਣਗੇ । ਗੁਰੂ ਨਾਨਕ ਸਾਹਿਬ ਜੀ ਫ਼ਰਮਾਂਦੇ ਹਨ ਕਿ ਮਿਠਤ ਅਰਥਾਤ ਨਿਮ੍ਰਤਾ ਤੇ ਦੀਨਤਾ ਸਭ ਗੁਣਾਂ ਦਾ ਤੱਤ ਹੈ। ਜਿਸਦੇ ਅੰਦਰ ਇਹ ਗੁਣ ਹੋਣ, ਉਹ ਸਭ ਗੁਣਾਂ ਦਾ ਭੰਡਾਰ ਹੁੰਦਾ ਹੈ।

"ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥" (ਵਾਰ ਆਸਾ, ੪੭੦-੧੪)

## ਸੱਚੀ ਵਡਿਆਈ ਪਾਵਣ ਦਾ ਢੰਗ

ਸੱਚੀ ਬਜ਼ੁਰਗੀ ਤੇ ਮਾਣ ਪਾਵਣ ਲਈ ਇਨਸਾਨ ਦੇ ਅੰਦਰ ਨਿਮ੍ਰਤਾ ਤੇ ਦੀਨਤਾ ਦਾ ਹੋਣਾ ਜ਼ਰੂਰੀ ਹੈ । ਜਦ ਇਹ ਹੋਵੇ ਤਾਂ ਸੱਚੀ ਇਬਾਦਤ ਹੋ ਸਕਦੀ ਹੈ ਤੇ ਸਭ ਨਾਲ ਆਦਰ ਭਾਉ ਨਾਲ ਵਰਤਿਆ ਜਾ ਸਕਦਾ ਹੈ। ਜਿਸਦੇ ਅੰਦਰ ਚੰਗੇ ਸੁਭਾਉ ਜਾਂ ਖ਼ੁਸ਼ ਇਖ਼ਲਾਕੀ ਦੀ ਸਿਫ਼ਤ ਹੈ, ਉਹ ਵਡਾ ਇਨਸਾਨ ਹੈ। ਕਬੀਰ ਸਾਹਿਬ ਫ਼ਰਮਾਂਦੇ ਹਨ—

"ਦੀਨ ਗਰੀਬੀ ਬੰਦਗੀ ਸਭ ਸੇ ਆਦਰ ਭਾਉ ॥<br>ਕਹੇ ਕਬੀਰ ਤੇਈ ਬੜਾ ਜਾ ਮੇਂ ਬੜਾ ਸੁਭਾਉ ॥"

ਕਈ ਲੋਕ ਦੀਨਤਾ ਤੇ ਨਿਮ੍ਰਤਾ ਨੂੰ ਕਮਜ਼ੋਰੀ ਤੇ ਲਾਚਾਰੀ ਸਮਝਦੇ ਹਨ। ਉਹਨਾਂ ਦਾ ਇਹ ਵਿਸ਼ਵਾਸ਼ ਹੈ ਕਿ ਇੱਟ ਦਾ ਜਵਾਬ ਪੱਥਰ ਦੇਕੇ ਹੀ ਚਲ ਸਕਦਾ ਹੈ। ਪਰ ਜੋ ਕੰਮ ਨਿਮ੍ਰਤਾ ਭਾਉ ਤੋਂ ਨਿਕਲ ਸਕਦਾ ਹੈ ਉਹ ਸਖ਼ਤੀ ਨਾਲ ਨਹੀਂ। ਅੱਗ ਬੇਸ਼ਕ ਆਪਣਾ ਦਰਜਾ ਰਖਦੀ ਹੈ,ਪਰ ਜਦ ਉਹ ਦੀਨਤਾ ਪਾ ਕੇ ਰਾਖ ਬਣ ਜਾਂਦੀ ਹੈ ਤਦ ਹੀ ਉਹ ਮੱਥੇ ਪੁਰ ਲੱਗਣ ਦੇ ਯੋਗ ਹੁੰਦੀ ਹੈ। ਜੋ ਲੋਕ ਸੱਚੀ ਵਡਿਆਈ ਤੇ ਬਜ਼ੁਰਗੀ ਪਾਣ ਦੇ ਖ਼ਾਹਿਸ਼ਮੰਦ ਹਨ, ਉਹਨਾਂ ਨੂੰ ਉੱਪਰ ਲਿਖੇ ਗੁਣ ਧਾਰਨ ਕਰਨੇ ਚਾਹੀਦੇ ਹਨ। ਹਜ਼ਰਤ ਮਸੀਹ ਸਾਹਿਬ ਵੀ ਫ਼ਰਮਾਂਦੇ ਹਨ:—

"He that is least among you, all the same is great."

ਅਰਥ—ਜੋ ਕੋਈ ਤੁਹਾਡੇ ਵਿਚੋਂ ਸਭ ਤੋਂ ਆਪਣੇ ਆਪ ਨੂੰ ਨੀਵਾਂ ਸਮਝਦਾ ਹੈ, ਉਹ ਵਡਾ ਹੈ।

ਗੁਰੂ ਅਰਜਨ ਸਾਹਿਬ ਜੀ ਇਹੋ ਦਸਦੇ ਹਨ—

"ਆਪਸ ਕਉ ਜੋ ਜਾਣੈ ਨੀਚਾ ॥ ਸੋਊ ਗਨੀਐ ਸਭ ਤੇ ਊਚਾ ॥"

(ਗਉੜੀ ਮ: ੫, ੨੬੬-੭)

ਦਸਮ ਗੁਰੂ ਸਾਹਿਬ ਜੀ ਇਹ ਫ਼ਰਮਾਂਦੇ ਹਨ ਕਿ ਜਿਉਂ ਜਿਉਂ ਇਨਸਾਨ ਵਡਾ ਹੁੰਦਾ ਜਾਏ, ਤਿਉਂ ਤਿਉਂ ਉਸਦੀ ਨਿਮ੍ਰਤਾ ਵਧਦੀ ਜਾਏ।

ਚੀਨ ਦੇ ਪ੍ਰਸਿਧ ਮਹਾਤਮਾ ਲੋਉਟਜ਼ੇ (Laotse) ਨੇ ਜੋ ਇਕ ਨੇਕ ਇਨਸਾਨ ਦੇ ਗੁਣ ਵਰਨਣ ਕੀਤੇ ਹਨ, ਉਹ ਪ੍ਰੇਮ, ਨਰਮ ਦਿਲੀ, ਦਯਾ ਦਾ ਭਾਵ, ਸੰਗੁਚਕੇ ਖ਼ਰਚਕਰਨਾ ਤੇ ਦੀਨਤਾ ਜਾਂ ਗ਼ਰੀਬੀ ਹਨ। ਦੀਨਤਾ ਕਰਕੇ ਐਸਾ ਪੁਰਸ਼ ਇਨਸਾਨਾਂ ਦਾ ਸਰਦਾਰ ਬਣ ਜਾਂਦਾ ਹੈ।

ਇਸ ਗੁਣ ਤੋਂ ਛੁਟ ਜੇਕਰ ਕੋਈ ਦੌਲਤ, ਖ਼ੁਦੀ, ਤਕੱਬਰੀ, ਝੂਠ ਫ਼ਰੇਬ, ਹਿਕਮਤ, ਜ਼ਾਹਿਰਦਾਰੀ ਜਾਂ ਆਪਣੇ ਇਲਮ ਦੀ ਨਮਾਇਸ਼ ਜਾਂ ਪ੍ਰਾਪੇਗੰਡਾ ਕਰਕੇ ਵੱਡਾ ਬਣਨ ਦਾ ਯਤਨ ਕਰਦਾ ਹੈ ਤਾਂ ਉਹ ਉਸਦੇ ਛੋਟੇ ਤੇ ਜ਼ਲੀਲ ਹੋਣ ਦੀ ਪੱਕੀ ਦਲੀਲ ਹੈ। ਇਸ ਤਰ੍ਹਾਂ ਵਡੇ ਬਣਨ ਵਾਲੇ ਉਸ ਖਜੂਰ ਦੇ ਦਰਖ਼ਤ ਦੀ ਨਿਆਂਈਂ ਹਨ, ਜੋ ਨਾ ਕਿਸੀ ਥਕੇ ਮਾਂਦੇ ਰਾਹੀ ਨੂੰ ਛਾਉਂ ਹੀ ਦੇ ਸਕਦਾ ਹੈ ਤੇ ਨਾ ਹੀ ਉਸਦੇ ਫਲ ਬਹੁਤ ਉਚੇ ਹੋਣ ਕਰਕੇ ਕਿਸੇ ਦੀ ਭੁੱਖ ਮਿਟਾ ਸਕਦੇ ਹਨ। ਕਬੀਰ ਸਾਹਿਬ ਫ਼ਰਮਾਂਦੇ ਹਨ—

"ਬੜਾ ਹੂਆ ਤੋ ਕਿਆ ਹੂਆ ਜੈਸੇ ਪੇੜ ਖਜੂਰ ॥
ਪੰਥੀ ਕੋ ਛਾਯਾ ਨਹੀਂ, ਫਲ ਲਾਗੇ ਅਤਿ ਦੂਰ ॥"

## ਨਿਮ੍ਰਤਾ ਦੇ ਫਲ

ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੇ ਦਿਲ ਨੂੰ ਮਨੁੱਸ਼ ਮਾਤਰ ਲਈ ਭਾਉ ਦਾ ਚਸ਼ਮਾ ਬਣਾ ਲਈਏ ਤੇ ਇਤਨੀ ਦੀਨਤਾ ਤੇ ਨਿਮ੍ਰਤਾ ਨੂੰ ਧਾਰਨ ਕਰੀਏ ਕਿ ਭਾਵੇਂ ਕੋਈ ਸਾਨੂੰ ਦੁਖ ਵੀ ਦੇਵੇ ਤਾਂ ਵੀ ਉਸ ਦੁਖ ਦਾ ਜਵਾਬ ਦੁਖ ਨਾਲ ਨਾ ਦੇਵੀਏ। ਸੱਚ ਪੁਛੋ ਤਾਂ ਉਹ ਇਨਸਾਨ ਜੋ ਨਿਮ੍ਰਤਾ ਦੇ ਸ਼ਿੰਗਾਰ ਨਾਲ ਸੁਸ਼ੋਭਤ ਹੋਵੇ ਉਸਦੇ ਅੰਦਰੋਂ ਡੰਗ ਮਾਰਨ ਦੀ ਆਦਤ ਹੀ ਹਟ ਜਾਂਦੀ ਹੈ। ਉਹ ਕਿਸੀ ਦੇ ਦੁਖ ਦੇਣ ਪੁਰ ਵੀ ਉਸਦਾ ਬੁਰਾ ਨਹੀਂ ਚਿਤਵਦਾ। ਸ਼ੇਖ਼ ਸਾਦੀ ਫ਼ਰਮਾਂਦੇ ਹਨ ਕਿ ਮੈਂ ਇਤਨੀ ਦੀਨਤਾ ਇਖ਼ਤਿਆਰ ਕਰ ਲਈ ਹੈ ਕਿ ਮੈਨੂੰ ਲੋਕੀ ਕੀੜੀ ਸਮਝਕੇ ਪੈਰਾਂ ਹੇਠ ਮਲਦੇ ਹਨ, ਪਰ ਮੈਂ ਭੂੰਡ ਨਹੀਂ ਜੋ ਕਿਸੀ ਨੂੰ ਡੰਗ ਮਾਰਕੇ ਦੁਖ ਦਿੰਦਾ ਹੈ।

من آں مورم کہ در پاے بمالند    نہ زنبورم کہ از نیشم بنالند

ਖ਼ੁਦੀ ਜਾ ਗ਼ਰੂਰ ਰੱਬ ਨੂੰ ਨਹੀਂ ਭਾਂਵਦਾ। ਉਹ ਆਪਣੀਆਂ ਸਾਰੀਆਂ ਬਰਕਤਾਂ ਅਜੇਹੇ ਪੁਰਸ਼ ਨੂੰ ਬਖ਼ਸ਼ਦਾ ਹੈ ਜਿਸਦਾ ਮਨ ਨੀਵਾਂ ਹੈ ਤੇ ਨਿਮ੍ਰਤਾ ਨਾਲ ਭਰਪੂਰ ਹੈ। ਪਾਣੀ ਟਿਬਿਆਂ ਪੁਰ ਨਹੀਂ ਠਹਿਰਦਾ, ਉਹ ਹਮੇਸ਼ਾਂ ਨੀਵੀਂ ਜਗ੍ਹਾ ਵੱਲ ਮੂੰਹ ਕਰਦਾ ਹੈ ਤੇ ਉਥੇ ਹੀ ਠਹਿਰਦਾ ਹੈ। ਜੋ ਨੀਵਾਂ ਹੈ ਉਹ ਪਾਣੀ

ਭਰਕੇ ਪੀਂਦਾ ਹੈ, ਪਰ ਉੱਚਾ ਪਿਆਸਾ ਹੀ ਚਲਿਆ ਜਾਂਦਾ ਹੈ। ਕਬੀਰ ਸਾਹਿਬ ਫ਼ਰਮਾਂਦੇ ਹਨ:—

"ਊਚੇ ਪਾਨੀ ਨਾ ਟਿਕੇ, ਨੀਚੇ ਹੀ ਠਹਿਰਾਇ॥
ਨੀਚਾ ਹੋਇ ਸੋ ਭਰ ਪੀਏ, ਊਂਚਾ ਪਿਆਸਾ ਜਾਇ॥"

ਮਾਲਕ ਦੀਆਂ ਰਹਿਮਤਾਂ ਦੀ ਬਖ਼ਸ਼ਸ਼ ਪਾਵਣ ਲਈ ਸਾਡੇ ਹਿਰਦੇ ਦੀ ਜ਼ਮੀਨ ਦੀਨਤਾ ਤੇ ਗ਼ਰੀਬੀ ਨਾਲ ਰੰਗੀ ਹੋਈ ਹੋਣੀ ਚਾਹੀਦੀ ਹੈ। ਮਾਲਕ ਹੰਕਾਰੀ ਪੁਰਸ਼ਾਂ ਨੂੰ ਪ੍ਰਵਾਨ ਨਹੀਂ ਕਰਦਾ, ਪਰ ਗ਼ਰੀਬ ਤੇ ਦੀਨ ਪੁਰਸ਼ਾਂ ਨੂੰ ਆਪਣਾ ਕਰਮ ਬਖ਼ਸ਼ਦਾ ਹੈ। ਸੇਂਟ ਜੇਮਜ਼ ਜੀ ਇਹ ਫ਼ਰਮਾਂਦੇ ਹਨ:—

"God resisteth the proud but giveth grace to the humble."
(Christ)

ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਜ਼ਾਹਿਦ ਦੇ ਅੰਦਰ ਗ਼ਰੂਰ ਹੋਣ ਕਰਕੇ ਉਹ ਪ੍ਰਮਾਰਥ ਦੇ ਰਸਤੇ ਨੂੰ ਸਲਾਮਤੀ ਨਾਲ ਤੈਹ ਨਾ ਕਰ ਸਕਿਆ, ਭਗਤ ਜਨ ਦੀਨਤਾ ਦੇ ਕਾਰਨ ਉਸਦੀ ਦਯਾ ਦੇ ਪਾਤਰ ਬਣਕੇ ਆਪਣੀ ਮੰਜ਼ਲ ਪੁਰ ਪੁਜ ਗਏ।

زاہد غرور داشت سلامت نبرد راہ رند از رہ نیاز بدارالسلام رفت

ਨਿਮ੍ਰਤਾ ਦੂਸਰਿਆਂ ਪਾਸੋਂ ਗੁਣ ਗ੍ਰਹਿਣ ਕਰਨ ਦਾ ਜ਼ਬਰਦਸਤ ਸਾਧਨ ਹੈ। ਜੇਕਰ ਅਸੀਂ ਚਾਹੁੰਦੇ ਹਾਂ ਕਿ ਅਸੀਂ ਦੂਸਰਿਆਂ ਪਾਸੋਂ ਗੁਣ ਗ੍ਰਹਿਣ ਕਰੀਏ ਤਾਂ ਸਾਨੂੰ ਦੀਨਤਾ ਤੇ ਗ਼ਰੀਬੀ ਨੂੰ ਧਾਰਨ ਕਰਨਾ ਚਾਹੀਦਾ ਹੈ।

ਗੁਰੂ ਅਰਜਨ ਸਾਹਿਬ ਜੀ ਫ਼ਰਮਾਂਦੇ ਹਨ ਕਿ ਜਦ ਤੁਸੀਂ ਸਭ ਦੇ ਚਰਨਾਂ ਦੀ ਧੂੜ ਹੋ ਜਾਓ ਤਾਂ ਮੇਰੇ ਪਾਸ ਆਓ:—

"ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥"
(ਮਾਰੂ ਵਾਰ ਮ: ੫, ੧੧੦੨—੧੧)

"The way to God is first humility secondly humility thirdly humility.
Again unless humility precede, accompany and follow every good action which we perform—
Pride wrests wholly from our hands any good work in which we are congratulating ourselves."

ਅਰਥ—ਰਬ ਦੇ ਪਾਵਣ ਦਾ ਰਾਹ ਪਹਿਲਾਂ ਦੀਨ ਗ਼ਰੀਬੀ ਦਾ ਧਾਰਨ ਕਰਨਾ ਹੈ, ਕਿਉਂ ਜੋ ਜਦ ਤੀਕ ਅਸੀਂ ਆਪਣੇ ਮਾਣ ਵਡਿਆਈ ਨੂੰ ਛਡ ਕੇ ਕਿਸੀ ਰੱਬ ਦੀ ਭਗਤੀ ਨਾਲ ਭਰਪੂਰ ਦੇ ਦਰ ਤੇ ਪੁਜਦੇ ਨਹੀਂ ਤੇ ਪੁਜਕੇ ਉਸਦੇ ਦਰ ਦੇ ਦਾਸਾਂ ਦੇ ਵੀ ਦਾਸ ਨਹੀਂ ਬਣਦੇ ਤੇ ਆਪਣੀ ਮਨ ਤੇ ਬੁਧਿ

ਸਭ ਉਸਦੇ ਅਰਪਣ ਨਹੀਂ ਕਰਦੇ, ਤਦ ਤਕ ਅਸੀਂ ਉਸਦੀ ਕਿਰਪਾ ਦੇ ਪਾਤਰ ਨਹੀਂ ਬਣ ਸਕਦੇ ਤੇ ਅਕਥ ਮਾਲਕ ਨੂੰ ਨਹੀਂ ਕਥ ਸਕਦੇ।

"ਦਾਸਨਿ ਦਾਸ ਦਾਸ ਹੋਇ ਰਹੀਐ ਜੋ ਜਨ ਰਾਮ ਭਗਤ ਨਿਜ ਭਈਆ ॥
ਮਨੁ ਬੁਧਿ ਅਰਪਿ ਧਰਉ ਗੁਰ ਆਗੈ ਗੁਰ ਪਰਸਾਦੀ ਮੈ ਅਕਥੁ ਕਥਈਆ ॥"

(ਬਿਲਾਵਲੁ ਮ: ੪, ੮੩੪-੧੬)

ਜਦ ਅਸੀਂ ਸਭ ਹੰਕਾਰ ਨੂੰ ਤਿਆਗਕੇ ਉਸਦੇ ਦਰ ਪੁਰ ਢਹਿੰਦੇ ਹਾਂ ਤਾਂ ਸਾਡੀ ਆਤਮਾ ਨਿਰਮਲ ਹੁੰਦੀ ਹੈ ਤੇ ਅਸੀਂ ਵਿਸ਼ਿਆਂ ਦੀ ਅਗਨੀ ਤੋਂ ਬਚ ਸਕਦੇ ਹਾਂ।ਮਾਲਕ ਦੇ ਦਾਸਾਂ ਦੇ ਦਾਸ ਹੋਵੇ ਤਾਂ ਮਾਲਕ ਦੇ ਦਰ ਪੁਰ ਸੋਭਾ ਪਾ ਸਕੀਦੀ ਹੈ:-

"ਚਰਣ ਪਖਾਰਿ ਕਰਉ ਗੁਰ ਸੇਵਾ ਆਤਮ ਸੁਧੁ ਬਿਖੁ ਤਿਆਸ ਨਿਵਾਰੀ ॥
ਦਾਸਨ ਕੀ ਹੋਇ ਦਾਸਿ ਦਾਸਰੀ ਤਾ ਪਾਵਹਿ ਸੋਭਾ ਹਰਿ ਦੁਆਰੀ ॥"

(ਆਸਾ ਮ: ੫, ੩੭੭-੧੭)

ਗ਼ਰੂਰ ਦਾ ਸਿਰ ਹਮੇਸ਼ ਨੀਵਾਂ ਹੁੰਦਾ ਹੈ ਤੇ ਦੂਸਰਿਆਂ ਪਾਸੋਂ ਗੁਣ ਗ੍ਰਹਿਣ ਕਰਨ ਤੋਂ ਖ਼ਾਲੀ ਰਹਿ ਜਾਂਦਾ ਹੈ। ਗ਼ਰੀਬੀ ਤੇ ਦੀਨਤਾ ਨਾਲ ਭਰਪੂਰ ਜਾਚਕ ਰੂਹਾਨੀ ਪੁਰਸ਼ਾਂ ਪਾਸੋਂ ਰੂਹਾਨੀਅਤ ਦੀ ਦੌਲਤ ਨੂੰ ਪਾ ਸਕਦਾ ਹੈ, ਜਦ ਰਾਹ ਮਿਲ ਜਾਵੇ ਤਾਂ ਦੀਨਤਾ ਸਹਿਤ ਹੀ ਉਸਦੀ ਕਮਾਈ ਕਰੇ ਤੇ ਜੋ ਕੁਛ ਪ੍ਰਾਪਤ ਹੋ ਜਾਵੇ ਤਾਂ ਵੀ ਨਿਮ੍ਰਤਾ ਵਿਚ ਹੀ ਰਹੇ, ਕਿਉਂਕਿ ਉਹ ਪ੍ਰਾਪਤੀ ਮਾਲਕ ਤੇ ਸਤਗੁਰ ਦੀ ਨਿਰੋਲ ਬਖ਼ਸ਼ਸ਼ ਹੈ। ਜਦ ਤੀਕ ਸਾਡਾ ਹਰ ਇਕ ਸ਼ੁਭ ਕਰਮ ਕਰਨ ਤੋਂ ਪਹਿਲਾਂ ਨਿਮ੍ਰਤਾ ਤੇ ਗ਼ਰੀਬੀ ਦਾ ਭਾਵ ਨਹੀਂ ਹੁੰਦਾ ਤੇ ਫੇਰ ਓਹ ਕਰਮ ਕਰਦੇ ਹੋਏ ਵੀ ਨਿਮ੍ਰਤਾ ਦਾ ਰੰਗ ਨਹੀਂ ਚੜ੍ਹਿਆ ਰਹਿੰਦਾ ਤੇ ਉਸ ਕਰਮ ਦੇ ਕਰ ਚੁਕਣ ਦੇ ਬਾਦ ਵੀ ਮਾਲਕ ਤੇ ਸਤਿਗੁਰ ਦੀ ਬਖ਼ਸ਼ਸ਼ ਸਮਝ ਕੇ ਨਿਮ੍ਰਤਾ ਤੇ ਦੀਨਤਾ ਨਹੀਂ ਬਣੀ ਰਹਿੰਦੀ,ਗ਼ਰੂਰ ਤੇ ਤਕੱਬਰੀ ਸਾਡੇ ਹਥੋਂ ਉਸ ਸ਼ੁਭ ਕਰਮ ਨੂੰ ਖੋਹ ਲੈਂਦੇ ਹਨ ਜਿਸ ਦੀ ਕਾਮਯਾਬੀ ਪੁਰ ਅਸੀਂ ਖ਼ੁਸ਼ ਹੋ ਰਹੇ ਹੁੰਦੇ ਹਾਂ।

## ਮਾਲਕ ਨੂੰ ਵੱਸ ਕਰਨ ਦਾ ਸਾਧਨ

ਉਹ ਕਿਹੜਾ ਇਲਮ ਹੈ ? ਉਹ ਕਿਹੜਾ ਗੁਣ ਹੈ ? ਉਹ ਕਿਹੜਾ ਹੀਰਿਆਂ ਦਾ ਸ਼ਿਰੋਮੰਣੀ ਹੀਰਾ ਹੈ ਜਿਸਨੂੰ ਕਿ ਅਸੀਂ ਪ੍ਰਾਪਤ ਕਰੀਏ ? ਓਹ ਕਿਹੜਾ ਵੇਸ ਹੈ, ਜੋ ਅਸੀਂ ਧਾਰਨ ਕਰੀਏ ਜਿਸ ਕਰਕੇ ਉਹ ਮਾਲਕ ਕੰਤ ਸਾਡੇ ਵਸਵਿਚ ਆ ਜਾਵੇ?ਗੁਰੂਅਰਜਨ ਸਾਹਿਬਉਸਦੇਜਵਾਬ ਵਿਚ ਫ਼ਰਮਾਂਦੇ ਹਨ ਉਹ ਇਲਮ ਨਿਮ੍ਰਤਾ ਉਹ ਗੁਣ ਨਰਮੀ ਦਾ ਹੈ ਤੇ ਉਹ ਸ਼ਿਰੋਮਣੀ ਹੀਰਾ ਮਿਠਾਸ ਭਰੀ ਜ਼ਬਾਨ ਦਾ ਹੈ।

ਤੂੰ ਇਹਨਾਂ ਤਿੰਨਾਂ ਦੀ ਪੁਸ਼ਾਕ ਨੂੰ ਪਾ ਲੈ ਤਾਂ ਤੇਰਾ ਪਤੀ ਤੇਰੇ ਵਸ ਵਿਚ ਆ ਜਾਵੇਗਾ।

"ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥
ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥" (ਸਲੋਕ ਫਰੀਦ ਜੀ, ੧੩੮੪-੧੭)

ਸੰਤਾਂ ਤੇ ਫ਼ਕੀਰਾਂ ਦੇ ਕਲਾਮ ਇਸ ਨਿਮ੍ਰਤਾ, ਦੀਨਤਾ ਤੇ ਗ਼ਰੀਬੀ ਦੀ ਝਲਕ ਦਿੰਦੇ ਹਨ। ਹਾਫ਼ਜ਼ ਸਾਹਿਬ ਫ਼ਰਮਾਂਦੇ ਹਨ ਕਿ ਇਸ਼ਕ ਜਾਂ ਪ੍ਰੇਮ ਦੇ ਰਸਤੇ ਵਿਚ ਅਮੀਰ ਤੇ ਗ਼ਰੀਬ ਦਾ ਫ਼ਰਕ ਨਹੀਂ (ਵੇਖੋ ਪ੍ਰੇਮ ਦਾ ਪ੍ਰਕਰਣ) ਪ੍ਰਾਰਥਨਾ ਕਰਦੇ ਹਨ "ਹੇ ਮੁਰਸ਼ਦ! ਤੂੰ ਹੁਸਨ ਦਾ ਬਾਦਸ਼ਾਹ ਹੈਂ, ਤੂੰ ਆਪਣੇ ਦਰ ਦੇ ਭਿਖਾਰੀ ਵਲ ਵੀ ਨਜ਼ਰ ਕਰ, ਮੈਂ ਭਾਵੇਂ ਕਿਤਨਾ ਵੀ ਬੁਰਾ ਹਾਂ ਪਰ ਮੇਰੇ ਕਰਮਾਂ ਪੁਰ ਨਾ ਜਾਣਾ, ਜਿਸ ਤਰ੍ਹਾਂ ਇਕ ਬਾਦਸ਼ਾਹ ਇਕ ਭਿਖਾਰੀ ਵਲ ਝੁਕਦਾ ਹੈ, ਮੈਂ ਗੁਨਹਗਾਰ ਪਰ ਵੀ ਮੇਹਰ ਦੀ ਨਜ਼ਰ ਕਰ"—

در راہِ عشق فرقِ غنی و فقیر نیست ۔ اے بادشاہِ حُسن سخن با گدا بگو
ہر چند ما بدیم تو مارا بداں مگیر ۔ شاہانہ ماجرائے گناہ گدا بگو!

ਇਕ ਸੱਚਾ ਪ੍ਰਮਾਰਥੀ ਦੀਨਤਾ ਤੇ ਗ਼ਰੀਬੀ ਦੇ ਗੁਣ ਨਾਲ ਸ਼ਸ਼ੋਭਤ ਹੋਣ ਕਰਕੇ ਆਪਣੇ ਆਪ ਨੂੰ, ਇਤਨਾ ਨੀਵਾਂ ਗਿਣਦਾ ਹੈ ਕਿ ਆਪਣੀ ਆਤਮਕ ਗਤੀ ਥੋੜ੍ਹੀ ਹੋਣ ਕਰਕੇ ਸਤਿਗੁਰ ਦੇ ਸਾਮ੍ਹਣੇ ਹੋਣ ਤੇ ਵੀ ਝਕਦਾ ਹੈ ਤੇ ਦੂਸਰਿਆਂ ਨੂੰ ਆਪਣੇ ਦਿਲ ਦਾ ਦਰਦ ਉਸ ਤੀਕ ਪਹੁੰਚਾਣ ਦਾ ਜ਼ਰੀਆ ਬਣਾਂਦਾ ਹੈ। ਹਾਫ਼ਜ਼ ਸਾਹਿਬ ਇਸ ਮਤਲਬ ਲਈ ਹਵਾ ਨੂੰ ਹੀ ਆਪਣਾ ਸੁਨੇਹਾ ਦਿੰਦੇ ਹਨ, ਫ਼ਰਮਾਂਦੇ ਹਨ—

صبا ازعشقِ من رمزے بگو باآں شہِ خوباں
کہ صد جمشید و کیخسرو غلامِ کمتریں دارد
تو دستگیر شو اے خضرِ پے خجستہ کہ من ۔ پیادہ میروم و ہمرہاں سواراند

ਅਰਥ—ਹੇ ਹਵਾ! ਉਸ ਸੁੰਦਰਤਾ ਦੇ ਬਾਦਸ਼ਾਹ ਅਗੇ ਜਿਸਦੇ ਦਰ ਤੇ ਅਨੇਕਾਂ ਸ਼ਾਹ ਬਾਦਸ਼ਾਹ ਖੜੇ ਹਨ, ਮੇਰੀ ਤੁਛ ਪ੍ਰੇਮ ਕਹਾਣੀ ਦਾ ਇਸ਼ਾਰਾ ਕਰਨਾ ਕਿ ਹੇ ਮੁਰਸ਼ਦ! ਮੇਰੀ ਦਸਤਗੀਰੀ ਕਰ ਦਿਓ, ਕਿਉਂ ਜੋ ਮੇਰੇ ਸਾਥੀ ਸਵਾਰ ਹਨ ਤੇ ਮੈਂ ਪਿਆਦਾ ਲੜਖੜਾ ਰਿਹਾ ਹਾਂ।

ਸ਼ੇਖ਼ ਸਾਦੀ ਸਾਹਿਬ ਫ਼ਰਮਾਂਦੇ ਹਨ ਕਿ ਜੋ ਸ਼ਾਖ ਫਲ ਨਾਲ ਲੱਦੀ

ਹੋਵੇ ਓਹ ਜ਼ਮੀਨ ਪੁਰ ਝੁਕ ਜਾਂਦੀ ਹੈ।

نهد شاخ پر میوه سر بر زمین

ਪਰ ਫਲ ਤੋਂ ਰਹਿਤ ਸਰੂ ਦਾ ਦਰਖ਼ਤ ਸਿੱਧਾ ਆਕੜਿਆ ਹੋਇਆ ਖਲੋਤਾ ਰਹਿੰਦਾ ਹੈ। ਸਚ ਹੈ,ਜਦ ਸੁਵਾਰ ਮੰਜ਼ਲ ਮਕਸੂਦ ਪੁਰ ਪੁਜ ਜਾਵੇ ਤਾਂ ਉਹ ਪਿਆਦਾ ਹੋ ਜਾਂਦਾ ਹੈ।ਮਹਾਤਮਾ ਤੋਂ ਪੂਰਾ ਲਾਭ ਉਹ ਉਠਾ ਸਕਦਾ ਹੈ ਜੋ ਦੀਨਤਾ ਸਹਿਤ ਓਹਨਾਂ ਦੇ ਪਾਸ ਪੁਜਦਾ ਹੈ।ਜੋ ਸ਼ਖ਼ਸ ਪਹਿਲਾਂਹੀਇਲਮੀਅਤਦੇ ਗੁਮਾਨ ਨਾਲ ਭਰਪੂਰ ਹੈ,ਉਹ ਅਵਲ ਤਾਂ ਆਪਣੀ ਮਾਣ ਵਡਿਆਈ ਦੇ ਹੰਕਾਰ ਵਿਚ ਉਨ੍ਹਾਂ ਪਾਸ ਪੁਜ ਹੀ ਨਹੀਂ ਸਕਦਾ ਤੇ ਜੇਕਰ ਕਿਧਰੇ ਭੁਲ ਭੁਲੇਖੇ ਪੁੱਜ ਵੀ ਜਾਵੇ ਤਾਂ ਉਸਨੂੰ ਕੀ ਹਾਸਲ ਹੋ ਸਕਦਾ ਹੈ! ਜਦ ਸੰਤਾਂ ਮਹਾਤਮਾਂ ਦੇ ਦਰਬਾਰ ਵਿਚ ਪੁੱਜਣਾ ਹੋਵੇ ਹੰਕਾਰ ਤੋਂ ਖ਼ਾਲੀ ਹੋਕੇ ਜਾਵੋ,ਨਿਮ੍ਰਤਾ ਤੇ ਦੀਨਤਾਦੇ ਪਿਆਲੇ ਨੂੰ ਲੈਕੇ ਜਾਵੋ, ਸੁਰਾਹੀ ਝੁਕਦੀ ਹੈ ਜਦ ਪਿਆਲਾ ਖ਼ਾਲੀ ਹੁੰਦਾ ਹੈ। ਜੇਕਰ ਪਿਆਲਾ ਅੱਗੇ ਹੀ ਨਕੋ ਨਕ ਭਰਿਆ ਪਿਆ ਹੋਵੇ ਤਾਂ ਉਸ ਵਿਚ ਕੁਛ ਸਮਾਵਣ ਦੀ ਜਗ੍ਹਾ ਕਿੱਥੇ! ਇਸ ਕਰਕੇ ਬਾਅਦਬ ਦੀਨਤਾ ਦੀ ਅਤੀ ਲੋੜ ਹੈ।

تہیدستوں کا رُتبہ اہلِ دولت سے زیادہ ہے
صراحی سر جھکا دیتی ہے جب پیمانہ آتا ہے

ਮਾਲਕ ਤੇ ਸਤਿਗੁਰ ਦੀ ਮੇਹਰ ਜ਼ੋਰ ਨਾਲ ਪ੍ਰਾਪਤ ਨਹੀਂ ਹੋ ਸਕਦੀ। ਉਹ ਤਾਂ ਨਿਮ੍ਰਤਾ ਭਰੀ ਬੇਨਤੀ ਪੁਰ ਪਸੀਜਦਾ ਹੈ। ਜੇਕਰ ਤੂੰ ਦੀਨਤਾ ਧਾਰਨ ਕਰਕੇ ਉਸਦੇ ਅੱਗੇ ਸੱਚੀ ਨਿਮ੍ਰਤਾ ਨਾਲ ਆਪਣੀ ਵਿਥਿਆ ਰੱਖੇਂ ਤਾਂ ਹੋ ਸਕਦਾ ਹੈ ਕਿ ਉਸਦਾ ਰਹਿਮ ਹਲੋਰੇ ਖਾ ਕੇ ਤੇਰੇ ਵੱਲ ਮੂੰਹ ਕਰੇ ਤੇ ਤੂੰ ਉਸਦੀ ਰਹਿਮਤ ਤੋਂ ਮਾਲਾ ਮਾਲ ਹੋ ਜਾਵੇਂ,ਇਸ ਕਰਕੇ ਤੂੰ ਸਭ ਮਾਣ ਤਾਣ ਅਕਲ ਫ਼ਿਕਰ ਦੇ ਤੀਰ ਤਰਕਸਾਂ ਨੂੰ ਛਡਕੇ ਉਸਦੇ ਅਗੇ ਨਿਮ੍ਰਤਾ ਦਾ ਪਿਆਲਾ ਰੱਖ ਦੇਹ ਤਾਂ ਕਿਆ ਅਜਬ ਹੈ ਉਹ ਭਿਖਾਰੀ ਦਾ ਪਿਆਲਾ ਭਰ ਦੇਵੇ।

زور را بگذار و زاری را بگیر - رحم سوئے زاری آید اے فقیر
گر کنی زاری بیابی رحم او - رحم او در زاری خود بازجو.

ਅਰਥ—ਤੂੰ ਜ਼ੋਰ ਛਡ ਦੇਹ, ਤੇ ਜ਼ਾਰੀ ਇਖ਼ਤਿਆਰ ਕਰ, ਕਿਉਂ ਜੋ ਰਹਿਮ ਜ਼ਾਰੀ ਵਲ ਹੀ ਆਇਆ ਕਰਦਾ ਹੈ। ਜੇ ਤੂੰ ਜ਼ਾਰੀ ਨੂੰ ਧਾਰਨ ਕਰੇਂਗਾ, ਤਾਂ ਰਹਿਮ ਨੂੰ ਪਾ ਸਕੇਂਗਾ,ਉਸਦੇ ਰਹਿਮ ਲਈ ਸਦਾ ਜ਼ਾਰੀ ਸਹਿਤ ਯਾਚਨਾ ਕਰਦਾ ਰਹੋ। ਕਈਆਂ ਵਿਚ ਤਾਂ ਕੁਦਰਤੀ ਤੌਰ ਪੁਰ ਹੀ ਨਿਮ੍ਰਤਾ ਦਾ ਭਾਵ ਮੌਜੂਦ ਹੁੰਦਾ ਹੈ ਤੇ ਕਈਆਂ ਨੂੰ ਜ਼ਮਾਨੇ ਦੀਆਂ ਗਰਦਸ਼ਾਂ ਦੀਨਤਾ ਸਿਖਾ ਦੇਂਦੀਆਂ ਹਨ, ਸਚੀ ਨਿਮ੍ਰਤਾ ਦੀ ਸੋਝੀ ਕਿਸੀ ਸੰਤ ਮਹਾਤਮਾਂ ਦੀ ਸੰਗਤ

ਕਰਕੇ ਹੀ ਆਉਂਦੀ ਹੈ। ਉਹ ਖ਼ੁਦੀ ਤੋਂ ਖ਼ਾਲੀ ਹੁੰਦੇ ਹਨ ਤੇ ਨਿਮ੍ਰਤਾ ਉਨ੍ਹਾਂ ਦਾ ਸੱਚਾ ਸ਼ਿੰਗਾਰ ਹੁੰਦਾ ਹੈ। ਖ਼ੁਦੀ ਦੇ ਦੂਰ ਹੋਣ ਪੁਰ ਆਪਣੇ ਆਪ ਦੀ ਸਚੀ ਸੂਝ ਹੋ ਆਂਵਦੀ ਹੈ। ਇਸ ਕਰਕੇ ਸ਼ੰਮਸ ਤਬਰੇਜ਼ ਸਾਹਿਬ ਫ਼ਰਮਾਂਦੇ ਹਨ ਕਿ ਤੂੰ ਹੰਕਾਰ ਤੋਂ ਰਹਿਤ ਹੋ ਕੇ ਖ਼ਾਕ ਦੀ ਤਰ੍ਹਾਂ ਹੋ ਜਾ (ਉਸ ਖ਼ਾਕ ਤੋਂ ਹਰਾ ਘਾਹ ਉਗ ਆਵੇਗਾ) ਜੇਕਰ ਖ਼ੁਦਾਈ ਨੂਰ ਦੀ ਬਖ਼ਸ਼ਸ਼ ਕਰਕੇ ਤੂੰ ਰਾਖ ਬਣ ਜਾਵੇਂਗਾ ਤਾਂ ਤੇਰੀ ਇਸ ਰਾਖ ਤੋਂ ਕੀਮੀਆ ਬਣ ਜਾਵੇਗਾ (ਜੋ ਤੁਧ ਨਾਚੀਜ਼ ਮਨੂਰ ਨੂੰ ਸੋਨਾ ਬਣਾ ਦੇਵੇਗਾ)।

پاک شو از خویش و ہمہ خاک شو　　تا کہ ز خاک تو بروید گیاہ
ور شوی از سوز چو خاکستری　　باشد خاکستر تو کیمیا!

ਸੰਤਾਂ ਦੀਆਂ ਬਾਣੀਆਂ ਵਿਚ ਕਈ ਸ਼ਬਦ ਮਿਲਦੇ ਹਨ, ਜਿਨ੍ਹਾਂ ਤੋਂ ਉਨ੍ਹਾਂ ਦੀ ਅਦਭੁਤ ਨਿਮ੍ਰਤਾ ਦਾ ਪਤਾ ਲਗਦਾ ਹੈ। ਇਤਨੀ ਉੱਚੀ ਪ੍ਰਮਾਰਥ ਦੀ ਦਾਤ ਨੂੰ ਪਾ ਕੇ ਵੀ ਬੜੇ ਬੜੇ ਨਿਮ੍ਰ ਭਾਵ ਪ੍ਰਗਟ ਕੀਤੇ ਹਨ ਕਿ ਹੇ ਮਾਲਕ ਰੂਪ ਸਤਿਗੁਰ! ਇਹ ਸਭ ਕੁਝ ਤੇਰੀ ਹੀ ਮੇਹਰ ਭਰੀ ਦਾਤ ਹੈ, ਨਹੀਂ ਤਾਂ ਅਸੀਂ ਨਿਮਾਣੇ ਕਿਸੇ ਜੋਗ ਭੀ ਨਹੀਂ ਸੀ, ਜੋ ਕੁਝ ਹੋ ਰਿਹਾ ਹੈ ਇਹ ਆਪ ਦੀ ਬਖ਼ਸ਼ਸ਼ ਦਾ ਹੀ ਨਤੀਜਾ ਹੈ। ਗੁਰੂ ਨਾਨਕ ਸਾਹਿਬ ਨਿਮ੍ਰਤਾ ਦਾ ਕਿਆ ਸੁੰਦਰ ਨਮੂਨਾ ਪੇਸ਼ ਕਰਦੇ ਹਨ। ਹੇ ਮਾਲਕ ! ਸਭ ਅਵਗੁਣ ਮੇਰੇ ਅੰਦਰ ਹਨ ਕੋਈ ਗੁਣ ਨਜ਼ਰ ਨਹੀਂ ਆਂਵਦਾ, ਅਜੇਹੀ ਹਾਲਤ ਵਿਚ ਸੁਆਮੀ ਪਤੀ ਦਾ ਮਿਲਾਪ ਕਿਵੇਂ ਹੋਵੇ ! ਮੇਰਾ ਤਾਂ ਨਾ ਰੂਪ ਹੈ ਤੇ ਨਾ ਨੈਣਾਂ ਦੀ ਚਮਕ, ਨਾ ਕੋਈ ਕੁਲ ਵਾਲੀ ਹਾਂ ਤੇ ਨਾ ਹੀ ਮਿਠੇ ਬਚਨ ਹੀ ਹਨ। ਜੇਕਰ ਸਹਜ ਦਾ ਸ਼ਿੰਗਾਰ ਕਰਕੇ (ਕਿਆ ਮਤਲਬ ਤਿੰਨਾਂ ਗੁਣਾਂ ਤੋਂ ਪਾਰ ਹੋ ਕੇ) ਰੂਹ ਰੂਪੀ ਇਸਤ੍ਰੀ ਆਵੇ ਅਤੇ ਉਹ ਆਪਣੇ ਕੰਤ ਨੂੰ ਭਾ ਜਾਵੇ ਤਾਂ ਉਹ ਸੁਹਾਗਣ ਹੈ। ਉਸ ਦਾ ਨਾ ਰੂਪ ਹੈ ਨਾ ਰੰਗ, ਉਹ ਸਿਮਰਿਆ ਨਹੀਂ ਜਾ ਸਕਦਾ। ਨਾ ਤੇ ਮੈਨੂੰ ਸੁਰਤ ਹੀ ਹੈ ਤੇ ਨਾ ਕੋਈ ਮਤ ਹੀ ਹੈ ਤੇ ਨਾ ਹੀ ਕੋਈ ਚਾਤਰੀ ਹੈ, ਹੇ ਪ੍ਰਭੂ ! ਆਪਣੇ ਚਰਨਾਂ ਨਾਲ ਲਗਾ ਲੈ।

ਸਭਿ ਅਵਗਣ ਮੈ ਗੁਣੁ ਨਹੀ ਕੋਈ ॥ ਕਿਉ ਕਰਿ ਕੰਤ ਮਿਲਾਵਾ ਹੋਈ ॥੧॥
ਨਾ ਮੈ ਰੂਪੁ ਨ ਬੰਕੇ ਨੈਣਾ ॥ ਨਾ ਕੁਲ ਢੰਗੁ ਨ ਮੀਠੇ ਬੈਣਾ ॥੧॥ ਰਹਾਉ ॥
ਸਹਜਿ ਸੀਗਾਰ ਕਾਮਣਿ ਕਰਿ ਆਵੈ ॥ ਤਾ ਸੋਹਾਗਣਿ ਜਾ ਕੰਤੈ ਭਾਵੈ ॥੨॥
ਨਾ ਤਿਸੁ ਰੂਪੁ ਨ ਰੇਖਿਆ ਕਾਈ ॥ ਅੰਤਿ ਨ ਸਾਹਿਬੁ ਸਿਮਰਿਆ ਜਾਈ ॥੩॥
ਸੁਰਤਿ ਮਤਿ ਨਾਹੀ ਚਤੁਰਾਈ ॥ ਕਰਿ ਕਿਰਪਾ ਪ੍ਰਭ ਲਾਵਹੁ ਪਾਈ ॥੪॥

(ਸੂਹੀ ਮ: ੧, ਅਸਟਪਦੀਆ, ੭੫੦-੧੨)

ਫਿਰ ਫ਼ਰਮਾਉਂਦੇ ਹਨ—ਮੈਂ ਕੁਚੱਜੀ ਕੋਈ ਚੱਜ ਨ ਜਾਣਾ, ਅਨਗਿਣਤ ਔਗੁਣਾਂ ਨਾਲ ਭਰਪੂਰ ਹੁੰਦੀ ਹੋਈ ਮੈਂ ਸ਼ਹੁ ਦੇ ਮਿਲਾਪ ਲਈ ਕਿਵੇਂ ਜਾ ਸਕਦੀ ਹਾਂ। ਮੇਰੇ ਤੋਂ ਤਾਂ ਇਕ ਤੋਂ ਇਕ ਵੱਧ ਗੁਣਾਂ ਨਾਲ ਸੁਭਾਇਮਾਨ ਹਨ, ਮੇਰੇ ਨਾਉਂ ਤੀਕ ਨੂੰ ਕੌਣ ਜਾਣੇ ! ਜਿਨ੍ਹਾਂ ਸਖੀਆਂ ਨੇ ਸ਼ਹੁ ਨੂੰ ਰਾਵਿਆ ਹੈ, ਉਹ ਅੰਬਾਂ ਦੀਆਂ ਛਾਵਾਂ ਹੇਠ ਬੈਠੀਆਂ ਮਿਠਾਸ ਦਾ ਰਸ ਮਾਣ ਰਹੀਆਂ ਹਨ ਅਥਵਾ ਅਤੀ ਸੁਖੀ ਹਨ। ਉਹ ਗੁਣ ਮੈਨੂੰ ਨਹੀਂ ਆਂਵਦੇ। ਮੈਂ ਕਿਸੀ ਨੂੰ ਕੀ ਦੋਸ਼ ਦੇਵਾਂ !

"ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ ॥
ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ ॥
ਜਿਨ੍ਹੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹਿ ਜੀਉ ॥
ਸੇ ਗੁਣ ਮੰਞੁ ਨ ਆਵਨੀ ਹਉ ਕੈ ਜੀ ਦੋਸ ਧਰੇਉ ਜੀਉ ॥"
(ਸੂਹੀ ਮ: ੧, ੭੬੨-੬)

ਹੋਰ ਮਹਾਤਮਾਂ ਵੀ ਨਿਮ੍ਰਤਾ ਸਹਿਤ ਮਾਲਕ ਅੱਗੇ ਬੇਨਤੀ ਕਰਦੇ ਹਨ:—

ਹਮ ਮਤਿ ਹੀਣ ਮੂਰਖ ਮੁਗਧ ਅੰਧੇ ਸਤਿਗੁਰਿ ਮਾਰਗਿ ਪਾਏ ॥
ਨਾਨਕ ਗੁਰਮੁਖਿ ਸਬਦਿ ਸੁਹਾਵੇ ਅਨਦਿਨੁ ਹਰਿ ਗੁਣ ਗਾਏ ॥
(ਗਉੜੀ ਮ: ੩, ੨੪੬-੬)

ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ॥
ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ
ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥
ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥
(ਗਉੜੀ ਮ: ੪, ੧੬੭-੧੧)

"ਮੋਹਿ ਅਨਾਥ ਗਰੀਬ ਨਿਮਾਨੀ ॥ ਕੰਤ ਪਕਰਿ ਹਮ ਕੀਨੀ ਰਾਨੀ ॥"
(ਆਸਾ ਮ: ੫, ੩੯੪-੮)

"ਨੀਚੁ ਅਨਾਥੁ ਅਜਾਨੁ ਮੈ ਨਿਰਗੁਨੁ ਗੁਣ ਹੀਨੁ ॥
ਨਾਨਕ ਕਉ ਕਿਰਪਾ ਭਈ ਦਾਸੁ ਅਪਨਾ ਕੀਨੁ ॥"
(ਬਿਲਾਵਲੁ ਮ: ੫, ੮੧੫-੧)

"ਮੇਰੀ ਮਤਿ ਉਲਟੀ ਪੁਲਟੀ ॥ ਗੁਰੂ ਕਰ ਦੇਈ ਸੂਰਤ ਸੁਲਟੀ ॥"
(ਸਾਰ ਬਚਨ)

ਪਲਟੂ ਸਾਹਿਬ ਨੇ ਅਚਰਜ ਰੀਤ ਨਾਲ ਆਪਣੀ ਨਿਮ੍ਰਤਾ ਦਸੀ ਹੈ:—
"ਦੂਸਰ ਪਲਟੂ ਇਕ ਰਹਾ ਭਗਤਿ ਦਈ ਤੋਹਿ ਜਾਨ"
ਭਗਤਿ ਦਈ ਤੋਹਿ ਜਾਨ ਨਾਮ ਪਰ ਪਕਰਿਓ ਮੋਕੋ ॥
ਗਿਰਾ ਪਰਾ ਧਨ ਪਾਇ ਛਿਪਾਯੋ ਮੈਂ ਲੈ ਓਕੋ ॥

ਲਿਖਾ ਰਹਾ ਕੁਛ ਆਨ ਕਰਮ ਮੇਂ ਦੀਨਾ ਆਨੈ ॥
ਜਾਨਉ ਮਹੀ ਅਕੇਲ ਕੋਊ ਦੂਸਰ ਨਹੀਂ ਜਾਨੈ ॥
ਪਾਛੇ ਭਾ ਫਿਰ ਚੇਤ ਦੇਇ ਪਰ ਨਾਹੀਂ ਲੀਨਾ ॥
ਆਖ਼ਿਰ ਬੜੇ ਕੀ ਚੂਕ ਜੋਈ ਨਿਕਸਾ ਸੋਇ ਕੀਨਾ ॥
ਪਲਟੂ ਮੈਂ ਪਾਪੀ ਬੜਾ ਭੂਲ ਗਯਾ ਭਗਵਾਨ ॥
ਦੂਸਰ ਪਲਟੂ ਇਕ ਰਹਾ ਭਗਤਿ ਦਈ ਤੇਹਿ ਜਾਨ ॥

ਤੁਲਸੀ ਸਾਹਿਬ ਦੀ ਨਿਮ੍ਰਤਾ ਹੇਠਲੀਆਂ ਚੌਪਾਈਆਂ ਤੋਂ ਪ੍ਰਗਟ ਹੈ—

"ਮੈ ਮਤਿ ਹੀਨ ਦੀਨ ਦਿਲ ਦੀਨਾ ॥ ਸੰਤ ਸਰਨ ਸਤਗੁਰੁ ਕੋ ਚੀਨਾ ॥
ਸਤਗੁਰੁ ਅਗਮ ਸਿੰਧ ਸੁਖਦਾਈ ॥ ਜਿਨ ਸਤ ਰਾਹ ਰੀਤਿ ਦਰਸਾਈ ॥
ਪੁਨਿ ਪੁਨਿ ਚਰਨ ਕੰਵਲ ਸਿਰ ਨਾਊਂ ॥ ਦੀਨ ਹੋਇ ਸੰਤਨ ਗਤਿ ਗਾਊਂ ॥
ਦੀਨ ਜਾਨਿ ਦੀਨੀ ਮੋਹਿ ਆਂਖੀ ॥ ਮੈਂ ਪੁਨਿ ਚਰਨ ਸਰਨ ਗਹਿ ਭਾਖੀ ॥
ਮੈਂ ਤੋ ਚਰਨ ਭਾਵ ਚਿਤ ਚੇਰਾ ॥ ਮੋਹਿ ਅਤਿ ਅਧਮ ਜਾਨਿ ਕੈ ਹੇਰਾ ॥
ਮੈਂ ਤੋ ਪ੍ਰਤਿ ਪ੍ਰਤਿ ਦਾਸ ਤੁਮਾਰਾ ॥ ਸੰਤ ਬਿਨਾ ਕੋਇ ਪਾਵੈ ਨ ਪਾਰਾ ॥
ਸੰਤ ਦਯਾਲ ਕ੍ਰਿਪਾ ਸੁਖਦਾਈ ॥ ਤੁਮਰੀ ਸਰਨ ਅਧਮ ਤਰਿ ਜਾਈ ॥
ਆਦਿ ਨ ਅੰਤ ਸੰਤ ਬਿਨ ਕੋਈ ॥ ਤੁਲਸੀ ਤੁੱਛ ਸਰਨ ਮੇਂ ਸੋਈ ॥
ਜੋ ਕਛੁ ਕਰਹਿੰ ਕਰਹਿੰ ਸੋਈ ਸੰਤਾ ॥ ਸੰਤ ਬਿਨਾ ਨਹਿੰ ਪਾਵੈ ਪੰਥਾ ॥"

ਸ਼ੰਮਸ ਤਬਰੇਜ਼ ਜੀ ਕਿਆ ਖ਼ੂਬਸੂਰਤੀ ਨਾਲ ਸਾਡੀ ਲਾਚਾਰੀ ਤੇ ਅਸਮਰਥਾ ਨੂੰ ਨਿਮ੍ਰਤਾ ਸਹਿਤ ਪੇਸ਼ ਕਰਦੇ ਹਨ। ਆਪ ਫ਼ੁਰਮਾਂਦੇ ਹਨ—ਹੇ ਸਤਿਗੁਰ! ਮੈਂ ਲੰਗੜਾ ਤੇ ਦਰਮਾਂਦਾ ਭਿਖਾਰੀ ਹਾਂ। ਮੈਂ ਤੇਰੇ ਫ਼ਜ਼ਲ ਤੇ ਰਹਿਮਤ ਦੇ ਨਸ਼ੇ ਭਰੇ ਦਰਯਾ ਤੋਂ ਆਪਣੀ ਪਿਆਸੀ ਰੂਹ ਦੀ ਜੀ ਭਰਕੇ ਹੁਣ ਤਕ ਪਿਆਸ ਨਹੀਂ ਬੁਝਾ ਸਕਿਆ, ਤੁਸੀਂ ਮੇਰੇ ਕਰਮਾਂ ਨੂੰ ਚੰਗੀ ਤਰ੍ਹਾਂ ਜਾਣਦੇ ਹੋ। ਮੇਰੀਆਂ ਕਮਜ਼ੋਰੀਆਂ ਤੇ ਮਜ਼ਬੂਰੀਆਂ ਤੇਰੇ ਪੁਰ ਰੌਸ਼ਨ ਹਨ। ਜੇਕਰ ਕੋਈ ਖ਼ਤਾ ਹੋਈ ਤਾਂ ਮੈਂ ਲਾਚਾਰ ਸੀ। ਆਖ਼ਰ ਮਰੀਜ਼ ਹੀ ਸੀ। ਇਹਨਾਂ ਨੂੰ ਦੂਰ ਕਰਾਣ ਲਈ ਰੂਹਾਨੀ ਤਬੀਬ ਕਾਮਲ ਦੇ ਦਰ ਪੁਰ ਹਾਜ਼ਰ ਹੋਇਆ ਸੀ। ਹਕੀਮ ਦਯਾ ਕਰਕੇ ਮਰੀਜ਼ ਦਾ ਇਲਾਜ ਕਰਦਾ ਹੈ। ਇਹ ਵਕਤ ਜ਼ਕਾਤ ਦਾ ਹੈ। ਤੂੰ ਆਪਣੇ ਖ਼ਜ਼ਾਨੇ ਤੋਂ ਮੈਨੂੰ ਕੁਝ ਬਖ਼ਸ਼ ਦੇਹ।

لنگ و فقیرم تو زیاقوت خویش ۔ وقت زکاتست مرا دہ زکاۃ (شمس تبریز)
ہمہ دریائے فضل و رحمت است
لیک جان تشنہ را دریائے بے میراب نیست
تو نکو دانی کہ ہر چیز از کجا ست ۔ گر خطائے رفت آں بر ما مگیر

ਮੰਨ ਲਿਆ ਕਿ ਮੈਂ ਇਕ ਬੁਰਾ ਕੰਡਾ ਹਾਂ । ਪਰ ਕੰਡਾ ਵੀ ਤਾਂ ਫੁਲਾਂ ਦੀ ਝਾੜੀ ਪੁਰ ਹੀ ਲਗਦਾ ਹੈ।ਦਾਨਾ ਸਰਾਫ਼ ਸੋਨਾ ਤੋਲਣ ਦੇ ਵੇਲੇ ਮਾਸਿਆਂ ਦੇ ਨਾਲ ਤੋਲ ਨੂੰ ਪੂਰਾ ਕਰਨ ਲਈ ਜੌਂ ਨੂੰ ਵੀ ਜਗ੍ਹਾ ਦੇਂਦਾ ਹੈ ।

گیرم کہ ہستم خار بد خار از درخت گل دمد
صراف دانا مے نہد جو بر سر مثقالہا

ਇਸ ਨਾਚੀਜ਼ ਨੂੰ ਵੀ ਆਪਣੇ ਪਾਕ ਦਰਬਾਰ ਵਿਚ ਜਗ੍ਹਾ ਦੇ ਦਿਓ, ਭਾਵੇਂ ਮੈਂ ਇਸ ਲਾਇਕ ਤਾਂ ਨਹੀਂ ।

ہم گر نہیں لائق دربار تمہارے - کہلاتے تو ہیں بندہ سرکار تمہارے

## ਨਿਮ੍ਰਤਾ ਦੇ ਫਲ

ਦੀਨਤਾ, ਗ਼ਰੀਬੀ ਤੇ ਬੰਦਗੀ ਧਾਰਨ ਕਰਨ ਵਾਲਿਆਂ ਦੇ ਮਾਲਕ ਸਦਾ ਅੰਗ ਸੰਗ ਰਹਿੰਦਾ ਹੈ।ਉਹ ਉਸਦੇ ਅੰਦਰ ਇਉਂ ਤਾਰੀਆਂ ਲੈਂਦੇ ਹਨ,ਜਿਵੇਂ ਜਲ ਦੇ ਅੰਦਰ ਮੱਛੀਆਂ । ਉਹ ਮਾਲਕ ਜਲਾਂ ਥਲਾਂ ਵਿਚ ਸਕਲ ਭਰਪੂਰ ਹੈ। ਜੇਕਰ ਮਨ ਵਿਚ ਦੀਨਤਾ ਆ ਜਾਏ ਤਾਂ ਮਾਲਕ ਹਾਜ਼ਰ ਹਜ਼ੂਰ ਹੋਕੇ ਮਿਲਦਾ ਹੈ।

"ਜਲ ਥਲ ਜੀਉ ਜਿਤੇ ਤਿਥੇ ਰਹੇ ਸਕਲ ਭਰਪੂਰ ॥
ਜੋ ਮਨ ਆਵੇ ਦੀਨਤਾ ਸਾਈਂ ਮਿਲੇ ਹਜ਼ੂਰ ॥
ਦੀਨ ਗਰੀਬੀ ਬੰਦਗੀ ਸਾਧਨ ਸਿਉ ਆਧੀਨ ॥
ਤਾਂਕੇ ਸੰਗ ਹਰੀ ਯੂੰ ਰਹੇ ਜਿਉ ਜਲ ਮਾਹੀਂ ਮੀਨ ॥"

ਉਹ ਹਰਿ ਖੰਡ ਹੈ ਜੋ ਰੇਤੇ ਵਿਚ ਬਿਖਰੀ ਹੋਈ ਹੈ । ਇਕ ਕੀੜੀ ਹੀ ਰੇਤੇ ਵਿਚੋਂ ਖੰਡ ਨੂੰ ਚੁਣ ਸਕਦੀ ਹੈ, ਹਾਥੀ ਕਦਾਚਿਤ ਨਹੀਂ । ਇਸੀ ਤਰ੍ਹਾਂ ਜ਼ਾਤ ਵਰਣ ਕੁਲ ਆਦਿਕ ਦੇ ਅਭਿਮਾਨੀ ਪੁਰਸ਼ ਮਾਲਕ ਦੀ ਸ੍ਰਿਸ਼ਟੀ ਤੋਂ ਗੁਣ ਸਿਖਿਆ ਨਹੀਂ ਲੈ ਸਕਦੇ । ਕੇਵਲ ਨਿਮ੍ਰ ਪੁਰਸ਼ ਹੀ ਇਹ ਲਾਭ ਉਠਾ ਸਕਦੇ ਹਨ । ਇਹ ਕਬੀਰ ਸਾਹਿਬ ਫ਼ਰਮਾਂਦੇ ਹਨ—

"ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ ਹਸਤੀ ਚੁਨਿਓ ਨ ਜਾਈ ॥
ਕਹਿ ਕਮੀਰ ਕੁਲ ਜਾਤਿ ਪਾਂਤਿ ਤਜਿ ਚੀਟੀ ਹੋਇ ਚੁਨਿ ਖਾਈ ॥"

(ਰਾਮਕਲੀ ਕਬੀਰ ਜੀ, ੯੭੨—੧੦)

ਗੁਰੂ ਅਮਰਦਾਸ ਜੀ ਫ਼ਰਮਾਂਦੇ ਹਨ ਕਿ ਤੁਸੀਂ ਆਪਣੇ ਅੰਦਰੋਂ ਆਪਾ ਭਾਵ ਗਵਾ ਦਿਓ ਤੇ ਗੁਰੂ ਦੇ ਦਾਸਾਂ ਦੇ ਦਾਸ ਬਣੋ,ਤਾਂ ਤੁਸੀਂ ਹਰੀ ਨੂੰ ਪਾਵੋਗੇ।

"ਦਾਸਨਿ ਦਾਸੁ ਹੋਵੈ ਤਾ ਹਰਿ ਪਾਏ ਵਿਚਹੁ ਆਪੁ ਗਵਾਈ ॥"

(ਸੋਰਠਿ ਮ: ੩, ੬੦੦—੧੩)

ਗੁਰੂ ਅਰਜਨ ਸਾਹਿਬ ਨਿਮ੍ਰਤਾ ਦੇ ਪੁੰਜ ਦਸਦੇ ਹਨ ਕਿ ਗ਼ਰੀਬੀ ਹੀ ਸਾਡੀ ਗਦਾ ਹੈ ਤੇ ਸਭਨਾਂ ਦੀ ਖ਼ਾਕ ਬਣਨਾ ਸਾਡਾ ਵੱਡਾ ਖੰਡਾ ਜਾਂ ਖੜ੍ਹਗ ਹੈ ਜੋ ਬਚਾਵਣ ਲਈ ਸਾਡੇ ਵਡੇ ਹਥਿਆਰ ਹਨ, ਇਨ੍ਹਾਂ ਅਗੇ ਕੋਈ ਵਿਕਾਰੀ ਟਿਕ ਨਹੀਂ ਸਕਦਾ, ਸਾਨੂੰ ਗੁਰੂ ਪੂਰੇ ਨੇ ਇਹ ਗੱਲ ਦੱਸੀ ਹੈ:—

"ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ ॥
ਇਸੁ ਆਗੈ ਕੋ ਨ ਟਿਕੈ ਵੇਕਾਰੀ ॥ ਗੁਰ ਪੂਰੇ ਏਹ ਗਲ ਸਾਰੀ ॥"
(ਸੋਰਠਿ ਮਹਲਾ ੫, ੬੨੮—੧੪)

ਜੋ ਆਪਣੇ ਆਪ ਨੂੰ ਨੀਵਾਂ ਜਾਣਦਾ ਹੈ ਉਹ ਸੱਚੇ ਅਰਥਾਂ ਵਿਚ ਸਭ ਤੋਂ ਉੱਚਾ ਹੈ, ਜਿਸਦਾ ਮਨ ਸਭਨਾਂ ਦੀ ਰੇਣਕਾ ਹੋ ਗਿਆ, ਉਹੀ ਘਟ ਘਟ ਅੰਦਰ ਹਰਿ ਹਰਿ ਨਾਮ ਨੂੰ ਚੀਨਣ ਵਾਲਾ ਹੋ ਜਾਂਦਾ ਹੈ:—

"ਆਪਸ ਕਉ ਜੋ ਜਾਣੈ ਨੀਚਾ ॥ ਸੋਊ ਗਨੀਐ ਸਭ ਤੇ ਊਚਾ ॥
ਜਾਕਾ ਮਨੁ ਹੋਇ ਸਗਲ ਕੀ ਰੀਨਾ ॥
ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ ॥" (ਗਉੜੀ ਮ: ੫, ੨੬੬—੭)

ਜਿਸਦੇ ਹਿਰਦੇ ਮਾਲਕ ਕ੍ਰਿਪਾ ਕਰਕੇ ਗ਼ਰੀਬੀ ਵਸਾਵੇ ਉਸਦਾ ਮਨ ਨੀਵਾਂ ਹੁੰਦਾ ਹੈ, ਉਹ ਸਦਾ ਸੁਖੀ ਹੈ, ਅਨੰਦ ਵਿਚ ਰਹਿੰਦਾ ਹੈ, ਉਸਨੂੰ ਦੁਨੀਆਂ ਦੀ ਵਾਹ ਵਾਹ ਤੇ ਲਾਨਤ ਮੁਲਾਮਤ ਸੁਖੀ ਦੁਖੀ ਨਹੀਂ ਕਰ ਸਕਦੀ, ਉਹ ਇਸ ਦੁਨੀਆਂ ਵਿਚ ਮੁਕਤ ਪੁਰਸ਼ ਹੋ ਜਾਂਦਾ ਹੈ ਤੇ ਅਗੇ ਦਰਗਾਹ ਵਿਚ ਵੀ ਸੁਖ ਪਾਂਵਦਾ ਹੈ। ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ ਕਿ ਹੇ ਮੇਰੇ ਮਨ! ਤੂੰ ਸਭਨਾਂ ਦੀ ਰੇਣ ਹੋ ਰਹੁ ਤਾਂ ਜੋ ਸਦਾ ਅਨੰਦ ਮੰਗਲ ਵਿਚ ਰਹੇਂ।

"ਹੋਹੁ ਰੇਨ ਤੂ ਸਗਲ ਕੀ ਮੇਰੇ ਮਨ ਤਉ ਅਨਦ ਮੰਗਲ ਸੁਖੁ ਪਾਈਐ ॥"
(ਸੋਰਠਿ ਮ: ੫, ੬੧੪—੧੧)

"ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ ॥
ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ ॥" (ਗਉੜੀ ਮ: ੫, ੨੭੮—੯)

ਸਭ ਦੇ ਅੰਦਰ ਉਹ ਉਸ ਮਾਲਕ ਦੀ ਝਲਕ ਨੂੰ ਪਾਂਵਦਾ ਹੈ, ਇਸ ਲਈ ਸਭ ਪਿਆਰੇ ਮਿਤਰ ਹੀ ਦਿਸਦੇ ਹਨ।

"ਸਭ ਕੀ ਰੇਨੁ ਹੋਇ ਰਹੈ ਮਨੂਆ ਸਗਲੇ ਦੀਸਹਿ ਮੀਤ ਪਿਆਰੇ ॥
ਸਭ ਮਧੇ ਰਵਿਆ ਮੇਰਾ ਠਾਕੁਰੁ ਦਾਨੁ ਦੇਤ ਸਭ ਜੀਅ ਸਮ੍ਹਾਰੇ ॥"
(ਆਸਾ ਮ: ੫, ਝ੭੯—੫)

## ਮਾਨ ਦਾ ਤਿਆਗਣਾ ਅਤੀ ਕਠਨ ਹੈ

ਦੁਨੀਆਂ ਵਿਚ ਕਨਕ ਤੇ ਕਾਮਨੀ (ਜ਼ਰ ਤੇ ਜ਼ਨ) ਦੀ ਪੂਜਾ ਹੋ ਰਹੀ

ਹੈ। ਇਹਨਾਂ ਦੋਹਾਂ ਦੀ ਪ੍ਰਬਲਤਾ ਵਧ ਰਹੀ ਹੈ, ਕਿਆ ਅਮੀਰ, ਕਿਆ ਗ਼ਰੀਬ ਸਭ ਇਨ੍ਹਾਂ ਦੇ ਵਸ ਵਿਚ ਹਨ, ਸਾਰਿਆਂ ਭੇਖਾਂ ਵਿਚ ਇਨ੍ਹਾਂ ਦਾ ਜਾਲ ਪਸਰ ਰਿਹਾ ਹੈ, ਇਹਨਾਂ ਦਾ ਤਿਆਗ ਅਤੀ ਕਠਨ ਹੈ ਪਰ ਫਿਰ ਵੀ ਐਸੇ ਲੋਕ ਮਿਲ ਜਾਣਗੇ ਜਿਨ੍ਹਾਂ ਨੇ ਕੰਚਨ ਦਾ ਤਿਆਗ ਕੀਤਾ ਹੈ ਤੇ ਤ੍ਰਿਯਾ ਦੇ ਨੇਹ ਨੂੰ ਦੂਰ ਕੀਤਾ ਹੈ, ਪਰ ਇਹਨਾਂ ਤੋਂ ਵੱਧ ਮੁਸ਼ਕਲ ਮਾਣ ਵਡਿਆਈਆਂ ਤੇ ਧੜੇ ਬੰਦੀਆਂ ਤੇ ਈਰਖਾ ਦੇ ਤਜਣ ਵਾਲੇ ਅਤੀ ਦੁਰਲਭ ਹਨ। ਮਾਇਆ ਦਾ ਤਜਣਾ ਮੁਸ਼ਕਲ ਹੈ, ਜੇਕਰ ਤਜ ਵੀ ਦਿੱਤੀ ਜਾਵੇ, ਤਾਂ ਕੀ ਹੋਇਆ ! ਜੇਕਰ ਅੰਦਰੋਂ ਮਾਣ ਨਾ ਤਜਿਆ ਜਾ ਸਕਿਆ। ਮਾਣ ਨੇ ਵਡੇ ਵਡੇ ਮੁਨਿਵਰਾਂ ਨੂੰ ਗਾਲ ਦਿਤਾ ਹੈ ਤੇ ਇਸਨੇ ਸਭ ਨੂੰ ਖਾ ਲਿਆ ਹੈ।ਮਾਣ ਦਾ ਮੂੰਹ ਕਾਲਾ ਕਰਕੇ ਸਭ ਆਦਰ ਤੇ ਵਡਿਆਈ ਨੂੰ ਅੱਗ ਲਗਾਏ ਤਾਂ ਨਾਮ ਨਾਲ ਲਗ ਸਕੀਦਾ ਹੈ। ਕਬੀਰ ਸਾਹਿਬ ਫ਼ਰਮਾਂਦੇ ਹਨ:—

ਕੰਚਨ ਤਜਣਾ ਸਹਿਜ ਹੈ ਸਹਿਜ ਤ੍ਰਿਯਾ ਕਾ ਨੇਹੁ ॥
ਮਾਨ ਵਡਾਈ ਈਰਖਾ ਦੁਰਲਭ ਤਜਣੀ ਯੇਹ ॥
ਮਾਇਆ ਤਜੀ ਤੋ ਕਿਆ ਹੂਆ ਮਾਣ ਤਜਾ ਨਹਿ ਜਾਇ ॥
ਮਾਣ ਵਡੇ ਮੁਨਿਵਰ ਗਲੇ ਮਾਣ ਸਭਨ ਕੋ ਖਾਇ ॥
ਕਾਲਾ ਮੁਖ ਕਰੇ ਮਾਣ ਕਾ ਆਦਰ ਲਾਇ ਆਗ ॥
ਮਾਣ ਬਡਾਈ ਛਾਡ ਕਰ ਰਹੇ ਨਾਮ ਸੇ ਲਾਗ ॥

ਜਿਥੇ ਆਪਾ ਭਾਵ ਜਾਂ ਮਾਣ ਹੈ, ਉਥੇ ਅਪਦਾ ਰਹਿੰਦੀ ਹੈ।ਜਿਥੇ ਸੰਸਾ ਆ ਗਿਆ, ਓਥੇ ਸੋਗ ਡੇਰੇ ਲਾ ਲੈਂਦਾ ਹੈ। ਇਹ ਚਾਰੇ ਹੀ ਦੀਰਘ ਰੋਗ ਹਨ। ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਇਹ ਕਿਵੇਂ ਮਿਟ ਸਕਦੇ ਹਨ:—

"ਜਹਿ ਆਪਾ ਤਹਿ ਆਪਦਾ, ਜ਼ਹਿ ਸੰਸਾ ਤਹਿ ਸੋਗ ॥
ਕਹੇ ਕਬੀਰ ਯੇਹ ਕਿਉਂ ਮਿਟੇ, ਚਾਰੋਂ ਦੀਰਘ ਰੋਗ ॥"

ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਦੁਨੀਆਂ ਵਿਚ ਲੈਣ ਲਈ ਸਤਿ ਨਾਮ ਹੈ,ਜਿਸਨੂੰ ਸਿਮਰ ਸਿਮਰ ਕੇ ਆਤਮਾ ਸੁਖੀ ਹੁੰਦੀ ਹੈ।ਦੇਣ ਲਈ ਅੰਨ ਦਾ ਦਾਨ ਹੈ। ਸੰਸਾਰ ਸਾਗਰ ਨੂੰ ਤਰਨ ਲਈ ਦੀਨਤਾ ਬੇੜੀ ਦਾ ਕੰਮ ਕਰਦੀ ਹੈ ਤੇ ਡੁੱਬਣ ਲਈ ਅਭਿਮਾਨ ਤੋਂ ਵਧ ਹੋਰ ਕੋਈ ਸਾਧਨ ਨਹੀਂ।

"ਲੇਨੇ ਕੋ ਸਤਿਨਾਮ ਹੈ, ਦੇਨੇ ਕੋ ਅੰਨ ਦਾਨ ॥
ਤਰਨੇ ਕੋ ਹੈ ਦੀਨਤਾ, ਡੁਬਨੇ ਕੋ ਅਭਿਮਾਨ ॥"

ਗੁਰੂ ਅਰਜਨ ਸਾਹਿਬ ਇਹੋ ਪ੍ਰਾਰਥਨਾ ਕਰਨੀ ਸਿਖਾਂਦੇ ਹਨ:—

ਹੇ ਸੰਤੋ!ਮੈਨੂੰ ਇਕੋ ਗੱਲ ਦਸੋ, ਜਿਸ ਕਰਕੇ ਹਉਮੈ ਗਰਬ ਜਾਂਦਾ ਰਹੇ,

ਸਾਰਿਆਂ ਦੇ ਅੰਦਰ ਪਾਰਬ੍ਰਹਮ ਨੂੰ ਮੰਨਾਂ ਤੇ ਸਭਨਾਂ ਦੀ ਖ਼ਾਕ ਹੋ ਰਵ੍ਹਾਂ। ਇਸ ਤਰ੍ਹਾਂ ਪ੍ਰਭ ਜੀਉ ਨੂੰ ਆਪਣੇ ਅੰਗ ਸੰਗ ਦੇਖਾਂ ਤੇ ਭਰਮ ਦੀ ਕੰਧ ਟੁੱਟ ਜਾਵੇ।

"ਸੰਤਹੁ ਇਹਾ ਬਤਾਵਹੁ ਕਾਰੀ ॥ ਜਿਤੁ ਹਉਮੈ ਗਰਬੁ ਨਿਵਾਰੀ॥੧॥ਰਹਾਉ॥
ਸਰਬ ਭੂਤ ਪਾਰਬ੍ਰਹਮੁ ਕਰਿ ਮਾਨਿਆ ਹੋਵਾਂ ਸਗਲ ਰੇਨਾਰੀ ॥੨॥
ਪੇਖਿਓ ਪ੍ਰਭ ਜੀਉ ਅਪੁਨੈ ਸੰਗੇ ਚੂਕੈ ਭੀਤਿ ਭ੍ਰਮਾਰੀ" ॥੩॥

(ਸੋਰਠਿ ਮ: ੫, ੬੧੬-੧੭)

ਗੁਰੂ ਅਮਰਦਾਸ ਜੀ ਏਹ ਫ਼ੁਰਮਾਂਦੇ ਹਨ ਕਿ ਹੇ ਮਨ! ਤੂੰ ਕਦੀ ਮਾਣ ਨਾ ਕਰੀਂ ਕਿ ਤੂੰ ਕੁਝ ਜਾਣਦਾ ਹੈਂ, ਗੁਰਮੁਖ ਤਾਂ ਬਿਲਕੁਲ ਨਿਮਾਣਾ ਹੁੰਦਾ ਹੈ।

'ਮਨ ਤੂੰ ਮਤ ਮਾਣੁ ਕਰਹਿ ਜੇ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ॥'

(ਆਸਾ ਮ: ੩, ੪੪੧-੯)

ਜੇਕਰ ਹੇ ਜੀਵ! ਤੂੰ ਆਪਣਾ ਭਲਾ ਲੋੜਦਾ ਹੈਂ ਤਾਂ ਪੁੰਨ ਕਰਦੇ ਹੋਏ ਵੀ ਆਪਣੇ ਆਪ ਨੂੰ ਨੀਵਾਂ ਸਦਵਾਂਦਾ ਰਹੁ।

"ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ॥"

(ਵਾਰ ਆਸਾ ਮ: ੧, ੪੬੫-੧੬)

ਕਿਉਂ ਜੋ ਤੱਕੜੀ ਦਾ ਜੇਹੜਾ ਪੱਲਾ ਝੁਕਦਾ ਹੈ ਉਹਾ ਹੀ ਭਾਰੀ ਹੁੰਦਾ ਹੈ।

"ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ॥"

(ਵਾਰ ਆਸਾ ਮ: ੧, ੪੭੦-੧੪)

ਆਪਣੇ ਆਪ ਨੂੰ ਛੋਟਾ ਸਮਝਣ ਵਿਚ ਭਲਾਈ ਹੈ। ਇਸ ਛੋਟੇ ਪੁਣੇ ਤੋਂ ਹੀ ਸਭ ਦੀ ਵਡਿਆਈ ਹੁੰਦੀ ਹੈ, ਜਿਸਤਰ੍ਹਾਂ ਦੂਤੀਆ ਦੇ ਚੰਦ੍ਰਮਾ ਨੂੰ ਸਭ ਕੋਈ ਨਿਉਂਦਾ ਹੈ:-

"ਸਭ ਸੇ ਲਘੁਤਾਈ ਭਲੀ ਲਘੁਤਾ ਸੇ ਸਭ ਹੋਇ॥
ਜਸ ਦੁਤੀਆ ਕੇ ਚੰਦ੍ਰਮਾ ਸੀਸ ਨਵੇ ਸਭ ਕੋਇ॥" (ਕਬੀਰ ਸਾਹਿਬ)

ਦੀਨ ਸਭ ਨੂੰ ਦੇਖ ਸਕਦਾ ਹੈ, ਪਰ ਦੀਨ ਪੁਰਸ਼ ਨੂੰ ਕੋਈ ਨਹੀਂ ਦੇਖ ਸਕਦਾ। ਜੋ ਦੀਨਾਂ ਨੂੰ ਲਖ ਸਕਦਾ ਹੈ, ਉਹ ਨਰ ਤੋਂ ਦੇਵਤਾ ਹੋ ਜਾਂਦਾ ਹੈ।

"ਦੀਨ ਲਖੇ ਮੁਖ ਸਬਨ ਕਾ, ਦੀਨ ਲਖੇ ਨਹੀਂ ਕੋਇ॥
ਲਖੇ ਜੋ ਕੋਈ ਦੀਨ ਕੋ, ਨਰ ਸੇ ਦੇਵਤਾ ਹੋਇ॥" (ਕਬੀਰ ਸਾਹਿਬ)

ਨਿਰਮਾਨਤਾ ਨਿਰਬਲਤਾ ਨਹੀਂ ਹੁੰਦੀ, ਇਹ ਐਸੀ ਜ਼ਬਰਦਸਤ ਸ਼ਕਤੀ ਹੈ, ਜਿਸਅੱਗੇ ਦੁਨੀਆਂ ਦੀਆਂ ਬੜੀਆਂ ਬੜੀਆਂ ਤਾਕਤਾਂ ਨੂੰ ਸਿਰ ਨਿਵਾਣਾ ਪੈਂਦਾ ਹੈ। ਨਿਰਮਾਨਤਾ ਤੋਂ ਆਪਣੇ ਆਪ ਨੂੰ ਜਿਤ ਪ੍ਰਾਪਤ ਹੁੰਦੀ ਹੈ। ਨਿਰਮਾਨ ਪੁਰਸ਼ ਨੂੰ ਕੋਈ ਤਾਕਤ ਹਰਾ ਨਹੀਂ ਸਕਦੀ, ਕਿਉਂਕਿ ਨਿਰਮਾਨਤਾ ਦੇ ਪਿਛੇ ਲੁਕੀ ਹੋਈ ਮਾਲਕ ਦੀ ਸ਼ਕਤੀ ਝਲਕਾ ਦਿੰਦੀ ਹੈ। ਇਹ ਮਹਾਂ ਪੁਰਸ਼ਾਂ ਦਾ ਸ਼ਿੰਗਾਰ ਹੈ।

# ਨਿਮ੍ਰਤਾ

## ੧—ਨਿਮ੍ਰਤਾ ਕੀ ਹੈ ?

**(੧) ਇਹ ਜਾਨਣਾ ਕਿ ਅਸੀਂ ਸਭ ਤੋਂ ਨੀਚ ਹਾਂ ਤੇ ਸਭ ਸਾਡੇ ਤੋਂ ਉੱਚੇ ਹਨ ।**

ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥
(ਸਲੋਕ ਕਬੀਰ ਜੀ,੧੩੬੪-੧੭)

ਜੇਤੀ ਸ੍ਰਿਸਟਿ ਕਰੀ ਜਗਦੀਸਰਿ ਤੇ ਸਭਿ ਊਚ ਹਮ ਨੀਚ ਬਿਖਿਆਸ ॥
ਹਮਰੇ ਅਵਗੁਨ ਸੰਗਿ ਗੁਰ ਮੇਟੇ ਜਨ ਨਾਨਕ ਮੇਲਿ ਲੀਏ ਪ੍ਰਭ ਪਾਸ ॥
(ਕਾਨੜਾ ਮ: ੪, ੧੨੯੫-੧੦)

ਮਨ ਜਿਉ ਅਪੁਨੇ ਪ੍ਰਭ ਭਾਵਉ ॥
ਨੀਚਹੁ ਨੀਚੁ ਨੀਚੁ ਅਤਿ ਨਾਨ੍ਹਾ ਹੋਇ ਗਰੀਬੁ ਬੁਲਾਵਉ ॥
(ਦੇਵਗੰਧਾਰੀ ਮ: ੫, ੫੨੯-੮)

ਸਹੀਆ ਤਊ ਅਸੰਖ ਮੰਞਹੁ ਹਭਿ ਵਧਾਣੀਆ ॥ (ਸੂਹੀ ਮ: ੫, ੭੬੧-੧੨)

**(੨) ਆਪਾ ਭਾਵ ਦਾ ਪੂਰਾ ਅਭਾਵ ।**

ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥
ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥ (ਸਲੋਕ ਕਬੀਰ ਜੀ, ੧੩੭੫-੯)

**(੩) ਗ਼ਰੀਬੀ ਦਾ ਭਾਵ ।**

ਤਉ ਭਾਵਨਿ ਤਉ ਜੇਹੀਆ ਮੂ ਜੇਹੀਆ ਕਿਤੀਆਹ ॥
ਨਾਨਕ ਨਾਹੁ ਨ ਵੀਛੁੜੈ ਤਿਨ ਸਚੈ ਰਤੜੀਆਹ ॥
(ਮਾਰੂ ਮ: ੧, ੧੦੧੫-੩)

ਸਭਿ ਅਵਗਣ ਮੈ ਗੁਣੁ ਨਹੀ ਕੋਈ ॥ ਕਿਉ ਕਰਿ ਕੰਤ ਮਿਲਾਵਾ ਹੋਈ ॥
ਨਾ ਮੈ ਰੂਪੁ ਨ ਬੰਕੇ ਨੈਣਾ ॥ ਨਾ ਕੁਲ ਢੰਗੁ ਨ ਮੀਠੇ ਬੈਣਾ ॥੧॥ ਰਹਾਉ॥
ਸਹਜਿ ਸੀਗਾਰ ਕਾਮਣਿ ਕਰਿ ਆਵੈ ॥ ਤਾ ਸੋਹਾਗਣਿ ਜਾ ਕੰਤੈ ਭਾਵੈ॥੨॥
ਨਾ ਤਿਸੁ ਰੂਪੁ ਨ ਰੇਖਿਆ ਕਾਈ॥ਅੰਤਿ ਨ ਸਾਹਿਬੁ ਸਿਮਰਿਆ ਜਾਈ॥੩॥
ਸੁਰਤਿ ਮਤਿ ਨਾਹੀ ਚਤੁਰਾਈ ॥ ਕਰਿ ਕਿਰਪਾ ਪ੍ਰਭ ਲਾਵਹੁ ਪਾਈ ॥੪॥
(ਸੂਹੀ ਮ: ੧, ੭੫੦-੧੨)

ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ ॥
ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ ॥

ਜਿਨ੍ਹੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹਿ ਜੀਉ ॥
ਸੇ ਗੁਣ ਮੰਞੁ ਨ ਆਵਨੀ ਹਉ ਕੈ ਜੀ ਦੋਸ ਧਰੇਉ ਜੀਉ ॥
(ਸੂਹੀ ਮ: ੧, ੭੬੨-੬)

ਹਮ ਮਤਿ ਹੀਣ ਮੂਰਖ ਮੁਗਧ ਅੰਧੇ ਸਤਿਗੁਰਿ ਮਾਰਗਿ ਪਾਏ ॥
ਨਾਨਕ ਗੁਰਮੁਖਿ ਸਬਦਿ ਸੁਹਾਵੈ ਅਨਦਿਨੁ ਹਰਿ ਗੁਣ ਗਾਏ ॥
(ਗਉੜੀ ਮ: ੩, ੨੪੬-੬)

ਕਿਆ ਹਮ ਕਿਰਮ ਕਿਆ ਕਰਮ ਕਮਾਵਹਿ ਮੂਰਖ ਮੁਗਧ ਰਖੇ ਪ੍ਰਭ ਤਾਸ॥
ਅਵਗਨੀਆਰੇ ਪਾਥਰ ਭਾਰੇ ਸਤ ਸੰਗਤਿ ਮਿਲਿ ਤਰੇ ਤਰਾਸ ॥
(ਕਾਨੜਾ ਮ: ੪, ੧੨੯੫-੮)

ਹਰਿ ਕੇ ਜਨ ਸਤਿਗੁਰ ਸਤ ਪੁਰਖਾ ਬਿਨਉ ਕਰਉ ਗੁਰ ਪਾਸਿ ॥
ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ॥
(ਗੂਜਰੀ ਮ: ੪,੧੦-੧)

ਕਿਆ ਹਮ ਕਿਰਮ ਨਾਨ੍ ਨਿਕ ਕੀਰੇ ਤੁਮ੍ ਵਡ ਪੁਰਖ ਵਡਾਗੀ ॥
ਤੁਮ੍ਰੀ ਗਤਿ ਮਿਤਿ ਕਹਿ ਨ ਸਕਹਿ ਪ੍ਰਭ ਹਮ ਕਿਉ ਕਰਿ ਮਿਲਹ ਅਭਾਗੀ॥
(ਧਨਾਸਰੀ ਮ: ੪, ੬੬੭-੪)

ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ॥
ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ
ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥
ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ॥
(ਗਉੜੀ ਮ: ੪, ੧੬੭-੧੧)

ਹਮਰਾ ਚਿਤੁ ਲੁਭਤ ਮੋਹਿ ਬਿਖਿਆ ਬਹੁ ਦੁਰਮਤਿ ਮੈਲੁ ਭਰਾ ॥
ਤੁਮ੍ਰੀ ਸੇਵਾ ਕਰਿ ਨ ਸਕਹ ਪ੍ਰਭ ਹਮ ਕਿਉ ਕਰਿ ਮੁਗਧ ਤਰਾ ॥
(ਬਿਲਾਵਲੁ ਮ: ੪,੭੯੯-੧੨)

ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ ਸਿਆਨਪ ਸਭ ਜਾਲੀ ॥
ਜਤ ਕਤ ਤੁਮ੍ ਭਰਪੂਰ ਹਹੁ ਮੇਰੇ ਦੀਨ ਦਇਆਲੀ ॥
(ਬਿਲਾਵਲੁ ਮ: ੫, ੮੧੧-੮)

ਸੁਣਿ ਸੁਣਿ ਨਾਮੁ ਤੁਮਾਰਾ ਪ੍ਰੀਤਮ ਪ੍ਰਭੁ ਪੇਖਨ ਕਾ ਚਾਉ ॥
ਦਇਆ ਕਰਹੁ ਕਿਰਮ ਅਪੁਨੇ ਕਉ ਇਹੈ ਮਨੋਰਥੁ ਸੁਆਉ ॥
(ਆਸਾ ਮ: ੫, ੪੦੫-੧੯)

ਦਾਸਨਿ ਦਾਸੁ ਨਾਮੁ ਜਪਿ ਲੇਵਾ ਜੀਉ॥ਬਿਨਉ ਠਾਕੁਰ ਪਹਿ ਕਹੀਐ ਜੀਉ॥
(ਗਉੜੀ ਮ: ੫, ੨੧੭-੮)

ਮੋਹਿ ਅਨਾਥ ਗਰੀਬ ਨਿਮਾਨੀ ॥ ਕੰਤ ਪਕਰਿ ਹਮ ਕੀਨੀ ਰਾਨੀ ॥
(ਆਸਾ ਮ: ੫, ੩੯੪-੧੧)

ਨੀਚੁ ਅਨਾਥੁ ਅਜਾਨੁ ਮੈ ਨਿਰਗੁਨੁ ਗੁਣ ਹੀਨੁ ॥
ਨਾਨਕ ਕਉ ਕਿਰਪਾ ਭਈ ਦਾਸੁ ਅਪਨਾ ਕੀਨੁ ॥
(ਬਿਲਾਵਲ ਮ: ੫, ੮੧੫-੧)

ਕਿਆ ਹਮ ਜੀਅ ਜੰਤ ਬੇਚਾਰੇ ਬਰਨਿ ਨ ਸਾਕਹ ਏਕ ਰੋਮਾਈ ॥
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਬੇਅੰਤ ਠਾਕੁਰ ਤੇਰੀ ਗਤਿ ਨਹੀ ਪਾਈ॥
(ਬਿਲਾਵਲੁ ਮ: ੫, ੮੨੨-੧੧)

ਹਮ ਨਾਨ੍ਹੇ ਨੀਚ ਤੁਮ੍ਹੇ ਬਡ ਸਾਹਿਬ ਕੁਦਰਤਿ ਕਉਣ ਬੀਚਾਰਾ ॥
ਮਨੁ ਤਨੁ ਸੀਤਲੁ ਗੁਰ ਦਰਸ ਦੇਖੇ ਨਾਨਕ ਨਾਮੁ ਅਧਾਰਾ ॥
(ਸਾਰੰਗ ਮ: ੫, ੧੨੩੫-੧੧)

ਕਵਨ ਪਰਾਧ ਬਤਾਵਉ ਅਪੁਨੇ ਮਿਥਿਆ ਮੋਹ ਮਗਨਾਰੇ ॥
ਆਇਓ ਸਾਮ ਨਾਨਕ ਓਟ ਹਰਿ ਕੀ ਲੀਜੈ ਭੁਜਾ ਪਸਾਰੇ ॥
(ਮਾਰੂ ਮ: ੫, ੯੯੯-੮)

ਕਹੁ ਨਾਨਕ ਹਮ ਨੀਚ ਕਰੰਮਾ ॥ ਸਰਣਿ ਪਰੇ ਕੀ ਰਾਖਹੁ ਸਰਮਾ ॥
(ਆਸਾ ਮ: ੫, ੧੨-੮)

ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨੋ ਨਿਰਗੁਣ ਕੇ ਦਾਤਾਰੇ ॥
ਕਰਿ ਕਿਰਪਾ ਅਪੁਨੋ ਨਾਮੁ ਦੀਜੈ ਨਾਨਕ ਸਦ ਬਲਿਹਾਰੇ ॥
(ਗਉੜੀ ਮ: ੫, ੨੧੦-੭)

ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥
ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥
(ਸਲੋਕ ਫਰੀਦ ਜੀ, ੧੩੮੧-੪)

## ੨. ਨਿਮ੍ਰਤਾ ਦੇ ਫਲ

### (੧) ਗ਼ਰੀਬੀ ਸਾਨੂੰ ਆਪਣੇ ਬਚਾਉ ਦਾ ਕੰਮ ਦਿੰਦੀ ਹੈ।

ਗਰੀਬੀ ਗਦਾ ਹਮਾਰੀ ਖੰਨਾ ਸਗਲ ਰੇਨੁ ਛਾਰੀ ॥
ਇਸੁ ਆਗੈ ਕੋ ਨ ਟਿਕੈ ਵੇਕਾਰੀ ॥ ਗੁਰ ਪੂਰੇ ਏਹ ਗਲ ਸਾਰੀ ॥
(ਸੋਰਠਿ ਮ: ੫, ੬੨੮-੧੫)

### (੨) ਨਿਮ੍ਰਤਾ ਨਾਲ ਅਸੀਂ ਹਰੀ ਨੂੰ ਪਾ ਸਕਦੇ ਹਾਂ।

ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ ਹਸਤੀਂ ਚੁਨਿਓ ਨ ਜਾਈ ॥
ਕਹਿ ਕਮੀਰ ਕੁਲ ਜਾਤਿ ਪਾਂਤਿ ਤਜਿ ਚੀਟੀ ਹੋਇ ਚੁਨਿ ਖਾਈ ॥
(ਰਾਮਕਲੀ ਕਬੀਰ ਜੀ, ੯੭੨-੧੦)

ਦਾਸਨਿ ਦਾਸੁ ਹੋਵੈ ਤਾ ਹਰਿ ਪਾਏ ਵਿਚਹੁ ਆਪੁ ਗਵਾਈ ॥
(ਸੋਰਠਿ ਮ: ੩, ੬੦੦-੧੭)

**(੩) ਨਿਮ੍ਰਤਾ ਭਾਵ ਵਾਲਾ ਸਭ ਤੋਂ ਉੱਚਾ ਹੈ, ਉਹ ਹਰਿ ਨਾਮ ਨੂੰ ਘਟ ਘਟ ਵਿਚ ਚੀਨਦਾ ਹੈ।**

ਆਪਸ ਕਉ ਜੋ ਜਾਣੈ ਨੀਚਾ ॥ ਸੋਊ ਗਨੀਐ ਸਭ ਤੇ ਊਚਾ ॥
ਜਾ ਕਾ ਮਨੁ ਹੋਇ ਸਗਲ ਕੀ ਰੀਨਾ ॥
ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ ॥(ਗਉੜੀ ਸੁਖ: ਮ: ੫, ੨੬੬-੭)

**(੪) ਗੁਰੂ ਅਗੇ ਦੀਨ ਹੋਣ ਦਾ ਫਲ—ਸਭ ਦੁਖਾਂ ਦਾ ਨਾਸ ਹੁੰਦਾ ਹੈ।**

ਜੋ ਜਨ ਦੀਨ ਭਏ ਗੁਰ ਆਗੈ ਤਿਨ ਕੇ ਦੂਖ ਨਿਵਾਰੇ ॥
ਅਨਦਿਨੁ ਭਗਤਿ ਕਰਹਿ ਗੁਰ ਆਗੈ ਗੁਰ ਕੈ ਸਬਦਿ ਸਵਾਰੇ ॥
(ਸਾਰੰਗ ਮ: ੪, ੧੧੯੯-੪)

**(੫) ਨਿਮ੍ਰ ਆਦਮੀ ਇਸ ਜਗ ਵਿਚ ਮੁਕਤ ਹੈ ਤੇ ਦਰਗਾਹ ਵਿਚ ਸੁਖ ਪਾਂਵਦਾ ਹੈ।**

ਕਰਿ ਕਿਰਪਾ ਜਿਸਕੈ ਹਿਰਦੈ ਗਰੀਬੀ ਬਸਾਵੈ ॥
ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ ॥ (ਗਉੜੀ ਮਹਲਾ ੫, ੨੭੮-੯)
ਹੋਹੁ ਰੇਨ ਤੂ ਸਗਲ ਕੀ ਮੇਰੇ ਮਨ ਤਉ ਅਨਦ ਮੰਗਲ ਸੁਖੁ ਪਾਈਐ ॥
(ਸੋਰਠਿ ਮਹਲਾ ੫, ੬੧੪-੧੧)

**(੬) ਸਭ ਦੇ ਅੰਦਰ ਠਾਕੁਰ ਨਜ਼ਰ ਆਂਵਦਾ ਹੈ ਤੇ ਸਭ ਮਿੱਤਰ ਜਾਪਦੇ ਹਨ।**

ਸਭ ਕੀ ਰੇਨੁ ਹੋਇ ਰਹੈ ਮਨੂਆ ਸਗਲੇ ਦੀਸਹਿ ਮੀਤ ਪਿਆਰੇ ॥
ਸਭ ਮਧੇ ਰਵਿਆ ਮੇਰਾ ਠਾਕੁਰੁ ਦਾਨੁ ਦੇਤ ਸਭ ਜੀਅ ਸਮ੍ਹਾਰੇ ॥
(ਆਸਾ ਮ: ੫, ੪੭੯-੫)

## ਪਰਮਾਰਥੀ ਦਾ ਆਦਰਸ਼ ਉੱਚਾ ਹੋਣਾ ਚਾਹੀਦਾ ਹੈ

ਪਰਮਾਰਥ ਦੀ ਪ੍ਰਾਪਤੀ ਲਈ ਸਾਡੇ ਆਦਰਸ਼ ਦਾ ਉੱਚਾ ਹੋਣਾ ਜ਼ਰੂਰੀ ਹੈ। ਜਦ ਤੀਕ ਕੋਈ ਪੱਕਾ ਨਿਸ਼ਾਨਾ ਨਾ ਹੋਵੇ ਉਸਦੀ ਪ੍ਰਾਪਤੀ ਦੀ ਉਮੈਦ ਕਰਨਾ ਅਸੰਭਵ ਹੈ। ਜਦ ਕੋਈ ਨਿਸ਼ਾਨਾ ਜਾਂ ਆਦਰਸ਼ ਕਾਇਮ ਹੋਵੇ ਤਾਂ ਇਨਸਾਨ ਜਿਤਨੇ ਕਦਮ ਪੁੱਟੇਗਾ ਉਹ ਨਿਸ਼ਾਨੇ ਦੇ ਨੇੜੇ ਹੁੰਦਾ ਜਾਏਗਾ। ਆਮ ਦੁਨੀਆਂ ਦੇ ਲੋਕਾਂ ਦੀ ਹਾਲਤ ਇਕ ਬੇਇਖ਼ਤਿਆਰ ਰੁੜ੍ਹੇ ਜਾਂਦੇ ਇਨਸਾਨ ਦੀ ਨਿਆਈਂ ਹੈ, ਜਿੱਧਰ ਲੈਹਰ ਆਈ ਰੋੜ੍ਹ ਕੇ ਲੈ ਗਈ। ਅਸੀਂ ਦੁਨੀਆਂ ਦੀਆਂ ਰਾਵਾਂ ਦੀ ਨਦੀ ਵਿਚ ਰੁੜ੍ਹੇ ਚਲੇ ਜਾਂਦੇ ਹਾਂ। ਲਕੀਰ ਦੇ ਫ਼ਕੀਰ ਹਾਂ। 'ਚਲੋ ਪਿਤਾ ਪੁਰਖੀ ਚਲੀ ਆਈ ਹੈ, ਚਲੀ ਚਲੋ'। ਐਸਿਆਂ ਵੈਹਮਾਂ ਵਿਚ

ਜਿਨ੍ਹਾਂ ਦਾ ਵਾਸਤਾ ਦੇਹ ਤੋਂ ਪਰੇ ਨਹੀਂ ਹੁੰਦਾ,ਅਸੀਂ ਘੂਕ ਸੁਤੇ ਵਕਤ ਵਿਹਾਂਦੇ ਚਲੇ ਜਾਂਦੇ ਹਾਂ। ਸਾਨੂੰ ਕਦੀ ਜਿਸਮ ਤੇ ਉਸ ਦੀਆਂ ਜ਼ਰੂਰਤਾਂ ਤੋਂ ਪਰ੍ਹੇ ਦਾ ਖ਼ਿਆਲ ਤੀਕ ਨਹੀਂ ਆਂਵਦਾ। ਰੂਹ ਤੇ ਉਸ ਦੀਆਂ ਉਡਾਰੀਆਂ ਦਾ ਚਿਤ ਚੇਤਾ ਹੀ ਨਹੀਂ ਭਾਸਦਾ। ਝੂਠੇ ਖ਼ਿਆਲਾਂ ਨੂੰ ਛੋੜਣ ਦੀ ਲੋੜ ਹੈ। ਸਚੇ ਖ਼ਿਆਲਾਂ ਨੂੰ ਧਾਰਨ ਕਰੋ। ਸਚੇ ਅਸੂਲ ਦੇ ਬੰਦੇ ਬਣੋ। ਅਸਲ ਨੂੰ ਸਮਝੋ। ਨਾ ਸਮਝ ਆਵੇ ਤਾਂ ਉਸਦੀ ਪੁੱਛ ਗਿੱਛ ਕਰੋ, ਤਾਂ ਜੋ ਜਿਸ ਮੈਦਾਨ ਵਿਚ ਅਸਾਂ ਕਦਮ ਰਖਣਾ ਹੈ ਉਹ ਸਾਫ਼ ਸਾਫ਼ ਸਾਡੇ ਸਾਹਮਣੇ ਹੋਵੇ ਤਾਂ ਉਸ ਰਾਹ ਪੁਰ ਚਲਦਿਆਂ ਕੋਈ ਵਿਘਨ ਨਾ ਪਵੇ। ਜੋ ਲੋਕ ਬਿਨਾਂ ਸੋਚੇ ਸਮਝੇ ਦੂਸਰਿਆਂ ਦੀ ਦੇਖਾ ਦੇਖੀ ਕਿਸੀ ਰਾਹ ਪੁਰ ਚਲ ਪੈਂਦੇ ਹਨ ਓਹ ਕਿਸੀ ਨਾ ਕਿਸੀ ਵਹਿਮ ਵਿਚ ਫਸ ਜਾਂਦੇ ਹਨ ਤੇ ਉਨ੍ਹਾਂ ਦੀ ਤਰੱਕੀ ਰੁਕ ਜਾਂਦੀ ਹੈ ਤੇ ਪਰਮਾਰਥ ਦੀ ਪ੍ਰਾਪਤੀ ਤੋਂ ਹਥ ਧੋ ਬੈਠਦੇ ਹਨ, ਇਸ ਲਈ ਆਪਣੇ ਆਦਰਸ਼ ਦਾ ਸਾਫ਼ ਤੌਰ ਪੁਰ ਆਪਣੇ ਸਾਮ੍ਹਣੇ ਰਖਣਾ ਪ੍ਰਮਾਰਥ ਵਿਚ ਕਾਮਯਾਬ ਹੋਣ ਦੀ ਦਲੀਲ ਹੈ। ਤੁਸੀਂ ਆਪਣੇ ਆਪ ਨੂੰ ਪੁਛੋ ਕਿ ਤੁਸੀਂ ਕੀ ਬਣਨਾ ਚਾਹੁੰਦੇ ਹੋ, ਤੁਸਾਂ ਆਪਣੇ ਜੀਵਨ ਦਾ ਕੀ ਆਦਰਸ਼ ਥਾਪਿਆ ਹੈ। ਦੁਨੀਆਂ ਦਾ ਬਹੁਤ ਸਾਰਾ ਹਿੱਸਾ ਕਿਸੀ ਨਿਸ਼ਾਨੇ ਤੋਂ ਰਹਿਤ ਨਜ਼ਰ ਆਵੇਗਾ ਤੇ ਜਿਥੇ ਕਿਧਰੇ ਕੋਈ ਆਦਰਸ਼ਵਾਨ ਪੁਰਸ਼ ਨਜ਼ਰ ਵੀ ਆਵੇਗਾ ਤਾਂ ਓਹ ਦੁਨੀਆਂ ਨੂੰ ਹੀ ਮੁਖ ਲਈ ਬੈਠਾ ਹੋਵੇਗਾ। ਕਿਧਰੇ ਕਿਧਰੇ ਹੀ ਤੁਸਾਨੂੰ ਨਿਰੋਲ ਪਰਮਾਰਥ ਦੇ ਚਾਹਵਾਨ ਨਜ਼ਰ ਆਵਣਗੇ। ਆਪਣੇ ਅੰਦਰ ਝਾਤੀ ਮਾਰਕੇ ਦੇਖੋ, ਤੁਸੀਂ ਕੀ ਬਣਨਾ ਚਾਹੁੰਦੇ ਹੋ ? ਜ਼ਬਾਨ ਤੋਂ ਤਾਂ ਅਸੀਂ ਕੁਛ ਪਰਮਾਰਥ ਦੀ ਮੰਗ ਮੰਗਦੇ ਹਾਂ, ਪਰ ਦਿਲੋਂ ਅਸੀਂ ਕੁਛ ਹੋਰ ਹੀ ਚਾਹੁੰਦੇ ਹਾਂ। ਦਿਮਾਗ਼ ਕੈਂਹਦਾ ਹੈ ਕਿ ਪਰਮਾਰਥ ਅੱਛਾ ਪਦਾਰਥ ਹੈ, ਜੇਕਰ ਮਿਲ ਜਾਏ ਤਾਂ ਅੱਛੀ ਗੱਲ ਹੈ, ਪਰ ਦਿਲ ਜਿਸਮ ਤੇ ਜਿਸਮਾਨੀਅਤ ਵਿਚ ਰੁੱਝਿਆ ਪਿਆ ਹੈ, ਜਿਸਤੋਂ ਪਰੇ ਹੋਰ ਕੁਛ ਨਹੀਂ ਮੰਗ ਰਿਹਾ ਹੁੰਦਾ। ਅਜੇਹੀ ਹਾਲਤ ਵਿਚ ਜੇਕਰ ਕੋਈ ਪਰਮਾਰਥ ਵਿਚ ਲਗਦਾ ਨਜ਼ਰ ਆਂਵਦਾ ਹੈ ਤਾਂ ਉਸਨੂੰ ਕਾਮਯਾਬੀ ਕਿਥੋਂ ? ਸਭ ਤੋਂ ਪੈਹਲਾਂ ਸਾਡਾ ਰੂਹਾਨੀ ਆਦਰਸ਼ ਸਾਡੇ ਸਾਹਮਣੇ ਸਾਫ਼ ਸਾਫ਼ (clear cut) ਹੋਣਾ ਚਾਹੀਦਾ ਹੈ ਤੇ ਫੇਰ ਉਸ ਆਦਰਸ਼ ਦੀ ਪ੍ਰਾਪਤੀ ਲਈ ਤੀਬਰ ਇਛਿਆ ਹੋਵੇ। ਜਦ ਐਸੀ ਸੂਰਤ ਹੋਵੇ ਤਾਂ ਪਰਮਾਰਥ ਵਿਚ ਚਲਣ ਤੇ ਉਸਦੀ ਪ੍ਰਾਪਤੀ ਦੀ ਉਮੈਦ ਹੋ ਸਕਦੀ ਹੈ, ਪਰ ਇਸ ਲਈ ਦੁਨੀਆਂ ਅਰਥਾਤ ਜ਼ਰ, ਜ਼ਨ ਤੇ ਜ਼ਮੀਨ ਦੀ ਮੁਹੱਬਤ ਨੂੰ ਘੱਟ ਕਰਨਾ ਪੈਂਦਾ ਹੈ।

## ਇਨਸਾਨੀਅਤ ਦਾ ਧਰਮ

ਜਿਸ ਇਨਸਾਨ ਦੇ ਅੰਦਰ ਜ਼ਿੰਦਗੀ ਦੇ ਰਾਜ਼ (Mystery of life) ਨੂੰ ਅਸਲੀ ਤੌਰ ਪੁਰ ਹਲ ਕਰਨ ਦਾ ਖ਼ਿਆਲ ਜਾਗ ਉਠੇ, ਉਸਨੂੰ ਪੈਹਲਾਂ ਇਨਸਾਨ ਬਣਨਾ ਪੈਂਦਾ ਹੈ। ਇਨਸਾਨ ਦੇ ਅੰਦਰ ਇਨਸਾਨੀਅਤ ਦਾ ਜੌਹਰ ਹੋਣਾ ਜ਼ਰੂਰੀ ਹੈ, ਨਹੀਂ ਤਾਂ ਉਹ ਇਨਸਾਨ ਅਖਵਾਣ ਦਾ ਹਕਦਾਰ ਨਹੀਂ। ਬਾਹਰੋਂ ਇਨਸਾਨੀ ਸ਼ਕਲ ਰੱਖਣ ਜਾਂ ਸੋਹਣੀਆਂ ਪੁਸ਼ਾਕਾਂ ਪਾ ਲੈਣ ਜਾਂ ਹੋਰ ਹੋਰ ਬਨਾਵਟਾਂ ਕਰ ਲੈਣ ਨਾਲ ਇਨਸਾਨ ਨਹੀਂ ਬਣ ਸਕੀਦਾ। ਇਨਸਾਨੀ ਪੁਤਲੇ ਤਾਂ ਬਤੇਰੇ ਹਨ; ਪਰ ਇਨਸਾਨੀਅਤ ਦੇ ਜੌਹਰ ਰਖਣ ਵਾਲੇ ਕਿਧਰੇ ਕਿਧਰੇ ਹੀ ਮਿਲਦੇ ਹਨ। ਓਹ ਇਨਸਾਨੀ ਜੌਹਰ ਰਖਣ ਕਰਕੇ ਹੀ ਅਸ਼ਰਫ਼-ਉਲ-ਮਖ਼ਲੂਕਾਤ ਅਖਵਾਂਦੇ ਹਨ। ਇਸ ਇਨਸਾਨੀਅਤ ਤੋਂ ਖ਼ਾਲੀ ਇਨਸਾਨ ਹੈਵਾਨ ਤੋਂ ਭੀ ਬੁਰਾ ਹੈ। ਇਸ ਇਨਸਾਨੀ ਜੌਹਰ ਕਰਕੇ ਇਸਨੂੰ ਇਤਨਾ ਰੁਤਬਾ ਹਾਸਲ ਹੈ ਓਹ ਫ਼ਰਿਸ਼ਤਿਆਂ ਦਾ ਪੂਜਯ ਬਣਿਆਂ ਤੇ ਉਨ੍ਹਾਂ ਤੋਂ ਸਜਦਾ ਕਰਾਇਆ ਗਿਆ। ਓਹ ਇਸ ਕਰਕੇ ਖ਼ਲੀਫ਼ਾ ਅਖਵਾਇਆ। ਜੋ ਇਨਸਾਨ ਇਨਸਾਨੀਅਤ ਤੋਂ ਖ਼ਾਲੀ ਹੈ, ਓਹ ਇਨਸਾਨ ਦੀ ਸੂਰਤ ਵਿਚ ਖਰਾ ਖ਼ਾਸਾ ਹੈਵਾਨ ਹੈ। ਇਸ ਲਈ ਸਭ ਤੋਂ ਪਹਿਲਾਂ ਇਨਸਾਨ ਦਾ ਆਦਰਸ਼ ਧਰਮਵਾਨ ਹੋਣਾ ਹੈ, ਜਿਸ ਕਰਕੇ ਸਭ ਦੁਨੀਆਂ ਦਾ ਕਾਰ ਵਿਹਾਰ ਚਲ ਰਿਹਾ ਹੈ। ਇਨ-ਸਾਨ ਦਾ ਸਭ ਤੋਂ ਵਡਾ ਧਰਮ ਇਨਸਾਨੀਅਤ ਦਾ ਜੌਹਰ ਗ੍ਰਹਿਣ ਕਰਨਾ ਹੈ।

# ਧਰਮ

## ਧਰਮ ਕਿਸਨੂੰ ਆਖਦੇ ਹਨ ਅਤੇ ਉਸਦੀ ਅਸਲੀ ਪਛਾਣ ਕੀ ਹੈ

(੧) ਧਰਮ ਧ੍ਰਿ ਧਾਤੂ ਤੋਂ ਨਿਕਲਦਾ ਹੈ ਜਿਸਦੇ ਅਰਥ ਧਾਰਨ ਕਰਨ ਤੇ ਆਸਰਾ ਦੇਣ ਦੇ ਹਨ। ਓਹ ਅਸੂਲ ਜੋ ਸਭ ਜਗਤ ਦਾ ਆਧਾਰ ਬਣ ਕੇ ਉਸਨੂੰ ਸੂਤ ਕਰਕੇ equilibrium ਦੀ ਹਾਲਤ ਵਿਚ ਰਖਦਾ ਹੈ, ਓਹ ਧਰਮ ਹੈ, ਕੋਈ ਆਖਦਾ ਹੈ ਕਿ ਧਰਤੀ ਬਲਦ ਦੇ ਸਿਰ ਤੇ ਟਿਕੀ ਹੋਈ ਹੈ। ਕੋਈ ਸ਼ੇਸ਼ਨਾਗ ਦੇ ਸਿਰ ਪੁਰ ਖੜੀ ਦਸਦਾ ਹੈ। ਜਪੁਜੀ ਸਾਹਿਬ ਵਿਚ ਗੁਰੂ ਨਾਨਕ

ਜੀ ਨੇ ਇਸ ਗੱਲ ਦਾ ਨਿਰਨਾ ਕੀਤਾ ਹੈ ਕਿ ਸਾਰੀ ਸ੍ਰਿਸ਼ਟੀ ਧਰਮ ਦੇ ਆਸਰੇ ਖੜੀ ਹੈ ਜੋ ਦਯਾ ਤੋਂ ਉਤਪੰਨ ਹੋਇਆ ਹੋਵੇ ਤੇ ਸੰਤੋਖ ਨੇ ਜਿਸ ਦਾ ਸੂਤ (Harmony) ਬੰਨ੍ਹਕੇ ਰਖਿਆ ਹੋਵੇ:-

ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥
(ਜਪੁਜੀ, ੩-੧੨)

ਧਰਮ ਦੇ ਦਸ ਅੰਗ ਸ਼ਾਸਤ੍ਰਾਂ ਨੇ ਦੱਸੇ ਹਨ:-

ਖਿਮਾ, ਅਹਿੰਸਾ, ਦਯਾ, ਮ੍ਰਿਦੁ, ਸੱਤ ਬਚਨ, ਤਪ, ਦਾਨ।
ਸੀਲ, ਸੌਚ, †ਤ੍ਰਿਸਨਾ ਬਿਨਾਂ, ਧਰਮ ਲਿੰਗ ਦਸ ਜਾਨ। (ਸਾਰੁਕਤਾਵਲੀ)

ਸਭਨਾਂ ਸ਼ਰੀਅਤਾਂ ਦੇ ਆਪੋ ਆਪਣੇ ਧਰਮ ਹਨ, ਪਰ ਇਹ ਅੰਗ ਸਭ ਲਈ ਸਾਂਝੇ ਹਨ। ਜੋ ਲੋਕ ਨਾਮ ਦੇ ਰਸੀਏ ਹਨ, ਉਨ੍ਹਾਂ ਦਾ ਧਰਮ 'ਨਾਮ' ਹੈ।

"ਧਰਮ ਸਰਬ ਸੁਖ ਖਾਨ ਜਾਨ ਸਭ ਕੋ ਹਿਤਕਾਰੀ ॥"

ਜੋ ਸਭ ਨੂੰ ਧਾਰ ਰਿਹਾ ਹੈ। "ਨਾਮ ਕੇ ਧਾਰੇ ਖੰਡ ਬ੍ਰਹਮੰਡ ॥"
(ਗਉੜੀ ਮ: ੫, ੨੮੪-੧੨)

ਓਹ 'ਨਾਮ' ਦੇ ਮੰਨਣ ਵਾਲੇ conscious co-worker (ਦੇਖੋ ਨਾਮ ਦਾ ਪ੍ਰਕਰਣ ਭਾਗ ੧) ਮਾਲਕ ਦੀ ਰਜ਼ਾ ਨੂੰ ਸਮਝਦੇ ਹਨ। ਉਨ੍ਹਾਂ ਦਾ ਇਕ ਤਰ੍ਹਾਂ ਧਰਮ ਨਾਲ ਸੰਬੰਧ ਬਣ ਜਾਂਦਾ ਹੈ। ਓਹਨਾਂ ਦੀ ਸਭ ਮਰਯਾਦਾ ਧਰਮ ਅੰਦਰ ਹੁੰਦੀ ਹੈ ਤੇ ਓਹ ਧਰਮ ਰੂਪ ਹੀ ਹੁੰਦੇ ਹਨ।

ਮੰਨੈ ਧਰਮ ਸੇਤੀ ਸਨਬੰਧੁ ॥ (ਜਪੁਜੀ, ੩-੯)

ਹਿੰਦੂ ਸ਼ਾਸਤ੍ਰਕਾਰਾਂ ਨੇ ਧਰਮ ਦੇ ਚਾਰ ਪੈਰ ਮੰਨੇ ਹਨ। ਮਨੂ ਜੀ ਕਹਿੰਦੇ ਹਨ:- चतुष्पात् सकलो धर्म्मः

ਅਰਥਾਤ ਸਾਰਾ ਧਰਮ ਚਾਰ ਪੈਰਾਂ ਵਾਲਾ ਹੈ। ਵਿਸ਼ਣੁ ਪੁਰਾਣ, ਅੰਸ ੬, ਅ: ੨ ਵਿਚ ਧਰਮ ਦੇ ਇਹ ਚਾਰ ਚਰਣ ਦਸੇ ਹਨ-(੧)ਸੱਤ, (੨)ਯੱਗ (ਦਾਨ ਆਦਿ) (੩) ਪੂਜਾ (ਸੁੱਚ ਅਚਾਰ ਆਦਿ),{ਵਿਸਥਾਰ ਲਈ ਦੇਖੋ ਸਚ ਤੇ ਪੂਜਾ ਦੇ ਪ੍ਰਕਰਣ} ਤੇ (੪) ਸਿਮਰਨ। ਰਵਿਦਾਸ ਜੀ ਵੀ ਇਹੋ ਦਸਦੇ ਹਨ:-

ਸਤਜੁਗਿ ਸਤੁ, ਤੇਤਾ ਜਗੀ, ਦੁਆਪਰਿ ਪੂਜਾਚਾਰ ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥
(ਗਉੜੀ ਰਵਿਦਾਸ ਜੀ, ੩੪੬-੧੦)

ਭਾਈ ਗੁਰਦਾਸ ਜੀ ਵੀ ਧਰਮ ਦੇ ਚਾਰੇ ਪੈਰਾਂ ਦਾ ਵਰਨਣ ਕਰਦੇ ਹਨ-

---

†ਤ੍ਰਿਸ਼ਨਾ ਦਾ ਨਾ ਹੋਣਾ ਅਰਥਾਤ ਸੰਤੋਖ।

"ਚਾਰੇ ਪੈਰ ਧਰੰਮ ਦੇ ਚਾਰ ਵਰਨ ਇਕ ਵਰਨ ਕਰਾਇਆ ॥"

(ਵਾਰ ੬-੨੩)

ਸ਼ਬਦਾਰਥ ਚਿੰਤਾਮਣਿ ਨਾਮੇ ਸੰਸਕ੍ਰਿਤ ਕੋਸ਼ ਵਿਚ ਧਰਮ ਦੇ ਚਾਰ ਪੈਰ ਐਉਂ ਗਿਣੇ ਹਨ—

धर्मस्य प्रथमः पादः सत्यमेतच्छ्रुतेर्वचः
द्वितीयस्तु तथा शौचं दया पादस्तृतीयकः ।
दानं पादश्चतुर्थश्च पुराणज्ञा वदन्ति वै ।

ਅਰਥ—ਧਰਮ ਦਾ ਪਹਿਲਾ ਪੈਰ ਸੱਤ ਹੈ ਇਹ ਵੇਦ ਦਾ ਵਾਕ ਹੈ। ਦੂਜਾ ਪੈਰ ਸ਼ੌਚ, ਵਿਸਥਾਰ ਲਈ ਦੇਖੋ (ਸੁਚ ਤੇ ਸੱਚ ਦੇ ਪ੍ਰਕਰਣ) ਤੀਜਾ ਪੈਰ ਦਯਾ ਹੈ ਤੇ ਚੌਥਾ ਪੈਰ ਦਾਨ ਹੈ। ਇਹ ਪੁਰਾਣਾਂ ਵਾਲੇ ਕਹਿੰਦੇ ਹਨ।

ਭਾਈ ਮਨੀ ਸਿੰਘ ਜੀ ਨੇ ਨਾਮ, ਦਾਨ, ਇਸ਼ਨਾਨ ਤੇ ਗਿਆਨ ਨੂੰ ਧਰਮ ਦੇ ਚਾਰ ਪਗ ਕਰਕੇ ਬਿਆਨ ਕੀਤਾ ਹੈ ਜੋ ਧਰਮ ਦੇ ਮੁਖ ਅਸੂਲ ਹਨ—

(੧) ਨਾਮ—ਵਿਸਥਾਰ ਲਈ ਦੇਖੋ ਨਾਮ ਦਾ ਪ੍ਰਕਰਣ।

(੨) ਦਾਨ—ਇਸ ਵਿਚ ਦਯਾ ਤੇ ਜਗ ਆਦਿ ਆ ਜਾਂਦੇ ਹਨ। ਮਨ ਕਰਕੇ ਸਭ ਦਾ ਭਲਾ ਚਿਤਵਣਾ। ਖਿਮਾ ਕਰ ਦੇਣਾ ਤੇ ਸਭ ਕੁਛ ਮਾਲਕ ਦਾ ਸਮਝਕੇ ਉਸਦੇ ਬੱਚਿਆਂ ਨਾਲ ਵੰਡ ਛਕਣਾ ਏਹ ਦਾਨ ਹੈ।

(੩) ਇਸ਼ਨਾਨ—ਇਸ ਵਿਚ ਸਭ ਪੂਜਾ ਆਚਾਰ ਤੇ ਸ਼ੌਚ ਆਦਿ ਆ ਜਾਂਦੇ ਹਨ। ਤਨ ਦਾ ਸ਼ੌਚ ਜਾਂ ਸਫ਼ਾਈ ਵੀ ਆ ਜਾਂਦੀ ਹੈ (cleanliness is next to godliness)। ਮਨ ਨੂੰ ਬੁਰੇ ਬੁਰੇ ਫੁਰਨਿਆਂ (ਝੂਠ, ਹਿੰਸਾ ਤੇ ਫਰੇਬ ਆਦਿ), ਬੁੱਧੀ ਨੂੰ ਖੋਟੀਆਂ ਵਿਚਾਰਾਂ ਤੋਂ, ਚਿੱਤ ਨੂੰ ਅਨੇਕ ਬ੍ਰਿਤੀਆਂ ਤੋਂ ਹਟਾਕੇ ਇਕਾਗ੍ਰਤਾ ਨੂੰ ਪ੍ਰਾਪਤ ਕਰਨਾ ਹੈ।

(ਵਿਸਥਾਰ ਲਈ ਦੇਖੋ 'ਸੁਚ' ਦਾ ਪ੍ਰਕਰਣ ਪੰ: ੬੨੧)

(੪) ਗਿਆਨ—ਸਤ ਵਸਤ ਦੀ ਪ੍ਰਾਪਤੀ—ਵਿਸਥਾਰ ਲਈ ਸਚ (truth) ਤੇ ਗਿਆਨ ਦੇ ਪ੍ਰਕਰਣ ਇਸ ਗ੍ਰੰਥ ਦੇ ਪਹਿਲੇ ਭਾਗ ਵਿਚ ਦੇਖੋ। ਗੁਰੂ ਰਾਮਦਾਸ ਜੀ ਫ਼ਰਮਾਂਦੇ ਹਨ ਕਿ ਧਿਆਨ ਦੇ ਬਣ ਜਾਣ ਪੁਰ ਉਪਰਲੇ ਧਰਮ ਦੇ ਚਾਰੇ ਪੈਰ ਸੁਤੇ ਸਿਧ ਸਾਧਕ ਦੇ ਅੰਦਰ ਆ ਜਾਂਦੇ ਹਨ।

ਸਤਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮੁ ਧਿਆਨੁ ਜੀਉ ॥

(ਆਸਾ ਮ: ੪, ੪੪੫-੬)

(ਵਿਸਥਾਰ ਲਈ ਧਿਆਨ ਦਾ ਪ੍ਰਕਰਣ ਪੰਨਾ ੧੫੯ ਪੁਰ ਦੇਖੋ)

ਉਪਰਲੇ ਸਭ ਗੁਣਾਂ ਦਾ ਸਮੁਚਾ ਨਾਮ ਇਨਸਾਨੀਅਤ ਹੈ, ਇਹ ਉਸ ਮਾਲਕ ਸਤਿਨਾਮ ਤੇ ਉਸਦੇ ਗਿਆਨ ਦੇ ਜੌਹਰ ਦਾ ਮਨ, ਬੁਧਿ, ਚਿਤ, ਕਰਮ ਤੇ ਬਚਨ ਕਰਕੇ ਕਿਸੀ ਪਵਿਤ੍ਰ ਹਿਰਦੇ ਵਿਚ ਪ੍ਰਗਟ ਹੋਣਾ ਹੈ, ਜੋ ਸਭ ਦਾ ਭਲਾਚਿਤਵਦਾ ਹੈ ਤੇ ਜੋ ਦਯਾ ਭਰੇ ਪ੍ਰੇਮ(Grace and compassion)ਨਾਲ ਲੋਕਾਂ ਦੇ ਅਉਗਣਾਂ ਨੂੰ ਚਿਤ ਵਿਚ ਨਾ ਧਰਦਾ ਹੋਇਆ ਓਹਨਾਂ ਦਾ ਦੁਖ ਦਰਦ ਵੰਡਾਂਦਾ ਹੈ ਤੇ ਸਭ ਨੂੰ ਆਤਮਕ ਬਲ ਦਾ ਦਾਨ ਕਰਦਾ ਹੈ।

(੨) ਧਰਮ ਆਮ ਤੌਰ ਪਰ ਉਨ੍ਹਾਂ ਫ਼ਰਜ਼ਾਂ ਨੂੰ ਆਖਦੇ ਹਨ ਜਿਨ੍ਹਾਂ ਨੂੰ ਜਾਨਣ ਤੇ ਠੀਕ ਠੀਕ ਅਦਾ ਕਰਨ ਤੇ ਦੁਨੀਆਂ ਵਿਚ ਆਰਾਮ ਤੇ ਮਾਲਕ ਦੀ ਪ੍ਰਾਪਤੀ ਦਾ ਸੁਖ ਪ੍ਰਾਪਤ ਹੁੰਦਾ ਹੈ । ਜਿਨ੍ਹਾਂ ਕਰਮਾਂ ਦੇ ਕਰਦੇ ਵਕਤ ਜਾਂ ਫਲ ਭੋਗਦੇ ਵਕਤ ਆਪਣੇ ਆਪ ਨੂੰ ਤੇ ਦੂਸਰਿਆਂ ਨੂੰ ਸੁਖ ਮਿਲੇ, ਉਹ ਸਭ ਧਰਮ ਵਿਚ ਸ਼ਾਮਲ ਹਨ, ਪਰ ਜੇਕਰ ਦੁਖ ਮਿਲੇ ਤਾਂ ਉਹ ਅਧਰਮ ਵਿਚ ਸ਼ਾਮਲ ਹਨ।

ਧਰਮ ਦੀ ਅਸਲੀ ਪਛਾਣ ਵੀ ਇਹੋ ਹੀ ਹੈ। ਜੇਕਰ ਧਰਮ ਤੋਂ ਦੁਖ ਮਿਲਦਾ ਹੈ ਤਾਂ ਧਰਮ ਦੇ ਸਮਝਣ ਵਿਚ ਜ਼ਰੂਰ ਗ਼ਲਤੀ ਹੈ। ਮਹਾ ਭਾਰਤ ਦੇ ਯੁੱਧ ਵਿਚ ਜਦ ਕਰਨ ਨੇ ਯੁਧਿਸ਼ਟਰ ਦੀ ਫ਼ੌਜ ਨੂੰ ਬਰਬਾਦ ਕਰ ਦਿਤਾ ਤਾਂ ਪਾਂਡਵਾਂ ਦੇ ਦਲ ਵਿਚ ਦੌੜ ਭੱਜ ਪੈ ਗਈ। ਯੁਧਿਸ਼ਟਰ ਨੇ ਅਰਜੁਨ ਨੂੰ ਬੁਲਾਕੇ ਝਾੜ ਪਾਈ ਤੇ ਉਸ ਨੂੰ ਤੇ ਉਸਦੇ ਧਣੁਖ ਨੂੰ ਬੁਰਾ ਭਲਾ ਕਿਹਾ। ਅਰਜੁਨ ਨੂੰ ਗੁੱਸਾ ਆ ਗਿਆ, ਉਸਨੇ ਆਪਣੇ ਧਣੁਖ ਪੁਰ ਹੱਥ ਰਖਿਆ। ਕ੍ਰਿਸ਼ਨ ਜੀ ਜੋ ਪਾਸ ਸਨ, ਸਮਝ ਗਏ। ਬੋਲੇ ਅਰਜੁਨ ਕੀ ਕਰਨ ਲੱਗਾ ਹੈਂ? ਉਸਨੇ ਕਿਹਾ ਯੁਧਿਸ਼ਟਰ ਨੂੰ ਮਾਰਾਂਗਾ। ਪੁੱਛਿਆ ਕਿਉਂ? ਉਸਨੇ ਉੱਤਰ ਦਿੱਤਾ—ਉਸਨੇ ਮੇਰੇ ਧਣੁਖ ਨੂੰ ਗਾਲ੍ਹ ਕੱਢੀ ਹੈ ਤੇ ਮੇਰਾ ਪ੍ਰਣ ਹੈ ਕਿ ਜੋ ਮੇਰੇ ਧਣੁਖ ਨੂੰ ਗਾਲ੍ਹੀ ਦੇਵੇਗਾ, ਉਸਨੂੰ ਮਾਰ ਦੇਵਾਂਗਾ।

ਹੁਣ ਧਰਮ ਦਾ ਮੁਆਮਲਾ ਆ ਗਿਆ ਹੈ। ਆਪਣੇ ਬਚਨ ਦਾ ਪੱਕਾ ਰੈਹਣਾ ਖਤ੍ਰੀ ਦਾ ਧਰਮ ਹੈ,ਇਸ ਲਈ ਮੈਂ ਉਸਨੂੰ ਮਾਰ ਦੇਵਾਂਗਾ। ਕ੍ਰਿਸ਼ਨ ਜੀ ਨੇ ਪੁਛਿਆ ਕੀ ਤੂੰ ਯੁਧਿਸ਼ਟਰ ਨੂੰ ਮਾਰਕੇ ਸੁਖੀ ਹੋਵੇਂਗਾ? ਉਸਨੇ ਜਵਾਬ ਦਿੱਤਾ—ਨਹੀਂ । ਭਗਵਾਨ ਜੀ ਕਹਿਣ ਲਗੇ ਧਰਮ ਦੇ ਕਰਮ ਤੋਂ ਸੁਖ ਹੁੰਦਾ ਹੈ, ਇਸ ਕਰਕੇ ਇਹ ਸਾਫ਼ ਜ਼ਾਹਿਰ ਹੈ ਕਿ ਜੋ ਤੂੰ ਕਰਨ ਲੱਗਾ ਹੈਂ ਧਰਮ ਨਹੀਂ,ਅਧਰਮ ਹੈ। ਐਸੀ ਹਰਕਤ ਤੋਂ ਬਾਜ਼ ਆ।

ਪ੍ਰਵਿਰਤੀ ਮਾਰਗ ਵਿਚ ਧਰਮ ਦੀ ਗ਼ਰਜ਼ ਏਹ ਹੈ, ਕਿ ਅਸੀਂ ਸੋਚ ਵਿਚਾਰਕੇ ਅਜਿਹਾ ਕੰਮ ਕਰੀਏ ਜਿਸ ਕਰਕੇ ਅਸੀਂ ਕੌਮ ਤੇ ਸੁਸਾਇਟੀ ਦੀ

ਮਰਯਾਦਾ ਅੰਦਰ ਕਾਇਮ ਰਹੀਏ ਤੇ ਇਕ ਦੂਸਰੇ ਦਾ ਆਧਾਰ ਬਣਕੇ ਕਰਮ ਕਰੀਏ ਜਿਸ ਕਰਕੇ ਓਹ ਤਿੱਤਰ ਬਿੱਤਰ ਨਾ ਹੋ ਜਾਣ। ਪ੍ਰਵਿਰਤੀ ਮਾਰਗ ਦੇ ਅੰਦਰ ਸਰੀਰਕ, ਘਰੋਗੀ, ਸਮਾਜਿਕ ਤੇ ਮੁਲਕੀ ਰਾਜਨੀਤੀ ਤਕ ਸ਼ਾਮਲ ਹਨ। ਇਸੀ ਤਰ੍ਹਾਂ ਨਿਵਿਰਤੀ ਮਾਰਗ ਦਾ ਆਪਣਾ ਧਰਮ ਹੈ, ਜੋ ਨਿਰੋਲ ਬੈਰਾਗ ਦਾ ਧਾਰਨ ਕਰਨਾ ਹੈ (ਵਿਸਥਾਰ ਲਈ ਦੇਖੋ ਬੈਰਾਗ ਦਾ ਪ੍ਰਕਰਣ)

ਸੰਤ ਮਤ ਪ੍ਰਵਿਰਤੀ ਤੇ ਨਿਵਿਰਤੀ ਮਾਰਗਾਂ ਦੋਹਾਂ ਦੀ ਸਚੀ ਸਮਝ ਬਖ਼ਸ਼ਦਾ ਹੋਇਆ ਇਨਸਾਨ ਨੂੰ ਇਨਸਾਨੀਅਤ ਦੇ ਗੁਣ ਦ੍ਰਿੜ੍ਹਾਕੇ ਆਪਣੇ ਮਾਲਕ ਵੱਲ ਪ੍ਰੇਰਦਾ ਤੇ ਉਸਦੀ ਰਸਾਈ ਕਰਾਂਦਾ ਹੈ।

## ਇਨਸਾਨੀਅਤ ਦਾ ਜੌਹਰ ਪ੍ਰੇਮ ਹੈ, ਉਸਨੂੰ ਧਾਰਨ ਕਰੋ

ਜੇਕਰ ਇਨਸਾਨੀਅਤ ਨੂੰ ਸਹਿਜੇ ਸਮਝਣਾ ਹੋਵੇ ਤਾਂ ਇਹ ਹੈ ਕਿ ਇਨਸਾਨ ਦੇ ਅੰਦਰ ਉਸਦੀ ਉਨਸ ਜਾਂ ਉਸ ਦੀ ਮੁਹੱਬਤ ਹੈ ਜੋ ਮਾਲਕ ਤੇ ਉਸਦੀ ਪੈਦਾਇਸ਼ ਲਈ ਹੋਵੇ।ਮੁਹੱਬਤ ਦਾ ਦੂਸਰਾ ਨਾਮ ਕਿਸੀ ਦੀ ਗ਼ਮਖਾਰੀ, ਦਿਲਜੋਈ, ਦਯਾ ਭਰੀ ਹਮਦਰਦੀ ਤੇ ਦਿਲੀ ਕਸ਼ਸ਼ ਹੈ, ਇਸਦੇ ਹੋਣ ਦਾ ਸਬੂਤ ਇਹ ਹੈ ਕਿ ਜਦ ਇਨਸਾਨ ਕਿਸੀ ਨੂੰ ਦੁਖੀ ਦੇਖੇ ਉਸਦਾ ਦਿਲ ਮੋਮ ਦੀ ਤਰ੍ਹਾਂ ਪਿਘਲ ਜਾਏ,ਉਸਦਾ ਗ਼ਮ ਆਪਣਾ ਗ਼ਮ ਪਰਤੀਤ ਹੋਣ ਲਗੇ,ਉਸ ਦੀ ਦਿਲਜੋਈ ਕਰੇ,ਉਸਦੀ ਹਮਦਰਦੀ ਤੇ ਦਿਲੀ ਕਸ਼ਸ਼ ਹੋਵੇ ਤੇ ਫਿਰ ਉਪਰਾਲਾ ਕਰਕੇ ਉਸਦੇ ਦੁਖ ਨੂੰ ਦੂਰ ਕੀਤਾ ਜਾਏ। ਇਨਸਾਨ ਦੇ ਅੰਦਰ ਐਸਾ ਦਿਲ ਹੋਵੇ ਜੋ ਦੂਸਰਿਆਂ ਲਈ ਦਰਦ ਰਖਦਾ ਹੋਵੇ ਤੇ ਉਨ੍ਹਾਂ ਦੀ ਤਕਲੀਫ਼ ਆਪਣੀ ਤਕਲੀਫ਼ ਮਹਸੂਸ ਕਰਦਾ ਹੋਵੇ। ਸ਼ੇਖ਼ ਸਾਦੀ ਸਾਹਿਬ ਫ਼ਰਮਾਂਦੇ ਹਨ, ਜਦ ਇਨਸਾਨ ਦੇ ਅੰਦਰ ਮੇਹਰਬਾਨੀ ਯਾ ਰਹਿਮ ਤੇ ਮੁਹਬਤ ਦੇ ਵਸਫ਼ ਨਾ ਹੋਣ ਤਦ ਅਜੇਹੇ ਇਨਸਾਨ ਤੇ ਦੀਵਾਰ ਪੁਰ ਉਕਰੀ ਹੋਈ ਇਨਸਾਨੀ ਤਸਵੀਰ ਵਿਚ ਕੋਈ ਫ਼ਰਕ ਨਹੀਂ, ਦੋਵੇਂ ਹੀ ਨਿਕੰਮੇ ਤੇ ਫ਼ਜ਼ੂਲ ਹਨ:-

بجز انسان را نباشد فضل و احسان . چہ فرق از آدمی تا نقش دیوار

ਕਬੀਰ ਸਾਹਿਬ ਵੀ ਏਹੋ ਫ਼ਰਮਾਂਦੇ ਹਨ ਕਿ ਜਿਸ ਇਨਸਾਨ ਵਿਚ ਪ੍ਰੇਮ ਦਾ ਮਾਦਾ ਨਹੀਂ ਓਹ ਜੀਂਵਦਾ ਕਬਰਸਤਾਨ ਦੀ ਤਰ੍ਹਾਂ ਹੈ, ਉਹ ਲੋਹਾਰ ਦੀ ਧੌਂਕਣੀ ਦੀ ਤਰ੍ਹਾਂ ਹੈ ਜੋ ਬੇਜ਼ਬਾਨ ਹੋਣ ਪੁਰ ਵੀ ਸਾਹ ਲੈਂਦੀ ਹੈ-

"ਜਾ ਘਟਿ ਪ੍ਰੇਮ ਨ ਸੰਚਰੈ ਸੋ ਘਟ ਜਾਣ ਮਸਾਣ ॥<br>
ਜੈਸੇ ਖਾਲ ਲੋਹਾਰ ਕੀ ਸਾਸ ਲੇਤ ਬਿਨ ਪ੍ਰਾਣ ॥"

(ਵਿਸਥਾਰ ਲਈ ਦੇਖੋ ਪ੍ਰੇਮ ਦਾ ਪ੍ਰਕਰਣ)

ਪ੍ਰੇਮ ਦੀ ਜੁਆਲਾ ਪ੍ਰਜ੍ਵਲਤ ਹੋਣ ਪੁਰ ਹੋਰ ਸਭ ਗੁਣ ਤੇ ਬਰਕਤਾਂ ਆਪਣੇ ਆਪ ਇਕਠੀਆਂ ਆ ਹੁੰਦੀਆਂ ਹਨ—

(Love and all things shall be added unto you)

ਮਾਲਕ ਪ੍ਰੇਮ ਹੈ (God is Love) ਤੇ ਪ੍ਰੇਮ ਕਰਕੇ ਸਭ ਦੁਨੀਆਂ ਦੀ ਮਰਯਾਦਾ ਕਾਇਮ ਹੈ।ਇਹ ਸਭ ਦਾ ਜੀਵਨ ਆਧਾਰ ਹੈ, ਇਸ ਲਈ ਪ੍ਰੇਮ ਕਰਨਾ ਇਨਸਾਨ ਦਾ ਧਰਮ ਹੈ। ਜੋ ਪ੍ਰੇਮ ਕਰੇਗਾ, ਉਹ ਦੂਸਰੇ ਦਾ ਦਿਲ ਕਦਾਚਿਤ ਨਹੀਂ ਦੁਖਾਵੇਗਾ, ਉਸਦੇ ਅੰਦਰੋਂ ਦਿਲ ਆਜ਼ਾਰੀ ਦਾ ਕੰਡਾ ਨਿਕਲ ਜਾਂਦਾ ਹੈ।

## ਕਿਸੀ ਦਾ ਦਿਲ ਨਾ ਦੁਖਾਓ—ਉਸਦੀ ਦਿਲਜੋਈ ਕਰੋ

ਪਰਮਾਰਥ ਦੇ ਰਸਤੇ ਜਾਣ ਲਈ ਦਿਲ ਆਜ਼ਾਰੀ ਤੋਂ ਬਚਣਾ ਤੇ ਦਿਲਦਹੀ ਯਾ ਦਿਲਜੋਈ ਦਾ ਗ੍ਰਹਣ ਕਰਨਾ ਜ਼ਰੂਰੀ ਹੈ।ਦਿਲ ਆਜ਼ਾਰੀ ਦਿਲ ਤੰਗ ਕਰਦੀ ਹੈ।ਉਸ ਦੇ ਅੰਦਰ ਅੰਧਕਾਰ ਪੈਦਾ ਕਰਦੀ ਹੈ ਤੇ ਦਿਲਦਹੀ ਜਾਂ ਦਿਲਜੋਈ ਦਿਲ ਨੂੰ ਨੂਰ ਨਾਲ ਭਰ ਦੇਂਦੀ ਹੈ।ਦਿਲ ਦੁਖਾਉਣ ਵਿਚ ਨਾਪਾਕੀ ਤੇ ਬਦਸੂਰਤੀ ਹੈ, ਦਿਲਜੋਈ ਵਿਚ ਖ਼ੂਬਸੂਰਤੀ ਤੇ ਖ਼ੁਸ਼ਨੁਮਾਈ ਹੈ।ਇਕ ਵਿਚ ਸਖ਼ਤੀ ਤੇ ਮੁਸ਼ਕਲ ਹੈ ਤੇ ਦੂਸਰੀ ਵਿਚ ਆਸਾਨੀ ਤੇ ਸਰਲਤਾ ਹੈ। ਦਿਲ ਆਜ਼ਾਰੀਦਾ ਮਤਲਬ ਕਿਸੇਦਾ ਦਿਲਦੁਖਾਣਾਹੈ।ਏਹ ਤਿੰਨ ਤਰ੍ਹਾਂ ਜ਼ਾਹਰ ਹੁੰਦੀਹੈ—

(੧) ਮਨ ਕਰਕੇ—ਇਸ ਕਰਕੇ ਦਿਲ ਨੂੰ ਕਾਬੂ ਰਖੋ ਤਾਂ ਜੋ ਉਸ ਦੇ ਅੰਦਰ ਕਿਸੀ ਦੇ ਦਿਲ ਦੁਖਾਣ ਦਾ ਖ਼ਿਆਲ ਨਾ ਆਏ।

(੨) ਜ਼ਬਾਨ ਯਾ ਬਚਨ ਕਰਕੇ—ਜ਼ਬਾਨਪੁਰ ਨਜ਼ਰ ਰਖੋ ਤਾਂ ਜੋ ਉਸਤੋਂ ਕੋਈ ਬਦੀ ਦੇ ਲਫ਼ਜ਼ ਨਾ ਨਿਕਲਣ ਤੇ ਬਦਕਲਾਮੀ ਯਾ ਗਾਲੀ ਨਾਲ ਜ਼ਬਾਨ ਗੰਦੀ ਨਾ ਹੋਏ। ਗਾਲੀ ਜਦ ਆਂਵਦੀ ਹੈ, ਤਾਂ ਉਹ ਇਕ ਹੁੰਦੀ ਹੈ, ਉਲਟਣ ਨਾਲ ਉਹ ਅਨੇਕਾਂ ਗਾਲੀਆਂ ਹੋ ਜਾਂਦੀਆਂ ਹਨ। ਬਦਕਲਾਮੀ ਨਾਲ ਝਗੜਾ ਬਿਖਾਦ ਤੇ ਦੁਖ ਵਧਦਾ ਹੈ। ਕ੍ਰੋਧੀ ਪੁਰਸ਼ ਬਦਕਲਾਮੀ ਵਿਚ ਵਧ ਤੋਂ ਵਧ ਗਾਲਾਂ ਕਢੀ ਚਲਾ ਜਾਂਦਾ ਹੈ ਤੇ ਰਣ ਨੂੰ ਜਿਤਣਾ ਚਾਹੁੰਦਾ ਹੈ, ਪਰ ਇਕ ਸੰਤ ਹਾਰ ਮੰਨਕੇ ਚੁਪ ਕਰ ਰਹਿੰਦਾ ਹੈ। ਗਾਲੀ ਭਖਦੇ ਅੰਗਾਰੇ ਦੀ ਤਰ੍ਹਾਂ ਹੁੰਦੀ ਹੈ, ਉਸ ਤੋਂ ਕ੍ਰੋਧ ਗੁੱਸਾ ਤੇ ਨਿੰਦਾ ਦਾ ਧੂਆਂ ਨਿਕਲਦਾ ਹੈ। ਇਨਸਾਨ ਇਨ੍ਹਾਂ ਤੋਂ ਛੁੱਟ ਕੇ ਹੀ ਸਾਧੂ ਅਖਵਾ ਸਕਦਾ ਹੈ—

"ਆਵਤ ਗਾਰੀ ਏਕ ਉਲਟਤ ਹੋਇ ਅਨੇਕ ॥
ਕਹੇ ਕਬੀਰ ਨ ਉਲਟੀਏ ਵਹੀ ਏਕ ਕੀ ਏਕ ॥"

"ਗਾਰੀ ਹੀ ਸੇ ਉਪਜੇ ਕਲਹ ਕਸ਼ਟ ਔਰ ਮੀਚ ॥
ਹਾਰ ਚਲੇ ਸੋ ਸੰਤ ਹੈ ਲਾਗ ਮਰੇ ਸੋ ਨੀਚ ॥
ਗਾਰ ਅੰਗਾਰ ਕ੍ਰੋਧ ਝਲ ਨਿੰਦਾ ਧੂਆਂ ਹੋਇ ॥
ਇਨ ਤੀਨੋ ਕੋ ਪਰਹਰੇ ਸਾਧ ਕਹਾਵੈ ਸੋਇ ॥" (ਕਬੀਰ ਸਾਹਿਬ)

مے خور و مصحف بسوز و آتش اندر کعبہ زن
ساکن بت خانہ باش و مردم آزادی مکن

(੩) ਜਿਸਮ ਯਾ ਕਰਮ ਕਰਕੇ–ਜਿਸਮ ਪੁਰ ਜ਼ਬਤ ਰਖੋ ਤਾਂ ਜੋ ਉਹ ਕਿਸੀ ਨੂੰ ਹਥ, ਪੈਰ, ਜਾਂ ਕਿਸੀ ਅੰਗ ਨਾਲ ਦੁਖ ਦੇਕੇ ਕਿਸੀ ਦੇ ਦਿਲ ਨੂੰ ਨਾ ਦੁਖਾਵੇ। ਦਿਲ ਅਜ਼ਾਰੀ ਹੀ ਅਹਿੰਸਾ ਹੈ ਜੋ ਅਧਰਮ ਹੈ, ਜੋ ਇਨਸਾਨ ਮਨ ਬਚਨ ਤੇ ਕਰਮ ਕਰਕੇ ਲੋਕਾਂ ਦੇ ਦਿਲਾਂ ਨੂੰ ਚੀਰਦਾ ਚਲਾ ਜਾਂਦਾ ਹੈ, ਉਹ ਹਦ ਦਰਜੇ ਦਾ ਅਧਰਮੀ ਹੈ। ਜੋ ਸੋਸਾਇਟੀ ਕੌਮ ਜਾਂ ਮਜ਼ਹਬ ਜਾਂ ਮੁਲਕ ਆਪਣੇ ਕਾਰ ਵਿਹਾਰ ਦੇ ਚਲਾਣ ਲਈ ਦਿਲ ਆਜ਼ਾਰੀਨੂੰ ਜ਼ਾਹਿਰਾ ਜਾਂ ਛੁਪਕੇ ਜਗ੍ਹਾ ਦਿੰਦਾ ਹੈ, ਉਹ ਅਧਰਮੀ ਕਿਹਾ ਜਾਂ ਸਕਦਾ ਹੈ। ਵਰਨਾਂ ਆਸ਼ਰਮਾਂ ਵਿਚ ਇਕ ਦੂਜੇ ਦੇ ਵਿਰੁੱਧ ਨਿੰਦਾ ਆਦਿ ਦੀ ਸ਼ਕਲ ਵਿਚ ਹਿੰਸਾ ਹੁੰਦੀ ਰਹਿੰਦੀ ਹੈ। ਮਜ਼ਹਬੀ ਅੱਡੇ ਵੀ ਇਸ ਤੋਂ ਖ਼ਾਲੀ ਨਹੀਂ। ਖੰਡਨ ਮੰਡਨ ਦਾ ਬਾਜ਼ਾਰ ਗਰਮ ਰਖਦੇ ਹਨ। ਦਿਲਾਂ ਨੂੰ ਦੁਖਾ ਰਹੇ ਹਨ। ਮਾਸ ਖਾਣਾ ਬੁਰਾ ਹੈ,ਪਰ ਮਜ਼ਬਾਂ ਦੇ ਠੇਕੇਦਾਰ ਸੱਚਮੁਚ ਮਰਦੁਮਖ਼ੋਰ ਬਣ ਕੇ ਲੋਕਾਂ ਦੇ ਖ਼ੂਨ ਪੀ ਰਹੇ ਹਨ। ਨਿੰਦਾ ਬਖੀਲੀ ਕਰਕੇ ਤੇ ਬੁਰਾ ਕਹਿ ਕਹਿਕੇ ਲੋਕਾਂ ਦੀਆਂ ਬੋਟੀਆਂ ਤੋੜ ਰਹੇ ਹਨ।ਇਹ ਧਰਮ ਦੀ ਆੜ ਵਿਚ ਅਧਰਮ ਦਾ ਸਾਮਾਨ ਬਣ ਰਹੇ ਹਨ, ਦੁਨੀਆਂ ਵਿਚ ਦੁਖ ਤੇ ਅਸ਼ਾਂਤੀ ਨੂੰ ਵਧਾ ਰਹੇ ਹਨ।

ਦਿਲ ਰੱਬ ਦੀ ਸਚੀ ਮਸੀਤ ਹੈ, ਇਸਦੇ ਅੰਦਰ ਹੀ ਮਾਲਕ ਦਾ ਮੰਦਰ ਹੈ। ਹਰ ਇਕ ਦਾ ਦਿਲ ਹਰੀ ਦਾ ਮੰਦਰ ਹੈ,ਜੋ ਦਿਲ ਅਜ਼ਾਰੀ ਕਰਦਾ ਹੈ ਉਹ ਉਸ ਮੰਦਰ ਨੂੰ ਸੱਟ ਮਾਰਦਾ ਤੇ ਢਾਂਹਦਾ ਹੈ,ਜੋ ਦੂਸਰਿਆਂ ਦੇ ਦਿਲਾਂ ਨੂੰ ਦੁਖ ਪੁਚਾਂਦਾ ਹੈ ਉਹ ਦੂਸਰਿਆਂ ਦੇ ਮੰਦਰਾਂ ਨੂੰ ਹੀ ਨਾਪਾਕ ਤੇ ਵੈਰਾਨ ਨਹੀਂ ਕਰਦਾ, ਉਹ ਉਸ ਦੇ ਨਾਲ ਆਪਣੇ ਦਿਲ ਦੇ ਮੰਦਰ ਨੂੰ ਵੀ ਬਰਬਾਦ ਕਰਦਾ ਚਲਾ ਜਾਂਦਾ ਹੈ। ਦੁਨੀਆਂ ਇਕ ਮਸ਼ੀਨ ਹੈ ਤੇ ਤੁਸੀਂ ਉਸਦੇ ਪੁਰਜ਼ੇ ਦੀ ਤਰ੍ਹਾਂ ਹੋ। ਜੇਕਰ ਕਿਸੀ ਮਸ਼ੀਨ ਦਾ ਇਕ ਪੁਰਜ਼ਾ ਭੀ ਖ਼ਰਾਬ ਹੋ ਜਾਏ ਤਾਂ ਉਹ ਮਸ਼ੀਨ ਠੀਕ ਕੰਮ ਨਹੀਂ ਕਰੇਗੀ। ਜਿਸਮ ਦਾ ਇਕ ਅੰਗ ਵੀ ਜੇਕਰ ਦੁਖਦਾ ਹੈ ਤਾਂ ਸਾਰਾ ਜਿਸਮ ਹੀ ਬੇਅਰਾਮ ਰਹਿੰਦਾ ਹੈ,ਦੁਨੀਆਂ ਇਕ ਜਿਸਮ ਦੀ ਤਰ੍ਹਾਂ ਹੈ, ਜਿਸਦੇ ਅਸੀਂ ਕਈ ਅੰਗ ਹਾਂ। ਤੁਸੀਂ ਕਿਸੀ ਅੰਗ ਨੂੰ ਪੀੜ ਕਰਕੇ ਆਪ

ਸੁਖੀ ਕਿਵੇਂ ਰੈਹ ਸਕਦੇ ਹੋ ! ਜੇਕਰ ਏਹ ਗੱਲ ਦਿਲ ਅੰਦਰ ਬੈਠ ਜਾਏ ਤਾਂ ਆਦਮੀ ਤਾਂ ਕਿਧਰੇ ਰਿਹਾ ਉਹ ਕਿਸੀ ਜਾਨਵਰ ਯਾ ਜ਼ਾਹਰਾ ਬੇਜਾਨ ਚੀਜ਼ ਨੂੰ ਵੀ ਦੁਖ ਨਹੀਂ ਦਿੰਦਾ।ਉਸਦੇ ਦਿਲ,ਜ਼ਬਾਨ ਤੇ ਜਿਸਮ ਦਾ ਸੁਭਾਉ ਹੀ ਬਦਲ ਜਾਂਦਾ ਹੈ। ਇਹ ਜ਼ਰੀਏ ਹਨ ਜਿਨ੍ਹਾਂ ਤੋਂ ਬਦੀ ਤੇ ਨੇਕੀ ਨਿਕਲਦੀ ਹੈ। ਇਨ੍ਹਾਂ ਤੋਂ ਹੀ ਇਨਸਾਨ ਨੇਕੀ ਯਾ ਬਦੀ ਦੇ ਕੰਮ ਕਰਨ ਵਾਲਾ ਬਣ ਜਾਂਦਾ ਹੈ। ਕਿਸੀ ਦਾ ਬੁਰਾ ਚਾਹੁਣਾ ਦਿਲ ਦਾ ਪਾਪ ਹੈ। ਹਸਦ, ਬੁਗ਼ਜ, ਕੀਨਾ, ਸਭ ਦਿਲ ਦੇ ਗੁਨਾਹ ਹਨ। ਬਦ ਜ਼ਬਾਨੀ ਤੇ ਦੂਸਰਿਆਂ ਦੀ ਨੁਕਤਾਚੀਨੀ, ਨਿੰਦਿਆ ਤੇ ਗਾਲੀ ਆਦਿ ਜ਼ਬਾਨ ਦੇ ਗੁਨਾਹ ਹਨ। ਬਦੀ ਦੇ ਕਰਮ ਕਰਨੇ ਜਿਸਮ ਦੇ ਪਾਪ ਹਨ। ਵਿਭਚਾਰ, ਖ਼ੂਨ, ਮਾਰ ਕੁਟਾਈ ਸਭ ਉਸੀ ਵਿਚ ਆ ਜਾਂਦੇ ਹਨ।

"ਅਹਿੰਸਾ ਪਰਮ ਧਰਮ ਹੈ।"

ਕਿਸੀ ਦਾ ਦਿਲ ਮਨ, ਬਚਨ ਤੇ ਕਰਮ ਕਰਕੇ ਨਾ ਦੁਖਾਣਾ ਵੱਡਾ ਧਰਮ ਹੈ। ਇਹ ਤਦ ਹੀ ਹੋ ਸਕਦਾ ਹੈ ਜਦ ਸਾਡੇ ਅੰਦਰ ਉਸ ਮਾਲਕ ਦਾ ਪ੍ਰੇਮ ਹੋਵੇ ਜੋ ਸਭ ਦੇ ਅੰਦਰ ਪਰਿ-ਪੂਰਨ ਹੈ। ਸਭ ਕਿਸੀ ਨੂੰ ਉਸੀ ਦੀ ਪੈਦਾਇਸ਼ ਮੰਨਦਾ ਹੋਇਆ ਪਰਮਾਰਥੀ ਕਿਸੀ ਦਾ ਦਿਲ ਨਹੀਂ ਦੁਖਾਂਦਾ, ਉਲਟਾ ਉਸਦੀ ਦਿਲਜੋਈ ਕਰਦਾ ਹੈ। ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ ਕਿ ਜੋ ਸਰਬ ਸੁਖਾਂ ਦੇ ਫਲ ਨੂੰ ਲੋੜਦਾ ਹੈ, ਓਹ ਸੱਚ ਨੂੰ ਕਮਾਵੇ। ਪਾਰੰਬ੍ਰਹਮ ਨੂੰ ਹਾਜ਼ਰ ਨਾਜ਼ਰ ਸਮਝੇ ਤੇ ਕੇਵਲ ਨਾਮ ਨੂੰ ਹੀ ਧਿਆਵੇ। ਸਭਨਾਂ ਦੀ ਰੇਣ ਬਣਕੇ ਮਾਲਕ ਵਿਚ ਸਮਾਵੇ। ਕਿਸੀ ਜੀਅ ਨੂੰ ਨਾ ਦੁਖਾਵੇ। ਐਸਾ ਇਨਸਾਨ ਇੱਜ਼ਤ ਤੇ ਮਾਣ ਨਾਲ ਮਾਲਕ ਦੇ ਘਰ ਜਾਵੇਗਾ।

"ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ ॥
ਨੇੜੈ ਵੇਖਉ ਪਾਰਬ੍ਰਹਮੁ ਇਕੁ ਨਾਮੁ ਧਿਆਵਉ ॥
ਹੋਇ ਸਗਲ ਕੀ ਰੇਣੁਕਾ ਹਰਿ ਸੰਗਿ ਸਮਾਵਉ ॥
ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥"

(ਮ: ੫, ਵਾਰ ਗਉੜੀ, ੩੨੨-੯)

ਜਿਸਦਾ ਮਨ ਕਰਤਾਰ ਨੂੰ ਮੰਨਦਾ ਹੈ ਉਸਨੂੰ ਅਭਿਮਾਨ ਨਹੀਂ ਹੁੰਦਾ, ਉਸਨੂੰ ਹਿੰਸਾ ਤੇ ਲੋਭ ਵਿਸਰ ਜਾਂਦੇ ਹਨ।

"ਜਿਸੁ ਮਨੁ ਮਾਨੈ ਅਭਿਮਾਨੁ ਨ ਤਾਕਉ ਹਿੰਸਾ ਲੋਭੁ ਵਿਸਾਰੇ ॥"

(ਸਾਰੰਗ ਮ: ੧, ੧੧੯੯-੨)

ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ ਕਿ ਸਾਨੂੰ ਜੀਆਂ ਪੁਰ ਦਇਆ ਕਰਨਾ ਤੇ ਕੁਛ ਪੁੰਨ ਦਾਨ ਕਰਨਾ ਜਾਨਣਾ ਚਾਹੀਏ:-

"ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥"

(ਵਾਰ ਆਸਾ ਮ: ੧, ੪੬੮-੧੧)

ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਇਨਸਾਨ ਨੂੰ ਦਿਲ ਵਿਚ ਦਇਆ ਰਖਣੀ ਚਾਹੀਦੀ ਹੈ, ਕਦੀ ਨਿਰਦਈ ਨਹੀਂ ਹੋਣਾ ਚਾਹੀਦਾ। ਕੀੜੀ ਤੋਂ ਲੈਕੇ ਹਾਥੀ ਤਕ ਕੁਲ ਮਾਲਕ ਦੇ ਜੀਵ ਹਨ:-

"ਦਯਾ ਦਿਲ ਮੈ ਰਾਖੀਐ ਨਿਰਦਈ ਕਭੀ ਨ ਹੋਇ ॥
ਸਾਈ ਕੇ ਸਭ ਜੀਵ ਹੈ ਕੀੜੀ ਕੁੰਜਰ ਸੋਇ ॥"

ਦਿਲ ਦਹੀ ਜਾਂ ਦਿਲਜੋਈ ਦਾ ਕੀ ਮਤਲਬ ਹੈ? ਇਹ ਨਹੀਂ ਕਿ ਇਨਸਾਨ ਸਭ ਕਿਸੀ ਦੇ ਪਿਛੇ ਮਾਰਿਆ ਮਾਰਿਆ ਫਿਰਦਾ ਰਹੇ ਤੇ ਉਨ੍ਹਾਂ ਨੂੰ ਦਿਲ ਦੇਂਦਾ ਰਹੇ ਜਾਂ ਹਰ ਕਿਸੀ ਦੀ ਖ਼ੁਸ਼ਾਮਦ ਤੇ ਚਾਪਲੂਸੀ ਕਰਦਾ ਰਹੇ। ਇਸਦਾ ਮਤਲਬ ਇਹ ਹੈ ਕਿ ਉਸਦੇ ਦਿਲ ਵਿਚ ਸਭ ਲਈ ਹਮਦਰਦੀ ਹੋਵੇ। ਹਮਦਰਦੀ ਦਾ ਦੂਜਾ ਨਾਉਂ ਦਿਲਦਹੀ ਜਾਂ ਦਿਲਜੋਈ ਹੈ।ਜਿਥੋਂ ਤੀਕ ਹੋ ਸਕੇ ਜ਼ਬਾਨ, ਕਰਮ ਯਾ ਖ਼ਿਆਲ ਕਰਕੇ ਕਿਸੇ ਦਾ ਬੁਰਾ ਨਾ ਚਿਤਵੇ। ਦਿਲ ਦੇ ਭਾਂਡੇ ਨੂੰ ਬਦ ਅੰਦੇਸ਼ੀ ਦੇ ਖ਼ਿਆਲ ਨਾਲ ਗੰਦਾ ਨਾ ਕਰੇ, ਸਗੋਂ ਹਰ ਕਿਸੇ ਦੀ ਬੇਹਤਰੀ ਦਾ ਦਿਲ ਵਿਚ ਚਿਤਵਨ ਹੁੰਦਾ ਰਹੇ। ਜੇਕਰ ਇਨਸਾਨ ਦੇ ਅੰਦਰ ਮਾਲਕ ਦਾ ਪ੍ਰੇਮ ਤੇ ਉਸਦੀ ਖ਼ਲਕਤ ਦੀ ਹਮਦਰਦੀ ਤੇ ਉਸ ਲਈ ਚੰਗੇ ਖ਼ਿਆਲ ਭਰੇ ਰਹਿਣ ਤਾਂ ਦ੍ਵੈਸ਼, ਹਸਦ, ਦੁਸ਼ਮਣੀ, ਬਖੀਲੀ ਆਦਿ ਸਭ ਆਪੇ ਹੀ ਦੂਰ ਹੋ ਜਾਂਦੇ ਹਨ। ਸੰਤਾਂ ਦਾ ਮਾਰਗ ਪ੍ਰੇਮ ਦਾ ਮਾਰਗ ਹੈ ਤੇ ਸੱਚਾ ਮਜ਼ਬ ਸਭ ਨਾਲ ਪ੍ਰੇਮ ਕਰਨਾਹੈ(ਦੇਖੋ ਗੁਰਮਤ ਸਿਧਾਂਤ ਭਾਗ੧ਪੰਨਾ੨੪)

ਮਾਲਕ ਨਾਲ ਤੇ ਉਸਦੀ ਖ਼ਲਕਤ ਨਾਲ ਪ੍ਰੇਮ ਕਰਨਾ ਤੇ ਕਿਸੀ ਨੂੰ ਦੁਖ ਨਾ ਦੇਣਾ (ਅਹਿੰਸਾ) ਮੁਖ ਧਰਮ ਹੈ।ਧਰਮ ਦੇ ਹੋਰ ਕਈ ਵਿਸ਼ੇਸ਼ ਗੁਣ ਸ਼ਾਸਤ੍ਰਕਾਰਾਂ ਨੇ ਮੰਨੇ ਹਨ ਓਹ (੧) ਦਯਾ, (੨) ਸੰਤੋਖ, (੩) ਖਿਮਾ, (੪) ਸਤ ਬਚਨ, (੫) ਮ੍ਰਿਦੁ, (੬) ਤਪ, (੭) ਦਾਨ, (੮) ਸੀਲ (ਬ੍ਰਹਮ ਚਰਜ) ਤੇ (੯) ਸੌਚ ਹਨ। ਇਕ ਧਰਮਵਾਨ ਪੁਰਸ਼ ਹੀ ਅਜੇਹੇ ਗੁਣਾਂ ਨਾਲ ਸੁਸ਼ੋਭਤ ਹੁੰਦਾ ਹੈ, ਓਹੀ ਮਨੁਸ਼ ਜਾਤੀ ਵਿਚੋਂ ਪਰਧਾਨ ਪੁਰਖ ਹੈ।

"ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ ॥
ਦਇਆ ਦੇਵਤਾ ਖਿਮਾ ਜਪ ਮਾਲੀ ਤੇ ਮਾਣਸ ਪਰਧਾਨ ॥"

(ਸਾਰਗ ਵਾਰ ਮ: ੧, ੧੨੪੫-੯)

ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ ਕਿ ਇਨਸਾਨ ਦਾ ਸਚਾ ਜਨੇਊ ਉਹ ਹੈ ਜਿਸਦੀ ਦਇਆ ਦੀ ਰੂੰ ਹੈ, ਸੰਤੋਖ ਦਾ ਸੂਤ ਹੈ ਤੇ ਜਿਸ ਵਿਚ ਜਤ ਜਾਂ

ਸੀਲ ਦੀਆਂ ਗੰਢਾਂ ਪਈਆਂ ਹੋਣ ਤੇ ਸਤ ਦੇ ਵੱਟ ਚਾੜੇ ਹੋਣ। ਐਸਾ ਜਨੇਊ ਨਾ ਟੁਟਦਾ ਹੈ ਤੇ ਨਾ ਉਸਨੂੰ ਮੈਲ ਹੀ ਲਗਦੀ ਹੈ।

"ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥" (ਆਸਾ ਵਾਰ ਮ: ੧, ੪੭੧-੨)

ਜੋ ਐਸਾ ਜਨੇਊ ਪਾਂਦੇ ਹਨ ਓਹ ਧੰਨ ਹਨ।

ਇਨ੍ਹਾਂ ਗੁਣਾਂ ਦਾ ਸੰਖੇਪ ਜਿਹਾ ਹਾਲ ਹੇਠਾਂ ਦਿਤਾ ਜਾਂਦਾ ਹੈ।

### (੧) ਦਯਾ (compassion)

ਦਯਾ ਆਖਦੇ ਹਨ, ਤਰਸ, ਮੇਹਰ, ਦਰਦਵੰਦੀ, ਜਾਂ ਰੈਹਮ ਦਿਲੀ ਨੂੰ। ਕਿਸੀ ਦੇ ਦੁਖ ਨੂੰ ਵੇਖਕੇ ਦਿਲ ਦਾ ਦ੍ਰਵਕੇ ਪਾਣੀ ਪਾਣੀ ਹੋ ਜਾਣਾ ਤੇ ਦਿਲੋਂ ਉਸ ਪੁਰ ਤਰਸ ਖਾਣ ਦੇ ਭਾਵ ਨੂੰ ਦਯਾ ਕਿਹਾ ਜਾਂਦਾ ਹੈ। ਦਯਾਵਾਨ ਪੁਰਸ਼ ਕਿਸੀ ਦੇ ਦੁਖ ਨੂੰ ਸਹਾਰ ਨਹੀਂ ਸਕਦਾ, ਬੇਇਖ਼ਤਯਾਰ ਉਸਦੇ ਦਰਦ ਨੂੰ ਵੰਡਦਾ ਹੈ ਤਨ ਕਰਕੇ, ਧਨ ਕਰਕੇ ਤੇ ਮਨ ਕਰਕੇ ਹਰ ਤਰ੍ਹਾਂ ਉਸਦੇ ਦੁਖ ਦੇ ਹਰਨ ਦਾ ਸਾਮਾਨ ਕਰਦਾ ਹੈ ਤੇ ਜਦ ਤੀਕ ਉਸਦਾ ਦੁਖ ਨਾ ਦੂਰ ਹੋ ਜਾਏ ਉਸਨੂੰ ਚੈਨ ਨਹੀਂ ਆਂਵਦਾ। ਮਾਲਕ ਦਯਾਲ ਹੈ। ਅੰਤਰ ਮੁਖ ਆਤਮਾ ਮਾਲਕ ਦਾ ਰੰਗ ਮਾਣਦੀ ਹੈ।

ਗੁਰਬਾਣੀ ਵਿਚ ਉਸਨੂੰ ਮਹਾ ਦਯਾਲ ਕਰਕੇ ਵਰਨਣ ਕੀਤਾ ਹੈ ਜੋ ਸਭ ਕਿਸੇ ਦਾ ਪ੍ਰਤਿਪਾਲਕ ਹੈ ਤੇ ਸਭ ਪੁਰ ਦਯਾ ਧਾਰ ਰਿਹਾ ਹੈ।

"ਪ੍ਰਤਿਪਾਲ ਮਹਾ ਦਇਆਲ ਦਾਨਾ ਦਇਆ ਧਾਰੇ ਸਭ ਕਿਸੈ"
(ਗਉੜੀ ਮ: ੫, ੨੪੯-੭)

ਆਤਮਾ ਮਾਲਕ ਦੀ ਅੰਸ ਹੈ–"ਕਹੁ ਕਬੀਰ ਇਹ ਰਾਮ ਕੀ ਅੰਸ" (ਕਬੀਰ)

ਜੋ ਆਤਮਾ ਮਾਲਕ ਦਾ ਰੰਗ ਲੈਂਦੀ ਹੈ ਓਹ ਉਸ ਮਹਾਨਤਾ ਵਿਚ ਜਾਗ ਉਠਦੀ ਹੈ ਤੇ ਸਭ ਜੀਆ ਜੰਤ ਪੁਰ ਦਇਆ ਧਾਰਦੀ ਹੈ ਤੇ ਸਭ ਨਾਲ ਦਯਾ ਦਾ ਵਰਤਾਉ ਕਰਦੀ ਹੈ। ਦਯਾ ਦਾ ਭਾਵ ਪਰਬਲ ਹੋਣ ਕਰਕੇ ਉਸਦੇ ਅੰਦਰ ਸਭ ਲਈ ਮਿਤ੍ਰਤਾ ਦਾ ਭਾਵ ਹੁੰਦਾ ਹੈ ਤੇ ਸਭ ਨਾਲ ਪ੍ਰੇਮ ਕਰਦੀ ਹੈ ਇਸ ਕਰਕੇ ਉਸਦੇ ਅੰਦਰੋਂ ਸਭ ਲਈ ਪ੍ਰੇਮ ਤੇ ਨਿਮ੍ਰਤਾ ਭਰੀ ਮਿਠੀ ਬਾਣੀ ਨਿਕਲਦੀ ਹੈ ਜੋ ਸਭ ਗੁਣਾਂ ਤੇ ਚੰਗਿਆਈਆਂ ਦੀ ਸਾਰ ਵਸਤੁ ਹੈ। ਗੁਰੂ ਨਾਨਕ ਸਾਹਿਬ ਜੀ ਫ਼ਰਮਾਂਦੇ ਹਨ:–

"ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥"
(ਆਸਾ ਵਾਰ ਮ: ੧,੪੭੦-੧੩)

ਐਸੇ ਦਇਆ ਭਰੇ ਹਿਰਦੇ ਤੋਂ ਧਰਮ ਦੀ ਉਤਪਤੀ ਹੁੰਦੀ ਹੈ।

"ਧੌਲੁ ਧਰਮੁ ਦਇਆ ਕਾ ਪੂਤੁ ॥" (ਜਪੁਜੀ, ੩-੧੩)

ਦਇਆਵਾਨ ਪੁਰਸ਼ ਹੀ ਧਰਮੀ ਹੋ ਸਕਦਾ ਹੈ, ਦਇਆ ਤੋਂ ਹੀ ਧੀਰਜ ਅਤੇ ਖਿਮਾ ਦੀ ਉਤਪਤੀ ਵੀ ਹੁੰਦੀ ਹੈ। ਜਿਥੇ ਦਇਆ ਨਾ ਰਹੇ, ਉਥੇ ਨਾ ਧਰਮ ਰਹਿੰਦਾ ਹੈ ਤੇ ਨਾ ਖਿਮਾ।ਦਇਆ ਤੇ ਧਰਮ ਦਾ ਜ਼ਬਰਦਸਤ ਸੰਬੰਧ ਹੈ।ਜਦ ਤੀਕ ਦਇਆ ਰਹੇ, ਉਥੋਂ ਤੀਕ ਧਰਮ, ਸਤ, ਸੰਤੋਖ, ਖਿਮਾ ਤੇ ਧੀਰਜ ਆਦਿਕ ਸਭ ਦੈਵੀ ਗੁਣ ਰਹਿੰਦੇ ਹਨ ਤੇ ਇਸਦੇ ਜਾਣ ਪੁਰ ਓਹ ਸਭ ਚਲੇ ਜਾਂਦੇ ਹਨ ਤੇ ਉਨ੍ਹਾਂ ਦੀ ਜਗ੍ਹਾ ਪੰਜੇ ਡਾਕੂ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨਿਵਾਸ ਕਰਦੇ ਹਨ। ਗੁਸਾਈਂ ਤੁਲਸੀ ਦਾਸ ਜੀ ਫ਼ਰਮਾਂਦੇ ਹਨ ਕਿ ਦਯਾ ਧਰਮ ਦਾ ਮੂਲ ਹੈ ਤੇ ਸਭ ਪਾਪਾਂ ਦਾ ਮੂਲ ਅਭਿਮਾਨ ਹੈ। ਇਸ ਲਈ ਸਾਨੂੰ ਅੰਤ ਦੇ ਸਵਾਸਾਂ ਪਰਯੰਤ ਦਇਆ ਨੂੰ ਕਦਾਚਿਤ ਨਹੀਂ ਛੋੜਨਾ ਚਾਹੀਦਾ:—

ਦਯਾ ਧਰਮ ਕਾ ਮੂਲ ਹੈ, ਪਾਪ ਮੂਲ ਅਭਿਮਾਨ ॥
ਤੁਲਸੀ ਦਯਾ ਨ ਛੋਡੀਏ ਜਬ ਲਗ ਘਟ ਮੇਂ ਪ੍ਰਾਨ ॥

ਦਯਾਵਾਨ ਪੁਰਸ਼ ਪਿਆਰ ਭਰੀ ਦਯਾ ਦਾ ਉੱਭਰ ਉੱਭਰ ਕੇ ਡੁੱਲ੍ਹਣ ਵਾਲਾ ਪਿਆਲਾ ਹੁੰਦਾ ਹੈ, ਉਸ ਵਿਚ ਹਿੰਸਾ ਕਿਥੇ !

ਐਸੇ ਪੁਰਸ਼ ਧੰਨ ਹਨ।ਗੁਰੂ ਅਰਜਨ ਸਾਹਿਬ ਜੀ ਫ਼ੁਰਮਾਂਦੇ ਹਨ:— ਕਿ ਅਠਾਹਠ ਤੀਰਥਾਂ ਦੀ ਪਵਿਤ੍ਰਤਾ ਤੇ ਸਾਰੇ ਪੁੰਨਾਂ ਦਾ ਪੁੰਨ ਜੀਅ ਜੰਤ ਪੁਰ ਦਇਆ ਕਰਨ ਤੋਂ ਪ੍ਰਾਪਤ ਹੁੰਦੇ ਹਨ।ਐਸੀ ਪਵਿਤ੍ਰਤਾ ਤੇ ਮਹਾਂ ਪੁੰਨ ਨੂੰ ਸਰਬ ਤੀਰਥਾਂ ਤੇ ਅਨੇਕਾਂ ਦਾਨਾਂ ਤੋਂ ਨਹੀਂ ਪਾ ਸਕਦੇ।ਇਹ ਦਇਆ ਕਿਸੇ ਨੂੰ ਨਹੀਂ ਮਿਲ ਸਕਦੀ। ਇਸ ਦਇਆ ਦਾ ਪੁੰਨ ਪਦਾਰਥ ਮਾਲਕ ਕੇਵਲ ਉਸਨੂੰ ਬਖ਼ਸ਼ਦਾ ਹੈ ਜਿਸ ਪੁਰ ਉਹ ਆਪ ਦਇਆ ਕਰਦਾ ਹੈ, ਉਹੀ ਪੁਰਖ ਸੁਜਾਨ ਹੈ, ਜਿਸ ਦੇ ਹਿਰਦੇ ਵਿਚ ਦਇਆ ਦਾ ਨਿਵਾਸ ਹੈ:—

"ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥
ਜਿਸਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥" (ਮਾਝ ਮ: ੫, ੧੩੬-੧)

ਦਇਆਵਾਨ ਪੁਰਸ਼ ਦਾ ਵਾਯੂ-ਮੰਡਲ ਵੀ ਸ਼ਾਂਤੀ ਦਾਇਕ ਹੁੰਦਾ ਹੈ— ਉਸਦਾ ਖਿੜਿਆ ਮੱਥਾ ਤਰਸ ਤੇ ਰਹਿਮ ਭਰੀਆਂ ਅੱਖਾਂ ਤੇ ਤਰਸ ਭਰੀਆਂ ਨਿਗਾਹਾਂ ਨਿੰਮੋਝੂਣੇ ਢੱਠੇ ਦਿਲਾਂ ਨੂੰ ਠੱਲ੍ਹਣ ਵਾਲੀਆਂ ਹੁੰਦੀਆਂ ਹਨ। ਉਸਦੇ ਮਿਠਾਸ ਭਰੇ ਬਚਨਾਂ ਦੀਆਂ ਫੁਹਾਰਾਂ ਖ਼ੁਸ਼ਕ ਤੇ ਖ਼ਾਲੀ ਹਿਰਦਿਆਂ ਨੂੰ ਨਿਹਾਲ ਨਿਹਾਲ ਕਰ ਜਾਂਦੀਆਂ ਹਨ। ਉਹ ਸੱਚੇ ਅਰਥਾਂ ਵਿਚ ਮਨੁਸ਼ ਕਹਿਲਾਣ ਦੇ ਹਕਦਾਰ ਹਨ, ਜਿਨ੍ਹਾਂ ਤੋਂ ਦੁਨੀਆਂ ਦੇ ਜੀਅ ਜੰਤ ਪ੍ਰਫੁਲਤ ਹੋ ਜਾਂਦੇ ਹਨ, ਉਹਨਾਂ ਦੇ ਦਰਸ਼ਨਾਂ ਨਾਲ ਅਨੇਕਾਂ ਪਾਪ ਝੜਦੇ ਹਨ, ਦਯਾ ਹੀਨ

ਪੁਰਸ਼ ਇਨਸਾਨਾਂ ਦੀ ਸ਼ਕਲ ਤਾਂ ਰਖਦੇ ਹਨ, ਪਰ ਉਹ ਇਨਸਾਨ ਅਖਵਾਣ ਦੇ ਹਕਦਾਰ ਨਹੀਂ। ਕਿਉਂ ਜੁ ਉਨ੍ਹਾਂ ਦੇ ਅੰਦਰ ਪਸ਼ੂਬ੍ਰਿਤੀ ਦਾ ਜ਼ੋਰ ਹੁੰਦਾ ਹੈ। ਹਠ ਧਰਮੀ, ਖ਼ੁਦਗ਼ਰਜ਼ੀ, ਜ਼ੁਲਮ ਤੇ ਤੱਦੀ ਉਨ੍ਹਾਂ ਦਾ ਸੁਭਾਉ ਹੁੰਦਾ ਹੈ, ਜੋ ਜਗਤ ਵਿਚ ਅਸ਼ਾਂਤੀ ਫੈਲਾਣ ਦਾ ਕਾਰਨ ਹੁੰਦਾ ਹੈ। ਉਨ੍ਹਾਂ ਦਾ ਹਾਸਾ ਤੇ ਅਨੰਦ ਜੀਵਾਂ ਦਾ ਘਾਤ ਹੋ ਜਾਂਦਾ ਹੈ। ਐਸੇ ਦਇਆ ਹੀਨ ਪੁਰਸ਼ ਆਪਣੇ ਸੁਆਰਥ ਲਈ ਅਨੇਕਾਂ ਦਾ ਖ਼ੂਨ ਨਚੋੜਨਾ ਇਕ ਮਾਮੂਲੀ ਕ੍ਰਿਯਾ ਸਮਝਦੇ ਹਨ। ਉਹ ਵਿਕਾਰੀ ਪੁਰਸ਼ ਹੈਨ ਤੇ ਸੱਪ ਤੋਂ ਵੀ ਜ਼ਹਿਰੀ ਹਨ ਜਿਨ੍ਹਾਂ ਦੇ ਨਾਲ ਲੱਗਣ ਕਰਕੇ, ਹਾਂ ਹਾਂ ਜਿਨ੍ਹਾਂ ਨੂੰ ਦੇਖਣ ਮਾਤ੍ਰ ਕਰਕੇ, ਸੱਪ ਦੀ ਜ਼ਹਿਰ ਵੀ ਲਿਬੜ ਜਾਂਦੀ ਹੈ। ਸੱਪ ਤਾਂ ਕਦੇ ਕਦੇ ਕਿਸੇ ਨੂੰ ਡਸਦਾ ਹੈ, ਪਰ ਦਇਆ ਹੀਨ ਅਧਰਮੀ ਪੁਰਸ਼ ਇਕ ਇਕ ਕੁਬੋਲ ਨਾਲ, ਇਕ ਇਕ ਮੱਥੇ ਦੇ ਵੱਟ ਤੇ ਅੱਖਾਂ ਦੀ ਘੂਰੀ ਨਾਲ ਆਪਣੇ ਆਸ ਪਾਸ ਦੇ ਲੋਕਾਂ ਨੂੰ ਸੌ ਸੌ ਵਾਰ ਡੰਗ ਚਲਾਂਦਾ ਜਾਂਦਾ ਹੈ ਜਿਸਦਾ ਫਲ ਅਵੱਸ਼ ਕਰਕੇ ਲੋਕਾਂ ਨੂੰ ਇਕ ਦੂਜੇ ਤੋਂ ਚੀਰ ਫਾੜ ਕੇ ਵੱਖ ਕਰ ਦੇਣਾ ਤੇ ਦੋ ਜੁੜੇ ਹੋਏ ਹਿਰਦਿਆਂ ਨੂੰ ਵਿਛੋੜ ਦੇਣਾ ਹੈ। ਅਜੇਹੇ ਸਾਕਤਾਂ ਤੋਂ ਦੂਰੋਂ ਹੀ ਭਜ ਜਾਣਾ ਚਾਹੀਦਾ ਹੈ।

'ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥'

(ਸਲੋਕ ਕਬੀਰ ਜੀ, ੧੩੭੧-੯)

ਦਇਆ ਕਰਨ ਲਈ ਬੜੀ ਸੋਚ ਵਿਚਾਰ ਦੀ ਲੋੜ ਹੈ। ਅਣਜਾਣ-ਪੁਣੇ ਵਿਚ ਅਸੀਂ ਦਯਾ ਨੂੰ ਅਜੇਹੀ ਥਾਈਂ ਵਰਤ ਲੈਂਦੇ ਹਾਂ, ਜਿਥੇ ਓਹ ਕੁਦਇਆ ਹੋ ਜਾਂਦੀ ਹੈ। ਕੋਈ ਜ਼ਿਮੀਂਦਾਰ ਕਿਸੀ ਜ਼ਮੀਨ ਵਿਚ ਬਿਨਾਂ ਵਿਚਾਰੇ ਕਦੀ ਬੀਜ ਨਹੀਂ ਪਾਉਂਦਾ। ਜੇਕਰ ਪਾਂਦਾ ਹੈ ਤਾਂ ਓਹ ਨਾਸ਼ ਹੋ ਜਾਂਦਾ ਹੈ। ਏਹੀ ਹਾਲ ਦਾਨ ਦੇਣ ਦਾ ਵੀ ਹੈ। ਪਾਤਰ ਕੁਪਾਤਰ ਨੂੰ ਵੇਖਕੇ ਦੇਣ ਦੀ ਲੋੜ ਹੈ, ਨਹੀਂ ਤਾਂ ਸਾਧੂ ਸਮਾਜ, ਅਖਾੜੇ ਤੇ ਧਰਮ ਅਸਥਾਨ ਇਸ ਗੱਲ ਦੀ ਜੀਂਵਦੀ ਜਾਗਦੀ ਤਸਵੀਰ ਸਾਡੇ ਸਾਹਮਣੇ ਮੌਜੂਦ ਹੈ ਜੋ ਅਧਰਮ, ਕਾਮ ਕਰੋਧ, ਮਾਇਆ ਤੇ ਈਰਖਾ ਆਦਿ ਦੇ ਅੱਡੇ ਬਣੇ ਜਾ ਰਹੇ ਹਨ।

"ਕਾਮ ਕ੍ਰੋਧ ਮਾਇਆ ਮਦ ਮਤਸਰ ਏ ਸੰਪੈ ਮੋ ਮਾਹੀ ॥
ਦਇਆ ਧਰਮੁ ਅਰੁ ਗੁਰ ਕੀ ਸੇਵਾ ਏ ਸੁਪਨੰਤਰਿ ਨਾਹੀ ॥"

(ਰਾਮਕਲੀ ਕਬੀਰ ਜੀ, ੯੭੧-੪)

ਭਗਤ ਪਰਮਾਨੰਦ ਜੀ ਫ਼ਰਮਾਂਦੇ ਹਨ ਕਿ ਉਹ ਪਾਖੰਡੀ, ਡਾਕੂ ਪਰਾਇਆ ਘਰ ਲੁਟਕੇ ਪੇਟ ਭਰ ਰਹੇ ਹਨ। ਜਿਨ੍ਹਾਂ ਕਰਮਾਂ ਕਰਕੇ ਪਰਲੋਕ ਵਿਚ ਜਾਕੇ ਅਪਕੀਰਤੀ ਹੈ, ਓਹੀ ਓਹ ਕਰ ਰਹੇ ਹਨ। ਉਨ੍ਹਾਂ ਦੇ ਮਨ ਤੋਂ ਹਿੰਸਾ ਨਹੀਂ ਛੁਟੀ। ਉਹ ਜੀਆਂ ਪੁਰ ਦਇਆ ਨਹੀਂ ਪਾਲਦੇ, ਸਾਧ ਸੰਗਤ ਨੂੰ

ਮਿਲਕੇ ਉਹ ਪਵਿਤ੍ਰ ਕਥਾ ਨਹੀਂ ਕਮਾਂਦੇ।

ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥
ਜਿਹਿਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥
ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥

(ਸਾਰੰਗ ਪਰਮਾਨੰਦ, ੧੨੫੩-੬)

ਦਇਆਵਾਨ ਪੁਰਸ਼ ਦਾ ਦਿਲ ਲੋਕਾਂ ਦੀ ਭਲਾਈ ਲਈ ਉਬਾਲੇ ਖਾਂਦਾ ਤੇ ਮਾਲਕ ਦੇ ਭਾਣੇ ਅੰਦਰ ਸਰਬੱਤ ਦਾ ਭਲਾ ਮੰਗਦਾ ਹੈ:—

"ਨਾਨਕ ਨਾਮ ਚੜ੍ਹਦੀ ਕਲਾ ॥ ਤੇਰੇ ਭਾਣੇ ਸਰਬੱਤ ਦਾ ਭਲਾ"

Peace be unto all the world

ਦਇਆਵਾਨ ਪੁਰਸ਼ ਆਪਣੇ ਸੁਖਾਂ ਦੀ ਕੁਰਬਾਨੀ ਕਰਦਾ ਹੈ ਤਾਂ ਜੁ ਦੂਸਰਿਆਂ ਦੇ ਦੁਖ ਦਰਦ ਦੂਰ ਹੋਣ ਤੇ ਓਹਨਾਂ ਨੂੰ ਸੁਖ ਪਹੁੰਚੇ। ਦੂਸਰਿਆਂ ਦੇ ਭਲੇ ਵਿਚ ਆਪਣਾ ਭਲਾ ਹੈ। ਹਜ਼ਰਤ ਮਸੀਹ ਸਾਹਿਬ ਨੇ ਕਿਹਾ ਹੈ— ਜੋ ਕੋਈ ਆਪਣੀ ਜ਼ਿੰਦਗੀ ਨੂੰ ਮਾਲਕ ਤੇ ਮਾਲਕ ਦੇ ਬੱਚਿਆਂ ਦੀ ਸੇਵਾ ਵਿਚ ਮਿਟਾ ਦੇਂਦਾ ਹੈ, ਓਹ ਸੱਚੀ ਜ਼ਿੰਦਗੀ ਦਾ ਲਾਹਾ ਖੱਟ ਲੈਂਦਾ ਹੈ ਤੇ ਜੋ ਆਪਣੇ ਆਪ ਨੂੰ ਉਸ ਤੋਂ ਬਚਾਂਦਾ ਹੈ, ਉਹ ਜੀਵਨ ਨੂੰ ਬਰਬਾਦ ਕਰ ਲੈਂਦਾ ਹੈ:—

Who-so-ever shall lose his life shall save it.
Who-so-ever shall savehis life, shall lose it. (Bible)

ਸਤ ਸੰਤੋਖ ਤੇ ਦਇਆ ਦਾ ਕਮਾਣਾ ਹੀ ਕਰਣੀ ਦਾ ਸਾਰ ਹੈ।ਆਪਾ ਭਾਵ ਛੱਡਕੇ ਸਭ ਦੇ ਚਰਨਾਂ ਦੀ ਰੇਣ ਬਣਨਾ ਚਾਹੀਏ। ਪਰ ਇਹ ਉੱਚੀ ਦੌਲਤ ਸਭ ਕਿਸੇ ਨੂੰ ਨਹੀਂ ਮਿਲਦੀ, ਇਹ ਉਸਨੂੰ ਮਿਲਦੀ ਹੈ ਜਿਸਨੂੰ ਪ੍ਰਭੂ ਨਿਰੰਕਾਰ ਆਪ ਦੇਵੇ।

"ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ ॥
ਆਪੁ ਛੋਡਿ ਸਭਿ ਹੋਇ ਰੇਣਾ ਜਿਸੁ ਦੇਇ ਪ੍ਰਭੁ ਨਿਰੰਕਾਰੁ ॥"

(ਸਿਰੀ ਰਾਗੁ ਮ: ੫, ੫੧-੧੦)

ਇਸ ਸਰਬ ਦਇਆ ਦੇ ਭਾਵ ਨੂੰ ਕੌਣ ਸਮਝ ਸਕਦਾ ਹੈ! ਇਸ ਗਤਿ ਨੂੰ ਕੋਈ ਜੀਂਵਦੇ ਜੀ ਮਰਕੇ (ਦੇਖੋ ਜੀਵਤ ਮ੍ਰਿਤਕ ਦਾ ਪ੍ਰਕਰਣ) ਹੀ ਜਾਣ ਸਕਦਾ ਹੈ।ਜੋ ਸਭ ਜੀਵਾਂ ਨੂੰ ਆਪਣੇ ਜਿਹਾ ਪਛਾਣਦਾ ਹੈ। ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ, ਉਸਨੂੰ ਮਾਲਕ ਦੇ ਦਰ ਵਡਿਆਈ ਮਿਲਦੀ ਹੈ। ਇਹ ਗਤਿ ਕਿਸੀ ਜੀਵਤ ਮ੍ਰਿਤਕ ਨੂੰ ਸਹਜੇ ਹੀ ਪ੍ਰਾਪਤ ਹੋ ਜਾਂਦੀ ਹੈ:—

"ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ ॥
ਨਾਨਕ ਤਾਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ ॥"

(ਰਾਮਕਲੀ ਸਿਧ ਗੋਸਟਿ ਮ: ੧, ੯੪੦-੧੭)

ਜਦ ਇਨਸਾਨ ਹਰਿ ਨੂੰ ਹਾਜ਼ਰ ਨਾਜ਼ਰ ਦੇਖੇ ਤੇ ਇੰਦਰੀਆਂ ਨੂੰ ਵਸ ਕਰਕੇ ਹਰਿ ਨਾਮ ਨੂੰ ਸੁਣੇ ਤੇ ਮਨ ਵਿਚ ਸੰਤੋਖ ਤੇ ਸਰਬ ਜੀਆਂ ਲਈ ਦਯਾ ਧਾਰਨ ਕਰੇ, ਤਦ ਹੀ ਬਰਤ ਸੰਪੂਰਨ ਹੁੰਦਾ ਹੈ।

ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ ॥ ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ ॥
ਮਨਿ ਸੰਤੋਖੁ ਸਰਬ ਜੀਅ ਦਇਆ ॥ ਇਨ ਬਿਧਿ ਬਰਤੁ ਸੰਪੂਰਨ ਭਇਆ ॥

(ਗਉੜੀ ਮ: ੫, ੨੯੯-੩)

## (੨) ਸੰਤੋਖ (Contentment)

ਸੰਤੋਖ ਕਹਿੰਦੇ ਹਨ ਤਸੱਲੀ, ਰਜ਼ਾਮੰਦੀ, ਕਨਾਅਤ (قناعت) ਸੇਰ ਚਸ਼ਮੀ (سیر چشمی) ਨੂੰ, ਜਦ ਜਤਨ ਯਾ ਪੁਰਸ਼ਾਰਥ ਕਰਨ ਪੁਰ ਵੀ ਕਿਸੀ ਫਲ ਦੀ ਪ੍ਰਾਪਤੀ ਨਾ ਹੋਵੇ ਜਾਂ ਬਹੁਤ ਘੱਟ ਪ੍ਰਾਪਤੀ ਹੋਵੇ। ਐਸੀ ਹਾਲਤ ਵਿਚ ਸਾਡੇ ਅੰਦਰਲੇ ਦਾ ਸਾਬਤ ਰਹਿਣਾ ਤੇ ਮਨ ਕਰਕੇ ਦੁਖੀ ਨਾ ਹੋਣਾ ਸੰਤੋਖ ਅਖਵਾਂਦਾ ਹੈ। ਜਦ ਚਾਰੇ ਪਾਸਿਓਂ ਦੁਖ ਆ ਘੇਰਨ, ਕੋਈ ਆਦਰ ਮਾਣ ਨਾ ਦਿੰਦਾ ਹੋਵੇ, ਸਭ ਕੋਈ ਅਪਜਸ ਹੀ ਕਰਦਾ ਹੋਵੇ, ਸਾਰੇ ਪਾਸਿਓਂ ਹਾਰ ਹੀ ਹਾਰ ਹੋਵੇ: ਐਸੀ ਹਾਲਤ ਵਿਚ ਕਿਸੀ ਸੁਖੀ ਜਾਂ ਕਿਸੀ ਨੂੰ ਮਾਣ ਪਾਉਂਦਾ ਵੇਖਕੇ ਜਾਂ ਲੋਕਾਂ ਨੂੰ ਦਿਨੋ ਦਿਨ ਫਲਦਾ ਫੁਲਦਾ ਵੇਖਕੇ ਅੰਤਰ ਮੁਖ ਵੈਸੀ ਗਤੀ ਦੇ ਪਾਵਣ ਦੀ ਲਾਲਸਾ ਉਠ ਕੇ ਆਪਣੇ ਚਿੱਤ ਨੂੰ ਦੁਖੀ ਨਾ ਕਰ ਸਕੇ, ਆਪਣੀ ਥੋੜ੍ਹੀ ਪ੍ਰਾਪਤੀ ਵਿਚ ਹੀ ਖਿੜੇ ਮਥੇ ਤੇ ਪ੍ਰਸੰਨ ਚਿਤ ਰਹਿਣਾ ਸੰਤੋਖ ਦੀ ਨਿਸ਼ਾਨੀ ਹੈ

ਇਸ ਤੋਂ ਇਹ ਸਮਝ ਲੈਣਾ ਕਿ ਸੰਤੋਖ ਦਾ ਮਤਲਬ ਆਲਸ ਜਾਂ ਸੁਸਤੀ ਹੈ, ਗ਼ਲਤੀ ਕਰਨਾ ਹੈ।ਜਾਂ ਉਪਰੋਂ ਤਾਂ ਸੰਤੋਖ ਦਿਖਲਾਵਣਾ ਤੇ ਅੰਦਰੋਂ ਅੰਦਰ ਆਸਾ ਤ੍ਰਿਸ਼ਨਾ ਤੇ ਈਰਖਾ ਦੁਵੈਖ ਵਿਚ ਸੜਦੇ ਰਹਿਣਾ ਆਪਣੇ ਆਪ ਨੂੰ ਹੋਰ ਰੰਗ ਵਿਚ ਦਸਕੇ ਦੁਨੀਆਂ ਨੂੰ ਧੋਖਾ ਦੇਣਾ ਹੈ। ਸੰਤੋਖੀ ਪੁਰਸ਼ ਪੁਰਸ਼ਾ-ਰਥ ਕਰਨ ਪੁਰ ਵੀ ਕੁਛ ਨਾ ਪਾ ਕੇ ਰਬ ਤੇ ਗੁਰੂ ਨੂੰ ਦੋਸ਼ ਨਹੀਂ ਲਗਾਂਦਾ,ਓਹ ਆਪਣੇ ਕਾਰਜ ਦੀ ਪੂਰਨਤਾ ਲਈ ਗਹਿਰ ਗੰਭੀਰ ਹੋ ਕੇ ਜਤਨ ਕਰਦਾ ਰਹਿੰਦਾ ਹੈ। ਨਾ ਕਾਮਯਾਬੀ ਤੇ ਹਾਰ ਉਸਦੇ ਦਿਲ ਨੂੰ ਸੱਟ ਨਹੀਂ ਲਗਾ ਸਕ-ਦੀਆਂ। "ਉੱਦਮ ਕਰਦਿਆਂ ਆਵੇ ਹਾਰ।ਤਾਂ ਜਾਣੋ ਭਾਣਾ ਕਰਤਾਰ।" ਸੰਤੋਖੀ ਪੁਰਸ਼ ਹੀ ਸੰਤੋਖ ਨਾਲ ਅਨਥਕ ਸੇਵਾ ਕਰ ਸਕਦਾ ਹੈ ਤੇ ਸਚ ਨੂੰ ਧਿਆ ਲੈਂਦਾ ਹੈ, ਓਹ ਕਦੇ ਮੰਦੇ ਪਾਸੇ ਪੈਰ ਨਹੀਂ ਰਖਦਾ ਤੇ ਚੰਗੇ ਕਰਮ ਕਰਕੇ ਧਰਮ ਦੀ ਕਮਾਈ ਕਰਦਾ ਹੈ।

"ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ ॥
ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥

(ਵਾਰ ਆਸਾ ਮ: ੧, ੪੬੬–੧੯)

ਉਸ ਵਿਚ ਧੀਰਜ ਕਮਾਲ ਦਾ ਹੁੰਦਾ ਹੈ। ਓਹ ਮਾਨ ਪ੍ਰਤਿਸ਼ਟਾ ਤੇ ਸਮਰੱਥਾ ਰਖਦਾ ਹੋਇਆ ਵੀ ਲੋਕਾਂ ਦੇ ਅਪਰਾਧਾਂ ਨੂੰ ਬਖ਼ਸ਼ ਦਿੰਦਾ ਹੈ। ਦੁਨੀਆਂ ਵਿਚ ਲੋਕਾਂ ਨੂੰ ਤਰੱਕੀ ਕਰਦੇ ਤੇ ਮਾਣ ਵਡਿਆਈ ਪਾਂਦੇ ਵੇਖ ਕੇ ਦਿਲੋਂ ਖ਼ੁਸ਼ ਰਹਿੰਦਾ ਹੈ ਤੇ ਨੀਯਤ ਸਾਫ਼ ਰਖਦਾ ਹੈ। ਮਾਣ ਤੇ ਸੋਭਾ ਪਾਵਣ ਪੁਰ ਵੀ ਸਭ ਨਾਲ ਪ੍ਰੇਮ ਪਿਆਰ ਦਾ ਵਰਤਾਉ ਰਖਦਾ ਹੈ। ਵਿਦਜਾ ਬੁਧੀ ਦਾ ਪਹਿਲਵਾਨ ਹੁੰਦੇ ਹੋਏ ਵੀ ਦੂਸਰਿਆਂ ਆਲਮਾਂ ਦੀ ਕਦਰ ਕਰਨਾ ਤੇ ਉਨ੍ਹਾਂ ਦੇ ਗੁਣ ਗ੍ਰਹਿਣ ਕਰਨਾ ਆਪਣਾ ਫ਼ਰਜ਼ ਸਮਝਦਾ ਹੈ। ਸੁੰਦਰਤਾ ਦਾ ਮਾਲਕ ਹੁੰਦੇ ਹੋਏ ਵੀ ਵਿਸ਼ਿਆਂ ਵਿਕਾਰਾਂ ਅੰਦਰ ਲੰਪਟ ਨਹੀਂ ਹੁੰਦਾ, ਉਹ ਸੀਲ ਤੇ ਸ਼ਰਮ ਹਯਾ ਨੂੰ ਧਾਰਨ ਕੀਤੀ ਰਖਦਾ ਹੈ।ਐਸੇ ਪੁਰਸ਼ ਵਿਚ ਜਿਥੇ ਸੰਤੋਖ ਹੁੰਦਾ ਹੈ ਉਥੇ ਸਭ ਬਰਕਤਾਂ ਆਪੇ ਆ ਨਿਵਾਸ ਕਰਦੀਆਂ ਹਨ। ਸੰਤੋਖੀ ਪੁਰਸ਼ ਆਪਣੀ ਇਸਤ੍ਰੀ ਨਾਲ ਸੰਤੁਸ਼ਟ ਰਹਿੰਦਾ ਹੈ,ਹੋਰ ਵਡੀਆਂ ਨੂੰ ਮਾਵਾਂ, ਛੋਟੀਆਂ ਨੂੰ ਧੀਆਂ ਤੇ ਹਾਣ ਦੀਆਂ ਨੂੰ ਭੈਣਾਂ ਜਾਣਦਾ ਹੈ, ਆਪਣੀ ਹੱਕ ਹਲਾਲ ਦੀ ਰੋਜ਼ੀ ਜਾਂ ਦਸਾਂ ਨਵ੍ਹਾਂ ਦੀ ਕਿਰਤ ਕਰਕੇ ਖੱਟੇ ਹੋਏ ਧਨ ਨਾਲ ਨਿਰਬਾਹ ਕਰਦਾ ਹੈ ਤੇ ਆਪਣੀ ਰੁਖੀ ਸੁੱਖੀ ਖਾ ਕੇ ਉਹ ਪਕਵਾਨ ਸਮਝਦਾ ਹੈ ਤੇ ਠੰਢਾ ਪਾਣੀ ਪੀਕੇ ਓਹ ਅੰਮ੍ਰਿਤ ਸਮਾਨ ਜਾਣਦਾ ਹੈ। ਪਰਾਈਆਂ ਚਿਕਨੀਆਂ ਚੋਪੜੀਆਂ ਵੇਖ ਕੇ ਉਸ ਦਾ ਦਿਲ ਤਰਸਦਾ ਨਹੀਂ। ਸ਼ੇਖ਼ ਫ਼ਰੀਦ ਸਾਹਿਬ ਫ਼ਰਮਾਂਦੇ ਹਨ–

"ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ।"

(ਸਲੋਕ ਫਰੀਦ ਜੀ,੧੩੭੯–੮)

ਉਮਰ ਖ਼ਿਆਮ ਜੀ ਵੀ ਇਹ ਫ਼ਰਮਾਂਦੇ ਹਨ ਕਿ ਦੁਨੀਆਂ ਵਿਚ ਜਿਸਨੂੰ ਰੋਟੀ ਖਾਣ ਨੂੰ ਮਿਲ ਰਹੀ ਹੈ ਤੇ ਬੈਠਣ ਲਈ ਨਿਕਾ ਜਿਹਾ ਠਿਕਾਣਾ ਹੈ ਉਹ ਨਾ ਕਿਸੇ ਦਾ ਗ਼ੁਲਾਮ ਹੈ ਤੇ ਨਾ ਓਹ ਕਿਸੀ ਦਾ ਮਾਲਕ ਹੈ। ਉਸਨੂੰ ਕਹਿ ਦਿਓ ਓਹ ਖ਼ੁਸ਼ ਰਹੇ ਕਿਉਂ ਜੋ ਇਹ ਕੁਝ ਕਾਫ਼ੀ ਹੈ।

در دہر ہر آنکہ نیم نانے دارد - از بہر نشست آستانے دارد
نہ خادم کس بود نہ مخدوم کسے - گو شاد نشیں کہ خوش جہانے دارد

ਓਹ ਪਰਾਏ ਧਨ ਨੂੰ ਕਦਾਚਿਤ ਗ੍ਰਹਿਣ ਨਹੀਂ ਕਰਦਾ, ਓਹ ਉਸਨੂੰ ਮਿਟੀ ਸਮਾਨ ਜਾਣਦਾ ਹੈ। ਓਹ ਪਰਾਏ ਹਕ ਨੂੰ ਵਿਖ ਸਮਾਨ ਸਮਝਦਾ ਹੈ ਤੇ

ਗੁਰਵਾਕ ਪੁਰ ਸਦਾ ਫੁੱਲ ਚੜ੍ਹਾਂਦਾ ਰਹਿੰਦਾ ਹੈ:—

"ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥"

(ਸਿਰੀ ਰਾਗੁ ਮ: ੧, ੧੪੧-੧)

ਪਰਮਾਰਥ ਦੇ ਇਹ ਅਸੂਲ ਸਭ ਲਈ ਸਾਂਝੇ ਹਨ।

ਜੇਕਰ ਮੁਸਲਮਾਨੀ ਸ਼ਰੀਅਤ ਦਾ ਪਾਬੰਦ ਹੈ ਤਾਂ ਪਰਾਏ ਹਕ ਨੂੰ ਸੂਰ ਦਾ ਗੋਸ਼ਤ ਤੇ ਜੇਕਰ ਹਿੰਦੂ ਮਰਜਾਦਾ ਵਿਚ ਹੈ ਤਾਂ ਉਸਨੂੰ ਬੁਰੀ ਵਸਤ ਜਾਣਕੇ ਕਦੀ ਭੁਲਕੇ ਗ੍ਰਹਿਣ ਨਹੀਂ ਕਰਦਾ।

ਜੇਕਰ ਬੇਈਮਾਨੀ ਜਾਂ ਦੂਸਰਿਆਂ ਦਾ ਲਹੂ ਨਚੋੜਕੇ ਧਨ ਕਮਾਂਦਾ ਹੈ ਤਾਂ ਉਸਤੋਂ ਸੰਤੋਖ ਕਿਥੇ! ਧਰਮ ਦੀ ਕਿਰਤ ਦਾ ਕਮਾਇਆ ਹੋਇਆ ਧਨ ਹੀ ਸੁਖ ਸ਼ਾਂਤੀ ਤੇ ਸਬਰ ਤੇ ਸੰਤੋਖ ਬਖ਼ਸ਼ ਸਕਦਾ ਹੈ, ਹੋਰ ਤਰ੍ਹਾਂ ਕਮਾਇਆ ਹੋਇਆ ਧਨ ਦਿਨੋ ਦਿਨ ਇਨਸਾਨ ਅੰਦਰ ਲੋਭ ਤੇ ਤ੍ਰਿਸ਼ਨਾ ਨੂੰ ਵਧਾਉਂਦਾ ਹੈ। ਗੁਰੂ ਅਰਜਨ ਸਾਹਿਬ ਜੀ ਫ਼ਰਮਾਂਦੇ ਹਨ—ਜੇਕਰ ਕੋਈ ਹਜ਼ਾਰ ਰੁਪਯਾ ਖਟਦਾ ਹੈ ਤਦ ਓਹ ਲੱਖਾਂ ਦੀ ਪ੍ਰਾਪਤੀ ਵੱਲ ਉਠ ਧਾਂਵਦਾ ਹੈ। ਉਸ ਦੀ ਕਦੀ ਤ੍ਰਿਪਤੀ ਨਹੀਂ ਹੁੰਦੀ। ਸਦਾ ਮਾਇਆ ਦੇ ਪਿਛੇ ਮਾਰਿਆ ਮਾਰਿਆ ਫਿਰਦਾ ਹੈ। ਅਨੇਕਾਂ ਭੋਗਾਂ ਨੂੰ ਭੋਗ ਭੋਗ ਕੇ ਓਹ ਤ੍ਰਿਪਤ ਨਹੀਂ ਹੋ ਸਕਦਾ, ਉਲਟਾ ਖਪ ਖਪਕੇ ਮਰਦਾ ਹੈ। ਇਹ ਸਭ ਮਾਰ ਧਾੜ ਸੁਪਨੇ ਦੀ ਨਿਆਈਂ ਗੁਜ਼ਰ ਜਾਂਦੀ ਹੈ, ਲਾਹਾ ਕੁਛ ਨਹੀਂ ਹੁੰਦਾ।ਸੰਤੋਖ ਤੋਂ ਬਿਨਾਂ ਕੋਈ ਰੱਜ ਨਹੀਂ ਸਕਦਾ ਤੇ ਨਾਹੀਂ ਉਸਦੀ ਅੱਖ ਭਰ ਸਕਦੀ ਹੈ।ਉਸਦੀ ਕਦਾਚਿਤ ਸੇਰ ਚਸ਼ਮੀ ਨਹੀਂ ਹੋ ਸਕਦੀ।

"ਸਹਸ ਖਟੇ ਲਖ ਕਉ ਉਠਿ ਧਾਵੈ ॥
ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥
ਅਨਿਕ ਭੋਗ ਬਿਖਿਆ ਕੇ ਕਰੈ ॥ ਨਹ ਤ੍ਰਿਪਤਾਵੈ ਖਪਿ ਖਪਿ ਮਰੈ ॥
ਬਿਨਾ ਸੰਤੋਖ ਨਹੀ ਕੋਊ ਰਾਜੈ ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥"

(ਗਉੜੀ ਸੁਖਮਨੀ ਮ: ੫, ੨੭੮-੧੯)

ਧਨ,ਮਾਲ ਤੇ ਹੋਰ ਸਭ ਸਮਿਗਰੀ ਜਿਸਮ ਨਾਲ ਤਅੱਲੁਕ ਰਖਦੀਆਂ ਹਨ ਤੇ ਨਾਲ ਜਾਣ ਵਾਲੀਆਂ ਚੀਜ਼ਾਂ ਨਹੀਂ।ਕਾਰੂੰ ਜੇਹੇ ਚਾਲੀ ਖ਼ਜ਼ਾਨਿਆਂ ਦੇ ਬਾਦਸ਼ਾਹ,ਰਾਵਨ ਜੇਹੇ ਸੋਨੇ ਦੀ ਲੰਕਾ ਰਖਣ ਵਾਲੇ ਇਸ ਦੁਨੀਆਂ ਤੋਂ ਨਾਲ ਕੀ ਲੈ ਗਏ!

"ਮੂਰਖੁ ਰਾਵਨੁ ਕਿਆ ਲੇ ਗਇਆ ॥"

(ਭੈਰਉ ਕਬੀਰ ਜੀ, ੧੧੫੮-੨)

ਪਾਪ ਤੇ ਅਤਿਆਚਾਰ ਨਾਲ ਕਮਾਇਆ ਹੋਇਆ ਧਨ ਦੁਖਦਾਈ ਹੋ ਜਾਂਦਾ ਹੈ। ਪਹਿਲਾਂ ਤਾਂ ਉਸਦਾ ਅਸਰ ਉਸਦੇ ਵਰਤਣ ਵਾਲੇ ਪੁਰ ਪੈਂਦਾ ਹੈ ਜਿਸਤੋਂ ਉਸਦੇ ਮਨ ਨੂੰ ਟਿਕਾਉ ਨਸੀਬ ਨਹੀਂ ਹੁੰਦਾ ਤੇ ਉਸਦੇ ਅੰਦਰ ਵੈਸੇ ਹੀ ਖ਼ਿਆਲਾਤ ਉਠਦੇ ਰਹਿੰਦੇ ਹਨ ਤੇ ਫਿਰ ਸਮਾਂ ਪਾਕੇ ਓਹ ਧਨ ਨਾਸ਼ ਹੋ ਜਾਂਦਾ ਹੈ। ਉਲਟਾ ਓਹ ਅਗਲਾ ਧਨ ਵੀ ਲੈ ਡੁਬਦਾ ਹੈ। ਬੁਰੀ ਤਰ੍ਹਾਂ ਕਮਾਇਆ ਹੋਇਆ ਧਨ ਬੁਰਿਆਂ ਕੰਮਾਂ ਵਿਚ ਹੀ ਲਗ ਜਾਂਦਾ ਹੈ

Ill gotten, ill spent.

ਤੇ ਧਰਮ ਦਾ ਕਮਾਇਆ ਹੋਇਆ ਧਨ ਇਥੇ ਵੀ ਸੁਖਦਾਈ ਹੁੰਦਾ ਹੈ ਤੇ ਧਰਮ ਦੇ ਸੰਸਕਾਰ ਉਪਜਾਣ ਵਾਲਾ ਹੁੰਦਾ ਹੈ ਤੇ ਪਰਲੋਕ ਦੇ ਸੁਖਾਂ ਦੀ ਪ੍ਰਾਪਤੀ ਲਈ ਵੀ ਸਾਮਾਨ ਬਣਾਂਦਾ ਹੈ। ਜੇਕਰ ਕੋਈ ਦੁਨੀਆਂ ਵਿਚ ਧਰਮ ਦੀ ਕਿਰਤ ਕਰਕੇ ਗ਼ਰੀਬ ਹੈ ਤੇ ਉਸਦੇ ਅੰਦਰ ਮਾਲਕ ਨੇ ਸੰਤੋਖ ਬਖ਼ਸ਼ਿਆ ਹੈ ਤਾਂ ਓਹ ਗ਼ਰੀਬ ਵੀ ਰੱਜਿਆ ਹੋਇਆ ਧਨੀ ਹੈ ਪਰ ਧਨਵਾਨ ਪੁਰਸ਼ ਭਾਵੇਂ ਓਹ ਕਰੋੜ ਪਤੀ ਹੋਵੇ, ਸੰਤੋਖ ਤੋਂ ਬਿਨਾਂ ਭੁਖਿਆਂ ਦਾ ਭੁਖਾ ਤੇ ਕੰਗਾਲਾਂ ਦਾ ਕੰਗਾਲ ਹੀ ਰਹਿੰਦਾ ਹੈ, ਕਿਉਂਕਿ ਅਜੇਹੇ ਭੁਖਿਆਂ ਦੀ ਕਦਾਚਿਤ ਭੁਖ ਨਹੀਂ ਉਤਰ ਸਕਦੀ, ਭਾਵੇਂ ਉਨ੍ਹਾਂ ਨੂੰ ਸਭ ਦੁਨੀਆਂ ਦੀ ਸਮਿਗਰੀ ਵੀ ਹਵਾਲੇ ਕਰ ਦਿਤੀ ਜਾਵੇ ਕਿਉਂ ਜੋ ਸੰਤੋਖ ਤੋਂ ਬਿਨਾਂ ਕੋਈ ਰੱਜ ਨਹੀਂ ਸਕਦਾ। ਉਸਦੀ ਤ੍ਰਿਸ਼ਨਾ ਦਿਨੋਂ ਦਿਨ ਭੜਕਦੀ ਹੈ ਜਿਸ ਤਰ੍ਹਾਂ ਅਗਨੀ ਵਿਚ ਲੱਕੜਾਂ ਪਾਣਾ ਉਸਨੂੰ ਹੋਰ ਵਧੇਰੇ ਪ੍ਰਜ੍ਵਲਤ ਕਰਦਾ ਹੈ। ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ—

ਬਿਨਾ ਸੰਤੋਖ ਨਹੀ ਕੋਊ ਰਾਜੈ ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥

(ਗਉੜੀ ਸੁਖਮਨੀ ਮ: ੫, ੨੭੯-੨)

ਨਾਮ ਤੋਂ ਸੰਤੋਖ ਪ੍ਰਾਪਤ ਹੁੰਦਾ ਹੈ, ਜਿਸਨੂੰ ਨਾਮ ਦਾ ਰਤਨ (ਦੇਖੋ ਨਾਮ ਦਾ ਪ੍ਰਕਰਣ) ਮਿਲ ਜਾਏ ਉਸਨੂੰ ਸਭ ਖ਼ਜ਼ਾਨੇ ਮਿਲ ਜਾਂਦੇ ਹਨ। ਸੰਤੋਖ ਦੇ ਆਵਣ ਪੁਰ ਮਨ ਪੂਰਨ ਨੂੰ ਪਾ ਲੈਂਦਾ ਹੈ, ਫਿਰ ਉਹ ਮੰਗਣ ਕਿਉਂ ਜਾਏਗਾ ?

ਨਾਮ ਰਤਨੁ ਜਿਨਿ ਪਾਇਆ ਦਾਨੁ ॥ ਤਿਸੁ ਜਨ ਹੋਏ ਸਗਲ ਨਿਧਾਨ ॥
ਸੰਤੋਖੁ ਆਇਆ ਮਨਿ ਪੂਰਾ ਪਾਇ ॥ ਫਿਰਿ ਫਿਰਿ ਮਾਗਨ ਕਾਹੇ ਜਾਇ ॥

(ਗਾਮਕਲੀ ਮ: ੫, ੮੯੧-੧੪)

ਸੰਤੋਸ਼ ਜੇਹੇ ਧਨ ਦੇ ਆਇਆਂ ਸਭ ਚਾਹ ਮਿਟ ਜਾਂਦੀ ਹੈ, ਚਾਹ ਦੇ ਜਾਣ ਨਾਲ ਚਿੰਤਾ ਮਿਟ ਜਾਂਦੀ ਹੈ ਤੇ ਮਨ ਬੇਪਰਵਾਹ ਹੋ ਜਾਂਦਾ ਹੈ। ਜਿਨ੍ਹਾਂ ਨੂੰ ਅੰਤਰੋਂ ਕੁਛ ਨਾ ਚਾਹੀਏ ਉਹੀ ਸਚੇ ਪਾਤਸ਼ਾਹ ਹਨ।

ਮਾਲ, ਡੰਗਰ, ਹਾਥੀ ਘੋੜੇ, ਹੀਰੇ ਜਵਾਹਰਾਤ ਖ਼ਾਨਾਂ ਸਮੇਤ ਬੜੀਆਂ ਚੀਜ਼ਾਂ ਹਨ, ਪਰ ਸੰਤੋਸ਼ ਦੇ ਆਵਣ ਪਰ ਸਭ ਧੂੜ ਦੇ ਸਮਾਨ ਭਾਸਦੀਆਂ ਹਨ

ਕਬੀਰ ਸਾਹਿਬ ਇਉਂ ਫ਼ਰਮਾਂਦੇ ਹਨ:–

ਚਾਹ ਗਈ ਚਿੰਤਾ ਮਿਟੀ ਮਨੂਆ ਬੇ ਪਰਵਾਹ ॥
ਜਿਨ ਕੋ ਕਛੂ ਨ ਚਾਹੀਏ ਸੋਈ ਸ਼ਾਹਨਸ਼ਾਹ ॥
ਗੌ ਧਨ, ਗਜ ਧਨ, ਬਾਜ ਧਨ ਅਉਰ ਰਤਨ ਧਨ ਖਾਨ ॥
ਜਬ ਆਵੈ ਸੰਤੋਸ਼ ਧਨ ਸਭ ਧਨ ਧੂਲ ਸਮਾਨ ॥ (ਕਬੀਰ ਜੀ)

ਮਨੁਖ ਦਾ ਜਾਮਾ ਸਭ ਤੋਂ ਉੱਚਾ ਹੈ, ਇਸ ਵਿਚ ਉਸ ਨੂੰ ਵਿਚਾਰ ਤੋਂ ਕੰਮ ਲੈਣਾ ਚਾਹੀਦਾ ਹੈ। ਉਸਨੂੰ ਦੇਖਣਾ ਚਾਹੀਦਾ ਹੈ ਕਿ ਉਸਨੇ ਆਪਣੇ ਆਪ ਲਈ ਕੀ ਖੱਟਿਆ ਹੈ,ਮਾਲਕ ਤੋਂ ਉਸਦੇ ਜੀਵਾਂ ਦੀ ਖ਼ੁਸ਼ੀ ਪ੍ਰਾਪਤ ਕਰਨ ਲਈ ਕੀ ਕੁਛ ਕੀਤਾ ਹੈ ? ਇਸ ਲਈ ਪੁਰਸ਼ਾਰਥ (ਸ਼ਰਮ ਪਤ) ਦੀ ਝੋਲੀ ਪਾ ਕੇ ਉਪਰਲੇ ਤਿੰਨਾਂ ਆਦਰਸ਼ਾਂ ਦੀ ਪ੍ਰਾਪਤੀ ਲਈ ਜਤਨ ਕਰਨਾ ਚਾਹੀਦਾ ਹੈ, ਪਰ ਇਸ ਲਈ ਇਕ ਖ਼ਾਸ ਗੁਣ ਦੇ ਧਾਰਨ ਕਰਨ ਦੀ ਲੋੜ ਹੈ,ਓਹ ਸੰਤੋਖ ਦੀਆਂ ਮੁੰਦਰਾਂ ਪਾਣਾ ਹੈ:–

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ॥ (ਜਪੁਜੀ, ੬–੧੬)

ਇਹ ਇਸ ਲਈ ਕਿ ਪੁਰਸ਼ਾਰਥ ਕਰਦਿਆਂ ਓਹ ਕਿਧਰੇ ਨਾ-ਸ਼ੁਕਰੀ ਨਾ ਕਰੇ,ਜਾਂ ਮਾਲਕ ਪੁਰ ਦੋਸ਼ ਨਾ ਲਾਵੇ ਤੇ ਨਾ ਕਾਮਯਾਬੀ ਜਾਂ ਆਪਣੇ ਆਦਰਸ਼ ਤੋਂ ਘੱਟ ਪ੍ਰਾਪਤੀ ਹੋਣ ਪਰ ਝੁਰ ਝੁਰ ਕੇ ਨਾ ਮਰੇ ਤੇ ਹਾਰਕੇ ਬੈਠ ਨਾ ਰਹੇ।ਜੋ ਧਰਮ ਦੀ ਕਿਰਤ ਕਰਕੇ ਮਿਲੇ ਉਸ ਪਰ ਸੰਤੋਖ ਰਖਦਾ ਹੋਇਆ ਆਪਣਾ ਕਰਤਵਜ ਧੀਰਜ ਨਾਲ ਪੂਰਾ ਕਰਦਾ ਰਹੇ ਤੇ ਲੋਭ ਤੇ ਤ੍ਰਿਸ਼ਨਾਂ ਦਿਆਂ ਹਮਲਿਆਂ ਨੂੰ ਸੰਤੋਸ਼ ਰੂਪੀ ਢਾਲ ਨਾਲ ਰੋਕਦਾ ਰਹੇ ਅਤੇ ਅੰਤ ਵਿਚ ਰੂਹ ਰੂਪੀ ਕਤਰਾ ਮਾਲਕ ਰੂਪੀ ਦਰਿਆ ਵਿਚ ਵਾਸਲ ਹੋ ਕੇ ਸਦਾ ਪ੍ਰਫੁਲਤ ਹੋ ਜਾਵੇ ਤੇ ਕਦੇ ਨਾਲਾ ਰੂਪ ਬਣ ਕੇ ਖ਼ੁਸ਼ਕ ਨਾ ਹੋਵੇ। ਸ਼ੇਖ਼ ਫ਼ਰੀਦ ਸਾਹਿਬ ਜੀ ਫ਼ਰਮਾਂਦੇ ਹਨ ਕਿ ਸਬਰ ਸੰਤੋਖ ਦਾ ਇਹ ਸੁਆਉ ਹੈ ਕਿ ਇਨਸਾਨ ਸੱਚ ਮੁਚ ਮਾਲਕ ਦਾ ਸੱਚਾ ਬੰਦਾ ਬਣ ਕੇ ਉਸ ਨਾਲ ਜੁੜ ਜਾਏ ਤੇ ਵਧਦਾ ਵਧਦਾ ਦਰਿਆ ਬਣ ਜਾਏ ਤੇ ਕਦੇ ਉਸ ਤੋਂ ਟੁਟ ਕੇ ਸੁੱਕਾ ਨਾਲਾ ਨਾ ਰਹਿ ਜਾਏ।

"ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ॥
ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥"
(ਸਲੋਕ ਫਰੀਦ ਜੀ, ੧੩੮੪-੬)

ਗੁਰੂ ਨਾਨਕ ਸਾਹਿਬ ਜੀ ਫ਼ਰਮਾਂਦੇ ਹਨ ਕਿ ਤੁਸੀਂ ਸਤ ਤੇ ਸੰਤੋਖ ਵਿਚ ਰਹੋ ਤੇ ਖਿਮਾ ਨੂੰ ਧਾਰਨ ਕੀਤੀ ਰੱਖੋ, ਇਸ ਤਰ੍ਹਾਂ ਆਪਣੀ ਆਤਮਾ ਨੂੰ ਚੀਨ੍ਹ ਕੇ ਪ੍ਰਮਾਤਮਾ ਨੂੰ ਚੀਨ੍ਹੋ।

ਸਤ ਸੰਤੋਖਿ ਰਹਹੁ ਜਨ ਭਾਈ ॥ ਖਿਮਾ ਗਹਹੁ ਸਤਿਗੁਰ ਸਰਣਾਈ ॥
ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ ॥

(ਮਾਰੂ ਸੋਲਹੇ ਮ: ੧, ੧੦੩੦-੧੧)

ਫਿਰ ਫ਼ਰਮਾਂਦੇ ਹਨ ਕਿ ਸੰਤੋਖੀ ਪੁਰਸ਼ ਨੂੰ ਸੱਚ ਮਿਲਦਾ ਹੈ, ਉਹ ਸੱਚ ਬੋਲਦਾ ਹੈ ਤੇ ਮਾਲਕ ਨੂੰ ਭਾਂਵਦਾ ਹੈ, ਉਸ ਤੋਂ ਕਦੇ ਵਿਛੜਦਾ ਨਹੀਂ, ਉਸ ਵਿਚ ਗੁਰਮਤਿ ਦੁਵਾਰਾ ਸਮਾ ਜਾਂਦਾ ਹੈ।

ਸਤੁ ਸੰਤੋਖੁ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ ॥
ਨਾਨਕ ਵਿਛੁੜਿ ਨਾ ਦੁਖੁ ਪਾਏ ਗੁਰਮਤਿ ਅੰਕਿ ਸਮਾਏ ॥

(ਸੂਹੀ ਮ: ੧, ੭੬੪-੪)

ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ ॥

(ਸਿਰੀ ਰਾਗੁ ਮ: ੧, ੧੮-੧੨)

ਐਸੀ ਗਤੀ ਨੂੰ ਪ੍ਰਾਪਤ ਹੋਏ ਹੋਏ ਸੰਤੋਖੀਆਂ ਦੇ ਬਚਨ ਹਮੇਸ਼ਾਂ ਕੋਮਲ ਹੁੰਦੇ ਹਨ, ਉਹਨਾਂ ਦੇ ਦਰਸ਼ਨ ਪਰਸਨ ਕਰਕੇ ਆਤਮਾ ਦੇ ਅੰਦਰ ਸੁਖ ਚੈਨ ਉਪਜ ਪੈਂਦਾ ਹੈ। ਧੰਨ ਹਨ ਓਹ ਲੋਕ ਜਿਨ੍ਹਾਂ ਨੂੰ ਐਸੇ ਪੁਰਸ਼ਾਂ ਦੇ ਦਰਸ਼ਨ ਨਸੀਬ ਹਨ—

"ਸਾਧ ਸੰਤੋਖੀ ਸਰਬ ਦਾ ਜਿਨ ਕੇ ਨਿਰਮਲ ਬੈਨ ॥
ਤਿਨ ਕੇ ਦਰਸਨ ਪਰਸ ਸੇ ਜੀਅ ਉਪਜੇ ਸੁਖ ਚੈਨ ॥"

### (੩) ਖਿਮਾ।

ਖਿਮਾ ਕਿਸੀ ਦਾ ਅਪਰਾਧ ਮਾਫ਼ ਕਰ ਦੇਣ ਨੂੰ ਆਖਦੇ ਹਨ: ਜਿਸ ਦਾ ਫਿਰ ਕੋਈ ਚਿਤ ਚੇਤਾ ਨਾ ਰਹੇ। ਖਿਮਾ ਵਿਹੂਣੇ ਲੋਕ ਆਪਸ ਵਿਚ ਖਹਿ ਖਹਿ ਕੇ ਮਰ ਜਾਂਦੇ ਹਨ। ਇਸ ਗੁਣ ਦੇ ਨਾ ਹੋਣ ਕਰਕੇ ਲਖਾਂ ਤੇ ਅਸੰਖਾਂ ਪੁਰਸ਼ ਬਰਬਾਦ ਹੋ ਜਾਂਦੇ ਹਨ ਜਿਨ੍ਹਾਂ ਦੀ ਕੋਈ ਗਿਣਤੀ ਨਹੀਂ ਹੋ ਸਕਦੀ।

ਗੁਰੂ ਨਾਨਕ ਸਾਹਿਬ ਜੀ ਫ਼ਰਮਾਂਦੇ ਹਨ:—

ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ ॥
ਗਣਤ ਨ ਆਵੈ ਕਿਉ ਗਣੀ ਖਪਿ ਖਪਿ ਮੁਏ ਬਿਸੰਖ ॥

(ਰਾਮਕਲੀ ਓਅੰਕਾਰ ਮ: ੧, ੯੩੭-੫)

ਇਕ ਮਹਾਪੁਰਖ ਨੇ ਇਕ ਕਿਤਾਬ ਲਿਖੀ। ਉਸ ਦੇ ਕੁੱਤੇ ਨੇ ਲੈਂਪ ਉਲਟਾ ਦਿਤਾ, ਜਿਸ ਤੋਂ ਸਾਰਾ ਖਰੜਾ ਸੜ ਗਿਆ। ਉਸ ਮਹਾਤਮਾ ਨੇ ਕੁੱਤੇ ਨੂੰ ਖਿਮਾ ਕਰਕੇ ਨਿਰੀ ਇਹ ਗੱਲ ਆਖੀ: "ਤੈਨੂੰ ਪਤਾ ਨਹੀਂ ਤੂੰ ਕਿਨਾ ਨੁਕਸਾਨ ਕੀਤਾ ਹੈ।" ਅਤੇ ਸਾਰੀ ਕਿਤਾਬ ਮੁੜ ਲਿਖੀ।

ਖਿਮਾ ਦੇ ਗੁਣ ਨਾਲ ਓਹ ਪੁਰਸ਼ ਸੁਸ਼ੋਭਤ ਹੋ ਸਕਦਾ ਹੈ, ਜਿਸ ਦੇ

ਅੰਦਰ ਦਯਾ ਦਾ ਭਾਵ ਹੈ। ਜਦ ਤੀਕ ਦਯਾ ਨਾ ਹੋਵੇ, ਇਨਸਾਨ ਕਦੇ ਮਾਫ਼ ਨਹੀਂ ਕਰ ਸਕਦਾ।

ਖਿਮਾ ਕਰ ਦੇਣ ਨਾਲ ਕਲੇਸ਼ ਵਧਣ ਤੋਂ ਰੁਕ ਜਾਂਦਾ ਹੈ, ਤੇ ਦੁਖ ਦੇ ਮਿਟਣ ਦਾ ਸਾਮਾਨ ਬਣ ਜਾਂਦਾ ਹੈ। ਖਿਮਾਵਾਨ ਪੁਰਸ਼ ਦੇ ਅੰਦਰ ਸ਼ਾਂਤੀ,ਨਿਮ੍ਰਤਾ ਧੀਰਜ ਤੇ ਬਰਦਾਸ਼ਤ ਕਰਨ ਦੀਆਂ ਸ਼ਕਤੀਆਂ ਨਿਵਾਸ ਕਰਦੀਆਂ ਹਨ। ਹਜ਼ਾਰਾਂ ਕਲੇਸ਼ਾਂ ਵਿਚ ਵੀ ਉਹ ਆਪਣੇ ਦਯਾ ਤੇ ਖਿਮਾ ਦੇ ਭਾਵ ਨੂੰ ਨਹੀਂ ਛਡਦਾ ਤੇ ਸਦਾ ਖਿੜੇ ਮਥੇ ਰਹਿੰਦਾ ਹੈ।ਦੁਨੀਆਂ ਵਿਚ ਦੋ ਤਾਕਤਾਂ ਹਨ,ਇਕ ਇਨਸਾਫ਼ ਤੇ ਦੂਸਰੀ ਰਹਿਮ ਤੋਂ ਉਤਪਤ ਹੋਈ ਹੋਈ ਖਿਮਾ।ਇਨਸਾਫ਼ ਚੰਗੀ ਚੀਜ਼ ਹੈ,ਪਰ ਜੋ ਕੰਮ ਖਿਮਾ ਕਰ ਸਕਦੀ ਹੈ ਉਹ ਇਨਸਾਫ਼ ਨਹੀਂ ਕਰ ਸਕਦਾ।ਇਨਸਾਨ ਭੁੱਲਣਹਾਰ ਹੈ,ਉਸਤੋਂ ਭੁੱਲ ਹੋ ਜਾਣੀ ਕੋਈ ਵੱਡੀ ਗੱਲ ਨਹੀਂ ਅਪਰਾਧਾਂ ਦਾ ਬਦਲਾ ਸਦਾ ਦੰਡ ਦੇਕੇ ਹੀ ਲਿਆ ਜਾਵੇ ਤਾਂ ਅਪਰਾਧੀ ਨਹੀਂ ਮਿਟ ਸਕਦੇ।ਖ਼ੂਨ ਨਾਲ ਖ਼ੂਨ ਨੂੰ ਕਿਵੇਂ ਧੋ ਸਕਦੇ ਹਾਂ? ਜੇਕਰ ਅਸੀਂ ਇਨਸਾਫ਼ ਵੀ ਮੰਗਦੇ ਹਾਂ ਤਾਂ ਇਨਸਾਫ਼ ਕਿਸੀ ਦੇ ਕੀਤੇ ਅਪਰਾਧ ਦਾ ਦੰਡ ਦੇਂਦਾ ਹੈ। ਅਪਰਾਧੀ ਉਸ ਦੰਡ ਨੂੰ ਭੋਗ ਲੈਂਦਾ ਹੈ,ਪਰ ਉਸਦੇ ਅੰਦਰੋਂ ਇਨਸਾਫ਼ ਦੁਵਾਰਾ ਦੰਡ ਦੁਵਾਵਣ ਵਾਲੇ ਦੀ ਘ੍ਰਿਣਾਂ ਤੇ ਉਸਤੋਂ ਬਦਲਾ ਲੈਣ ਦਾ ਖ਼ਿਆਲ ਨਹੀਂ ਜਾ ਸਕਦਾ।ਓਹ ਸਜ਼ਾ ਭੁਗਤਣ ਦੇ ਬਾਦ ਉਸ ਦੰਡ ਦਾ ਬਦਲਾ ਲੈਣ ਦਾ ਖ਼ਿਆਲ ਪਰਬਲ ਹੋ ਜਾਂਦਾ ਹੈ। ਜਿਥੇ ਕਿਥੇ ਓਹ ਦੰਡ ਦਿਵਾਣ ਵਾਲੇ ਪਾਸੋਂ ਭੀ ਲੰਘ ਜਾਂਦਾ ਹੈ ਓਹ ਬਦਲਾ ਲੈਣ ਦੀਆਂ ਖ਼ਿਆਲੀ ਰੌਆਂ ਭੇਜਦਾਰਹਿੰਦਾਹੈ। ਜਦ ਤੀਕ ਓਹ ਬਦਲਾ ਨਾਲੈ ਲਵੇ ਉਸਨੂੰ ਚੈਨ ਨਹੀਂ ਆਂਵਦਾ।ਇਸਦਾ ਬਦਲਾ ਫਿਰ ਦੂਸਰੇ ਪਾਸਿਓਂ ਲੈਣ ਦਾ ਮੁੱਢ ਬੱਝ ਜਾਂਦਾ ਹੈ।ਇਸਤਰ੍ਹਾਂ ਬਿਬਾਦ ਵਧਦਾ ਰਹਿੰਦਾ ਹੈ। ਇਨਸਾਫ਼ ਦੂਸਰੇ ਵੱਲ ਮਾੜੇ ਖ਼ਿਆਲ ਭੇਜਣ ਤੇ ਬਦਲਾ ਲੈਣ ਦੇ ਸੰਸਕਾਰ ਨੂੰ ਨਹੀਂ ਮਿਟਾ ਸਕਦਾ;ਪਰ ਜਦ ਰਹਿਮ ਜਾਂ ਦਯਾ ਦੇ ਭਾਵ ਆਣ ਕਰਕੇ ਤੁਸੀਂ ਕਿਸੀ ਦੇ ਅਪਰਾਧ ਨੂੰ ਖਿਮਾ ਕਰ ਦਿਓ,ਤਾਂ ਉਸਦਾ ਜ਼ਬਰਦਸਤ ਅਸਰ ਹੁੰਦਾ ਹੈ। ਇਕ ਤਾਂ ਬਿਖਾਦ ਮਿਟ ਜਾਂਦਾ ਹੈ, ਦੂਸਰੇ ਬਦਲਾ ਲੈਣ ਦਾ ਚਿਤ ਚੇਤਾ ਵੀ ਨਹੀਂ ਆਂਵਦਾ, ਉਲਟਾ ਉਹ ਖਿਮਾਵਾਨ ਪੁਰਸ਼ ਦਾ ਸ਼ੁਕਰ ਗੁਜ਼ਾਰ ਬਣ ਜਾਂਦਾ ਹੈ ਤੇ ਦੁਸ਼ਮਣੀ ਦੀ ਜਗ੍ਹਾ ਮਿਤ੍ਰਤਾ ਦਾ ਭਾਵ ਰਖਦਾ ਹੈ। ਦੰਡ ਦੇਣ ਤੇ ਬਦਲਾ ਲੈਣ ਦਾ ਖ਼ਿਆਲ ਦੁਨੀਆਂ ਵਿਚ ਅਸ਼ਾਂਤੀ, ਅਧੀਰਜ ਤੇ ਅਧਰਮ ਨੂੰ ਫੈਲਾ ਰਹੇ ਹਨ। ਜੈਸਾ ਖ਼ਿਆਲ ਭੇਜੋਗੇ ਉਸਦਾ (reaction) ਪ੍ਰਤੀ ਕਾਰਜ ਹੁੰਦਾ ਹੈ ਤੇ ਵੈਸਾ ਹੀ ਖ਼ਿਆਲ ਸਾਡੇ ਪੁਰ ਅਸਰ ਪਾਵੇਗਾ। ਜੇਕਰ ਤੁਸੀਂ ਪਿਆਰ ਦੀਆਂ ਰੌਆਂ ਭੇਜੋਗੇ ਤਾਂ ਓਹੀ ਪਿਆਰ ਦੀਆਂ ਰੌਆਂ ਤੁਸਾਨੂੰ ਮਿਲਣਗੀਆਂ। ਜਿਸਨੂੰ ਤੁਸੀਂ ਨਫ਼ਰਤ ਦੇ ਖ਼ਿਆਲ ਭੇਜੋਗੇ, ਅਵੱਸ਼ ਤੁਸਾਨੂੰ

ਵੀ ਨਫ਼ਰਤ ਦੇ ਖ਼ਿਆਲ ਮਿਲਣਗੇ। ਉਸਦੇ ਕਾਰਜ (action) ਦੀਆਂ ਰੌਆਂ ਦਾ ਪ੍ਰਤੀ ਕਾਰਜ (reaction) ਹੁੰਦਾ ਹੈ, ਮੁਹੱਬਤ ਦੇ ਸੰਸਕਾਰ ਬੀਜੋ ਤਾਂ ਮੁਹੱਬਤ ਦਾ ਫਲ ਪਾਓਗੇ। ਜੇਕਰ ਕਿੱਕਰ ਦੇ ਬੀਜ ਬੀਜੋਗੇ ਤਾਂ ਅਵੱਸ਼ ਕਰਕੇ ਕਿੱਕਰ ਦੇ ਕੰਡੇ ਪਾਓਗੇ। ਕਿੱਕਰ ਬੀਜ ਕੇ ਅੰਗੂਰ ਖਾਣ ਦੀ ਉਮੈਦ ਨਾ ਰੱਖੋ। ਖਿਮਾ ਦਾ ਵਰਤਾਉ ਕਰੋ ਸਭ ਕੋਈ ਤੁਸਾਨੂੰ ਖਿਮਾ ਕਰਨਗੇ। ਸਭ ਨਾਲ ਪਿਆਰ ਕਰੋ, ਸਭ ਤੁਸਾਨੂੰ ਪਿਆਰ ਕਰਨਗੇ। ਜੋ ਬੀਜੋਗੇ ਸੋ ਵੱਢੋਗੇ। ਉੱਨ ਕੱਤਣ ਲਈ ਦੇਕੇ ਰੇਸ਼ਮ ਦੇ ਪਹਿਨਣ ਦੀ ਆਸ ਰਖਣੀ ਸਰਾਸਰ ਗ਼ਲਤੀ ਹੈ—

"ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥
ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥" (ਸਲੋਕ ਸ਼ੇਖ਼ ਫਰੀਦ, ੧੩੭੯—੮)

(ਵਿਸਥਾਰ ਲਈ ਨਿਹਕਰਮਤਾ ਦਾ ਪ੍ਰਕਰਣ ਦੇਖੋ)

ਜਦ ਤੁਸੀਂ ਕਿਸੀ ਦਾ ਬੁਰਾ ਨਹੀਂ ਚਾਹੋਗੇ ਤਾਂ ਮੁਹੱਬਤ ਆਲਮਗੀਰ ਹੋਵੇਗੀ। ਜਦ ਤੁਸੀਂ ਕਿਸੀ ਦੇ ਅਪਰਾਧ ਨੂੰ ਖਿਮਾ ਕਰਕੇ ਉਸਦਾ ਜ਼ਰਾ ਵੀ ਬੁਰਾ ਨਹੀਂ ਚਾਹੋਗੇ ਤਾਂ ਸਾਡਾ ਦੁਸ਼ਮਣ ਵੀ ਕੋਈ ਨਹੀਂ ਰਹੇਗਾ। ਖਿਮਾਵਾਨ ਪੁਰਸ਼ ਹਰ ਵਕਤ ਖ਼ੁਸ਼ ਰਹਿੰਦਾ ਹੈ। ਮਾਫ਼ ਕਰ ਦੇਣ ਵਿਚ ਜੋ ਖ਼ੁਸ਼ੀ ਤੇ ਦਿਲ ਦਾ ਟਿਕਾਉ ਤੇ ਸ਼ਾਂਤੀ ਪ੍ਰਾਪਤ ਹੁੰਦੀ ਹੈ, ਓਹ ਬਿਆਨ ਤੋਂ ਬਾਹਰ ਹੈ।

ਖਿਮਾ ਕਰਨਾ ਕਿਸੀ ਬਹਾਦਰ ਆਦਮੀ ਦਾ ਹੀ ਕੰਮ ਹੈ। ਕਿਸੀ ਕਮਜ਼ੋਰ ਦਿਲ ਦੀ ਹਿੰਮਤ ਤੋਂ ਬਹੁਤ ਉੱਚਾ ਹੈ। ਮਾਲਕ ਦਿਆਲ ਹੈ, ਜਿੱਥੇ ਦਯਾ ਹੈ ਉਥੇ ਹੀ ਖਿਮਾ ਕਰ ਦੇਣ ਦੀ ਸ਼ਕਤੀ ਉਤਪੰਨ ਹੋ ਸਕਦੀ ਹੈ। ਇਸ ਲਈ ਪਰਮ ਸੰਤ ਕਬੀਰ ਜੀ ਨੇ ਖਿਮਾ ਨੂੰ ਬੜੀ ਵਡਿਆਈ ਦਿਤੀ ਹੈ। ਓਹ ਤਾਂ ਇਥੋਂ ਤੀਕ ਫ਼ਰਮਾਂਦੇ ਹਨ ਕਿ ਖਿਮਾਵਾਨ ਪੁਰਸ਼ ਦੇ ਅੰਦਰ ਮਾਲਕ ਆਪ ਨਿਵਾਸ ਕਰਦਾ ਹੈ। ਜਿਥੇ ਖਿਮਾ ਹੋਵੇਗੀ ਉੱਥੇ ਮਾਲਕ ਆਪ ਦਇਆ ਦੇ ਭਾਵ ਵਿਚ ਬਿਰਾਜਮਾਨ ਹੁੰਦਾ ਹੈ।

ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥
ਜਹਾ ਲੋਭੁ ਤਹਾ ਕਾਲੁ ਹੈ ਜਹਾ ਖਿਮਾ ਤਹ ਆਪਿ ॥
(ਸਲੋਕ ਕਬੀਰ ਜੀ, ੧੩੭੨—੧੩)

ਖਿਮਾ ਦਾ ਰੂਪ ਅਤੀ ਭਲਾ ਹੈ, ਸਭ ਕੋਈ ਖਿਮਾ ਨੂੰ ਭਲੀ ਭਲੀ ਹੀ ਆਖਦਾ ਹੈ। ਜਿਸਦੇ ਮਨ ਵਿਚ ਖਿਮਾ ਨਹੀਂ ਓਹ ਸੰਸਾਰ ਦੇ ਭੌ ਸਾਗਰ ਵਿਚ ਡੁਬ ਮਰਦਾ ਹੈ। ਕਬੀਰ ਸਾਹਿਬ ਫ਼ਰਮਾਂਦੇ ਹਨ—

ਭਲੀ ਭਲੀ ਸਭ ਕੋ ਕਹੇ ਭਲੀ ਖਿਮਾ ਕਾ ਰੂਪ ॥
ਜਾ ਕੇ ਮਨ ਮੇ ਖਿਮਾ ਨਹੀ ਸੋ ਬੂਡੇ ਭੈ ਕੂਪ ॥

ਖਿਮਾ ਦੇ ਧਾਰਨ ਕਰਨ ਨਾਲ ਸ਼ੀਲ ਤੇ ਸੰਤੋਖ ਆ ਜਾਂਦਾ ਹੈ। ਉਸਨੂੰ ਨਾ ਰੋਗ ਵਿਆਪਦੇ ਹਨ ਤੇ ਨਾ ਜਮ ਦਾ ਦੁਖ ਰਹਿੰਦਾ ਹੈ। ਇਸ ਕਰਕੇ ਸੱਚ ਦਾ ਧਨ ਇਕੱਤ੍ਰ ਕਰੀਦਾ ਹੈ–

"ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ॥ ਰੋਗੁ ਨ ਬਿਆਪੈ ਨਾ ਜਮ ਦੋਖੰ ॥"
(ਗਉੜੀ ਮ: ੧, ੨੨੩–੧੬)

ਖਿਮਾ ਕਰਕੇ ਕ੍ਰੋਧ ਦੀ ਪ੍ਰਚੰਡ ਅਗਨੀ ਬੁਝ ਜਾਂਦੀ ਹੈ। ਕ੍ਰੋਧ ਨੂੰ ਠੰਢਾ ਕਰਨ ਦਾ ਹੋਰ ਕੋਈ ਉਪਾਉ ਨਹੀਂ। ਇਨਸਾਨ ਨੂੰ ਹੰਕਾਰ ਆਦਿਕ ਵਿਕਾਰਾਂ ਦਾ ਅਸਰ ਦਿਮਾਗ਼ ਵਿਚ ਹੋਣ ਕਰਕੇ ਅਸਲੀਅਤ ਵੱਲੋਂ ਬੇਹੋਸ਼ੀ ਰੈਂਹਦੀ ਹੈ, ਜਿਸਦੀ ਕਿਸੀ ਪੂਰੇ ਗੁਰੂ ਦੇ ਮਿਲਣ ਪੁਰ ਸੋਝੀ ਹੁੰਦੀ ਹੈ ਤੇ ਹਉਮੈ ਤ੍ਰਿਸ਼ਨਾ ਦੀ ਅਗਨਿ ਬੁਝੀ ਜਾਂਦੀ ਹੈ। ਉਸਦੀ ਕ੍ਰਿਪਾ ਕਰਕੇ ਖਿਮਾ ਨੂੰ ਹਿਰਦੇ ਵਿਚ ਧਾਰਨ ਕਰਕੇ ਕ੍ਰੋਧ ਨੂੰ ਨਿਵਾਰਿਆ ਜਾ ਸਕਦਾ ਹੈ।ਜਿਸ ਹਿਰਦੇ ਅੰਦਰ ਖਿਮਾ ਵਾਸ ਕਰੇ ਉਥੋਂ ਹੰਕਾਰ ਤੇ ਕ੍ਰੋਧ ਉਡ ਜਾਂਦੇ ਹਨ। ਗੁਰੂ ਅਮਰਦਾਸ ਜੀ ਫ਼ਰਮਾਂਦੇ ਹਨ–

"ਗੁਰਿ ਮਿਲਿਐ ਹਮ ਕਉ ਸਰੀਰ ਸੁਧਿ ਭਈ ॥
ਹਉਮੈ ਤ੍ਰਿਸਨਾ ਸਭ ਅਗਨਿ ਬੁਝਈ ॥ ਬਿਨਸੇ ਕ੍ਰੋਧ ਖਿਮਾ ਗਹਿ ਲਈ ॥"
(ਗਉੜੀ ਮ: ੩, ੨੩੩–੮)

ਹੰਕਾਰੀ ਤੇ ਕ੍ਰੋਧੀ ਆਦਮੀ ਨੂੰ ਪਰਮੇਸ਼ਰ ਦਾ ਭੈ ਨਹੀਂ ਹੁੰਦਾ। ਓਹ ਸ਼ੁਤਰ ਬੇਮੁਹਾਰ ਦੀ ਤਰ੍ਹਾਂ ਮਨ ਮੰਨੇ ਪਾਪ ਕਰਦਾ ਹੈ ਤੇ ਅਤੀ ਨੀਚ ਕਰਮਾਂ ਦਾ ਭਾਗੀ ਬਣਦਾ ਹੈ। ਖਿਮਾ ਦਾ ਸਬਕ ਅਸੀਂ ਮਾਤਾ ਤੋਂ ਲੈ ਸਕਦੇ ਹਾਂ। ਧਰਤੀ ਦੇ ਸਮਾਨ ਜੋ ਆਪਣੇ ਬਚਿਆਂ ਨੂੰ ਉਨ੍ਹਾਂ ਦੇ ਅਣਗਿਣਤ ਅਪਰਾਧਾਂ ਦੇ ਬਦਲੇ ਦਾ ਡੰਡ ਨਹੀਂ ਦੇਂਦੀ, ਮਾਤਾ ਵਿਚ ਸਭ ਤੋਂ ਵਡਾ ਗੁਣ ਏਹੋ ਹੈ ਕਿ ਆਪਣੇ ਜਣੇ ਹੋਏ ਬੱਚਿਆਂ ਦੇ ਕਸੂਰਾਂ ਨੂੰ ਚਿਤ ਚੇਤੇ ਹੀ ਨਹੀਂ ਰਖਦੀ–

"ਸੁਤੁ ਅਪਰਾਧ ਕਰਤ ਹੈ ਜੇਤੇ ॥ ਜਨਨੀ ਚੀਤਿ ਨ ਰਾਖਸਿ ਤੇਤੇ ॥"
(ਆਸਾ ਕਬੀਰ ਜੀ, ੪੭੮–੧੪)

ਖਿਮਾ ਦਾ ਉੱਚ ਸ਼ਿੰਗਾਰ ਸਭ ਸੰਤਾਂ ਦੀ ਰੱਬੀ ਸ਼ਾਨ ਹੁੰਦੀ ਹੈ ਤੇ ਇਸਦੇ ਧਾਰਨ ਕਰਨ ਦਾ ਉਪਦੇਸ਼ ਦੇਂਦੇ ਰਹੇ। ਖਿਮਾ ਵਾਨ ਪੁਰਸ਼ ਧਰਮ ਤੋਂ ਛੁਟ ਸਭ ਕੁਝ ਖਿਮਾ ਪੁਰ ਵਾਰ ਦਿੰਦੇਹਨ। ਦੁਨੀਆਂ ਵਿਚ ਦੇਖਦੇ ਹਾਂ ਕਿ ਆਮ ਲੋਕ ਨਿਕੀਆਂ ਨਿਕੀਆਂ ਗੱਲਾਂ ਪੁਰ ਖਿਮਾ ਤੋਂ ਹੀਨ ਹੋ ਜਾਂਦੇਹਨ।ਖਿਮਾ ਤੋਂ ਖ਼ਾਲੀ ਹੋ ਜਾਣਾ ਸੰਸਾਰ ਵਿਚ ਅਸ਼ਾਂਤੀ ਦਾ ਮੁਖ ਕਾਰਣ ਹੈ। ਖਿਮਾ ਸਭ ਤੋਂ ਵੱਡਾ ਤੀਰਥ ਹੈ, ਜਿਸ ਪੁਰ ਇਸ਼ਨਾਨ ਕਰਨ ਨਾਲ ਸਭ ਅਸ਼ਾਂਤੀਆਂ ਦੂਰ

ਹੋ ਜਾਂਦੀਆਂ ਹਨ ਤੇ ਇਨਸਾਨ ਕਰੋਧ ਦੀ ਅਗਨੀ ਵਿਚ ਸੜਨ ਤੋਂ ਬਚ ਜਾਂਦਾ ਹੈ। ਸੋ ਇਨਸਾਨ ਨੂੰ ਚਾਹੀਦਾ ਹੈ ਕਿ ਖਿਮਾ ਨੂੰ, ਜਿਸਦੇ ਇਤਨੇ ਗੁਣ ਹਨ, ਸਦਾ ਦਿਲ ਵਿਚ ਵਸਾਵੇ।

## (੪) ਸਤਿ ਬਚਨ।

ਸਤਿ ਆਖਦੇ ਹਨ ਸਚ ਨੂੰ, ਹਕੀਕਤ ਨੂੰ ਤੇ ਅੰਗ੍ਰੇਜ਼ੀ ਵਿਚ Truth ਨੂੰ,ਐਸੀ ਚੀਜ਼ ਜੋ ਸਦਾ ਅਟੱਲ ਰਹੇ ਤੇ ਜਿਸਦਾ ਕਦੇ ਵੀ ਨਾਸ਼ ਨਾ ਹੋਵੇ।ਵੇਦਾਂ ਵਿਚ ਵੀ ਇਸਦੇ ਇਹੁ ਅਰਥ ਦਸੇ ਹਨ ਕਿ "ਜਿਸ ਦਾ ਤਿੰਨਾਂ ਕਾਲਾਂ ਵਿਚ ਅਭਾਵ ਨਾ ਹੋਵੇ" ਗੁਰਬਾਣੀ ਵਿਚ ਵੀ ਸਤਿ ਐਸੀ ਹਸਤੀ ਲਈ ਵਰਤਿਆ ਹੈ ਜੋ ਸ੍ਰਿਸ਼ਟੀ ਦੇ ਆਦਿ ਵਿਚ ਸਤਿ ਸੀ,ਜੁਗਾਂ ਦੇ ਸ਼ੁਰੂ ਵਿਚ ਵੀ ਸਤਿ ਸੀ, ਹੁਣ ਵੀ ਸਤਿ ਹੈ ਤੇ ਅਗੋਂ ਲਈ ਵੀ ਸਦਾ ਸਤਿ ਹੋਵੇਗਾ। ਗੁਰਬਾਣੀ ਵਿਚ ਸਤਿ ਪਦ ਸਤ ਪੁਰਖ ਲਈ ਵਰਤਿਆ ਹੈ, ਸਤਿ ਉਸਦਾ ਵਾਸਤਵ ਸਰੂਪ ਹੈ। ਸਤਿ ਪੁਰਖ ਤੇ ਸਤਿ ਇਕ ਰੂਪ ਹਨ।

"ਨਾਨਕ ਸਾਚੇ ਕਉ ਸਚੁ ਜਾਣੁ ॥" (ਸਿਰੀ ਰਾਗ ਮ: ੧, ੧੫-੧੮)

"ਇਹ ਸਚੁ ਸਭਨਾ ਕਾ ਖਸਮੁ ਹੈ ਜਿਸੁ ਬਖਸੇ ਸੋ ਜਨੁ ਪਾਵਹੇ ॥"
(ਰਾਮਕਲੀ ਮ: ੩, ੯੨੨-੧੪)

"ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥"
(ਜਪੁਜੀ, ੧)

ਸਚ ਤੋਂ ਬਿਨਾਂ ਸਭ ਸਾਧਨ ਉਰੇ (ਘਟ) ਹਨ ਤੇ ਸੱਚ ਸਭ ਦਾ ਸਿਰਤਾਜ ਹੈ। ਇਹ ਸਭ ਕਰਨੀ ਦਾ ਸਾਰ ਹੈ। ਹੋਰ ਸਭ ਪਾਖੰਡ ਨਾਲ ਮਿਲੀ ਹੋਈ ਪੂਜਾ ਹੈ:-

"ਮਨ ਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ ॥
ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ ॥
ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥" (ਸਿਰੀ ਰਾਗੁ ਮ: ੧, ੬੨-੧੧)
"ਹਿਰਦੈ ਸਚੁ ਏਹ ਕਰਣੀ ਸਾਰੁ ॥ ਹੋਰੁ ਸਭੁ ਪਾਖੰਡੁ ਪੂਜ ਖੁਆਰੁ ॥"
(ਪ੍ਰਭਾਤੀ ਮ: ੧, ੧੩੪੩-੧੫)

ਸਤਿ ਨੂੰ ਜੀਵਨ ਅੰਦਰ ਗ੍ਰਹਿਣ ਕਰਨਾ ਹੀ ਮਨੁਖ ਜਨਮ ਦਾ ਲਾਹਾ ਹੈ। ਸਤਿ ਸਾਰੇ ਪਰਿਪੂਰਨ ਹੈ । ਇਸਨੂੰ ਅਸਤਿ ਤੋਂ ਅੱਡ ਕਰਕੇ ਆਪਣੇ ਅੰਦਰ ਅਨੁਭਵ ਕਰਨਾ ਹੈ । ਜਿਸ ਹਿਰਦੇ ਅੰਦਰ ਇਸਦਾ ਨਿਵਾਸ ਹੋ ਜਾਏ, ਉਹ ਵੀ ਸਤਿ ਸਰੂਪ ਹੋ ਜਾਂਦਾ ਹੈ । ਮਾਲਕ ਸਤਿ ਸਰੂਪ ਹੈ। ਉਸਦੇ ਅਗੇ ਸਾਚਾ ਹੋਵੇ, ਕਿਉਂ ਜੋ ਉਸਨੂੰ ਸਚ ਹੀ ਸੁਹੰਦਾ ਹੈ। ਸ਼ਰੀਯਤ ਇਕ ਹੋਵੇ ਜਾਂ ਦੂਸਰੀ, ਇਸ ਵਿਚ ਕੋਈ ਫ਼ਰਕ ਨਹੀਂ ਪੈਂਦਾ।

"ਸਾਈਂ ਆਗੇ ਸਾਂਚ ਹੈ ਸਬ ਕਉ ਸਾਂਚ ਸੁਹਾਇ ॥
ਭਾਵੇ ਲਾਂਬੇ ਕੇਸ ਕਰ ਭਾਵੇ ਘੋਟ ਮੁਨਾਇ ॥"

(ਕਬੀਰ ਸਾਹਿਬ ਜੀ)

ਇਹ ਸਤਿ ਕਿਸ ਹਿਰਦੇ ਰੂਪੀ ਜ਼ਮੀਨ ਵਿਚ ਪ੍ਰਗਟ ਹੁੰਦਾ ਹੈ ਤੇ ਇਸਦੇ ਪ੍ਰਗਟ ਹੋਣ ਦਾ ਠਿਕਾਣਾ ਕੇਹੜਾ ਹੈ ਤੇ ਕਿਸਨੂੰ ਪ੍ਰਾਪਤੀ ਹੋ ਸਕਦੀ ਹੈ, ਇਸਦੇ ਵਿਸਥਾਰ ਲਈ 'ਸਚ' ਦਾ ਪ੍ਰਕਰਣ ਦੇਖੋ(ਗੁਰਮਤਿ ਸਿਧਾਂਤ ਭਾਗ ੧)

ਇਸ ਵਕਤ ਅਸਾਂ 'ਸਤਿ ਬਚਨ', ਐਸੇ ਬਚਨ ਜੋ ਇਕ 'ਸਤਿ' ਧਾਰਨ ਕੀਤੇ ਹੋਏ ਮਨੁਖ ਦੇ ਹਿਰਦੇ ਤੋਂ ਨਿਕਲਦੇ ਹਨ, ਦਾ ਨਿਰਣਾ ਕਰਨਾ ਹੈ। ਜੇਹੜੀ ਗੱਲ ਜੈਸੀ ਦੇਖੀ, ਸੁਣੀ ਜਾਂ ਕੀਤੀ ਹੋਵੇ,ਵੈਸੇ ਹੀ ਬਿਆਨ ਕਰਨਾ ਸਤਿ ਬੋਲਣਾ ਅਖਵਾਂਦਾ ਹੈ।ਸੱਚ ਬੋਲਣ ਦੇ ਨਾਲ ਨਾਲ ਆਪਣੇ ਕਾਰ ਵਿਹਾਰ ਅੰਦਰ ਹਮੇਸ਼ ਸਤਿ ਹੀ ਵਰਤੇ। ਆਪਣੀਆਂ ਵਿਚਾਰਾਂ ਵਿਚ ਵੀ ਸਤਿ ਦਾ ਹੀ ਆਦਰਸ਼ ਕਾਇਮ ਰਖੋ ਤੇ ਆਪਣਾ ਆਚਰਨ ਵੀ ਸਤਿ ਦਾ ਹੀ ਰਖੋ। ਇਸ ਤਰ੍ਹਾਂ ਦੇ ਦਿਲ, ਦਿਮਾਗ਼ ਤੇ ਰਹਿਣੀ 'ਸਤਿ' ਹੀ ਵਿਚ ਰੰਗੀ ਰਹਿੰਦੀ ਹੈ। ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਜਿਸਦੀ ਸੁਰਤ ਸਚੀ ਹੈ, ਉਸਦਾ ਸਭ ਕਾਰ ਵਿਹਾਰ ਸਚਾ ਹੁੰਦਾ ਹੈ।ਅੱਠੇ ਪਹਿਰ ਚਉਸਠ ਘੜੀ ਉਸਦਾ ਸਾਂਈ ਨਾਲ ਮੇਲ ਬਣਿਆਂ ਰਹਿੰਦਾ ਹੈ–

"ਜਾਕੀ ਸਾਚੀ ਸੁਰਤ ਹੈ ਤਾਕਾ ਸਾਚਾ ਖੇਲ ॥
ਆਠ ਪਹਰ ਚੌਸਠ ਘੜੀ ਸਾਈਂ ਸੇਤੀ ਮੇਲ ॥"

ਅਜੇਹੇ ਆਦਮੀ ਦਾ ਸਤਿ ਨਾਲ ਇਕ ਤਰ੍ਹਾਂ ਦਾ ਸੰਬੰਧ ਹੋ ਜਾਂਦਾ ਹੈ ਇਥੋਂ ਤੀਕ ਕਿ ਜੋ ਬਚਨ ਵੀ ਉਸਦੇ ਮੂੰਹੋਂ ਨਿਕਲ ਜਾਏ ਸਤਿ ਹੋ ਜਾਂਦਾ ਹੈ, ਉਹ ਅੰਦਰੋਂ ਬਾਹਰੋਂ 'ਸਚ' ਦੀ ਖ਼ੁਸ਼ੀ ਵਿਚ ਖਿੜਿਆ ਰਹਿੰਦਾ ਹੈ। ਉਹ ਸਦਾ ਸਚ ਦਾ ਜੀਵਨ ਬਤੀਤ ਕਰਨ ਕਰਕੇ ਨਿਰਭੈ ਰਹਿੰਦਾ ਹੈ ਤੇ ਸ਼ਾਂਤ ਚਿੱਤ ਰਹਿੰਦਾ ਹੈ, ਕਿਉਂ ਜੋ ਸਤਿ ਨਾਲ ਅੰਤਰ ਮੁਖ ਜੁੜਿਆ ਪਿਆ ਹੈ, ਜੋ ਸਦਾ ਥਿਰ ਤੇ ਇਕ ਰਸ ਹੈ। ਉਸਦੇ ਜੀਵਨ ਤੋਂ ਦੁਨੀਆਂ ਸੁਖੀ ਹੁੰਦੀ ਹੈ। ਸਚ ਵੇਖਣ ਤੇ ਸਚ ਬੋਲਣ ਕਰਕੇ ਤਨ ਮਨ ਸੱਚਾ ਹੋ ਜਾਂਦਾ ਹੈ। ਸਚ ਦਾ ਹੀ ਉਪਦੇਸ਼ ਦੇਂਦਾ ਹੈ ਤੇ ਸਚ ਦੀ ਹੀ ਸੋਭਾ ਪਾਂਦਾ ਹੈ। ਜੋ ਸਚ ਨੂੰ ਵਿਸਾਰਦੇ ਹਨ ਉਹ ਦੁਖੀ ਰਹਿੰਦੇ ਹਨ। ਗੁਸਾਈਂ ਤੁਲਸੀ ਦਾਸ ਜੀ ਰਾਮਾਇਣ ਵਿਚ ਕਹਿੰਦੇ ਹਨ–

"ਧਰਮ ਨ ਦੂਸਰ ਸਤਯ ਸਮਾਨਾ ॥ ਆਗਮ ਨਿਗਮ ਪੁਰਾਣ ਬਖਾਨਾ ॥"

ਸਤਿ ਤੇ ਉਲਟ ਅਸਤਿ ਹੈ। ਜੋ ਜੈਸਾ ਦੇਖਿਆ ਹੋਵੇ, ਸੁਣਿਆਂ ਹੋਵੇ ਜਾਂ

ਕੀਤਾ ਹੋਵੇ ਉਸਨੂੰ ਵੈਸਾ ਨਾ ਬਿਆਨ ਕਰਨ ਦਾ ਨਾਮ ਝੂਠ ਹੈ। ਝੂਠਾ ਆਦਮੀ ਫ਼ਰੇਬੀ ਹੁੰਦਾ ਹੈ। ਅੱਖੀਆਂ ਨੀਵੀਆਂ ਹੁੰਦੀਆਂ ਹਨ ਤੇ ਮੱਥੇ ਪੁਰ ਰੌਣਕ ਨਹੀਂ ਰਹਿੰਦੀ। ਉਹ ਹਰ ਵੇਲੇ ਤਜਵੀਜ਼ਾਂ ਤੇ ਮਸਲੇ ਸੋਚਦਾ (Scheming) ਰਹਿੰਦਾ ਹੈ। ਉਸਦੇ ਚਿਤ ਅੰਦਰ ਇਹ ਭੈ ਰਹਿੰਦਾ ਹੈ ਕਿ ਕਿਧਰੇ ਉਸਦਾ ਝੂਠ ਜ਼ਾਹਿਰ ਨਾ ਹੋ ਜਾਵੇ। ਉਹ ਇਕ ਝੂਠ ਨੂੰ ਛੁਪਾਉਣ ਲਈ ਹੋਰ ਅਨੇਕਾਂ ਝੂਠ ਘੜਦਾ ਰਹਿੰਦਾ ਹੈ। ਉਹ ਹਰ ਵੇਲੇ ਮਸਲਤਾਂ ਬਣਾਵਣ ਵਿਚ ਹੀ ਲੱਗਕੇ ਦਿਲ ਦੀ ਸ਼ਾਂਤੀ ਨੂੰ ਗਵਾ ਬੈਠਦਾ ਹੈ। ਬੇਇਤਬਾਰੀ ਤੇ ਡਰ ਉਸਦਾ ਖ਼ਾਸਾ ਬਣ ਜਾਂਦਾ ਹੈ, ਇਸ ਲਈ ਕਿਸੀ ਪੁਰ ਉਸਦਾ ਦਿਲ ਪਤੀਜਦਾ ਨਹੀਂ। ਉਸਦਾ ਸਭ ਨਾਲ ਸੰਬੰਧ ਸੁਆਰਥ ਦਾ ਬਣਿਆਂ ਰਹਿੰਦਾ ਹੈ। ਉਹ ਦੁਨੀਆਂ ਵਿਚ ਕਿਸੇ ਦਾ ਨਹੀਂ ਬਣਦਾ ਤੇ ਉਸਦੇ ਵਰਤਾਉ ਨੂੰ ਦੇਖ ਦੇਖਕੇ ਕੋਈ ਦੂਸਰਾ ਵੀ ਉਸਦਾ ਦਿਲੋਂ ਨਹੀਂ ਬਣਦਾ। ਛਲ, ਧੋਖਾ, ਝੂਠ, ਕਪਟ ਤੇ ਫ਼ਰੇਬ ਉਸਦੇ ਜੀਵਨ ਦੀ ਖ਼ੁਰਾਕ ਬਣ ਜਾਂਦੀ ਹੈ। ਉਸਦਾ ਜੀਵਨ ਦੁਨੀਆਂ ਲਈ ਅਤੀ ਦੁਖਦਾਈ ਬਣ ਜਾਂਦਾ ਹੈ। ਝੂਠੇ ਨੂੰ ਝੂਠਾ ਮਿਲੇ ਤਾਂ ਉਹਨਾਂ ਦਾ ਅਧਿਕ ਪ੍ਰੇਮ ਵਧਦਾ ਹੈ ਪਰ ਜੇਕਰ ਕੋਈ ਝੂਠਾ ਕਿਸੀ ਸੱਚੇ ਨੂੰ ਮਿਲੇ ਤਾਂ ਉਹਨਾਂ ਦਾ ਪ੍ਰੇਮ ਟੁੱਟ ਜਾਂਦਾ ਹੈ।

"ਝੂਠੇ ਸੇ ਝੂਠਾ ਮਿਲੇ ਅਧਿਤਾ ਬੜੇ ਸਨੇਹ ॥<br>ਝੂਠੇ ਕੋ ਸਾਚਾ ਮਿਲੇ ਤੜ ਦੇ ਟੂਟੇ ਨੇਹ ॥" (ਕਬੀਰ ਸਾਹਿਬ)

ਸਤਿ ਨੂੰ ਸੱਚ ਤੇ ਅਸੱਤ ਨੂੰ ਝੂਠ ਆਖਦੇ ਹਨ। ਇਕ ਥਿਰ ਹੈ ਤੇ ਦੂਸਰਾ ਚਲਾਇਮਾਨ। ਸਦਾ ਥਿਰ ਚੀਜ਼ ਵੱਲ ਦਿਲ ਨੂੰ ਲਗਾਣਾ ਚਾਹੀਦਾ ਹੈ ਤਾਂ ਜੋ ਉਹ ਨਾ ਨਾਸ ਹੋਵੇ ਤੇ ਨਾ ਸਾਨੂੰ ਵਿਛੋੜੇ ਦਾ ਸੱਲ ਹੋਵੇ।

"ਨਾ ਓਹੁ ਮਰੈ ਨ ਹੋਵੈ ਸੋਗੁ ॥" (ਆਸਾ ਮ: ੧, ੩੪੯-੧੦)

ਸਚ ਦੇ ਪੈਰ ਹੁੰਦੇ ਹਨ, ਪਰ ਝੂਠ ਨੂੰ ਖੜੇ ਹੋਣ ਲਈ ਪੈਰ ਕਿਥੇ! ਇਕ ਵਿਚ ਅਟਲਤਾ ਹੈ, ਪਰ ਦੂਸਰੇ ਵਿਚ ਥਿਰਤਾ ਕਿਥੇ! ਸਚਾ ਆਦਮੀ ਸਾਬਤ ਕਦਮ, ਧੀਰਜਵਾਨ ਤੇ ਖ਼ਿਆਲ ਦਾ ਪੱਕਾ ਹੁੰਦਾ ਹੈ, ਪਰ ਝੂਠਾ ਕਦਮ ਕਦਮ ਪੁਰ ਥਿੜਕਦਾ ਹੈ ਤੇ ਸਾਬਤ ਕਦਮ ਨਹੀਂ ਰਹਿੰਦਾ। ਸਚਾ ਆਦਮੀ ਬੇਖ਼ੌਫ਼ ਹੁੰਦਾ ਹੈ, ਉਸਨੂੰ ਕੋਈ ਸ਼ਰਮ ਜਾਂ ਝਿਜਕ ਨਹੀਂ ਹੁੰਦੀ, ਪਰ ਝੂਠਾ ਆਦਮੀ ਹਮੇਸ਼ਾਂ ਡਰਦਾ ਰਹਿੰਦਾ ਹੈ ਤੇ ਕਿਸੀ ਅੱਗੇ ਅੱਖਾਂ ਉੱਚੀਆਂ ਕਰਕੇ ਨਹੀਂ ਦੇਖ ਸਕਦਾ। ਉਹ ਹਮੇਸ਼ ਸੱਚ ਦੇ ਦਸਣ ਵਿਚ ਝਿਜਕਦਾ ਹੈ। ਉਹ ਸੱਚ ਨੂੰ ਛੁਪਾਈ ਰਖਣ ਦਾ ਜਤਨ ਕਰਦਾ ਹੈ। ਸੱਚੇ ਆਦਮੀ ਨੂੰ ਦਲੇਰੀ ਤੇ ਹਿੰਮਤ ਹੁੰਦੀ ਹੈ ਪਰ ਝੂਠਾ ਆਦਮੀ ਕਾਇਰ ਤੇ ਨਿਕੰਮਾ ਰਹਿੰਦਾ ਹੈ।

ਸੱਚੇ ਆਦਮੀ ਵਿਚ ਬੇਖੌਫ਼ੀ ਕਰਕੇ ਬੇਪਰਵਾਹੀ ਦੀ ਸ਼ਾਨ ਰਹਿੰਦੀ ਹੈ ਜੋ ਤਅੱਲਕ ਵਿਚ ਬੇਤਅੱਲੁਕੀ ਦੇ ਖਾਸੇ ਨੂੰ ਪੈਦਾ ਕਰਦੀ ਹੈ। ਸੱਚੇ ਆਦਮੀ ਦੇ ਅੰਦਰੋਂ ਖ਼ੁਸ਼ਾਮਦ, ਚਾਪਲੂਸੀ, ਚੋਰੀ ਜਾਂ ਛੁਪਾਣ ਦੀਆਂ ਆਦਤਾਂ ਉਡ ਜਾਂਦੀਆਂ ਹਨ, ਜੋ ਇਕ ਝੂਠੇ ਆਦਮੀ ਨੂੰ ਸ਼ਿੰਗਾਰੀ ਰਖਦੀਆਂ ਹਨ।

ਉਪਰਲੀਆਂ ਗੱਲਾਂ ਤੋਂ ਪਤਾ ਲਗੇਗਾ ਕਿ ਪਰਮਾਰਥ ਵਿਚ ਸੱਚਾ ਆਦਮੀ ਹੀ ਕਾਮਯਾਬ ਹੋ ਸਕਦਾ ਹੈ। ਉਸਦੇ ਅੰਦਰ ਸਚ ਹੋਣ ਕਰਕੇ ਮੁਖ ਤੋਂ ਵੀ ਸਚ ਬੋਲਦਾ ਹੈ, ਉਹ ਹਰਿ ਮਾਰਗ ਪੁਰ ਆਪ ਚਲਦਾ ਹੈ ਤੇ ਹੋਰਨਾਂ ਨੂੰ ਵੀ ਉਸ ਮਾਰਗ ਪੁਰ ਚਲਾਂਦਾ ਹੈ।

"ਜਿਸ ਦੈ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ ਅਲਾਏ ॥
ਓਹੁ ਹਰਿ ਮਾਰਗਿ ਆਪਿ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਏ ॥"

(ਵਾਰ ਮਾਝ, ਮ: ੪, ੧੪੦-੨)

ਜਿਸ ਇਨਸਾਨ ਦੇ ਪੱਲੇ ਸੱਚ ਤੇ ਸੰਤੋਖ ਹੈ ਤੇ ਸਚ ਬੋਲਦਾ ਹੈ, ਉਹ ਮਾਲਕ ਨੂੰ ਭਾਂਵਦਾ ਹੈ। ਉਹ ਮਾਲਕ ਤੋਂ ਕਦੇ ਵਿਛੜਕੇ ਦੁਖ ਨਹੀਂ ਪਾਂਦਾ। ਉਹ ਗੁਰਮਤਿ ਦੁਵਾਰਾ ਮਾਲਕ ਵਿਚ ਸਮਾ ਜਾਂਦਾ ਹੈ।

"ਸਤੁ ਸੰਤੋਖੁ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ ॥
ਨਾਨਕ ਵਿਛੁੜਿ ਨਾ ਦੁਖੁ ਪਾਏ ਗੁਰਮਤਿ ਅੰਕਿ ਸਮਾਏ ॥"

(ਸੂਹੀ ਮ: ੧, ੭੬੪-ਬ)

ਸਾਚੇ ਨੂੰ ਆਂਚ ਨਹੀਂ। ਉਸਨੂੰ ਕੋਈ ਸ੍ਰਾਪ ਨਹੀਂ ਲਗਦਾ ਤੇ ਨਾ ਕਾਲ ਹੀ ਉਸਨੂੰ ਖਾਂਦਾ ਹੈ। ਜਦ ਸਚੇ ਨੂੰ ਸਾਚਾ ਮਿਲੇ ਤਾਂ ਉਹ ਸਚ ਵਿਚ ਸਮਾ ਜਾਂਦਾ ਹੈ।

"ਸਾਚੇ ਸ੍ਰਾਪ ਨ ਲਾਗਈ ਸਾਚੇ ਕਾਲ ਨ ਖਾਇ ॥
ਸਾਚੇ ਕੋ ਸਾਚਾ ਮਿਲੇ ਸਾਚੇ ਮਾਹਿ ਸਮਾਇ ॥"

(ਕਬੀਰ ਸਾਹਿਬ)

ਝੂਠੇ ਆਦਮੀ ਦਾ ਮਨ ਇਕ ਰਸ ਨਹੀਂ ਰਹਿ ਸਕਦਾ। ਸਦਾ ਸੋਚਾਂ ਤੇ ਬਨਾਵਟਾਂ ਵਿਚ ਲਗਾ ਰਹਿੰਦਾ ਹੈ ਕਿ ਕਿਧਰੇ ਕੋਈ ਪਾਜ ਉਘੜ ਨਾ ਜਾਏ। ਇਸ ਕਰਕੇ ਉਸਦੀ ਪੂਜਾ ਤੇ ਪਾਠ, ਜਪ ਤੇ ਤਪ, ਪੁੰਨ ਤੇ ਦਾਨ, ਗਿਆਨ ਤੇ ਧਿਆਨ, ਤੀਰਥ ਤੇ ਬ੍ਰਤ ਆਦਿਕ ਕਰਮ ਧਰਮ ਕੀਤੇ ਸਭ ਬ੍ਰਿਥਾ ਚਲੇ ਜਾਂਦੇ ਹਨ। ਐਸੀ ਹਿਰਦੇ ਰੂਪੀ ਜ਼ਮੀਨ ਵਿਚ ਪਰਮਾਰਥ ਦੇ ਕਰਮ ਧਰਮ ਕੀਤੇ ਨਿਹਫਲ ਚਲੇ ਜਾਂਦੇ ਹਨ, ਜਿਸਤਰ੍ਹਾਂ ਕੱਲਰੀ ਜ਼ਮੀਨ ਵਿਚ ਬੀਜ ਪਾਇਆ ਨਾਸ਼ ਹੋ ਜਾਂਦਾ ਹੈ।

ਸੱਚ ਤੋਂ ਬਿਨਾਂ ਮਾਲਕ ਦਾ ਸਿਮਰਨ ਨਹੀਂ ਹੋਂਦਾ ਤੇ ਭੈ ਤੋਂ ਬਿਨਾਂ

ਭਗਤੀ ਨਹੀਂ ਹੁੰਦੀ। ਜੇਕਰ ਪਾਰਸ ਤੇ ਧਾਤ ਦੇ ਦਰਮਿਆਨ ਪੜਦਾ ਹੈ, ਤਾਂ ਸੋਨਾ ਕਿਸ ਤਰ੍ਹਾਂ ਬਣੇ। ਜੈਸਾ ਹੋ ਵੈਸਾ ਜਾਣ ਬੁਝਕੇ ਬਿਆਨ ਨਾ ਕਰਨ ਕਰਕੇ 'ਸੱਚ' (ਜੋ ਸਭ ਦੇ ਅੰਦਰ ਪਰਿਪੂਰਨ ਹੈ) ਤੇ ਸਾਡੇ ਦਰਮਿਆਨ ਪੜਦਾ ਮੋਟਾ ਹੋ ਜਾਂਦਾ ਹੈ ਤੇ ਉਸਦੀ ਪ੍ਰਾਪਤੀ ਅਸੰਭਵ ਹੋ ਜਾਂਦੀ ਹੈ। ਝੂਠੇ ਦਾ ਦਿਲ ਇਕ ਗੱਲ ਨੂੰ ਇਕ ਤਰ੍ਹਾਂ ਪ੍ਰਤੀਤ ਕਰਦਾ ਹੈ, ਦਿਮਾਗ਼ ਉਸਨੂੰ ਤੋੜ ਮਰੋੜ ਕੇ ਹੋਰ ਤਰ੍ਹਾਂ ਪੇਸ਼ ਕਰਨਾ ਚਾਹੁੰਦਾ ਹੈ ਤੇ ਜ਼ਬਾਨ ਤੋਂ ਜਾਣ ਬੁਝਕੇ ਸੱਚ ਨੂੰ ਛੁਪਾਕੇ ਕੁਝ ਹੋਰ ਹੀ ਬਿਆਨ ਕਰਦਾ ਹੈ। ਉਹ ਲੁਕ ਲੁਕ ਕੇ ਵਿਕਾਰਾਂ ਵਿਚ ਪ੍ਰਵਿਰਤ ਰਹਿੰਦਾ ਹੈ। ਘਟ ਘਟ ਵਾਸੀ ਪ੍ਰਭੂ ਵਲ ਜਾਣ ਬੁਝ ਕੇ ਕੰਡ ਕਰਦਾ ਹੈ।

ਅੰਦਰ ਬੈਠਕੇ ਪਾਪ ਕਮਾਂਦਾ ਹੈ। ਉਸਦੀ ਵਾਸ਼ਨਾ ਜਹਾਨ ਵਿਚ ਜ਼ਾਹਰ ਹੋ ਜਾਂਦੀ ਹੈ। ਕਦੀ ਛੁਪੀ ਲੁਕੀ ਨਹੀਂ ਰਹਿ ਸਕਦੀ।

"ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰ ਹੂ ਤੇ ਨੇਰਿਆ ॥"
(ਜੈਤਸਰੀ ਮ: ੫, ੭੦੪–੧੦)

"ਅੰਤਰਿ ਬਹਿਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ ॥"
(ਮਾਝ ਵਾਰ ਮ: ੨, ੧੩੯–੧੪)

ਸੱਚ ਦੇ ਬਰਾਬਰ ਕੋਈ ਤਪ ਨਹੀਂ ਤੇ ਝੂਠ ਦੇ ਬਰਾਬਰ ਕੋਈ ਪਾਪ ਨਹੀਂ। ਜਿਸਦੇ ਹਿਰਦੇ ਦੇ ਅੰਦਰ ਸੱਚ ਹੈ ਉਥੇ ਮਾਲਕ ਆਪ ਵਸਦਾ ਹੈ।

"ਸਾਚ ਬਰਾਬਰ ਤਪ ਨਹੀਂ ਝੂਠ ਬਰਾਬਰ ਪਾਪ ॥
ਜਾਂਕੇ ਹਿਰਦੇ ਸਾਂਚ ਹੈ ਤਾਂਕੇ ਹਿਰਦੇ ਆਪ ॥" (ਕਬੀਰ ਸਾਹਿਬ ਜੀ)

ਪਹਿਲਾਂ ਪਹਿਲਾਂ ਸੱਚ ਕੌੜਾ ਤੇ ਝੂਠ ਗੁੜ ਵਾਂਗ ਮਿਠਾ ਲਗਦਾ ਹੈ। ਸੱਚ ਭਾਵੇਂ ਕੁਨੈਨ ਵਾਂਗ ਅਤੀ ਕੌੜਾ ਹੈ ਪਰ ਅੰਦਰੋਂ ਪਾਪਾਂ ਨੂੰ ਧੋ ਸੁਟਦਾ ਹੈ।

"ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥" (ਆਸਾਵਾਰ ਮ: ੧, ੪੬੮–੧੪)

ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਜੇਕਰ ਤੂੰ ਸੱਚ ਦਾ ਬਾਣੀਆਂ ਹੈਂ ਤਾਂ ਸੱਚ ਦਾ ਹੀ ਬਿਉਹਾਰ ਕਰ। ਅੰਦਰੋਂ ਝੂਠ ਨੂੰ ਝਾੜੂ ਦੇਕੇ ਬਾਹਰ ਸੁਟ ਦੇਹ।

"ਜੇ ਤੂੰ ਸਾਚਾ ਬਾਣੀਆਂ ਸਾਚੀ ਹਾਟ ਲਗਾਇ ॥
ਅੰਦਰ ਝਾੜੂ ਦੇਇ ਕਰ ਕੂੜਾ ਦੂਰ ਬਹਾਇ ॥"

ਝੂਠ ਦੇ ਬੋਲਣ ਵਾਲੇ ਨੂੰ ਚੇਤਾ ਨਹੀਂ ਰਹਿੰਦਾ ਇਸ ਕਰਕੇ ਉਸਦਾ ਝੂਠ ਆਪੇ ਉਸੀ ਦੀ ਜ਼ਬਾਨੀ ਜ਼ਾਹਿਰ ਹੋ ਜਾਂਦਾ ਹੈ।

دروغ گو را حافظہ نباشد

ਸੱਚ ਦੇ ਬੋਲਣ ਤੇ ਸਤਿ ਦੇ ਕਾਰ ਵਿਹਾਰ ਤੇ ਆਚਾਰ ਧਾਰਨ ਕਰਨ

ਦਾ ਉਪਦੇਸ਼ ਸਭ ਰਿਸ਼ੀ ਮੁਨੀ ਤੇ ਮਹਾਤਮਾਂ ਦੇਂਦੇ ਆਏ ਹਨ।

ਉਪਨਿਸ਼ਦ ਕਹਿੰਦੀ ਹੈ "ਸਤਯੰ ਵਦ ਧਰਮੰ ਚਰ" ਅਰਥ: ਸਚ ਬੋਲ ਤੇ ਧਰਮ ਕਰ।

ਗੁਸਾਈਂ ਤੁਲਸੀਂ ਦਾਸ ਜੀ ਵੀ ਫ਼ਰਮਾਂਦੇ ਹਨ—

"ਸਤਿ ਬਚਨ, ਆਧੀਨਤਾ, ਪਰ ਤ੍ਰਿਯ ਮਾਤ ਸਮਾਨ॥
ਤਾਂਹੀ ਸੋ ਹਰਿ ਨਾ ਮਿਲੇ, ਤੌ ਤੁਲਸੀ ਦਾਸ ਜ਼ਮਾਨ॥"

ਸਤਿ ਦੇ ਬੋਲਣ, ਨਿਮ੍ਰਤਾ ਧਾਰਨ ਕਰਨ ਤੇ ਪਰ ਇਸਤਰੀ ਨੂੰ ਮਾਤਾ ਸਮਾਨ ਜਾਨਣ ਵਾਲੇ ਨੂੰ ਜੇਕਰ ਹਰੀ ਨਾ ਮਿਲੇ ਤਾਂ ਅਸੀਂ ਜ਼ਾਮਨ ਹਾਂ।

ਗੁਰੂ ਰਾਮਦਾਸ ਜੀ ਨੇ ਭਾਈ ਤੀਰਥੇ ਨੂੰ ਆਤਮ ਕਲਿਆਨ ਦਾ ਸਭ ਤੋਂ ਪਹਿਲਾ ਸਾਧਨ ਸੱਚ ਬੋਲਣਾ ਹੀ ਦਸਿਆ ਤੇ ਆਖਿਆ ਕਿ ਸੱਚ ਬੋਲਣ ਤੋਂ ਹੀ ਮਨੁਖ ਨੂੰ ਸਤਿ ਸਰੂਪ ਵਾਹਿਗੁਰੂ ਦੀ ਪ੍ਰਾਪਤੀ ਹੁੰਦੀ ਹੈ ਤੇ ਸਤਿ ਬੜੇ ਭਾਰੇ ਪੁੰਨਾਂ ਕਰਕੇ ਪ੍ਰਾਪਤ ਹੁੰਦਾ ਹੈ।

ਸ਼ੇਖ਼ ਫ਼ਰੀਦ ਸਾਹਿਬ ਫ਼ਰਮਾਂਦੇ ਹਨ ਕਿ ਸਾਨੂੰ ਸੱਚ ਜੋ ਧਰਮ ਅਨੁਸਾਰ ਹੈ ਬੋਲਣਾ ਚਾਹੀਦਾ ਹੈ ਤੇ ਕਦੀ ਝੂਠ ਨਹੀਂ ਬੋਲਣਾ ਚਾਹੀਦਾ—

"ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥"

(ਆਸਾ ਫਰੀਦ ਜੀ, ੪੮੮-੧੫)

ਰਸੂਲਿ ਕਰੀਮ ਨੇ ਫ਼ਰਮਾਇਆ ਹੈ ਕਿ ਸੱਚ ਕਹਿਣੇ ਸੇ ਕਭੀ ਗੁਰੇਜ਼ ਨਾ ਕਰੋ, ਖ਼ਾਹ ਉਸਕੇ ਕਹਿਣੇ ਸੇ ਤੁਮ੍ਹਾਰਾ ਅਪਨਾ ਨੁਕਸਾਨ ਭੀ ਹੋ।

ਸੱਚ ਬੋਲਣਾ ਅੱਛਾ ਹੈ, ਪਰ ਸੱਚ ਬੋਲਣਾ ਉਹ ਅੱਛਾ ਹੈ, ਜਿਸ ਤੋਂ ਸਰਬੱਤ ਦਾ ਭਲਾ ਹੋਵੇ। ਇਸੀ ਪਰ ਨਾਰਦ ਜੀ (ਮਹਾਂ ਭਾਰਤ ਵਿਚ) ਸੁਖਦੇਵ ਜੀ ਨੂੰ ਜ਼ੋਰ ਦਿਤਾ ਹੈ ਕਿ ਜਿਸਤੋਂ ਸਰਬੱਤ ਪ੍ਰਾਣੀਆਂ ਦਾ ਭਲਾ ਹੋਵੇ, ਉਹ ਸੱਚ ਹੈ। ਸੱਚ ਧਰਮ ਦਾ ਇਕ ਅੰਗ ਹੈ। ਧਰਮ ਉਹੀ ਹੈ ਜਿਸਤੋਂ ਸੁਖ ਹੋਵੇ। ਸੋ ਸੱਚ ਉਹੀ ਹੈ, ਜਿਸਤੋਂ ਸਭ ਨੂੰ ਸੁਖ ਪਹੁੰਚੇ। ਫਿਰ ਧਰਮ ਉਹ ਹੈ ਜੋ ਦਯਾ ਤੋਂ ਉਤਪੰਨ ਹੋਵੇ। ਸੱਚ ਦੇ ਬੋਲਣ ਵਿਚ ਦਯਾ ਦੇ ਭਾਵ ਨੂੰ ਵੀ ਮੁਖ ਰਖਣਾ ਚਾਹੀਏ। ਅਸਲ ਸੱਚ ਉਹ ਹੈ, ਜਿਸਤੋਂ ਕਿਸੇ ਦਾ ਹਿਰਦਾ ਨ ਦੁਖਾਇਆ ਜਾਏ। ਮੂੰਹ ਤੋਂ ਉਹ ਗੱਲ ਨਿਕਲੇ ਜੋ ਅੰਦਰ ਦਿਲ ਵਿਚ ਹੋਵੇ ਤੇ ਜਿਸਤੋਂ ਕਿਸੀ ਦੀ ਦਿਲ ਆਜ਼ਾਰੀ ਨਾ ਹੋਵੇ।

ਕਈ ਲੋਕ ਰਾਜਨੀਤ ਅਨੁਸਾਰ ਜਾਂ ਹੋਰ ਹੋਰ ਜਗ੍ਹਾ ਝੂਠ ਬੋਲਕੇ ਜਾਨ ਨੂੰ ਬਚਾਣ ਜਾਂ ਕਿਸੀ ਦੇ ਸਤ ਧਰਮ ਦੀ ਰਖਿਆ ਕਰਨ ਇਤਿਆਦਿਕ ਲਈ ਜ਼ਰੂਰੀ ਸਮਝਦੇ ਹਨ। ਪਰ ਇਹ ਯਾਦ ਰਖਣ ਵਾਲੀ ਗਲ ਹੈ ਕਿ ਸੱਚ ਸੱਚ ਹੈ ਤੇ ਝੂਠ ਝੂਠ ਹੈ। ਝੂਠ ਭਾਵੇਂ ਕਿਤਨਾ ਵੀ ਥੋੜ੍ਹਾ ਹੋਵੇ ਜਾਂ ਕਿਸੀ ਕਾਰਜ ਨੂੰ

ਮੁਖ ਰਖਕੇ ਕਿਹਾ ਜਾਏ, ਉਸਦਾ ਆਪਣੀ ਜਗ੍ਹਾ ਪਾਪ ਰਹਿੰਦਾ ਹੈ ਭਾਵੇਂ ਉਸਦੇ ਮੁਕਾਬਲੇ ਪਰ ਪੁੰਨ ਜ਼ਿਆਦਾ ਭੀ ਹੋਵੇ।

ਗੁਰੂ ਅਰਜਨ ਸਾਹਿਬ ਇਸ ਲਈ ਉਪਦੇਸ਼ ਦੇਂਦੇ ਹਨ ਕਿ ਤੁਸੀਂ ਸੱਚ ਦਾ ਵਾਪਾਰ ਕਰੋ ਤਾਂ ਜੋ ਮਾਲਕ ਦੀ ਦਰਗਾਹ ਵਿਚ ਤੁਸਾਡੀ ਪ੍ਰਵਾਨਗੀ ਹੋ ਜਾਵੇ।

"ਸਚੁ ਵਾਪਾਰੁ ਕਰਹੁ ਵਾਪਾਰੀ ॥ ਦਰਗਹ ਨਿਬਹੈ ਖੇਪ ਤੁਮਾਰੀ ॥"

(ਗਉੜੀ ਮ: ੫, ੨੯੩-੬)

## (੫) ਮ੍ਰਿਦੂ

ਮ੍ਰਿਦੂ ਖ਼ੁਸ਼ ਖ਼ੁਲਕੀ, ਸ਼ਾਇਸਤਗੀ, ਨਰਮਦਿਲੀ, ਸ਼ੀਰੀਂ ਕਲਾਮੀ (ਮਿੱਠੀ ਬੋਲੀ) ਕੁਸ਼ਾਦਾ ਪੇਸ਼ਾਨੀ ਤੇ ਬੁਰਦਬਾਰੀ ਨੂੰ ਆਖਦੇ ਹਨ। ਸੋਹਣੀ ਸੂਰਤ ਲਈ ਹਛੀ ਆਦਤ ਦਾ ਹੋਣਾ ਜ਼ਰੂਰੀ ਹੈ, ਨਹੀਂ ਤਾਂ ਸੋਹਣੀ ਸੂਰਤ ਕਿਸ ਕੰਮ ਦੀ ਹੈ ! ਇਕ ਖ਼ੂਬਸੂਰਤ ਸ਼ਹਿਰ, ਬੜਾ ਸੋਹਣਾ ਬੰਗਲਾ ਜਾਂ ਮਹਲ ਹੋਵੇ, ਪਰ ਉਸ ਵਿਚ ਉਲੂ ਬੋਲਦੇ ਹੋਣ ਤਾਂ ਉਸਦੀ ਕੀ ਸੋਭਾ ਹੋ ਸਕਦੀ ਹੈ ? ਇਕ ਹਰਾ ਭਰਾ ਬ੍ਰਿਛ ਹੋਵੇ ਪਰ ਉਸ ਵਿਚ ਕੋਈ ਫੁਲ ਜਾਂ ਫਲ ਨਾ ਹੋਵੇ ਤਾਂ ਉਸਤੋਂ ਕੀ ਲਾਭ ਹੋ ਸਕਦਾ ਹੈ ? ਇਕ ਸੁੰਦਰ ਸੋਨੇ ਦੀ ਘੜੀ ਹੋਵੇ ਪਰ ਵਕਤ ਨਾ ਦੇਂਦੀ ਹੋਵੇ। ਇਕ ਖ਼ੂਬਸੂਰਤ ਲੈਂਪ ਹੋਵੇ ਜੋ ਬਿਨਾਂ ਰੌਸ਼ਨੀ ਦੇ ਹੋਵੇ, ਉਸਦਾ ਕੀ ਫ਼ੈਦਾ ਹੈ? ਇਕ ਪੱਕਾ ਚੂਨੇ ਗਚ ਖੂਹ ਬਣਿਆਂ ਹੋਵੇ ਪਰ ਉਸ ਵਿਚ ਪਾਣੀ ਨਾ ਹੋਵੇ, ਤਾਂ ਉਸਤੋਂ ਕੀ ਪ੍ਰਾਪਤ ਹੋ ਸਕਦਾ ਹੈ ? ਇਸੀ ਤਰ੍ਹਾਂ ਇਕ ਇਨਸਾਨ ਕਿਤਨਾ ਹੀ ਸੁੰਦਰ ਹੋਵੇ ਤੇ ਕਿਤਨੇ ਹੀ ਕੀਮਤੀ ਬਸਤ੍ਰ ਪਹਿਨੇ ਹੋਏ ਹੋਣ, ਪਰ ਖ਼ੁਸ਼ਖ਼ੁਲਕ ਨਾ ਹੋਵੇ, ਉਸਦੇ ਵਰਤਾਉ ਵਿਚ ਤਹਜ਼ੀਬ ਤੇ ਨਰਮੀ ਨਾ ਹੋਵੇ, ਉਹ ਇਨਸਾਨੀ ਸ਼ਾਨ ਤੋਂ ਖ਼ਾਲੀ ਹੁੰਦਾ ਹੈ। ਆਦਮੀ ਨੂੰ ਆਦਮੀ ਬਨਾਣ ਵਾਲਾ ਗੁਣ ਉਸਦੀ ਖ਼ੁਸ਼ਖ਼ੁਲਕੀ ਤੇ ਖ਼ੁਸ਼ ਕਲਾਮੀ ਹੀ ਹੈ।

ਜੋ ਇਨਸਾਨ ਕਿਸੀ ਦੂਸਰੇ ਨੂੰ ਖਿੜੇ ਮਥੇ ਤੇ ਹਸ ਮੁਖ ਹੋਕੇ ਮਿਲਦਾ ਹੈ, ਸਭ ਰਹਿਮਤਾਂ ਉਸੀ ਲਈ ਹਨ। ਹਜ਼ਰਤ ਅਲੀ ਸਾਹਿਬ ਫ਼ਰਮਾਂਦੇ ਹਨ "ਖੰਦਾ ਰੂਈ ਸੇ ਪੇਸ਼ ਆਨਾ ਸਬ ਸੇ ਪਹਿਲੀ ਨੇਕੀ ਹੈ।"

ਜੇਕਰ ਕੋਈ ਆਦਮੀ ਖ਼ੂਬਸੂਰਤ ਹੈ ਜਾਂ ਦੌਲਤਮੰਦ ਹੈ, ਤਾਂ ਉਹ ਆਪਣੇ ਲਈ ਹੈ । ਹਾਂ ! ਜੇਕਰ ਉਹ ਖ਼ੁਸ਼ਖ਼ੁਲਕ ਹੈ ਤਾਂ ਉਸਦਾ ਅਸਰ ਦੂਸਰਿਆਂ ਪੁਰ ਪੈਂਦਾ ਹੈ । ਜੇਕਰ ਹਰ ਵੇਲੇ ਉਸਦੀਆਂ ਨਾਸਾਂ ਤੋਂ ਬਿਛੂ ਵਹਿੰਦੇ ਰਹਿੰਦੇ ਹਨ ਤੇ ਮਥੇ ਤੇ ਤੀਊੜੀ ਚੜ੍ਹੀ ਰਹਿੰਦੀ ਹੈ ਤਾਂ ਉਸਨੂੰ ਮਿਲਣਾ ਤਾਂ ਕਿਧਰੇ ਰਿਹਾ ਕੋਈ ਉਸਨੂੰ ਦੇਖਣਾ ਵੀ ਪਸੰਦ ਨਹੀਂ ਕਰਦਾ।

ਮਿਠੀ ਜ਼ਬਾਨ ਨਰਮੀ ਨਾਲ ਰਸੀ ਹੋਈ ਦੂਸਰੇ ਦੇ ਦਿਲ ਵਿਚ ਧਸ ਜਾਂਦੀ ਹੈ ਤੇ ਇਹ ਆਦਮੀ ਦੀ ਸੱਚੀ ਸ਼ਾਨ ਤੇ ਉਸਦਾ ਸ਼ਿੰਗਾਰ ਹੈ।

ਸ਼ਾਹ ਫ਼ਰੇਦੂੰ ਨੂੰ ਪੁਛਿਆ ਗਿਆ ਕਿ ਤੁਸੀਂ ਆਪਣੇ ਮੁਲਾਜ਼ਮਾਂ ਦੀ ਨਿਗਰਾਨੀ ਕਿਸ ਚੀਜ਼ ਨਾਲ ਕਰਦੇ ਹੋ ? ਉਸਨੇ ਜਵਾਬ ਦਿਤਾ "ਨਰਮੀ ਤੇ ਬੁਰਦਬਾਰੀ ਨਾਲ।" ਫਿਰ ਪੁਛਣ ਪੁਰ ਕਿ 'ਤੁਸੀਂ ਆਪਣੀਆਂ ਮੁਸ਼ਕਲਾਂ ਦਾ ਹਲ ਕਿਸਤਰ੍ਹਾਂ ਕਰਦੇ ਹੋ' ? ਜਵਾਬ ਦਿਤਾ 'ਨਰਮੀ ਤੇ ਮਿਹਰਬਾਨੀ ਕਰਕੇ।'

ਕਿਤਨੀ ਵੀ ਮੁਹਿੰਮ ਮੁਸ਼ਕਲ ਤੋਂ ਮੁਸ਼ਕਲ ਹੋਵੇ, ਨਰਮੀ, ਮੁਲਾਇਮੀ ਤੇ ਮਿਠੀ ਜ਼ਬਾਨ ਦਾ ਵਰਤਾਉ ਕਰੋ। ਇਸ ਨਾਲ ਉਹ ਕਾਮਯਾਬੀ ਹਾਸਲ ਹੁੰਦੀ ਹੈ ਜੋ ਤਲਵਾਰਾਂ ਤੇ ਸਖ਼ਤੀਆਂ ਕਰਨ ਨਾਲ ਨਹੀਂ ਹੋ ਸਕਦੀ। ਤਲਵਾਰ ਦਾ ਜ਼ਖ਼ਮ ਸਮਾਂ ਪਾਕੇ ਮਿਲ ਜਾਂਦਾ ਹੈ, ਪਰ ਜ਼ਬਾਨ ਦਾ ਘਾਉ ਜਿਉਂ ਜਿਉਂ ਯਾਦ ਕਰੋ ਤਰੋਤਾਜ਼ਾ ਹੁੰਦਾ ਹੈ। ਇਸ ਲਈ ਬੋਲਦੇ ਹੋਏ ਸਦਾ ਜ਼ਬਾਨ ਪੁਰ ਨਜ਼ਰ ਰਖੋ ਕਿ ਇਸਤੋਂ ਕੋਈ ਕਠੋਰ ਬਚਨ ਨਾ ਨਿਕਲਣ ਤੇ ਜੋ ਬਚਨ ਮੂੰਹ ਤੋਂ ਕਢਣੇ ਹੋਣ ਉਹਨਾਂ ਨੂੰ ਪਹਿਲਾਂ ਤੋਲ ਲਵੋ। ਜੇਕਰ ਕੋਈ ਕੰਮ ਨਾਭੀ ਹੋ ਸਕੇ ਤਾਂ ਖ਼ੁਸ਼ਖ਼ੁਲਕੀ ਨਾਲ ਮੁਆਫ਼ੀ ਮੰਗ ਲਵੋ। ਕਿਸੀ ਖ਼ੁਸ਼ ਮਜ਼ਾਜ ਦੇ ਹਥੋਂ ਤੁੰਮੇਂ ਵਰਗੀ ਕੌੜੀ ਚੀਜ਼ ਖਾ ਲੈਣੀ ਚੰਗੀ ਭਾਸਦੀ ਹੈ। ਪਰ ਕਿਸੀ ਬਦਮਜ਼ਾਜ ਪਾਸੋਂ ਮਿਠੀ ਚੀਜ਼ ਖਾਣੀ ਮੁਸ਼ਕਲ ਹੋ ਜਾਂਦੀ ਹੈ। ਸ਼ੇਖ਼ ਸਾਦੀ ਸਾਹਿਬ ਫ਼ਰਮਾਂਦੇ ਹਨ—

اگر حنظل خوری از دست خوش خو
به از شیرینی از دست ترشرو

ਕਿਸੀ ਤੁਰਸ਼ਰੂ ਜਾਂ ਬਦਮਜ਼ਾਜ ਦੇ ਪਾਸ ਜਾਣਾ ਹੀ ਗੁਨਾਹ ਹੈ। ਉਸਦੀ ਬਦਮਜ਼ਾਜੀ ਦੀ ਜ਼ਹਿਰ ਤੁਸਾਡੇ ਪੁਰ ਅਸਰ ਪਾਵੇਗੀ। ਬਦਮਜ਼ਾਜ ਦੇ ਅੰਦਰ ਉਸਦੀ ਕੁੜਤਣ ਦਾ ਕਿਤਨਾ ਭਾਰੀ ਅਸਰ ਹੁੰਦਾ ਹੋਵੇਗਾ ! ਕਿਸੀ ਨੂੰ ਹੱਸਕੇ ਮਿਲਣਾ ਖ਼ਜ਼ਾਨੇ ਬਖ਼ਸ਼ਣ ਤੋਂ ਵੀ ਜ਼ਿਆਦਾ ਬਿਹਤਰ ਹੈ। ਜਿਥੋਂ ਤੀਕ ਹੋ ਸਕੇ ਹੱਸਕੇ ਮਿਲੋ, ਜਿਸ ਤਰ੍ਹਾਂ ਬੱਦਲਾਂ ਵਿਚੋਂ ਬਿਜਲੀ ਖਿੜ ਖਿੜਾਂਦੀ ਹੈ। ਤੂੰ ਬਦਲ ਦੀ ਕਾਲੀ ਘਟਾ ਦੀ ਤਰ੍ਹਾਂ ਸੜੀਅਲ ਨਾ ਬਣ—

خنده رو بودن به از گنج و گوهر بخشیدن است
تا توانی برق بردن ابر نیسان تو مباش

ਨਰਮੀ ਦੇ ਬਚਨ ਕਹਿਣ ਵਿਚ ਤੁਸਾਡੀ ਕੋਈ ਕੀਮਤ ਨਹੀਂ ਲਗਦੀ, ਪਰ ਇਹਨਾਂ ਦਾ ਚੰਗਾ ਅਸਰ ਸਭ ਤੋਂ ਪਹਿਲਾਂ ਤੁਸਾਡੇ ਆਪਣੇ ਆਪ ਪੁਰ ਪੈਂਦਾ ਹੈ ਤੇ ਫਿਰ ਦੂਸਰਿਆਂ ਪੁਰ—

"Kind words do not cost anything"

ਜਦ ਤੁਸੀਂ ਕਿਸੀ ਨੂੰ ਖ਼ੁਸ਼ ਹੋਕੇ ਮਿਲਦੇ ਹੋ, ਤਾਂ ਤੁਸੀਂ ਖ਼ੁਸ਼ੀ ਦੇ ਫੁਲ ਖਲੇਰਦੇ ਹੋ, ਜਿਨ੍ਹਾਂ ਦੀ ਖ਼ੁਸ਼ਬੂ ਤੋਂ ਦੂਸਰਾ ਵੀ ਖ਼ੁਸ਼ ਹੋ ਜਾਂਦਾ ਹੈ। ਤੁਸੀਂ ਫੁਲ ਦੀ ਤਰ੍ਹਾਂ ਹਸਮੁਖ ਰਹੋ। ਜੋ ਕੋਈ ਤੁਸਾਨੂੰ ਮਿਲੇਗਾ, ਉਸਨੂੰ ਵੀ ਤੁਸਾਡੀ ਖ਼ੁਸ਼ੀ ਤੋਂ ਹਿਸਾ ਮਿਲੇਗਾ। ਜੇਕਰ ਤੁਸੀਂ ਕਿਸੀ ਨਾਲ ਸਖ਼ਤ ਕਲਾਮੀ ਨਾਲ ਪੇਸ਼ ਆਉਗੇ, ਉਹ ਤੁਸਾਡੇ ਗਲ ਪੈਣ ਨੂੰ ਫਿਰੇਗਾ, ਜਿਸ ਤੋਂ ਕੁਛ ਹਾਸਲ ਨਹੀਂ ਹੋਵੇਗਾ, ਉਲਟੀ ਪਰੇਸ਼ਾਨੀ ਨੂੰ ਖ਼ਰੀਦ ਲਵੋਗੇ।

ਸਾਨੂੰ ਕਦੀ ਤੁਰਸ਼ਰੂ ਨਹੀਂ ਹੋਣਾ ਚਾਹੀਦਾ। ਮੁਲਾਜ਼ਮਤ ਜਾਂ ਬਿਉਹਾਰ ਵਿਚ ਵੀ ਸ਼ਾਇਸਤਾ ਹੋਣ ਦੀ ਲੋੜ ਹੈ। ਜਿਸ ਦਾ ਵੀ ਤੁਸਾਡੇ ਨਾਲ ਵਾਸਤਾ ਪਏਗਾ ਉਹ ਤੁਸਾਡੇ ਸ਼ਾਇਸਤਾ ਵਰਤਾਉ ਪੁਰ ਖ਼ੁਸ਼ ਹੋ ਜਾਵੇਗਾ। ਜ਼ਰੂਰਤ ਜਾਂ ਖ਼ਾਸ ਸਮੇਂ ਸਿਰ ਸ਼ਾਇਸਤਾ ਹੋਣ ਨੂੰ politeness ਕਹਿੰਦੇ ਹਨ, ਪਰ ਹਰ ਵਕਤ ਨਰਮੀ ਤੇ ਖ਼ੁਸ਼ਖ਼ੁਲਕੀ ਦਾ ਸੁਭਾਉ ਬਣ ਜਾਣ ਨੂੰ (civil) ਹੋਣਾ ਆਖਦੇ ਹਨ। ਦੂਸਰਾ ਗੁਣ ਪਰਮਾਰਥ ਵਿਚ ਬੜਾ ਗੁਣਕਾਰੀ ਹੁੰਦਾ ਹੈ।

ਖ਼ੁਸ਼ਖ਼ੁਲਕ ਇਨਸਾਨ ਹੀ ਇਨਸਾਨ ਅਖਵਾਣ ਦਾ ਹਕਦਾਰ ਹੈ। ਇਸਤੋਂ ਖ਼ਾਲੀ ਹੋਣ ਪੁਰ ਉਸਨੂੰ ਇਨਸਾਨੀਅਤ ਤੋਂ ਖ਼ਾਰਜ ਸਮਝਣਾ ਚਾਹੀਏ। ਮਾਲਕ ਤਾਂ ਮਿਲਦਾ ਹੈ, ਪਰ ਇਨਸਾਨ ਨਹੀਂ ਮਿਲਦਾ। ਇਹ ਤਾਂ ਕਿਧਰੇ ਕਿਧਰੇ ਹੀ ਨਜ਼ਰ ਆਂਵਦਾ ਹੈ। ਕਬੀਰ ਸਾਹਿਬ ਫ਼ਰਮਾਂਦੇ ਹਨ ਕਿ ਇਨਸਾਨ, ਇਨਸਾਨ ਸਭ ਦੇਖਣ ਨੂੰ ਇਕੋ ਜੇਹੇ ਭਾਸਦੇ ਹਨ, ਪਰ ਮਿਲਣ ਪੁਰ ਅੱਡੋ ਅੱਡ ਪਏ ਮਾਲੂਮ ਹੁੰਦੇ ਹਨ, ਜਿਸ ਤਰ੍ਹਾਂ ਬਗਲਾ ਤੇ ਹੰਸ ਇਕੋ ਰੂਪ ਰਖਦੇ ਹਨ ਪਰ ਉਹਨਾਂ ਦੇ ਕਰਮ ਭਿੰਨ ਭਿੰਨ ਹੁੰਦੇ ਹਨ। ਹੰਸ ਤਾਂ ਮੋਤੀ ਚੁਗਦੇ ਹਨ ਪਰ ਬਗਲਾ ਮੱਛੀਆਂ ਹੜੱਪ ਕਰਦਾ ਹੈ।

ਜਿਸਮਾਨੀ ਖ਼ੂਬਸੂਰਤੀ ਮੋਰ ਤੇ ਗਰੜ ਵਿਚ ਜ਼ਿਆਦਾ ਹੁੰਦੀ ਹੈ, ਪਰ ਅਸਲ ਖ਼ੂਬਸੂਰਤੀ ਅੰਦਰ ਦੀ ਹੈ, ਜੋ ਜਿਸਮ ਦੀ ਖ਼ੂਬਸੂਰਤੀ ਤੋਂ ਬਹੁਤ ਵਧਕੇ ਹੈ।

ਸਾਇੰਸ ਨੇ ਸਾਬਤ ਕਰ ਦਿਤਾ ਹੈ ਕਿ ਕੋਇਲਾ ਤੇ ਹੀਰਾ ਇਕੋ ਹੀ ਚੀਜ਼ ਕਾਰਬਨ ਹਨ, ਪਰ ਉਹਨਾਂ ਦੀ ਕੀਮਤ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਹੈ। ਇਸੀ ਤਰ੍ਹਾਂ ਦੇਖਣ ਨੂੰ ਤਾਂ ਇਨਸਾਨ ਅਨੇਕਾਂ ਹੀ ਹਨ, ਪਰ ਅਸਲੀ ਇਨਸਾਨ ਕਿਧਰੇ ਕਿਧਰੇ ਹੀ ਮਿਲਦੇ ਹਨ। ਹਰ ਇਕ ਚੀਜ਼ ਦੀ ਜ਼ਾਤ ਉਸਦੀਆਂ ਸਿਫ਼ਤਾਂ ਤੋਂ ਪਛਾਣੀ ਜਾਂਦੀ ਹੈ। ਜੇਕਰ ਕਿਸੇ ਸ਼ੈ ਵਿਚ ਉਸਦੀ ਸਿਫ਼ਤ ਨਾ ਰਹੇ ਤਾਂ ਉਸਦੀ ਉਹ ਸ਼ੋਭਾ

ਨਹੀਂ ਰਹਿੰਦੀ ਤੇ ਨਾ ਹੀ ਉਸਦੀ ਕੋਈ ਕੀਮਤ ਹੀ ਰਹਿ ਜਾਂਦੀ ਹੈ। ਜੋ ਬਿਜਲੀ ਦਾ ਬਲਬ (Bulb) ਸੜ (Fuse ਹੋ) ਜਾਏ ਉਹ ਕਿਸੀ ਕੰਮ ਦਾ ਨਹੀਂ ਰਹਿੰਦਾ ਤੇ ਜੇਹੜਾ ਬੂਟਾ ਫੁਲ ਦੇਣੋਂ ਰਹਿ ਜਾਂਦਾ ਹੈ, ਉਸਨੂੰ ਕਟਕੇ ਸੁਟ ਦਿਤਾ ਜਾਂਦਾ ਹੈ, ਇਸੀ ਤਰ੍ਹਾਂ ਜਿਸ ਇਨਸਾਨ ਵਿਚ ਖ਼ੁਸ਼ ਖ਼ੁਲਕੀ, ਖਿੜੇ ਮਥੇ ਰਹਿਣਾ ਤੇ ਕੋਮਲ ਬਚਨ ਨਾ ਹੋਵਣ ਉਹ ਪਰਮਾਰਥ ਦੇ ਕਾਬਲ ਨਹੀਂ ਰਹਿੰਦਾ। ਇਸ ਲਈ ਉਸਤੋਂ ਕੋਈ ਸਚਾ ਲਾਹਾ ਨਹੀਂ ਹੋ ਸਕਦਾ।

ਇਕ ਮਹਾਤਮਾ ਦਾ ਬਚਨ ਹੈ:—

ਕਾਗਾ ਕਜਾ ਧਨ ਫੇੜਿਆ, ਕੋਇਲ ਕਜਾ ਧਨ ਦੇਇ ॥
ਮੀਠੀ ਬੋਲੀ ਕੋਇਲ ਕੀ, ਬੈਰੀ ਮਿਤ੍ਰ ਕਰੇਇ ॥

ਖ਼ੁਸ਼ ਖ਼ੁਲਕ ਆਦਮੀ ਕਿਸੀ ਸ਼ੁਭ ਕੰਮ ਦੀ ਮੁਖਾਲ਼ਫਤ ਨਹੀਂ ਕਰਦਾ ਤੇ ਨਾ ਕਿਸੀ ਦੇ ਅਉਗਣਾਂ ਨੂੰ ਢੂੰਢਦਾ ਫਿਰਦਾ ਹੈ। ਉਸਦੇ ਅੰਦਰ ਦਯਾ ਦਾ ਅੰਗ ਹੋਣ ਕਰ ਕੇ ਲੋਕਾਂ ਲਈ ਹਮਦਰਦੀ ਕਰਦਾ ਤੇ ਕਦੇ ਕਿਸੇ ਦੀ ਦਿਲ ਆਜ਼ਾਰੀ ਨਹੀਂ ਕਰਦਾ। ਹਾਫ਼ਜ਼ ਸਾਹਿਬ ਫ਼ੁਰਮਾਂਦੇ ਹਨ ਕਿ ਦੁਨੀਆਂ ਵਿਚ ਸੁਖੀ ਰਹਿਣ ਦੇ ਦੋ ਗੁਰ ਹਨ । ਇਕ ਦੋਸਤਾਂ ਪੁਰ ਇਹਸਾਨ ਕਰਦਾ ਜਾਏ ਤੇ ਦੁਸ਼ਮਣਾਂ ਨਾਲ ਮੁਹੱਬਤ ਦਾ ਵਰਤਾਉ ਕਰੇ—

آسائشِ دو گیتی تفسیرِ ایں دو حرف است
با دوستاں تلطف - با دشمناں مدارا

ਜੇਕਰ ਤੁਸੀਂ ਬਹਿਸ਼ਤ ਵਿਚ ਜਗ੍ਹਾ ਪਾਣੀ ਚਾਹੁੰਦੇ ਹੋ, ਤਾਂ ਖ਼ੁਦਾ ਦੀ ਖ਼ਲਕਤ ਨਾਲ ਮੇਹਰਬਾਨੀ ਤੇ ਨਰਮੀ ਦਾ ਵਰਤਾਉ ਕਰੋ:—

تا بیابی در بہشتِ عدن جا - شفقتے بنمائے با خلقِ خدا

## (੬) ਤਪ

ਕਿਸੀ ਖ਼ਿਆਲ ਦਾ ਦਿਲ ਵਿਚ ਪ੍ਰਬਲ ਤੌਰ ਤੇ ਪਰਪੱਕ ਕਰ ਲੈਣ, ਕਿਸੀ ਇਰਾਦੇ ਨੂੰ ਕਾਇਮ ਕਰਕੇ ਉਸੀ ਦਾ ਤਸੱਵਰ ਕਰਨ ਜਾਂ ਕਿਸੀ ਖ਼ਾਸ ਕ੍ਰਿਯਾ ਨੂੰ ਆਪਣੇ ਦਿਲ ਵਿਚ ਪਕੀ ਤਰ੍ਹਾਂ ਧਾਰਨ ਕਰਨ ਨੂੰ ਤਪ ਆਖਦੇ ਹਨ। ਇਹ ਕਿਸੀ ਕੰਮ ਦੇ ਪੂਰਾ ਕਰਨ ਦਾ ਪਕਾ ਇਰਾਦਾ ਧਾਰਨ ਕਰਨਾ ਹੈ। ਜਦ ਤੀਕ ਕਿਸੀ ਕੰਮ ਦਾ ਪੂਰਾ ਤਪ ਨਾ ਸਾਧਿਆ ਜਾਵੇ ਉਸ ਦਾ ਪੂਰਾ ਹੋਣਾ ਅਸੰਭਵ ਹੈ। ਕਿਸੀ ਕੰਮ ਦੇ ਪੂਰਾ ਕਰਨ ਲਈ ਕੁੱਵਤ ਇਰਾਦੀ ਦਾ ਮਜ਼ਬੂਤ ਕਰਨਾ ਉਸਦੀ ਪ੍ਰਾਪਤੀ ਦੀ ਕੁੰਜੀ ਹੈ। ਇਹ ਅਸਲ ਅਸੂਲ ਹੈ। ਜੋ ਲੋਕ ਤਪ ਕੀਤੇ ਬਿਨਾਂ ਕੋਈ ਕੰਮ ਕਰਦੇ ਹਨ ਉਹ ਪੂਰਾ ਨਹੀਂ ਹੋ ਸਕਦਾ। ਜੋ ਕੰਮ ਕਰਨਾ ਮਨਜ਼ੂਰ ਹੋਵੇ ਉਸਨੂੰ ਪਾਣ ਦਾ ਪਕਾ ਇਰਾਦਾ ਤੇ ਦ੍ਰਿੜ੍ਹ ਸੰਕਲਪ ਆਪਣੇ ਅੰਦਰ

ਧਾਰਨ ਕਰੋ ਤਾਂ ਫਿਰ ਉਸ ਕੰਮ ਨੂੰ ਦਿਲ ਲਗਾ ਕੇ ਕਰੋ ਕਾਮਯਾਬ ਹੋ ਜਾਓਗੇ।ਪਰਮਾਰਥ ਹਾਸਲ ਕਰਨ ਲਈ ਲੋਕਾਂ ਨੇ ਅਨੇਕ ਕਿਸਮਾਂ ਦੇ ਤਪਾਂ ਨੂੰ ਸਾਧਿਆ ਤੇ ਸਰੀਰਕ ਤੇ ਮਾਨਸਕ ਕਸ਼ਟ ਸਹੇ, ਜਿਨ੍ਹਾਂ ਦੀ ਗ਼ਰਜ਼ ਮਨ ਨੂੰ ਕਾਮ, ਕਰੋਧ, ਲੋਭ, ਮੋਹ ਤੇ ਹੰਕਾਰ ਆਦਿਕ ਤੋਂ ਬਚਾਕੇ ਮਾਲਕ ਦੀ ਪ੍ਰਾਪਤੀ ਸੀ, ਪਰ ਉਹ ਬਾਹਰਲੀ ਕ੍ਰਿਆ ਵਿਚ ਹੀ ਰਹਿ ਗਏ। ਸੱਚਾ ਤਪ ਕਿਹੜਾ ਹੈ ਜਿਸ ਕਰਕੇ ਮਾਲਕ ਦੀ ਪ੍ਰਾਪਤੀ ਹੁੰਦੀ ਹੈ ਉਹ ਕਿਸ ਤਰ੍ਹਾਂ ਨਸੀਬ ਹੋ ਸਕਦਾ ਹੈ(ਵਿਸਥਾਰ ਸਹਿਤ 'ਜਪ ਤਪ' ਦੇ ਪ੍ਰਕਰਣ ਵਿਚ ਪਾਠਕ ਜਨ ਪੜ੍ਹ ਲੈਣ ।)

## (੭) ਦਾਨ

ਮਾਲਕ ਦਾਤਾਰ ਹੈ, ਸਭਨਾਂ ਦਾ ਦਾਤਾ ਉਹ ਆਪ ਹੈ। ਅਸੀਂ ਮੂੰਹੋਂ ਹਰਦਮ ਮੰਗਦੇ ਰਹਿੰਦੇ ਹਾਂ 'ਹੇ ਦਾਤਾ ਜੀਉ ਦੇਹ' ਤੇ ਉਹ ਦਾਤਾਰ ਸਦਾ ਦਾਤਾਂ ਬਖ਼ਸ਼ਦਾ ਰਹਿੰਦਾ ਹੈ—

"ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥"

(ਜਪੁਜੀ, ੨—੪)

ਅਸੀਂ ਇਕੋ ਪਿਤਾ ਦੇ ਸਭ ਬੱਚੇ ਹਾਂ—

"ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰਹਾਈ ॥"

(ਸੋਰਠਿ ਮ: ੫,੬੧੧—੧੯)

ਉਹ ਜੋ ਕੁਝ ਦੇ ਰਿਹਾ ਹੈ, ਉਹ ਸਭਨਾਂ ਲਈ ਦੇ ਰਿਹਾ ਹੈ। ਜੋ ਕੁਝ ਤੁਸਾਡੇ ਪਾਸ ਹੈ, ਸਭਨਾਂ ਦਾ ਉਸ ਪੁਰ ਹਕ ਹੈ। ਵੰਡ ਖਾਓ। ਤੁਸੀਂ ਉਸ ਮਾਲਕ ਦੇ ਹੋ। ਜੇਕਰ ਸਚ ਮੁਚ ਤੁਸੀਂ ਉਸਦੇ ਬਣ ਜਾਓ ਤਾਂ ਸਭੇ ਸਾਡੇ ਸਾਂਝੀਵਾਲ ਹੋ ਜਾਂਦੇ ਹਨ। ਉਸਨੂੰ ਕੋਈ ਉਸ ਮਾਲਕ ਦੇ ਦਾਇਰੇ ਤੋਂ ਬਾਹਰ ਨਹੀਂ ਦਿਸਦਾ।

"ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥"

(ਮਾਝ ਮ: ੫, ੯੭—੮)

ਸਭ ਮਨੁਖ ਮਾਲਕ ਦੇ ਹੀ ਅਡੋ ਅਡ ਅੰਗ ਹਨ, ਕਿਉਂ ਜੋ ਅਸਲ ਵਿਚ ਸਭ ਇਕੋ ਜੌਹਰ ਤੋਂ ਪ੍ਰਗਟ ਹੋਏ ਹਨ।

بنی آدم اعضائے یکدیگرند ! کہ در آفرینش ز یک جوہر اند

ਇਸ ਲਈ ਦੁਖੀਆਂ, ਦੀਨਾਂ ਤੇ ਅਨਾਥਾਂ ਦੀ ਸਾਰ ਲੈਣੀ, ਅਪਣੀ ਦਸਾਂ ਨਵ੍ਹਾਂ ਦੀ ਕਿਰਤ ਕੀਤੀ ਹੋਈ ਕਮਾਈ ਵਿਚੋਂ ਲੋੜਵੰਦਾਂ, ਬੀਮਾਰਾਂ ਤੇ ਦੀਨਾਂ ਨਾਲ ਵੰਡ ਖਾਣ ਦੇ ਅੰਗ ਨੂੰ ਦਾਨ ਕਹਿੰਦੇ ਹਨ। ਦੁਨੀਆਂ ਦੀ ਭਲਾਈ ਲਈ ਦਾਨ ਦਾ ਹੋਣਾ ਅਤੀ ਜ਼ਰੂਰੀ ਹੈ। ਦਾਨ ਕਰਨਾ ਸ੍ਰੇਸ਼ਟ

ਕਰਮ ਹੈ। ਦਾਨ ਦੇਂਦੇ ਰਹਿਣ ਨਾਲ ਸਦਾ ਮਿਠਾਸ ਤਰੋਤਾਜ਼ਗੀ ਵਧਦੀ ਹੈ ਤੇ ਸੰਕੋਚ ਕਰਨ ਨਾਲ ਬਦਬੂ ਪੈਦਾ ਹੁੰਦੀ ਹੈ। ਜਿਸ ਤਰ੍ਹਾਂ ਕਿਸੀ ਖੂਹ ਦਾ ਪਾਣੀ ਤਦ ਤੀਕ ਹੀ ਠੰਢਾ ਮਿਠਾ ਤੇ ਤਰੋਤਾਜ਼ਾ ਰਹਿੰਦਾ ਹੈ..ਜਦ ਤੀਕ ਉਹ ਵਗਦਾ ਰਹਿੰਦਾ ਹੈ। ਜਦ ਖੂਹ ਵਿਚੋਂ ਪਾਣੀ ਨਿਕਲਣਾ ਬੰਦ ਹੋ ਜਾਵੇ, ਉਹ ਪਾਣੀ ਗੰਦਾ ਹੋ ਜਾਂਦਾ ਹੈ ਤੇ ਉਸਦਾ ਸਵਾਦ ਜਾਂਦਾ ਰਹਿੰਦਾ ਹੈ। ਦਾਨ ਦੇਣਾ ਲੋੜਵੰਦਾਂ ਨਾਲ ਵੰਡ ਖਾਣਾ ਹੈ ਤੇ ਅਨੇਕਾਂ ਨੇਕ ਕੰਮਾਂ ਵਿਚ ਖ਼ਰਚ ਕਰਨਾ ਹੈ। ਜੇਹੜਾ ਪੁਰਸ਼ ਦਾਨ ਨਹੀਂ ਦੇਂਦਾ ਉਸਦਾ ਧਨ ਫ਼ਜ਼ੂਲ ਚਲਿਆ ਜਾਂਦਾ ਹੈ। ਕਬੀਰ ਸਾਹਿਬ ਦਾ ਬਚਨ ਹੈ:—

ਪਾਨੀ ਬਾਢੇ ਨਾਵ ਮੇਂ, ਘਰ ਮੇਂ ਬਾਢੇ ਦਾਮ।
ਦੋਨੋਂ ਹਾਥ ਉਲੀਚੀਏ, ਯਹੀ ਸਯਾਨੋ ਕਾਮ॥

## ਜ਼ਕਾਤ ਤੇ ਦਸਵੰਧ

ਦਾਨ ਦੇਣਾ ਦਯਾ ਦੇ ਭਾਵ ਨੂੰ ਪ੍ਰਗਟ ਕਰਦਾ ਹੈ। ਦਾਨੀ ਦੇ ਅੰਦਰ ਸਦਾ ਦਯਾ ਵਸਦੀ ਹੈ ਤੇ ਉਹ ਉਦਾਰ ਚਿਤ ਰਹਿੰਦਾ ਹੈ। ਸਭ ਮਜ਼ਹਬਾਂ ਦੇ ਆਗੂਆਂ ਨੇ ਇਸੀ ਲਈ ਦਾਨ ਕਰਨ ਦਾ ਜ਼ੋਰ ਨਾਲ ਉਪਦੇਸ਼ ਕੀਤਾ ਹੈ। ਮੁਸਲਮਾਨਾਂ ਵਿਚ ਆਪਣੀ ਆਮਦਨੀ ਦਾ ਚਾਲੀਸਵਾਂ ਹਿਸਾ ਜ਼ਕਾਤ ਵਿਚ ਦੇਣਾ ਲਿਖਿਆ ਹੈ। ਸਿਖਾਂ ਵਿਚ ਆਪਣੀ ਕਮਾਈ ਵਿਚੋਂ ਦਸਵੰਧ (ਦਸਵਾਂ ਹਿਸਾ) ਦੇਣ ਦੀ ਹਦਾਇਤ ਹੈ। ਦਸ਼ਾਂਸ ਜਾਂ ਦਸਵੰਧ ਦੇ ਦੇਣ ਦਾ ਨਿਯਮ ਮਨੁਖ ਜਾਤੀ ਵਿਚ ਪੁਰਾਤਨ ਵਕਤਾਂ ਤੋਂ ਚਲਿਆ ਆਂਵਦਾ ਹੈ। ਪੁਰਾਣੇ ਸ਼ਹਿਰਾਂ ਦੇ ਖੰਡਰਾਂ ਤੋਂ ਜੋ ਪੁਸਤਕਾਂ ਮਿਲੀਆਂ ਹਨ, ਉਹਨਾਂ ਤੋਂ ਇਸ ਗੱਲ ਦਾ ਸਬੂਤ ਮਿਲਦਾ ਹੈ ਕਿ ਹਜ਼ਰਤ ਇਬਰਾਹੀਮ ਦੇ ਜ਼ਮਾਨੇ ਵਿਚ ਸਭ ਮਸ਼ਰਕੀ ਕੌਮਾਂ ਵਿਚ ਜੋ ਸ਼ਹਿਰ ਕਾਬਲ ਤੀਕ ਅਬਾਦ ਸਨ ਤੇ ਦੂਸਰੇ ਪਾਸੇ ਮਿਸਰ ਤਕ ਸਭ ਦਸ਼ਾਂਸ ਅਦਾ ਕਰਦੀਆਂ ਸਨ।

ਗਰੋਟਸ ਕਹਿੰਦਾ ਹੈ ਕਿ ਬਹੁਤ ਪੁਰਾਤਨ ਜ਼ਮਾਨੇ ਤੋਂ ਇਹ ਦਸਤੂਰ ਚਲਿਆ ਆਂਵਦਾ ਹੈ ਕਿ ਲੋਕ ਆਪਣੀ ਆਮਦਨੀ ਦਾ ਦਸਵਾਂ ਹਿਸਾ ਮਾਲਕ ਦੇ ਨਾਮ ਪੁਰ ਦੇਂਦੇ ਸਨ। ਤਾਰੀਖ ਤੋਂ ਸਾਨੂੰ ਪਤਾ ਲਗਦਾ ਹੈ ਕਿ ਅਰਬ ਤੇ ਕਾਬਲ ਦੇ ਲੋਕ, ਕਾਰਥਿਜੀਅਨ, ਮਿਸਰੀ, ਯੂਨਾਨੀ, ਤੇ ਰੂਮੀ ਸਭ ਦਸ਼ਾਂਸ਼ ਦੇ ਨੇਮ ਤੋਂ ਵਾਕਫ਼ ਸਨ। ਇਸੀ ਤਰ੍ਹਾਂ ਕਾਲੀਮੈਂਟ, ਆਵੇਨਸ, ਟਰਟੋਲੀਨ, ਸਾਇਪਰੀਨ, ਜੈਰੋਮ ਤੇ ਹੋਰ ਹੋਰ ਪੁਰਾਤਨ ਈਸਾਈ ਤਾਰੀਖ਼ਦਾਨਾਂ ਦੀਆਂ ਲਿਖਤਾਂ ਤੋਂ ਵੀ ਇਸ ਗੱਲ ਦੀ ਤਸਦੀਕ ਹੁੰਦੀ ਹੈ ਕਿ ਪੁਰਾਤਨ ਕੌਮਾਂ ਸਭ ਦਸ਼ਾਂਸ ਤੋਂ ਵਾਕਫ਼ ਸਨ ਤੇ ਇਸ ਨੂੰ ਦਿਆ ਕਰਦੀਆਂ ਸਨ।

ਸ਼ੁਰੂ ਸ਼ੁਰੂ ਦੇ ਈਸਾਈ ਤੇ ਯਹੂਦੀ ਦਸ਼ਾਂਸ਼ ਅਦਾ ਕੀਤਾ ਕਰਦੇ ਸਨ। ਉਹਨਾਂ ਦੀ ਅਖਾਵਤ ਹੈ ਕਿ "ਦਸ਼ਾਂਸ਼ ਦਿਓ ਤੇ ਦੌਲਤਮੰਦ ਬਣੋ"। ਤਾਰੀਖ਼ ਸਾਨੂੰ ਦਸਦੀ ਹੈ ਕਿ ਅਰਬ ਵਿਚ ਇਹ ਕਾਨੂੰਨ ਸੀ ਕਿ ਸੌਦਾਗਰ ਆਪਣੀ ਆਮਦਨੀ ਦਾ ਦਸਵਾਂ ਹਿਸਾ ਕੁਰਬਾਨੀ ਦੇ ਤੌਰ ਪੁਰ ਆਪਣੇ ਪਰੋਹਤਾਂ ਦੀ ਭੇਟਾ ਕੀਤਾ ਕਰਦੇ ਸਨ ਤੇ ਉਹ ਉਸਨੂੰ ਆਪਣੇ ਖ਼ੁਦਾ ਦੇ ਅਗੇ ਪੇਸ਼ ਕਰਦੇ ਸਨ।

ਸੈਕਸਨ (Saxons) ਲੋਕ ਆਪਣਾ ਮਜ਼ਹਬੀ ਫ਼ਰਜ਼ ਸਮਝਦੇ ਸਨ ਕਿ ਉਹ ਆਪਣੇ ਕੈਦੀਆਂ ਦਾ ਦਸਵਾਂ ਹਿਸਾ ਸਮੁੰਦਰ ਦੇ ਦੇਵਤਾ ਨੈਪਟੀਊਨ (Neptune) ਦੀ ਨਜ਼ਰ ਕਰਦੇ ਸਨ। ਇਸੀ ਤਰ੍ਹਾਂ ਜ਼ੈਨੋਫ਼ੋਨ ਜਦ ਏਸ਼ੀਆ ਦੀ ਮੁਹਿੰਮ ਤੋਂ ਵਾਪਸ ਆਇਆ ਤਾਂ ਉਸਨੇ ਲੁਟ ਮਾਰ ਦਾ ਦਸਵਾਂ ਹਿਸਾ ਅਪੋਲੋ (Apollo) ਦੇ ਅੱਗੇ ਭੇਟ ਕੀਤਾ। ਹਜ਼ਰਤ ਇਬਰਾਹੀਮ ਨੇ ਦੁਨੀਆਂ ਨੂੰ ਖ਼ੁਦਾ ਦੀ ਮਲਕੀਅਤ ਮੰਨਿਆਂ ਤੇ ਇਹ ਪੁਕਾਰਿਆ:—

"ਹੇ ਖ਼ੁਦਾਏ ਜ਼ੁਲਜਲਾਲ, ਜ਼ਮੀਨੋ ਅਸਮਾਨ ਦੇ ਮਾਲਕ" ਤੇ ਫਿਰ ਉਹਨਾਂ ਨੇ ਆਪਣਾ ਦਸਵਾਂ ਹਿਸਾ ਉਸਦੀ ਨਜ਼ਰ ਗੁਜ਼ਾਰਿਆ। ਹਜ਼ਰਤ ਯਾਕੂਬ ਨੇ ਵੀ ਖ਼ੁਦਾ ਨੂੰ ਸਭ ਚੀਜ਼ਾਂ ਦਾ ਮਾਲਕ ਸਮਝਿਆ ਤੇ ਇਹ ਬਚਨਕਹੇ "ਜੋ ਕੁਛ ਤੂੰ ਮੈਨੂੰ ਦੇਵੇਂਗਾ, ਮੈਂ ਉਸਦਾ ਦਸਵਾਂ ਹਿਸਾ ਤੇਰੀ ਭੇਟ ਕਰਾਂਗਾ।" ਯਸੂ ਮਸੀਹ ਜੀ ਨੇ ਆਪਣੇ ਇਕ ਸਿਖ ਨੂੰ ਕਿਹਾ ਸੀ "ਜੋ ਕੁਛ ਤੇਰੇ ਪਾਸ ਮਾਲ ਮਤਾ ਹੈ, ਉਸਨੂੰ ਵੇਚਕੇ ਗ਼ਰੀਬਾਂ ਨੂੰ ਵੰਡ ਦੇ, ਤਾਂ ਜੋ ਤੈਨੂੰ ਬਹਿਸ਼ਤ ਵਿਚ ਖ਼ਜ਼ਾਨਾ ਮਿਲ ਸਕੇ"।ਫਿਰ ਫ਼ਰਮਾਇਆ "ਤੂੰ ਆਪਣਾ ਰਿਜ਼ਕ ਮਾਲਕ ਦੇ ਨਾਮ ਪੁਰ ਦੇ,ਤਾਂ ਜੋ ਤੇਰੇ ਅਨਾਜ ਦੇ ਗੁਦਾਮ ਭਰ ਜਾਣ ਤੇ ਤੇਰੇ ਘਰ ਵਿਚ ਕਿਸੀ ਤਰ੍ਹਾਂ ਦੀ ਕਮੀ ਨਾ ਰਹੇ"। ਕਬੀਰ ਸਾਹਿਬ ਜੀ ਫ਼ਰਮਾਂਦੇ ਹਨ ਕਿ ਦਾਨ ਦੇਕੇ ਕੁਝ ਘਾਟਾ ਨਹੀਂ ਪੈਂਦਾ।

"ਧਨ ਦੀਏ ਧਨ ਨਾ ਘਟੇ ਨਦੀ ਘਟੇ ਨਹਿੰ ਨੀਰ॥
ਅਪਨੀ ਆਂਖੋਂ ਦੇਖ ਲੋ ਯੋਂ ਕਥ ਰਹੇ ਕਬੀਰ॥" (ਕਬੀਰ ਸਾਹਿਬ)

ਫਿਰ ਫ਼ਰਮਾਇਆ ਹੈ ਕਿ ਜਦ ਤੀਕ ਇਹ 'ਦੇਹ' ਹੈ ਤਦ ਤੀਕ ਤੂੰ ਦੇਂਦਾ ਹੀ ਰਹੁ ਕਿਉਂ ਜੋ ਜਦ ਏਹ ਨਹੀਂ ਰਹੇਗੀ ਤੈਨੂੰ ਕੌਣ ਕਹੇਗਾ ਦੇਹ:—

"ਦੇਹ ਧਰੇ ਕਾ ਗੁਣ ਯਹੀ ਦੇਹ ਦੇਹ ਕੁਛ ਦੇਹ॥
ਕਹੇ ਕਬੀਰਾ ਦੇਹ ਤੂ ਜਬ ਲਗ ਤੇਰੀ ਦੇਹ॥"
"ਦੇਹ ਦੇਹ ਕਛੁ ਦੇਹ ਤੂ ਜਬ ਲਗ ਤੇਰੀ ਦੇਹ॥
ਦੇਹ ਖੇਹ ਹੋ ਜਾਏਗੀ ਫਿਰ ਕੌਣ ਕਹੇਗਾ ਦੇਹ॥"
"ਦੇਹ ਦੇਹ ਕਛੂ ਦੇਹ ਤੂੰ ਜਬ ਲਗ ਤੇਰੀ ਦੇਹ॥
ਨਿਸਚੇ ਕਰ ਉਪਕਾਰ ਹੀ ਜੀਵਨ ਕਾ ਫਲ ਏਹ॥" (ਕਬੀਰ ਸਾਹਿਬ)

ਗੁਰੂ ਨਾਨਕ ਸਾਹਿਬ ਜੀ ਫ਼ਰਮਾਂਦੇ ਹਨ ਕਿ ਸਚ ਨੂੰ ਅਸੀਂ ਤਦੋ ਜਾਣ ਸਕਦੇ ਹਾਂ, ਜੇਕਰ ਅਸੀਂ ਸੱਚੀ ਸਿਖਿਆ ਨੂੰ ਧਾਰਨ ਕਰੀਏ। ਉਹ ਇਹ ਕਿਅਸੀਂ ਜੀਵਾਂ ਉਤੇ ਦਯਾਕਰਨ ਦੀ ਜੁਗਤੀ ਨੂੰ ਜਾਣੀਏ ਤੇ ਧਰਮਦੀ ਕਮਾਈ ਵਿਚੋਂ ਕੁਛ ਪੁੰਨ ਦਾਨ ਦੇਕੇ ਲੋੜਵੰਦਾਂ ਤੇ ਦਰਦ ਵੰਦਾਂ ਨਾਲ ਵੰਡ ਖਾਈਏ:—

"ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥"

(ਵਾਰ ਆਸਾ ਮ: ੧, ੪੬੮-੧੧)

ਪਰਮਾਰਥ ਦੇ ਰਾਹ ਜਾਣ ਵਾਲੇ ਸਦਾ ਦਾਨ ਕਰਦੇ ਹੀ ਰਹਿੰਦੇ ਹਨ। ਪਹਿਲਾ ਦਾਨ ਅੰਨ ਦਾ ਹੈ। ਜਿਸਮਾਨੀ ਤੌਰ ਪੁਰ ਦੁਖੀਆਂ ਬੀਮਾਰਾਂ ਦਾ ਦਾਰੂ ਦਰਮਲ ਕਰਦੇ ਹਨ ਤੇ ਉਹਨਾਂ ਦੀ ਸਾਰ ਲੈਂਦੇ ਹਨ।ਰੰਡੀਆਂ, ਯਤੀਮਾਂ, ਅਨਾਥਾਂ ਤੇ ਬਿਪਤਾ ਦੇ ਮਾਰਿਆਂ ਦੀ ਜਿਸ ਤਰ੍ਹਾਂ ਵੀ ਹੋ ਸਕੇ ਸਹਾਇਤਾ ਕਰਦੇ ਹਨ। ਉਹਨਾਂ ਨੂੰ ਦਾਨ ਦੇਕੇ ਜਾਂ ਦਿਲਾਸਾ ਦੇਕੇ ਸੁਖ ਪਹੁੰਚਾਂਦੇ ਹਨ ਤੇ ਮਿਠੇ ਬਚਨਾਂ ਨਾਲ ਉਹਨਾਂ ਦੇ ਢੱਠੇ ਹੋਏ ਦਿਲਾਂ ਨੂੰ ਢਾਰਸ ਬਖ਼ਸ਼ਦੇ ਹਨ।

## ਦਾਨ ਕਿਥੇ ਦੇਣਾ ਚਾਹੀਏ

ਗੁਰੂ ਨਾਨਕ ਸਾਹਿਬ ਜੀ ਫ਼ਰਮਾਂਦੇ ਹਨ ਕਿ ਦਾਨ ਦਿਓ, ਪਰ ਦੇਖਕੇ, ਖੇਤ ਨੂੰ ਪਛਾਣਕੇ ਦਾਨ ਦਾ ਬੀਜ ਪਾਓ—

"ਖੇਤੁ ਪਛਾਣੈ ਬੀਜੈ ਦਾਨੁ ॥"

(ਸਲੋਕ ਮ: ੧, ੧੪੧੧-੧੮)

ਦਾਨ ਲੋੜਵੰਦਾਂ, ਮੁਹਤਾਜਾਂ, ਅਨਾਥਾਂ ਨੂੰ ਹੀ ਦੇਣਾ ਮੁਨਾਸਬ ਹੈ ਜੋ ਕੁਕਰਮਾਂ ਵਿਚ ਪ੍ਰਵਿਰਤ ਨਾ ਹੋਣ।ਭੁਖਿਆਂ ਪਿਆਸਿਆਂ ਨੂੰ ਖਿਲਾਓ ਪਿਲਾਓ। ਜਿਨ੍ਹਾਂ ਦੇ ਪਾਸ ਅੱਗੇ ਹੀ ਧਨ ਇਕੱਠਾ ਹੈ ਉਹਨਾਂ ਨੂੰ ਦੇਣ ਦਾ ਕੀ ਲਾਭ ਹੈ! ਕੋਈ ਜ਼ਿਮੀਂਦਾਰ ਬਿਨਾਂ ਵਿਚਾਰ ਦੇ ਜ਼ਮੀਨ ਵਿਚ ਪਾਣੀ ਨਹੀਂ ਦੇਂਦਾ। ਸੋਚ ਵਿਚਾਰ ਤੋਂ ਬਿਨਾਂ ਦਾਨ ਦੇਣਾ ਨਿਕੰਮੀ ਜ਼ਮੀਨ ਵਿਚ ਫ਼ਜ਼ੂਲ ਹੀ ਬੀਜ ਪਾ ਦੇਣ ਦੇ ਬਰਾਬਰ ਹੈ।ਭੇਖੀ ਸਾਧੂ ਤੇ ਮੰਦਰ ਤੇ ਹੋਰ ਹੋਰ ਧਰਮ ਅਸਥਾਨ ਮਾਲਾ ਮਾਲ ਹੋ ਚੁਕੇ ਹਨ। ਧਰਮ ਅਸਥਾਨਾਂ ਦਾ ਧਨ ਫ਼ਜ਼ੂਲ ਜਾ ਰਿਹਾ ਹੈ। ਉਹ ਬਹੁਤ ਦੌਲਤਮੰਦ ਹੋ ਜਾਣ ਕਰਕੇ ਰੱਬ ਤੋਂ ਭੁੱਲੇ ਜਾ ਰਹੇ ਹਨ। ਉਲਟਾ ਦੇਖਣ ਵਿਚ ਆਂਵਦਾ ਹੈ ਕਿ ਉਹ ਤਰ੍ਹਾਂ ਤਰ੍ਹਾਂ ਦੇ ਵਿਸ਼ੇ ਭੋਗਾਂ ਵਿਚ ਫਸ ਰਹੇ ਹਨ। ਉਹਨਾਂ ਦੀ ਅਧੋਗਤੀ ਦੇ ਨਮੂਨੇ ਆਏ ਦਿਨ ਸਾਡੀਆਂ ਅੱਖਾਂ ਦੇ ਸਾਹਮਣੇ ਹਨ। ਅਸਾਂ ਬਿਨਾਂ ਸੋਚੇ ਸਮਝੇ ਦਾਨ ਦੇ ਕੇ ਉਹਨਾਂ ਨੂੰ ਲੱਖਾਂ ਤੇ ਕਰੋੜਾਂ ਦੀਆਂ ਜਾਇਦਾਦਾਂ ਦਾ ਮਾਲਕ ਬਣਾ ਦਿਤਾ ਹੈ,ਇਥੋਂ ਤੀਕ ਕਿ ਉਹਨਾਂ

ਨੂੰ ਜਾਇਦਾਦਾਂ ਦਾ ਪ੍ਰਬੰਧ ਕਰਨਾ ਮੁਸ਼ਕਲ ਹੋ ਗਿਆ ਹੈ। ਉਹ ਧਰਮ ਅਸਥਾਨ ਸੋਨੇ ਚਾਂਦੀ ਤੇ ਕੀਮਤੀ ਹੀਰਿਆਂ ਜਵਾਹਰਾਂ ਨਾਲ ਭਰੇ ਪਏ ਹਨ ਤੇ ਉਹਨਾਂ ਪੁਰ ਆਲਸੀ ਤੇ ਨਿਖਟੂ ਲੋਕ ਪਲ ਰਹੇ ਹਨ। ਸਚਮੁਚ ਲੋੜਵੰਦਾਂ, ਅਨਾਥਾਂ ਤੇ ਸਚੇ ਸਾਧੂਆਂ ਨੂੰ ਗੁਜ਼ਾਰਾ ਕਰਨਾ ਮੁਸ਼ਕਲ ਹੋ ਗਿਆ ਹੈ। ਇਸੀ ਲਈ ਗੁਰੂ ਨਾਨਕ ਸਾਹਿਬ ਜੀ ਫ਼ਰਮਾਂਦੇ ਹਨ ਕਿ ਕੱਲਰ ਵਾਲੀ ਜ਼ਮੀਨ ਵਿਚ ਖੇਤੀ ਬੀਜਣ ਕਰਕੇ ਲਾਹਾ ਤਾਂ ਕਿਧਰੇ ਰਿਹਾ ਉਹ ਬੀਜ ਵੀ ਨਾਸ਼ ਹੋ ਜਾਂਦਾਹੈ।

"ਕਲਰਿ ਖੇਤੀ ਬੀਜੀਐ ਕਿਉ ਲਾਹਾ ਪਾਵੈ॥" (ਆਸਾ ਮ: ੧, ੪੧੯-੧੦)

ਲੋੜਵੰਦਾਂ ਤੇ ਪਰਮਾਰਥ ਦੇ ਸੱਚੇ ਸ਼ਰਧਾਲੂਆਂ ਦੀ ਸੇਵਾ ਤੋਂ ਛੁਟ ਹੋਰ ਹੋਰ ਥਾਵਾਂ ਤੇ ਜੋ ਦਾਨ ਦੇਣਾ ਹੈ, ਉਹ ਇਕ ਤਰ੍ਹਾਂ ਕੱਲਰ ਵਿਚ ਹੀ ਬੀਜ ਪਾਣਾ ਹੈ।

ਦਸਮ ਗੁਰੂ ਸਾਹਿਬ ਤਾਂ ਇਥੋਂ ਤੀਕ ਫ਼ਰਮਾਂਦੇ ਹਨ ਕਿ ਜੋ ਦਾਨ ਲੈਣਾ ਦੇਣਾ ਹੈ ਖਾਲਸੇ ਕਿਆ ਸੱਚੀ ਪਰਮਾਰਥੀ ਸੰਗਤ ਨੂੰ ਹੀ ਦੇਵੇ। ਇਸ ਤੋਂ ਛੁਟ ਹੋਰ ਦਾਨ ਸਭ ਝੂਠੇ ਹਨ। ਫ਼ਰਮਾਂਦੇ ਹਨ ਕਿ ਇਹਨਾਂ ਦੀ ਹੀ ਸੇਵਾ ਕੀਤੀ ਦਿਲ ਨੂੰ ਭਾਂਵਦੀ ਹੈ। ਹੋਰ ਕਿਸੀ ਦੀ ਸੇਵਾ ਕਰਨੀ ਸਾਨੂੰ ਨਹੀਂ ਸੋਂਹਦੀ। ਇਹਨਾਂ ਨੂੰ ਹੀ ਦਾਨ ਦਿਤਾ ਹੋਇਆ ਭਲਾ ਹੈ। ਹੋਰਨਾ ਨੂੰ ਦਾਨ ਦਿਤਾ ਹੋਇਆ ਚੰਗਾ ਨਹੀਂ ਲਗਦਾ। ਇਹਨਾਂ ਨੂੰ ਦਿਤਾ ਹੀ ਅੱਗੇ ਵੀ ਫਲਦਾ ਹੈ। ਹੋਰਨਾਂ ਨੂੰ ਦੇਕੇ ਜਗ ਵਿਚ ਜਸ ਪਾਣਾ ਸਭ ਫਿਕਾ ਹੈ। ਮੇਰੇ ਘਰ ਵਿਚ ਮਨ, ਤਨ, ਸਿਰ ਤੇ ਧਨ ਸਭ ਇਹਨਾਂ ਲਈ ਹੀ ਹੈ:-

"ਸੇਵ ਕਰੀ ਇਨ ਹੀ ਕੀ ਭਾਵਤ ਔਰ ਕੀ ਸੇਵ ਸੁਹਾਤ ਨ ਜੀ ਕੋ॥
ਦਾਨ ਦੀਯੋ ਇਨਹੀ ਕੋ ਭਲੋ,ਅਰ ਆਨ ਕੋ ਦਾਨ ਨ ਲਾਗਤ ਨੀਕੋ॥
ਆਗੈ ਫਲੈ ਇਨਹੀ ਕੋ ਦੀਯੋ ਜਗ ਮੈ ਜਸ ਔਰ ਦਯੋ ਸਭ ਫ਼ੀਕੋ॥
ਮੋ ਗ੍ਰਿਹਿ ਮੈ ਮਨ ਤੇ ਤਨ ਤੇ ਸਿਰ ਲੌ ਧਨ ਹੈ ਸਭ ਹੀ ਇਨਹੀ ਕੋ॥
(ਪਾਤਸ਼ਾਹੀ ੧੦)

ਭਾਈ ਗੁਰਦਾਸ ਜੀ ਵੀ ਇਹੋ ਫ਼ਰਮਾਂਦੇ ਹਨ:-

"ਜਗ ਭੋਗ ਨਈਵੇਦ ਲਖ ਗੁਰਮੁਖਿਮੁਖਿਇਕੁ ਦਾਣਾ ਪਾਇਆ॥"
(ਵਾਰ ੭, ਪਉੜੀ ੧੩)

ਦਸਾਂ ਨਵ੍ਹਾਂ ਦੀ ਕਿਰਤ ਕਰਕੇ ਲੋੜਵੰਦਾਂ ਨਾਲ ਵੰਡ ਖਾਣਾ ਮਾਲਕ ਦੇ ਦਰ ਕਬੂਲੀਅਤ ਪਾਂਦਾ ਹੈ। ਇਕ ਬਜ਼ੁਰਗ ਹੱਜ ਨੂੰ ਗਏ, ਸੁਫਨੇ ਵਿਚ ਦੋ ਫ਼ਰਿਸ਼ਤੇ ਵੇਖੇ, ਇਕ ਨੇ ਪੁਛਿਆ ਕਿ ਇਸ ਸਾਲ ਕਿਤਨੇ ਲੋਕਾਂ ਨੇ ਹੱਜ ਕੀਤਾ ਹੈ? ਦੂਸਰੇ ਨੇ ਕਿਹਾ, 'ਛੇ ਲਖ ਬੰਦਿਆਂ ਨੇ' ਤੇ ਕਿਤਨਿਆਂ ਦਾ ਹਜ

ਕਬੂਲ ਹੋਇਆ ?' ਜਵਾਬ ਦਿਤਾ, 'ਕਿਸੀ ਦਾ ਵੀ ਨਹੀਂ'।ਪਰ ਜ਼ਿਕਰ ਕੀਤਾ ਕਿ ਦਮਿਸ਼ਕ ਵਿਚ ਇਕ ਮੋਚੀ ਹੈ, ਜੋ ਭਾਵੇਂ ਹੱਜ ਕਰਨ ਲਈ ਨਹੀਂ ਪਹੁੰਚਿਆ, ਪਰ ਉਸਦਾ ਹੱਜ ਕਬੂਲ ਹੋ ਗਿਆ ਹੈ। ਪਤਾ ਕਰਨ ਪੁਰ ਮਾਲੂਮ ਹੋਇਆ ਕਿ ਉਸਨੇ ਹੱਜ ਲਈ ਰੁਪਿਆ ਇਕੱਠਾ ਕੀਤਾ, ਪਰ ਉਸਦੇ ਪੜੋਸੀ ਭੁਖੇ ਮਰ ਰਹੇ ਸੀ, ਉਹਨਾਂ ਨੂੰ ਦੇ ਦਿਤਾ।ਖ਼ੁਸ਼ਕ ਇਬਾਦਤਾਂ ਕਿਸੀ ਕੰਮ ਨਹੀਂ। ਸਚਾ ਪ੍ਰਮਾਰਥੀ ਉਹ ਹੈ ਜੋ ਹਲਾਲ ਦੀ ਰੋਜ਼ੀ ਕਮਾਕੇ ਕੇਵਲ ਆਪਣਾ ਪੇਟ ਹੀ ਨਹੀਂ ਪਾਲਦਾ ਉਹ ਦੂਸਰਿਆਂ ਨੂੰ ਵੀ ਦੇਂਦਾ ਹੈ ਤੇ ਪਰਮਾਰਥ ਦੇ ਕੰਮਾਂ ਵਿਚ ਖ਼ਰਚ ਕਰਦਾ ਹੈ।

ਹਦੀਸ ਵਿਚ ਆਇਆ ਹੈ ਕਿ ਰਸੂਲੇ ਕਰੀਮ ਆਪਣੇ ਸਾਥੀਆਂ ਨਾਲ ਰਮਜ਼ਾਨ ਦੇ ਮਹੀਨੇ ਸਫ਼ਰ ਕਰ ਰਹੇ ਸੀ, ਜਦ ਓਹ ਰਾਹ ਵਿਚ ਸ਼ਾਮ ਨੂੰ ਇਕ ਜਗ੍ਹਾ ਪਹੁੰਚੇ ਤਾਂ ਰੋਜ਼ਾਦਾਰ ਸਭ ਬੈਠ ਗਏ। ਉਥੋਂ ਦੇ ਲੋਕਾਂ ਨੇ ਉਹਨਾਂ ਸਭਨਾਂ ਦਾ ਰੋਜ਼ਾ ਖੁਲਵਾਇਆ, ਰਸੂਲ ਫ਼ਰਮਾਣ ਲਗੇ ਕਿ ਅਜ ਦਾ ਸਵਾਬ ਇਹ ਲੋਕ ਲੈ ਗਏ।

ਸਚੇ ਸਾਧੂਆਂ ਨੂੰ ਧਨ ਦਿਤਾ ਹੀ ਪਰਵਾਨ ਹੈ। ਉਹ ਐਸੇ ਦਾਨ ਨੂੰ ਲੈਕੇ ਜਮਾਂ ਨਹੀਂ ਕਰਦੇ ਤੇ ਨਾ ਹੀ ਕਿਸੀ ਤਰ੍ਹਾਂ ਭੋਗਾਂ ਪੁਰ ਹੀ ਖ਼ਰਚ ਕਰਦੇ ਹਨ। ਕੇਵਲ ਨਿਰਬਾਹ ਮਾਤਰ ਹੀ ਵਰਤਣ ਦਾ ਉਹਨਾਂ ਨੂੰ ਹੁਕਮ ਹੈ। ਬਾਕੀ ਸਭ ਲੋੜਵੰਦਾਂ ਨੂੰ ਵੰਡ ਦੇਂਦੇ ਹਨ। ਪੂਜਾ ਦਾ ਧਾਨ ਖੰਡ ਵਿਚ ਗਲੇਫੀ ਹੋਈ ਜ਼ਹਿਰ ਹੁੰਦੀ ਹੈ। ਭਾਈ ਗੁਰਦਾਸ ਜੀ ਦਸਦੇ ਹਨ—

"ਤਿਉ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਪਾਜ"

(ਵਾਰ ੩੫, ਪਉੜੀ ੧੨)

(ਜ਼ਿਆਦਾ ਵਿਸਥਾਰ ਲਈ ਸੁਧ ਬਿਉਹਾਰ ਦਾ ਪ੍ਰਕਰਣ ਪੜ੍ਹੋ)

ਇਸ ਗੱਲ ਦੀ ਪਰਖ ਕਿ ਕੌਣ ਦਾਨ ਦੇ ਲੈਣ ਦਾ ਅਧਿਕਾਰੀ ਹੈ,ਕਿਸੀ ਸੱਚੇ ਮਹਾਤਮਾ ਤੋਂ ਪੁਛਕੇ ਦਾਨ ਕਰੋ। ਉਸਦੀ ਸੇਵਾ ਵਿਚ ਹੀ ਅਰਪਨ ਕਰ ਦਿਓ। ਉਹ ਤੁਹਾਡੇ ਧਨ ਦੇ ਭੁਖੇ ਨਹੀਂ ਕਿਉਂ ਜੋ ਉਹਨਾਂ ਦੇ ਪਾਸ ਤਾਂ ਨਾਮ ਦਾ ਧਨ ਹੈ। ਉਹ ਬੇਪਰਵਾਹ ਹਨ। ਉਹ ਤੁਸਾਡੇ ਦਿਤੇ ਧਨ ਨੂੰ ਭੁਖੇ ਪਿਆਸੇ ਨੂੰ ਦਿਵਾ ਦੇਣਗੇ ਤੇ ਇਸ ਤਰ੍ਹਾਂ ਤੁਸਾਡਾ ਪਰਉਪਕਾਰ ਕਰਾ ਦੇਣਗੇ। ਤੁਸੀਂ ਇਸ ਤਰ੍ਹਾਂ ਉਹਨਾਂ ਦੀ ਪ੍ਰਸੰਨਤਾ ਦਾ ਕਾਰਨ ਬਣੋਗੇ ਤੇ ਉਹਨਾਂ ਦੀ ਮੇਹਰ ਦੇ ਭਾਗੀ ਮੁਫ਼ਤ ਵਿਚ ਹੀ ਬਣ ਜਾਵੋਗੇ।

"ਧਨ ਕੀ ਸੇਵਾ ਯਹ ਹੈ ਭਾਈ॥ ਗੁਰ ਸੇਵਾ ਮੇਂ ਖ਼ਰਚ ਕਰਾਈ॥
ਗੁਰ ਨਹੀਂ ਭੂਖਾ ਤੇਰੇ ਧਨ ਕਾ॥ ਉਨ ਪੈ ਧਨ ਹੈ ਭਗਤਿ ਨਾਮ ਕਾ॥
ਪਰ ਤੇਰਾ ਉਪਕਾਰ ਕਰਾਵੇਂ॥ ਭੂਖੇ ਪਿਆਸੇ ਕੋ ਦਿਲਵਾਵੇਂ॥

ਉਨ ਕੀ ਮੇਹਰ ਮੁਫਤ ਤੂੰ ਪਾਵੇ ॥ ਜੋ ਉਨ ਕੋ ਪਰਸੰਨ ਕਰਾਵੇ ॥
ਉਨਕਾ ਖ਼ੁਸ਼ ਹੋਣਾ ਹੈ ਭਾਰੀ॥ ਸਤ ਪੁਰਸ਼ ਨਿਜ ਕਿਰਪਾ ਧਾਰੀ ॥"

(ਸਾਰ ਬਚਨ, ਬਚਨ ੧੩, ੩੦-੩੪)

ਦੁਨੀਆਂ ਦੀ ਭਲਾਈ ਕਈ ਤਰੀਕਿਆਂ ਦੇ ਦਾਨਾਂ ਕਰਕੇ ਹੋ ਸਕਦੀ ਹੈ। ਪਹਿਲਾ ਦਾਨ ਧਨ ਤੇ ਅੰਨ ਬਸਤਰ ਆਦਿਕ ਦਾ ਹੁੰਦਾ ਹੈ, ਜਿਸ ਦਾ ਵਰਨਣ ਉਪਰ ਕੀਤਾ ਗਿਆ ਹੈ।ਦੂਸਰਾ ਦਾਨ ਮਨ ਕਰਕੇ ਹੁੰਦਾ ਹੈ, ਅਰਥਾਤ ਦੂਸਰਿਆਂ ਦਾ ਭਲਾ ਚਾਹੁੰਦੇ ਰਹਿਣਾ, ਆਪਣੇ ਦੁਸ਼ਮਣਾਂ ਤੀਕ ਦੀ ਭਲਾਈ ਲਈ ਤੇ ਦੁਖੀਆਂ ਦੇ ਦੁਖ ਦੂਰ ਕਰਨ ਲਈ ਪ੍ਰਾਰਥਨਾ ਕਰਨੀ ਤੇ ਸਰਬੱਤ ਦਾ ਭਲਾ ਚਿਤਵਦੇ ਰਹਿਣਾ ਹੁੰਦਾ ਹੈ–

'ਨਾਨਕ ਨਾਮ ਚੜ੍ਹਦੀ ਕਲਾ। ਤੇਰੇ ਭਾਣੇ ਸਰਬਤ ਦਾ ਭਲਾ ॥'

(ਵਿਸਥਾਰ ਲਈ ਪ੍ਰਾਰਥਨਾ ਦਾ ਪ੍ਰਕਰਣ ਦੇਖੋ)

ਤੀਸਰਾ ਦਾਨ ਬੁੱਧੀ ਕਰਕੇ ਹੁੰਦਾ ਹੈ, ਜੋ ਅਨਪੜ੍ਹਿਆਂ ਨੂੰ ਵਿਦਿਆ ਦੇਣਾ ਹੁੰਦਾ ਹੈ। ਸਭ ਤੋਂ ਉੱਚਾ ਤੇ ਸੁੱਚਾ ਦਾਨ ਆਤਮਕ ਦਾਨ ਜਾਂ ਨਾਮ ਦਾ ਦਾਨ ਹੈ, (ਵਿਸਥਾਰ ਲਈ ਦੇਖੋ ਨਾਮ ਦਾ ਪ੍ਰਕਰਣ ਭਾਗ ੧) ਜੋ ਕੋਈ ਗੁਰਮੁਖ ਮਹਾਤਮਾ ਹੀ ਕਰ ਸਕਦਾ ਹੈ। ਇਹ ਦਾਨ ਦੇਕੇ ਉਹ ਕੋਈ ਮਜ਼ਦੂਰੀ ਨਹੀਂ ਲੈਂਦੇ,ਉਲਟਾ ਮੁਫ਼ਤ ਦੇਕੇ ਪ੍ਰਸੰਨ ਹੁੰਦੇ ਹਨ। ਉਹ ਦੁਨੀਆਂ ਪੁਰ ਭਾਰਾ ਅਹਿਸਾਨ ਕਰਦੇ ਹਨ,ਪਰ ਜਤਾਂਦੇ ਤੀਕ ਨਹੀਂ। ਉਹ ਜੀਅ ਦਾਨ ਦੇਕੇ ਲੋਕਾਂ ਨੂੰ ਭਗਤੀ ਵਿਚ ਲਗਾਂਦੇ ਹਨ। ਉਹ ਗੁਰਮੁਖ ਨਾਮ ਦੀ ਕਣੀ ਬਖ਼ਸ਼ ਕੇ ਕਰੋੜਾਂ ਜੀਵਾਂ ਦਾ ਉਧਾਰ ਕਰਦੇ ਹਨ।

"ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥"

(ਸੂਹੀ ਮ: ੫, ੭੪੯-੨)

"ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥"

(ਸੋਰਠਿ ਮ: ੫, ੬੦੮-੧੭)

ਉਹ ਸਭ ਕੁਛ ਮਾਲਕ ਦਾ ਸਮਝਦੇ ਹਨ। ਮਾਲ ਦੌਲਤ, ਮਹਲ ਮਾੜੀਆਂ, ਧੀਆਂ, ਪੁਤ੍ਰ, ਸਾਕ ਸੰਬੰਧ, ਤਨ ਮਨ,ਬੁੱਧਿ ਤੇ ਚਿੱਤ ਸਭ ਮਾਲਕ ਦੇ ਰਾਹੇ ਲਗਾ ਦੇਂਦੇ ਹਨ। ਮਾਲਕ ਦਾਤਾਰ ਹੈ, ਉਹ ਮਹਾਤਮਾ ਉਸ ਵਿਚ ਜਾਗ ਉਠਦਾ ਹੈ ਤੇ ਉਸਦੀਆਂ ਬਖ਼ਸ਼ੀਆਂ ਦਾਤਾਂ ਦਾ ਅਗੋ ਦਾਨ ਕਰਨਾ ਉਸਦਾ ਸੁਭਾਉ ਹੀ ਬਣ ਜਾਂਦਾ ਹੈ। ਉਹ ਦਾਨ ਦੇਣਾ ਧਰਮ ਸਮਝਦੇ ਹਨ। ਉਹ ਆਪਣਾ ਕੁਛ ਨਹੀਂ ਸਮਝਦੇ। ਸਭ ਕੁਛ ਮਾਲਕ ਨੂੰ ਹੀ ਅਰਪਨ ਕਰ ਦੇਂਦੇ ਹਨ। ਉਹਨਾਂ ਦੀ ਅੰਦਰ ਦੀ ਅਵਸਥਾ ਕੁਛ ਇਹੋ ਜੇਹੀ ਬਣ ਜਾਂਦੀ ਹੈ ਜਿਵੇਂ

ਕਬੀਰ ਸਾਹਿਬ ਫ਼ਰਮਾਂਦੇ ਹਨ ।

"ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥
ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥"

(ਸਲੋਕ ਕਬੀਰ ਜੀ, ੧੩੭੫-੯)

## (੮) ਸ਼ੌਚ

ਸ਼ੌਚ ਜਾਂ ਸੁਚ ਦੇ ਅਰਥ ਹਨ ਪਵਿਤ੍ਰਤਾ, ਸਫ਼ਾਈ, Purity ਇਸ ਨੂੰ ਵੀ ਧਰਮ ਦਾ ਇਕ ਜ਼ਰੂਰੀ ਅੰਗ ਸਮਝਿਆ ਗਿਆ ਹੈ । ਇਹ ਦੋ ਤਰ੍ਹਾਂ ਦੀ ਹੈ, ਇਕ ਬਾਹਰਲੀ ਤੇ ਦੂਸਰੀ ਅੰਦਰ ਦੀ । ਜਿਸਮ, ਬਸਤਰ ਤੇ ਘਰ ਆਦਿਕ ਦੀ ਸਫ਼ਾਈ ਬਾਹਰਲੀ ਸ਼ੌਚ ਵਿਚ ਸ਼ਾਮਲ ਹਨ ਤੇ ਮਨ ਇੰਦ੍ਰੀਆਂ ਦੀ ਸਵੱਛਤਾ ਅੰਦਰ ਦੀ ਪਵਿਤ੍ਰਤਾ ਹੈ । ਬਾਹਰ ਦੀ ਸਫ਼ਾਈ ਅੰਦਰਲੀ ਪਵਿਤ੍ਰਤਾ ਦਾ ਪੇਸ਼ ਖੇਮਾ ਹੈ ਤੇ ਅੰਦਰਲੀ ਸਫ਼ਾਈ ਪੁਰ ਬੜਾ ਅਸਰ ਰਖਦੀ ਹੈ।ਬਾਹਿਰ ਦੀ ਸਫ਼ਾਈ ਵੀ ਪਾਰਸਾਈ ਤੋਂ ਦੂਸਰੇ ਦਰਜੇ ਤੇ ਹੈ"Cleanliness is next to Godliness" ਅੰਦਰਲੀ ਤੇ ਬਾਹਰਲੀ ਪਵਿਤ੍ਰਤਾ, ਦੋਨੋ ਹੀ ਜ਼ਰੂਰੀ ਹਨ । ਜਿਸਮ, ਬਸਤਰ ਤੇ ਗ੍ਰਿਹ ਅਸਥਾਨ ਦੀ ਸਫ਼ਾਈ ਜਿਸਮਾਨੀ ਸੇਹਤ ਲਈ ਅਤੀ ਜ਼ਰੂਰੀ ਹੈ।ਪਹਿ-ਲੀਆਂ ਦੋ ਤਾਂ ਇਸ਼ਨਾਨ, ਦਾਤਨ ਤੇ ਸਾਬਨ ਆਦਿਕ ਨਾਲ ਤੇ ਤੀਸਰੀ ਸੂਰਜ, ਖੁਲ੍ਹੀ ਹਵਾ, ਫੀਨਾਇਲ ਤੇ ਪਾਣੀ ਦੇ ਖੁਲ੍ਹਾ ਵਰਤਣ ਕਰਕੇ ਹੋ ਸਕਦੀ ਹੈ । ਜਿਸਮ ਵਿਚ ਅਣਗਿਣਤ ਰੋਮ ਹਨ, ਜਿਨ੍ਹਾਂ ਵਿਚੋਂ ਪਸੀਨਾ ਨਿਕਲਦਾ ਹੈ ਤੇ ਬਾਹਰੋਂ ਹਵਾ ਦਾ ਅਸਰ ਅੰਦਰ ਪਹੁੰਚਦਾ ਹੈ । ਉਹਨਾਂ ਨੂੰ ਪਾਕ ਸਾਫ਼ ਰਖਣ ਦਾ ਮੁਨਾਸਬ ਜਤਨ ਕਰਦੇ ਰਹਿਣਾ ਚਾਹੀਦਾ ਹੈ । ਇਸਦੇ ਨਾਲ ਹੀ ਪੇਟ ਦੀ ਸਫ਼ਾਈ ਵੀ ਜ਼ਰੂਰੀ ਹੈ।ਜੇਕਰ ਇਹ ਨਾ ਹੋ ਸਕੇ ਤਾਂ ਇਹ ਜਿਸਮ ਬੀਮਾਰੀਆਂ ਦਾ ਘਰ ਬਣ ਜਾਂਦਾਹੈ।ਇਹ ਕਬਜ਼ ਕੁਸ਼ਾ ਚੀਜ਼ਾਂ, ਬਰਤ ਤੇ ਖ਼ੁਰਾਕ ਦੇ ਸੰਜਮ ਕਰਕੇ ਹੁੰਦੀ ਹੈ, ਜਿਸ ਲਈ ਸ਼ੁਧ ਅਹਾਰ ਦੀ ਲੋੜ ਹੈ(ਵਿਸਥਾਰ ਲਈ ਉਸਦਾ ਪਰ-ਕਰਣ ਦੇਖੋ) ਅੰਤਰੀ ਸਫ਼ਾਈ ਮਨ ਤੇ ਇੰਦਰਿਆਂ ਦੀ ਪਵਿਤ੍ਰਤਾ ਸੱਚ ਨਾਲ ਲਗਣ, ਜਾਂ ਨਾਮ ਤੇ ਸ਼ਬਦ ਦੀ ਕਮਾਈ ਕਰਕੇ ਹੋ ਸਕਦੀ ਹੈ, ਜਿਸ ਦਾ ਵਿਸ-ਥਾਰ ਪੂਰਬਕ ਵਰਨਣ ਸੁਚ ਦੇ ਪ੍ਰਕਰਣ ਵਿਚ ਕੀਤਾ ਗਿਆ ਹੈ, ਪਾਠਕ ਜਨ ਉਥੇ ਪੜ੍ਹ ਲੈਣ ।

ਪੂਰਨ ਪਵਿਤ੍ਰਤਾ ਲਈ ਸ਼ੁਧ ਬਿਉਹਾਰ, ਸ਼ੁਧ ਆਹਾਰ ਤੇ ਸ਼ੁਧ ਆਚਾਰ ਦੀ ਬੜੀ ਅਵਸ਼ਕਤਾ ਹੈ, ਜਿਨ੍ਹਾਂ ਦਾ ਵਰਨਣ ਅਗੇ ਕੀਤਾ ਜਾ ਰਿਹਾ ਹੈ ।

### (੧) ਸ਼ੁਧ ਬਿਉਹਾਰ

ਮਾਲਕ ਦੇ ਭਜਨ ਸਿਮਰਨ ਕਰਨ ਲਈ ਹਕ ਹਲਾਲ ਦੀ ਕਮਾਈ

ਦਾ ਹੋਣਾ ਜਾਂ ਦਸਾਂ ਨਵ੍ਹਾਂ ਦੀ ਕਿਰਤ ਦਾ ਕਰਨਾ ਜ਼ਰੂਰੀ ਹੈ। ਮਾਲਕ ਦੀ ਇਬਾਦਤ ਕੇਵਲ ਓਹ ਪੁਰਸ਼ ਹੀ ਕਰ ਸਕਦਾ ਹੈ ਜੋ ਜਾਇਜ਼ ਤਰੀਕੇ ਨਾਲ ਰੋਜ਼ੀ ਕਮਾਂਦਾ ਹੈ। ਬੂ ਅਲੀ ਸਾਹਿਬ ਫ਼ਰਮਾਂਦੇ ਹਨ ਕਿ ਬੰਦਗੀ ਲਈ ਹਲਾਲ ਦੀ ਕਮਾਈ ਦੀ ਖ਼ੁਰਾਕ ਖਾਣੀ ਚਾਹੀਦੀ ਹੈ, ਤਾਂ ਜੋ ਉਸ ਕਰਕੇ ਕੋਈ ਰੰਜ ਜਾਂ ਦੁਖ ਨਾ ਆਵੇ।

بہر طاعت لقمے خور از حلال تا نیفزاید ترا رنج و ملال

ਹਲਾਲ ਦੀ ਰੋਜ਼ੀ ਦਾ ਅੰਨ ਪਾਣੀ ਸਾਡੇ ਅੰਦਰ ਨੂਰ ਪੈਦਾ ਕਰਦਾ ਹੈ,ਉਸਤੋਂ ਇਲਮ ਤੇ ਹਿਕਮਤ ਪੈਦਾ ਹੁੰਦੀ ਹੈ। ਪ੍ਰੇਮ ਤੇ ਦੀਨਤਾ ਸਾਡੇ ਅੰਦਰ ਪ੍ਰਗਟ ਹੁੰਦੀ ਹੈ। ਜੇਕਰ ਕਿਸੀ ਖਾਣੇ ਤੋਂ ਅੰਦਰ ਹਸਦ ਤੇ ਕੀਨਾ ਆਏ ਜਾਂ ਅੰਦਰ ਮਾਲਕ ਦੀ ਭੁੱਲ ਤੇ ਅਵਿਦਯਾ ਪੈਦਾ ਹੋਵੇ ਤਾਂ ਸਮਝ ਲਓ ਹਰਾਮ ਦੀ ਕਮਾਈ ਦਾ ਅਸਰ ਹੈ। ਖ਼ੁਰਾਕ ਬੀਜ ਦੀ ਤਰ੍ਹਾਂ ਹੈ। ਜੈਸੀ ਕਿਸਮ ਦਾ ਬੀਜ ਧਰਮ ਜਾਂ ਅਧਰਮ ਦਾ ਹੋਵੇਗਾ,ਵੈਸੇ ਹੀ ਖ਼ਿਆਲ ਸਾਡੇ ਅੰਦਰ ਉਨ੍ਹਾਂ ਦੇ ਫਲ ਦੀ ਸੂਰਤ ਵਿਚ ਪੈਦਾ ਹੋਣਗੇ। ਜਦ ਹਲਾਲ ਦੀ ਰੋਟੀ ਸਾਡੇ ਅੰਦਰ ਜਾਂਦੀ ਹੈ ਤਾਂ ਅਵਸ਼ ਕਰਕੇ ਮਾਲਕ ਦੀ ਬੰਦਗੀ ਤੇ ਦੂਸਰੇ ਜਹਾਨ ਦਾ ਖ਼ਿਆਲ ਸਾਡੇ ਅੰਦਰ ਫੁਰਨ ਲਗਦੇ ਹਨ। ਦਸਾਂ ਨਵ੍ਹਾਂ ਦੀ ਕਿਰਤ ਦੀ ਕਮਾਈ ਖਾਣ ਕਰਕੇ ਸਾਡੇ ਅੰਦਰ ਦੈਵੀ ਗੁਣ ਪ੍ਰਵੇਸ਼ ਹੋਣ ਲਗ ਜਾਂਦੇ ਹਨ। ਰੱਬ ਨੇ ਸਾਨੂੰ ਹਥ ਪੈਰ ਦਿਤੇ ਹਨ,ਓਹਨਾਂ ਨਾਲ ਦਸਾਂ ਨਵ੍ਹਾਂ ਦੀ ਕਿਰਤ ਕਰਕੇ ਜਾਇਜ਼ ਤਰੀਕੇ ਨਾਲ ਕਮਾਕੇ ਇਸ ਤਨ ਨੂੰ ਪਾਲੋ। ਕਿਸੀ ਦੂਸਰੇ ਦੇ ਧਨ ਦੌਲਤ ਪੁਰ ਨਜ਼ਰ ਜਾਂ ਉਹਦੀ ਆਸ ਨਾ ਰਖੋ।ਦੂਸਰਿਆਂ ਪਾਸੋਂ ਮੰਗਕੇ ਖਾਣਾ ਦੂਸਰੇ ਦਾ ਮੁਹਤਾਜ ਤੇ ਅਹਿਸਾਨਮੰਦ ਬਣਾਂਦਾ ਹੈ। ਰੁਖੀ ਸੁਖੀ ਜੋ ਮਿਲੇ ਖਾ ਕੇ ਠੰਢਾ ਪਾਣੀ ਪੀਵੋ। ਕਿਸੀ ਦਾ ਮੁਹਤਾਜ ਨਾ ਬਣੋ। ਦੂਸਰਿਆਂ ਦੀਆਂ ਚਿਕਨੀਆਂ ਚੋਪੜੀਆਂ ਨੂੰ ਵੇਖਕੇ ਦਿਲ ਨੂੰ ਨਾ ਤਰਸਾਓ।

ਰੁਖੀ ਸੁਖੀ ਖਾਇਕੈ ਠੰਢਾ ਪਾਣੀ ਪੀਉ ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥ (ਸ: ਫਰੀਦ ੧੩੭੯-੮)

ਜਿਤਨੀ ਸਾਦਗੀ ਖਾਣ ਪੀਣ ਦੀ ਹੋਵੇਗੀ ਉਤਨੀ ਥੋੜੀ ਕਾਰ ਨਾਲ ਜੀਵਨ ਦੀ ਗੁਜ਼ਰਾਨ ਹੋ ਸਕੇਗੀ। ਜੇਕਰ ਕੋਈ ਜੀਵਨ ਦੀ ਗੁਜ਼ਰਾਨ ਲਈ ਦੂਸਰਿਆਂ ਦੀ ਆਸ ਰਖਦਾ ਹੈ ਤਾਂ ਓਹ ਆਪਣੇ ਆਪ ਜੋਗਾ ਨਹੀਂ ਰਹਿੰਦਾ, ਦੂਸਰਿਆਂ ਦਾ ਗ਼ੁਲਾਮ ਬਣ ਜਾਂਦਾ ਹੈ। ਖ਼ੁਸ਼ਾਮਦ; ਚਾਪਲੂਸੀ ਕਰਨ ਵਿਚ ਲਗਾ ਰਹਿੰਦਾ ਹੈ। ਨਹੱਕ ਆਪਣੇ ਹਥਾਂ,ਪੈਰਾਂ,ਦਿਲ ਤੇ ਦਿਮਾਗ਼ ਤੋਂ ਕੰਮ ਨਾ ਲੈਣ ਕਰਕੇ ਅਪਾਹਜ ਬਣ ਜਾਂਦਾ ਹੈ, ਫਿਰ ਜਿਸਦਾ ਉਹ ਖਾਂਦਾ ਹੈ ਉਸਦੀ

ਜੈਸੀ ਕਮਾਈ ਹੈ,ਉਸਦਾ ਵੈਸਾ ਅਸਰ ਆਪਣੇ ਅੰਦਰ ਲੈਂਦਾ ਹੈ।ਜੋ ਦੁਨੀਆਂ-ਦਾਰਾਂ ਦਾ ਦਾਨ ਖਾਂਦੇ ਹਨ ਉਨ੍ਹਾਂ ਦੀ ਕਮਾਈ ਆਮ ਕਰਕੇ ਦੂਸਰਿਆਂ ਦੇ ਖ਼ੂਨ ਦਾ ਨਚੋੜ ਹੁੰਦਾ ਹੈ।ਉਸਦਾ ਬੇਇਖ਼ਤਿਆਰ ਬੁਰਾ ਅਸਰ ਤੁਸਾਡੇ ਪੁਰ ਹੁੰਦਾ ਹੈ।

ਮੌਲਾਨਾ ਰੂਮ ਸਾਹਿਬ ਫ਼ਰਮਾਂਦੇ ਹਨ:—

ਦੂਸਰਿਆਂ ਦੇ ਦਸਤਰਖਾਨਾਂ ਤੇ ਮੁਫ਼ਤ ਖਾਣ ਤੋਂ ਬਾਜ਼ ਆ ਜਾ, ਕਿਉਂ ਜੋ ਉਨ੍ਹਾਂ ਦਾ ਖ਼ੂਨ ਤੇਰੇ ਪੁਰ ਅਸਰ ਨਾ ਕਰੇ।ਦੂਸਰਿਆਂ ਦਾ ਮਾਲ ਅਵਸ਼ ਕਰਕੇ ਖ਼ੂਨ ਹੁੰਦਾ ਹੈ ਕਿਉਂ ਜੋ ਉਹ ਜ਼ੋਰ ਤੇ ਜ਼ੁਲਮ ਕਰਕੇ ਪੈਦਾ ਕੀਤਾ ਗਿਆ ਹੁੰਦਾ ਹੈ

اے خورندہ خونِ خلق از راہ بگرو ۔ تا نیارد خونِ ایشانت نبرو

مال ایشان خونِ ایشان داں یقیں ۔ زانکہ مال از زور آید در یمیں

ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ ਕਿ ਜੇਕਰ ਕਪੜੇ ਨੂੰ ਖ਼ੂਨ ਲਗ ਜਾਵੇ ਤਾਂ ਓਹ ਕਪੜਾ ਪਲੀਤ ਹੋ ਜਾਂਦਾ ਹੈ। ਜੋ ਮਨੁਖਾਂ ਦਾ ਖ਼ੂਨ ਨਚੋੜ ਕੇ ਪੀ ਜਾਂਦੇ ਹਨ, ਦੂਸਰਿਆਂ ਦੀ ਹਕ ਤਲਫ਼ੀ ਕਰਕੇ ਨਾਜਾਇਜ਼ ਤੌਰ ਪੁਰ ਆਪਣਾ ਘਰ ਭਰ ਲੈਂਦੇ ਹਨ।ਵੈਸੀ ਕਮਾਈ ਵਿਚ ਦੂਸਰਿਆਂ ਦੀਆਂ ਆਹਵਾਂ ਦਾ ਅਸਰ ਭਰਿਆ ਪਇਆ ਹੁੰਦਾ ਹੈ। ਐਸੀ ਖ਼ੁਰਾਕ ਖਾ ਕੇ ਇਨਸਾਨ ਦਾ ਦਿਲ ਕਿਵੇਂ ਨਿਰਮਲ ਹੋ ਸਕਦਾ ਹੈ! ਰੱਬ ਦਾ ਨਾਮ ਹੱਛੇ ਦਿਲ ਨਾਲ ਮੂੰਹ ਤੋਂ ਕੱਢੋ। ਦੁਨੀਆਂ ਦੇ ਲੋਕ ਜੋ ਇਸ ਤਰ੍ਹਾਂ ਦਾ ਧਾਨ ਖਾਂਦੇ ਹਨ, ਉਹ ਪਰਮਾਰਥ ਵਿਚ ਕਿਵੇਂ ਕਾਮਯਾਬ ਹੋ ਸਕਦੇ ਹਨ!

"ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥
ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ॥
ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ ॥" (ਮਾਝਵਾਰਮ: ੧,੧੪੦–੧੦)

ਗੁਰੂ ਨਾਨਕ ਸਾਹਿਬ ਮਲਕ ਭਾਗੋ ਦੇ, ਜੋ ਧਨਾਢ ਪੁਰਸ਼ ਸੀ, ਬ੍ਰਹਮ ਭੋਜ ਪੁਰ ਨਹੀਂ ਗਏ। ਲਾਲੋ ਤਰਖਾਣ ਜੋ ਗ਼ਰੀਬੜਾ ਸਿਖ ਦਸਾਂ ਨਵ੍ਹਾਂ ਦੀ ਕਿਰਤ ਕਰਦਾ ਸੀ, ਉਸਦੇ ਘਰ ਰਹੇ ਅਤੇ ਉਸਦੀ ਕੋਧਰੇ ਦੀ ਰੋਟੀ ਨੂੰ ਮਲਕ ਭਾਗੋ ਦੇ ਪਕਵਾਨਾ ਤੇ ਮਾਲ੍ਹ ਪੂੜਿਆਂ ਪੁਰ ਤਰਜੀਹ ਦਿੱਤੀ ਤੇ ਮਲਕ ਭਾਗੋ ਦੇ ਬੁਲਾਕੇ ਪੁਛਣ ਪੁਰ ਕਿ ਉਨ੍ਹਾਂ ਨੇ ਉਸਦਾ ਨੇਉਤਾ ਕਿਉਂ ਨਹੀਂ ਪਰਵਾਨ ਕੀਤਾ, ਦਸਿਆ ਕਿ ਉਸਦੀ ਦੌਲਤ ਲੋਕਾਂ ਦਾ ਖ਼ੂਨ ਨਚੋੜਕੇ ਪੈਦਾ ਕੀਤੀ ਹੋਈ ਹੈ ਤੇ ਲਾਲੋ ਤਰਖਾਣ ਦੀ ਧਰਮ ਦੀ ਕਿਰਤ ਦੀ ਰੋਟੀ ਹੈ। ਧਰਮ ਨਾਲ ਪ੍ਰਾਪਤ ਕੀਤੇ ਹੋਏ ਧਨ ਨਾਲ ਬਣੇ ਹਰ ਇਕ ਪਦਾਰਥ ਵਿਚ ਭਾਵੇਂ ਓਹ ਸੁਕੇ ਟੁਕੜੇ ਹੀ ਕਿਉਂ ਨਾ ਹੋਣ, ਦੁਧ ਹੁੰਦਾ ਹੈ ਤੇ ਅਧਰਮ ਦੀ ਕਮਾਈ ਤੋਂ ਹਰ

ਇਕ ਬਣੀ ਹੋਈ ਚੀਜ਼ ਮਾਲ੍ਹ ਪੂੜੇ ਆਦਿਕ ਵਿਚ ਲਹੂ ਹੁੰਦਾ ਹੈ।

ਗੁਜ਼ਰਾਨ ਲਈ ਦੌਲਤ ਦੀ ਲੋੜ ਹੈ। ਗੁਰੂ ਹਰਿਗੋਬਿੰਦ ਸਾਹਿਬ ਜਦ ਮਹਲ ਸਮੇਤ ਗੁਜਰਾਤ ਗਏ ਤਾਂ ਲੋਕਾਂ ਨੇ ਮਖ਼ੌਲ ਕੀਤਾ। ਫ਼ਕੀਰੀ ਕਿਥੇ ਤੇ ਅਮੀਰੀ ਕਿਥੇ ! ਗੁਰੂ ਸਾਹਿਬ ਜੀ ਨੇ ਕਿਹਾ ਕਿ ਭਾਈ ਦੌਲਤ ਗੁਜਰਾਨ ਹੈ—ਕਿਆ ਫ਼ਕੀਰ ਤੇ ਕਿਆ ਦੁਨੀਆਂਦਾਰ, ਸਭ ਨੂੰ ਇਸ ਦੀ ਲੋੜ ਹੈ। ਦੌਲਤ ਨੂੰ ਛੁਪਾ ਕੇ ਰਖਣਾ ਤੇ ਉਤੋਂ ਤਿਆਗ ਦਸਣਾ ਦੁਨੀਆਂ ਨੂੰ ਧੋਖਾ ਦੇਣਾ ਹੈ ਤੇ ਜੇਕਰ ਕੋਈ ਅਪਾਹਜ ਤੇ ਆਲਸੀ ਬਣ ਕੇ ਦੂਸਰਿਆਂ ਪੁਰ ਆਪਣਾ ਬੋਝ ਪਾਂਦਾ ਹੈ ਤਾਂ ਉਸਤੋਂ ਵਧੇਰੇ ਅਧੋਗਤੀ ਦਾ ਕਾਰਨ ਬਣਦਾ ਹੈ, ਇਸ ਲਈ ਸੰਤਾਂ ਮਹਾਤਮਾਵਾਂ ਨੇ ਹਕ ਹਲਾਲ ਦੀ ਰੋਜ਼ੀ ਨਾਲ ਦੌਲਤ ਕਮਾਕੇ ਉਸ ਪਰ ਗੁਜ਼ਰਾਨ ਕਰਨੀ ਦਸੀ ਹੈ, ਕਿਉਂ ਜੋ ਉਸਤੋਂ ਕਈ ਲੋਕ ਵਰਸਾਏ ਜਾ ਸਕਦੇ ਹਨ। ਜੇ ਕੁਛ ਪ੍ਰਮਾਰਥ ਦੀ ਕਮਾਈ ਢਾਈ ਤਿੰਨ ਘੰਟੇ ਓਹ ਕਰਦਾ ਹੈ ਉਹ ਉਸਦੀ ਆਪਣੀ ਬਣੀ ਰਹੇ। ਜੇਕਰ ਕੋਈ ਸਾਧੂ ਦੂਸਰਿਆਂ ਪੁਰ ਗੁਜਾਰਾ ਕਰਦਾ ਹੈ ਤਾਂ ਆਪਣੀ ਲੋੜ ਤੋਂ ਵਧ ਨਾ ਗ੍ਰਹਿਣ ਕਰੇ ਤੇ ਪੰਜ ਛੇ ਘੰਟੇ ਕਮਾਈ ਕਰੇ ਕਿਉਂਕਿ ਜੋ ਕੋਈ ਖਾਣ ਨੂੰ ਦਿੰਦਾ ਹੈ ਉਸਦਾ ਕਰਜਾ ਵੀ ਉਤਾਰਨਾ ਜ਼ਰੂਰੀ ਹੈ।

ਗੁਜ਼ਰਾਨ ਲਈ ਧਨ ਦੌਲਤ ਕਮਾਵਣ ਦੀ ਲੋੜ ਹੈ,ਪਰ ਉਸਦੇ ਕਮਾਣ ਦਾ ਤਰੀਕਾ ਧਰਮ ਅਨੁਸਾਰ ਹੋਵੇ। ਅਧਰਮ ਨਾਲ ਕਮਾਇਆ ਹੋਇਆ ਧਨ ਅਸਲ ਵਿਚ ਧਨ ਨਹੀਂ ਹੁੰਦਾ। ਉਹ ਤਾਂ ਲਹੂ ਹੁੰਦਾ ਹੈ ਤੇ ਧਰਮ ਦੀ ਕਮਾਈ ਦੁੱਧ ਹੁੰਦੀ ਹੈ।

ਇਸ ਕਰਕੇ ਜੋ ਭਿਖਿਆ ਮੰਗ ਕੇ ਆਪਣੇ ਟੱਬਰ ਦਾ ਪੇਟ ਪਾਲਦਾ ਹੈ ਉਹ ਪ੍ਰਮਾਰਥ ਦੇ ਕਿਸੀ ਸਾਧਨ ਦਾ ਅਭਿਆਸ ਕਰਨ ਦੇ ਨਾ ਕਾਬਲ ਹੋ ਜਾਂਦਾ ਹੈ। ਏਹ ਅਸੂਲ ਫ਼ਕੀਰ ਹੋਵੇ ਜਾਂ ਗ੍ਰਿਹਸਤੀ, ਸਭ ਲਈ ਇਕੋ ਹੈ। ਜੋ ਕਿਸੀ ਦਾ ਬਚਿਆ ਖੁਚਿਆ ਲੈਂਦਾ ਹੈ ਉਹ ਉਸਦੀ ਜ਼ਹਿਰ ਹੈ। ਉਸ ਤੋਂ ਬਚ ਕੇ ਰਹਿਣਾ ਚਾਹੀਦਾ ਹੈ। ਦਸਮ ਗੁਰੂ ਜੀ ਪਾਸ ਕਾਫ਼ੀ ਰੁਪਇਆ ਪੈਸਾ ਚੜ੍ਹਤ ਦਾ ਦੋ ਲੱਖ ਦੇ ਕਰੀਬ ਇਕਠਾ ਪਿਆ ਸੀ ਓਹ ਉਨ੍ਹਾਂ ਨੇ ਅਤੀ ਲੋੜ ਦੇ ਹੋਣ ਪੁਰ ਵੀ ਨਾ ਵਰਤਿਆ। ਉਲਟਾ ਦਰਯਾ ਵਿਚ ਰੁੜ੍ਹਾ ਦਿਤਾ ਤੇ ਲੜਾਈ ਦੀ ਲੋੜ ਨੂੰ ਪੂਰਾ ਕਰਨ ਲਈ ਹੋਰ ਰੁਪਯਾ ਇਕਠਾ ਕੀਤਾ। ਨਕਦੀ ਦਰਯਾ ਅਰਪਨ ਕਰਣ ਦਾ ਕਾਰਨ ਪੁਛੇ ਜਾਣ ਪੁਰ ਉਨ੍ਹਾਂ ਨੇ ਏਹੁ ਫ਼ਰਮਾਇਆ ਕਿ "ਓਹ ਚੜ੍ਹਤ ਦਾ ਧਨ ਸੀ, ਜੋ ਜ਼ਹਿਰ ਦੀ ਤਰ੍ਹਾਂ ਸੀ। ਕੋਈ ਮਾਤਾ ਆਪਣੇ ਬਚਿਆਂ ਨੂੰ ਜ਼ਹਿਰ ਨਹੀਂ ਖਿਲਾਂਦੀ"—

ਸਾਰੇ ਸੰਤ ਭਿਖ ਮੰਗਣ ਦੇ ਖ਼ਿਲਾਫ਼ ਰਹੇ ਹਨ।

ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ ਕਿ ਘਰੋ ਘਰ ਮੰਗਦੇ ਹੋਇ ਲਜਿਆ ਤੇ ਸ਼ਰਮ ਚਾਹੀਦੀ ਹੈ। ਜਦ ਨਿਰੰਕਾਰ ਸਰਬ ਥਾਈਂ ਸਮਾ ਰਿਹਾ ਹੈ ਤਾਂ ਭਿਖਜ਼ਾ ਮੰਗਣ ਕਿਉਂ ਜਾਣਾ ਚਾਹੀਏ।

"ਘਰਿ ਘਰਿ ਮਾਗਤ ਲਾਜ ਨ ਲਾਗੈ ॥" (ਰਾਮਕਲੀ ਮ: ੧, ੯੦੩-੯)

"ਨਿਰੰਕਾਰਿ ਜੋ ਰਹੈ ਸਮਾਇ ॥ ਕਾਹੇ ਭੀਖਿਆ ਮੰਗਣਿ ਜਾਇ ॥"

(ਵਾਰ ਰਾਮਕਲੀ ਮ: ੧, ੯੫੩-੫)

ਗੁਰੂ ਅਮਰਦਾਸ ਜੀ ਫ਼ਰਮਾਂਦੇ ਹਨ ਕਿ ਜੋ ਜੋਗੀ ਹੋ ਕੇ ਜਗਤ ਵਿਚ ਭਉਂਦਾ ਹੈ ਤੇ ਘਰ ਘਰ ਭਿਖਿਆ ਲੈਂਦਾ ਹੈ ਜਦ ਦਰਗਹ ਵਿਚ ਹਿਸਾਬ ਮੰਗਿਆ ਜਾਵੇਗਾ ਤਾਂ ਕੀ ਜਵਾਬ ਦੇਵੇਗਾ!

"ਜੋਗੀ ਹੋਵਾ ਜਗਿ ਭਵਾ ਘਰਿ ਘਰਿ ਭੀਖਿਆ ਲੇਉ ॥
ਦਰਗਹ ਲੇਖਾ ਮੰਗੀਐ ਕਿਸੁ ਕਿਸੁ ਉਤਰੁ ਦੇਉ ॥"

(ਮਾਰੂ ਵਾਰ ਮ: ੩, ੧੦੮੯-੭)

ਗੁਰੂ ਪੀਰਾਂ ਲਈ ਤਾਂ ਗੁਰੂ ਨਾਨਕ ਸਾਹਿਬ ਅਤੀ ਤਾਕੀਦ ਕਰਦੇ ਹਨ ਜੋ ਗੁਰ ਪੀਰ ਸਦਵਾਂਦਾ ਹੈ ਤੇ ਫਿਰ ਚੇਲਿਆਂ ਪਾਸ ਆਪਣੇ ਯਾ ਬਾਲ ਬਚਿਆਂ ਦੇ ਗੁਜ਼ਰਾਨ ਲਈ ਮੰਗਣ ਚੜ੍ਹ ਪੈਂਦਾ ਹੈ ਤਾਂ ਉਸਦੀ ਚਰਨੀ ਨਾ ਪਵੋ। ਉਹ ਪ੍ਰਮਾਰਥ ਤੋਂ ਦੂਰ ਰਹਿੰਦਾ ਹੈ। ਜੋ ਖਟ ਘਾਲ ਕੇ ਆਪਣੀ ਰੋਜ਼ੀ ਕਮਾਂਦਾ ਹੈ ਤੇ ਦੂਸਰਿਆਂ ਨੂੰ ਉਸਤੋਂ ਵਰਸਾਂਦਾ ਹੈ ਕੇਵਲ ਓਹ ਹੀ ਪਰਮਾਰਥ ਦੇ ਰਾਹ ਨੂੰ ਪਛਾਣ ਸਕਦਾ ਹੈ।

"ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥
ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥"

(ਸਾਰੰਗ ਵਾਰ ਮ: ੧, ੧੨੪੫-੧੭)

ਜੋ ਫ਼ਕੀਰ ਗ੍ਰਿਹਸਤੀ ਤੋਂ ਮੰਗਣ ਲਗ ਜਾਵੇ ਓਹ ਫ਼ਕੀਰੀ ਦੀ ਸ਼ਾਨ ਨੂੰ ਖੋ ਬੈਠਦਾ ਹੈ।ਜੋ ਗ੍ਰਿਹਸਤੀ ਕਿਸੇ ਗ੍ਰਿਹਸਤੀ ਦਾ ਧਨ ਲੈਂਦਾ ਹੈ ਓਹ ਪਤਿਤ ਹੋ ਜਾਂਦਾ ਹੈ ਤੇ ਜੇ ਕਰ ਗ੍ਰਿਹਸਤੀ ਕਿਸੀ ਫ਼ਕੀਰ ਦੀ ਦੌਲਤ ਨੂੰ ਪਾ ਲਵੇ ਤਾਂ ਅਤੀ ਅਧੋਗਤੀ ਨੂੰ ਪ੍ਰਾਪਤ ਹੁੰਦਾ ਹੈ ਜਿਸ ਦਾ ਫਿਰ ਸੁਧਰਨਾ ਅਤੀ ਕਠਨ ਹੋ ਜਾਂਦਾ ਹੈ।

ਪਰਮ ਸੰਤ ਕਬੀਰ ਸਾਹਿਬ ਵੀ ਭੀਖ ਮੰਗਣ ਦੇ ਸਖ਼ਤ ਬਰਖ਼ਿਲਾਫ ਸਨ। ਫ਼ਰਮਾਂਦੇ ਹਨ-ਪੂਰੇ ਸਤਿਗੁਰ ਦੇ ਨਾ ਮਿਲਣ ਕਰਕੇ ਅਧੂਰੀ ਸਿਖਿਆ ਨੂੰ ਸੁਣ ਕੇ ਸਾਂਗ ਤਾਂ ਜਤੀ ਦਾ ਪਾ ਲੈਂਦਾ ਹੈ ਪਰ ਘਰ ਘਰ ਮੰਗਦਾ ਫਿਰਦਾ ਹੈ। ਮੰਗਣਾ ਮਰਨ ਦੇ ਸਮਾਨ ਹੈ। ਕਦੀ ਕੋਈ ਭੀਖ ਨਾ ਮੰਗੇ। ਸਤਿਗੁਰ ਦੀ ਤਾਂ ਇਹੁ ਸਿਖਿਆ ਹੈ। ਮਾਂਗਨ ਤੋਂ ਮਰਨਾ ਭਲਾ ਹੈ। ਕਿਉਂ ਜੋ ਜਦ ਆਦਮੀ ਮੂੰਹ ਤੋਂ ਇਹ ਕਹਿੰਦਾ ਹੈ "ਦੇਹ"-ਤਾਂ ਜੀਵਨ ਦੀ ਆਬ ਚਲੀ ਜਾਂਦੀ ਹੈ,

ਸਭ ਆਦਰ ਜਾਂਦਾ ਰਹਿੰਦਾ ਹੈ,ਤੇ ਮੂੰਹ ਦਾ ਪ੍ਰੇਮ ਜਾਂਦਾ ਰਹਿੰਦਾ ਹੈ। ਇਸ ਦੇਹ ਦੀ ਸ਼ਾਨ ਤਾਂ ਇਸੇ ਵਿਚ ਹੈ, ਕਿ ਜਦ ਤੀਕ ਦੇਹ ਰਹੇ–

"ਦੇਹ ਦੇਹ ਕਿਛੁ ਦੇਹ"–ਸਦਾ ਦੇਂਦਾ ਹੀ ਰਹੇ।

"ਪੂਰਾ ਸਤਿਗੁਰ ਨਾ ਮਿਲਾ ਸੁਨੀ ਅਧੂਰੀ ਸੀਖ॥
ਸਾਂਗ ਜਤੀ ਕਾ ਪਹਿਨ ਕਰ ਘਰ ਘਰ ਮਾਗੀ ਭੀਖ॥
ਮਾਂਗਨ ਮਰਨ ਸਮਾਨ ਹੈ ਮਤ ਕੋਈ ਮਾਂਗੋ ਭੀਖ॥
ਮਾਂਗਨ ਸੇ ਮਰਨਾ ਭਲਾ, ਯੇਹ ਸਤਿਗੁਰ ਕੀ ਸੀਖ॥
ਆਬ ਗਿਆ ਆਦਰ ਗਿਆ ਮੁਖ ਸੇ ਗਿਆ ਸਨੇਹ॥
ਯਹ ਤੀਨੋਂ ਤਬ ਹੀ ਗਏ ਜਬ ਹੀ ਕਹਾ ਕੁਛ ਦੇਹ॥"

ਸ਼ੇਖ਼ ਫ਼ਰੀਦ ਸਾਹਿਬ ਤਾਂ ਇਥੋਂ ਤੀਕ ਪ੍ਰਾਰਥਨਾ ਕਰਦੇ ਹਨ ਕਿ ਹੇ ਸਾਂਈਂ! ਕਿਸੀ ਦੇ ਦਰ ਪੁਰ ਮੈਨੂੰ ਨਾ ਬਿਠਾਈਂ। ਜੇਕਰ ਤੂੰ ਇਸੀ ਤਰ੍ਹਾਂ ਰਖਣਾ ਹੈ ਤਾਂ ਮੇਰੀ ਜਿੰਦ ਸਰੀਰ ਵਿਚੋਂ ਕਢ ਲੈ।

"ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥" (ਸਲੋਕ ਫਰੀਦ, ੧੩੮੦–੨)

## ੮ (੨) ਸ਼ੁਧ ਅਹਾਰ

ਦੁਨੀਆਂ ਵਿਚ ਸਭ ਤੋਂ ਜ਼ਰੂਰੀ ਤਿੰਨ ਇਲਮ ਹਨ। ਪਹਿਲਾ ਆਪਣੀ ਆਤਮਾ ਦਾ ਇਲਮ, ਦੂਸਰਾ ਧਰਮ ਜਾਂ ਇਖਲਾਕ ਦਾ ਇਲਮ ਤੇ ਤੀਸਰੇ ਜਿਸਮ ਦਾ ਇਲਮ। ਇਹਨਾਂ ਵਿਚੋਂ ਜਿਸਮ ਦਾ ਇਲਮ ਸਭ ਤੋਂ ਪਹਿਲਾਂ ਜਾਨਣਾ ਜ਼ਰੂਰੀ ਹੈ, ਕਿਉਂ ਜੋ ਇਹ ਇਲਮ ਸਾਨੂੰ ਦਸਦਾ ਹੈ ਕਿ ਇਨਸਾਨੀ ਸੇਹਤ ਕਿਸ ਤਰ੍ਹਾਂ ਕਾਇਮ ਰਹਿ ਸਕਦੀ ਹੈ। ਹਰ ਇਕ ਕਿਸਮ ਦੀ ਇਲਮੀ ਅਮਲੀ ਇਖ਼ਲਾਕੀ ਤੇ ਰੂਹਾਨੀ ਤਰੱਕੀ ਜਿਸਮਾਨੀ ਸੇਹਤ ਦੇ ਹੋਣ ਪੁਰ ਹੀ ਹੋ ਸਕਦੀ ਹੈ, ਇਕ ਬੀਮਾਰ ਆਦਮੀ ਧਰਮ਼ ਦਾ ਕੰਮ ਨਹੀਂ ਕਰ ਸਕਦਾ, ਧਨ ਨਹੀਂ ਕਮਾ ਸਕਦਾ, ਕਿਸੀ ਸੋਸਾਇਟੀ ਮਜ਼੍ਹਬ ਜਾਂ ਮੁਲਕ ਦੀ ਸੇਵਾ ਨਹੀਂ ਕਰ ਸਕਦਾ ਤੇ ਸਾਧਨ ਸੰਜੁਗਤ ਨਹੀਂ ਹੋ ਸਕਦਾ। ਫਿਰ ਰੂਹਾਨੀ ਪ੍ਰਾਪਤੀ ਕਿਥੋਂ ਹੋ ਸਕਦੀ ਹੈ! ਇਸ ਲਈ ਗੁਰੂ ਅਰਜਨ ਸਾਹਿਬ ਜੀ ਤਾਕੀਦ ਕਰਦੇ ਹਨ ਕਿ ਆਪਣੇ ਘਟ ਅੰਦਰ ਮਾਲਕ ਦੇ ਚਰਣ ਵਸਾਣ ਲਈ ਤੇ ਰਸਨਾ ਦਵਾਰਾ ਉਸਦਾ ਜਾਪ ਕਰਨ ਲਈ ਤੁਸੀਂ ਇਸ ਦੇਹ ਦੀ ਪਾਲਨਾ ਕਰੋ।

"ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ॥
ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ॥"
(ਬਿਹਾਗੜਾ ਵਾਰ ੫, ੫੫੪–੧)

ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ ਕਿ ਉਸ ਮਾਲਕ ਨੂੰ ਕਿਉਂ ਵਿਸਾਰੀਏ ਜੋ ਜੀਆਂ ਤੇ ਪ੍ਰਾਣਾਂ ਦਾ ਮਾਲਕ ਹੈ। ਉਸਤੋਂ ਬਿਨਾਂ ਸਭ ਪਹਿਨਣ ਤੇ ਖਾਣ ਅਪਵਿਤਰ ਹੈ।

"ਸੋ ਕਿਉ ਮਨਹੁ ਵਿਸਾਰੀਐ ਜਾਕੇ ਜੀਅ ਪਰਾਣ ॥
ਤਿਸੁ ਵਿਣੁ ਸਭੁ ਅਪਵਿਤੁ ਹੈ ਜੇਤਾ ਪਹਿਨਣੁ ਖਾਣੁ ॥

(ਸਿਰੀ ਰਾਗੁ ਮ: ੧, ੧੬-੩)

ਜਿਸਮਾਨੀ ਸੇਹਤ ਦੇ ਕਾਇਮ ਰਖਣ ਲਈ ਖ਼ੁਰਾਕ ਦੀ ਲੋੜ ਹੈ। ਖ਼ੁਰਾਕ ਉਹ ਚੰਗੀ ਹੈ ਜੋ ਸਾਤਵਕੀ ਹੋਵੇ, ਜਿਸਦੇ ਖਾਣ ਕਰਕੇ ਅੰਤਰ ਵੇਗੁ ਨਾਉਠਣ। ਜਿਸ ਖਾਣ ਕਰਕੇ ਤਨ ਪੀੜਿਆ ਜਾਏ ਤੇ ਮਨ ਵਿਚ ਵਿਕਾਰ ਚੱਲਣ, ਉਹ ਖੁਆਰ ਹੋਣ ਦੀ ਨਿਸ਼ਾਨੀ ਹੈ। ਸਚੇ ਨਾਮ ਤੋਂ ਬਿਨਾਂ ਜੀਵਨ ਨੂੰ ਧਿਰਕਾਰ ਹੈ ਤੇ ਖਾ ਖਾ ਕੇ ਪੇਟ ਵਧਾਉਣਾ ਲਾਹਨਤ ਹੈ।

"ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥"

(ਸਿਰੀ ਰਾਗੁ ਮ: ੧, ੧੬-੧੪)

"ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ ॥
ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ ॥"

(ਸੂਹੀ ਵਾਰ ਮ: ੧, ੭੯੦-੧੯)

ਗੁਰੂ ਰਾਮਦਾਸ ਜੀ ਤਾਂ ਫ਼ਰਮਾਂਦੇ ਹਨ, ਜੋ ਸਤਿਗੁਰ ਦੇ ਮਿਲਣ ਤੋਂ ਬਿਨਾਂ ਖਾਂਦੇ ਪਹਿਨਦੇ ਹਨ, ਉਹ ਅਵਿਦਿਆ ਵਿਚ ਰਹਿਣ ਕਰਕੇ ਬਾਰਬਾਰ ਮਰਦੇ ਤੇ ਜੰਮਦੇ ਰਹਿੰਦੇ ਹਨ।

ਜੋ ਮਨਿ ਚਿਤਿ ਇਕੁ ਅਰਾਧਿਦੇ ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ ॥
ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ ਸੇ ਮੁਏ ਮਰਿ ਜੰਮੇ ਕੋੜ੍ਹੇ ॥

(ਗਉੜੀ ਮ: ੪, ੩੦੬-੩)

ਪਰਮਾਰਥੀ ਅਲਪ ਅਹਾਰ ਕਰਦਾ ਹੈ, ਘੱਟ ਸੌਂਦਾ ਹੈ। ਉਸਦੀ ਬੁਧੀ ਨਿਰਮਲ ਹੁੰਦੀ ਹੈ ਤੇ ਸਰੀਰ ਅਰੋਗ ਰਹਿੰਦਾ ਹੈ, ਜਿਸ ਕਰਕੇ ਉਸਦੇ ਵਿਵਹਾਰ ਤੇ ਪਰਮਾਰਥ ਦੋਵੇਂ ਸੁਧਰ ਜਾਂਦੇ ਹਨ।

"ਅਲਪ ਅਹਾਰ ਸੁਲਪ ਸੀ ਨਿੰਦ੍ਰਾ ॥" (ਰਾਮਕਲੀ ਪਾ: ੧੦)

"ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥"

(ਵਾਰ ਆਸਾ ਮ: ੧, ੪੬੭-੧)

ਜਿਸਮ ਦੇ ਪਾਲਣ ਲਈ ਆਹਾਰ ਦੀ ਅਤੀ ਲੋੜ ਹੈ। ਇਸਤੋਂ ਬਿਨਾਂ ਸਰੀਰ ਕਾਇਮ ਨਹੀਂ ਰਹਿ ਸਕਦਾ। ਭੋਜਨ ਤੋਂ ਪੂਰਾ ਪੂਰਾ ਲਾਭ ਤਦ ਹੀ ਉਠਾਇਆ ਜਾ ਸਕਦਾ ਹੈ ਜੋ ਉਹ ਸ਼ੁਧ ਬਿਉਹਾਰ ਦੇ ਜ਼ਰੀਏ ਕਮਾਇਆ

ਗਿਆ ਹੋਵੇ ਤੇ ਇਹ ਸਾਦਾ ਹੋਵੇ ਤੇ ਜਲਦੀ ਹਜ਼ਮ ਹੋ ਸਕੇ ਤੇ ਲੋੜ ਤੋਂ ਜ਼ਿਆਦਾ ਨਾ ਵਰਤਿਆ ਜਾਵੇ।

ਖ਼ੁਰਾਕ ਨੂੰ ਤਿੰਨਾਂ ਕਿਸਮਾਂ ਵਿਚ ਤਕਸੀਮ ਕੀਤਾ ਗਿਆ ਹੈ— (੧) ਸਾਤਵਕ, (੨) ਰਾਜਸਕ ਤੇ (੩) ਤਾਮਸਕ। ਸਾਤਵਕ ਖ਼ੁਰਾਕ ਦੇ ਖਾਣ ਤੋਂ ਸਤੋ ਗੁਣੀ ਸੁਭਾਉ ਪੈਦਾ ਹੁੰਦਾ ਹੈ। ਇਸ ਵਿਚ ਘਿਉ,ਦੁਧ,ਚਾਵਲ, ਮੂੰਗੀ ਦੀ ਦਾਲ, ਸਬਜ਼ੀਆਂ, ਫਲ ਆਦਿਕ ਆ ਜਾਂਦੇ ਹਨ। ਕੌੜੀਆਂ, ਖਟੀਆਂ,ਚਟਪਟੀਆਂ,ਬਹੁਤ ਮਿਰਚ ਮਿਸਾਲੇ ਵਾਲੀਆਂ ਗਰਮ ਚੀਜ਼ਾਂ ਰਾਜਸੀ ਖ਼ੁਰਾਕ ਵਿਚ ਸ਼ਾਮਲ ਹਨ। ਬਹੀਆਂ, ਕੱਚੀਆਂ, ਗਲੀਆਂ, ਸੜੀਆਂ ਚੀਜ਼ਾਂ ਅੰਡੇ, ਮਾਸ, ਮਛੀ, ਲਸਣ, ਪਿਆਜ਼ ਤੇ ਸ਼ਰਾਬ ਆਦਿਕ ਸਭ ਤਾਮਸੀ ਖ਼ੁਰਾਕਾਂ ਹਨ। ਜੇਕਰ ਸਤੋਗੁਣੀ ਖ਼ੁਰਾਕ ਵੀ ਬਹੁਤ ਜ਼ਿਆਦਾ ਖਾਧੀ ਜਾਏ ਤਾਂ ਉਹ ਵੀ ਤਾਮਸੀ ਹੋ ਜਾਂਦੀ ਹੈ।

ਸੁਵਾਦਾਂ ਦੇ ਅਧੀਨ ਹੋਕੇ ਖ਼ੁਰਾਕ ਨਹੀਂ ਖਾਣੀ ਚਾਹੀਦੀ। ਦੇਖਣ ਵਾਲੀ ਗੱਲ ਇਹ ਹੈ ਕਿ ਜੋ ਖ਼ੁਰਾਕ ਖਾਣੀ ਹੈ ਉਹ ਸਾਡੇ ਜਿਸਮ ਦੀ ਜ਼ਰੂਰਤ ਤੋਂ ਨਾ ਘਟ ਤੇ ਨਾ ਜ਼ਿਆਦਾਹੋਵੇ ਤੇ ਉਸ ਵਿਚ ਸਾਡੇ ਜਿਸਮ ਤੇ ਦਿਮਾਗ਼ਲਈ ਖ਼ੁਰਾਕ ਮੌਜੂਦ ਹੋਵੇ। ਸੁਵਾਦਲੇ ਭੋਜਨ ਭੁਖ ਤੋਂ ਜ਼ਿਆਦਾ ਖਾਣਾ ਨੁਕਸਾਨ ਪਹੁੰਚਾਂਦੇ ਹਨ। ਦਿਮਾਗ਼ੀ ਕੰਮ ਕਰਨ ਵਾਲਿਆਂ ਲਈ ਕੰਦ ਮੂਲ,ਮੇਵੇ, ਸੇਉ, ਅੰਗੂਰ, ਬਦਾਮ, ਦੁਧ ਆਦਿਕ ਦੀ ਲੋੜ ਹੈ। ਜਿਸਮਾਨੀ ਮੁਸ਼ੱਕਤ ਕਰਨ ਵਾਲਿਆਂ ਲਈ ਘਿਉ, ਨਿਸ਼ਾਸਤਾ ਵਾਲੀਆਂ ਚੀਜ਼ਾਂ,ਚਾਵਲ,ਸ਼ੱਕਰ ਆਦਿਕ, ਮਾਸ ਵਧਾਣ ਲਈ ਕਣਕ, ਦਾਲਾਂ ਆਦਿਕ, ਹਡੀ ਬਨਾਣ ਤੇ ਮਜ਼ਬੂਤ ਕਰਨ ਲਈ ਖਾਰ, ਚੂਨੇ ਵਾਲੀਆਂ ਚੀਜ਼ਾਂ ਦੁਧ, ਘਿਉ ਆਦਿ ਜ਼ਿਆਦਾ ਲਾਭਦਾਇਕ ਹਨ।

ਸਾਡੀ ਖ਼ੁਰਾਕ ਵਿਚ ਹਵਾ,ਪਾਣੀ ਤੇ ਅਨਾਜ ਤਿੰਨੇ ਚੀਜ਼ਾਂ ਮੁੱਖ ਕਰਕੇ ਹਨ। ਹਵਾ ਪਹਿਲੇ ਦਰਜੇ ਦੀ ਖ਼ੁਰਾਕ ਹੈ, ਜਿਸ ਤੋਂ ਬਿਨਾਂ ਬਿਲਕੁਲ ਗੁਜ਼ਾਰਾ ਨਹੀਂ ਹੋ ਸਕਦਾ। ਦੂਸਰੀ ਖ਼ੁਰਾਕ ਪਾਣੀ ਹੈ ਜੋ ਅਨਾਜ ਤੋਂ ਵਧ ਦਰਜਾ ਰਖਦਾ ਹੈ। ਇਹ ਦੋਵੇਂ ਕੁਦਰਤ ਸਭ ਕਿਸੀ ਨੂੰ ਮੁਫ਼ਤ ਬਖ਼ਸ਼ ਰਹੀ ਹੈ ਤੇ ਅਨਾਜ ਤੀਸਰੇ ਦਰਜੇ ਦੀ ਖ਼ੁਰਾਕ ਹੈ।

ਖ਼ੁਰਾਕ ਭੁਖ ਤੋਂ ਘੱਟ ਖਾਓ।ਜ਼ਿਆਦਾ ਖਾਕੇ ਉਤੋਂ ਹਾਜ਼ਮੇ ਦੇ ਚੂਰਨ ਖਾਣੇ ਅਕਲਮੰਦੀ ਨਹੀਂ। ਆਦਮੀ ਖਾਣ ਲਈ ਪੈਦਾ ਨਹੀਂ ਹੋਇਆ, ਖਾਣਾ ਆਦਮੀ ਲਈ ਬਣਾਇਆ ਗਿਆ ਹੈ। ਆਦਮੀ ਤਾਂ ਆਪਣੇ ਮਾਲਕ ਨੂੰ ਪਛਾਨਣ ਲਈ ਪੈਦਾ ਹੋਇਆ ਹੈ। ਇਹ ਕੰਮ ਮਨੁਸ਼ ਜ਼ਾਮੇ ਬਿਨਾਂ ਨਹੀਂ

ਹੋ ਸਕਦਾ ਤੇ ਮਨੁਸ਼ ਦਾ ਸਰੀਰ ਖ਼ੁਰਾਕ ਦੇ ਬਿਨਾਂ ਨਹੀਂ ਰਹਿ ਸਕਦਾ। ਇਨਸਾਨ ਤੋਂ ਤਾਂ ਹੈਵਾਨ ਹੀ ਸਿਆਣੇ ਹਨ, ਉਹ ਸਵਾਦ ਲਈ ਨਹੀਂ ਖਾਂਦੇ। ਜਦ ਭੁਖ ਲਗੇ ਤਦ ਹੀ ਖਾਂਦੇ ਹਨ ਤੇ ਕੇਵਲ ਉਤਨਾਂ ਹੀ ਖਾਂਦੇ ਹਨ ਜਿਸ ਨਾਲ ਪੇਟ ਭਰ ਜਾਏ ਤੇ ਉਹ ਖ਼ੁਰਾਕ ਕੁਦਰਤੀ ਸ਼ਕਲ ਵਿਚ ਖਾਂਦੇ ਹਨ। ਜੋ ਲੋਕ ਜ਼ਰੂਰਤ ਤੋਂ ਜ਼ਿਆਦਾ ਖਾਂਦੇ ਹਨ ਉਹ ਦੂਸਰਿਆਂ ਦੇ ਹਿਸੇ ਦਾ ਹੀ ਅਨਾਜ ਖਾਂਦੇ ਹਨ। ਸਵਾਦਾਂ ਦੇ ਅਧੀਨ ਹੋਕੇ ਖਾਧੀ ਹੋਈ ਖ਼ੁਰਾਕ ਜਿਸਮ ਵਿਚੋਂ ਕੱਚੇ ਪਾਰੇ ਦੀ ਨਿਆਈਂ ਕਿਸੀ ਨਾ ਕਿਸੀ ਸ਼ਕਲ ਵਿਚ ਫੁਟ ਨਿਕਲਦੀ ਹੈ ਤੇ ਸਾਡੀ ਸੇਹਤ ਖ਼ਰਾਬ ਹੋ ਜਾਂਦੀ ਹੈ।

خوردن برائے زیستن و ذکر کردن است۔ تو معتقد کہ زیستن برائے خوردن است

## ਇਨਸਾਨ ਦੀ ਖ਼ੁਰਾਕ ਕੀ ਹੈ ?

ਇਨਸਾਨ ਦੇ ਗੁਜ਼ਾਰੇ ਲਈ ਜਿਨ੍ਹਾਂ ਚੀਜ਼ਾਂ ਦੀ ਲੋੜ ਹੈ ਉਹ ਸਭ ਫਲਾਂ ਵਿਚ ਕੁਦਰਤੀ ਤੌਰ ਤੇ ਮੌਜੂਦ ਹਨ। ਕੇਲਾ, ਨਾਰੰਗੀ, ਖਜੂਰ, ਅੰਜੀਰ, ਸੇਉ, ਅਨਾਨਾਸ, ਬਦਾਮ, ਖ਼ਰੋਟ, ਮੂੰਗ ਫਲੀ, ਨਾਰੀਅਲ ਤੇ ਸੁਕੇ ਮੇਵਿਆਂ ਵਿਚ ਤੰਦਰੁਸਤੀ ਕਾਇਮ ਰਖਣ ਦੇ ਸਭ ਗੁਣ ਮੌਜੂਦ ਹਨ। ਕਈ ਸਾਇੰਸਦਾਨਾਂ ਦੀ ਰਾਇ ਹੈ ਕਿ ਆਦਮੀ ਨੂੰ ਖਾਣਾ ਪਕਾਣ ਦੀ ਜ਼ਰੂਰਤ ਹੀ ਨਹੀਂ। ਪਕਾ ਕੇ ਖਾਣ ਨਾਲ ਸਬਜ਼ੀਆਂ ਦਾ ਚੁਸਤੀ ਦੇਣ ਵਾਲਾ ਗੁਣ ਜਾਂਦਾ ਰਹਿੰਦਾ ਹੈ। ਉਹਨਾਂ ਦੀ ਰਾਇ ਵਿਚ ਜੋ ਸਬਜ਼ੀ ਜਾਂ ਫਲ ਅਸੀਂ ਪਕਾਣ ਤੋਂ ਬਿਨਾਂ ਨਹੀਂ ਖਾ ਸਕਦੇ ਉਹ ਸਾਡੀ ਖ਼ੁਰਾਕ ਹੀ ਨਹੀਂ ਹੋ ਸਕਦੀ। ਜਰਮਨ ਦੇ ਇਕ ਮਸ਼ਹੂਰ ਆਦਮੀ ਮਿਸਟਰ ਜਸਟ ਨੇ ਫਲਾਂ ਦੇ ਖਾਣ ਪੁਰ ਇਕ ਕਿਤਾਬ ਲਿਖੀ ਹੈ, ਜਿਸ ਵਿਚ ਦਲੀਲਾਂ ਦੇ ਕੇ ਸਾਬਤ ਕੀਤਾ ਹੈ ਕਿ ਮੇਵੇ ਹੀ ਸਭ ਤੋਂ ਹਛੀ ਖ਼ੁਰਾਕ ਹਨ। ਫਲਾਂ ਦੀ ਖ਼ੁਰਾਕ ਨਾਲ ਜਿਸਮਾਨੀ ਤੇ ਦਿਲੀ ਤਾਕਤ ਵਧ ਜਾਂਦੀ ਹੈ ਤੇ ਜ਼ਿਆਦਾ ਕੰਮ ਕਰਕੇ ਵੀ ਥਕਾਵਟ ਨਹੀਂ ਹੁੰਦੀ। ਦੂਸਰੇ ਦਰਜੇ ਦੀ ਖ਼ੁਰਾਕ ਸਬਜ਼ੀਆਂ ਹਨ। ਇਸ ਵ੍ਰਿਚ ਸਾਗ ਭਾਜੀ, ਅਨਾਜ, ਦਾਲ, ਦੁਧ ਆਦੀ ਸ਼ਾਮਲ ਹਨ। ਅਨਾਜਾਂ ਵਿਚੋਂ ਕਣਕ ਹੀ ਕੇਵਲ ਇਹਾ ਜੇਹੀ ਖ਼ੁਰਾਕ ਹੈ ਜਿਸ ਨੂੰ ਖਾ ਕੇ ਇਨਸਾਨ ਗੁਜ਼ਾਰਾ ਕਰ ਸਕਦਾ ਹੈ ਕਿਉਂ ਜੋ ਇਸ ਵਿਚ ਜਿਸਮ ਨੂੰ ਕਾਇਮ ਰੱਖਣ ਤੇ ਉਸਨੂੰ ਵਧਾਣ ਵਾਲਾ ਮਾਦਾ ਮੌਜੂਦ ਹੈ। ਪਥਰ ਦੀ ਚੱਕੀ ਵਿਚ ਪੀਸੇ ਹੋਏ ਆਟੇ ਵਿਚ ਜਿਸ ਵਿਚ ਉਸਦਾ ਛਾਣ ਵੀ ਹੋਵੇ, ਸਭ ਗੁਣ ਮੌਜੂਦ ਰਹਿੰਦੇ ਹਨ। ਸਫ਼ੈਦ ਮਸ਼ੀਨੀ ਆਟਾ ਕਿਸੀ ਕੰਮ ਦਾ ਨਹੀਂ। ਕਣਕ ਦਾ ਦਲੀਆ ਬਣਾ ਕੇ ਜਾਂ ਉਸ ਨੂੰ ਉਬਾਲ ਕੇ ਉਸ ਵਿਚ ਦੁਧ ਖ਼ੁਸ਼ਕ ਫਲ ਸੌਗੀ ਆਦਿ ਤੇ ਖੰਡ ਮਿਲਾ ਕੇ ਖਾਣਾ ਦੂਸਰੀਆਂ ਖ਼ੁਰਾਕਾਂ ਤੋਂ ਤਾਕਤ ਦੇਣ

ਵਾਲਾ ਹੈ, ਦੁੱਧ ਦਹੀਂ ਤਾਜ਼ਾ ਫਲ ਵੀ ਬੜੀ ਅੱਛੀ ਖ਼ੁਰਾਕ ਹੈ। ਦਾਲਾਂ ਦੇਰ ਨਾਲ ਹਜ਼ਮ ਹੁੰਦੀਆਂ ਹਨ। ਇਹਨਾਂ ਦੇ ਵਰਤਣ ਨਾਲ ਜਿਸਮ ਵਿਚ ਇਕ ਕਿਸਮ ਦਾ ਤੇਜ਼ਾਬੀ ਜ਼ਹਿਰ ਨਿਕਲਦਾ ਹੈ ਜਿਸ ਨਾਲ ਕਈ ਬੀਮਾਰੀਆਂ ਪੈਦਾ ਹੁੰਦੀਆਂ ਹਨ, ਇਸ ਲਈ ਇਹ ਘਟ ਵਰਤਣੀਆਂ ਚਾਹੀਦੀਆਂ ਹਨ।

## ਪਰਮਾਰਥੀ ਦੀ ਖ਼ੁਰਾਕ ਕੈਸੀ ਤੇ ਕਿਸ ਤਰ੍ਹਾਂ ਤਿਆਰ ਹੋਣੀ ਚਾਹੀਦੀ ਹੈ

ਪਹਿਲਾਂ ਤਾਂ ਸ਼ੁਧ ਵਿਹਾਰ ਦੀ ਲੋੜ ਹੈ (ਦੇਖੋ ਇਸ ਦਾ ਪ੍ਰਕਰਣ) ਐਸੀ ਦਸਾਂ ਨਵ੍ਹਾਂ ਦੀ ਕਿਰਤ ਦੇ ਧਨ ਤੋਂ ਖ਼ਰੀਦੀ ਹੋਈ ਸਬਜ਼ੀ ਤੇ ਅਨਾਜ ਆਦਿਕ ਤੋਂ ਜੋ ਸਾਤਵਕ ਹੋਵੇ, ਖ਼ੁਰਾਕ ਤਿਆਰ ਕਰਨੀ ਚਾਹੀਦੀ ਹੈ।ਤਿਆਰ ਕਰਨ ਵਾਲਾ ਵੀ ਸਾਤਵਕੀ ਸੁਭਾਉ ਵਾਲਾ ਹੋਵੇ। ਰਸੋਈ ਤਿਆਰ ਕਰਦੇ ਹੋਏ ਸ਼ਾਂਤ ਚਿਤ ਤੇ ਮਾਲਕ ਦੀ ਯਾਦ ਕਰਦਾ ਹੋਵੇ। ਉਸ ਸਾਤਵਕੀ ਸੁਭਾਉ ਦਾ ਅਸਰ ਖ਼ੁਰਾਕ ਵਿਚ ਤੇ ਉਸਦੇ ਖਾਣ ਵਾਲੇ ਪੁਰ ਹੁੰਦਾ ਹੈ। ਇਹੋ ਜੇਹੀ ਖ਼ੁਰਾਕ ਦੇ ਖਾਣ ਨਾਲ ਮਨ ਸ਼ਾਂਤ ਹੋਵੇਗਾ ਤੇ ਮਾਲਕ ਦੀ ਯਾਦ ਕਰਨ ਨੂੰ ਚਿਤ ਕਰੇਗਾ।

## ਖ਼ੁਰਾਕ ਕਿਤਨੀ ਵਾਰ ਤੇ ਕਿਸ ਵੇਲੇ ਖਾਣੀ ਚਾਹੀਦੀ ਹੈ

ਅੰਗਰੇਜ਼ੀ ਖ਼ੁਰਾਕ ਦੇ ਹਜ਼ਮ ਕਰਨ ਵਿਚ ਚਾਰ ਪੰਜ ਘੰਟੇ ਤੇ ਹਿੰਦੁਸਤਾਨੀ ਖ਼ੁਰਾਕ ਲਈ ਸਤ ਤੋਂ ਅਠ ਘੰਟੇ ਵਕਤ ਲਗਦਾ ਹੈ।ਬਾਜ਼ੇ ਡਾਕਟਰ ਕਹਿੰਦੇ ਹਨ ਕਿ ਤਿੰਨ ਵਾਰ ਬਚਿਆਂ ਨੂੰ ਵਡੀ ਉਮਰ ਵਾਲੇ ਲੋਕਾਂ ਤੋਂ ਘਟ ਚਿਰ ਪਿਛੋਂ ਖ਼ੁਰਾਕ ਦੇਣੀ ਚਾਹੀਦੀ ਹੈ।ਵਡਿਆਂ ਲਈ ਦਿਨ ਵਿਚ ਦੋ ਵਾਰੀ, ਸਵੇਰੇ ਤੇ ਸ਼ਾਮ ਨੂੰ ਤੇ ਬਚਿਆਂ ਨੂੰ ਤਿੰਨ ਵਾਰ, ਸਵੇਰ, ਦੁਪਹਿਰ ਤੇ ਸ਼ਾਮ, ਖ਼ੁਰਾਕ ਖਾਣੀ ਕਾਫ਼ੀ ਰਹੇਗੀ। ਰਾਤ ਦਾ ਖਾਣਾ ਸੌਣ ਤੋਂ ਤਿੰਨ ਘੰਟੇ ਪਹਿਲਾਂ ਖਾਣਾ ਚਾਹੀਦਾ ਹੈ, ਤਾਂ ਜੋ ਸੌਣ ਤੋਂ ਪਹਿਲਾਂ ਕੁਛ ਹਜ਼ਮ ਹੋ ਜਾਏ।ਕੁਛ ਭੁਖ ਰਹਿੰਦੀ ਹੋਵੇ ਤਾਂ ਖਾਣਾ ਛੋੜ ਦੇਣਾ ਚਾਹੀਏ।ਇਤਨਾ ਖਾਓ ਜੋ ਪੇਟ ਅੱਧਾ ਖ਼ੁਰਾਕ ਨਾਲ ਭਰੇ, ਚੌਥਾ ਹਿੱਸਾ ਪਾਣੀ ਨਾਲ ਤੇ ਬਾਕੀ ਚੌਥਾ ਹਿੱਸਾ ਖ਼ਾਲੀ ਰਹੇ।ਇਸ ਤਰ੍ਹਾਂ ਕਰਨ ਨਾਲ ਬੀਮਾਰੀਆਂ ਦੂਰ ਰਹਿੰਦੀਆਂ ਹਨ। ਸ਼ੇਖ਼ ਸਾਦੀ ਸਾਹਿਬ ਕਹਿੰਦੇ ਹਨ ਕਿ ਪੇਟ ਦਾ ਜਿਤਨਾ ਹਿੱਸਾ ਖ਼ੁਰਾਕ ਤੋਂ ਖ਼ਾਲੀ ਰਹੇਗਾ ਉਹ ਖ਼ੁਦਾ ਦੇ ਨੂਰ ਨਾਲ ਭਰਿਆ ਜਾਵੇਗਾ। ਸ਼ੇਖ਼ ਸਾਹਿਬ ਜੀ ਫ਼ਰਮਾਂਦੇ ਹਨ ਜੇਕਰ ਖ਼ੁਰਾਕ ਨਾਲ ਸਥੂਲ ਜਿਸਮ ਮੋਟਾ ਹੋ ਜਾਂਦਾ ਹੈ, ਤਾਂ ਆਤਮਾ ਖ਼ੁਰਾਕ ਦੇ ਘਟ ਖਾਣ ਨਾਲ ਬਲਵਾਨ ਹੋ ਜਾਵੇਗੀ।

اگر از طعام تن عام میشود فربہ ـ تن کریم از اطعام شود فربہ (صاحب)

# ਜ਼ਿਆਦਾ ਤੇ ਬਹੁਤ ਘਟ ਖਾਣ ਦੇ ਨੁਕਸਾਨ

ਸੁਵਾਦ ਦੇ ਅਧੀਨ ਹੋ ਕੇ ਜ਼ਿਆਦਾ ਖ਼ੁਰਾਕ ਦਾ ਖਾਣਾ (Blood pressure) ਬਦ ਹਜ਼ਮੀ, ਜੋੜਾਂ ਦਾ ਦਰਦ, ਕਬਜ਼, ਦਸਤ, ਸਿਰ ਦਰਦ, ਬੁਖਾਰ, ਮੂੰਹ ਦਾ ਕੌੜਾ ਸੁਵਾਦ, ਸੁਸਤੀ ਆਦਿ ਦੁਖ ਪੈਦਾ ਕਰਨ ਦਾ ਕਾਰਨ ਬਣਦਾ ਹੈ।

"ਬਹੁ ਸਾਦਹੁ ਦੂਖੁ ਪਰਾਪਤਿ ਹੋਵੈ ॥" (ਮਾਰੂ ਮ: ੧, ੧੦੩੪-੧੬)

"ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ ॥"
(ਮਲਾਰ ਮ: ੧, ੧੨੫੫-੬)

ਘਟ ਖਾਣ ਨਾਲ ਵਜ਼ਨ ਘਟਦਾ ਹੈ। ਖ਼ੂਨ ਦੀ ਕਮੀ, ਕਮਜ਼ੋਰੀ (Prostration) ਦਿਲ ਤੇ ਫੇਫੜਿਆਂ ਦੇ ਕੰਮ ਵਿਚ ਨੁਕਸ, ਨਿੰਮ੍ਹਾ ਨਿੰਮ੍ਹਾ ਬੁਖ਼ਾਰ, ਬੇਚੈਨੀ, ਖੌਫ਼, ਬੇਹੋਸ਼ੀ ਦੀ ਨੀਂਦ ਤੇ ਅੰਤ ਮੌਤ ਹੋ ਜਾਂਦੀ ਹੈ।

# ਪੂਰੀ ਸੇਹਤ ਤੇ ਲੰਮੀ ਆਯੂ ਪਾਣ ਦੇ ਗੁਰ

(੧) ਖ਼ੁਰਾਕ ਕਦੀ ਜਲਦੀ ਜਲਦੀ ਨਾ ਖਾਓ, ਕਿਉਂ ਜੋ ਇਸਤਰ੍ਹਾਂ ਬਦਹਜ਼ਮੀ ਹੋ ਜਾਂਦੀ ਹੈ ਨਸ਼ਾਨਤੇ ਵਾਲੀ ਖ਼ੁਰਾਕ ਮੂੰਹ ਵਿਚ ਚਬਾਕੇ ਖਾਣ ਨਾਲ ਮੂੰਹ ਦੇ ਰਸ ਨਾਲ ਹਜ਼ਮ ਹੁੰਦੀ ਹੈ। ਜਲਦੀ ਵਿਚ ਉਹ ਕਮ ਰਹਿ ਜਾਣ ਕਰਕੇ ਮੇਹਦਾ ਹਜ਼ਮ ਨਹੀਂ ਕਰਦਾ। ਇਸ ਲਈ ਜੋ ਕੁਛ ਖਾਓ ਖ਼ੂਬ ਚਬਾਕੇ ਖਾਓ ਤਾਂ ਜੋ ਉਹ ਪਾਣੀ ਦੀ ਤਰ੍ਹਾਂ ਬਣਕੇ ਗਲੇ ਵਿਚੋਂ ਲੰਘੇ। ਮਿਸਟਰ ਗਲੈਡ-ਸਟੋਨ ਨੇ ਆਪਣੀ ਲੰਮੀ ਆਯੂ ਦਾ ਕਾਰਨ ਹਰ ਇਕ ਲੁਕਮੇ ਨੂੰ ੩੨ ਵਾਰ ਚਬਾਕੇ ਖਾਣਾ ਦਸਿਆ ਹੈ।ਇਸਤਰ੍ਹਾਂ ਕਰਨ ਨਾਲ dyspepsia ਜੇਹੀ ਬੀਮਾਰੀ ਦੂਰ ਹੋ ਜਾਂਦੀ ਹੈ ਤੇ ਥੋੜੀ ਖ਼ੁਰਾਕ ਖਾਧੀ ਬਹੁਤ ਗੁਣ ਕਾਰੀ ਹੁੰਦੀ ਹੈ।

(੨) ਕਦੀ ਪੇਟ ਵਿਚ ਬਹੁਤ ਖ਼ੁਰਾਕ ਨਾ ਠੋਸੋ, ਇਸ ਨਾਲ ਬਦ ਹਜ਼ਮੀ ਅਵਸ਼ ਕਰਕੇ ਹੋ ਜਾਂਦੀ ਹੈ।

(੩) ਨਾ ਬਹੁਤ ਗਰਮ ਰੋਟੀ ਖਾਓ ਤੇ ਨਾ ਬਹੁਤ ਠੰਢੀ, ਕਿਉਂਕਿ ਇਹ ਪੇਟ ਵਿਚ ਖਲਬਲੀ ਪਾ ਦੇਂਦੀ ਹੈ ਤੇ ਬਦਹਜ਼ਮੀ ਹੋ ਜਾਂਦੀ ਹੈ।

(੪) ਮਹੀਨੇ ਵਿਚ ਦੋ ਵਾਰ ਬਰਤ ਰਖਣਾ। ਸ਼ਾਮ ਨੂੰ ਕੋਈ ਹਲਕੀ ਖ਼ੁਰਾਕ ਸੰਜਮ ਨਾਲ ਸਾਦੀ ਤੇ ਜਲਦੀ ਹਜ਼ਮ ਹੋਣ ਵਾਲੀ ਖ਼ੁਰਾਕ ਖਾਣ ਵਾਲੇ ਨੂੰ ਇਸਦੀ ਲੋੜ ਨਹੀਂ।

(੫) ਹਮੇਸ਼ਾਂ ਮੁਕਰਰ ਵਕਤ ਪੁਰ ਖ਼ੁਰਾਕ ਖਾਓ। ਪ੍ਰਸੰਨ ਚਿੱਤ ਤੇ ਬੇਫ਼ਿਕਰ ਹੋਕੇ ਖਾਓ।

# ਖ਼ੁਰਾਕ ਦੇ ਖਾਣ ਦੇ ਜ਼ਰੂਰੀ ਪਰਹੇਜ਼

(੧) ਸਵੇਰ ਦੀ ਰੋਟੀ ਦੇਰ ਨਾਲ ਖਾਣੀ ਜਾਂ ਰਾਤ ਦੀ ਰੋਟੀ ਖ਼ੂਬ ਪੇਟ ਭਰਕੇ ਖਾਣੀ ਬਹੁਤ ਹਾਨੀ ਕਾਰਕ ਹੈ, ਇਸਤੋਂ ਪਰਹੇਜ਼ ਰਖੋ। ਇਸਦੀ ਸਜ਼ਾ ਬੁਰੇ ਬੁਰੇ ਸੁਫਨੇ, ਬੇਆਰਾਮੀ ਦੀ ਨੀਂਦ, ਦਰਦਾਂ ਤੇ ਪੇਟ ਵਿਚ ਹਵਾ ਦੇ ਭਰ ਜਾਣ ਦੀ ਸ਼ਕਲ ਵਿਚ ਕੁਦਰਤ ਦੇਂਦੀ ਹੈ।

(੨) ਸੂਰਜ ਅਸਤ ਹੋਣ ਦੇ ਬਾਦ ਖ਼ੁਰਾਕ, ਜਿਥੋਂ ਤੀਕ ਹੋ ਸਕੇ, ਨਾ ਖਾਓ, ਬਦ ਹਜ਼ਮੀ ਤੋਂ ਬਚੋਗੇ।

(੩) ਖ਼ੁਰਾਕ ਦੇ ਦੋ ਤਿੰਨ ਘੰਟੇ ਬਾਦ ਪਾਣੀ ਘੁਟ ਘੁਟ ਕਰਕੇ ਪੀਓ, ਖ਼ੁਰਾਕ ਨੂੰ ਚਬਾਨ ਤੋਂ ਬਿਨਾਂ ਪਾਣੀ ਨਾਲ ਅੰਦਰ ਨਾ ਲੰਘਾਓ।

# ਮਹਾਂ ਪੁਰਸ਼ਾਂ ਦੀ ਤੰਦਰੁਸਤੀ ਦੇ ਰਾਜ਼

ਮਹਾਂ ਪੁਰਸ਼ਾਂ ਦੇ ਜੀਵਨਾਂ ਤੋਂ ਪਤਾ ਲਗਦਾ ਹੈ ਕਿ ਉਹਨਾਂ ਦੇ ਮਜ਼ਬੂਤ, ਚੁਸਤ ਤੇ ਚਿਰੰਜੀਵ ਹੋਣ ਦਾ ਕਾਰਨ ਉਹਨਾਂ ਦੀ ਸਾਦਾ ਤੇ ਅਲਪ ਆਹਾਰ ਸੀ।

(੧) ਕਬੀਰ ਸਾਹਿਬ ਦਾ ਆਹਾਰ ਖਿਚੜੀ ਸੀ।

"ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ ॥
ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ" (ਸਲੋਕ ਕਬੀਰ,੧੩੭੪-੧੨)

(੨) ਹਜ਼ਰਤ ਮੁਹੰਮਦ ਸਾਹਿਬ ਜੌਂ ਦੀ ਰੋਟੀ ਖਾਇਆ ਕਰਦੇ ਸਨ।

(੩) ਜਨਰਲ ਬੂਥ ਮੁਕਤੀ ਫ਼ੌਜ ਦੇ ਬਾਨੀ ਨੇ ੮੩ ਸਾਲ ਤੀਕ ਬੜੀ ਮੇਹਨਤ ਦੀ ਜ਼ਿੰਦਗੀ ਬਤੀਤ ਕੀਤੀ।ਉਹ ਆਪਣੀ ਖ਼ੁਰਾਕ ਦੀ ਬਾਬਤ ਲਿਖਦੇ ਹਨ "ਕਈ ਸਾਲਾਂ ਤੋਂ ਮੱਛੀ ਗੋਸ਼ਤ ਤੇ ਮੁਰਗ਼ੀ ਨਹੀਂ ਖਾਧੀ।ਮੇਰੀ ਖ਼ੁਰਾਕ ਰੋਟੀ, ਮਖਣ, ਪਨੀਰ, ਸਬਜ਼ੀ ਤੇ ਅਨਾਜ ਹੈ। ਕਦੀ ਕਦੀ ਥੋੜੇ ਫਲ ਖਾ ਲੈਂਦਾ ਹਾਂ। ਮੈਂ ਗਰਮ ਦੁਧ ਪੀਂਦਾ ਹਾਂ। ਮੈਂ ਨਸ਼ੇ ਵਾਲੀਆਂ ਤੇ ਰੰਗਦਾਰ ਪੀਣ ਵਾਲੀਆਂ ਚੀਜ਼ਾਂ ਪੀਣ ਤੋਂ ਪਰਹੇਜ਼ ਕਰਦਾ ਹਾਂ। ਮੈਂ ਤਮਾਕੂ ਆਦਿਕ ਨਹੀਂ ਵਰਤਦਾ।"

ਜਿਤਨਾ ਜੀਵਨ ਸਾਦਾ ਹੈ ਤੇ ਖਾਣਾ ਵੀ ਸਾਦਾ ਹੈ, ਉਤਨਾ ਹੀ ਮੇਹਦਾ ਖਾਣੇ ਨੂੰ ਜਲਦੀ ਹਜ਼ਮ ਕਰਕੇ ਵੇਹਲਾ ਤੇ ਸਾਫ਼ ਹੋ ਜਾਂਦਾ ਹੈ ਤੇ ਦਿਲ ਨੂੰ ਤਾਜ਼ਗੀ ਆਵੇਗੀ ਤੇ ਦਮਾਗ਼ ਸਾਫ਼ ਹੋਵੇਗਾ। ਜਿਸਮ ਚੁਸਤ ਰਹੇਗਾ ਤੇ ਕੰਮ ਕਰਕੇ ਥਕਾਵਟ ਮਹਿਸੂਸ ਨਹੀਂ ਕਰੇਗਾ। ਅੰਗ੍ਰੇਜ਼ੀ ਵਿਚ ਅਖਾਵਤ ਹੈ:—

'Plain living and high thinking.'

ਸਾਦਾ ਜੀਵਨ ਬਤੀਤ ਕਰੋ ਤੇ ਉਚੇ ਖ਼ਿਆਲਾਤ ਮਨ ਵਿਚ ਲਿਆਓ।

## (੯) ਸ਼ੀਲ ਜਾਂ ਸ਼ੁਧ ਆਚਾਰ

ਸ਼ੀਲ ਆਖਦੇ ਹਨ ਉੱਤਮ ਸੁਭਾਵ ਤੇ ਉਤਮ ਆਚਰਨ ਨੂੰ। ਇਸ ਵਿਚ ਮਨ, ਬਚਨ ਤੇ ਕਰਮ ਕਰਕੇ ਸ਼ੁਧ ਆਚਰਨ ਵਾਲਾ ਬਣਨਾ ਹੁੰਦਾ ਹੈ। ਸ਼ੀਲਵਾਨ ਪੁਰਸ਼ ਦਾ ਮਨ ਇੰਦਰੀਆਂ ਨੂੰ ਕਾਬੂ ਰਖਦਾ ਹੈ। ਉਹ ਵਿਸ਼ਿਆਂ ਦੀਆਂ ਲਹਿਰਾਂ ਵਿਚ ਅਸਥਿਰ ਤੇ ਅਡੋਲ ਚਿਤ ਰਹਿੰਦਾ ਹੈ। ਉਸਦੇ ਅੰਦਰ ਕਮਾਲ ਦਾ ਧੀਰਜ ਤੇ ਗੰਭੀਰਤਾ ਹੁੰਦੀ ਹੈ। ਉਹ ਅਤੀ ਉੱਤਮ ਸੁਭਾਵ ਵਾਲਾ ਹੁੰਦਾ ਹੈ।

ਮਨ ਪੰਜ ਕਰਮ ਤੇ ਪੰਜ ਗਿਆਨ ਇੰਦਰਿਆਂ ਦੁਵਾਰਾ ਭੋਗਾਂ ਨੂੰ ਭੋਗਦਾ ਹੈ। ਇੰਦਰਿਆਂ ਨੂੰ ਭੋਗਾਂ ਵਲੋਂ ਮੋੜਕੇ ਆਪਣੇ ਅੰਤਰ ਪ੍ਵੇਸ਼ ਕਰਨ ਕਰਕੇ ਹੀ ਪਰਮਾਰਥ ਵਿਚ ਕਾਮਯਾਬੀ ਹਾਸਲ ਹੁੰਦੀ ਹੈ। ਗੁਰਬਾਣੀ ਦਸਦੀ ਹੈ:—

"ਦਸ ਇੰਦ੍ਰੀ ਕਰਿ ਰਾਖੈ ਵਾਸਿ ॥ ਤਾਕੈ ਆਤਮੈ ਹੋਇ ਪਰਗਾਸੁ ॥"

(ਗਉੜੀ ਮ: ੫, ੨੩੬—੧੪)

ਇਹ ਸਭ ਇੰਦਰੇ ਸਥੂਲ ਜਿਸਮ ਦੇ ਭੋਗਾਂ ਦੇ ਰਸ ਲੈਣ ਦਾ ਜ਼ਰੀਆ ਹਨ। ਇਹ ਰਸ ਤੇ ਖ਼ੁਸ਼ੀਆਂ ਬਾਹਰ ਦੀ ਤਰਫ਼ ਹਨ। ਇਹਨਾਂ ਨਾਲ ਮਨ ਇੰਦਰਿਆਂ ਦੀ ਤ੍ਰਿਪਤੀ ਨਹੀਂ ਹੋ ਸਕਦੀ। ਜੋ ਇਹਨਾਂ ਵਿਚ ਫਸ ਗਿਆ ਉਹ ਬਾਰ ਬਾਰ ਜਨਮ ਵਿਚ ਆਂਵਦਾ ਹੈ। ਸ਼ੁਧ ਆਚਾਰ ਕਰਕੇ ਜੀਵਨ ਸਫਲ ਹੋ ਸਕਦਾ ਹੈ ਤੇ ਇਹ ਪਰਮਾਰਥ ਦੀ ਪ੍ਰਾਪਤੀ ਲਈ ਅਤੀ ਜ਼ਰੂਰੀ ਹੈ। ਇਹ ਪ੍ਰਮਾਰਥ ਦੇ ਰਸਤੇ ਜਾਣ ਦੀ ਪਹਿਲੀ ਪਉੜੀ ਹੈ। ਇਸ ਕਰਕੇ ਸਭ ਮਹਾਤਮਾਂ ਪੁਰਖਾਂ ਨੇ ਬੜੇ ਜ਼ੋਰ ਨਾਲ ਇਸਦਾ ਉਪਦੇਸ਼ ਦਿਤਾ ਹੈ। ਦਸਮ ਗੁਰੂ ਸਾਹਿਬ ਇਨਸਾਨ ਨੂੰ ਤ੍ਰਿਗੁਣ ਅਤੀਤ ਹੋਣ ਲਈ ਸਦਾ ਸ਼ੀਲ ਤੇ ਸੰਤੋਖ ਨੂੰ ਆਪਣੇ ਜੀਵਨ ਵਿਚ ਧਾਰਨ ਕਰਨ ਦਾ ਉਪਦੇਸ਼ ਫ਼ਰਮਾਂਦੇ ਹਨ।

"ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤ ॥"

(ਰਾਮਕਲੀ ਪਾਤਿਸ਼ਾਹੀ ੧੦)

ਸ਼ੁਧ ਆਚਾਰ ਦਾ ਜ਼ਬਰਦਸਤ ਅੰਗ ਬ੍ਰਹਮਚਰਜ ਹੈ। ਇਹ ਮਨ, ਬਚਨ ਤੇ ਕਰਮ ਦੀ ਪਵਿਤ੍ਰਤਾ ਦਾ ਨਾਮ ਹੈ। ਇਸ ਵਿਚ ਕੇਵਲ ਕਾਮ ਇੰਦਰੀ (sex production organ) ਦਾ ਹੀ ਜ਼ਬਤ ਕਰਨਾ ਨਹੀਂ ਹੁੰਦਾ, ਸਗੋਂ ਹੋਰ ਸਭ ਇੰਦਰੀਆਂ ਦਾ ਜ਼ਬਤ ਕਰਨਾ ਵੀ ਆ ਜਾਂਦਾ ਹੈ। ਇਹ ਇਨਸਾਨ ਦੇ ਹਰ ਇਕ ਜਗ੍ਹਾ (walk of life) ਕੰਮ ਆਵਣ ਵਾਲੀ ਚੀਜ਼ ਹੈ, ਰੂਹਾਨੀ ਤਰੱਕੀ ਲਈ ਤਾਂ ਇਸਦੀ ਖ਼ਾਸ ਕਰਕੇ ਅਵਸ਼ਕਤਾ

ਹੈ। ਇਸ ਵਿਚ ਸਦਾਚਾਰ, ਉਚਾ ਆਚਾਰ ਜਾਂ ਸ਼ੁਧ ਆਚਾਰ, ਸਭ ਆ ਜਾਂਦਾ ਹੈ। ਜ਼ਿੰਦਗੀ ਵੀ ਕਾਮਯਾਬੀ ਨਾਲ ਚਲਨ ਦੇ ਬਣਨ ਪਰ ਨਿਰਭਰ ਹੈ। ਸਭ ਵਡੇ ਆਦਮੀਆਂ ਨੇ ਚਾਲ ਚਲਨ ਕਰਕੇ ਵਡਿਆਈ ਹਾਸਲ ਕੀਤੀ ਹੈ।ਬ੍ਰਹਮ-ਚਰਜ ਇਕ ਆਚਾਰ ਹੈ,ਜਿਸਕਰਕੇ ਅਸੀਂ ਪ੍ਰਮਾਤਮਾ ਦੀ ਪ੍ਰਾਪਤੀ ਕਰ ਸਕਦੇ ਹਾਂ।ਇਸ ਲਈ ਇਨਸਾਨ ਨੂੰ ਇਸਦਾ ਕਦੀ ਤਿਆਗ ਨਹੀਂ ਕਰਨਾ ਚਾਹੀਦਾ। ਜੋ ਆਚਾਰ ਨੂੰ ਸ੍ਰੇਸ਼ਟ ਰਖਦਾ ਹੈ, ਉਹ ਮਨੁਖਾਂ ਵਿਚ ਭਾਗਵਾਨ ਪੁਰਸ਼ ਬਣ ਜਾਂਦਾ ਹੈ। 'ਸਦਾਚਾਰ 'ਇਕ ਸਾਇੰਸ ਹੈ ਜੋ ਚਲਨ, ਇਖ਼ਲਾਕ ਤੇ ਇਨਸਾਨੀ ਫ਼ਰਜ਼ਾਂ ਦਾ ਵਰਨਣ ਕਰਦੀ ਹੈ । ਇਸ ਨੂੰ ਇਨਸਾਨੀ ਚਾਲ ਚਲਣ ਦਾ ਫ਼ਿਲਸਫ਼ਾ ਵੀ ਕਹਿ ਸਕਦੇ ਹਾਂ।ਇਹ ਉਹ ਤਰੀਕਾ ਹੈ ਜਿਸਦੇ ਅਨੁਸਾਰ ਇਕ ਇਨਸਾਨ ਦੂਸਰੇ ਇਨਸਾਨ ਜਾਂ ਪਸ਼ੂ ਪੰਛੀਆਂ ਨਾਲ ਵਰਤਾਉ ਕਰਦਾ ਹੈ। ਮਨੂੰ ਜੀ ਆਪਣੀ ਸਿਮ੍ਰਿਤੀ ਵਿਚ ਦਸਦੇ ਹਨ ਕਿ "ਆਚਾਰ ਸਭ ਤੋਂ ਵਡਾ ਧਰਮ ਹੈ,ਜੋ ਸ੍ਰੁਤੀਆਂ ਤੇ ਸਿਮ੍ਰਤੀਆਂ ਨੇ ਬਿਆਨ ਕੀਤਾ ਹੈ।ਇਸ ਲਈ ਜਿਸਪੁਰਸ਼ ਨੂੰ ਆਤਮਾ ਦਾ ਗਿਆਨ ਹੈ, ਉਸਨੂੰ ਹਮੇਸ਼ਾਂ ਸਦਾਚਾਰੀ ਬਣਨ ਦਾ ਜਤਨ ਕਰਨਾ ਚਾਹੀਏ। ਇਹ ਦੇਖਕੇ ਕਿ ਧਰਮ ਦਾ ਰਸਤਾ ਆਚਾਰ ਤੋਂ ਨਿਕਲਦਾ ਹੈ, ਰਿਸ਼ੀ ਮੁਨੀ ਆਚਾਰ ਨੂੰ ਸਭ ਤਪਾਂ ਦੀ ਜੜ ਸਮਝਦੇ ਹਨ ਤੇ ਇਸ ਨੂੰ ਗ੍ਰਹਿਣ ਕਰਦੇ ਹਨ।"

ਬ੍ਰਹਮਚਾਰੀ ਦਾ ਸਭ ਤੋਂ ਪਹਿਲਾ ਫ਼ਰਜ਼ ਆਚਾਰ ਦੀ ਪ੍ਰਾਪਤੀ ਕਰਨੀ ਹੈ। ਆਚਾਰ ਖ਼ੁਦਜ਼ਬਤੀ ਤੇ ਚਾਲ ਚਲਨ ਦੇ ਬਨਾਣ ਨੂੰ ਆਖਦੇ ਹਨ।

ਨੇਕੀ,ਸਚਾਈ, ਸ਼ੁਭ ਕਰਮ, ਤਾਕਤ,ਖ਼ੁਸ਼ਹਾਲੀ ਸਭ ਆਚਾਰ ਤੋਂ ਹੀ ਨਿਕਲਦੇ ਹਨ। ਮਹਾ ਭਾਰਤ ਵਿਚ ਲਿਖਿਆ ਹੈ ਕਿ "ਧਰਮ ਦਾ ਨਿਸ਼ਾਨ ਸਦਾਚਾਰ ਹੈ। ਆਚਾਰ ਹੀ ਨੇਕੀ ਦਾ ਨਿਸ਼ਾਨ ਹੈ।ਇਹ ਸਭ ਤੋਂ ਵਡੀ ਤਾਲੀਮ ਹੈ, ਜਿਸ ਤੋਂ ਧਰਮ ਪੈਦਾ ਹੁੰਦਾ ਹੈ। ਇਹ ਜ਼ਿੰਦਗੀ ਨੂੰ ਵਧਾਂਦਾ ਹੈ। ਇਸ ਤੋਂ ਇਨਸਾਨ ਫਲਦਾ ਫੁਲਦਾ ਹੈ। ਇਸ ਸੰਸਾਰ ਵਿਚ ਤੇ ਉਸ ਤੋਂ ਪਿਛੋਂ ਵੀ ਜਸ ਖਟਦਾ ਹੈ। ਜੋ ਇਨਸਾਨ ਸਭ ਜਾਨਦਾਰਾਂ ਦਾ ਦੋਸਤ ਹੈ ਤੇ ਆਪਣੇ ਵਿਚਾਰ, ਬਾਣੀ ਤੇ ਕਰਮ ਕਰਕੇ ਸਭ ਦਾ ਭਲਾ ਕਰਨ ਦਾ ਪੱਕਾ ਇਰਾਦਾ ਰਖਦਾ ਹੈ, ਉਹੀ ਧਰਮ ਨੂੰ ਜਾਣਦਾ ਹੈ।

ਧਰਮ ਬਹੁਤ ਸੂਖਮ, ਗਹਿਰਾ ਤੇ ਗੂੜ੍ਹ ਵਿਸ਼ਾ ਹੈ। ਧਰਮ ਤੋਂ ਧਨ ਆਨੰਦ ਤੇ ਮੋਖਸ਼ ਪ੍ਰਾਪਤ ਹੁੰਦਾ ਹੈ। ਧਰਮ ਦਾ ਮਤਲਬ ਆਮ ਲੋਕ ਫ਼ਰਜ਼ ਜਾਂ ਸ਼ੁਭ ਕਰਮ ਲੈਂਦੇ ਹਨ।ਕੋਈ ਕੰਮ ਜਿਸ ਤੋਂ ਕਲਿਆਨ ਤੇ ਮੋਖਸ਼ ਹਾਸਲ ਹੋਵੇ, ਜਿਸ ਵਿਚ ਕਿਸੀ ਦਾ ਭਲਾ ਹੋਵੇ, ਜਿਸ ਵਿਚ ਕਿਸੀ ਜਾਨਦਾਰ ਨੂੰ ਦੁਖ ਦੇਣ

ਦਾ ਖ਼ਿਆਲ ਨਾ ਹੋਵੇ, ਉਹ ਧਰਮ ਹੈ।

ਆਚਾਰ ਨੇਕੀ ਨੂੰ ਚਮਕਾਣ ਵਾਲਾ ਹੈ। ਜੋ ਇਨਸਾਨ ਨੇਕ ਤੇ ਧਰਮਾਤਮਾ ਹਨ ਉਹਨਾਂ ਦੇ ਕੰਮ ਸਦਾਚਾਰ ਦੇ ਨਮੂਨੇ ਹੁੰਦੇ ਹਨ।

ਇਕ ਜਗਿਆਸੂ ਵੇਦ ਵਿਆਸ ਜੀ ਦੇ ਪਾਸ ਗਿਆ ਤੇ ਅਰਜ਼ ਕੀਤੀ 'ਮਹਾ ਰਿਸ਼ੀ ਜੀ! ਮੈਂ ਬੜੀ ਘੁੰਮਰ ਘੇਰ ਵਿਚ ਹਾਂ। ਮੈਨੂੰ ਧਰਮ ਦੇ ਅਰਥ ਸਮਝ ਵਿਚ ਨਹੀਂ ਆਂਵਦੇ। ਕੋਈ ਕੁਝ ਕਹਿੰਦਾ ਹੈ ਤੇ ਕੋਈ ਕੁਝ। ਮੈਨੂੰ ਧਰਮ ਦੀ ਬਹੁਤ ਆਸਾਨ ਤਾਰੀਫ਼ ਦਸੋ, ਤਾਂ ਜੋ ਮੈਂ ਸਭ ਕਰਮ ਧਰਮ ਅਨੁਸਾਰ ਕਰ ਸਕਾਂ।" ਮਹਾਰਿਸ਼ੀ ਵਿਆਸ ਜੀ ਨੇ ਜਵਾਬ ਦਿਤਾ ਕਿ ਜਦ ਕੋਈ ਕੰਮ ਕਰੇਂ ਤਾਂ ਇਸ ਅਸੂਲ ਨੂੰ ਚੇਤੇ ਰਖ "ਸਭ ਲੋਕਾਂ ਨਾਲ ਇਸ ਤਰ੍ਹਾਂ ਪੇਸ਼ ਆ ਤੇ ਅਜੇਹਾ ਵਰਤਾਉ ਕਰ, ਜਿਸ ਤਰ੍ਹਾਂ ਤੂੰ ਚਾਹੁੰਦਾ ਹੈਂ ਕਿ ਉਹ ਵੀ ਤੇਰੇ ਨਾਲ ਪੇਸ਼ ਆਵਣ।" ਬਸ ਇਹੋ ਧਰਮ ਦੀ ਪਰਖ ਹੈ। ਇਸਨੂੰ ਹਛੀ ਤਰ੍ਹਾਂ ਸਮਝ ਲੈ ਤੇ ਆਪਣੇ ਰੋਜ਼ ਦੇ ਵਰਤਾਰੇ ਵਿਚ ਲੈ ਆ। ਇਹ ਸਦਾਚਾਰ ਦਾ ਥੋੜੇ ਅੱਖਰਾਂ ਵਿਚ ਨਿਚੋੜ ਹੈ।

ਸਦਾਚਾਰੀ ਇਨਸਾਨ ਆਪਣੀਆਂ ਕਮਜ਼ੋਰੀਆਂ ਨੂੰ ਦੂਰ ਕਰਦਾ ਹੈ ਤੇ ਸਾਤਵਕ ਇਨਸਾਨ ਬਣਦਾ ਹੈ। ਆਪਣੇ ਮਾਤਾ, ਪਿਤਾ, ਬਜ਼ੁਰਗਾਂ, ਭੈਣਾਂ, ਭਰਾਵਾਂ, ਦੋਸਤਾਂ, ਰਿਸ਼ਤੇਦਾਰਾਂ ਤੇ ਸਭ ਜੀਵਾਂ ਨਾਲ ਸੋਚ ਸਮਝਕੇ ਸਲੂਕ ਕਰਦਾ ਹੈ। ਉਹ ਹਮੇਸ਼ਾਂ ਲੋਕਾਂ ਦੀ ਭਲਾਈ ਸੋਚਦਾ ਹੈ "ਤੇਰੇ ਭਾਣੇ ਸਰਬੱਤ ਦਾ ਭਲਾ" "Peace be unto all the world" ਆਪਣਿਆਂ ਹਮਸਾਇਆਂ ਨਾਲ ਪ੍ਰੇਮ ਕਰਦਾ ਹੈ। ਕਿਸੀ ਦੂਸਰੇ ਨੂੰ ਦੁਖ ਨਹੀਂ ਦੇਂਦਾ। ਝੂਠ ਨਹੀਂ ਬੋਲਦਾ। ਬ੍ਰਹਮਚਰਜ ਦਾ ਪਾਲਨ ਕਰਦਾ ਹੈ ਤੇ ਮਨ ਨੂੰ ਬੁਰੀਆਂ ਵਿਰਤੀਆਂ ਤੋਂ ਰੋਕਦਾ ਹੈ।

ਪ੍ਰਮਾਤਮਾ 'ਰਸ' ਹੈ–'ਰਸੈ ਵੈਸ਼:'–ਰਸ ਜੀਵਨ ਸ਼ਕਤੀ (vital fluid) ਜਾਂ ਬੀਰਜ ਹੈ। ਬ੍ਰਹਮਚਾਰੀ ਦਾ ਸਭ ਤੋਂ ਵਡਾ ਫ਼ਰਜ਼ 'ਆਚਾਰ' ਨੂੰ ਹਾਸਲ ਕਰਨਾ ਹੈ, ਜੋ ਆਪਣੇ ਇੰਦਰਿਆਂ ਪੁਰ ਜ਼ਬਤ ਰਖਣਾ ਤੇ ਚਾਲ ਚਲਨ ਦਾ ਬਨਾਣਾ ਹੈ।

ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ ਕਿ ਜਿਸ ਨੇ ਇੰਦਰੀਆਂ ਨੂੰ ਜਿਤ ਲਿਆ, ਉਹ ਪੰਜ ਦੋਖਾਂ–ਕਾਮ, ਕਰੋਧ, ਲੋਭ, ਮੋਹ ਤੇ ਅਹੰਕਾਰ–ਦੇ ਹਮਲਿਆਂ ਤੋਂ ਰਹਿਤ ਹੋ ਜਾਂਦਾ ਹੈ–

"ਇੰਦ੍ਰੀ ਜਿਤ ਪੰਚ ਦੋਖ ਤੇ ਰਹਤ ॥"

(ਗਉੜੀ ਸੁਖਮਨੀ ਮ: ੫, ੨੭੪–੬)

ਸ਼ੀਲਵਾਨ ਪੁਰਸ਼ ਆਪਣੇ ਬੀਰਜ ਨੂੰ ਪ੍ਰਾਣਾਂ ਤੋਂ ਵਧੀਕ ਪਿਆਰਾ ਸਮਝਦਾ ਹੈ।ਉਸ ਦੀ ਸਦਾ ਰਖਿਆ ਕਰਦਾ ਹੈ, ਕਿਉਂ ਜੋ ਬੀਰਜ ਜਿਸਮਾਨੀ, ਦਿਲੀ ਤੇ ਰੂਹਾਨੀ ਜ਼ਿੰਦਗੀ ਦੀ ਉੱਨਤੀ ਦਾ ਕਾਰਨ ਹੈ। ਉਹ ਜਿਸਮ ਕਰਕੇ ਸਦਾ ਪੁਸ਼ਟ ਰਹਿੰਦਾ ਹੈ, ਆਲਸ ਤੇ ਸੁਸਤੀ ਉਹਦੇ ਨੇੜੇ ਨਹੀਂ ਫਟਕਦੇ। ਉਹਦਾ ਚਿਹਰਾ ਕਦੇ ਨਿਮੋਝੂਣਾ ਨਹੀਂ ਹੁੰਦਾ। ਉਸਦਾ ਦਿਲ ਮਜ਼ਬੂਤ ਰਹਿੰਦਾ ਹੈ ਤੇ ਬੁਧੀ ਸੁਚੇਤ ਰਹਿੰਦੀ ਹੈ। ਸਭ ਰਿਸ਼ੀ ਮੁਨੀ ਤੇ ਮਹਾਤਮਾਂ ਨੇ ਬਿੰਦੁ ਦੀ ਰਖਸ਼ਾ ਦਾ ਜ਼ਬਰਦਸਤ ਉਪਦੇਸ਼ ਦਿਤਾ ਹੈ ਕਿ ਬਿੰਦੁ ਦਾ ਪਾਤ ਕਰਨਾ ਕਿਆ ਬੂੰਦ ਦਾ ਗਿਰਾ ਦੇਣਾ ਮੌਤ ਹੈ ਤੇ ਉਸਦਾ ਸਰੀਰ ਵਿਚ ਧਾਰਨ ਕਰਨਾ ਜੀਵਨ ਹੈ।

"ਮਰਣੰ ਬਿੰਦੂ ਪਾਤੇਨ ॥ ਜੀਵਨੰ ਬਿੰਦੂ ਧਾਰਣਾਤ ॥"

ਮਨੂ ਜੀ ਕਹਿੰਦੇ ਹਨ ਕਿ ਜਦ ਤੀਕ ਬਚੇ ਸਕੂਲਾਂ ਵਿਚ ਵਿਦਿਆ ਹਾਸਲ ਕਰਦੇ ਹੋਣ, ਉਹਨਾਂ ਨੂੰ ਆਪਣੇ ਹਵਾਸਾਂ ਪੁਰ ਜ਼ਬਤ ਰਖਣਾ ਚਾਹੀਏ। ਇਸ ਲਈ ਉਹਨਾਂ ਨੂੰ ਸ਼ਰਾਬ ਤੇ ਮਾਸ ਤੇ ਗਰਮ ਮਸਾਲਿਆਂ ਦੇ ਆਹਾਰ ਤੋਂ ਪਰਹੇਜ਼ ਕਰਨਾ ਚਾਹੀਏ। ਫੁਲਾਂ ਦੇ ਹਾਰ, ਖ਼ੁਸ਼ਬੂਆਂ ਤੇ ਅੰਜਨ ਨਾ ਵਰਤਣ। ਜੂਆ ਨਾ ਖੇਲਣ, ਗਪਾਂ ਨਾ ਮਾਰਨ ਤੇ ਝੂਠ ਨਾ ਬੋਲਣ। ਇਸਤਰੀਆਂ ਨੂੰ ਕਾਮ ਵੇਹੜੀਆਂ ਅੱਖਾਂ ਨਾਲ ਨਾ ਦੇਖਣ। ਇਕੱਠੇ ਨਾ ਸੌਣ ਤੇ ਖ਼ਾਸ ਕਰਕੇ ਬੀਰਜ ਦੀ ਰਖਿਆ ਕਰਨ ਤੇ ਉਸਨੂੰ ਕਦੇ ਪਾਤ ਨਾ ਹੋਣ ਦੇਣਾ।

ਬੀਰਜ ਦੀ ਜੀਵਨ ਸ਼ਕਤੀ (vital energy) ਸਾਡੇ ਜੀਵਨ ਨੂੰ ਆਧਾਰ ਦੇਂਦੀ ਹੈ। ਉਹ ਪ੍ਰਾਣਾਂ ਦਾ ਵੀ ਪ੍ਰਾਣ ਹੈ। ਉਹ ਸਾਡੀਆਂ ਅੱਖਾਂ ਵਿਚ ਚਮਕ ਦੇਂਦਾ ਹੈ। ਸਾਡੇ ਰੁਖਸਾਰੇ ਪੁਰ ਦਮਕ ਮਾਰਦਾ ਹੈ।ਇਹ ਇਕ ਭਾਰੀ ਖ਼ਜ਼ਾਨਾ ਹੈ, ਇਹ ਸਾਡੇ ਖ਼ੂਨ ਦਾ ਉਤਮ ਜੌਹਰ ਹੈ। ਸਾਇੰਸਦਾਨਾਂ ਨੇ ਇਹ ਦਰਯਾਫਤ ਕੀਤਾ ਹੈ ਕਿ ਖ਼ੂਨ ਦੇ ੪੦ ਕਤਰਿਆਂ ਤੋਂ ਬੀਰਜ ਦਾ ਇਕ ਕਤਰਾ ਬਣਦਾਹੈ, ਜੋ ਇਕ ਕਿਸਮ ਦਾ ਚਿੱਟਾ ਖ਼ੂਨ ਹੈ।ਏਹ ਕਿਤਨੀ ਕੀਮਤੀ ਚੀਜ਼ ਹੈ! ਡਾਕਟਰ ਲੂਇਸ ਸਾਹਿਬ ਵੀ ਇਹੋ ਕਹਿੰਦੇ ਹਨ ਕਿ ਖ਼ੂਨ ਦੇ ਕੀਮਤੀ ਅੰਸਾਂ ਤੋਂ ਬੀਰਜ ਬਣਦਾ ਹੈ।ਜੇਕਰ ਸਾਡਾ ਖ਼ੂਨ ਥੋੜਾ ਜਿਹਾ ਵੀ ਨਿਕਲ ਜਾਏ ਤਾਂ ਅਸੀਂ ਕਿਤਨੇ ਭੈ ਭੀਤ ਹੋ ਜਾਂਦੇ ਹਾਂ,ਜਿਸਦੀ ਕੀਮਤ ਬੀਰਜ ਤੋਂ ਬਹੁਤ ਘਟ ਹੈ। ਪਰ ਅਸੀਂ ਬੇਸ਼ ਕੀਮਤੀ ਚਿਟੇ ਖ਼ੂਨ ਕਿਆ ਬੀਰਜ ਨੂੰ,ਜੋ ਸਰੀਰ ਦਾ ਰਾਜਾ ਹੈ,ਇਕ ਖਿਣ ਮਾਤਰ ਦੇ ਸੁਖ ਦੀ ਖ਼ਾਤਰ ਫ਼ਜ਼ੂਲ ਗਵਾ ਦੇਂਦੇ ਹਾਂ।ਆਮ ਲੋਕ ਬੀਰਜ ਦੀਆਂ ਖ਼ੂਬੀਆਂ ਤੋਂ ਅਣਜਾਣ ਹੋਣ ਕਰਕੇ ਤੇ ਇਸਨੂੰ ਗਵਾ ਕੇ ਅਧੋਗਤੀ ਨੂੰ ਪਾ ਰਹੇ ਹਨ।ਵਿਸ਼ਿਆਂ ਦੇ ਭੋਗਾਂ ਦੇ ਸਵਾਦ ਲੈਣ ਵਿਚ ਅਸੀਂ ਆਪਣਾ ਖ਼ੂਨ ਆਪ ਪੀਂਦੇ

ਹਾਂ ਤੇ ਆਪਣੀ ਹਥੀਂ ਆਪਣਾ ਜੀਵਨ ਆਪ ਨਾਸ਼ ਕਰਦੇ ਹਾਂ ਤੇ ਦੂਸਰਿਆਂ ਨੂੰ ਇਸ ਦਾ ਸ਼ਿਕਾਰ ਬਣਾਂਦੇ ਹਾਂ। ਸਭ ਪਾਸੇ ਵਿਸ਼ਿਆਂ ਦੇ ਭੋਗਾਂ ਦਾ ਬਾਜ਼ਾਰ ਗਰਮ ਹੋ ਰਿਹਾ ਹੈ ਤੇ ਅਜੇਹੀ ਅਧੋਗਤੀ ਨੂੰ ਸਭਜਤਾ ਸਮਝਿਆ ਜਾ ਰਿਹਾ ਹੈ। ਪਰ ਸਾਡੀਆਂ ਸਮਾਜਾਂ ਤੇ ਸੋਸਾਇਟੀਆਂ ਇਸ ਤੋਂ ਗ਼ਾਫਲ ਹਨ। ਕਿਤਨੀ ਕਾਬਲੇ ਰਹਿਮ ਹਾਲਤ ਹੈ!

ਬੀਰਜ ਇਕ ਮਿਕਨਾਤੀਸੀ ਤਾਕਤ (Dynamic force) ਹੈ, ਜੋ ਆਤਮਾ ਦਾ ਬਲ ਹੈ ਤੇ ਪਰਮਾਤਮਾ ਦੀ ਵਿਭੂਤੀ ਹੈ।ਭਗਵਾਨ ਕ੍ਰਿਸ਼ਨਜੀ ਗੀਤਾ ਵਿਚ ਫ਼ਰਮਾਂਦੇ ਹਨ ਕਿ "ਮੈਂ ਇਨਸਾਨ ਦੇ ਅੰਦਰ ਜੀਵਨ(Virility) ਦਾ ਬੀਜ ਹਾਂ"।ਬੀਰਜ ਸਾਡੇ ਜੀਵਨ ਬੁਧੀ ਤੇ ਚੇਤਨਤਾ ਦਾ ਜੌਹਰ ਹੈ। ਜਦ ਇਕ ਵਾਰ ਜਾਂਦਾ ਰਹੇ ਫਿਰ ਉਹ ਕਦੀ ਉਸ ਤੋਲ ਕਿਸੀ ਦੁਵਾਈ ਦੇ ਖਾਣ ਨਾਲ ਵੀ ਨਹੀਂ ਪੁਜ ਸਕਦਾ।ਜੇਕਰ ਤੁਸੀਂ ਇਸ ਦੀ ਰਖਸ਼ਾ ਕਰੋ ਤਾਂ ਇਹ ਤੁਸਾਨੂੰ ਪਰਮਾਤਮਾ ਦਾ ਦਰ ਖੋਲਣ ਤੇ ਆਤਮਾ ਦਾ ਅਨੁਭਵ ਤੇ ਉਚੇ ਆਨੰਦ ਦੀ ਪ੍ਰਾਪਤੀ ਵਿਚ ਮਦਦ ਕਰਦਾਹੈ।ਯਾਦਦਾਸ਼ਤ ਦਾ ਜਾਂਦੇਰਹਿਣਾ,ਜਲਦੀ ਬੁਢੇਪਾ ਆਜਾਣਾ, ਨਾਮਰਦੀ, ਕਈ ਕਿਸਮ ਦੀਆਂ ਅਖਾਂ ਦੀਆਂ ਬੀਮਾਰੀਆਂ, ਫੇਫੜਿਆਂ,ਦਿਲ, ਮੇਹਦੇ ਤੇ ਹੋਰ ਹੋਰ ਨਾਜ਼ਕ (Vital) ਹਿਸਿਆਂ ਦੀਆਂ ਬੀਮਾਰੀਆਂ ਬੀਰਜ ਦੇ ਬਹੁਤ ਖ਼ਾਰਜ ਹੋ ਜਾਣ ਕਰਕੇ ਹੀ ਹੋ ਜਾਂਦੀਆਂ ਹਨ। ਅਜ ਕਲ੍ਹ ਦੇ ਨੌਜਵਾਨ ਟੁਰਦਿਆਂ ਠੇਡੇ ਖਾਂਦੇ ਨਜ਼ਰ ਆਂਵਦੇ ਹਨ, ਉਹਨਾਂ ਦੇ ਪੀਲੇ, ਖ਼ੂਨ ਤੋਂ ਰਹਿਤ ਚਿਹਰੇ ਤੇ ਕਮਜ਼ੋਰ ਨਜ਼ਰਾਂ ਬੀਰਜ ਦੀ ਕਮੀ ਦੇ ਪਰਤਖ ਨਜ਼ਾਰੇ ਹਨ,ਜਿਨ੍ਹਾਂ ਨੂੰ ਦੇਖਕੇ ਦਿਲ ਦੁਖਦਾ ਹੈ। ਇਸ ਲਈ ਸਾਨੂੰ ਇਸ ਵਡਮੁੱਲੀ ਬੀਰਜ ਦੀ ਦਾਤ ਨੂੰ ਚੰਗੀ ਤਰ੍ਹਾਂ ਸੰਭਾਲ ਕੇ ਰਖਣਾ ਚਾਹੀਦਾ ਹੈ। ੨੪ ਸਾਲ ਦੀ ਉਮਰ ਤੀਕ ਬ੍ਰਹਮਚਰਜ ਨੂੰ ਸੰਭਾਲ ਕੇ ਰਖਣਾ ਜ਼ਰੂਰੀ ਹੈ, ਤਾਂ ਜੋ ਵਿਦਿਆ ਵਿਚ ਨਿਪੁੰਨ ਹੋ ਸਕੀਏ। ਇਹ ਅਧਮ ਦਰਜੇ ਦਾ ਬ੍ਰਹਮਚਰਜ ਹੈ। ੩੬ ਸਾਲ ਦੇ ਬ੍ਰਹਮਚਰਜ ਨੂੰ ਮਧਮ ਤੇ ੪੮ ਸਾਲ ਦਾ ਉਤਮ ਦਰਜੇ ਦਾ ਬ੍ਰਹਮਚਰਜ ਅਖਵਾਂਦਾ ਹੈ। ਜਵਾਨੀ ਵਿਚ ਪਰਹੇਜ਼ਗਾਰੀ ਰਖਣੀ ਪੈਗ਼ੰਬਰੀ ਦੀ ਹਿੰਮਤ ਹੈ।

نیک بودن در جوانی ہمت پیغمبری است

ਜਿਤਨਾ ਅਸੀਂ ਇਸ ਪੁਰ ਕਾਬੂ ਰਖਾਂਗੇ, ਸਾਡੀ ਉਮਰ ਵਿਚ ਕੰਮ ਆਵੇਗਾ।

ਬੀਰਜ ਜਿਸਮ ਦੇ ਸਾਰੇ ਹਿੱਸਿਆਂ ਵਿਚ ਸੂਖਮ ਸ਼ਕਲ ਵਿਚ ਪ੍ਰਵੇਸ਼ ਕਰ ਰਿਹਾ ਹੈ। ਇਹ ਹਡੀਆਂ ਦੀ ਮਿਝ ਤੋਂ ਉਤਪੰਨ ਹੁੰਦਾ ਹੈ। ਖ਼ੁਰਾਕ ਦੇ ਖਾਣ ਤੋਂ ਇਕ ਕਿਸਮ ਦਾ ਰਸ, ਜਿਸ ਨੂੰ chyle ਆਖਦੇ ਹਨ, ਬਣਦਾ ਹੈ। ਰਸ ਤੋਂ ਖ਼ੂਨ, ਖ਼ੂਨ ਤੋਂ ਮਾਸ, ਮਾਸ ਤੋਂ ਚਰਬੀ,ਚਰਬੀ ਤੋਂ ਹਡੀਆਂ,ਹਡੀਆਂ ਤੋਂ ਮਿਝ ਤੇ ਮਿਝ ਤੋਂ ਬੀਰਜ ਨਿਕਲਦਾ ਹੈ, ਜੋ ਜੀਵਨ ਦਾ ਆਖ਼ਰੀ ਨਿਚੋੜ

(Essence) ਹੈ।ਜਿਸਮ ਦੇ ਅੰਦਰ ਬੀਰਜ ਇਹਨਾਂ ਸੱਤਾਂ ਧਾਤੂਆਂ ਵਿਚ ਉਚੀ ਧਾਤ ਹੈ, ਜਿਸ ਪੁਰ ਸਾਰੇ ਜਿਸਮ ਦੀ ਕਿਰਿਆ ਚਲਦੀ ਹੈ। ਜਿਸਮ ਵਿਚ ਬੀਰਜ ਨੂੰ ਸੰਭਾਲਕੇ ਰਖਣ ਦਾ ਨਾਉਂ ਹੀ ਬ੍ਰਹਮਚਰਜ ਹੈ। ਇਹ ਦੋ ਪ੍ਰਕਾਰ ਦਾ ਕਿਹਾ ਜਾਂਦਾ ਹੈ।ਇਕ ਜਿਸਮਾਨੀ (Physical) ਤੇ ਦੂਸਰਾਦਿਮਾਗ਼ੀ (Mental) ਜਿਸਮਾਨੀ ਤਾਂ ਜਿਸਮ ਪਰ ਕਾਬੂ ਪਾਣ ਕਰਕੇ ਤੇ ਦਿਮਾਗ਼ੀ ਖ਼ਿਆਲਾਂ ਨੂੰ ਰੋਕਕੇ ਰਖਣ ਕਰਕੇ ਪ੍ਰਾਪਤ ਹੁੰਦਾ ਹੈ। ਸਿਮਰਨ ਤੇ ਸਤਿਸੰਗ (ਦੇਖੋ ਇਹਨਾਂ ਦੇ ਪ੍ਰਕਰਣ)ਧਾਰਨ ਕਰਨ ਕਰਕੇ ਇਸਦੇ ਕਾਇਮ ਰਹਿਣ ਵਿਚ ਮਦਦ ਮਿਲਦੀਹੈ

## ਬ੍ਰਹਮਚਾਰੀ ਦੀ ਖ਼ੁਰਾਕ

ਬ੍ਰਹਮਚਾਰੀ ਲਈ ਸਾਤਵਿਕ ਖ਼ੁਰਾਕ ਚਾਹੀਦੀ ਹੈ। ਦੁਧ, ਚਾਵਲ, ਮੂੰਗੀ ਦੀ ਦਾਲ, ਜੌਂ, ਰੋਟੀ, ਬਦਾਮ, ਮਲਾਈ, ਪਨੀਰ, ਮਖਣ, ਸਬਜ਼ੀਆਂ, ਸਾਗੂਦਾਣਾ ਤੇ ਕਾਲੀ ਮਿਰਚ ਦਾ ਇਸਤਿਮਾਲ ਕਰਨ ਨਾਲ ਬ੍ਰਹਮਚਰਜ ਦੀ ਸੰਭਾਲ ਵਿਚ ਮਦਦ ਮਿਲਦੀ ਹੈ। ਐਸੀਆਂ ਚੀਜ਼ਾਂ ਜਿਨ੍ਹਾਂ ਦੇ ਖਾਣ ਨਾਲ ਵਿਕਾਰਾਂ (Passions) ਨੂੰ ਉਭਾਰ ਮਿਲੇ, ਪਿਆਜ਼,ਥੋਮ,ਮਾਸ, ਸ਼ਰਾਬ, ਸਰਸੋਂ ਦਾ ਤੇਲ (Mustard oil) ਹਿੰਗ,ਲਾਲ ਮਿਰਚ,ਗਰਮ ਮਸਾਲੇ ਤੇ ਚਟਣੀਆਂ ਤੇ ਚਾਏ ਆਦਿ ਤੇ ਖਾਣ ਪੀਣ ਤੋਂ ਸੰਕੋਚ ਕਰਨਾ ਚਾਹੀਦਾ ਹੈ, ਕਿਉਂ ਜੋ ਇਹਨਾਂ ਨਾਲ ਬੀਰਜ ਦੇ ਪਤਲਾ ਹੋਕੇ ਪਾਤ ਹੋਣ ਦਾ ਡਰ ਹੈ।

## ਬ੍ਰਹਮਚਾਰੀ ਲਈ ਪ੍ਰਹੇਜ਼

ਬ੍ਰਹਮਚਾਰੀ ਨੂੰ ਬ੍ਰਹਮਚਰਜ ਦੇ ਕਾਇਮ ਰਖਣ ਲਈ ਹੇਠ ਲਿਖੇ ਪਰਹੇਜ਼ ਜ਼ਰੂਰੀ ਹਨ:-

"ਨਾਰੀ ਸਿਮਰਨ ਸ੍ਰਵਣ ਪੁਨ ਦ੍ਰਿਸਟਿ ਸੰਭਾਖਣ ਜੋਇ।
ਗੁਹਜ ਵਾਰਤਾ ਹਾਸ ਰਿਤ ਬਹੁੜ ਸਪਰਸਣ ਹੋਇ।"

(੧) ਕਿਸੀ ਇਸਤ੍ਰੀ ਵਲ ਕਾਮ ਵੇਹੜੀਆਂ ਅੱਖਾਂ ਨਾਲ ਨਾ ਦੇਖੇ।
(੨) ਕਿਸੀ ਇਸਤ੍ਰੀ ਨੂੰ ਕਾਮਚੇਸ਼ਟਾ ਦੇ ਖ਼ਿਆਲ ਤੇ ਨਾ ਸਪਰਸ਼ ਕਰੇ।
(੩) ਇਸਤ੍ਰੀਆਂ ਨਾਲ ਖੇਲੇ ਕੁਦੇ ਨਹੀਂ।
(੪) ਉਹਨਾਂ ਦੇ ਹੁਸਨ ਤੇ ਹੋਰ ਹੋਰ ਗੁਣਾਂ ਦੀ ਤਾਰੀਫ਼ ਕਰਨ ਵਿਚ ਨਾਲੱਗਾ ਰਹੇ ਤੇ ਨਾ ਐਸੀਆਂ ਗੱਲਾਂ ਹੀ ਸੁਣੇ।
(੫) ਕਿਸੀ ਇਸਤ੍ਰੀ ਨੂੰ ਇਕਾਂਤ ਵਿਚ ਲੈਕੇ ਨਾ ਬੈਠੇ।
(੬) ਕਿਸੀ ਇਸਤਰੀ ਨੂੰ ਕਾਮ ਦੇ ਖ਼ਿਆਲ ਪਰ ਯਾਦ ਤੀਕ ਨਾ ਕਰੇ।
(੭) ਕਦੀ ਦਿਲ ਵਿਚ ਕਿਸੀ ਇਸਤਰੀ ਦੇ ਭੋਗ ਦਾ ਇਰਾਦਾ ਤਕ ਵੀ ਨਾ ਕਰੇ, ਭੋਗ ਕਰਨਾ ਤਾਂ ਕਿਧਰੇ ਰਿਹਾ।

## ਕੀ ਗ੍ਰਿਹਸਤ ਸਤਿ ਪਦ ਦੀ ਪ੍ਰਾਪਤੀ ਵਿਚ ਰੁਕਾਵਟ ਹੈ ?

ਵਿਸ਼ਿਆਂ ਵਿਕਾਰਾਂ ਤੇ ਇੰਦਰਿਆਂ ਦੇ ਭੋਗਾਂ ਵਿਚ ਲੰਪਟ ਰਹਿਕੇ ਕਿਸੀ ਨੂੰ ਸਤਿ ਦੀ ਪ੍ਰਾਪਤੀ ਹੋਣੀ ਅਸੰਭਵ ਹੈ। ਬਿਵਾਹ ਕਰਨ ਪਰ ਜੇਕਰ ਇਸਤ੍ਰੀ ਆਪਣਾ ਸਾਰਾ ਪ੍ਰੇਮ ਆਪਣੇ ਪਤੀ ਦੇ ਅਰਪਨ ਕਰ ਦੇਵੇ ਤੇ ਪਤੀ ਆਪਣਾ ਸਾਰਾ ਪ੍ਰੇਮ ਇਸਤਰੀ ਨੂੰ ਦੇ ਦੇਵੇ, ਤਾਂ ਫਿਰ ਉਹਨਾ ਪਾਸ ਹੋਰਨਾਂ ਨੂੰ ਦੇਣ ਲਈ ਕੀ ਕੁਛ ਰਹਿ ਜਾਂਦਾ ਹੈ ? ਵਫ਼ਾਦਾਰ ਇਸਤਰੀ ਆਪਣੇ ਸਵਾਮੀ ਤੇ ਵਫ਼ਾਦਾਰ ਸਵਾਮੀ ਆਪਣੀ ਇਸਤਰੀ ਲਈ ਸਭ ਕੁਛ ਕਰਨ ਲਈ ਤਿਆਰ ਹੈ। ਤਾਂ ਉਹਦਾ ਮਾਲਕ ਨਾਲ ਤੇ ਉਸਦੀ ਪੈਦਾ ਕੀਤੀ ਸ੍ਰਿਸ਼ਟੀ ਲਈ ਪਿਆਰ ਕਿਥੇ ? ਉਹ ਸਾਰੀ ਸ੍ਰਿਸ਼ਟੀ ਨੂੰ ਆਪਣਾ ਕੁਟੰਬ ਕਦੀ ਨਹੀਂ ਬਣਾ ਸਕਦਾ, ਕਿਉਂ ਜੋ ਉਸਦੀ ਖ਼ੁਦੀ ਤੰਗ ਦਾਇਰੇ ਵਿਚ ਘਿਰੀ ਪਈ ਹੈ। ਜਿਉਂ ਜਿਉਂ ਉਸਦਾ ਟੱਬਰ ਵਧਦਾ ਜਾਂਦਾ ਹੈ, ਮਾਲਕ ਦਾ ਆਲਮਗੀਰ ਪ੍ਰੇਮ ਘਟਦਾ ਜਾਂਦਾ ਹੈ। ਫਿਰ ਸਤਿ ਪਦ ਦੀ ਪ੍ਰਾਪਤੀ ਕਿਥੋਂ ?

ਜੋ ਗ੍ਰਿਹਸਤ ਆਸ਼ਰਮ ਵਿਚ ਪ੍ਰਵੇਸ਼ ਕਰ ਚੁਕੇ ਹਨ, ਉਹਨਾਂ ਲਈ ਕੀ ਇਲਾਜ ਹੈ, ਜਿਸ ਕਰਕੇ ਮਾਲਕ ਦੀ ਪ੍ਰਾਪਤੀ ਹੋ ਸਕੇ।ਇਸਦਾ ਇਕੋ ਜ਼ਰੀਆ ਹੈ ਕਿ ਉਹਨਾਂ ਇਸਤਰੀਆਂ ਪੁਰਸ਼ਾਂ ਦਾ ਸੰਬੰਧ ਵਿਸ਼ਿਆਂ ਦੇ ਭੋਗਣ ਦੀ ਖ਼ਾਤਰ ਨਾ ਹੋਵੇ, ਕੇਵਲ ਸੰਤਾਨ ਦੇ ਪੈਦਾ ਕਰਨ ਦੀ ਖ਼ਾਤਰ ਹੋਵੇ। ਉਹ ਵੀ ਸ਼ਾਸਤਰ ਮਰਯਾਦਾ ਦੇ ਅਨੁਸਾਰ ਮਹੀਨੇ ਵਿਚ ਇਕ ਵਾਰ, ਜਦ ਤੀਕ ਕਿ ਬਾਲ ਬਚੇ ਨਾ ਹੋ ਜਾਣ। ਜਿਨ੍ਹਾਂ ਨੂੰ ਓਹ ਪਾਲ ਪੋਸਕੇ ਆਪਣੇ ਪੈਰਾਂ ਤੇ ਖੜਾ ਕਰ ਸਕਣ। ਇਸਤੋਂ ਵਧ ਨਹੀਂ। ਜਦ ਬੱਚੇ ਦੀ ਆਸ ਲਗ ਜਾਏ ਤਾਂ ਜਦ ਤੀਕ ਪੇਟ ਵਿਚ ਬੱਚਾ ਹੈ, ਇਸਤਰੀ ਪੁਰਸ਼ ਦਾ ਸੰਬੰਧ ਨਾ ਹੋਵੇ, ਜਦ ਬੱਚਾ ਪੈਦਾ ਹੋ ਜਾਵੇ, ਜਦ ਤੀਕ ਉਹ ਦੁਧ ਪੀਂਵਦਾ ਹੈ ਕਿਆ ਲਗ ਭਗ ਢਾਈ ਸਾਲ ਤੀਕ, ਐਸੇ ਸੰਬੰਧ ਤੋਂ ਛੁਟੀ ਹੋਣੀ ਚਾਹੀਦੀ ਹੈ। ਇਸ ਮੁਦਤ ਵਿਚ ਸੰਬੰਧ ਦੇ ਹੋਣ ਨਾਲ ਬੱਚੇ ਪੁਰ ਬੁਰਾ ਅਸਰ ਹੋਵੇਗਾ। ਉਹ ਬੱਚਾ ਬਦਮਾਸ਼ ਤੇ ਦਿਲ ਦਿਮਾਗ਼ ਦਾ ਹੀਨਾ ਪੁਰਸ਼ ਹੋਵੇਗਾ ਤੇ ਇਸਤਰ੍ਹਾਂ ਦੀਆਂ ਕਈ ਪ੍ਰਕਾਰ ਦੀਆਂ ਬੀਮਾਰੀਆਂ ਦਾ ਕਾਰਨ ਬਣ ਜਾਏਗਾ। ਜੇਕਰ ਇਕ ਦੋ ਬਚੇ ਹੋ ਜਾਣ ਤਾਂ ਸਾਰੀ ਜ਼ਿੰਦਗੀ ਵਿਚ ਦੋ ਚਾਰ ਵਾਰ ਸੰਬੰਧ ਹੋਣਾ ਪਰਮਾਰਥ ਦੀ ਪ੍ਰਾਪਤੀ ਵਿਚ ਹਾਨੀ ਕਾਰਕ ਨਹੀਂ ਹੁੰਦਾ। ਪਵਿਤ੍ਰ ਜੀਵਨ ਬਤੀਤ ਕਰਨ ਕਰਕੇ ਇਸਤਰੀ ਪੁਰਸ਼ ਦੀ ਸੇਹਤ ਬਣੀ ਰਹਿੰਦੀ ਹੈ। ਸ਼ਾਦੀ ਕੀਤੇ ਇਸਤਰੀ ਪੁਰਸ਼ ਆਪਸ ਵਿਚ ਇਸ ਤਰ੍ਹਾਂ ਦਾ ਜੀਵਨ ਬਤੀਤ ਕਰਨ ਜਿਸ ਤਰ੍ਹਾਂ ਕਦੀ ਉਹਨਾਂ ਦੀ ਸ਼ਾਦੀ ਹੋਈ ਹੀ

ਨਹੀਂ ਅਰਥਾਤ ਆਪਸ ਵਿਚ ਪਵਿਤਰ ਭਾਵ ਰਖਦੇ ਹੋਏ ਜੋ ਬਾਲ ਬਚੇ ਹੋਣ ਉਹਨਾਂ ਦੀ ਮੁਨਾਸਬ ਪਾਲਨਾ ਤੇ ਧਰਮ ਦੇ ਫ਼ਰਜ਼ਾਂ ਨੂੰ ਪੂਰਾ ਕਰਦੇ ਹੋਏ ਜ਼ਿੰਦਗੀ ਬਤੀਤ ਕਰਨ। ਐਸੇ ਇਨਸਾਨ ਨੂੰ ਸਦਾ ਜਤੀ ਦੇ ਸਮਾਨ ਥਾਪਿਆ ਜਾ ਸਕਦਾ ਹੈ। "ਏਕਾ ਨਾਰੀ ਸਦਾ ਜਤੀ॥" (ਪਾਤਸ਼ਾਹੀ ੧੦)

ਸੇਂਟ ਪਾਲ ਜੀ ਨੇ ਆਪਣੇ ਮੁਲਕ ਦੇ ਲੋਕਾਂ ਨੂੰ ਗ੍ਰਿਹਸਤ ਆਸ਼ਰਮ ਦੀ ਬਾਬਤ ਉਪਦੇਸ਼ ਦੇਂਦੇ ਹੋਏ ਹੁਕਮ ਦਿਤਾ ਕਿ "ਤੁਸੀਂ ਆਪਣੀਆਂ ਇਸਤਰੀਆਂ ਨਾਲ ਇਸ ਤਰ੍ਹਾਂ ਪਿਆਰ ਕਰੋ, ਜਿਸ ਤਰ੍ਹਾਂ ਮਸੀਹ ਜੀ ਨੇ ਗਿਰਜੇ ਨਾਲ ਕੀਤਾ ਹੈ।

"You love your wives as Christ loved the church."

ਉਹਨਾਂ ਦਾ ਭਾਵ ਆਪਸ ਵਿਚ ਪਵਿਤ੍ਰ ਜੀਵਨ ਬਤੀਤ ਕਰਨ ਦਾ ਸੀ। ਪਰ ਲੋਕਾਂ ਨੇ ਉਸ ਭਾਵ ਨੂੰ ਨਾ ਸਮਝਿਆ ਤੇ ਆਪਸ ਵਿਚ ਵਿਸ਼ਿਆਂ ਵਿਚ ਬਹੁਤੇ ਪ੍ਰਵਿਰਤ ਹੋ ਗਏ ਤੇ ਮਾਲਕ ਦੀ ਯਾਦ ਵਲੋਂ ਹਟਕੇ ਦੁਨੀਆਂ ਵਿਚ ਫਸ ਚਲੇ। ਇਸ ਪੁਰ ਸੇਂਟ ਪਾਲ ਜੀ ਨੇ ਫਿਰ ਉਹਨਾਂ ਵਲ ਚਿਠੀ ਲਿਖੀ ਕਿ "ਤੁਸੀਂ ਮਾਲਕ ਨੂੰ ਯਾਦ ਕਰੋ, ਇਸ ਤਰ੍ਹਾਂ ਜਿਸ ਤਰ੍ਹਾਂ ਤੁਸੀਂ ਕਦੇ ਵਿਆਹੇ ਹੀ ਨਹੀਂ ਸੀ।"

"You love the Lord as if you have never had any wives."

ਮਨੁਸ਼ ਜੀਵਨ ਦਾ ਆਦਰਸ਼ ਕੇਵਲ ਬੱਚੇ ਪੈਦਾ ਕਰਨਾ ਹੀ ਨਹੀਂ, ਮੁਖ ਮੰਤਵ ਰੂਹ ਨੂੰ ਮਾਲਕ ਨਾਲ ਜੋੜਨਾ ਹੈ। ਪਰਮਾਰਥੀਆਂ ਨੂੰ ਅਜੇਹਾ ਆਦਰਸ਼ਕ ਜੀਵਨ ਬਤੀਤ ਕਰਨਾ ਚਾਹੀਏ, ਤੇ ਫਿਰ ਉਹਨਾਂ ਦੇ ਜੀਵਨ ਵਿਚ ਐਸਾ ਸਮਾਂ ਹੋਣਾ ਚਾਹੀਦਾ ਹੈ (੪੦–੫੦ ਸਾਲ ਦੀ ਆਯੂ) ਜਿਸਤੋਂ ਮਗਰੋਂ ਐਸਾ ਸੰਬੰਧ ਬਿਲਕੁਲ ਹੀ ਤਿਆਗ ਦਿਤਾ ਜਾਏ। ਬਾਕੀ ਦੀ ਆਯੂ ਦਸਾਂ ਨਵ੍ਹਾਂ ਦੀ ਕਿਰਤ ਕਰਦੇ ਹੋਏ ਮਾਲਕ ਤੇ ਉਸਦੀ ਖ਼ਲਕਤ ਦੀ ਸੇਵਾ ਵਿਚ ਅਰਪਨ ਕਰ ਦੇਵੇ। ਜੋ ਸੰਤ ਮਹਾਤਮਾਂ ਆਏ ਤੇ ਜਿਨ੍ਹਾਂ ਨੇ ਗ੍ਰਿਹਸਤ ਆਸ਼ਰਮ ਨੂੰ ਧਾਰਨ ਕੀਤਾ, ਉਨ੍ਹਾਂ ਦੇ ਜੀਵਨ ਐਸੇ ਹੀ ਹੁੰਦੇ ਹਨ। ਖ਼ਾਸ ਆਯੂ ਤੀਕ ਸੰਜਮ ਵਿਚ ਰਹਿਕੇ ਗ੍ਰਿਹਸਤ ਦੀ ਇਸ ਸ਼ਰਤ ਨੂੰ ਛੁਟੀ ਕਰ ਦੇਂਦੇ ਰਹੇ।

ਸੁਆਮੀ ਰਾਮ ਤੀਰਥ ਜੀ ਨੇ ਕਿਹਾ ਕਿ ਜਦ ਤੀਕ ਹਿੰਦੁਸਤਾਨ ਵਿਚ ਇਸਤ੍ਰੀ ਤੇ ਮਰਦ ਆਪਸ ਵਿਚ ਭਰਾ ਤੇ ਭੈਣ ਦੀ ਤਰ੍ਹਾਂ ਪਵਿਤਰ ਜੀਵਨ ਬਤੀਤ ਕਰਨਾ ਨਹੀਂ ਸਿਖਦੇ ਤਦ ਤੀਕ ਇਹਨਾਂ ਦੀ ਕਲਿਆਣ ਨਹੀਂ ਹੋ ਸਕਦੀ। ਆਪਸ ਵਿਚ ਐਸਾ ਪਵਿਤ੍ਰ ਜੀਵਨ ਬਤੀਤ ਕਰਨ ਦਾ ਜਿਨ੍ਹਾਂ ਨੇ ਸੁਆਦ ਚਖਿਆ ਹੈ ਉਹਨਾਂ ਦੇ ਜੀਵਨ ਅਤੀ ਸੁਖੀ ਹਨ ਤੇ ਸਾਰੇ ਝਗੜਿਆਂ ਤੇ ਝਮੇਲਿਆਂ ਤੋਂ ਛੁਟ ਗਏ ਹਨ। ਇਹ ਖ਼ਿਆਲ ਕਿ ਸੰਸਾਰ ਦੀਆਂ ਸਭ

ਇਸਤ੍ਰੀਆਂ, ਵਡੀਆਂ ਸਾਡੀਆਂ ਮਾਤਾ, ਹਾਣ ਦੀਆਂ ਭੈਣਾਂ ਤੇ ਛੋਟੀਆਂ ਸਾਡੀਆਂ ਲੜਕੀਆਂ ਹਨ, ਇਨਸਾਨ ਨੂੰ ਉੱਚਾ ਉਠਾਣ ਵਾਲਾ ਤੇ ਸਭ ਬੰਧਨਾਂ ਤੋਂ ਆਜ਼ਾਦ ਕਰਨ ਵਾਲਾ ਹੈ। ਨਾਲ ਹੀ ਪਵਿੱਤਰ ਜੀਵਨ ਸਾਡੀ ਜਿਸਮਾਨੀ ਤੇ ਦਿਮਾਗ਼ੀ ਤਾਕਤ ਨੂੰ ਵਧਾਂਦਾ ਹੈ। ਜੋ ਉਪਰ ਲਿਖੀ ਮਰਯਾਦਾ ਪੁਰ ਨਹੀਂ ਚਲਦੇ ਉਹ ਕਮਜ਼ੋਰ ਤੇ ਨਿਰਬਲ ਹੋਕੇ ਬੀਮਾਰੀਆਂ ਦਾ ਸ਼ਿਕਾਰ ਹੋ ਜਾਂਦੇ ਹਨ। ਇਹ ਬ੍ਰਹਮਚਰਜ ਕੇਵਲ ਜਿਸਮ ਨੂੰ ਹੀ ਕਾਬੂ ਕਰਕੇ ਨਸੀਬ ਨਹੀਂ ਹੁੰਦਾ। ਬ੍ਰਹਮਚਰਜ ਦਾ ਪਾਲਨ ਮਨ, ਬਚਨ ਤੇ ਕਰਮ ਕਰਕੇ ਹੋਣਾ ਚਾਹੀਏ। ਜੇਕਰ ਕੋਈ ਜਿਸਮ ਨੂੰ ਵਸ ਕਰਨ ਦਾ ਜਤਨ ਕਰਦਾ ਹੈ, ਪਰ ਮਨ ਵਿਸ਼ਿਆਂ ਦਾ ਚਿੰਤਨ ਕਰਦਾ ਹੈ, ਤਾਂ ਇਹ ਹਾਨੀਕਾਰਕ ਹੈ, ਕਿਉਂ ਜੋ ਜਿਥੇ ਮਨ ਹੈ ਸਰੀਰ ਉਥੇ ਘਸੀਟਿਆ ਚਲਾ ਜਾਂਦਾ ਹੈ। ਜਦ ਅਸੀਂ ਮਨ ਨੂੰ ਰੋਕਾਂਗੇ ਤਾਂ ਅਭਿਆਸ ਨਾਲ ਸਮਾਂ ਪਾਕੇ ਸਾਨੂੰ ਕਾਮਯਾਬੀ ਨਸੀਬ ਹੋਵੇਗੀ।

ਤੁਲਸੀ ਦਾਸ ਜੀ ਫ਼ਰਮਾਂਦੇ ਹਨ—ਸਤਿ ਬਚਨ, ਆਧੀਨਤਾ ਨੂੰ ਧਾਰਨ ਕਰੇ ਤੇ ਪਰਾਈ ਇਸਤ੍ਰੀ ਨੂੰ ਮਾਤਾ ਸਮਾਨ ਜਾਣੇ, ਇਹ ਕਰਕੇ ਜੇ ਤੈਨੂੰ ਹਰੀ ਨਾ ਮਿਲੇ ਤਾਂ ਅਸੀਂ ਜ਼ਾਮਨ ਹਾਂ—

"ਸਤ ਬਚਨ, ਆਧੀਨਤਾ, ਪਰ ਤ੍ਰਿਯ ਮਾਤ ਸਮਾਨ।
ਤਾਂਹੀ ਸੋਂ ਹਰਿ ਨਾ ਮਿਲੇ ਤੁਲਸੀ ਦਾਸ ਜ਼ਮਾਨ।"

ਬ੍ਰਹਮਚਰਜ ਦੀ ਮੁਰਾਦ ਕੇਵਲ ਨਫ਼ਸਾਨੀ ਖ਼ਾਹਿਸ਼ਾਂ ਨੂੰ ਰੋਕ ਰਖਣਾ ਹੀ ਨਹੀਂ। ਇਸਦੇ ਅਰਥ ਸਭ ਇੰਦਰਿਆਂ ਦੇ ਭੋਗਾਂ ਦੀਆਂ ਖ਼ਾਹਿਸ਼ਾਂ ਨੂੰ ਛਡਣਾ ਹੈ। ਜੇਕਰ ਅਸੀਂ ਕੰਨਾਂ ਨਾਲ ਤਾਂ ਵਿਸ਼ਿਆਂ ਦੀਆਂ ਬਾਤਾਂ ਸੁਣੀਏ ਤੇ ਅਖਾਂ ਨਾਲ ਵਿਸ਼ੇ ਉਪਜਾਣ ਵਾਲੀਆਂ ਚੀਜ਼ਾਂ ਨੂੰ ਦੇਖੀਏ ਜਾਂ ਉਹਨਾਂ ਦਾ ਸਿਮਰਨ ਕਰਦੇ ਰਹੀਏ ਤੇ ਨਾਲ ਹੈਵਾਨੀ ਜਜ਼ਬਾਤ ਨੂੰ ਰੋਕਣ ਦੀ ਕੋਸ਼ਿਸ਼ ਕਰੀਏ, ਤਾਂ ਇਹ ਕੁਝ ਇਸ ਤਰ੍ਹਾਂ ਦਾ ਜਤਨ ਹੈ ਜਿਸ ਤਰ੍ਹਾਂ ਕੋਈ ਅੱਗ ਵਿਚ ਹਥ ਪਾਕੇ ਇਹ ਕੋਸ਼ਿਸ਼ ਕਰੇ ਕਿ ਹਥ ਨਾ ਸੜੇ। ਇਸ ਲਈ ਜੋ ਕੋਈ ਹੈਵਾਨੀ ਖ਼ਾਹਿਸ਼ਾਂ ਨੂੰ ਰੋਕਣ ਦਾ ਇਰਾਦਾ ਕਰੇ, ਉਹ ਸਭ ਤੋਂ ਪਹਿਲਾਂ ਹਰ ਇਕ ਬੁਰੀ ਖ਼ਾਹਿਸ਼ ਨੂੰ ਰੋਕਣ ਦਾ ਪ੍ਰਬੰਧ ਕਰੇ। ਬ੍ਰਹਮਚਰਜ ਦੀ ਗ਼ਰਜ਼ ਸਤਿ ਪਦ ਦੀ ਖੋਜ ਦਾ ਜਤਨ ਹੈ। ਇਹ ਮਾਲਕ ਦੀ ਪ੍ਰਾਪਤੀ ਦੇ ਆਦਰਸ਼ ਨੂੰ ਪਾਵਣ ਦਾ ਜ਼ਬਰਦਸਤ ਸਾਧਨ ਹੈ।

ਸਾਡੇ ਗੰਦੇ ਜੀਵਨ ਬਤੀਤ ਕਰਨ ਦਾ ਬੁਰਾ ਅਸਰ ਬਚਿਆਂ ਪੁਰ ਪੈਂਦਾ ਹੈ ਤੇ ਉਹ ਸਾਡੀਆਂ ਹੈਵਾਨੀ ਕਰਤੂਤਾਂ ਨੂੰ ਦੇਖਦੇ ਤੇ ਨਕਲ ਕਰਦੇ ਹਨ। ਇਸ ਕਰਕੇ ਅਜ ਕਲ੍ਹ ਦੇ ਬੱਚੇ ਗ੍ਰਿਹਸਤ ਦੇ ਭੋਗਾਂ ਦੀ ਬਾਬਤ ਸਭ ਕੁਛ ਜਾਣਦੇ

ਹਨ ਜੋ ਅਜ ਤੋਂ ਤੀਹ ਚਾਲੀ ਸਾਲ ਪਹਿਲਾਂ ਨਹੀਂ ਸੀ ਹੁੰਦਾ। ਫਿਰ ਸਕੂਲਾਂ ਕਾਲਜਾਂ ਦੇ ਗੰਦੇ ਖ਼ਿਆਲਾਂ ਦੀ ਰੰਗਣ ਹੈ, ਜਿਸ ਵਿਚ ਲੜਕੇ ਤੇ ਲੜਕੀਆਂ ਰੰਗੀਆਂ ਜਾ ਰਹੀਆਂ ਹਨ। ਇਸਦੇ ਜ਼ੁੰਮੇਵਾਰ ਸਭ ਤੋਂ ਪਹਿਲਾਂ ਮਾਤਾ ਪਿਤਾ ਦੇ ਗੰਦੇ ਜੀਵਨ ਹਨ।ਫਿਰ ਸਕੂਲ ਟੀਚਰਾਂ ਦੀ ਦਿਤੀ ਤਾਲੀਮ ਤੇ ਉਹਨਾਂ ਦੇ ਗਿਰੇ ਹੋਏ ਜੀਵਨਾਂ ਦਾ ਬੁਰਾ ਅਸਰ ਹੈ। ਬਹੁਤ ਸਾਰੇ ਲੜਕੇ ਤੇ ਲੜਕੀਆਂ ਸਕੂਲ ਕਾਲਜ ਛਡਨ ਤੋਂ ਪਹਿਲਾਂ ਹੀ ਬ੍ਰਹਮਚਰਜ ਨੂੰ ਗਵਾ ਬੈਠਦੇ ਹਨ ਤੇ ਉਸਦੇ ਕਾਰਨ ਕਈ ਬੀਮਾਰੀਆਂ ਦੇ ਰੋਗੀ ਬਣ ਜਾਂਦੇ ਹਨ। ਜਿਸਮ ਵਿਚ ਬੀਰਜ ਦੀ ਕਮੀ ਦੇ ਕਾਰਨ ਉਹ ਆਪਣੀ ਆਕਰਸ਼ਣ ਸ਼ਕਤੀ ਨੂੰ ਗੁਆ ਬੈਠਦੇਹਨ।ਉਹਨਾਂ ਵਿਚੋਂ ਮਿਠਾਸ ਤੇ ਦ੍ਰਿੜ੍ਹਤਾ ਉਡ ਜਾਂਦੀ ਹੈ।ਉਹ ਆਪਣੀ ਸੁੰਦਰਤਾ ਤੇ ਕੋਮਲਤਾ ਤੋਂ ਹਥ ਧੋ ਬੈਠਦੇ ਹਨ। ਉਹਨਾਂ ਦਾ ਹਾਫ਼ਜ਼ਾ ਕਮਜ਼ੋਰ ਹੋ ਜਾਂਦਾ ਹੈ। ਕਿਸੀ ਗੱਲ ਦੇ ਸਮਝਣ ਵਿਚ ਮੁਸ਼ਕਲ ਪ੍ਰਤੀਤ ਕਰਦੇ ਹਨ। ਸੁਸਤੀ ਉਹਨਾਂ ਵਿਚ ਘਰ ਕਰ ਲੈਂਦੀ ਹੈ। ਉਹਨਾਂ ਦੇ ਚੇਹਰੇ ਪੁਰ ਮੁਰਦਿਆਨੀ ਛਾ ਜਾਂਦੀ ਹੈ ਤੇ ਅੱਖਾਂ ਵਿਚ ਟਹਿਕ ਤੇ ਨਜ਼ਰ ਨਹੀਂ ਰਹਿੰਦੀ ਤੇ ਉਹਨਾਂ ਦੇ ਗਿਰਦ ਹਰੇ ਤੇ ਕਾਲੇ ਰੰਗ ਦੇ ਨਿਸ਼ਾਨ ਹੋ ਜਾਂਦੇ ਹਨ।ਜਿਸਮ ਦਾ ਮਾਸ ਢਿਲਕ ਜਾਂਦਾ ਹੈ ਸਿਰ ਜਾਂ ਕਮਰ ਤੇ ਰੀੜ੍ਹ ਦੀ ਹਡੀ ਦਾ ਦਰਦ ਹੋ ਜਾਂਦਾ ਹੈ। ਪੇਟ ਦੀਆਂ ਬੀਮਾਰੀਆਂ ਹੋ ਜਾਂਦੀਆਂ ਹਨ, ਨੀਂਦ੍ਰ ਦੀ ਕਮੀ, ਦਿਲ ਦਾ ਧੜਕਣਾ, ਨਿੰਮ੍ਹਾ ਨਿੰਮ੍ਹਾ ਬੁਖਾਰ ਤੇ ਤਪਦਿਕ ਹੋ ਜਾਂਦਾ ਹੈ। ਸੁਜ਼ਾਕ ਤੇ ਪੇਸ਼ਾਬ ਨਾਲ ਬੀਰਜ ਦੇ ਜਾਣ ਦਾ ਕਾਰਣ ਬਣ ਜਾਂਦਾ ਹੈ। ਕਬਜ਼, ਪਿਸ਼ਾਬ ਦੀਆਂ ਬੀਮਾਰੀਆਂ, ਬਵਾ-ਸੀਰ ਤੇ ਪੇਚਸ਼ ਹੋ ਜਾਂਦੀ ਹੈ ਤੇ ਦਸਤ ਲਗ ਜਾਂਦੇ ਹਨ। ਹਕੀਮਾਂ,ਡਾਕਟਰਾਂ, ਬਾਜ਼ਾਰ ਤੇ ਸੜਕਾਂ ਪੁਰ ਦਵਾਈ ਫ਼ਰੋਸ਼ਾਂ ਤੇ ਅਖ਼ਬਾਰਾਂ ਦੇ ਇਸ਼ਤਿਹਾਰਾਂ ਤੋਂ ਪਤਾ ਲਗੇਗਾ ਕਿ ਜ਼ਿਆਦਾ ਤਰ ਤਾਕਤ ਦੀਆਂ ਤੇ ਬੀਰਜ ਦੇ ਨੁਕਸ ਦੂਰ ਕਰਨ ਵਾਲੀਆਂ ਦਵਾਈਆਂ ਦਾ ਬਾਜ਼ਾਰ ਗਰਮ ਹੈ ਤੇ ਅਜੇਹੀਆਂ ਦਵਾਈਆਂ ਲੱਖਾਂ ਰੁਪਿਆਂ ਦੀਆਂ ਵਿਕਦੀਆਂ ਹਨ। ਇਹ ਸਭ ਸਾਡੇ ਜੀਵਨਾਂ ਦੇ ਗਿਰੇ ਹੋਏ ਹੋਣ ਦੇ ਸਬੂਤ ਹਨ।

## ਬ੍ਰਹਮਚਰਜ ਦੇ ਲਾਭ

ਡਾਕਟਰ ਨਿਕਲਸਨ ਸਾਹਿਬ ਦਸਦੇ ਹਨ ਕਿ ਜਿਸਮ ਦਾ ਸਭ ਤੋਂ ਹਛਾ ਖ਼ੂਨ ਇਸਤ੍ਰੀਆਂ ਤੇ ਮਰਦਾਂ ਦੇ ਅੰਦਰ ਪੈਦਾਇਸ਼ ਦੇ ਤੱਤ ਬਨਾਣ ਵਿਚ ਖ਼ਰਚ ਹੁੰਦਾ ਹੈ। ਇਕ ਪਵਿਤਰ ਜੀਵਨ ਵਾਲੇ ਇਨਸਾਨ ਵਿਚ ਬੀਰਜ ਦਾ ਤੱਤ ਜਿਸਮ ਵਿਚ ਦੋਬਾਰਾ ਜਜ਼ਬ ਹੁੰਦਾ ਹੈ ਤੇ ਖ਼ੂਨ ਦੀ ਗਰਦਸ਼ ਨਾਲ ਮਿਲਕੇ

ਉੱਤਮ ਜਿਸਮਾਨੀ ਦਿਲੀ ਤੇ ਦਿਮਾਗ਼ੀ ਤਾਕਤ ਨੂੰ ਬਣਾਂਦਾ ਹੈ, ਜਿਸ ਕਰਕੇ ਇਨਸਾਨ ਤਾਕਤਵਰ ਬਣ ਜਾਂਦਾ ਹੈ, ਤੇ ਚੌਦਾਂ ਚੌਦਾਂ, ਸੋਲਾਂ ਸੋਲਾਂ ਘੰਟੇ ਜਿਸਮਾਨੀ ਕੰਮ ਕਰਕੇ ਵੀ ਥਕਦਾ ਨਹੀਂ।

"It is a medical & physiological fact that the best blood in the body goes to form elements of reproduction in both sexes. In a pure and orderly life, this matter is re-absorbed and it goes back into the circulation ready to form the finest brain, nerve and musculer tissues. This life of man carried back and diffused through his system makes him manly, brave and heroic."

ਜੇਕਰ ਬ੍ਰਹਮਚਰਜ ਕਾਇਮ ਰਹੇ ਤਾਂ ਸਾਡੇ ਲਈ ਸਾਧਾਰਨ ਖ਼ੁਰਾਕ ਹੀ ਕਾਫ਼ੀ ਹੋਵੇਗੀ ਤੇ ਇਹ ਦਵਾਈਆਂ ਦਾ ਬਾਜ਼ਾਰ ਠੰਢਾ ਪੈ ਜਾਵੇਗਾ (ਵਿਸਥਾਰ ਲਈ ਦੇਖੋ ਸ਼ੁਧ ਅਹਾਰ ਦਾ ਪ੍ਰਕਰਣ)। ਜੇਕਰ ਬ੍ਰਹਮਚਰਜ ਨੂੰ ਧਾਰਨ ਕੀਤਾ ਜਾਏ ਤਾਂ ਜੀਵਨ ਪਵਿਤ੍ਰ ਹੋ ਜਾਣ ਤੇ ਜਿਸਮ, ਦਿਲ ਤੇ ਦਿਮਾਗ਼ ਮਜ਼ਬੂਤ ਹੋ ਜਾਣ ਤੇ ਇਨਸਾਨ ਚਿਰੰਜੀਵ ਹੋ ਜਾਣਗੇ ਤੇ ਕਰੋਧ ਤੇ ਵਿਸ਼ਿਆਂ ਦੇ ਵੇਗਾਂ ਪੁਰ ਕਾਬੂ ਪਾ ਸਕਣਗੇ। ਉਹ ਸਚੇ ਸੁਚੇ, ਨਰਮ ਦਿਲ, ਅਹਿੰਸਕ, ਚੰਗੇ ਚਾਲ ਚਲਣ ਵਾਲੇ ਬਣ ਜਾਣਗੇ। ਸਾਡੀ ਸੰਤਾਨ ਸਾਡੀ ਕਲ ਦੀ ਆਵਣ ਵਾਲੀ ਕੌਮ ਦੇ ਸੁਚੇ ਹੀਰੇ ਤੇ ਜਵਾਹਰਾਤ ਬਣ ਜਾਣਗੇ।

ਸਾਰੇ ਮਹਾਤਮਾਂ ਪੁਰਖਾਂ ਵੱਲੋਂ ਤੇ ਧਰਮ ਪੁਸਤਕਾਂ ਵਿਚ ਸ਼ੀਲ ਦੇ ਧਾਰਨ ਕਰਨ ਦਾ ਜ਼ਬਰਦਸਤ ਉਪਦੇਸ਼ ਹੈ।ਸ਼ਿਵ ਸੰਹਿਤਾ ਵਿਚ ਲਿਖਿਆ ਹੈ "ਪਰਾ-ਨਮ ਬਿੰਦੁ ਪਾਤਨਾਤ, ਜੀਵਨੰ ਬਿੰਦੁ ਧਾਰਨਾਤ" ਅਰਥਾਤ ਬੀਰਜ ਦੀ ਰਖਸ਼ਾ ਜ਼ਿੰਦਗੀ ਹੈ ਤੇ ਬੀਰਜ ਦਾ ਪਾਤ ਕਰਨਾ ਮੌਤ ਹੈ। "Chastity is life and sexuality is death."

## ਪਾਕਦਾਮਨੀ ਜਾਂ ਜਤ ਸਤ (Chastity)

ਪਾਕਦਾਮਨੀ ਸਭ ਗੁਣਾਂ ਦਾ ਇਕ ਖ਼ੂਬਸੂਰਤ ਫੁੱਲ ਹੈ। ਇਹ ਗੁਣ ਆਦਮੀ ਨੂੰ ਫ਼ਰਿਸ਼ਤਾ ਬਣਾ ਦਿੰਦੀ ਹੈ। ਇਸਦੀ ਖ਼ੂਬਸੂਰਤੀ ਇਸਦੀ ਆਪਣੀ ਪਵਿਤ੍ਰਤਾ ਕਰਕੇ ਹੈ। ਇਹ ਰੂਹ ਤੇ ਜਿਸਮ ਦੋਹਾਂ ਦੀ ਬੇਦਾਗ ਤੇ ਬੇਲਾਗ ਹੋਣ ਦੀ ਸਿਫ਼ਤ ਹੈ,ਜ਼ੁਹਦ ਆਪਣੇ ਪਤੀ ਦੇਵ ਜਾਂ ਇਸਤ੍ਰੀ ਦੇ ਸਿਵਾ ਕਿਸੀ ਹੋਰ ਥਾਂ ਸੰਬੰਧ ਜਾਂ ਵਾਸਤੇ ਦਾ ਚਿਤ ਚੇਤਾ ਹੀ ਨਾ ਰੱਖਣ ਦਾ ਨਾਮ ਹੈ। ਇਸ ਵਿਚ

ਬੜਾ ਸੰਜਮ ਧਾਰਨ ਕਰਨ ਦੀ ਲੋੜ ਹੈ। ਇਕ ਵਾਰੀ ਕਿਸੀ ਚੇਸ਼ਟਾ ਭਰੇ ਅੰਗ ਦੇ ਸਪਰਸ਼ ਕਰਨ ਕਰਕੇ ਪਾਕਦਾਮਨੀ ਦਾ ਰਹਿਣਾ ਮੁਸ਼ਕਲ ਹੋ ਜਾਂਦਾ ਹੈ। ਫਲ ਦਰਖ਼ਤਾਂ ਨਾਲ ਲਗੇ ਰਹਿਣ ਕਰਕੇ ਤਰੋ ਤਾਜ਼ਾ ਰਹਿ ਸਕਦੇ ਹਨ। ਪਰ ਜੇਕਰ ਇਕ ਵਾਰੀ ਫਲਾਂ ਨੂੰ ਇਨਸਾਨੀ ਹਥ ਲਗ ਜਾਏ ਤਾਂ ਉਹ ਫਿਰ ਤਾਜ਼ਾ ਨਹੀਂ ਰਹਿ ਸਕਦੇ। ਹਾਂ, ਉਹਨਾਂ ਨੂੰ ਮੁਦਤਾਂ ਤੀਕ ਸ਼ੈਹਦ ਵਿਚ ਪਾਕੇ ਰਖ ਸਕਦੇ ਹਾਂ। ਇਸੀ ਤਰ੍ਹਾਂ ਇਨਸਾਨ ਦੀ ਪਾਕਦਾਮਨੀ ਇਕ ਵਾਰੀ ਭੰਗ ਹੋ ਜਾਣ ਪਰ ਫਿਰ ਉਸਦੀ ਸੰਭਾਲ ਕੇਵਲ ਜ਼ਬਰਦਸਤ ਭਗਤੀ ਭਾਉ ਵਿਚ ਰਹਿਣ ਕਰਕੇ ਹੀ ਰਹਿ ਸਕਦੀ ਹੈ, ਜੋ ਆਤਮਾ ਦੀ ਸ਼ੈਹਦ ਹੈ। ਨਹੀਂ ਤਾਂ ਅਸੀਂ ਭੰਬਟਾਂ ਦੀ ਨਿਆਂਈ ਕਾਮ ਦੀ ਅੱਗ ਵਿਚ ਸੜ ਮਰਦੇ ਹਾਂ।

ਅਸੀਂ ਸ਼ੁਰੂ ਵਿਚ ਪਾਕਦਾਮਨੀ ਦੀ ਹਦ ਨੂੰ ਟੱਪਣ ਦਾ ਜਤਨ ਕਰਦੇ ਹਾਂ। ਜਦ ਖੁਲ੍ਹ ਹੋ ਜਾਏ ਤਾਂ ਅਸੀਂ ਉਸ ਪੁਰ ਕਬਜ਼ਾ ਪਾਣਾ ਚਾਹੁੰਦੇ ਹਾਂ ਤੇ ਜਾਇਜ਼ ਤੌਰ ਪੁਰ ਵਰਤਣ (Use) ਦੀ ਜਗ੍ਹਾ ਉਸਦਾ ਨਾਜਾਇਜ਼ ਵਰਤਾਉ ਕਰਨ ਲਗ ਜਾਂਦੇ ਹਾਂ। ਪਾਕਦਾਮਨੀ ਦੇ ਧਾਰਨ ਕਰਨ ਦੀ ਜ਼ਰੂਰਤ ਸਭ ਕਿਸੀ ਨੂੰ ਹੈ, ਵਿਆਹੇ ਹੋਏ ਇਸਤ੍ਰੀ ਪੁਰਸ਼ ਨੂੰ ਆਪਣੇ ਆਪ ਨੂੰ ਧਰਮ ਮਰਯਾਦਾ ਪੁਰ ਕਾਇਮ ਰੱਖਣ ਲਈ ਤੇ ਹਮੇਸ਼ ਵਿਛੋੜੇ ਦੀ ਸੂਰਤ ਵਿਚ ਬਾਕੀ ਦਾ ਜੀਵਨ ਸੁਖੀ ਬਤੀਤ ਕਰਨ ਲਈ ਤੇ ਪਰਮਾਤਮਾ ਦੀ ਯਾਦ ਵਧਾਣ ਲਈ। ਕੋਈ ਆਦਮੀ ਪਾਕ ਦਾਮਨੀ ਤੋਂ ਬਿਨਾਂ ਮਾਲਕ ਦੇ ਦਰਸ਼ਨ ਨਹੀਂ ਕਰ ਸਕਦਾ। ਜਿਸਦਾ ਹਿਰਦਾ ਪਵਿਤ੍ਰ ਨਹੀਂ ਉਸਦੇ ਅੰਦਰ ਮਾਲਕ ਪ੍ਰਗਟ ਨਹੀਂ ਹੁੰਦਾ। ਹਜ਼ਰਤ ਮਸੀਹ ਸਾਹਿਬ ਫ਼ਰਮਾਂਦੇ ਹਨ ਕਿ ਕਾਮੀ ਕੁਤੇ ਤੇ ਅਪਵਿਤ੍ਰ ਹਿਰਦੇ ਵਾਲੇ (the unchaste) ਮਾਲਕ ਦੀ ਦਰਗਾਹ ਵਿਚ ਢੋਈ ਨਹੀਂ ਪਾਂਵਦੇ। ਉਹ ਲੋਕ ਮੁਬਾਰਕ ਹਨ ਜਿਨ੍ਹਾਂ ਦੇ ਹਿਰਦੇ ਪਵਿਤ੍ਰ ਹਨ, ਕਿਉਂ ਜੋ ਉਹ ਲੋਕ ਮਾਲਕ ਨੂੰ ਦੇਖ ਸਕਣਗੇ।

"Dogs and the unchaste shall be banished thence."
(1st Rev: × × II, 15)

"Blessed are the pure in heart for they shall see God."
(Mathews V-8)

ਪਰਮਾਰਥ ਦੀ ਪ੍ਰਾਪਤੀ ਲਈ ਕਾਮ ਚੇਸ਼ਟਾ ਦਾ ਤਿਆਗ ਜ਼ਰੂਰੀ ਹੈ। ਮੌਲਾਨਾ ਰੂਮ ਸਾਹਿਬ ਜੀ ਫ਼ਰਮਾਂਦੇ ਹਨ " ਜੇਕਰ ਤੁਸਾਨੂੰ ਹੋਸ਼ ਤੇ ਚੇਤਨਤਾ ਦੀ ਲੋੜ ਹੈ ਤਾਂ ਸ਼ੈਹਵਤ ਨੂੰ ਛਡ ਦਿਓ, ਕਿਉਂ ਜੋ ਇਸ ਨਾਲ ਸਾਡੀਆਂ ਅੰਦਰਲੀਆਂ ਅੱਖਾਂ ਬੰਦ ਹੋ ਜਾਂਦੀਆਂ ਹਨ ਤੇ ਖ਼ੁਦਾਈ ਨੂਰ ਨੂੰ ਨਹੀਂ ਦੇਖ

ਸਕਦੀਆਂ ਤੇ ਕੰਨ ਮਾਲਕ ਦੀ ਸਹਜ ਧੁਨੀ ਨਹੀਂ ਸੁਣ ਸਕਦੇ ।

ترکِ شہوت کن اگر خواہی تو ہوش
زانکہ شہوت باز بند و چشم و گوش

ਇਨਸਾਨੀ ਜਿਸਮ ਕੱਚ ਦੇ ਸ਼ੀਸ਼ੇ ਦੀ ਨਿਆਈਂ ਹਨ, ਜੋ ਇਕੱਠੇ ਲਿਜਾਏ ਨਹੀਂ ਜਾ ਸਕਦੇ, ਕਿਉਂ ਜੋ ਇਕੱਠੇ ਲੈ ਜਾਣ ਨਾਲ ਆਪਸ ਵਿਚ ਘਸਰੀ ਕੇ ਟੁਟ ਜਾਣ ਦਾ ਡਰ ਰਹਿੰਦਾ ਹੈ । ਬਾਰਸ਼ ਦਾ ਸੁੱਛ ਪਾਣੀ ਵੀ ਜ਼ਮੀਨ ਨਾਲ ਲਗਣ ਕਰਕੇ ਪਵਿਤ੍ਰ ਤੇ ਤਾਜ਼ਾ ਨਹੀਂ ਰਹਿ ਸਕਦਾ । ਇਸ ਲਈ ਕਿਸੀ ਨੂੰ ਇਹ ਖੁਲ੍ਹ ਨਾ ਦਿਓ ਕਿ ਉਹ ਪਵਿਤ੍ਰ ਹਾਸੀ ਖੇਲ ਵਿਚ ਜਾਂ ਪਿਆਰ ਨਾਲ ਤੁਸਾਨੂੰ ਛੋਹੇ।ਭਾਵੇਂ ਇਸ ਨਾਲ ਤੁਹਾਡੀ ਪਾਕਦਾਮਨੀ (Cha stity) ਕਾਇਮ ਰਹੇ,ਪਰ ਤਾਂ ਵੀ ਪਾਕੀਜ਼ਗੀ ਦੀ ਤਰੋਤਾਜ਼ਗੀ ਤੇ ਉਸ ਦੀ ਮਹਿਕ ਭਰੀ ਖ਼ੂਬਸੂਰਤੀ ਨੂੰ ਕੁਛ ਨਾ ਕੁਛ ਨੁਕਸਾਨ ਜ਼ਰੂਰ ਪਹੁੰਚਦਾ ਹੈ । ਜੇਕਰ ਤੁਸੀਂ ਕਿਸੀ ਨੂੰ ਬੇਹਯਾਈ ਨਾਲ ਛੋਹਣ ਦੀ ਖੁਲ੍ਹ ਦੇਂਦੇ ਹੋ ਤਾਂ ਤੁਹਾਡੀ ਪਾਕਦਾਮਨੀ (Chastity) ਦੀ ਬਰਬਾਦੀ ਹੋ ਜਾਂਦੀ ਹੈ। ਪਾਕਦਾਮਨੀ ਦੇ ਬਚਾਣ ਲਈ ਕਾਮ ਵੇਹੜੇ ਪੁਰਸ਼ਾਂ ਜਾਂ ਇਸਤ੍ਰੀਆਂ ਦੀ ਸੰਗਤ ਤੋਂ ਬਚਣਾ ਚਾਹੀਏ, ਕਿਉਂ ਜੋ ਉਹਨਾਂ ਦੇ ਬੋਲਣ ਕਰਕੇ ਉਹਨਾਂ ਦੀ ਅੰਦਰਲੀ ਜ਼ਹਿਰ ਤੁਸਾਡੇ ਪੁਰ ਅਸਰ ਪਾਣ ਤੋਂ ਨਹੀਂ ਰਹਿ ਸਕਦੀ ਤੇ ਤੁਸਾਡੀ ਪਵਿਤ੍ਰਤਾ ਦੀ ਨਾਸ਼ ਕਰਨ ਦਾ ਸਾਮਾਨ ਬਣ ਜਾਂਦੀ ਹੈ। ਹਮੇਸ਼ ਪਵਿਤ੍ਰ ਜੀਵਨ ਵਾਲਿਆਂ ਦੀ ਸੋਹਬਤ ਰਖੋ। ਜੇ ਨਾ ਮਿਲੇ ਤਾਂ ਗੁਰੂ ਦਾ ਪਿਆਰ ਭਰਿਆ ਧਿਆਨ ਜਮਾਈ ਰਖੋ। ਇਸ ਤਰ੍ਹਾਂ ਤੁਸਾਡੀ ਅੰਦਰੂਨੀ ਆਲਾਇਸ਼ ਕਟੀ ਜਾਵੇਗੀ।

ਮਹਾਤਮਾ ਟਾਲਸਟਾਏ ਜੀ ਫ਼ਰਮਾਂਦੇ ਹਨ ਕਿ "ਇਨਸਾਨ ਆਪਣੇ ਵੀਰਜ ਨੂੰ ਸੰਭਾਲਕੇ ਰਖੇ। ਇਹ ਹੀ ਨਹੀਂ ਕਿ ਉਸ ਬੁਰੇ ਅਮਲ ਤੋਂ ਪਰਹੇਜ਼ ਕਰੇ, ਨਾਲ ਹੀ ਖ਼ਿਆਲਾਤ ਨੂੰ ਵੀ ਪਾਕ ਸਾਫ਼ ਰਖੇ ਤੇ ਰੂਹ ਨੂੰ ਆਲਾਇਸ਼ਾਂ ਨਾਲ ਗੰਦਾ ਨਾ ਕਰੇ। ਮਤਲਬ ਇਹ ਕਿ ਕਾਮਲ ਬ੍ਰਹਮਚਾਰੀ ਬਣੇ ।"ਫਿਰ ਦਸਦੇ ਹਨ ਕਿ "ਮਰਦ ਤੇ ਤੀਵੀਂ ਦੋਵੇਂ ਪਰਹੇਜ਼ ਕਰਨ,ਨਫ਼ਸਾਨੀ ਖ਼ਾਹਿਸ਼ਾਂ ਪੁਰ ਕਾਬੂ ਪਾਣ। ਜਦ ਔਲਾਦ ਹੋ ਜਾਏ ਤਾਂ ਆਪਣੇ ਤਅੱਲੁਕਾਤ ਨੂੰ ਭੈਣ ਤੇ ਭਰਾ ਦੇ ਤਅੱਲੁਕਾਤ ਵਿਚ ਤਬਦੀਲ ਕਰ ਲੈਣ ਤੇ ਬਚਿਆਂ ਦੀ ਤਾਲੀਮ ਆਦਿ ਲਈ ਕੋਸ਼ਿਸ਼ ਕਰਨ। ਉਹਨਾਂ ਨੂੰ ਨੇਕ ਹਦਾਇਤਾਂ ਦੇਣ ਤਾਂ ਜੋ ਉਹ ਖ਼ੁਦਾ ਦੇ ਬੰਦੇ ਬਣ ਜਾਣ।"

ਮਹਾਤਮਾ ਬੁੱਧ ਜੀ ਫ਼ਰਮਾਂਦੇ ਹਨ "ਕੋਈ ਕਿਸੀ ਦੂਸਰੇ ਨੂੰ ਤਕਲੀਫ਼ ਨਾ ਦੇਵੇ। ਉਹ ਉਸ ਨਾਲ ਇਸ ਤਰ੍ਹਾਂ ਵਰਤੇ ਜਿਸ ਤਰ੍ਹਾਂ ਉਹ ਆਪ ਵਰਤਿਆ

